ਭਾਈ ਦਰਬਾਰੀ ਦਾਸ (1724 ਈ. ਤੋਂ 1810 ਈ. ਲਗਪਗ) ਪਿੰਡ ਵੈਰੋ ਕੇ, ਜ਼ਿਲ੍ਹਾ ਮੋਗਾ ਵਿੱਚ ਮਿਹਰਵਾਨ ਸੰਪ੍ਰਦਾਇ ਤੋਂ ਵਰੋਸਾਇਆ ਇਕ ਮਹਾਨ ਕਵੀ ਸੀ ਜੋ ਆਪਦੇ ਗੁਰੂਦੇਵ ਅਤੇ ਰਾਮ ਨੂੰ ਰੱਬ ਦਾ ਸਰੂਪ ਸਮਝਦਾ ਸੀ। ਪਹਿਲਾਂ ਉਸ ਨੇ ਆਪਣੀ ਸੰਪ੍ਰਦਾਇ ਦੇ ਅਨੇਕਾਂ ਗ੍ਰੰਥ ਲਿਖਣ ਦੀ ਸੇਵਾ ਨਿਭਾਈ । ਉਪਰੰਤ ਆਪ ਵੀ ਬਹੁਤ ਕਾਵਿ ਰਚਨਾ ਕੀਤੀ, ਜਿਸ ਨੂੰ "ਹਰਿਜਸੁ ਪੋਥੀ" ਗ੍ਰੰਥ ਦੇ 918 ਪੱਤਰਿਆਂ ਅਰਥਾਤ 1836 ਪੰਨਿਆਂ 'ਤੇ ਅੰਕਿਤ ਕੀਤਾ । ਉਸ ਦਾ ਮੁੱਖ ਆਧਾਰ ਗੁਰਬਾਣੀ ਹੀ ਹੈ। ਉਸ ਦੀ ਵਿਸ਼ਾਲ ਰਚਨਾ ਨੂੰ ਇੱਕੋ ਪੁਸਤਕ ਵਿੱਚ ਨਾ ਸਮੇਟਿਆ ਜਾਣ ਕਾਰਣ, ਦੋ ਪੁਸਤਕਾਂ ਵਿੱਚ ਸੰਕਲਿਤ ਕੀਤਾ ਗਿਆ ਹੈ। ਪਹਿਲੇ ਹਥਲੇ ਭਾਗ ਵਿੱਚ, ਰਾਗਾਂ ਵਿੱਚ ਰਚੀ ਰਚਨਾ ਹੈ, ਜਦ ਕਿ ਦੂਜੇ ਭਾਗ ਵਿੱਚ ਪਰਚੀਆਂ ਭਗਤਾਂ ਕੀਆਂ, ਅੰਗ ਰਚਨਾ, ਕਬਿੱਤ ਸਵੈਯੇ, ਤੀਹਰਫ਼ੀਆਂ, ਮਾਝਾਂ, ਪ੍ਰੇਮ ਪੈਂਡਾ ਅਤੇ ਸਲੋਕ ਆਦਿ ਦਰਜ ਹਨ।

ਪ੍ਰੋ. ਪ੍ਰੀਤਮ ਸਿੰਘ ਦੀ ਪ੍ਰੇਰਣਾ ਨਾਲ ਡਾ. ਜੋਗਿੰਦਰ ਸਿੰਘ ਆਹਲੂਵਾਲੀਆ (ਅਮਰੀਕਾ) ਨੇ, ਮਿਹਰਵਾਨ ਸੰਪ੍ਰਦਾਇ ਦੇ ਸਾਰੇ ਸਾਹਿਤ ਨੂੰ ਪ੍ਰਕਾਸ਼ਿਤ ਕਰਨ ਹਿਤ ਦਸ ਪੁਸਤਕਾਂ ਛਾਪਣ ਦੀ ਯੋਜਨਾ ਬਣਾਈ ਹੈ। ਇਹ ਪੁਸਤਕ ਉਸ ਲੜੀ ਦੀ ਨੌਵੀਂ ਪ੍ਰਕਾਸ਼ਨਾ ਹੈ।

ਸਿੱਖਾਂ ਦੇ ਛੋਟੇ ਮੇਲ ਦਾ ਸਾਹਿੱਤ : ਨੌਵੀਂ ਪੁਸਤਕ

# ਹਰਿਜਸੁ ਪੋਥੀ

*ਕ੍ਰਿਤ*

## ਭਾਈ ਦਰਬਾਰੀ ਦਾਸ

ਭਾਗ ਪਹਿਲਾ : ਰਾਗ ਰਚਨਾ

*ਸੰਪਾਦਕ :*

**ਡਾ. ਗੁਰਚਰਨ ਸਿੰਘ ਸੇਕ**

**ਪੰਜਾਬੀ ਐਜੂਕੇਸ਼ਨਲ ਐਂਡ ਕਲਚਰਲ ਫ਼ਾਊਂਡੇਸ਼ਨ**

1950, ਵਿਲੀਅਮਜ਼ ਸਟ੍ਰੀਟ, ਸੈਨ ਲਿਐਂਡਰੋ, ਕੈਲਿਫ਼ੋਰਨੀਆ - 94577

*Sikhan de Chhote Mel da Sahit : Vol. 9*

# HARJAS POTHI

*by*

BHAI DARBARI DAS

Part I : Rag Rachna

*Editor:*
DR. GURCHARAN SINGH SAKE
RAIN BASERA,
GURU NANAK COLONY-B, GILL ROAD,
LUDHIANA-141006, INDIA
Mobile Phone: 93571-31313

*Editor of the Series :*
DR. JOGINDER SINGH AHLUWALIA
1930, FRANCISCO WAY
RICHMOND, CAQ 94805, USA
Tel No. (510) 237 - 8499 Email: joginder@prodigy.net



ISBN 978-0-9818307-8-0

First Edition: 2014

**Price: Rs. 950-00**

*Distributors:*
**SINGH BROTHERS**
S.C.O. 223-24, CITY CENTRE, AMRITSAR 143 001
E-mail: singhbro@vsnl.com

*Publishers:*
**PUNJABI EDUCATIONAL & CULTURAL FOUNDATION**
1950 WILLIAMS STREET, SAN LEANDRO, CALIFORNIA 94577, USA

*Type Setting:*
**MEENA-HARE ENTERPRISES**
30-B, MODEL TOWN EXTN., LUDHIANA

*Printers:*
**PRINTWELL,** 146, INDUSTRIAL FOCAL POINT, AMRITSAR.

## *ਸਮਰਪਣ*

ਵੈਰੋ ਕੇ ਨਿਵਾਸੀਆਂ ਨੂੰ

ਜਿਨ੍ਹਾਂ ਨੇ

**ਭਾਈ ਦਰਬਾਰੀ ਦਾਸ**

ਦੀ ਰਚਨਾ

ਨੂੰ

200 ਸਾਲ ਤੋਂ

ਪਿਆਰ ਤੇ ਸਤਿਕਾਰ

ਨਾਲ ਸੰਭਾਲ ਕੇ

ਰੱਖਿਆ ਹੈ

"ਸਿੱਖਾਂ ਦੇ ਛੋਟੇ ਮੇਲ ਦਾ ਸਾਹਿੱਤ"

ਪੁਸਤਕ ਲੜੀ ਦੇ ਨਿਗਰਾਨ ਸੰਪਾਦਕ

**ਡਾ. ਜੋਗਿੰਦਰ ਸਿੰਘ ਆਹਲੂਵਾਲੀਆ**

**ਪੁਸਤਕ ਲੜੀ : ਸਿੱਖਾਂ ਦੇ ਛੋਟੇ ਮੇਲ ਦਾ ਸਾਹਿੱਤ**

| | | |
|---|---|---|
| ਪਹਿਲੀ ਪੁਸਤਕ | : | *ਸਿੱਖਾਂ ਦਾ ਛੋਟਾ ਮੇਲ, ਇਤਿਹਾਸ ਤੇ ਸਰਵੇਖਣ* - 2009<br>ਸੰਪਾਦਕ : ਪ੍ਰੋ. ਪ੍ਰੀਤਮ ਸਿੰਘ ਤੇ ਡਾ. ਜੋਗਿੰਦਰ ਸਿੰਘ ਆਹਲੂਵਾਲੀਆ |
| | | ਨਿਮਨ ਲਿਖਤ ਪੁਸਤਕਾਂ ਦੇ ਨਿਗਰਾਨ ਸੰਪਾਦਕ:<br>ਡਾ. ਜੋਗਿੰਦਰ ਸਿੰਘ ਆਹਲੂਵਾਲੀਆ |
| ਦੂਜੀ ਪੁਸਤਕ | : | *ਸੋਢੀ ਪਿਰਥੀ ਚੰਦ ਦੀ ਰਚਨਾ* - 2010<br>ਸੰਪਾਦਕ : ਡਾ. ਜੋਗਿੰਦਰ ਸਿੰਘ ਆਹਲੂਵਾਲੀਆ |
| ਤੀਜੀ ਪੁਸਤਕ | : | *ਸੋਢੀ ਮਿਹਰਵਾਨ ਦੀ ਕਾਵਿ-ਰਚਨਾ* |
| ਚੌਥੀ ਪੁਸਤਕ | : | *ਸੋਢੀ ਹਰਿ ਜੀ ਤੇ ਉਨ੍ਹਾਂ ਦੇ ਉੱਤਰ-ਅਧਿਕਾਰੀਆਂ ਦੀ ਕਾਵਿ-ਰਚਨਾ* |
| ਪੰਜਵੀਂ ਪੁਸਤਕ | : | *ਸੁਖਮਨੀ ਸਹੰਸਰਨਾਮਾ ਕ੍ਰਿਤ ਹਰਿ ਜੀ* |
| ਛੇਵੀਂ ਪੁਸਤਕ | : | *ਗੋਸ਼ਟਾਂ ਮਿਹਰਵਾਨ ਜੀ ਕੀਆਂ ਕ੍ਰਿਤ ਹਰਿ ਜੀ* |
| ਸਤਵੀਂ ਪੁਸਤਕ | : | *ਕੇਸ਼ੋ ਦਾਸ ਅਤੇ ਕੁਸ਼ਲ ਦਾਸ ਦੀ ਪਦਾਵਲੀ* - 2011<br>ਸੰਪਾਦਕ : ਡਾ. ਨਵਰਤਨ ਕਪੂਰ |
| ਅੱਠਵੀਂ ਪੁਸਤਕ | : | *ਹਰੀਆ ਜੀ ਦਾ ਗ੍ਰੰਥ* |
| ਨੌਂਵੀਂ ਪੁਸਤਕ | : | *ਹਰਿਜਸੁ ਪੋਥੀ ਕ੍ਰਿਤ ਭਾਈ ਦਰਬਾਰੀ ਦਾਸ ਭਾਗ ਪਹਿਲਾ : ਰਾਗ ਰਚਨਾ* - 2013<br>*ਹਰਿਜਸੁ ਪੋਥੀ ਕ੍ਰਿਤ ਭਾਈ ਦਰਬਾਰੀ ਦਾਸ, ਭਾਗ ਦੂਜਾ : ਛੰਦ ਰਚਨਾ,* (ਪ੍ਰਕਾਸ਼ਨਾ ਅਧੀਨ)<br>ਸੰਪਾਦਕ : ਡਾ. ਗੁਰਚਰਨ ਸਿੰਘ ਸੇਕ |
| ਦਸਵੀਂ ਪੁਸਤਕ | : | *ਛੋਟੇ ਮੇਲ ਦੀਆਂ ਫੁਟਕਲ ਰਚਨਾਵਾਂ* |

# ਤਤਕਰਾ

## ਆਦਿਕਾ

(ਪ੍ਰਸਤਾਵਨਾ)

# ਮਧਿਕਾ

## (ਮੂਲ ਪਾਠ)



ਚਿੱਤਰ ਨੰ. 1 : ਭਾਈ ਦਰਬਾਰੀ ਦਾਸ
(1724 ਈ. ਤੋਂ 1810 ਈ. ਅਨੁਮਾਨਿਤ)
ਭਾਈ ਦਰਬਾਰੀ ਦਾਸ ਦੇ ਦੇਹੁਰੇ ਵਿਖੇ ਸੁਰੱਖਿਅਤ ਹੱਥ-ਚਿੱਤਰ



ਚਿੱਤਰ ਨੰ. 2 : ਵੈਰੋ ਕੇ ਵਿਖੇ
ਭਾਈ ਦਰਬਾਰੀ ਦਾਸ ਦੇ ਦੇਹੁਰੇ ਦੇ ਸਥਾਨ 'ਤੇ ਬਣਿਆ ਆਲੀਸ਼ਾਨ ਗੁਰਦੁਆਰਾ

# ਕੁਝ ਮੇਰੇ ਵੱਲੋਂ

ਪੰਜਾਬ ਦੇ ਮੋਗੇ ਜ਼ਿਲ੍ਹੇ ਦੇ ਪਿੰਡ, ਵੈਰੋਕੇ ਵਿੱਚ ਭਾਈ ਦਰਬਾਰੀ (ਵੇਖੋ, ਚਿੱਤਰ ਨੰ. 1) ਦੀ ਯਾਦ ਵਿੱਚ ਇੱਕ ਆਲੀਸ਼ਾਨ ਗੁਰਦੁਆਰਾ ਬਣਿਆ ਹੋਇਆ ਹੈ (ਵੇਖੋ, ਚਿੱਤਰ ਨੰ. 2), ਜਿਸ ਦੇ ਬਾਹਰ ਲੱਗੇ ਬੋਰਡ ਉੱਤੇ ਮੋਟੇ ਅੱਖਰਾਂ ਵਿੱਚ ਲਿਖਿਆ ਹੋਇਆ ਹੈ:

## ਧੰਨ ਧੰਨ ਬਾਬਾ ਭਾਈ ਦਰਬਾਰੀ ਦਾਸ ਜੀ

ਭਾਈ ਦਰਬਾਰੀ ਸਾਹਿਬ ਮਿਹਰਬਾਨ ਸੰਪਰਦਾਇ ਦੇ ਸੱਤਵੇਂ ਗੱਦੀਦਾਰ ਸਨ ਇਹ ਗੱਦੀ ਮਿਹਰਬਾਨ ਤੋਂ ਹਰਿ ਜੀ, ਹਰਨਰਾਇਣ, ਕਉਲ ਨੈਣ, ਹਰਿ ਨੰਦ ਜੀ ਤੋਂ ਪਿਛੋਂ ਅਭੇਰਾਮ ਕੋਠਾ ਗੁਰੂ ਨੂੰ ਪ੍ਰਾਪਤ ਹੋਈ ਜਿਨਾ ਤੋਂ ਉਨ੍ਹਾਂ ਦੇ ਚੇਲੇ ਭਾਈ ਦਰਬਾਰੀ ਦਾਸ ਜੀ ਨੂੰ 1779 ਈ ਚ ਮਿਲੀ ਆਪ ਦਇਆ ਰਾਮ ਘਈ ਦੇ ਸਪੁੱਤਰ ਸਨ । ਆਪ ਦਾ ਬਚਪਨ ਕੋਠਾ ਗੁਰੂ ਕਾ ਵਿਖੇ ਆਪਣੇ ਗੁਰੂ ਕੋਲ ਬੀਤਿਆ ਅਤੇ ਆਪ ਸਾਰੀ ਉਮਰ ਬ੍ਰਹਮਚਾਰੀ ਰਹੇ। ਗੱਦੀ ਪ੍ਰਾਪਤ ਕਰਨ ਉਪਰੰਤ ਆ(ਪ) ਨੇ ਵੈਰੋਕੇ ਬਿਰਾਜ ਕੇ ਲਗਭਗ ਤੀਹ ਸਾਲ ਦੀ ਮਿਹਨਤ ਪਿਛੋਂ (1)838 ਪੰਨਿਆਂ ਦਾ ਮਹਾਨ ਗਰੰਥ ਜਿਸ ਦਾ ਨਾ ਹਰਿਜਸ ਕੀ ਪੋਥੀ ਹੈ ਰਚਿਆ। ਆਪ ਦਾ ਅੰਤਿਮ ਸੰਸਕਾਰ ਇਥੇ ਹੀ ਹੋਇਆ ਹੈ।

ਉਪਰੋਕਤ ਸੂਚਨਾ ਅਨੁਸਾਰ ਸੋਢੀ ਅਭੈ ਰਾਮ ਨੇ 1779 ਈ. ਵਿੱਚ ਭਾਈ ਦਰਬਾਰੀ ਦਾਸ ਨੂੰ ਮਿਹਰਬਾਨ ਸੰਪ੍ਰਦਾਇ ਦਾ ਗੱਦੀਦਾਰ ਬਣਾਇਆ ਸੀ। ਸਾਡੀ ਖੋਜ ਅਨੁਸਾਰ ਇਹ ਸੂਚਨਾ ਗ਼ਲਤ ਹੈ। ਇਸ ਗ਼ਲਤੀ ਦਾ ਸਰੋਤ ਜਾਂ ਤਾਂ ਪ੍ਰਚਲਿਤ ਦੰਦ ਕਥਾਵਾਂ ਹੋ ਸਕਦੀਆਂ ਹਨ ਜਾਂ ਮਿਹਰਬਾਨ ਸੰਪ੍ਰਦਾਇ ਬਾਰੇ ਛਪ ਚੁੱਕੀਆਂ ਲਿਖਤਾਂ। ਇਨ੍ਹਾਂ ਲਿਖਤਾਂ ਵਿੱਚ ਭਾਈ ਦਰਬਾਰੀ ਦਾਸ ਬਾਰੇ ਦਿੱਤੀ ਜਾਣਕਾਰੀ ਨੇ ਜਿਹੜਾ ਸਫ਼ਰ ਤਹਿ ਕੀਤਾ ਹੈ, ਉਸ ਦਾ ਵੇਰਵਾ ਇਸ ਪ੍ਰਕਾਰ ਹੈ :

1) ਭਾਈ ਦਰਬਾਰੀ ਦਾਸ ਦਾ ਦੇਹਾਂਤ 1810 ਈ. ਦੇ ਨੇੜੇ ਤੇੜੇ ਹੋਇਆ। ਸੌ ਸਵਾ ਸੌ ਸਾਲ ਤਕ ਇਸ ਮਹਾਨ ਕਵੀ ਦੀ ਰਚਨਾ ਵੱਲ ਕਿਸੇ ਖੋਜੀ ਨੇ ਧਿਆਨ ਨਹੀਂ ਦਿੱਤਾ, ਸ਼ਾਇਦ ਇਸ ਕਰਕੇ ਕਿ ਉਹ ਸਿੱਖ ਪੰਥ ਤੋਂ ਛੇਕੀ ਹੋਈ ਮਿਹਰਬਾਨ ਅਰਥਾਤ ਮੀਣਾ ਸੰਪ੍ਰਦਾਇ ਨਾਲ ਸੰਬੰਧਿਤ ਸੀ। ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿੱਚ ਤਾਂ ਭਾਈ ਦਰਬਾਰੀ ਦਾ ਜ਼ਿਕਰ ਨਹੀਂ ਕੀਤਾ ਪਰ ਉਸ ਬਾਰੇ ਥੋੜੀ ਜਿਹੀ ਠੀਕ ਜਾਣਕਾਰੀ ਉਨ੍ਹਾਂ ਦੀ ਪੁਸਤਕ *ਗੁਰੂ ਮਹਿਮਾ ਰਤਨਾਵਲੀ* (ਪੰ. 281) ਵਿੱਚ ਮਿਲਦੀ ਹੈ। ਇਹ ਪੁਸਤਕ, ਜੋ ਆਪ 1938 ਈ. ਵਿੱਚ ਅਣਛਪੀ ਛੱਡ ਗਏ ਸਨ, ਕਾਫੀ ਦੇਰ ਬਾਅਦ, 1984 ਈ. ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਛਾਪੀ ਗਈ।

2) ਸੰਨ 1961 ਵਿੱਚ, ਗਿਆਨੀ ਗਰਜਾ ਸਿੰਘ ਦੁਆਰਾ ਸੰਪਾਦਿਤ, ਸ਼ਹੀਦ ਬਿਲਾਸ (ਭਾਈ ਮਨੀ ਸਿੰਘ) ਕ੍ਰਿਤ ਕਵੀ ਸੇਵਾ ਸਿੰਘ ਨਾਮੀ ਪੁਸਤਕ ਪ੍ਰਕਾਸ਼ਿਤ ਹੋਈ। ਇਸ ਪੁਸਤਕ ਦੇ ਪੰਨਾ 29 ਉੱਤੇ ਇੱਕ ਫ਼ੁਟਨੋਟ ਵਿੱਚ ਗਿਆਨੀ ਗਰਜਾ ਸਿੰਘ ਜੀ ਲਿਖਦੇ ਹਨ, "ਪੁਸ਼ਟੀ ਵਜੋਂ ਸਾਡੇ ਕੋਲ ਸੋਢੀ ਕੌਲ ਜੀ ਦੇ ਪੁੱਤ੍ਰ ਸੋਢੀ ਅਭੈ ਰਾਮ ਤੋਂ ਬਾਦ ਗੱਦੀ ਤੇ ਬੈਠੇ ਸੋਢੀ ਦਰਬਾਰੀ ਦੀ ਲਿਖਤ ਹੈ"। ਉਨ੍ਹਾਂ ਦੇ ਇਸ ਵਾਕ ਵਿੱਚ ਦਿੱਤੀ ਜਾਣਕਾਰੀ "*ਸੋਢੀ ਕੌਲ ਜੀ ਦੇ ਪੁੱਤ੍ਰ ਸੋਢੀ ਅਭੈ ਰਾਮ ਤੋਂ ਬਾਦ ਗੱਦੀ ਤੇ ਬੈਠੇ ਸੋਢੀ ਦਰਬਾਰੀ*", ਬਿਲਕੁਲ ਗ਼ਲਤ ਹੈ। ਅਸਾਂ ਆਪਣੀ ਪਹਿਲੀ ਪੁਸਤਕ ਸਿੱਖਾਂ ਦਾ ਛੋਟਾ ਮੇਲ : ਇਤਿਹਾਸ ਤੇ ਸਰਵੇਖਣ (2009) ਵਿੱਚ ਇਸ ਦਾ ਖੰਡਨ ਕਰਦਿਆਂ ਲਿਖਿਆ ਸੀ ਕਿ ਇਸ ਛੋਟੇ ਜਿਹੇ ਵਾਕ ਵਿੱਚ ਗਿਆਨੀ ਜੀ ਨੇ ਚਾਰ ਗ਼ਲਤੀਆਂ ਕੀਤੀਆਂ ਹਨ। ਪਹਿਲੀ ਗ਼ਲਤੀ : ਸੋਢੀ ਅਭੈ ਰਾਮ, ਸੋਢੀ ਕੌਲ ਨੈਣ ਦੇ ਪੁੱਤਰ ਨਹੀਂ ਸਨ, ਪੋਤਰੇ ਸਨ। ਦੂਜੀ ਗ਼ਲਤੀ : ਸੋਢੀ ਅਭੈ ਰਾਮ ਤੋਂ ਬਾਅਦ ਭਾਈ ਦਰਬਾਰੀ ਨਹੀਂ, ਸੋਢੀ ਨਿਰਭਉ ਗੱਦੀ ਉੱਤੇ ਬੈਠੇ ਸਨ। ਤੀਜੀ ਗ਼ਲਤੀ : ਭਾਈ ਦਰਬਾਰੀ ਸੋਢੀ ਨਹੀਂ ਸਨ, ਘਈ ਖੱਤਰੀ ਸਨ ਤੇ ਚੌਥੀ ਗ਼ਲਤੀ : ਭਾਈ ਦਰਬਾਰੀ ਕਦੇ ਵੀ ਸੋਢੀਆਂ ਦੀ ਗੱਦੀ ਉੱਤੇ ਨਹੀਂ ਸਨ ਬੈਠੇ। ਪਤਾ ਨਹੀਂ ਗਿਆਨੀ ਹੁਰਾਂ ਨੇ ਇਹ ਜਾਣਕਾਰੀ ਕਿੱਥੋਂ ਲਈ ਸੀ।

ਹਰਿਜਸੁ ਪੋਥੀ ਵਿੱਚ ਰਾਗ ਮਾਝ ਦੀ 13ਵੀਂ ਅਸਟਪਦੀ (ਪੱਤਰਾ 228ਅ-229ੳ) ਤੋਂ ਭੁਲੇਖਾ ਲੱਗ ਸਕਦਾ ਹੈ ਕਿ ਨਿਰਭਉ ਦੇ ਮਗਰੋਂ ਸੋਢੀ ਗੁਰੂਆਂ ਦੇ ਦੋ ਬੋਲੇ ਹੋ ਗਏ, ਭਾਵ ਗੱਦੀ ਦੋ ਹਿੱਸਿਆਂ ਵਿੱਚ ਵੰਡੀ ਗਈ। ਇਕ ਸੋਢੀ ਦੀਦਾਰ ਦਾਸ ਨੂੰ ਮਿਲੀ ਤੇ ਦੂਜੀ ਭਾਈ ਦਰਬਾਰੀ ਨੂੰ। ਪਰ ਵਾਸਤਵ ਵਿੱਚ, ਇਹ ਗੱਦੀ ਕੇਵਲ ਦੀਦਾਰ ਦਾਸ ਨੂੰ ਹੀ ਮਿਲੀ ਸੀ। ਭਾਈ ਦਰਬਾਰੀ ਨੇ ਨਾ ਤਾਂ ਕਦੇ ਆਪਣੇ ਆਪ ਨੂੰ ਗੁਰੂ ਅਖਵਾਇਆ ਸੀ ਤੇ ਨਾ ਸੋਢੀ ਗੁਰੂਆਂ ਵਾਂਗ 'ਨਾਨਕ' ਨਾ ਥੱਲੇ ਬਾਣੀ ਰਚਣ ਦਾ ਉਪਰਾਲਾ ਕੀਤਾ ਸੀ। ਉਹ ਖ਼ੁਦ ਲਿਖਦਾ ਹੈ :

ਗੁਰ ਦੀਦਾਰ ਦਾਸ ਬਹਾਲਿਆ ਓਤ ਠੌਰ ਓਤ ਠਾਇ।

ਗੁਰੁ ਨਾਨਕੁ ਸਭ ਮਹਿ ਰਵਿ ਰਹ੍ਯਾ ਦਰਬਾਰੀ ਗੁਰ ਗੁਣ ਗਾਇ ।੬੪੪। (ਹਰਿਜਸੁ ਪੋਥੀ, ਪੱਤਰਾ 760.3ੳ)

ਕਵੀ ਕੁਸ਼ਲ ਦਾਸ ਭਾਈ ਦਰਬਾਰੀ ਦਾ ਸਮਕਾਲੀ ਤੇ ਗੁਰ-ਭਾਈ ਸੀ। ਉਸ ਨੇ 1816 ਈ. ਵਿੱਚ 'ਪੋਥੀ ਸਾਹਿਬ' ਦੀ ਰਚਨਾ ਕੀਤੀ। ਇਸ ਵਿੱਚ ਉਹ ਆਪਣੀ ਸੰਪ੍ਰਦਾਇ ਦੇ ਹਰ ਇੱਕ ਗੁਰੂ (ਗੁਰੂ ਨਾਨਕ ਦੇਵ ਜੀ, ਮਹਲਾ ੧ ਤੋਂ ਲੈ ਕੇ ਦੀਦਾਰ ਦਾਸ, ਮਹਲਾ ੧੪ ਤਕ) ਦੀ ਉਸਤਤ ਕਰਦਾ ਹੈ। ਪਰ ਭਾਈ ਦਰਬਾਰੀ ਨੂੰ ਇਨ੍ਹਾਂ ਗੁਰੂਆਂ ਵਿੱਚ ਨਹੀਂ ਗਿਣਦਾ।

3) ਪਿਆਰਾ ਸਿੰਘ ਪਦਮ ਦੀ ਪੁਸਤਕ *ਕਲਮ ਦੇ ਚਮਤਕਾਰ* 1981 ਈ. ਵਿੱਚ ਛਪੀ। ਇਸ ਪੁਸਤਕ ਵਿੱਚ ਇੱਕ ਕਾਂਡ 'ਬਾਵਾ ਦਰਬਾਰੀ ਦਾਸ' ਉੱਤੇ ਹੈ, ਜਿਸ ਵਿੱਚ ਭਾਈ ਦਰਬਾਰੀ ਦੀ ਸੰਖੇਪ ਜੀਵਨੀ ਤੇ ਉਸ ਦੀ ਹਰਿਜਸੁ ਪੋਥੀ ਵਿੱਚੋਂ ਕੁੱਝ ਨਮੂਨੇ ਦਿੱਤੇ ਹੋਏ ਹਨ। ਇਸ ਕਾਂਡ ਵਿੱਚ ਪਿਆਰਾ ਸਿੰਘ ਪਦਮ ਨੇ ਸੋਢੀ ਅਭੈ ਰਾਮ ਦੇ ਦੇਹਾਂਤ ਦੀ ਤਾਰੀਖ਼ 1779 ਈ. ਦਿੱਤੀ ਹੈ, ਜੋ ਠੀਕ ਨਹੀਂ ਹੈ। ਠੀਕ ਤਾਰੀਖ਼ 1761 ਈ. ਹੈ। ਇਸੇ ਕਾਂਡ ਵਿੱਚ, ਉਨ੍ਹਾਂ ਨੇ ਇੱਕ ਹੋਰ ਅਜੀਬ ਗੱਲ ਕੀਤੀ ਹੈ। ਆਪ ਲਿਖਦੇ ਹਨ ਕਿ ਇੱਕ ਪਾਸੇ ਭਾਈ ਦਰਬਾਰੀ, ਅਭੈ ਰਾਮ ਦਾ 'ਸ਼ਰਧਾਲੂ ਸੇਵਕ ਸੀ, ਹੋ ਸਕਦਾ ਹੈ ਕੋਈ ਰਿਸ਼ਤੇਦਾਰੀ ਵੀ ਹੋਵੇ' ਤੇ ਦੂਜੇ ਪਾਸੇ ਉਹ ਭੂੰਦੜ, ਬਾਲੇ, ਹਰੀਏ ਤੇ ਮੱਸਾ ਦਾਸ ਤੋਂ ਪਿਛੋਂ ਦੀਵਾਨਾ ਸੰਪ੍ਰਦਾਇ ਦਾ ਗੱਦੀਦਾਰ ਸੀ। ਇਹ ਦੁਪਾਸੀ ਗੱਲ ਠੀਕ ਸਿੱਧ ਨਹੀਂ ਹੁੰਦੀ। ਨਾ ਤਾਂ ਭਾਈ ਦਰਬਾਰੀ ਅਭੈ ਰਾਮ ਦਾ ਰਿਸ਼ਤੇਦਾਰ ਸੀ ਤੇ ਨਾ ਹੀ ਉਸ ਦਾ ਦੀਵਾਨਿਆਂ ਨਾਲ ਕੋਈ ਸੰਬੰਧ ਸੀ। ਵੈਰੋਕੇ ਵਾਲਾ ਭਾਈ ਦਰਬਾਰੀ ਤੇ ਦੀਵਾਨਾ ਸਾਧ ਦਰਬਾਰੀ ਦਾਸ ਦੋ ਵੱਖਰੇ ਵਿਅੱਕਤੀ ਸਨ।

4) 1984 ਵਿੱਚ ਡਾ. ਜਸਬੀਰ ਸਿੰਘ ਸਾਬਰ ਨੇ *ਭਗਤ ਰਵਿਦਾਸ ਸ੍ਰੋਤ ਪੁਸਤਕ* ਦਾ ਸੰਪਾਦਨ ਕੀਤਾ ਸੀ। ਇਸ ਦਾ ਸੋਧਿਆ ਹੋਇਆ ਸੰਸਕਰਣ 1997 ਵਿੱਚ ਛਪਿਆ। ਏਸੇ ਵਿਸ਼ੇ ਉੱਤੇ ਉਨ੍ਹਾਂ ਦੀ ਇੱਕ ਹੋਰ ਪੁਸਤਕ *ਪਾਵਨ ਗਾਥਾ ਸ੍ਰੀ ਗੁਰੂ ਰਵਿਦਾਸ ਜੀ* 1998 ਵਿੱਚ ਛਪੀ। ਇਨ੍ਹਾਂ ਦੋਨਾਂ ਪੁਸਤਕਾਂ ਵਿੱਚ ਭਾਈ ਦਰਬਾਰੀ ਦਾਸ ਦੀ ਸੰਖੇਪ ਜੀਵਨੀ ਤੇ ਉਸ ਦੀ ਰਚੀ 'ਪਰਚੀ ਗੁਸਾਂਈ ਰਵਿਦਾਸ ਭਗਤ ਕੀ' ਦਾ ਮੂਲ ਪਾਠ ਦਿੱਤਾ ਹੋਇਆ ਹੈ। ਡਾ. ਸਾਬਰ ਲਿਖਦੇ ਹਨ :

ੳ) ਅਠਾਰਵੀਂ ਸਦੀ ਦਾ ਪ੍ਰਸਿੱਧ ਵਿਦਵਾਨ ਭਾਈ ਦਰਬਾਰੀ, ਮਿਹਰਬਾਨ ਜੀ ਦੀ ਸੰਪ੍ਰਦਾਇ ਦਾ ਗੱਦੀਦਾਰ ਹੋਇਆ ਹੈ। ਮਿਹਰਬਾਨੀ ਸਕੂਲ ਦੀ ਗੁਰੂ ਪਰੰਪਰਾ ਵਿੱਚ ਇਸ ਦਾ ਸਥਾਨ ਅੱਠਵਾਂ ਹੈ। ਭਾਈ ਦਰਬਾਰੀ ਤੋਂ ਪਹਿਲਾਂ ਮਿਹਰਬਾਨ, ਹਰਿ ਜੀ, ਹਰਿ ਨਾਰਾਇਣ, ਹਰਿ ਗੋਪਾਲ, ਕਉਲ ਨੈਣ, ਹਰਿ ਨੰਦ ਅਤੇ ਅਭੈ ਰਾਮ ਗੱਦੀਦਾਰ ਸਨ। ਭਾਈ ਦਰਬਾਰੀ ਦੀ ਸਵੈ-ਰਚਨਾ ਅਨੁਸਾਰ ਉਨ੍ਹਾਂ ਨੂੰ ਇਹ ਗੱਦੀ ਸੰਮਤ 1836/1779 ਈ. ਨੂੰ ਪ੍ਰਾਪਤ ਹੋਈ। ਇਹੋ ਤਿਥੀ ਆਪ ਜੀ ਦੇ ਗੁਰੂ ਅਭੈ ਰਾਮ ਦੇ ਅਕਾਲ ਚਲਾਣੇ ਦੀ ਭੀ ਹੈ (ਹੱਥ ਲਿਖਿਤ, ਪੋਥੀ ਹਰਿਜਸੁ, ਪੱਤਰਾ 228/ਅ)।

ਅ) ਅੰਦਰਲੀ ਗਵਾਹੀ ਤੋਂ ਸਿਧ ਹੁੰਦਾ ਹੈ ਕਿ ਇਹ ਗ੍ਰੰਥ ਪੋਥੀ ਹਰਿਜਸੁ ਬਿਕ੍ਰਮੀ ਸੰਮਤ 1868/1811 ਵਿੱਚ ਤਿਆਰ ਹੋ ਗਿਆ ਸੀ (ਉਹੀ, ਪੱਤਰਾ 760/ਅ)।

ਡਾ. ਸਾਬਰ ਦੇ ਉੱਪਰਲੇ ਬਿਆਨਾਂ ਵਿੱਚ ਕਈ ਗ਼ਲਤੀਆਂ ਹਨ। ਇੰਜ ਲੱਗਦਾ ਹੈ ਉਨ੍ਹਾਂ ਨੇ ਹਰਿਜਸੁ ਪੋਥੀ ਨੂੰ ਗਹੁ ਨਾਲ ਨਹੀਂ ਪੜ੍ਹਿਆ। ਇਸ ਪੋਥੀ ਦੇ ਪੱਤਰਾ 228/ਅ ਉੱਤੇ ਜਿਹੜਾ ਸੰਮਤ 1836 (1779 ਈ.) ਦਿੱਤਾ ਹੋਇਆ ਹੈ, ਉਹ ਗੁਰੂ ਨਿਰਭਉ ਦੇ ਚਲਾਣੇ ਦਾ ਹੈ, ਅਭੈ ਰਾਮ ਦੇ ਚਲਾਣੇ ਦਾ ਨਹੀਂ। ਅਭੈ ਰਾਮ ਦੇ ਚਲਾਣੇ ਦਾ ਸੰਮਤ 1818 (1761 ਈ.), ਇਸ ਤੋਂ ਪਹਿਲਾਂ ਪੱਤਰਾ 228/ੳ ਉੱਤੇ ਦਿੱਤਾ ਹੋਇਆ ਹੈ।

ਡਾ. ਸਾਬਰ ਦੀ ਲਿਖੀ ਗੁਰ-ਪ੍ਰਣਾਲੀ ਵੀ ਠੀਕ ਨਹੀਂ ਹੈ। ਹਰਿਜਸੁ ਪੋਥੀ ਵਿੱਚ ਇਹ ਗੁਰੂ ਨਾਨਕ ਤੋਂ ਲੈ ਕੇ ਸੋਢੀ ਦੀਦਾਰ ਦਾਸ ਤਕ ਇਸ ਤਰ੍ਹਾਂ ਚਲਦੀ ਹੈ : ਪਹਿਲੇ ਪੰਜ ਗੁਰੂ ਸਾਹਿਬਾਨ, ਛੇਵਾਂ ਪਿਰਥੀ ਚੰਦ, ਸੱਤਵਾਂ ਮਿਹਰਬਾਨ, ਅੱਠਵਾਂ ਹਰਿ ਜੀ, ਨੌਵਾਂ ਹਰਿ ਨਾਰਾਇਣ, ਦਸਵਾਂ ਕਉਲ ਨੈਨ, ਗਿਆਰਵਾਂ ਹਰਿ ਨੰਦ, ਬਾਰ੍ਹਵਾਂ ਅਭੈ ਰਾਮ, ਤੇਰ੍ਹਵਾਂ ਨਿਰਭਉ ਅਤੇ ਚੌਦ੍ਹਵਾਂ

ਦੀਦਾਰ ਦਾਸ । ਇਸ ਵਿੱਚ ਹਰਿ ਗੋਪਾਲ ਦਾ ਨਾਮ ਨਹੀਂ ਹੈ । ਹਰਿ ਜੀ ਤੋਂ ਬਾਅਦ ਦੋ ਸ਼ਾਖ਼ਾਂ ਬਣ ਗਈਆਂ ਸਨ, ਇੱਕ ਹਰਿ ਗੋਪਾਲ ਦੀ ਤੇ ਦੂਜੀ ਹਰਿ ਨਾਰਾਇਣ/ਕਉਲ ਨੈਨ ਦੀ । ਭਾਈ ਦਰਬਾਰੀ ਦਾ ਸੰਬੰਧ ਹਰਿ ਨਾਰਾਇਣ/ਕਉਲ ਨੈਨ ਸ਼ਾਖ਼ ਨਾਲ ਸੀ, ਹਰਿ ਗੋਪਾਲ ਸ਼ਾਖ਼ ਨਾਲ ਨਹੀਂ ਸੀ । ਹਰਿ ਗੋਪਾਲ ਸ਼ਾਖ਼ ਦੀ ਗੱਦੀ ਨਗਰ ਗੁਰੂਹਰਸਹਾਇ ਵਿੱਚ ਹੈ ਤੇ ਇਸ ਦਾ ਅਜੋਕਾ ਗੱਦੀਦਾਰ ਸੋਢੀ ਯੁਵਰਾਜ ਸਿੰਘ ਹੈ ।

ਡਾ. ਸਾਬਰ ਨੇ ਹਰਿਜਸੁ ਪੋਥੀ ਦਾ ਰਚਨਾ-ਕਾਲ ਵੀ ਗ਼ਲਤ ਪੜ੍ਹਿਆ ਹੈ । ਪੋਥੀ ਦੇ ਪੰਨਾ 760/3ਅ ਉੱਤੇ ਸੰਮਤ 1868 ਨਹੀਂ, ਸੰਮਤ 1860 ਲਿਖਿਆ ਹੋਇਆ ਹੈ । ਉਨ੍ਹਾਂ ਨੇ 'ਸਬਤੁ ਅਠਾਰਾ ਸੈ ਅਰੁ ਸਠੇ' ਨੂੰ 'ਸਬਤੁ ਅਠਾਰਾ ਸੈ ਅਠਸਠੇ' ਪੜ੍ਹਿਆ ਹੈ ।

5) ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ, ਭਾਗ ਤੀਜਾ, ਅਠਾਰਵੀਂ ਸਦੀ ਦਾ ਪੰਜਾਬੀ ਸਾਹਿਤ, ਇਹ ਪੁਸਤਕ 1987 ਵਿੱਚ ਛਪੀ । ਇਸ ਵਿੱਚ ਡਾ. ਦਲੀਪ ਸਿੰਘ ਦੀਪ (1936-1982) ਦਾ ਇੱਕ ਲੇਖ ਹੈ : 'ਸਿੱਖ ਧਰਮ ਨਾਲ ਸਬੰਧਤ ਕਵਿਤਾ', ਜਿਸ ਵਿੱਚ ਭਾਈ ਦਰਬਾਰੀ ਦੇ ਜੀਵਨ ਅਤੇ ਉਸ ਦੀ ਹਰਿਜਸੁ ਪੋਥੀ ਦਾ ਸੰਖੇਪ ਵਰਣਨ ਹੈ । ਇਸ ਲੇਖ ਦੇ ਪੱਤਰਾ 169 ਉੱਤੇ ਦਿੱਤੀਆਂ ਸੋਢੀ ਗੁਰੂਆਂ ਦੀਆਂ ਸਭ ਤਾਰੀਖ਼ਾਂ ਗ਼ਲਤ ਹਨ । ਇਸ ਤੋਂ ਇਲਾਵਾ, ਡਾ. ਦੀਪ ਨੇ ਵੀ ਭਾਈ ਦਰਬਾਰੀ ਦੇ ਗੁਰਦੁਆਰੇ ਦੇ ਬਾਹਰ ਲੱਗੇ ਬੋਰ੍ਡ ਵਾਲੀ ਗ਼ਲਤੀ ਕੀਤੀ ਹੈ, ਲਿਖਿਆ ਹੈ, "ਅਭੈ ਰਾਮ ਜੀ ਸੰਮਤ 1836 (1779 ਈ.) ਵਿਚ ਸੁਰਗਵਾਸ ਹੋਏ । .... ਭਾਈ ਦਰਬਾਰੀ ਨੂੰ ਗੱਦੀ, ਸੰਮਤ 1837 (1780 ਈ.) ਵਿਚ ਹੀ ਮਿਲੀ"।

6) ਹਰਿਜਸੁ ਪੋਥੀ ਦਾ ਅੰਤ ਇੱਕ ਮਿੰਨੀ 'ਰਾਗ ਮਾਲਾ' ਨਾਲ ਹੁੰਦਾ ਹੈ, ਜਿਸ ਦਾ ਕਰਤਾ ਭਾਈ ਦਰਬਾਰੀ ਨਹੀਂ ਹੈ । ਇਹੋ 'ਰਾਗ ਮਾਲਾ' ਭਾਈ ਦਰਬਾਰੀ ਦੁਆਰਾ ਸੰਕਲਿਤ 'ਗ੍ਰੰਥਿ ਹਰੀਆ ਜੀ' ਦੇ ਪਿੱਛੇ ਵੀ ਲੱਗੀ ਹੋਈ ਹੈ । ਇਹ ਪਹਿਲਾਂ 'ਤਿਲੰਗ ਕੀ ਵਾਰ', ਜੋ ਮਹਲਾ ੮ ਅਰਥਾਤ ਹਰਿ ਜੀ ਦੀ ਕਿਰਤ ਮੰਨੀ ਜਾਂਦੀ ਹੈ, ਵਿੱਚ ਗੁੰਦੀ ਮਿਲਦੀ ਹੈ । ਇੱਕ ਵਾਰ ਦਾ ਹਿੱਸਾ ਹੋਣ ਕਰਕੇ, ਇਹ ਸਲੋਕ ਅਤੇ ਪਉੜੀਆਂ ਦੀ ਸ਼ਕਲ ਵਿੱਚ ਹੈ । ਪਰ ਹਰਿਜਸੁ ਪੋਥੀ ਵਿੱਚ ਇਸ ਦੀ ਇਹ ਤਰਤੀਬ ਨਹੀਂ ਹੈ, ਇਸ ਲਈ ਕੁੱਝ ਲੇਖਕਾਂ (ਡਾ. ਗੁਰਚਰਨ ਸਿੰਘ ਸੇਕ , ਜੱਥੇਦਾਰ ਕਿਰਪਾਲ ਸਿੰਘ ) ਨੂੰ ਭੁਲੇਖਾ ਲੱਗਾ ਹੈ ਕਿ ਇਹ ਰਾਗ ਮਾਲਾ ਅਧੂਰੀ ਹੈ । ਇਹ ਰਾਗ ਮਾਲਾ ਹਰਗਿਜ਼ ਅਧੂਰੀ ਨਹੀਂ ਹੈ । ਇਸ ਵਿੱਚ ਛੇ ਰਾਗ ਤੇ ਹਰਿ ਇੱਕ ਰਾਗ ਦੀਆਂ ਛੇ ਛੇ ਰਾਗਣੀਆਂ ਪੂਰਨ ਰੂਪ ਵਿੱਚ ਮੌਜੂਦ ਹਨ ।

ਭਾਈ ਦਰਬਾਰੀ ਅਤੇ ਉਸ ਦੀ ਹਰਿਜਸੁ ਪੋਥੀ ਬਾਰੇ ਉੱਪਰ ਦਿੱਤੀਆਂ ਮਿਸਾਲਾਂ ਵਿੱਚ ਕਈ ਗ਼ਲਤੀਆਂ ਦਾ ਹੋਣਾ, ਕੋਈ ਨਵੀਂ ਗੱਲ ਨਹੀਂ ਹੈ । ਇਹ ਦੋਸ਼ ਛੋਟੇ ਮੇਲ ਦੇ ਸਾਹਿੱਤ ਦੀਆਂ ਕਈ ਛਪ ਚੁੱਕੀਆਂ ਕਿਰਤਾਂ ਉੱਤੇ ਲਾਇਆ ਜਾ ਸਕਦਾ ਹੈ । ਇਨ੍ਹਾਂ ਵਿੱਚ ਕਈ ਕਿਸਮ ਦੀਆਂ ਅਸ਼ੁੱਧੀਆਂ ਜਾਂ ਊਣਤਾਈਆਂ ਪ੍ਰਵੇਸ਼ ਕਰ ਚੁੱਕੀਆਂ ਹਨ, ਜੋ ਸਾਡੇ ਵਿਦਵਾਨ ਅੱਖਾਂ ਮੀਟ ਕੇ ਦੁਹਰਾਈ ਜਾਂਦੇ ਹਨ । ਇਹੋ ਜਿਹੀ ਹਾਲਤ ਵੇਖ ਕੇ ਅਸਾਂ ਇਸ ਸੰਪ੍ਰਦਾਇ ਦੇ ਛਪੇ ਅਣ-ਛਪੇ ਸਾਹਿੱਤਿਕ ਸਰਮਾਏ ਨੂੰ ਉਸ ਦੇ ਸ਼ੁੱਧ ਸਰੂਪ ਵਿੱਚ ਪ੍ਰਕਾਸ਼ਿਤ ਕਰਨ ਦਾ ਬੀੜਾ ਚੁੱਕਿਆ ਸੀ । ਇਹ ਕਾਰਜ, ਕਈ ਸਾਲ ਹੋਏ, ਪ੍ਰੋ. ਪ੍ਰੀਤਮ ਸਿੰਘ (1918-2008) ਦੀ ਅਗਵਾਈ ਹੇਠ ਸ਼ੁਰੂ ਕੀਤਾ ਗਿਆ ਸੀ ਤੇ ਉਨ੍ਹਾਂ ਦੇ ਪੂਰੇ ਹੋ ਜਾਣ ਤੋਂ ਬਾਅਦ ਵੀ ਜਾਰੀ ਹੈ । ਸਾਡੀ ਯੋਜਨਾ ਅਨੁਸਾਰ ਇਹ ਦਸ ਪੁਸਤਕਾਂ ਵਿੱਚ ਸੰਪੰਨ ਹੋਵੇਗਾ । ਤਿੰਨ ਪੁਸਤਕਾਂ ਛਪ ਚੁੱਕੀਆਂ ਹਨ । ਹਥਲੀ ਪੁਸਤਕ ਇਸੇ ਹੰਭਲੇ ਦਾ ਨਤੀਜਾ ਹੈ ।



ਹਥਲੀ ਪੁਸਤਕ ਵਿੱਚ ਭਾਈ ਦਰਬਾਰੀ ਦੀ ਹਰਿਜਸੁ ਪੋਥੀ ਆਪਣੇ ਪੂਰਨ ਰੂਪ ਵਿੱਚ ਪਹਿਲੀ ਵਾਰ ਪ੍ਰਕਾਸ਼ਿਤ ਹੋ ਰਹੀ ਹੈ। ਇਸ ਦੇ ਦੋ ਭਾਗ ਪਹਿਲਾਂ ਛਪ ਚੁੱਕੇ ਹਨ । ਇੱਕ ਮਾਝਾਂ ਭਾਈ ਦਰਬਾਰੀ, ਜੱਥੇਦਾਰ ਕਿਰਪਾਲ ਸਿੰਘ ਦੁਆਰਾ ਸੰਪਾਦਿਤ, 1988 ਈ. ਵਿੱਚ ਤੇ ਦੂਜਾ, ਪਰਚੀਆਂ ਭਗਤਾਂ ਕੀਆਂ, ਡਾ. ਗੁਰਚਰਨ ਸਿੰਘ ਸੇਕ ਦੁਆਰਾ ਸੰਪਾਦਿਤ, 1991 ਤੇ 1998 ਵਿੱਚ। ਇਸ ਵੱਡੇ ਆਕਾਰ ਦੀ ਪੋਥੀ ਦੇ 918 ਪੱਤਰੇ ਹਨ । 'ਮਾਝਾਂ' ਨੇ ਕੇਵਲ 19 ਤੇ 'ਪਰਚੀਆਂ' ਨੇ 230 ਪੱਤਰੇ ਮੱਲੇ ਹੋਏ ਹਨ। ਪਹਿਲਾਂ ਸਾਡਾ ਖ਼ਿਆਲ ਸੀ ਕਿ ਇਸ ਦੇ ਸਿਰਫ਼ ਅਣਛਪੇ ਭਾਗ ਹੀ ਪ੍ਰਕਾਸ਼ਿਤ ਕੀਤੇ ਜਾਣ, ਪਰ ਠੀਕ ਇਹ ਹੀ ਸਮਝਿਆ ਗਿਆ ਕਿ ਭਾਈ ਦਰਬਾਰੀ ਦੀ ਸੰਪੂਰਨ ਰਚਨਾ ਇਕੱਠੀ ਹੀ ਛਪਣੀ ਚਾਹੀਦੀ ਹੈ, ਭਾਵੇਂ ਇਸ ਦੀਆਂ ਇੱਕ ਤੋਂ ਵੱਧ ਸੈਂਚੀਆਂ ਕਿਉਂ ਨਾ ਕਰਨੀਆਂ ਪੈਣ ।

ਪ੍ਰੋ. ਪ੍ਰੀਤਮ ਸਿੰਘ ਨੂੰ ਜਾਂ ਮੈਨੂੰ ਇਸ ਗੱਲ ਦਾ ਪਤਾ ਨਹੀਂ ਸੀ ਕਿ ਡਾ. ਗੁਰਚਰਨ ਸਿੰਘ ਸੇਕ ਪਹਿਲਾਂ ਵੀ ਇਸ ਪੋਥੀ ਦੇ ਇੱਕ ਹੋਰ ਭਾਗ, 530 ਪੱਤਰਿਆਂ ਵਾਲੀ 'ਰਾਗਾਂ ਦੀ ਬਾਣੀ', ਦਾ ਸੰਪਾਦਨ ਕਰ ਚੁੱਕੇ ਸਨ, ਤੇ ਉਨ੍ਹਾਂ ਨੇ ਇਸ ਦਾ ਖਰੜਾ ਪੰਜਾਬੀ ਯੂਨੀਵਰਸਿਟੀ ਨੂੰ ਛਾਪਣ ਲਈ ਭੇਜਿਆ ਸੀ, ਪਰ ਜਿਵੇਂ ਉਨ੍ਹਾਂ ਨੇ ਹਥਲੀ ਪੁਸਤਕ ਵਿੱਚ ਦੱਸਿਆ ਹੈ, ਨਾ ਤਾਂ ਇਹ ਭਾਗ ਛਪ ਸਕਿਆ ਤੇ ਨਾ ਹੀ ਇਸ ਦਾ ਖਰੜਾ ਡਾ. ਸੇਕ ਨੂੰ ਵਾਪਸ ਮਿਲ ਸਕਿਆ। ਸਾਨੂੰ ਇਸ ਪੋਥੀ ਉੱਤੇ ਕੰਮ ਕਰਨ ਲਈ ਇਸ ਦੀ ਨਕਲ ਚਾਹੀਦੀ ਸੀ। ਨਕਲ ਕਰਨ ਦੀ ਅਨੁਮਤੀ ਲੈਣ ਵਿੱਚ ਹੀ ਕਈ ਸਾਲ ਲੱਗ ਗਏ। ਆਖ਼ਰ ਦਸੰਬਰ, 2004 ਵਿੱਚ, ਵੈਰੋਕੇ ਦੇ ਭਾਈ ਦਰਬਾਰੀ ਦੇ ਗੁਰਦੁਆਰੇ ਵਿੱਚ ਇੱਕ ਹਫ਼ਤਾ ਲਾ ਕੇ ਅਸਾਂ ਇਸ ਪੋਥੀ ਨੂੰ ਡਿਜੀਟਾਈਜ਼ ਕੀਤਾ। ਉਸ ਵੇਲੇ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਦੇ ਪਰਧਾਨ ਸ. ਜਰਨੈਲ ਸਿੰਘ ਤੇ ਸਕੱਤਰ ਸ. ਜਗਦੇਵ ਸਿੰਘ ਸਨ। ਇਨ੍ਹਾਂ ਨੇ ਸਾਡੀ ਤਿੰਨ ਜਣਿਆਂ ਦੀ ਟੀਮ ਦੀ ਖੁਲ੍ਹੇ ਦਿਲ ਨਾਲ ਸੇਵਾ ਕੀਤੀ, ਜੋ ਅਸੀਂ ਕਦੇ ਨਹੀਂ ਭੁੱਲਾਂਗੇ। ਪਿੰਡ ਵਿੱਚ ਬਿਜਲੀ ਵੇਲੇ ਕਵੇਲੇ ਚਲੀ ਜਾਂਦੀ ਸੀ, ਇਨ੍ਹਾਂ ਨੇ ਸਾਡੇ ਲਈ ਡੀਜ਼ਲ ਜਨਰੇਟਰ ਦਾ ਇੰਤਜ਼ਾਮ ਵੀ ਕਰਵਾਇਆ। ਓਦੋਂ ਸਾਨੂੰ ਇਹ ਵੀ ਪਤਾ ਲੱਗਾ ਕਿ ਇਸ ਪੋਥੀ ਦਾ ਪਦ-ਛੇਦ ਵੀ ਹੋਇਆ ਹੋਇਆ ਹੈ। ਅਸੀਂ ਲਗਦੇ-ਹੱਥ ਉਸ ਪਦ-ਛੇਦ ਕੀਤੀ ਪੋਥੀ ਨੂੰ ਵੀ ਡਿਜੀਟਾਈਜ਼ ਕਰ ਲਿਆ। ਪਦ-ਛੇਦਾਂ ਨੂੰ ਸਹੀ ਕਰਨ, ਟਾਈਪਿੰਗ ਤੇ ਪਰੂਫ਼ ਪੜ੍ਹਨ ਉੱਤੇ ਦੋ ਕੁ ਸਾਲ ਹੋਰ ਲੱਗ ਗਏ।

ਹੁਣ ਤਲਾਸ਼ ਸੀ, ਇਸ ਪੋਥੀ ਦੇ ਸੰਪਾਦਕ ਦੀ। ਪ੍ਰੋ. ਪ੍ਰੀਤਮ ਸਿੰਘ ਤੇ ਮੈਂ ਇਸ ਲੜੀ ਦੀਆਂ ਦੂਸਰੀਆਂ ਪੁਸਤਕਾਂ ਵਿੱਚ ਰੁੱਝੇ ਹੋਏ ਸਾਂ। ਪ੍ਰੋ. ਸਾਹਿਬ ਕਹਿਣ ਲੱਗੇ ਇਸ ਪੋਥੀ ਉੱਤੇ ਕੰਮ ਕਰਨ ਵਾਲਾ ਡਾ. ਗੁਰਚਰਨ ਸਿੰਘ ਸੇਕ ਤੋਂ ਵੱਧ ਜਾਣਕਾਰ ਤੁਹਾਨੂੰ ਹੋਰ ਕੋਈ ਵਿਦਵਾਨ ਨਹੀਂ ਮਿਲੇਗਾ। ਉਨ੍ਹਾਂ ਨੂੰ ਬੇਨਤੀ ਕਰਦੇ ਹਾਂ। ਇਹ ਬੇਨਤੀ ਡਾ. ਸੇਕ ਨੇ ਖਿੜੇ ਮੱਥੇ ਪ੍ਰਵਾਨ ਕਰ ਲਈ।

ਉਨ੍ਹਾਂ ਦੀ ਸਾਲਾਂ ਬੱਧੀ ਲਗਨ ਤੇ ਸਿਰੜ ਨਾਲ ਕੀਤੀ ਮਿਹਨਤ ਦਾ ਨਤੀਜਾ ਆਪ ਦੇ ਸਾਹਮਣੇ ਹੈ।



ਭਾਈ ਦਰਬਾਰੀ ਦਾਸ ਦੀ ਹਰਿਜਸੁ ਪੋਥੀ, 19ਵੀਂ ਸਦੀ ਈਸਵੀ ਦੇ ਪਹਿਲੇ ਦਹਾਕੇ ਵਿੱਚ ਸੰਪੂਰਨ ਹੋਈ। ਇਸ ਹਿਸਾਬ, ਇਸ ਦਾ ਬਹੁਤਾ ਹਿੱਸਾ 18ਵੀਂ ਸਦੀ ਦੇ ਦੂਜੇ ਅੱਧ ਵਿੱਚ ਹੀ ਰਚਿਆ ਗਿਆ ਹੋਣਾ ਹੈ। ਸਾਹਿੱਤ ਰਚਨਾ ਦੀ ਦ੍ਰਿਸ਼ਟੀ ਤੋਂ, ਇਹ ਛੋਟੇ ਮੇਲ ਦੇ ਢਲਵੇਂ ਦਿਨ ਸਨ। ਇਸ ਸੰਪ੍ਰਦਾਇ ਦੇ ਦੋ ਹੋਰ ਉੱਘੇ ਕਵੀ, ਕੁਸ਼ਲ ਦਾਸ ਅਤੇ ਬਾਬਾ ਰਾਮ ਦਾਸ, ਭਾਈ ਦਰਬਾਰੀ ਦੇ ਸਮਕਾਲੀ ਸਨ। ਕੁਸ਼ਲ ਦਾਸ ਦੀ ਰਚਨਾ, ਜੋ ਪੋਥੀ ਸਾਹਿਬ ਵਿੱਚ ਸੰਕਲਿਤ ਹੈ, 1816 ਈ. ਵਿੱਚ ਸੰਪੂਰਨ ਹੋਈ। ਬਾਬਾ ਰਾਮ ਦਾਸ (ਦੇ. 1830 ਈ.) ਦੀ ਪ੍ਰਮੁਖ ਰਚਨਾ ਬਾਣੀ ਬ੍ਰਿੱਧ ਪ੍ਰਤਾਪ, ਉਦਾਸੀਨ ਦੀਵਾਨਿਆਂ ਦਾ ਗ੍ਰੰਥਾ ਸਾਹਿਬ ਵਿੱਚ ਸੰਗ੍ਰਹਿਤ ਹੈ। ਬਾਬਾ ਰਾਮ ਦਾਸ ਤੋਂ ਬਾਅਦ ਛੋਟੇ ਮੇਲ ਦੇ ਕਿਸੇ ਹੋਰ ਲੇਖਕ ਦੀ ਰਚਨਾ ਨਹੀਂ ਮਿਲਦੀ।

ਭਾਈ ਦਰਬਾਰੀ ਦਾਸ ਤੋਂ ਪਹਿਲਾਂ, ਇਸ ਸੰਪ੍ਰਦਾਇ ਦਾ ਇੱਕ ਦੀਵਾਨਾ ਸੰਤ ਕਵੀ ਹਰੀਆ ਜੀ ਹੋਇਆ ਹੈ। ਇਸ ਕਵੀ ਦੀ ਰਚਨਾ 'ਹਰੀਆ ਜੀ ਕਾ ਗ੍ਰੰਥ' ਦਾ ਰਚਨਾ-ਕਾਲ 17ਵੀਂ ਸਦੀ ਈਸਵੀ ਦੇ ਦੂਜੇ ਅੱਧ ਤੇ 18ਵੀਂ ਸਦੀ ਈਸਵੀ ਦੇ ਮੋਹਰਲੇ ਸਾਲਾਂ ਦੇ ਵਿੱਚ ਵਿੱਚ ਮੰਨਿਆ ਜਾ ਸਕਦਾ ਹੈ (ਇਸ ਦੇ ਸਭ ਤੋਂ ਪੁਰਾਣੇ ਪ੍ਰਾਪਤ ਹੱਥ-ਲਿਖਤ ਖਰੜੇ ਦਾ ਲਿਪੀ-ਕਾਲ 1723 ਈ. ਹੈ)। ਹਰੀਆ ਜੀ ਤੋਂ ਪਹਿਲਾਂ ਸੋਲ੍ਹਵੀਂ-ਸਤਾਰ੍ਹਵੀਂ ਸਦੀ ਵਿੱਚ ਰਚੇ ਗਏ ਸਾਹਿੱਤ ਦੇ ਕਰਤਾ ਸਨ: ਤਿੰਨ ਸੋਢੀ ਗੁਰੂ, ਪਿਰਥੀ ਚੰਦ (1558-1619 ਈ.), ਮਿਹਰਵਾਨ (1581-1640 ਈ.) ਤੇ ਹਰਿ ਜੀ (ਦੇ. 1696 ਈ.) ਅਤੇ ਇੱਕ ਇਨ੍ਹਾਂ ਦਾ ਸੇਵਕ ਕੇਸ਼ੋ ਦਾਸ।

ਡਾ. ਸੇਕ ਨੇ ਹਥਲੀ ਪੁਸਤਕ ਵਿੱਚ ਭਾਈ ਦਰਬਾਰੀ ਦੀ ਰਚਨਾ ਦਾ ਕਈ ਪੱਖਾਂ ਤੋਂ ਵਿਸ਼ਲੇਸ਼ਨ ਕੀਤਾ ਹੈ। ਏਥੇ ਇਸ ਵਿੱਚ ਦੁਬਾਰਾ ਜਾਣ ਦੀ ਲੋੜ ਨਹੀਂ। ਪਰ ਅਸੀਂ ਸਮਝਦੇ ਹਾਂ ਕਿ ਸਾਡੇ ਪਾਠਕਾਂ ਲਈ ਇਹ ਜਾਣਨਾ ਲਾਭਦਾਇਕ ਹੋਵੇਗਾ ਕਿ ਭਾਈ ਦਰਬਾਰੀ ਦੀ ਰਚਨਾ ਦਾ, ਉਸ ਦੀ ਆਪਣੀ ਸੰਪ੍ਰਦਾਇ ਤੇ ਸਿੱਖ ਮੂਲ ਧਾਰਾ ਅਤੇ ਉਸ ਦੀਆਂ ਮੁੱਖ ਸੰਪ੍ਰਦਾਵਾਂ ਵੱਲੋਂ ਰਚੇ ਜਾ ਰਹੇ ਧਾਰਮਿਕ ਸਾਹਿੱਤ ਨਾਲ ਕੀ ਸਮਾਨਤਾ ਜਾਂ ਅੰਤਰ ਸੀ?

ੳ) ਛੋਟਾ ਮੇਲ, ਗੁਰੂ ਅਰਜਨ ਦੇਵ ਜੀ ਤੋਂ ਬਾਅਦ ਵਿੱਚ ਵੱਖਰੀ ਹੋਈ ਸਿੱਖ ਸੰਪ੍ਰਦਾਇ ਸੀ। ਇਸ ਦੇ ਗੁਰੂ-ਵਿਅਕਤੀਆਂ ਜਾਂ ਅਨੁਯਾਈਆਂ ਨੇ ਜੋ ਰਚਨਾ ਕੀਤੀ, ਉਹ ਅਧਿਕਤਰ ਗੁਰਬਾਣੀ ਦੇ ਅਨੁਕਰਨ ਉੱਤੇ ਕੀਤੀ। ਸਿਧਾਂਤਿਕ ਪੱਧਰ ਉੱਤੇ, ਸ਼ੁਰੂ ਸ਼ੁਰੂ ਵਿੱਚ, ਸੰਪ੍ਰਦਾਇ ਦੇ ਮੋਢੀ ਪਿਰਥੀ ਚੰਦ ਨੇ, ਤੇ ਕਾਫੀ ਹੱਦ ਤੱਕ ਉਸ ਦੇ ਬੇਟੇ ਮਿਹਰਵਾਨ ਨੇ, ਗੁਰਮਤਿ ਦੇ

ਬੁਨਿਆਦੀ ਅਸੂਲਾਂ ਦੀ ਹੀ ਪੈਰਵੀ ਕੀਤੀ । ਪਰ ਮਿਹਰਵਾਨ ਤੋਂ ਬਅਦ, ਉਸ ਦੇ ਬੇਟੇ ਹਰਿ ਜੀ ਦੀਆਂ ਰਚਨਾਵਾਂ ਵਿੱਚ ਗੁਰਮਤਿ ਵਿਚਾਰਧਾਰਾ ਦੇ ਨਾਲ ਸਨਾਤਨੀ ਪ੍ਰਵਿਰਤੀਆਂ ਵੀ ਉੱਭਰ ਆਈਆਂ । ਪੁਰਾਣਿਕ ਮਾਨਤਾਵਾਂ, ਅਵਤਾਰਵਾਦ ਤੇ ਬ੍ਰਾਹਮਣੀ ਕਰਮ-ਕਾਂਡਾਂ ਨੂੰ ਆਦਰ ਪੂਰਨ ਸਥਾਨ ਮਿਲਿਆ । ਇਹੋ ਸਮੇਨਵਾਦੀ, ਭਾਵ ਮਿਸ਼ਰਿਤ ਵਿਚਾਰਧਾਰਾ, ਸੰਪ੍ਰਦਾਇ ਦੇ ਆਉਣ ਵਾਲੇ ਕਵੀਆਂ, ਹਰੀਆ ਜੀ, ਕੁਸ਼ਲ ਦਾਸ, ਭਾਈ ਦਰਬਾਰੀ ਤੇ ਬਾਬਾ ਰਾਮ ਦਾਸ ਨੇ ਅਪਣਾਈ।

ਭਾਈ ਦਰਬਾਰੀ, ਸੋਢੀ ਅਭੈ ਰਾਮ (ਗੱਦੀ-ਕਾਲ: 1717-1761 ਈ.) ਦਾ ਸ਼ਿਸ਼ ਸੀ । ਉਸ ਨੇ ਉਨ੍ਹਾਂ ਦੀ ਸਰਪ੍ਰਸਤੀ ਵਿੱਚ ਸਿੱਖ ਅਤੇ ਹਿੰਦੂ ਧਰਮ ਪੁਸਤਕਾਂ ਦੀ ਵਿੱਦਿਆ ਗ੍ਰਹਿਣ ਕੀਤੀ । 1744 ਈ. ਵਿੱਚ ਹਰਿ ਜੀ ਦੀ ਪ੍ਰਸਿੱਧ ਅਵਤਾਰਵਾਦੀ ਰਚਨਾ *'ਸੁਖਮਨੀ ਸਹੰਸਰਨਾਮੇ'* ਦਾ ਉਤਾਰਾ ਕੀਤਾ। ਫੇਰ ਹਰੀਆ ਜੀ ਦੇ ਗ੍ਰੰਥ ਦਾ ਸੰਕਲਨ ਤੇ ਸੰਪਾਦਨ ਕੀਤਾ । ਉਸ ਦੀ ਆਪਣੀ ਹਰਿਜਸੁ ਪੋਥੀ ਉੱਤੇ ਗੁਰਬਾਣੀ ਦੀ ਛਾਪ ਹੈ। ਭਾਈ ਦਰਬਾਰੀ ਨਾਨਕ ਪੰਥੀ ਹੈ। ਉਹ ਗੁਰਮਤਿ ਦੇ ਗਾਡੀ ਰਾਹ ਉੱਤੇ ਚੱਲਣ ਦਾ ਉਪਦੇਸ਼ ਦੇ'ਦਾ ਹੈ, ਪਰ ਨਾਲੋ ਨਾਲ ਪੁਰਾਣਿਕ ਅਵਤਾਰਾਂ ਲਈ ਡੂੰਘੀ ਨਿਸ਼ਠਾ ਦਰਸਾਉਂਦਾ ਹੈ । ਉਸ ਲਈ ਸਭ ਅਵਤਾਰ ਪੂਜਾ ਦੇ ਪਾਤਰ ਹਨ । ਆਪਣੀ ਸੰਪ੍ਰਦਾਇ ਦੇ ਪੂਰਬਲੇ ਰਚਿਆਰਾਂ ਵਾਂਗ, ਉਹ ਸਭ ਗੁਰੂਆਂ ਨੂੰ ਪੁਰਾਣਿਕ ਹਸਤੀਆਂ ਦੇ ਅਵਤਾਰ ਮੰਨਦਾ ਹੈ, ਜਿਵੇ 'ਗੁਰੂ ਨਾਨਕ ਨੂੰ ਜਨਕ ਦਾ, ਗੁਰੂ ਅੰਗਦ ਨੂੰ ਬੈਲੋਚਨ ਦਾ, ਮਿਹਰਵਾਨ ਨੂੰ ਸੁਖਦੇਵ ਦਾ, ਹਰਿ ਜੀ ਨੂੰ ਸਰੋਤਮ ਦਾ, ਆਦਿ । 'ਪਰਚੀਆਂ ਭਗਤਾਂ ਕੀਆਂ' ਦੇ ਅਖ਼ੀਰ ਉੱਤੇ, ਮਿਥਕ ਤੇ ਇਤਿਹਾਸਿਕ ਭਗਤਾਂ ਦੀਆਂ ਪਰਚੀਆਂ ਤੋਂ ਬਾਅਦ, 'ਪਰਚੀ ਕਥਾ ਗੁਰੂ ਬਾਬੇ ਨਾਨਕ ਜੀ ਕੀ' ਹੈ । ਇਹ ਪਰਚੀ ਨਿਮਨ ਸਵੈਯੇ ਨਾਲ ਮੁੱਕਦੀ ਹੈ :

ਵਾਹਿਗੁਰੂ ਗੁਰੁ ਧੰਨ ਗੁਰੂ ਗੁਰੁ, ਸੱਤਿਗੁਰੂ ਸਭ ਹੀ ਜਨ ਆਖੇ ।
ਰਾਮ ਰਟੋ ਅਭੇ ਰਾਮ ਰਟੋ, ਅਭੇ ਰਾਮ ਕਾ ਨਾਮ ਰਿਧੇ ਧਰ ਰਾਖੇ ।
ਹਰੇ ਕ੍ਰਿਸਨ ਕਹੋ ਹਰੇ ਕ੍ਰਿਸਨ ਕਹੋ, ਕ੍ਰਿਸਨ ਕਾ ਨਾਮੁ ਸਦਾ ਮੁਖ ਚਾਖੇ ।
ਨਾਨਕੁ ਨਾਨਕੁ ਨਾਮ ਜਪੇ, ਸ੍ਰੀ ਗੁਰੂ ਨਾਨਕੁ ਨਾਨਕੁ ਨਾਨਕੁ ਭਾਖੇ ।। ੬੪੬ ।।

ਇਸ ਸਵੈਯੇ ਵਿੱਚ ਅਭੇ ਰਾਮ, ਸ੍ਰੀ ਕ੍ਰਿਸ਼ਨ, ਗੁਰੂ ਨਾਨਕ, ਸਭ ਅਕਾਲ ਪੁਰਖ ਵਾਹਿਗੁਰੂ ਦੇ ਬਰਾਬਰ, ਪੂਜਾ ਦੇ ਹੱਕਦਾਰ ਹਨ।

ਭਾਈ ਦਰਬਾਰੀ ਦਾ ਰਚਨਾ-ਕਾਲ ਉਹ ਸਮਾਂ ਸੀ, ਜਦੋਂ ਖਾਲਸਾ ਆਤਮ ਰੱਖਿਆ ਤੇ ਰਾਜ ਸੱਤਾ ਲਈ ਜੂਝ ਰਿਹਾ ਸੀ। ਮੁਗ਼ਲਈ ਤੇ ਅਫ਼ਗ਼ਾਨੀ ਹੁਕਮਰਾਨ ਸਿੱਖਾਂ ਦਾ ਬੀਜ ਨਾਸ ਕਰਨ ਨੂੰ ਫਿਰਦੇ ਸਨ । ਵੱਡਾ ਘੱਲੂਘਾਰਾ 1762 ਨੂੰ ਕੁੱਪ ਰਹੀੜੇ (ਮਲੇਰ ਕੋਟਲੇ ਤੋਂ 12 ਕਿ.ਮੀ. ਉੱਤਰ ਵੱਲ) ਵਿਖੇ ਹੋਇਆ । ਇਸ ਵਿੱਚ 20,000 ਤੋਂ ਵੱਧ ਸਿੱਖ ਸ਼ਹੀਦ ਹੋਏ ਤੇ ਬਾਕੀਆਂ ਨੇ ਮਾਲਵੇ ਦੇ ਮੋਗਾ, ਬਠਿੰਡਾ, ਮੁਕਤਸਰ ਜ਼ਿਲ੍ਹਿਆਂ ਦੇ ਪਿੰਡਾਂ ਵਿੱਚ ਪਨਾਹ ਲਈ । ਇਹ ਬਦ-ਅਮਨੀ ਦਾ ਜ਼ਮਾਨਾ ਸੀ । ਸਭ ਪਾਸੇ ਖਲਬਲੀ ਮਚੀ ਹੋਈ ਸੀ । 1823 ਬਿ. (1766-67 ਈ.) ਵਿੱਚ ਮਸ਼ਹੂਰ ਕਿੱਸਾਕਾਰ ਵਾਰਸ ਸ਼ਾਹ ਲਿਖਦਾ ਹੈ :

ਅਠਾਰਾਂ ਸੈ ਤਰੇਈਆਂ ਸਮਤਾਂ ਦੀ ਰਾਜੇ ਬਿਕਰਮਾਜੀਤ ਦੀ ਸਾਰ ਹੋਈ ।
ਜਦੋਂ ਦੇਸ ਦੇ ਜੱਟ ਸਰਦਾਰ ਹੋਏ ਘਰੋ ਘਰੀ ਜਾਂ ਨਵੀਂ ਸਰਕਾਰ ਹੋਈ ।
ਅਸ਼ਰਾਫ਼ ਖ਼ਰਾਬ ਕਮੀਣ ਤਾਜ਼ੀ ਜ਼ਿਮੀਦਾਰ ਨੂੰ ਵੱਡੀ ਬਹਾਰ ਹੋਈ ।
ਚੋਰ ਚੌਧਰੀ ਯਾਰ ਨੇ ਪਾਕ ਦਾਮਨ ਭੂਤ ਮੰਡਲੀ ਇਕ ਥੋਂ ਚਾਰ ਹੋਈ । (ਹੀਰ ਵਾਰਸ ਸ਼ਾਹ)

ਵੱਡੇ ਘੱਲੂਘਾਰੇ ਤੋਂ ਬਾਅਦ, ਮਿਸਲਾਂ ਦੇ ਸਿੰਘ ਸਰਦਾਰ, ਅਫ਼ਗ਼ਾਨਾਂ ਤੇ ਮੁਗ਼ਲਾਂ ਨੂੰ ਪਛਾੜ ਕੇ, ਪੰਜਾਬ ਦੇ ਵੱਖ ਵੱਖ ਇਲਾਕਿਆਂ ਉੱਤੇ ਕਬਜ਼ਾ ਕਰਦੇ ਗਏ । ਇਨ੍ਹਾਂ ਨੇ, ਅਠਾਰਵੀਂ ਸਦੀ ਦੇ ਅਖੀਰ ਤੱਕ, ਗੰਗ-ਜਮਨਾ ਦੁਆਬ ਅਤੇ ਰਾਜਧਾਨੀ ਦਿੱਲੀ ਉੱਤੇ ਵੀ ਕਈ ਵਾਰ ਹਮਲੇ ਕੀਤੇ । ਆਖਰ ਪੰਜਾਬ ਵਿੱਚ ਖਿੰਡੀਆਂ-ਪੁੰਡੀਆਂ ਤਾਕਤਾਂ ਉੱਤੇ ਹਾਵੀ ਹੋ ਕੇ ਸ਼ੁਕਰਚੱਕੀਆ ਮਿਸਲ ਦੇ ਨੌਜਵਾਨ ਸਰਦਾਰ ਰਣਜੀਤ ਸਿੰਘ ਨੇ 1799 ਵਿੱਚ ਲਾਹੌਰ ਉੱਤੇ ਕਬਜ਼ਾ ਕਰ ਲਿਆ ਤੇ ਸਤਲੁਜ ਤੋਂ ਉੱਪਰਲੇ ਪੰਜਾਬ ਵਿੱਚ ਸਿੱਖ ਰਾਜ ਦੀ ਨੀਂਹ ਰੱਖੀ ।

ਸਤਲੁਜ ਤੋਂ ਪਾਰ, ਭਾਈ ਦਰਬਾਰੀ ਦੇ ਮਾਲਵਾ ਦੇਸ ਵਿੱਚ, ਫੂਲਕਿਆਂ ਦਾ ਰਾਜ ਸੀ । ਇਹ ਕਦੇ ਮੁਗ਼ਲਾਂ, ਕਦੇ ਮਰਹੱਟਿਆਂ, ਕਦੇ ਅਫ਼ਗ਼ਾਨਾਂ ਤੇ ਕਦੇ ਖਾਲਸੇ ਨਾਲ ਖਹਿਬੜਦੇ, ਲੜਦੇ ਜਾਂ ਦੋਸਤੀ ਕਰਦੇ । ਉਨੀਵ੍ਹੀਂ ਸਦੀ ਦੇ ਸ਼ੁਰੂ ਵਿੱਚ ਕਈ ਰਿਆਸਤਾਂ (ਪਟਿਆਲਾ, ਫ਼ਰੀਦਕੋਟ, ਕੈਥਲ, ਜੀਂਦ, ਮਲੇਰਕੋਟਲਾ, ਥਾਨੇਸਰ) ਨੇ ਮਹਾਰਾਜਾ ਰਣਜੀਤ ਸਿੰਘ ਤੋਂ ਡਰ ਕੇ ਅੰਗਰੇਜ਼ਾਂ ਦੀ ਹਿਫ਼ਾਜ਼ਤ ਵਿੱਚ ਰਹਿਣਾ ਕਬੂਲ ਕਰ ਲਿਆ ।

ਭਾਈ ਦਰਬਾਰੀ ਨੇ ਆਪਣੀ ਰਚਨਾ ਵਿੱਚ ਉਸ ਸਮੇਂ ਦੇ ਰਾਜਸੀ ਹਾਲਾਤ ਜਾਂ ਸਿੱਖਾਂ ਦੀ ਸਰਬ ਪ੍ਰਥਮ ਜਮਾਤ ਖਾਲਸੇ ਦੀਆਂ ਸ਼ਹੀਦੀਆਂ ਜਾਂ ਜਿੱਤਾਂ ਬਾਰੇ ਕੋਈ ਜ਼ਿਕਰ ਨਹੀਂ ਕੀਤਾ । ਭਾਈ ਦਰਬਾਰੀ ਨੇ ਕੀ, ਉਸ ਦੀ ਪਰੰਪਰਾ ਦੇ ਕਿਸੇ ਰਚਿਆਰ ਨੇ ਨਹੀਂ ਕੀਤਾ । ਹਾਂ, ਪਰ 'ਮਾਝਾਂ ਸਰਬੰਗ ਸਮੁਧੀਆਂ' ਵਿੱਚ ਸਿੱਖੀ ਦੇ ਲੱਛਣ ਉਲੀਕਦਿਆਂ, ਖਾਲਸੇ ਨੂੰ ਹੈਂਕੜਬਾਜ਼ ਤੇ ਨਿਮਰਤਾ ਅਤੇ ਭਗਤੀ ਭਾਵ ਤੋਂ ਕੋਰਾ ਕਿਹਾ ਹੈ । ਯਥਾ :

ਕਲਜੁਗ ਸਿਖੁ ਨ ਦਿਸੈ ਕੋਈ ਸਭ ਕੋ ਗੁਰੂ ਕਹਾਵੈ ।
ਹਮੇ ਖਾਲਸਾ ਤੁਮੇ ਖਾਲਸਾ ਪਾਣੀ ਕਉਣੁ ਪਿਲਾਵੈ ।
ਲਹੁਡਿ ਵਡਿਆਈ ਰਹੀ ਨ ਭੋਰਾ ਕੋ ਕਿਸੈ ਨ ਸੀਸੁ ਨਿਵਾਵੈ ।
ਦਰਬਾਰੀ ਪੈਰੀ ਪਾਣੇ ਥੇ ਸਰਮਾਵਿਨ ਕਉਣੁ ਨਉਧਾ ਭਗਤਿ ਕਮਾਵੈ ।੧੪। (ਹਰਿਜਸੁ ਪੋਥੀ, ਪੱਤਰਾ 895 ਅ)

ਅ) ਭਾਈ ਦਰਬਾਰੀ ਦੇ ਰਚਨਾ-ਕਾਲ ਦੇ ਦੌਰਾਨ ਜਾਂ ਉਸ ਦੇ ਨੇੜੇ ਤੇੜੇ, ਸਿੱਖ ਮੂਲ ਧਾਰਾ ਅਤੇ ਸਿੱਖਾਂ ਦੀਆਂ ਮੁੱਖ ਸੰਪ੍ਰਦਾਵਾਂ ਨੇ ਕਿਸ ਕਿਸਮ ਦਾ ਸਾਹਿੱਤ ਰਚਿਆ? ਇਸ ਦੀਆਂ ਪ੍ਰਮੁਖ ਕਿਰਤਾਂ ਹੇਠਾਂ ਦਿੱਤੀਆਂ ਜਾਂਦੀਆਂ ਹਨ । ਇਨ੍ਹਾਂ ਵਿੱਚੋਂ ਕਈਆਂ ਦੇ ਰਚਨਾ-ਕਾਲ ਜਾਂ ਸੰਪ੍ਰਦਾਇਕ ਸੰਬੰਧ ਬਾਰੇ ਸਾਡੇ ਵਿਦਵਾਨਾਂ ਵਿੱਚ ਮੱਤਭੇਦ ਹੈ, ਪਰ ਏਥੇ ਅਸੀਂ ਇਸ ਬਹਿਸ ਵਿੱਚ ਪੈਣ ਦਾ ਕੋਈ ਲਾਭ ਨਹੀਂ ਸਮਝਦੇ ।

## ਸਿੱਖ ਮੁੱਖ ਧਾਰਾ :

1. *ਗੁਰਬਿਲਾਸ ਪਾਤਸ਼ਾਹੀ ੧੦*, ਕੋਇਰ ਸਿੰਘ ਕਲਾਲ, 1751 ਈ.
2. *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਕੇਸਰ ਸਿੰਘ ਛਿੱਬਰ, 1769 ਈ.
3. *ਮਹਿਮਾ ਪ੍ਰਕਾਸ਼* ਵਾਰਤਕ, 1773 ਈ.
4. *ਮਹਿਮਾ ਪ੍ਰਕਾਸ਼*, ਸਰੂਪ ਦਾਸ ਭੱਲਾ, 1776 ਈ.
5. *ਜਨਮ ਸਾਖੀ ਸ੍ਰੀ ਗੁਰ ਨਾਨਕੁ ਸਾਹ ਕੀ*, ਸੰਤ ਦਾਸ ਛਿੱਬਰ, 1777 ਈ.
6. *ਸਿੱਖਾਂ ਦੀ ਭਗਤ ਮਾਲਾ* (ਭਗਤ ਰਤਨਾਵਲੀ), ਸੂਰਤ ਸਿੰਘ, 1778-1783 ਈ.
7. *ਗਿਆਨ ਰਤਨਾਵਲੀ* (ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ), ਸੂਰਤ ਸਿੰਘ, 1778-1783 ਈ.
8. *ਗੁਰੂ ਕੀਆਂ ਸਾਖੀਆਂ*, ਸਰੂਪ ਸਿੰਘ ਕੌਸ਼ਿਸ਼, 1790 ਈ.
9. *ਗੁਰਬਿਲਾਸ ਪਾਤਸ਼ਾਹੀ ੧੦*, ਸੁੱਖਾ ਸਿੰਘ, 1797 ਈ.
10. *ਰਹਿਤਨਾਮਾ ਭਾਈ ਦੇਸਾ ਸਿੰਘ*, *ਰਹਿਤਨਾਮਾ ਭਾਈ ਦਯਾ ਸਿੰਘ*, ਆਦਿ

## ਉਦਾਸੀ ਸੰਪ੍ਰਦਾਇ :

1. *ਸ੍ਰੀ ਮਤਿ ਨਾਨਕ ਬਿਜੈ ਗ੍ਰੰਥ*, ਸੰਤਰੇਣ (1741-1871 ਈ.)
2. *ਗੁਰਬਾਣੀ ਦੇ ਟੀਕੇ*, ਸੁਆਮੀ ਆਨੰਦਘਨ : ਜਪੁਜੀ, 1795 ; ਆਰਤੀ, 1796 ; ਓਅੰਕਾਰ,(1797 ; ਆਸਾ ਦੀ ਵਾਰ, 1799 ; ਸਿਧ ਗੋਸਟਿ, 1800 ; ਅਨੰਦੁ, 1802 ਈ.
3. *ਗੁਰੂ ਨਾਨਕ ਬੰਸ ਪ੍ਰਕਾਸ਼*, ਸੁਖਬਾਸੀ ਰਾਮ ਬੇਦੀ (1758-1848), 1815 ਈ.

## ਨਿਰਮਲ ਸੰਪ੍ਰਦਾਇ :

1. ਪੰਡਤ ਗੁਲਾਬ ਸਿੰਘ ਰਚਿਤ : *ਭਾਵਰਸਾਮ੍ਰਿਤ*, 1777 ; *ਮੋਖ ਪੰਥ*, 1778 ; *ਅਧਯਾਤਮ ਰਾਮਾਯਨ*, 1779 ; *ਪ੍ਰਬੋਧ ਚੰਦ੍ਰੋਦਯ ਨਾਟਕ*, 1789 ਈ.

## ਸੇਵਾਪੰਥੀ ਸੰਪ੍ਰਦਾਇ :

1. ਪਾਰਸ ਭਾਗ, 1734-1755 ਈ.। ਭਾਈ ਅੱਡਣ ਸ਼ਾਹ ਜਾਂ ਉਨ੍ਹਾਂ ਦੇ ਸੇਵਕ ਭਾਈ ਗਾੜ੍ਹੂ ਦਾ ਕੀਤਾ, ਸੂਫੀ ਅਮਾਮ ਅਬੂਹਾਮਿਦ ਮੁਹੰਮਦ ਅਲ ਗਜ਼ਾਲੀ (1056-1111 ਈ.) ਰਚਿਤ *'ਇਹਯਾ-ਉਲ-ਉਲੂਮ-ਉਦ-ਦੀਨ'* ਰਬੀ)/

'*ਕੀਮੀਆਏ ਸਆਦਤ*' (ਫ਼ਾਰਸੀ) ਦਾ ਪੰਜਾਬੀ ਉਲਥਾ ।'*ਮਸਨਵੀ ਮੌਲਾਨਾ ਰੂਮੀ*' ਦਾ ਪੰਜਾਬੀ ਉਲਥਾ, ਭਾਈ ਮੰਗੂ (ਭਾਈ ਅੱਡਣ ਸ਼ਾਹ ਦਾ ਸੇਵਕ), 1734-1755 ਈ.

2. *ਯੋਗ ਵਸਿਸ਼ਟ*, ਸੰਸਕ੍ਰਿਤ ਦੇ ਅਦ੍ਵੈਤਵਾਦੀ ਗ੍ਰੰਥ ਦਾ ਭਾਈ ਅੱਡਣ ਸ਼ਾਹ ਦੇ ਸ਼ਾਹਦਰੇ ਡੇਰੇ ਵਿੱਚ ਹੋਇਆ ਅਨੁਵਾਦ
3. ਭਾਈ ਸਹਿਜ ਰਾਮ (1673-1768 ਈ.) ਰਚਿਤ : *ਪਰਚੀ ਭਾਈ ਕਨ੍ਹਈਆ ਜੀ ਕੀ, ਪਰਚੀ ਭਾਈ ਸੇਵਾ ਰਾਮ ਜੀ ਕੀ, ਪਰਚੀ ਭਾਈ ਅੱਡਣ ਸ਼ਾਹ ਜੀ ਕੀ, ਪੋਥੀ ਆਸਾਵਰੀਆਂ, ਵਿਵੇਕ ਸਾਰ*
4. ਜਪੁ ਪਰਮਾਰਥ, 1797 ਈ., ਭਾਈ ਰਾਮ ਕ੍ਰਿਸ਼ਨ

ਸਿੱਖ ਮੂਲ ਧਾਰਾ ਸਾਹਿੱਤ ਦਾ ਮੁੱਖ ਵਿਸ਼ਾ ਗੁਰੂਬਿਲਾਸ, ਗੁਰੂਮਹਿਮਾ, ਗੁਰੂ ਇਤਿਹਾਸ ਤੇ ਖਾਲਸੇ ਦੀ ਰਹਿਤ ਮਰਯਾਦਾ ਅਤੇ ਆਦਰਸ਼ ਹਨ, ਪਰ ਇਸ ਦੀਆਂ ਕਈ ਕਿਰਤਾਂ ਵਿੱਚ ਪੁਰਾਣਿਕ, ਅਵਤਾਰਵਾਦੀ, ਬ੍ਰਾਹਮਣਵਾਦੀ, ਸਾਕਤ, ਆਦਿ ਰੁਚੀਆਂ ਦੇ ਦਰਸ਼ਨ ਹੁੰਦੇ ਹਨ ।

ਉਦਾਸੀ ਤੇ ਨਿਰਮਲੇ ਲੇਖਕਾਂ ਨੇ ਗੁਰਮਤਿ ਗਿਆਨ ਨੂੰ ਵੇਦਾਂਤਿਕ ਤੇ ਪੁਰਾਣਿਕ ਅਸਰ ਥੱਲੇ ਵਿਖਿਆਉਣ ਦਾ ਉਪਰਾਲਾ ਕੀਤਾ । ਸੁਆਮੀ ਆਨੰਦਘਨ ਦਾ ਜਪੁਜੀ ਦਾ ਟੀਕਾ ਖ਼ਾਸ ਤੌਰ ਉੱਤੇ ਧਿਆਨ ਯੋਗ ਹੈ ।

ਸੇਵਾਪੰਥੀਆਂ ਅਰਥਾਤ ਅੱਡਣਸ਼ਾਹੀਆਂ ਨੇ, ਪ੍ਰੋ. ਪ੍ਰੀਤਮ ਸਿੰਘ ਦੇ ਕਥਨ ਅਨੁਸਾਰ, ਸਿੱਖੀ ਨੂੰ ਵੇਦਾਂਤੀ ਸੂਫ਼ੀਵਾਦ ਤੇ ਸੂਫ਼ੀਵਾਦੀ ਵੇਦਾਂਤ ਦੀ ਗੂੜ੍ਹੀ ਰੰਗਤ ਚਾੜ੍ਹੀ ।

ਭਾਈ ਦਰਬਾਰੀ ਦੀ ਰਚਨਾ ਨੂੰ ਉਸ ਸਮੇਂ ਦੇ ਸਮਾਜਕ ਵਾਤਾਵਰਨ ਦੀ ਰੋਸ਼ਨੀ ਵਿੱਚ ਵੇਖਿਆ ਜਾਏ ਤਾਂ ਹੈਰਾਨੀ ਨਹੀਂ ਹੋਣੀ ਚਾਹੀਦੀ। ਕਹਿੰਦੇ ਹਨ, ਸਾਹਿੱਤ ਸਮਾਜ ਦਾ ਬਿੰਬ ਹੁੰਦਾ ਹੈ । ਭਾਈ ਦਰਬਾਰੀ ਵੇਲੇ ਸਿੱਖ ਸਮਾਜ ਵਿੱਚ ਖਾਲਸੇ ਦਾ ਬੋਲ ਬਾਲਾ ਸੀ, ਦਬਦਬਾ ਸੀ । ਪਰ ਸਾਰੇ ਗੁਰੂ ਨਾਨਕ ਦੇ ਨਾਮ ਲੇਵਾ, ਕਕਾਰੀ ਖਾਲਸੇ ਜਾਂ ਸਿੰਘ ਨਹੀਂ ਸਨ । ਗ਼ੈਰ ਕਕਾਰੀ ਸਿੰਘ, ਜਿਨ੍ਹਾਂ ਨੂੰ ਸਹਿਜਧਾਰੀ ਵੀ ਕਿਹਾ ਜਾ ਸਕਦਾ ਹੈ, ਉਦਾਸੀ, ਨਿਰਮਲੇ, ਸੇਵਾਪੰਥੀ, ਮੀਣੇ (ਛੋਟਾ ਮੇਲ), ਧੀਰ ਮੱਲੀਏ (ਵੱਡਾ ਮੇਲ), ਰਾਮ ਰੱਈਏ, ਆਦਿ ਵੀ ਸਿੱਖਾਂ ਵਿੱਚ ਗਿਣੇ ਜਾਂਦੇ ਸਨ । ਖਾਲਸੇ ਨੂੰ ਤਾਂ ਵਿਹਲ ਨਹੀਂ ਸੀ ਕਿ ਉਹ ਸਿਰਜੇ ਜਾ ਰਹੇ ਇਤਿਹਾਸ ਨੂੰ ਕਲਮ ਬੰਦ ਕਰਦੇ । ਇਹ ਕੰਮ ਕਈ ਸਾਲਾਂ ਬਾਅਦ ਰਤਨ ਸਿੰਘ ਭੰਗੂ ਨੇ *ਸ੍ਰੀ ਗੁਰੂ ਪੰਥ ਪ੍ਰਕਾਸ਼* ਲਿਖ ਕੇ ਕੀਤਾ । ਗ਼ੈਰ ਖਾਲਸਾ ਸਿੱਖ, ਜਿਵੇਂ ਕਿ ਉਨ੍ਹਾਂ ਦੇ ਸਾਹਿੱਤ ਤੋਂ ਲੱਗਦਾ ਹੈ, ਗੁਰਮਤਿ ਤੇ ਸਨਾਤਨੀ ਮਾਨਤਾਵਾਂ, ਦੋਨਾਂ ਨਾਲ ਰਾਜ਼ੀ ਸਨ।

ਛੋਟੇ ਮੇਲ ਦੇ ਅਨੁਯਾਈ ਖਾਲਸਾ ਰਹਿਤ ਦੇ ਧਾਰਨੀ ਨਹੀਂ ਸਨ । ਰਹਿਤਨਾਮਿਆਂ ਵਿੱਚ ਇਨ੍ਹਾਂ ਨਾਲ ਮਿਲਵਰਤਨ ਦੀ ਮਨਾਹੀ ਸੀ । ਇਹ ਅਵਤਾਰਵਾਦ ਨਾਲ ਰਲੀ ਮਿਲੀ ਗੁਰਮਤਿ ਦਾ ਪਰਚਾਰ ਕਰਦੇ ਸਨ । ਇਸ ਦੇ ਦੋ ਲਾਭ ਸਨ । ਇੱਕ ਤਾਂ ਇਹ ਸਰਕਾਰ ਦੀ ਕਰੋਪੀ ਤੋਂ ਬਚੇ ਰਹਿੰਦੇ ਸਨ, ਦੂਜੇ ਇਸ ਜੁਗਤ ਦੁਆਰਾ, ਇਹ ਆਮ ਜਨਤਾ ਨੂੰ ਆਪਣੀ ਸੰਪ੍ਰਦਾਇ ਨਾਲ ਜੋੜਨ ਦਾ ਜਤਨ ਕਰਦੇ ਸਨ ।

ਕੀ ਇਹ ਆਪਣੇ ਇਸ ਜਤਨ ਵਿੱਚ ਸਫਲ ਹੋਏ ਸਨ? ਨਹੀਂ । ਹੌਲੇ ਹੌਲੇ ਛੋਟੇ ਮੇਲ ਦੇ ਕੁੱਝ ਪੈਰੋਕਾਰ ਤਾਂ ਉਦਾਸੀਆਂ ਵਿੱਚ ਸ਼ਾਮਲ ਹੋ ਗਏ ਤੇ ਬਾਕੀ ਦੇ ਸਿੱਖਾਂ ਦੀ ਮੂਲ ਧਾਰਾ ਵਿੱਚ । ਭਾਈ ਦਰਬਾਰੀ ਤੇ ਬਾਬਾ ਰਾਮ ਦਾਸ ਤੋਂ ਬਾਅਦ ਇਸ ਸੰਪ੍ਰਦਾਇ ਦੀ ਧਾਰਮਿਕ ਹਸਤੀ ਖ਼ਤਮ ਹੋ ਗਈ । ਇਨ੍ਹਾਂ ਦਾ ਰਚਿਆ ਸਾਹਿੱਤ ਛੋਟੇ ਮੇਲ ਦੀ ਸੰਪ੍ਰਦਾਇਕ ਸਥਿਰਤਾ ਲਈ ਕਾਫ਼ੀ ਨਹੀਂ ਸੀ । ਇਸ ਵਿੱਚ ਕੋਈ ਸਪਸ਼ਟ ਸੇਧ ਨਹੀਂ ਸੀ । ਖ਼ੈਰ, ਜੋ ਕੁੱਝ ਵੀ ਸੀ, ਇਹ ਸਾਹਿੱਤ ਆਪਣੇ ਕਾਲ ਦੀਆਂ ਧਾਰਮਿਕ ਪਰਿਸਥਿਤੀਆਂ ਦਾ ਬਿੰਬ ਜ਼ਰੂਰ ਸੀ ।

ਸਾਹਿੱਤਿਕ ਦ੍ਰਿਸ਼ਟੀਕੋਣ ਤੋਂ ਇਸ ਦੀ ਵੁੱਕਤ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਭਾਈ ਦਰਬਾਰੀ ਦੀ ਹਰਿਜਸੁ ਪੋਥੀ ਉਸ ਦੇ ਵਿਸ਼ਾਲ ਗਿਆਨ, ਕਾਵਿ ਨਿਪੁੰਨਤਾ ਤੇ ਭਾਸ਼ਾਈ ਪਰਬੀਨਤਾ ਦੀ ਹਾਮੀ ਭਰਦੀ ਹੈ । ਬੜੇ ਅਫ਼ਸੋਸ ਦੀ ਗੱਲ ਹੈ ਕਿ ਇਹ ਸ਼ਾਹਕਾਰ ਹੁਣ ਤੱਕ ਪੰਜਾਬੀ ਕਾਵਿ ਸਾਹਿੱਤ ਦੀ ਸ਼ੋਭਾ ਨਹੀਂ ਬਣ ਸਕਿਆ। ਆਸ ਹੈ ਕਿ ਸਾਹਿੱਤ ਪ੍ਰੇਮੀ ਸਾਡੀ ਇਸ ਘਾਲ ਦਾ ਸੁਆਗਤ ਕਰਨਗੇ ।

ਰਿਚਮੰਡ, ਕੈਲਿਫ਼ੋਰਨੀਆ

ਜੋਗਿੰਦਰ ਸਿੰਘ ਆਹਲੂਵਾਲੀਆ

*ਪੁਸਤਕ ਲੜੀ ਦਾ ਨਿਗਰਾਨ ਸੰਪਾਦਕ*

# ਪੋਥੀ ਤੋਂ ਪੁਸਤਕ ਤੱਕ

ਜੇ ਪੁਨਰ ਜਨਮ ਤੇ ਵਿਸ਼ਵਾਸ਼ ਕੀਤਾ ਜਾਵੇ ਤਾਂ ਇਹ ਮੰਨਣਾ ਜੋਗ ਹੈ ਕਿ ਪਿਛਲੇ ਜਨਮ ਵਿੱਚ ਮੇਰਾ, ਭਾਈ ਦਰਬਾਰੀ ਦਾਸ ਨਾਲ ਕੋਈ ਗੂੜ੍ਹਾ ਸੰਬੰਧ ਰਿਹਾ ਹੋਵੇਗਾ। ਮੈਂ ਅੱਜ, ਉਸਦੇ ਗ੍ਰੰਥ ਦਾ ਸੰਪਾਦਕ ਹਾਂ। ਇਸ ਗ੍ਰੰਥ ਸੰਪਾਦਨਾ ਦੇ ਸਫ਼ਰ ਵਿੱਚ ਪੋਥੀ ਤੋਂ ਲੈ ਕੇ ਪੁਸਤਕ ਤੱਕ ਪੁੱਜਣ ਲਈ, ਮੇਰੇ ਨਿਰੰਤਰ 18 ਸਾਲ ਲੱਗੇ ਹਨ, ਜੋ ਕਿ ਜੀਵਨ ਦਾ ਇੱਕ ਵੱਡਾ ਹਿੱਸਾ ਹੁੰਦੇ ਹਨ। ਪਹਿਲੇ 7 ਸਾਲ ਪੀ.ਐਚ.ਡੀ. ਕਰਨ ਉੱਪਰ ਲੱਗੇ ਅਤੇ ਅਗਲੇ ਗਿਆਰਾਂ ਸਾਲ ਇਸ "ਹਰਿਜਸੁ ਪੋਥੀ" ਨੂੰ ਪ੍ਰਕਾਸ਼ਿਤ ਕਰਵਾਉਣ ਉੱਪਰ ਲੱਗੇ ਹਨ।[1]

ਭਾਈ ਦਰਬਾਰੀ ਦਾਸ ਉੱਪਰ, ਡਾ. ਆਤਮ ਹਮਰਾਹੀ ਦੀ ਪ੍ਰੇਰਣਾ ਨਾਲ, ਸਨ 1973-74 ਤੋਂ ਕੰਮ ਕਰਨਾ ਆਰੰਭਿਆ, ਜਦੋਂ ਹਮਰਾਹੀ, "ਜ਼ਿਲ੍ਹਾ ਫਿਰੋਜ਼ਪੁਰ ਦੀ ਪੰਜਾਬੀ ਸਾਹਿਤ ਅਤੇ ਭਾਸ਼ਾ ਨੂੰ ਦੇਣ" ਉੱਪਰ ਪੀ.ਐਚ.ਡੀ. ਕਰ ਰਿਹਾ ਸੀ। ਮੈਂ ਉਸਦਾ ਪੂਰਨ ਤੌਰ ਤੇ ਸਹਾਇਕ ਸਾਂ [2] ਤੇ ਫੀਲਡ ਵਿੱਚ ਜਾ ਕੇ ਦੁਰਲਭ ਤੇ ਹੱਥ ਲਿਖਤ ਗ੍ਰੰਥਾਂ ਬਾਰੇ ਲਿਖ ਕੇ ਲਿਆਉਂਦਾ ਸਾਂ। ਜਦ ਮੈਂ ਵੈਰੋ ਕੇ ਪੁੱਜ ਕੇ ਭਾਈ ਦਰਬਾਰੀ ਦਾਸ ਦੇ ਇਸ ਗ੍ਰੰਥ ਨੂੰ ਤੱਕਿਆ ਤੇ ਪੜ੍ਹਿਆ ਤਾਂ ਅਨੁਭਵ ਕੀਤਾ ਕਿ ਇਸ ਇਕੱਲੇ ਬੰਦੇ ਦੀ ਏਨੀ ਵਿਸਤ੍ਰਿਤ ਰਚਨਾ ਤੇ ਏਨਾ ਉੱਤਮ ਕਾਵਿ ਹੈ ਤਾਂ ਇਸ ਤੇ ਪੀ.ਐਚ.ਡੀ. ਕਰਨੀ ਚਾਹੀਦੀ ਹੈ। ਡਾ. ਹਮਰਾਹੀ ਨੇ, ਡਾ. ਕੇ.ਸੀ. ਗੁਪਤਾ ਨੂੰ ਮੇਰਾ ਗਾਈਡ ਬਣਾ ਕੇ, ਪੰਜਾਬ ਯੂਨੀਵਰਸਿਟੀ ਵਿੱਚ ਰਜਿਸਟਰਡ ਕਰਵਾ ਦਿੱਤਾ। ਮੈਂ ਗ੍ਰੰਥ ਦੀ ਨਕਲ ਕਰਨੀ ਆਰੰਭ ਕਰ ਦਿੱਤੀ। ਇਧਰ ਪੰਜਾਬ ਯੂਨੀਵਰਸਿਟੀ ਦਾ ਨਿਯਮ ਸੀ ਕਿ ਜਿਸ ਨੇ ਕਿਸੇ ਹੋਰ ਯੂਨੀਵਰਸਿਟੀ ਤੋਂ ਐਮ.ਏ. ਕੀਤੀ ਹੈ, ਉਸ ਨੂੰ ਯੂਨੀਵਰਸਿਟੀ ਵਿੱਚ ਦਾਖਲਾ ਲੈ ਕੇ, ਰੈਗੂਲਰ ਰਹਿ ਕੇ ਪੀ.ਐਚ.ਡੀ. ਕਰਨੀ ਪਏਗੀ।[3] ਮੈਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਐਮ.ਏ. ਕੀਤੀ ਸੀ। ਦੂਸਰਾ ਮੈਂ ਤਾਂ ਸਰਕਾਰੀ ਸਕੂਲ ਅਧਿਆਪਕ ਸਾਂ। ਮੇਰੇ ਲਈ ਨੌਕਰੀ ਛੱਡਣੀ ਮੁਸ਼ਕਿਲ ਸੀ, ਜਿਸ ਲਈ ਮੈਨੂੰ ਪੰਜਾਬ ਯੂਨੀਵਰਸਿਟੀ ਛੱਡ ਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਜਾਣਾ ਪਿਆ। ਇਸ ਸਮੇਂ ਮੇਰੀ ਕੀਤੀ, ਦੋ ਸਾਲ ਦੀ ਮਿਹਨਤ ਬੇਕਾਰ ਹੋ ਗਈ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਮੈਂ ਡਾ. ਪਿਆਰ ਸਿੰਘ ਦਾ ਸ਼ਿਸ਼ ਬਣਿਆ। ਡਾ. ਪਿਆਰ ਸਿੰਘ ਆਪਣੇ ਹਰ ਸ਼ਿਸ਼ ਨੂੰ ਸੂਈ ਦੇ ਨੱਕੇ ਵਿੱਚ ਦੀ ਕੱਢ ਕੇ ਹੀ, ਸ਼ਿਸ਼ ਬਣਾਉਣਾ ਪਰਵਾਨ ਕਰਦੇ ਸਨ।[4] ਉਨ੍ਹਾਂ ਨੇ ਰਜਿਸਟ੍ਰੇਸ਼ਨ ਤੋਂ ਪਹਿਲਾਂ ਹੀ 2 ਸਾਲ ਵਿੱਚ ਐਨਾ ਕੰਮ ਕਰਵਾਇਆ ਕਿ ਇਕ ਥੀਸਿਸ ਲਿਖਿਆ ਜਾ ਸਕਦਾ ਸੀ। ਜਦ ਬੋਰਡ ਦੇ ਸਾਹਮਣੇ ਮੇਰੇ ਵਿਸ਼ੇ ਦੀ ਚੋਣ ਹੋਈ ਤਾਂ ਪ੍ਰੋ. ਪ੍ਰੀਤਮ ਸਿੰਘ ਨੇ ਕਿਹਾ ਕਿ ਇਹ ਗ੍ਰੰਥ ਤਾਂ ਬਹੁਤ ਵੱਡਾ ਹੈ ਤੂੰ ਇਕ ਹਿੱਸੇ ਉੱਤੇ ਪੀ.ਐਚ.ਡੀ. ਕਰ। ਸਿੱਟੇ ਵਜੋਂ ਮੈਨੂੰ "ਪਰਚੀਆਂ ਭਗਤਾਂ ਦੀਆਂ" ਉੱਪਰ ਪੀ.ਐਚ.ਡੀ. ਕਰਨ ਲਈ ਵਿਸ਼ਾ ਦਿੱਤਾ ਗਿਆ, ਜਿਸ ਉੱਪਰ ਮੈਨੂੰ 1981 ਵਿੱਚ ਪੀ ਐਚ.ਡੀ. ਦੀ ਡਿਗਰੀ ਪ੍ਰਾਪਤ ਹੋ ਗਈ। ਇਉਂ 7-8 ਸਾਲ ਲਾ ਕੇ ਭਾਈ ਦਰਬਾਰੀ ਦਾਸ ਨੂੰ ਪੰਜਾਬੀ ਸਾਹਿਤ ਵਿੱਚ ਲਿਆ ਖੜ੍ਹਾ ਕੀਤਾ।

ਡਾ. ਪਿਆਰ ਸਿੰਘ ਚਾਹੁੰਦੇ ਸਨ ਕਿ ਮੈਂ ਕੋਈ ਅਜਿਹਾ ਮਹੱਤਵਪੂਰਨ ਕਾਰਜ ਕਰਾਂ ਜੋ ਮੇਰੀ ਦੇਣ ਸਾਬਤ ਹੋ ਸਕੇ। ਉਨ੍ਹਾਂ ਨੇ ਡਾ. ਬਲਕਾਰ ਸਿੰਘ ਨਾਲ ਗੱਲਬਾਤ ਕਰਕੇ ਮੈਨੂੰ "ਪਰਚੀਆਂ ਭਗਤਾਂ ਦੀਆਂ" ਦਾ, ਮੂਲ ਸੰਪਾਦ ਕਰਨ ਦਾ ਕਾਰਜ ਦੁਆ ਦਿੱਤਾ। ਇਸ ਸੰਪਾਦਨਾ ਵਿੱਚ ਮੈਂ ਬਹੁਤ ਮਿਹਨਤ ਕਰਕੇ, ਸਾਰਾ ਖਰੜਾ ਹੱਥ ਨਾਲ ਲਿਖ ਕੇ, ਲਗਪਗ ਢਾਈ-ਤਿੰਨ ਸਾਲ ਲਾ ਕੇ, ਇਸਨੂੰ ਸੰਪੂਰਨ ਕਰਕੇ, ਯੂਨੀਵਰਸਿਟੀ ਦੇ ਪੇਸ਼ ਕਰ ਦਿੱਤਾ, ਜੋ ਡਾ. ਬਲਕਾਰ ਸਿੰਘ ਜੀ ਦੀ ਹਿੰਮਤ ਨਾਲ ਸਨ 1991 ਈ. ਵਿੱਚ ਪ੍ਰਕਾਸ਼ਿਤ ਹੋ ਗਿਆ।

---

1. ਇਸ ਗ੍ਰੰਥ ਦੇ ਸੰਪਾਦਨ ਦਾ ਕਾਰਜ ਮੈਨੂੰ 18-02-87 ਨੂੰ ਸੌਂਪਿਆ ਗਿਆ ਸੀ। ਪਹਿਲਾ ਭਾਗ 21 ਜੂਨ 1990 (ਸਾਢੇ ਤਿੰਨ ਸਾਲ ਲਾ ਕੇ) ਪੂਰਾ ਕੀਤਾ, ਢਾਈ ਤਿੰਨ ਸਾਲ ਪਰਚੀਆਂ ਦੇ ਸੰਪਾਦਨ ਤੋਂ ਬਾਅਦ ਡੇਢ ਸਾਲ ਛੰਦ ਕਾਵਿ ਉੱਪਰ ਲੱਗਾ। ਉਪਰੰਤ ਪੁਨਰ ਸੰਪਾਦਨ ਉੱਪਰ 2007 ਤੋਂ 2011-12 ਅਰਥਾਤ ਤਿੰਨ-ਚਾਰ ਸਾਲ ਖਰਚ ਹੋਏ।
2. ਡਾ. ਆਤਮ ਹਮਰਾਹੀ ਨੇ ਮੇਰਾ ਕਾਵਿ ਚਿਤ੍ਰ ਲਿਖਦਿਆਂ ਮੰਨਿਆ ਹੈ ਕਿ "ਉਹ ਮੇਰੀਆਂ ਖੋਜਾਂ ਤੇ ਡਾਕਟਰੇਟ ਵਿੱਚ ਸੁਆਸ ਸੁਆਸ ਸਹਾਇਕ" ਹੈ। ਉਹ ਖ਼ੁਦ ਕਿਸੇ ਲੇਖਕ ਨਾਲ ਮੇਰੀ ਜਾਣ ਪਛਾਣ ਕਰਵਾਉਂਦਿਆਂ ਕਿਹਾ ਕਰਦਾ ਸੀ ਕਿ ਪਹਿਲਾਂ ਸੇਕ ਨੇ ਮੈਨੂੰ ਪੀ.ਐਚ.ਡੀ. ਕਰਵਾਈ ਹੈ, ਫਿਰ ਮੈਂ ਇਸ ਨੂੰ ਕਰਵਾਈ ਹੈ।
3. ਡਾ. ਕੇ.ਸੀ. ਗੁਪਤਾ, ਨੇ ਇਸੇ ਦੁੱਖ ਤੋਂ, ਜ਼ੋਰ ਲਾ ਕੇ ਯੂਨੀਵਰਸਿਟੀ ਦੇ ਇਸ ਕਾਨੂੰਨ ਨੂੰ ਖਤਮ ਕਰਵਾ ਦਿੱਤਾ।
4. ਡਾ. ਪਿਆਰ ਸਿੰਘ ਨੇ ਮੇਰੇ ਕੋਲੋਂ ਪਹਿਲਾ ਚੈਪਟਰ 9 ਵਾਰੀ ਲਿਖਵਾਇਆ ਅਤੇ ਦੂਜਾ ਚੈਪਟਰ 4 ਵਾਰੀ, ਜਿਸ ਦੀਆਂ ਲਿਖਤਾਂ ਅੱਜ ਵੀ ਮੇਰੇ ਕੋਲ ਮੌਜੂਦ ਹਨ।

ਮੇਰੇ ਏਸ ਕੰਮ ਅਤੇ ਮਿਹਨਤ ਨੂੰ ਵੇਖ ਕੇ ਡਾ. ਰਤਨ ਸਿੰਘ ਜੱਗੀ ਜੀ ਨੇ, ਜੋ ਪੰਜਾਬੀ ਸਾਹਿਤ ਅਧਿਐਨ ਵਿਭਾਗ ਦੇ ਮੁਖੀ ਸਨ, ਮੈਨੂੰ ਸਾਰਾ ਗ੍ਰੰਥ ਸੰਪਾਦ ਕਰਨ ਦਾ ਕਾਰਜ ਸੌਂਪ ਦਿੱਤਾ। ਗ੍ਰੰਥ ਦਾ ਆਕਾਰ ਏਡਾ ਵੱਡਾ ਸੀ ਕਿ ਛੇਤੀ ਨਕਲ ਨਹੀਂ ਹੋ ਸਕਦਾ ਸੀ। ਉਸ ਸਮੇਂ ਫੋਟੋ ਸਟੇਟ ਜਾਂ ਫੋਟੋਗ੍ਰਾਫੀ ਦੀ ਕੋਈ ਟੈਕਨੀਕ ਵੀ ਨਹੀਂ ਸੀ। ਉਂਜ ਹਰ ਰੋਜ਼ ਵੈਰੋ ਕੇ ਜਾਣਾ ਵੀ ਕਠਿਨ ਸੀ। ਏਥੇ ਮੱਸਿਆ ਲੱਗਿਆ ਕਰਦੀ ਸੀ। ਮੈਂ ਮੱਸਿਆ ਨੂੰ ਕਥਾ ਕਰਨੀ ਆਰੰਭ ਕੀਤੀ ਤੇ ਇਸ ਸਮੇਂ ਜਿੰਨਾ ਹੋ ਸਕਣਾ, ਗ੍ਰੰਥ ਦੀ ਨਕਲ ਕਰਨੀ।[1] ਇਸ ਦੌਰਾਨ ਮੇਰੇ ਇੱਕ ਹੋਰ ਮਿੱਤਰ ਪ੍ਰੋ. ਜਸਵੰਤ ਸਿੰਘ ਸਪਰਾ ਨੇ, ਡਾ. ਆਤਮ ਹਮਰਾਹੀ ਦੀ ਪ੍ਰੇਰਣਾ ਨਾਲ, ਭਾਈ ਦਰਬਾਰੀ ਦਾਸ ਦੇ ਕਾਵਿ ਉਪਰ ਪੀ.ਐਚ.ਡੀ. ਕਰਨ ਦਾ ਮਨ ਬਣਾਇਆ। ਇਸ ਲਈ ਉਸਨੇ ਵੀ ਗ੍ਰੰਥ ਦੀ ਨਕਲ ਕਰਨੀ ਸ਼ੁਰੂ ਕਰ ਦਿੱਤੀ। ਜਿੰਨੀ ਕੁ ਮੈਂ ਨਕਲ ਕੀਤੀ ਸੀ, ਉਸ ਤੋਂ ਅੱਗੋਂ ਸਾਰੇ ਗ੍ਰੰਥ ਦੀ, ਜੋ ਨਕਲ ਸਪਰਾ ਜੀ ਨੇ ਕੀਤੀ, ਉਹ ਮੇਰੇ ਕੰਮ ਵੀ ਆਈ। ਇਸ ਲਿਖਤ ਨੂੰ ਮੇਰੇ ਇਕ ਅਜ਼ੀਜ਼ ਸ਼ਿਸ਼ ਮੰਗਲ ਸਿੰਘ ਭੱਟੀ ਨੇ ਦਿਨ ਰਾਤ ਇਕ ਕਰਕੇ ਟਾਈਪ ਕੀਤਾ। ਜਿਸ ਤੇ ਮੈਂ ਫੁੱਟ ਨੋਟ ਲਿਖ ਕੇ, ਭਾਈ ਦਰਬਾਰੀ ਦਾਸ ਦੇ ਗ੍ਰੰਥ ਦੇ ਪਹਿਲੇ ਭਾਗ ਅਥਵਾ ਰਾਗ ਰਚਨਾ ਨੂੰ ਮੁਕੰਮਲ ਕਰਕੇ 1107 ਪੰਨੇ (71 ਭੂਮਿਕਾ + 996 ਮੂਲ ਪਾਠ + 40 ਅੰਤਿਕਾ) ਦਾ ਖਰੜਾ 21 ਜੂਨ 1990 ਨੂੰ ਯੂਨੀਵਰਸਿਟੀ ਦੇ ਸਪੁਰਦ ਕਰ ਦਿੱਤਾ। ਇਸ ਸਮੇਂ ਡਾ. ਰਤਨ ਸਿੰਘ ਜੱਗੀ ਜੀ ਰੀਟਾਇਡ ਹੋ ਗਏ ਸਨ ਤੇ ਡਾ. ਅਬਨਾਸ਼ ਕੌਰ ਮੁਖੀ ਸਨ। ਡਾ. ਅਬਨਾਸ਼ ਕੌਰ ਜੀ ਨੇ ਵਿਸ਼ੇਸ਼ਗ ਦੀ ਰਾਇ ਲਈ ਖਰੜਾ ਭੇਜਿਆ ਤਾਂ ਡਾ. ਪਿਆਰ ਸਿੰਘ ਪਾਸੋਂ ਛਾਪਣ ਦੀ ਮਨਜ਼ੂਰੀ ਆ ਗਈ। ਇਸ ਦੌਰਾਨ ਡਾ. ਅਬਨਾਸ਼ ਕੌਰ ਦੀ ਥਾਂ ਡਾ. ਅਜਮੇਰ ਸਿੰਘ ਆ ਗਏ। ਪਤਾ ਨਹੀਂ ਡਾ. ਅਜਮੇਰ ਸਿੰਘ ਨੂੰ ਭਾਈ ਦਰਬਾਰੀ ਦਾਸ ਨਾਲ ਰੰਜਸ਼ ਸੀ ਜਾਂ ਡਾ. ਆਤਮ ਹਮਰਾਹੀ ਨਾਲ ਸੀ, ਜਿਸ ਦਾ ਸ਼ਿਕਾਰ ਮੈਨੂੰ ਹੋਣਾ ਪਿਆ। ਉਸ ਨੇ ਨਿਸਚਾ ਹੀ ਕਰ ਲਿਆ ਕਿ ਇਹ ਖਰੜਾ ਛਪਣ ਨਹੀਂ ਦੇਣਾ। ਮੈਨੂੰ ਬੁਲਾ ਕੇ ਕਿਹਾ, "ਇਹ ਸਮਾਂ ਅਤਿਵਾਦ ਦਾ ਹੈ, ਭਾਈ ਦਰਬਾਰੀ ਦਾਸ ਮੀਣਿਆਂ ਵਿੱਚੋਂ ਹੈ, ਜੇ ਹੁਣ ਇਸ ਨੂੰ ਛਾਪਿਆ ਗਿਆ ਤਾਂ ਹੋ ਸਕਦਾ ਹੈ ਕੋਈ ਸਿਰ ਫਿਰਿਆ ਆਪਣੇ ਹੀ ਗੋਲੀ ਨ ਮਾਰ ਦੇਵੇ, ਚੰਗੀ ਗੱਲ ਹੈ ਕਿ ਇਸ ਨੂੰ, ਇਸ ਲਹਿਰ ਦੇ ਠੰਡੀ ਹੋਣ ਤੇ ਛਾਪਿਆ ਜਾਵੇ।" ਮੈਂ ਸਹਿਮਤ ਹੋ ਗਿਆ। ਇਸ ਦੌਰਾਨ ਡਾ. ਅਜਮੇਰ ਸਿੰਘ ਨੇ ਦੂਸਰੇ ਵਿਸ਼ੇਸ਼ਗ ਪ੍ਰਿੰਸੀਪਲ ਸਤਿਬੀਰ ਸਿੰਘ ਤੋਂ ਇਕ ਸਤਰ ਵਿੱਚ ਲਿਖਵਾ ਲਿਆ ਕਿ ਇਹ ਗ੍ਰੰਥ ਨਹੀਂ ਛਪਣਾ ਚਾਹੀਦਾ। ਬੱਸ ਉਸੇ ਸਮੇਂ ਹੀ ਅਜਮੇਰ ਸਿੰਘ ਨੇ ਵੀ.ਸੀ. ਸਾਹਿਬ ਤੋਂ ਆਗਿਆ ਲੈ ਲਈ ਕਿ ਇਹ ਗ੍ਰੰਥ ਨਹੀਂ ਛਪ ਸਕਦਾ। ਇਹ ਗੱਲ 1991 ਦੀ ਹੈ ਜਦੋਂ ਕਿ ਇਹੋ ਯੂਨੀਵਰਸਿਟੀ ਮੇਰੀ ਪੁਸਤਕ *"ਪਰਚੀਆਂ ਭਗਤਾਂ ਦੀਆਂ"* ਛਾਪ ਰਹੀ ਸੀ।

ਬਾਅਦ ਵਿੱਚ ਮੈਂ ਮਿਲਦਾ ਰਿਹਾ। ਡਾ. ਅਜਮੇਰ ਸਿੰਘ ਇਹੋ ਭਰੋਸਾ ਦਿੰਦੇ ਰਹੇ ਕਿ ਸਮਾਂ ਆ ਲੈਣ ਦਿਉ, ਮੈਂ ਪ੍ਰਕਾਸ਼ਿਤ ਕਰਵਾਉਣ ਦੀ ਪੂਰੀ ਕੋਸ਼ਿਸ਼ ਕਰਾਂਗਾ। ਜਦ ਪੰਜ ਸਾਲ ਮੈਂ ਵੇਖਿਆ ਕਿ ਇਨ੍ਹਾਂ ਨੇ ਨਹੀਂ ਛਾਪਣਾ ਤਾਂ ਮੈਂ ਕਿਹਾ "ਮੈਨੂੰ ਖਰੜਾ ਹੀ ਵਾਪਸ ਦੇ ਦਿਉ" ਪਰ ਹਰ ਵਾਰ ਇਹੋ ਉੱਤਰ ਮਿਲਦਾ ਕਿ ਖਰੜਾ ਤਾਂ ਵਿਭਾਗ ਪਾਸ ਨਹੀਂ ਹੈ। ਜਿੰਨੇ ਵੀ ਵਿਭਾਗ ਦੇ ਮੁਖੀ ਆਏ ਸਭ ਕੋਲੋਂ ਮੈਂ ਖਰੜੇ ਦੀ ਮੰਗ ਕੀਤੀ ਪਰੰਤੂ ਕਿਸੇ ਕੋਲੋਂ ਵੀ ਇਹ ਖਰੜਾ ਪ੍ਰਾਪਤ ਨਾ ਹੋ ਸਕਿਆ। ਅੰਤ ਡਾ. ਗੁਰਨੈਬ ਸਿੰਘ ਮੁਖੀ ਬਣੇ। ਮੈਂ ਫਿਰ ਖਰੜੇ ਦੀ ਬੇਨਤੀ ਕੀਤੀ। ਇਸ ਵਾਰ ਮੇਰਾ ਮਨ ਬਣ ਗਿਆ ਸੀ ਕਿ ਯੂਨੀਵਰਸਿਟੀ ਤੇ ਕੇਸ ਕਰ ਦਿੱਤਾ ਜਾਵੇ। ਡਾ. ਗੁਰਨੈਬ ਸਿੰਘ ਹੋਰਾਂ ਨੇ ਮੈਨੂੰ ਭਰੋਸਾ ਦਿਵਾਇਆ ਕਿ ਮੈਂ ਕੋਸ਼ਿਸ਼ ਕਰਾਂਗਾ ਕਿ ਤੀਸਰੇ ਵਿਸ਼ੇਸ਼ਗ ਰਾਹੀਂ "ਹਾਂ" ਕਰਵਾ ਕੇ, ਇਸ ਗ੍ਰੰਥ ਨੂੰ ਪ੍ਰਕਾਸ਼ਿਤ ਕਰਵਾਇਆ ਜਾਵੇ। ਗ੍ਰੰਥ ਦੀ ਪ੍ਰਕਾਸ਼ਨਾ ਹੁੰਦੀ ਵੇਖ ਕੇ ਮੈਂ ਫਿਰ ਚੁੱਪ ਕਰ ਰਿਹਾ, ਪਰੰਤੂ ਇਹ ਫੈਸਲਾ ਇਨ੍ਹਾਂ ਸਤਰਾਂ ਦੇ ਲਿਖਣ ਸਮੇਂ ਤੱਕ ਨਹੀਂ ਹੋ ਸਕਿਆ ਸੀ। ਇੰਜ ਮੈਨੂੰ ਯੂਨੀਵਰਸਿਟੀ ਨੇ 1991 ਤੋਂ 2012 ਤੱਕ ਇੱਕੀ ਸਾਲ ਖੱਜਲ ਖਰਾਬ ਕੀਤਾ ਹੈ।

ਏਸ ਦੌਰਾਨ ਮੇਰੀ ਕਵਿਤਾ ਦੀ ਪੁਸਤਕ *"ਮਕਰੰਦੀ ਮਹਿਕ"* ਛਪੀ। ਜਿਸ ਦੀ ਇਕ ਕਾਪੀ ਮੈਂ ਪ੍ਰੋ. ਪ੍ਰੀਤਮ ਸਿੰਘ ਜੀ ਨੂੰ ਭੇਜੀ ਕਿਉਂ ਕਿ ਮੈਂ ਇਨ੍ਹਾਂ ਦੀ ਦਿਲੋਂ ਬਹੁਤ ਕਦਰ ਕਰਦਾ ਸਾਂ। ਇਸ ਸਮੇਂ ਪ੍ਰੋ. ਪ੍ਰੀਤਮ ਸਿੰਘ ਜੀ ਨਾਲ ਡਾ. ਜੋਗਿੰਦਰ ਸਿੰਘ ਜੀ ਆਹਲੂਵਾਲੀਆ ਜੁੜੇ ਹੋਏ ਸਨ। ਪ੍ਰੋ. ਪ੍ਰੀਤਮ ਸਿੰਘ ਜੀ ਨੇ ਡਾ. ਜੋਗਿੰਦਰ ਸਿੰਘ ਜੀ ਨੂੰ ਸੁਝਾਅ ਦਿੱਤਾ ਕਿ ਜੇ ਤੁਸੀਂ ਵਿਲੱਖਣ ਕਾਰਜ ਕਰਨਾ ਹੈ ਤਾਂ ਮੀਣਿਆਂ ਦੇ ਸਾਰੇ ਸਾਹਿਤ ਨੂੰ ਪ੍ਰਕਾਸ਼ਿਤ ਕਰ ਦਿਓ, ਇਹ ਪੰਜਾਬੀ ਸਾਹਿਤ ਨੂੰ ਇਕ ਵੱਡੀ ਦੇਣ ਹੋਵੇਗੀ। ਪ੍ਰੋ. ਪ੍ਰੀਤਮ ਸਿੰਘ ਇਹ ਜਾਣਦੇ ਸਨ ਕਿ ਇਹ ਮੇਰੇ ਅੰਤਲੇ ਦਿਨ ਹਨ ਅਤੇ ਕਾਰਜ ਬਹੁਤ ਵੱਡਾ ਹੈ, ਹੋ ਸਕਦੇ ਇਸ ਦੇ ਸੰਪੂਰਣ

1. ਇਸ ਸਮੇਂ ਮੇਰੇ ਨਿੱਜੀ ਮਿੱਤਰਾਂ ਗੇਜੂ ਸਿੰਘ ਮਲੋਟ, ਜੋਗਿੰਦਰ ਸਿੰਘ ਅਮਨ, ਬਹਾਦਰ ਸਿੰਘ ਮੋਗਾ ਅਤੇ ਰਣਜੀਤ ਸਿੰਘ ਚੁਗਾਵਾਂ ਨੇ, ਗ੍ਰੰਥ ਨਕਲ ਕਰਵਾਉਣ ਵਿੱਚ ਮੇਰੀ ਸਹਾਇਤਾ ਕੀਤੀ।

ਹੋਣ ਤੱਕ ਮੈਂ ਨਾ ਰਹਾਂ, ਫਿਰ ਵੀ ਸਿਦਕ ਅਤੇ ਸਿਰੜ ਨਾਲ ਇਸ ਕਾਰਜ ਦੀ ਵਿਉਂਤ ਬੰਦੀ ਕਰਕੇ, ਡਾ. ਜੋਗਿੰਦਰ ਸਿੰਘ ਆਹਲੂਵਾਲੀਆਂ ਨੂੰ ਸੌਂਪ ਦਿੱਤਾ। ਇਸ ਕਾਰਜ ਵਿੱਚ ਉਨ੍ਹਾਂ ਨੇ ਦਸ ਪੁਸਤਕਾਂ ਪ੍ਰਕਾਸ਼ਿਤ ਕਰਨ ਦੀ ਯੋਜਨਾ ਬਣਾਈ ਜਿਵੇਂ ਸੋਢੀ ਪਿਰਥੀ ਚੰਦ ਦੀ ਰਚਨਾ, ਹਰਿ ਜੀ ਦਾ ਸੁਖਮਨੀ ਸਹੰਸਰ ਨਾਮ, ਕੇਸ਼ੋ ਦਾਸ, ਕੁਸ਼ਲ ਦਾਸ ਦਾ ਗ੍ਰੰਥ, ਹਰੀਏ ਬਾਲੇ ਦਾ ਗ੍ਰੰਥ ਤੇ ਇਸੇ ਸੰਦਰਭ ਵਿੱਚ ਸੀ, ਭਾਈ ਦਰਬਾਰੀ ਦਾਸ ਦਾ ਗ੍ਰੰਥ।

ਜਿਉਂ ਹੀ ਮੇਰੀ ਪੁਸਤਕ *ਮਕਰੰਦੀ ਮਹਿਕ* ਇਨ੍ਹਾਂ ਕੋਲ ਪੁੱਜੀ ਤਾਂ ਉਸ ਉਪਰ ਛਪੇ ਮੇਰੇ ਸੈੱਲ ਫੋਨ ਤੇ ਤੁਰੰਤ ਫੋਨ ਕਰਕੇ ਮੈਨੂੰ ਭਾਈ ਦਰਬਾਰੀ ਦਾਸ ਦਾ ਗ੍ਰੰਥ ਸੰਪਾਦ ਕਰਨ ਦਾ ਆਦੇਸ਼ ਦੇ ਦਿੱਤਾ। ਮੈਂ ਨਾਂਹ ਵੀ ਕਿਵੇਂ ਕਰਦਾ। ਫੋਨ ਤੇ ਪ੍ਰਵਾਨਗੀ ਦੇ ਦਿੱਤੀ ਅਤੇ ਅਗਲੇ ਕੁਝ ਦਿਨਾਂ ਵਿੱਚ ਮਿਲਨ ਦਾ ਵਾਅਦਾ ਭੀ ਕਰ ਲਿਆ। ਪ੍ਰੋ. ਸਾਹਿਬ ਅਤੇ ਡਾ. ਆਹਲੂਵਾਲੀਆ ਜੀ ਨੂੰ ਮਿਲਿਆ। ਮੈਂ ਬੇਨਤੀ ਕੀਤੀ ਜੀ, ਇਸ ਗ੍ਰੰਥ ਦੀ ਨਕਲ ਕਰਨ ਤੇ ਬਹੁਤ ਸਮਾਂ ਲੱਗੇਗਾ। ਇਸ ਸਮੇਂ ਤੱਕ ਡਾ. ਆਹਲੂਵਾਲੀਆ ਹੋਰੀਂ ਇਸ ਗ੍ਰੰਥ ਨੂੰ ਕੰਪਿਊਟਰ ਤੇ ਟਾਈਪ ਕਰਵਾ ਚੁੱਕੇ ਸਨ। ਉਨ੍ਹਾਂ ਨੇ ਟਾਈਪ ਕੀਤਾ ਗ੍ਰੰਥ ਮੇਰੇ ਸਾਹਮਣੇ ਲਿਆ ਧਰਿਆ ਤੇ ਕਹਿਣ ਲੱਗੇ, "ਲਉ, ਇਹ ਸਮਾਂ ਅਸੀਂ ਬਚਾ ਦਿੰਦੇ ਹਾਂ।" ਬੱਸ ਫੇਰ ਕੀ ਸੀ? ਹੁਣ ਮੇਰਾ ਕਾਰਜ ਸੰਪਾਦ ਕਰਨਾ ਰਹਿ ਗਿਆ ਸੀ। ਸੋ ਅਸ਼ੀਰਵਾਦ ਅਤੇ ਇਹ ਗ੍ਰੰਥ ਲੈ ਕੇ ਮੈਂ ਵਿਦਾ ਹੋਇਆ। ਇਹ ਗੱਲ ਅਕਤੂਬਰ, ਨਵੰਬਰ 2007 ਦੀ ਹੈ।

2007 ਤੋਂ ਨਿਰੰਤਰ , ਇਸ ਗ੍ਰੰਥ ਉੱਪਰ ਕੰਮ ਹੁੰਦਾ ਰਿਹਾ, ਸਾਰੇ ਗ੍ਰੰਥ ਦੇ ਨਵੇਂ ਸਿਰਿਓਂ ਫੁੱਟ ਨੋਟ ਲਿਖੇ, ਨਵੇਂ ਸਿਰਿਉਂ ਭੂਮਿਕਾ ਲਿਖੀ। ਦੋ ਅੰਤਿਕਾਵਾਂ ਨੂੰ ਸਿਰਜਿਆ। ਸਾਰੇ ਗ੍ਰੰਥ ਦੇ ਦੋ ਭਾਗ ਨਿਸਚਿਤ ਕਰਕੇ, ਪਹਿਲੇ ਭਾਗ ਵਿੱਚ ਭਾਈ ਦਰਬਾਰੀ ਦਾਸ ਦੀ ਰਾਗ-ਰਚਨਾ ਨੂੰ ਸੰਪਾਦ ਕੀਤਾ, ਜੋ ਗ੍ਰੰਥ ਦੇ ਅੱਧ ਤੋਂ ਵੱਧ ਅਰਥਾਤ 530 ਪੱਤਰਿਆਂ ਤੱਕ ਅਤੇ ਦੂਜੇ ਭਾਗ ਵਿੱਚ ਪਰਚੀਆਂ ਭਗਤਾਂ ਦੀਆਂ ਅਤੇ ਛੰਦ ਕਾਵਿ ਨੂੰ ਪ੍ਰਕਾਸ਼ਿਤ ਕਰਨਾ, ਨਿਸਚਿਤ ਕੀਤਾ ਜਿਸਦੇ ਅੱਧ ਤੋਂ ਕੁਝ ਘੱਟ ਅਰਥਾਤ 389 ਪੱਤਰੇ ਬਣਦੇ ਹਨ। ਜਦੋਂ ਇਸ ਗ੍ਰੰਥ ਨੂੰ ਟਾਈਪ ਕੀਤਾ ਗਿਆ ਤਾਂ ਇਹ 1931 ਪੰਨਿਆਂ ਉੱਤੇ ਫੈਲਿਆ ਨਜ਼ਰ ਆਇਆ, ਜਿਸਦੇ ਪਹਿਲੇ ਭਾਗ ਵਿੱਚ 1065 ਪੰਨੇ ਹਨ, ਜੋ ਹੁਣ ਪੁਸਤਕ ਦੇ 744 ਪੰਨਿਆਂ ਤੇ ਪ੍ਰਕਾਸ਼ਿਤ ਹੋਇਆ ਹੈ।

ਗ੍ਰੰਥ ਸੰਪਾਦਨ ਵਿੱਚ ਆਮ ਪ੍ਰਵਾਨਿਤ ਵਿਗਿਆਨਿਕ ਤਕਨੀਕ ਹੀ ਅਪਣਾਈ ਗਈ ਹੈ। ਇਸ ਪੁਸਤਕ ਦੇ ਤਿੰਨ ਭਾਗ ਕੀਤੇ ਗਏ ਹਨ:

1. ਆਦਿਕਾ (ਸੰਪ੍ਰਦਾਇ, ਜੀਵਨ ਭਾਈ ਦਰਬਾਰੀ ਦਾਸ ਤੇ ਕਾਵਿ ਕਲਾ)
2. ਮਧਿਕਾ (ਮੂਲ ਰਚਨਾ, ਫੁੱਟ ਨੋਟਾਂ ਸਮੇਤ)
3. ਅੰਤਿਕਾ (ਦੋ ਅੰਤਿਕਾਵਾਂ)

ਆਦਿਕਾ, ਪੁਸਤਕ ਦੇ ਪਹਿਲੇ ਭਾਗ , ਅਰਥਾਤ "ਰਾਗ ਰਚਨਾ"ਦੇ ਆਰੰਭ ਵਿੱਚ ਦਿੱਤੀ ਗਈ ਹੈ। ਇਸ ਵਿੱਚ ਸਾਰੀ ਸੰਪ੍ਰਦਾਇ ਭਾਵ ਪਿਰਥੀ ਚੰਦ ਤੋਂ ਲੈ ਕੇ ਭਾਈ ਦਰਬਾਰੀ ਦਾਸ ਤੱਕ, ਬੰਸਾਵਲੀ ਦਿੱਤੀ ਹੈ। ਜਿਸ ਵਿੱਚ ਪ੍ਰਚਲਿਤ ਕਈ ਸ਼ੰਕਿਆਂ ਦਾ ਸਮਾਧਾਨ ਵੀ ਕੀਤਾ ਗਿਆ ਹੈ। ਇਸ ਤੋਂ ਅੱਗੇ ਭਾਈ ਦਰਬਾਰੀ ਦਾਸ ਦਾ ਜੀਵਨ ਵਿਅਕਤ ਕੀਤਾ ਹੈ। ਮੇਰੀ ਕੋਸ਼ਿਸ਼ ਰਹੀ ਹੈ ਕਿ ਮੈਂ ਸੁਣੀ ਸੁਣਾਈ ਗੱਲ ਤੇ ਅਧਾਰਿਤ ਨਾ ਰਹਾਂ, ਸਗੋਂ ਡਾ. ਪਿਆਰ ਸਿੰਘ ਜੀ ਦੀ ਸਿੱਖਿਆ ਅਨੁਸਾਰ, ਪੂਰਨ ਖੋਜ ਕਰਕੇ ਅਤੇ ਅਸਲੀ ਸ੍ਰੋਤ ਤੱਕ ਪੁੱਜ ਕੇ, ਤੱਥਾਂ ਦੇ ਅਧਾਰ ਤੇ ਹੀ, ਕੋਈ ਫੈਸਲਾ ਦਿਆਂ। ਇਸ ਸੰਬੰਧ ਵਿੱਚ, ਮੈਂ ਵੈਰੋ ਕੇ, ਰਾਜੇ ਆਣਾ ਅਤੇ ਆਸੇ ਪਾਸੇ ਦੇ ਪਿੰਡਾਂ ਦੇ ਪੁਰਾਣੇ ਰਿਕਾਰਡ ਦੀ, ਪੂਰੀ ਛਾਣਬੀਣ ਕੀਤੀ। ਪਹਿਲਾਂ ਤਾਂ ਸਰਕਾਰੀ ਕਰਮਚਾਰੀ ਆਗਿਆ ਹੀ ਨਹੀਂ ਦਿੰਦੇ ਸਨ ਤੇ ਸੈਂਕੜੇ ਸੁਆਲ ਕਰਦੇ ਸਨ। ਅੰਤ ਮੈਂ ਡਾ. ਪਿਆਰ ਸਿੰਘ ਕੋਲੋਂ ਡੀ.ਸੀ. ਫਿਰੋਜ਼ਪੁਰ ਦੇ ਨਾਮ, ਸਰਟੀਫਿਕੇਟ ਲਿਆ ਕੇ ਦਿੱਤਾ, ਤਾਂ ਜਾ ਕੇ ਆਗਿਆ ਮਿਲੀ। ਅਗਲੀ ਸਮੱਸਿਆ ਰਿਕਾਰਡ ਫਰੋਲਣ ਦੀ ਸੀ। ਸੁਭਾਗਵਸ ਮੇਰੇ ਪਿਤਾ ਸ. ਅਜੀਤ ਸਿੰਘ ਜੀ ਪਟਵਾਰੀ ਸਨ, ਜਿਨ੍ਹਾਂ ਨੂੰ ਪੁਰਾਣੇ ਅੰਕੜੇ ਪੜ੍ਹਨੇ ਆਉਂਦੇ ਸਨ ਕਿਉਂਕਿ ਉਨ੍ਹਾਂ ਦਾ 1939-40 ਈ. ਤੋਂ ਤਜ਼ਰਬਾ ਸੀ, ਜੋ ਹੁਣ ਰਿਟਾਇਰ ਸਨ। ਉਨ੍ਹਾਂ ਦੀ ਮਦਦ ਨਾਲ (ਰੋਡੇ, ਲੰਡੇ, ਸਮਾਲਸਰ, ਲਧਾਈ, ਵੈਰੋ ਕੇ, ਰਾਜੇਆਣਾ, ਮਾੜੀ ਮੁਸਤਫਾ ਆਦਿ) ਕਈ ਪਿੰਡਾਂ ਦਾ ਰਿਕਾਰਡ ਵੇਖਿਆ, ਪਰ ਜ਼ਮੀਨ ਜਾਇਦਾਦ ਦੇ ਅੰਕੜੇ ਕੇਵਲ ਵੈਰੋ ਕੇ ਅਤੇ ਰਾਜੇਆਣਾ ਪਿੰਡਾਂ ਦੀਆਂ ਜਮਾਬੰਦੀਆਂ ਵਿੱਚੋਂ ਹੀ ਮਿਲੇ।

ਇਸੇ ਤਰ੍ਹਾਂ ਭਾਈ ਦਰਬਾਰੀ ਦਾਸ ਦਾ ਜੀਵਨ, ਜਾਣਨ ਲਈ ਮੈਂ ਵੈਰੋ ਕੇ, ਸਿੰਘਾਂ ਵਾਲੇ ਅਤੇ ਹੋਰ ਗੁਆਂਢੀ ਪਿੰਡਾਂ ਦੇ ਹਰ ਸਰਕਰਦਾ ਇਨਸਾਨ ਨੂੰ ਮਿਲਿਆ, ਜਿਨ੍ਹਾਂ ਕੋਲੋਂ ਅਨੇਕ ਦੰਤ-ਕਥਾਵਾਂ ਤਾਂ ਮਿਲੀਆਂ ਪਰੰਤੂ ਜੀਵਨ ਸੰਬੰਧੀ ਕੋਈ ਠੋਸ ਜਾਣਕਾਰੀ ਨਹੀਂ ਮਿਲੀ। ਫਿਰ ਵੀ ਜੋ ਕੁਝ ਮਿਲਿਆ, ਉਹ ਯਥਾ ਸੰਭਵ ਦਰਜ ਕੀਤਾ ਗਿਆ ਹੈ।

ਭਾਈ ਦਰਬਾਰੀ ਦਾਸ ਦੀ ਕਾਵਿ ਕਲਾ ਨੂੰ ਵਿਸ਼ਾ ਪੱਖ ਤੇ ਰੂਪਕ ਪੱਖੋਂ ਲਗਪਗ ਹਰ ਦ੍ਰਿਸ਼ਟੀਕੋਣ ਤੋਂ ਜਾਣਿਆ ਅਤੇ ਨਾਪਿਆ ਤੋਲਿਆ ਗਿਆ ਹੈ। ਵਿਸ਼ੇ ਵਿੱਚ ਜਿਥੇ ਉਸਦੇ ਸਿਧਾਂਤ ਤੇ ਮੁਖ ਧਾਰਾ ਨੂੰ ਵਰਣਨ ਕੀਤਾ ਹੈ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਸੁਮੇਲਤਾ ਅਤੇ ਵੱਖਰਤਾ ਨੂੰ ਵੀ ਦਰਸਾਇਆ ਗਿਆ ਹੈ। ਇਉਂ ਉਸ ਦੀ ਵਿਚਾਰਧਾਰਾ ਨੂੰ ਉਭਾਰਣ ਦਾ ਯਤਨ ਕੀਤਾ ਗਿਆ ਹੈ। ਰੂਪਕ ਪੱਖ ਦੀ ਕਾਵਿ-ਕਲਾ ਨੂੰ ਰਾਗ/ਅਲੰਕਾਰ/ਛੰਦ ਵਿਧਾਨ/ਪ੍ਰਤੀਕ/ਭਾਸ਼ਾ ਅਤੇ ਸ਼ਬਦ ਜੜਤ ਦੇ ਸਿਰਲੇਖ ਹੇਠ ਵਿਉਂਤਣ ਦਾ ਉਪਰਾਲਾ ਕੀਤਾ ਹੈ। ਇਸ ਨਾਲ ਉਸਦੀ ਕਾਵਿ ਕਲਾ ਪੂਰੀ ਤਰ੍ਹਾਂ ਨਿਖਰ ਆਉਂਦੀ ਹੈ, ਜਿਸ ਕਰਕੇ ਅੰਤ ਵਿੱਚ ਇਹ ਸਿੱਟਾ ਨਿਕਲਦਾ ਹੈ ਕਿ "ਰੂਪਕ ਪੱਖ ਤੋਂ ਭਾਈ ਦਰਬਾਰੀ ਦਾਸ ਨੂੰ ਨਿਸਚੇ ਹੀ ਮਹਾਂਕਵੀ ਜਾਂ ਮਹਾਨ ਕਵੀ ਦਾ ਦਰਜਾ ਦਿੱਤਾ ਜਾ ਸਕਦਾ ਹੈ।

ਸੰਪਾਦਨ ਕਰਦੇ ਸਮੇਂ ਮੂਲ ਲਿਖਤ ਨੂੰ ਬਿਲਕੁਲ ਨਹੀਂ ਬਦਲਿਆ ਗਿਆ। ਭਾਈ ਦਰਬਾਰੀ ਦਾਸ ਦੀ ਲਿਖਤ ਇੰਨ ਬਿੰਨ ਮੂਲ ਰੂਪ ਵਿੱਚ ਰੱਖੀ ਗਈ ਹੈ। *ਪਰਚੀਆਂ ਭਗਤਾਂ ਦੀਆਂ* ਦੇ ਸੰਪਾਦਨ ਸਮੇਂ, ਮੈਂ ਸ਼ਬਦਾਂ ਦੀ ਇਕਸਾਰਤਾ ਲਿਆਉਣ ਲਈ ਕੁਝ ਤਬਦੀਲੀਆਂ ਕੀਤੀਆਂ ਸਨ, ਪਰ ਇਹ ਮੈਨੂੰ ਲੇਖਕ ਦੀ ਰਚਨਾ ਵਿੱਚ ਦਖ਼ਲ ਅੰਦਾਜ਼ੀ ਜਾਪੀ। ਇਸ ਲਈ, ਇਸ ਵਾਰ ਅਜਿਹਾ ਕਰਨ ਤੋਂ ਗੁਰੇਜ਼ ਹੀ ਕੀਤਾ ਹੈ। ਹੁਣ ਇਹ ਮੂਲ ਲਿਖਤ, ਪੂਰਨ ਰੂਪ ਵਿੱਚ ਗ੍ਰੰਥ ਵਾਲੀ ਹੈ, ਜਿਸ ਨਾਲ ਗ੍ਰੰਥ ਦੀ ਅਣਹੋਂਦ ਉਪਰੰਤ ਵੀ, ਗ੍ਰੰਥ ਸਾਹਮਣੇ ਪਿਆ ਪ੍ਰਤੱਖ ਦਿਸੇਗਾ। ਮਧਿਕਾ ਵਿੱਚ ਆਈ ਮੂਲ ਲਿਖਤ ਦੇ ਖੱਬੇ ਪਾਸੇ ਗ੍ਰੰਥ ਦੇ ਪੰਨੇ ਅਥਵਾ ਪੱਤਰੇ ਦਾ ਨੰਬਰ ਦਿੱਤਾ ਹੈ, ਜਿਸਨੂੰ (/) ਨਾਲ ਸਪੱਸ਼ਟ ਕੀਤਾ ਗਿਆ ਹੈ। 'ੳ' ਉਸਦੇ ਸੱਜੇ ਹੱਥ ਵਾਲੇ ਪੰਨੇ ਦਾ ਸੰਕੇਤ ਹੈ ਅਤੇ 'ਅ' ਖੱਬੇ ਪਾਸੇ ਵਾਲੇ ਪੰਨੇ ਦਾ। ਜੋ ਪੱਤਰੇ ਜਿਲਦ ਬੰਨ੍ਹਣ ਤੋਂ ਬਾਅਦ ਵਿੱਚ ਲਾਏ ਗਏ ਹਨ, ਉਨ੍ਹਾਂ ਦਾ ਵੇਰਵਾ ਨਾਲ ਦੀ ਨਾਲ ਹੀ ਦੇ ਦਿੱਤਾ ਹੈ।

ਮਧਿਕਾ ਦੇ ਫੁੱਟ ਨੋਟ ਵਿੱਚ ਅਰਥ ਦੇਣ ਲੱਗਿਆਂ, ਹਰ ਸੰਭਵ ਕੋਸ਼ਿਸ਼ ਕੀਤੀ ਗਈ ਹੈ ਕਿ ਅਰਥ ਪੂਰਾ ਪੂਰਾ ਸੰਖੇਪ ਅਤੇ ਢੁੱਕਵਾਂ ਹੋਵੇ। ਇਹ ਵੀ ਕੋਸ਼ਿਸ਼ ਰਹੀ ਹੈ ਕਿ ਕੋਈ ਅਜਿਹਾ ਸ਼ਬਦ ਨਾ ਛੱਡਿਆ ਜਾਵੇ, ਜਿਸਦੇ ਅਰਥ ਦੀ ਪਾਠਕ ਨੂੰ ਲੋੜ ਭਾਸੇ। ਜਿਨ੍ਹਾਂ ਸ਼ਬਦਾਂ ਦੀ ਦੁਹਰਾਈ ਹੋਈ ਹੈ ਅਤੇ ਵਾਰ ਵਾਰ ਆਏ ਹਨ, ਉਨ੍ਹਾਂ ਦੇ ਅਰਥ, ਹਰ ਪੰਨੇ ਤੇ ਨਹੀਂ ਦਿੱਤੇ ਗਏ। ਸਾਖੀਆਂ, ਕਥਾਵਾਂ ਜਾਂ ਪੌਰਾਣਿਕ ਪ੍ਰਸੰਗਾਂ ਨੂੰ, ਬਜਾਏ ਪੂਰੀ ਸਾਖੀ ਫੁੱਟ ਨੋਟ ਵਿੱਚ ਦੇਣ ਦੇ, ਅੰਤਿਕਾ ਵਿੱਚ ਦਿੱਤੀ ਗਈ ਹੈ।

ਤੀਜੇ ਭਾਗ ਅੰਤਿਕਾ ਵਿੱਚ, ਦੋ ਅੰਤਿਕਾਵਾਂ ਹਨ, ਜੋ ਪੁਸਤਕ ਦੇ ਦੂਜੇ ਭਾਗ ਦੇ ਅੰਤ ਵਿੱਚ ਦਰਜ ਹਨ। ਪਹਿਲੀ ਅੰਤਿਕਾ ਵਿੱਚ ਪੌਰਾਣਿਕ ਵਿਅਕਤੀ ਦੇਵਤੇ, ਦੈਂਤ, ਮਹਾਂਬਲੀ, ਸੂਰਮੇ, ਰਾਕਸ਼, ਸੰਤ, ਭਗਤ ਅਤੇ ਹਿੰਦੂ, ਮੁਸਲਿਮ, ਸਿੱਖ, ਈਸਾਈ, ਪਾਰਸੀ ਆਦਿ ਮਹਾਂਪੁਰਸ਼ਾਂ ਦਾ ਸੰਬੰਧਿਤ ਜੀਵਨ ਪ੍ਰਸਤੁਤ ਕੀਤਾ ਹੈ। ਪੌਰਾਣਿਕ ਕਥਾਵਾਂ, ਸਾਖੀਆਂ ਦਾ ਵਿਸਥਾਰ ਸਹਿਤ ਵਰਣਨ ਹੈ।

ਦੂਸਰੀ ਅੰਤਿਕਾ ਵਿੱਚ ਗਿਣਤੀ ਨਾਲ ਸੰਬੰਧ ਰੱਖਦੇ ਸ਼ਬਦਾਂ ਦਾ ਵਿਸ਼ਲੇਸ਼ਣ ਹੈ ਜਿਵੇਂ:

ਤਿੰਨ : ਤਿੰਨ ਤਾਪ, ਤਿੰਨ ਗੁਣ
ਚਾਰ : ਚਾਰ ਕਿਤਾਬਾਂ/ਚਾਰ ਖਾਣੀਆਂ/ਚਾਰ ਜੁਗ/ਚਾਰ ਵੇਦ
ਪੰਜ : ਨਮਾਜ਼ਾਂ
ਛੇ : ਸ਼ਾਸਤਰ/ਛੇ ਲੱਛਣ
ਸੱਤ : ਸੱਤ ਅਕਾਸ਼/ ਸੱਤ ਪੁਰੀਆਂ
ਬਾਰਾਂ : ਪੰਥ/ਰਾਸ਼ੀਆਂ/ਮੰਜ਼ਲਾਂ
ਚੌਬੀਸ : ਅਵਤਾਰ ਆਦਿ

ਇਸ ਪ੍ਰਕਾਰ ਮੇਰੀ ਕੋਸ਼ਿਸ਼ ਰਹੀ ਹੈ ਕਿ ਭਾਈ ਦਰਬਾਰੀ ਦਾਸ ਦੀ ਲੇਖਣੀ ਵਿੱਚ ਜੋ ਭਾਵਨਾ ਉਸਨੇ ਵਿਅਕਤ ਕੀਤੀ ਹੈ, ਉਸ ਨੂੰ ਪੂਰਨ ਰੂਪ ਵਿੱਚ ਦਰਸਾਇਆ ਜਾ ਸਕੇ। ਇਹ ਗੱਲ ਬੜੀ ਸਪੱਸ਼ਟ ਤੇ ਨਿਰਸੰਦੇਹ ਹੈ ਅਤੇ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਜਿਸ ਸਿਰੜ ਤੇ ਸਿਦਕ ਨਾਲ ਭਾਈ ਦਰਬਾਰੀ ਦਾਸ, ਇਸ ਗ੍ਰੰਥ ਨੂੰ ਲਿਖਣ ਲੱਗਾ ਰਿਹਾ, ਉਸੇ ਸਿਰੜ ਤੇ ਸਿਦਕ ਦਿਲੀ ਨਾਲ ਮੈਂ ਇਸ ਗ੍ਰੰਥ ਨੂੰ ਸੰਪਾਦ ਕੀਤਾ ਹੈ।

ਮੈਨੂੰ ਇਹ ਕਹਿਣ ਵਿੱਚ ਜ਼ਰਾ ਵੀ ਝਿਜਕ ਨਹੀਂ, ਸਗੋਂ ਇਹ ਅਸਲੀਅਤ ਹੈ, ਕਿ ਨਾ ਕੇਵਲ ਭਾਈ ਦਰਬਾਰੀ ਦਾਸ ਦਾ ਗ੍ਰੰਥ ਹੀ, ਸਗੋਂ ਇਸ ਸੰਪ੍ਰਦਾਇ ਦੇ ਸਾਰੇ ਗ੍ਰੰਥ, ਹੌਲੀ-ਹੌਲੀ ਸਿਉਂਕ ਦੀ ਭੇਟ ਚੜ੍ਹ ਜਾਣੇ ਸਨ ਜਾਂ ਅੱਗ ਤੇ ਪਾਣੀ ਦੀ ਭੇਟ ਹੋ ਸਕਦੇ ਸਨ।

ਕਿਸੇ ਸਮੇਂ 1984 ਵਰਗੀ ਘਟਨਾ, ਸਭ ਕੁਝ ਸੁਆਹ ਕਰ ਸਕਦੀ ਸੀ ਜਾਂ ਕੋਈ ਹੋਰ ਆਫ਼ਤ ਆ ਜਾਣ ਕਰਕੇ ਸਦਾ ਲਈ ਖਤਮ ਹੋ ਜਾਣੇ ਸਨ, ਜੇ ਕਰ ਇਸ ਸਮੇਂ ਦੋ ਮਹਾਂਬਲੀ, ਡੂੰਘੀ ਸੋਚ ਵਾਲੇ, ਨਿਡਰ ਤੇ ਸੱਚੇ ਸੁੱਚੇ ਸਾਹਿਤਕਾਰ, ਪ੍ਰੋ. ਪ੍ਰੀਤਮ ਸਿੰਘ ਅਤੇ ਡਾ. ਜੋਗਿੰਦਰ ਸਿੰਘ ਆਹਲੂਵਾਲੀਆ ਮੈਦਾਨ ਵਿੱਚ ਨਾ ਉਤਰਦੇ।

ਜਿਵੇਂ ਪਿੱਛੇ ਮੈਂ ਇਸ਼ਾਰਾ ਕਰ ਆਇਆ ਹਾਂ ਕਿ ਪ੍ਰੋ. ਪ੍ਰੀਤਮ ਸਿੰਘ ਨੇ ਡਾ. ਜੋਗਿੰਦਰ ਸਿੰਘ ਆਹਲੂਵਾਲੀਆ ਨੂੰ ਸੁਝਾਅ ਦਿੱਤਾ ਕਿ ਜੇ ਉਹ ਕੋਈ ਵਿਲੱਖਣ ਕੰਮ ਕਰਨਾ ਚਾਹੁੰਦਾ ਹੈ ਤਾਂ ਮਿਹਰਵਾਨ ਸੰਪ੍ਰਦਾਇ ਦਾ ਸਾਰਾ ਸਾਹਿਤ ਪ੍ਰਕਾਸ਼ਿਤ ਕਰ ਦੇਵੇ। ਪ੍ਰੋ. ਜੀ ਨੇ ਕਿਹਾ "ਤੇਰੇ ਕੋਲ ਗਿਆਨ ਵੀ ਹੈ, ਪੈਸਾ ਵੀ ਹੈ, ਤਕਨੀਕ ਵੀ ਹੈ ਤੇ ਸਿਰੜ ਨਾਲ ਕੰਮ ਕਰਨ ਦੀ ਜਾਂਚ ਵੀ ਹੈ।" ਉਨ੍ਹਾਂ ਨੂੰ ਪਤਾ ਸੀ ਕਿ ਇਹ ਮੇਰੇ ਅੰਤਲੇ ਦਿਨ ਹਨ, ਪਰ ਪੰਜਾਬੀ ਸਾਹਿਤ ਬਾਰੇ ਸੰਜੀਦਗੀ ਅਤੇ ਸੁਹਿਰਦਤਾ ਦੀ ਮਿਸਾਲ ਦੇਖੋ ਕਿ ਉਹ ਜਾਂਦੇ ਜਾਂਦੇ ਵੀ ਪੰਜਾਬੀ ਸਾਹਿਤ ਨੂੰ ਇਕ ਹੀਰਾ ਦੇ ਗਏ। ਇਕ ਸਾਇੰਸ ਦੇ ਡਾਕਟਰ ਕੋਲੋਂ ਪੰਜਾਬੀ ਸਾਹਿਤ ਦੀ ਸੇਵਾ ਲੈ ਲੈਣੀ, ਪ੍ਰੋ. ਪ੍ਰੀਤਮ ਸਿੰਘ ਨੂੰ ਸਦਾ ਲਈ ਅਮਰ ਰੱਖੇਗੀ।

ਇਸ ਪ੍ਰੋਜੈਕਟ ਨੂੰ ਜਿਸ ਭਾਵਨਾ, ਸੁਹਿਰਦਤਾ ਤੇ ਗੰਭੀਰਤਾ ਨਾਲ ਡਾ. ਜੋਗਿੰਦਰ ਸਿੰਘ ਆਹਲੂਵਾਲੀਆ ਨੇ ਅਪਣਾਇਆ ਹੈ, ਉਸਦਾ ਵੀ ਜੁਆਬ ਨਹੀਂ। ਪੈਸਾ, ਅਨੇਕਾਂ ਵਪਾਰੀਆਂ, ਮਿੱਲ ਮਾਲਕਾਂ ਜਾਂ ਸਨਅਤਕਾਰਾਂ ਕੋਲ ਅਥਾਹ ਪਿਆ ਹੈ। ਜੇਕਰ ਸਹੀ ਵਰਤੋਂ ਦਾ ਢੰਗ ਨਹੀਂ ਅਤੇ ਖਰਚ ਕਰਨ ਵਾਲਾ ਦਿਲ ਨਹੀਂ ਤਾਂ ਸਮਝੋ, ਉਹ ਸਾਰਾ ਪੈਸਾ ਬੇਕਾਰ ਹੈ। ਡਾ. ਜੋਗਿੰਦਰ ਸਿੰਘ ਆਹਲੂਵਾਲੀਆ ਸਾਹਸੀ ਹੈ, ਗੰਭੀਰ ਹੈ, ਗਿਆਨਵਾਨ ਹੈ। ਡੂੰਘੀ ਖੋਜ ਤੇ ਸੋਚ ਵਾਲਾ, ਨਾ ਘਬਰਾਉਂਦਾ ਹੈ, ਨਾ ਅਕਦਾ ਥਕਦਾ ਹੈ, ਉਪਰੰਤ ਪ੍ਰਮਾਤਮਾ ਨੇ ਤੰਦਰੁਸਤੀ ਬਖ਼ਸ਼ੀ ਹੋਈ ਹੈ। ਬਿਆਸੀ ਸਾਲ ਦੀ ਉਮਰ ਵਿੱਚ ਵੀ ਉਸ ਅੰਦਰ ਕੰਮ ਕਰਨ ਦੀ ਅਥਾਹ ਸ਼ਕਤੀ ਹੈ, ਜਿਸ ਕਰਕੇ ਉਸਨੇ, ਜੋ ਵੀ ਕੰਮ ਫੜਿਆ ਹੈ, ਸਿਰੇ ਚਾੜ੍ਹਿਆ ਹੈ। ਪਰ ਪੰਜਾਬੀ ਨਾਲ ਉਸਨੂੰ ਅਥਾਹ ਪਿਆਰ ਹੈ। ਇਸੇ ਕਰਕੇ ਉਸਨੇ ਪ੍ਰੋ. ਸਾਹਿਬ ਦੇ ਹੁਕਮ ਨੂੰ ਸਿਰ ਮੱਥੇ ਤੇ ਧਰ ਲਿਆ। ਇਹ ਸਚਾਈ ਹੈ ਕਿ ਜੇ ਡਾ. ਆਹਲੂਵਾਲੀਆ ਇਸ ਕਾਰਜ ਨੂੰ ਹੱਥੀਂ ਨਾ ਲੈਂਦਾ ਤਾਂ ਹੋਰ ਗ੍ਰੰਥਾਂ ਵਾਂਗ ਭਾਈ ਦਰਬਾਰੀ ਦਾਸ ਦਾ ਗ੍ਰੰਥ ਵੀ ਅਣਛਪਿਆ ਹੀ ਰਹਿ ਜਾਣਾ ਸੀ।

ਕੱਟੜਵਾਦਤਾ ਕਰਕੇ, ਸਿੱਖ ਸੰਗਤਾਂ ਵਿੱਚ ਨੀਵੇਂ ਜਾਣੇ ਜਾਂਦੇ ਤੇ ਨਫ਼ਰਤ ਦੇ ਪਾਤਰ ਬਣੇ, ਮੀਣਾ ਸੰਪ੍ਰਦਾਇ ਦੇ ਸਾਹਿਤ ਨੂੰ ਪ੍ਰਕਾਸ਼ਿਤ ਕਰਨਾ, ਜਦੋਂ ਕਿ ਕੱਟੜਵਾਦੀਆਂ ਦੀ ਨਫ਼ਰਤ ਦਾ ਸ਼ਿਕਾਰ ਵੀ ਬਣਨਾ ਪੈਣਾ ਸੀ, ਬੜੀ ਬਹਾਦਰੀ, ਦਲੇਰੀ ਤੇ ਨਿਰਪੱਖਤਾ ਦਾ ਕਾਰਜ ਹੈ। ਸਮਾਂ ਆਵੇਗਾ ਕਿ ਸਿੱਖ ਧਰਮ ਦੇ ਇਸ ਅਣਗੌਲੇ ਸਾਹਿਤ ਨੂੰ ਪੁਨਰ ਸੁਰਜੀਤ ਕਰਨ ਵਾਲੇ ਡਾ. ਆਹਲੂਵਾਲੀਆ ਦੀ ਇਹ ਵੱਡੀ ਦੇਣ ਸਿੱਧ ਹੋਵੇਗੀ।

ਅੰਤ ਵਿੱਚ ਮੈਂ ਮਹਿਸੂਸ ਕਰਦਾ ਹਾਂ ਕਿ ਭਾਈ ਦਰਬਾਰੀ ਦਾਸ ਦੀ ਵਿਦਵਤਾ, ਵਿਸ਼ਾਲ ਗਿਆਨ ਤੇ ਤੀਖਣ ਯਾਦ ਸ਼ਕਤੀ ਨੂੰ ਮੁੱਖ ਰੱਖਦਿਆਂ ਇਹ ਗੱਲ ਸਹਿਜ ਸੁਭਾਅ ਕਹੀ ਜਾ ਸਕਦੀ ਹੈ ਕਿ ਜੇਕਰ ਭਾਈ ਦਰਬਾਰੀ ਦਾਸ, ਛੋਟੇ ਮੇਲ ਨਾਲ ਨਾ ਜੁੜਿਆ ਹੁੰਦਾ ਅਤੇ ਮੂਲਧਾਰਾ ਦਾ ਅੰਗ ਹੁੰਦਾ, ਉਪਰੰਤ ਗੁਰਬਾਣੀ ਸਿਧਾਂਤ ਅਨੁਸਾਰ ਕਾਵਿ ਰਚਨਾ ਕਰਦਾ ਤਾਂ ਸੰਭਵ ਸੀ ਕਿ ਭਾਈ ਗੁਰਦਾਸ ਤੋਂ ਉੱਤਰ ਕੇ ਭਾਈ ਦਰਬਾਰੀ ਦਾਸ ਦਾ ਨਾਮ ਸਿੱਖ ਜਗਤ ਵਿੱਚ ਪ੍ਰਸਿੱਧ ਹੁੰਦਾ।

ਉਂਝ ਇਹ ਵੀ ਸਚਾਈ ਹੈ ਕਿ ਜਿਸ ਉਚਾਈ ਅਤੇ ਡੂੰਘਾਈ ਵਿੱਚ ਭਾਈ ਗੁਰਦਾਸ ਜੀ ਵਿਚਰੇ ਹਨ, ਭਾਈ ਦਰਬਾਰੀ ਉਸ ਤੋਂ ਬਹੁਤ ਦੂਰ ਹੈ। ਜਿੱਥੇ ਭਾਈ ਗੁਰਦਾਸ ਜੀ ਨੇ ਅੰਦਰਲੇ ਗਿਆਨ ਅਤੇ ਪ੍ਰਭੂ ਮਿਲਾਪ ਨੂੰ ਬਾਖੂਬੀ ਉਜਾਗਰ ਕੀਤਾ ਹੈ, ਉਥੇ ਭਾਈ ਦਰਬਾਰੀ ਦਾਸ, ਗਿਆਨ ਦੀ ਉਪਰਲੀ ਸਤਹ ਤੇ ਹੀ ਤੈਰਦਾ ਰਿਹਾ ਹੈ। ਅੰਦਰਲੇ ਸੰਸਾਰ ਬਾਰੇ ਉਸਦੀ ਪਹੁੰਚ ਨਾਂਹ ਦੇ ਬਰਾਬਰ ਹੀ ਹੈ।

ਫਿਰ ਵੀ ਗੁਰੂ ਨਾਨਕ ਦੇਵ ਜੀ ਵਿੱਚ ਅਸੀਮ, ਸ਼ਰਧਾ ਤੇ ਭਾਵਨਾ; ਬਾਕੀ ਪੰਜ ਗੁਰੂ ਸਾਹਿਬਾਨ ਦਾ ਡੂੰਘਾ ਸਤਿਕਾਰ ਤੇ ਪਿਆਰ, ਆਪਣੇ ਗੁਰੂ ਵਿੱਚ ਅਨਿੰਨ ਸ਼ਰਧਾ ਤੇ ਉਪਾਸ਼ਨਾ, ਸੰਤਾਂ ਮਹਾਂਪੁਰਖਾਂ ਵਿੱਚ ਬੇਸ਼ੁਮਾਰ ਸਤਿਕਾਰਤ ਭਾਵਨਾ; ਕੀਰਤਨ ਕਰਨ ਦੀ ਮਨੋਹਰਤਾ; ਰਾਗਾਂ ਦੀ ਕਰਤਾਰੀ ਬੌਧਿਕਤਾ; ਯਾਦ ਸ਼ਕਤੀ ਦੀ ਵਿਸ਼ਾਲ ਚੇਤੰਨਤਾ; ਭਾਸ਼ਾ ਦਾ ਬੇਓੜਕ ਗਿਆਨ; ਰਚਨਾਵਾਂ ਦੀ ਵਿਵਿਧਤਾ; ਛੰਦਾਂ ਦੀ ਬੇਜੋੜ ਪ੍ਰਬੀਨਤਾ; ਅਲੰਕਾਰਾਂ ਦੀ ਉੱਤਮਤਾ; ਕਾਵਿ ਕਲਾ ਵਿੱਚ ਮਹਾਂ-ਉੱਚਤਾ; ਆਦਿ ਗੁਣਾਂ ਕਰਕੇ ਭਾਈ ਦਰਬਾਰੀ ਦਾਸ ਨਿਸਚੇ ਹੀ, ਮਹਾਨ ਕਵੀ ਹੈ।

ਸੰਪਾਦਨਾ ਦੇ ਇਸ ਵਿਸ਼ਾਲ ਕਾਰਜ ਨੂੰ ਸਮੇਟਦਾ ਹੋਇਆ, ਉਨ੍ਹਾਂ ਸ਼ਖ਼ਸ਼ੀਅਤਾਂ ਦਾ ਧੰਨਵਾਦ ਜ਼ਰੂਰ ਕਰਨਾ ਚਾਹਾਂਗਾ, ਜਿਨ੍ਹਾਂ ਨੇ ਇਸ ਕਾਰਜ ਵਿੱਚ, ਕਿਸੇ ਨ ਕਿਸੇ ਰੂਪ ਵਿੱਚ ਮੇਰੀ ਵਿਸ਼ੇਸ਼ ਸਹਾਇਤਾ ਕੀਤੀ ਹੈ। ਮੇਰੇ ਪੀ ਐਚ.ਡੀ. ਦੇ ਵਿੱਦਿਆ ਗੁਰੂ, ਉੱਚ ਵਿਦਵਾਨ ਤੇ ਗੰਭੀਰ ਖੋਜੀ, ਡਾ. ਪਿਆਰ ਸਿੰਘ, ਮੇਰੇ ਪ੍ਰੇਰਕ ਰਹੇ ਹਨ। ਜੀਵਨ ਵਿੱਚ ਸੁਆਸ ਸੁਆਸ ਸਹਾਇਕ, ਮੇਰੇ ਵੱਡੇ

"ਬਾਈ ਜੀ" ਡਾ. ਆਤਮ ਹਮਰਾਹੀ ਅਤੇ ਡਾ. ਕੇ.ਸੀ. ਗੁਪਤਾ; ਸਾਹਿਤਕਾਰਾਂ ਦੇ ਕਦਰਦਾਨ ਤੇ ਉਤਸ਼ਾਹ ਦੇਣ ਵਾਲੇ ਡਾ. ਰਤਨ ਸਿੰਘ ਜੱਗੀ ਸੀ; ਮੇਰੇ ਸਿਰ ਤੇ ਹੱਥ ਰੱਖਣ ਵਾਲੇ ਮੇਰੀ ਪੁਸਤਕ "ਪਰਚੀਆਂ ਭਗਤਾਂ ਦੀਆਂ" ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਬਲ ਨਾਲ ਪ੍ਰਕਾਸ਼ਿਤ ਕਰਵਾਉਣ ਵਾਲੇ ਡਾ. ਬਲਕਾਰ ਸਿੰਘ ; ਉਪਰੰਤ ਹਰ ਮੋੜ ਤੇ ਸੁਚੇਤ ਕਰਨ ਵਾਲੇ ਮਹਾਂ ਵਿਦਵਾਨ ਭਾਸ਼ਾਈ ਪ੍ਰਬੁੱਧਤਾ ਦੇ ਐਵਰਸਟ, ਜਿਨ੍ਹਾਂ ਦੇ ਪਿੰਡ ਦੌਲਤਪੁਰੇ ਦਾ, ਮੈਂ ਵਾਸੀ ਹਾਂ, ਪ੍ਰੋ. ਗੁਲਵੰਤ ਸਿੰਘ ਦਾ ਧੰਨਵਾਦੀ ਹੀ ਨਹੀਂ, ਸਗੋਂ ਚਰਨ-ਬੰਦਨਾ ਕਰਦਾ ਹਾਂ। ਮੇਰੀ ਪੱਸਲੀ ਦੀ ਜਣੀ, ਜਾਂ ਮੇਰੇ ਅੱਧੇ ਅੰਗ ਦੀ ਬਣੀ, ਗੁਰਦਰਸ਼ਨ ਕੌਰ ਦਾ ਧੰਨਵਾਦ ਕਿਵੇਂ ਨਾ ਕਰਾਂ ਜਿਸ ਨੇ ਜੀਵਨ ਭਰ ਮੈਨੂੰ ਪੂਰਨ ਸਹਿਯੋਗ ਦੇ ਕੇ, ਹਮੇਸ਼ਾ ਅਗ੍ਰਸਰ ਕਰੀ ਰੱਖਿਆ। ਇਹ ਉਸਦੀ ਵਡਿਆਈ ਅਤੇ ਵੱਡਤਣ ਹੀ ਹੈ ਕਿ ਉਸਨੂੰ "ਰੱਬ ਜੀ ਟ੍ਰਸਟ ਮੋਗਾ" ਵੱਲੋਂ 31 ਅਕਤੂਬਰ 2008 ਨੂੰ, ਗੋਲਡ ਮੈਡਲ ਨਾਲ ਸਨਮਾਨਿਤ ਕੀਤਾ ਗਿਆ ਹੈ।

ਭਾਈ ਦਰਬਾਰੀ ਦਾਸ ਦੇ ਅਸਥਾਨ ਦੀ ਉਹ ਕਮੇਟੀ, ਜਦੋਂ ਮੈਂ ਪੀ ਐਚ.ਡੀ. ਕਰਦਾ ਸੀ, ਭਾਵ 1973 ਤੋਂ 1980 ਈ. ਤੱਕ, ਜਿਨ੍ਹਾਂ ਵਿੱਚ ਸ. ਅਵਤਾਰ ਸਿੰਘ, ਸ੍ਰੀ ਰਾਮ ਆਸਰਾ, ਸ. ਸਰਦਾਰਾ ਸਿੰਘ ਅਤੇ ਮੇਰੇ ਅਜ਼ੀਜ਼ ਸ. ਹਰਜੀਤ ਸਿੰਘ ਦੇ ਨਾਲ ਭਾਈ ਕਰਤਾਰ ਸਿੰਘ ਗ੍ਰੰਥੀ ਮੇਰੇ ਧੰਨਵਾਦ ਦੇ ਪਤਾਰ ਹਨ। ਵਰਤਮਾਨ ਕਮੇਟੀ ਦਾ ਧੰਨਵਾਦ ਕਰਨਾ ਵੀ ਮੇਰਾ ਇਖ਼ਲਾਕੀ ਫ਼ਰਜ਼ ਬਣਦਾ ਹੈ, ਜਿਨ੍ਹਾਂ ਨੇ ਇਸ ਵਿਸਤ੍ਰਿਤ ਗ੍ਰੰਥ ਨੂੰ ਪ੍ਰਕਾਸ਼ਿਤ ਕਰਵਾਉਣ ਵਿੱਚ, ਤਨਦੇਹੀ ਨਾਲ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ, ਜਿਨ੍ਹਾਂ ਵਿੱਚ ਪ੍ਰਧਾਨ ਸ. ਜਰਨੈਲ ਸਿੰਘ ਅਤੇ ਜਨਰਲ ਸਕੱਤਰ ਸ. ਜਗਦੇਵ ਸਿੰਘ ਵਿਸ਼ੇਸ਼ ਵਰਣਨਯੋਗ ਹਨ।

ਕੰਪਿਊਟਰ ਤੇ ਕੰਮ ਕਰਦੀ ਬੀਬਾ ਸੁਖਵਿੰਦਰ ਕੌਰ (ਸਹਿਯੋਗੀ ਸ. ਹਰਦੀਪ ਸਿੰਘ/ਬੀਬਾ ਪਰਮਿੰਦਰ ਕੌਰ) ਦਾ ਅਤਿ ਧੰਨਵਾਦੀ ਹਾਂ ਜਿਸ ਨੇ ਬਹੁਤ ਕਠਿਨ, ਜਟਿਲ ਤੇ ਇਸ ਵਿਸ਼ਾਲ ਕਾਰਜ ਨੂੰ ਮਿਹਨਤ, ਸੁਹਿਰਦਤਾ ਤੇ ਨਿਰੰਤਰਤਾ ਨਾਲ ਨਿਰਵਿਘਨ ਸਿਰੇ ਚਾੜ੍ਹਿਆ ਹੈ। ਅਰਵਿੰਦਰ ਸਿੰਘ ਹੈਪੀ (ਕੰਪਾਸ ਕੰਪਿਊਟਰਜ਼) ਲੁਧਿਆਣਾ ਦਾ ਵੀ ਬਹੁਤ ਧੰਨਵਾਦੀ ਹਾਂ, ਜਿਸ ਨੇ ਇਸੇ ਕਾਰਜ ਦੇ ਆਰੰਭਿਕ ਪੜਾਅ ਵਿੱਚ ਪੂਰੇ ਸਿਰੜ ਨਾਲ, ਵਡੇਰਾ ਯੋਗਦਾਨ ਦਿੱਤਾ ਹੈ। ਇਸ ਦੇ ਨਾਲ ਗੁਰਮੇਲ ਸਿੰਘ ਨਿਮਾਣਾ ਦਾ ਵੀ ਧੰਨਵਾਦੀ ਹਾਂ। ਬਹੁਤ ਸਤਿਕਾਰ ਅਤੇ ਤਹਿ ਦਿਲ ਤੋਂ ਧੰਨਵਾਦੀ ਹਾਂ, ਨਿੱਘੇ ਤੇ ਗੁਰਮੁਖ ਪਿਆਰੇ ਵੀਰ ਸ. ਗੁਰਸਾਗਰ ਸਿੰਘ ਜੀ "ਸਿੰਘ ਬ੍ਰਦਰਜ਼ ਅੰਮ੍ਰਿਤਸਰ" ਦਾ, ਜਿਨ੍ਹਾਂ ਨੇ ਇਸ ਪੁਸਤਕ ਨੂੰ, ਵਪਾਰੀਆਂ ਵਾਂਗ ਨਹੀਂ ਸਗੋਂ ਪੂਰੀ ਅਪੱਣਤ ਨਾਲ ਅਤੇ ਅਤਿ ਪਿਆਰ ਸਹਿਤ ਛਾਪਿਆ ਹੈ ਤੇ ਵੰਡਣ ਦੀ ਜ਼ਿੰਮੇਵਾਰੀ ਵੀ ਲਈ ਹੈ।

ਹੁਣ ਪਾਠਕਾਂ ਤੇ ਨਿਰਭਰ ਕਰਦਾ ਹੈ ਕਿ ਉਹ ਕਿਸ ਕਦਰ ਇਸ ਪੁਸਤਕ ਦਾ ਅਨੰਦ ਮਾਣਦੇ ਹਨ। ਬੇਸ਼ੱਕ ਮੈਂ ਆਪਣੇ ਵੱਲੋਂ ਤਾਂ ਇਸ ਪੁਸਤਕ ਤੇ ਬਹੁਤ ਮਿਹਨਤ ਕੀਤੀ ਹੈ ਪਰ ਇਸ ਵਿੱਚ ਮੈਂ ਕਿੰਨਾ ਕੁ ਡੂੰਘਾ ਲਹਿ ਸਕਿਆ ਹਾਂ, ਇਹ ਤਾਂ ਪਾਠਕਾਂ ਨੇ ਹੀ ਨਿਰਨਾ ਕਰਨਾ ਹੈ।

ਗੁਰਚਰਨ ਸਿੰਘ ਸੇਕ

ਰੈਣ ਬਸੇਰਾ,
ਗੁਰੂ ਨਾਨਕ ਕਲੋਨੀ, ਗਿੱਲ ਰੋਡ,
ਲੁਧਿਆਣਾ - 141006

13.01.13

# ਭਾਈ ਦਰਬਾਰੀ ਦਾਸ

## ਸੰਪ੍ਰਦਾਇ ਪ੍ਰਣਾਲੀ, ਜੀਵਨ, ਗ੍ਰੰਥ ਪਰਿਚਯ ਤੇ ਕਾਵਿ ਕਲਾ:-

ਭਾਈ ਦਰਬਾਰੀ ਦਾਸ ਨੇ ਆਪਣੀ ਰਚਨਾ ਵਿੱਚ ਆਪਣਾ ਸੰਬੰਧ ਮਿਹਰਵਾਨ ਸੰਪ੍ਰਦਾਇ ਨਾਲ ਦਰਸਾਇਆ ਹੈ। ਇਸ ਕਰਕੇ ਉਸ ਦੇ ਜੀਵਨ ਸਮਾਚਾਰਾਂ ਤੋਂ ਪਹਿਲਾਂ, ਮਿਹਰਵਾਨੀ ਸੰਪ੍ਰਦਾਇ ਦਾ ਸੰਖੇਪ ਜ਼ਿਕਰ ਕਰਨਾ ਮੁਨਾਸਿਬ ਹੋਵੇਗਾ।

ਮਿਹਰਵਾਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ, ਵੱਡੇ ਭਰਾ ਪਿਰਥੀ ਚੰਦ ਦਾ ਪੁੱਤਰ ਸੀ, ਜਿਸਨੇ ਬਚਪਨ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਨਿਗਰਾਨੀ ਵਿੱਚ ਗੁਰਮਤਿ ਵਿੱਦਿਆ ਪ੍ਰਾਪਤ ਕੀਤੀ ਤੇ ਲਿਖਾਰੀ ਬਣਿਆ। ਸਨ 1606 ਈ. ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਜਦ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ, ਗੁਰਤਾ ਗੱਦੀ ਦੇ ਮਾਲਕ ਬਣ ਗਏ ਤਾਂ ਪਿਰਥੀ ਚੰਦ ਨੇ ਵੀ, ਆਪਣੇ ਆਪ ਨੂੰ ਛੇਵਾਂ ਗੁਰੂ ਅਖਵਾਉਣਾ ਸ਼ੁਰੂ ਕਰ ਦਿੱਤਾ। ਆਮ ਲੋਕਾਂ ਵਿੱਚ ਇਹ ਗੱਲ ਧੁਮਾ ਦਿੱਤੀ ਕਿ ਸ੍ਰੀ ਗੁਰੂ ਅਰਜਨ ਦੇਵ ਜੀ , ਪੋਥੀ ਤੇ ਮਾਲਾ ਮੈਨੂੰ ਦੇ ਗਏ ਹਨ ਤੇ ਆਪਣੀ ਪੱਗ ਮੇਰੇ ਸਿਰ ਤੇ ਬਨ੍ਹਵਾ ਗਏ ਹਨ ਅਤੇ (ਸ੍ਰੀ ਗੁਰੂ) ਹਰਿ ਗੋਬਿੰਦ ਸਾਹਿਬ ਨੂੰ "ਆਦਿ ਗ੍ਰੰਥ ਸਾਹਿਬ" ਤੇ ਤੇਗ ਪਹਿਨਾ ਗਏ ਹਨ। ਇਸ ਕਥਨ ਦਾ ਪਤਾ ਭਾਈ ਦਰਬਾਰੀ ਦਾਸ ਨੇ ਮਿਹਰਵਾਨ ਸੰਪ੍ਰਦਾਇ ਵਿੱਚ ਚਲਦੀ ਇਸ ਰਵਾਇਤ ਦਾ, ਉਲੇਖ ਇਉਂ ਕੀਤਾ ਹੈ:

ਪੋਥੀ ਮਾਲਾ ਕਰੀ ਹਵਾਲੇ ਸਿਰ ਅਪਨੀ ਪਾਗ ਬੰਧਾਈ ਜੀ।।੬।।
ਗੁਰੂ ਹਰਿ ਗੋਬਿੰਦ ਕਉ ਦੀਆ ਗ੍ਰੰਥ।। ਤੇਰਾ ਬੰਧਾਇ ਬਤਾਇਆ ਪੰਥ।।
ਸਬਦ ਥਾਪਨਾ ਦੇ 'ਗੁਰ ਸਾਹਿਬ' ਸੰਗਤ ਚਰਨੀ ਲਾਈ ਜੀ।। (225.ੳ)

### 1. ਪਿਰਥੀ ਚੰਦ:

ਮਿਹਰਵਾਨੀ ਸੰਪ੍ਰਦਾਇ ਵਿੱਚ "ਗੁਰੂ ਸਾਹਿਬ" ਦਾ ਭਾਵ ਅਰਥ "ਪਿਰਥੀ ਚੰਦ" ਹੈ। ਭਾਈ ਦਰਬਾਰੀ ਦਾਸ ਨੇ ਵੀ ਆਪਣੀ ਰਚਨਾ ਵਿੱਚ ਪਿਰਥੀ ਚੰਦ ਦੀ ਥਾਂ "ਗੁਰੂ ਸਾਹਿਬ" ਵਰਤਿਆ ਹੈ। ਉਸਨੇ ਆਪਣੇ ਆਪ ਨੂੰ ਛੇਵਾਂ ਗੁਰੂ ਸਦਵਾਇਆ ਹੈ।

ਪਿਰਥੀ ਚੰਦ ਨੇ ਅਮ੍ਰਿਤਸਰ ਤੋਂ ਇਲਾਵਾ ਹੇਹਰ, ਜ਼ਿਲਾ ਲਾਹੌਰ ਅਤੇ ਮਾਲਵੇ ਵਿੱਚ ਕੋਠਾ ਗੁਰੂ [1] ਵਿਖੇ ਆਪਣੀ ਸੰਪ੍ਰਦਾਇ ਦੇ ਪ੍ਰਭਾਵ ਕੇਂਦਰ ਸਥਾਪਿਤ ਕੀਤੇ। ਪਿਰਥੀ ਚੰਦ ਦੇ ਜਿਉਂਦਿਆਂ, ਗੁਰਤਾ ਗੱਦੀ ਦੇ ਪ੍ਰਚਾਰ ਤੇ ਲਿਖਣ ਦਾ ਕਾਰਜ ਮਿਹਰਵਾਨ ਹੀ ਕਰਦਾ ਸੀ। ਜਿਸ ਕਰਕੇ ਸੰਪ੍ਰਦਾਇ ਦਾ ਨਾਮ ਮਿਹਰਵਾਨ ਦੇ ਨਾਮ ਤੇ ਹੀ ਪੈ ਗਿਆ। ਸਨ 1619 ਈ. (ਸ੍ਰੀ ਗੁਰੂ ਅਰਜਨ ਦੇਵ ਜੀ ਤੋਂ 13 ਸਾਲ ਬਾਅਦ) ਪਿਰਥੀ ਚੰਦ ਦਾ ਦੇਹਾਂਤ ਪਿੰਡ ਹੇਹਰ ਵਿੱਚ ਹੋਇਆ:

ਗੁਰ ਅਰਜਨ ਤੇ ਪੀਛੈ ਭਗਤਿ ਗੁਰ ਕਰੀ।। ਬੈਕੁੰਠ ਜਾਣਿ ਕੀ ਮਨਸਾ ਧਰੀ।।
ਬਾਰਹ ਬਰਸ ਮਹੀਨੇ ਯਾਰਹ ਊਪਰਿ ਆਠਿ ਦਿਹਾਰਾ ਜੀ।। (226.ੳ)

### 2. ਮਿਹਰਵਾਨ:

ਪਿਰਥੀ ਚੰਦ ਤੋਂ ਬਾਅਦ, ਉਸਦਾ ਪੁੱਤਰ ਮਿਹਰਵਾਨ, ਜਿਸ ਦਾ ਅਸਲੀ ਨਾਮ ਮਨੋਹਰ ਦਾਸ ਸੀ, ਗੱਦੀ ਦਾ ਵਾਰਿਸ ਬਣਿਆ।[2] ਵਾਸਤਵ ਵਿੱਚ ਆਪਣੇ ਪਿਤਾ ਦੇ ਸਮੇਂ ਵੀ, ਗੱਦੀ ਦਾ ਕੰਮ ਇਹੀ ਚਲਾ ਰਿਹਾ ਸੀ। ਗੱਦੀ ਉਪਰ ਬੈਠਣ ਉਪਰੰਤ ਇਸ ਨੇ ਧਰਮ-ਪ੍ਰਚਾਰ ਦੇ ਕੰਮਾਂ ਨੂੰ ਹੋਰ ਤੇਜ਼ ਕੀਤਾ। ਇਸ ਨੇ ਆਪਣਾ ਘੇਰਾ ਪੁਰਾਣੇ ਕੇਂਦਰਾਂ ਹੇਹਰ (ਲਾਹੌਰ), ਅਮ੍ਰਿਤਸਰ ਤੇ ਕੋਠਾ ਗੁਰੂ (ਮਾਲਵਾ) ਤੱਕ ਹੀ ਸੀਮਿਤ ਨਾ ਰੱਖਿਆ, ਸਗੋਂ ਪਹਾੜੀ ਇਲਾਕੇ ਵਿੱਚ ਵੀ ਪ੍ਰਚਾਰ ਕੀਤਾ। ਇਸੇ ਮੰਤਵ ਨੂੰ ਮੁੱਖ ਰੱਖਦਿਆਂ ਮਿਹਰਵਾਨ ਨੇ ਸੁਕੇਤ, ਗੋਹਰ, ਕੁਰੂਖੇਤਰ, ਕੁਟਲਹਰ, ਬੁਤਾਲੇ, ਗੋਇੰਦਵਾਲ, ਪੱਟੀ, ਮਾਲਦੇ ਕੀ, ਗਜਹਿਲੀ, ਮੁੰਡੇ ਕੇ, ਆਸਲ, ਧੀਰ ਕੇ ਕਾਲੇ, ਚੱਕੇ ਕੀ, ਸਹਿਣੇ ਮਾਲਦੇਉ ਕੀ, ਮੁਹੰਮਦੀਪੁਰ ਆਦਿ ਥਾਵਾਂ ਤੇ ਟਿਕੇ ਅਤੇ ਪ੍ਰਚਾਰ ਕੀਤਾ।

---

1. ਕੋਠਾ ਗੁਰੂ, ਪਿਰਥੀ ਚੰਦ ਨੇ ਸੰਮਤ 1653 ਸਨ 1596 ਈ. ਵਿੱਚ ਵਸਾਇਆ ਸੀ (ਮਹਾਨ ਕੋਸ਼ ਪੰਨਾ 351-ਤੀਜੀ ਵਾਰ- 1974)। ਇਸ ਦਾ ਨਾਮ ਓਦੋਂ ਕੋਠਾ ਪਿਰਥੀ ਚੰਦ ਸੀ। ਪਿੱਛੋਂ ਅਨੰਦਪੁਰੋਂ, ਦਮਦਮਾ ਸਾਹਿਬ ਨੂੰ ਜਾਂਦੇ, ਜਦ ਗੁਰੂ ਗੋਬਿੰਦ ਸਿੰਘ ਜੀ, ਇਥੇ ਠਹਿਰੇ ਤਾਂ ਇਸ ਦਾ ਨਾਮ 'ਕੋਠਾ ਗੁਰੂ' ਪੈ ਗਿਆ।
2. ਭਾਈ ਦਰਬਾਰੀ ਦਾਸ ਨੇ ਮਿਹਰਵਾਨ ਨੂੰ ਪਿਛਲੇ ਜਨਮ ਦਾ, ਸੁਖਦੇਵ ਮੁਨੀ ਦਾ ਅਵਤਾਰ ਕਿਹਾ ਹੈ, ਵੇਖੋ 226 ੳ.

ਦੂਜੇ ਪਾਸੇ ਇਸ ਮੰਤਵ ਦੀ ਪੂਰਤੀ ਲਈ ਸਾਖੀ, ਗੋਸਟਿ ਤੇ ਪਰਮਾਰਥ ਰੂਪ ਵਿੱਚ ਢੇਰ ਸਾਰੇ ਸਾਹਿਤ ਦੀ ਰਚਨਾ ਕੀਤੀ।[1] ਭਾਈ ਦਰਬਾਰੀ ਦਾਸ ਵੀ ਸੰਕੇਤ ਦਿੰਦਾ ਹੈ ਕਿ ਜਿਵੇਂ ਪੂਰਬਲੇ ਜਨਮ ਵਿੱਚ ਸੁਖਦੇਵ ਮੁਨੀ ਨੇ ਬਿਆਸ ਜੀ ਦੇ ਰਚੇ ਬੇਦਾਂ ਦੀ ਵੀਚਾਰ ਕੀਤੀ ਸੀ, ਇਸੇ ਤਰ੍ਹਾਂ ਮਿਹਰਵਾਨ ਜੀ ਨੇ ਵੀ ਗੁਰੂਆਂ ਅਤੇ ਭਗਤਾਂ ਦੀ ਬਾਣੀ ਦੇ ਪਰਮਾਰਥ ਲਿਖੇ ਹਨ:

ਤਿਉ ਸੁਖਦੇਉ ਭਿ ਅਰਥ ਬੀਚਾਰੇ।। ਭਗਤਾ ਮਹਲਾ ਕੀ ਸਭ ਬਾਣੀ
ਅਰਥ ਬੀਚਾਰ ਬਣਾਵਣਿਆ।।੧੬।। (226 ੳ.)

ਭਾਈ ਦਰਬਾਰੀ ਦਾਸ ਅਨੁਸਾਰ, ਮਿਹਰਵਾਨ ਪੂਰੇ 61 ਸਾਲ ਭੋਗ ਕੇ ਇਸ ਸੰਸਾਰ ਤੋਂ ਚਲਾਣਾ ਕਰ ਗਿਆ:

ਬਰਸ ਇਕਾਹਠਿ ਭਗਤਿ ਕਮਾਈ।। ਇਕੁ ਪਲੁ ਘੜੀ ਨ ਬਿਰਥੀ ਜਾਈ।।
ਸਾਸਿ ਸਾਸਿ ਹਰਿ ਹਰਿ ਜਸ ਉਚਰੇ, ਅਹਿਨਿਸ ਹਰਿ ਜਸੁ ਗਾਵਣਿਆ।। (227.ੳ)

ਭਾਈ ਦਰਬਾਰੀ ਦਾਸ ਦਾ ਇਥੇ 61 ਸਾਲ ਦੀ ਉਮਰ ਲਿਖਣਾ ਠੀਕ ਨਹੀਂ ਹੈ। ਉਸਦੀਆਂ ਆਪ ਦੀਆਂ ਮਿਤੀਆਂ ਅਨੁਸਾਰ ਵੀ ਮਿਹਰਵਾਨ ਦੀ ਉਮਰ 58 ਸਾਲ ਬਣਦੀ ਹੈ। ਭਾਈ ਦਰਬਾਰੀ ਦਾਸ ਅਨੁਸਾਰ ਮਿਹਰਵਾਨ ਦਾ ਜਨਮ ਮਾਘ ਸੁਦੀ ਪੰਚਵੀਂ ਸੰਮਤ 1638 ਹੈ, ਜਦ ਕਿ ਦੇਹਾਂਤ ਸੰਮਤ 1696 ਨੂੰ ਮਾਘ ਦੀ ਹੀ ਬਸੰਤ ਪੰਚਵੀਂ ਵਾਲੇ ਦਿਨ ਹੋਇਆ। ਇੰਝ ਪੂਰੇ 58 ਸਾਲ (1696-1638) ਬਣਦੀ ਹੈ। ਜਦ ਕਿ "ਗੋਸਟਾਂ ਮਿਹਰਵਾਨ ਜੀ ਕੀਆਂ" ਵਿੱਚ ਜਨਮ ਦਾ ਸੰਮਤ 1637 ਹੈ।[2] ਇਥੇ ਉਮਰ 59 ਸਾਲ ਹੋ ਗਈ। ਇਸ ਲਈ ਇਕਾਹਠ ਸਾਲ ਸ਼ੁੱਧ ਨਹੀਂ ਹੈ।

## 3. ਹਰਿ ਜੀ:

ਮਿਹਰਵਾਨ ਤੋਂ ਪਿਛੋਂ ਇਸ ਦੇ ਵਿਚਕਾਰਲੇ ਪੁੱਤਰ, ਹਰਿ ਜੀ ਨੇ, ਜੋ ਕਾਫ਼ੀ ਹੁਸ਼ਿਆਰ ਅਤੇ ਵਿਦਵਾਨ ਸੀ, ਇਸ ਸੰਪ੍ਰਦਾਇ ਦੀ ਵਾਗਡੋਰ ਆਪਣੇ ਹੱਥ ਵਿੱਚ ਲਈ। ਇਹ ਉਹ ਸਮਾਂ ਸੀ ਜਦੋਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਕੀਰਤਪੁਰ ਜਾ ਵਸੇ ਸਨ ਅਤੇ ਗੁਰੂ ਹਰਿ ਰਾਇ ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਵੀ, ਜੀਵਨ ਪ੍ਰਯੰਤ ਉਧਰ ਹੀ ਰਹੇ ਸਨ। ਫਲਸਰੂਪ ਹਰਿ ਜੀ ਲਈ, ਗੱਦੀ ਨੂੰ ਪੱਕਿਆਂ ਕਰਨ ਲਈ, ਮੈਦਾਨ ਸਾਫ਼ ਸੀ। ਉਸਨੇ ਹਰਿਮੰਦਰ ਸਾਹਿਬ ਉੱਤੇ ਆਪਣਾ ਅਧਿਕਾਰ ਪੂਰੀ ਤਰ੍ਹਾਂ ਜਮਾਈ ਰੱਖਿਆ। ਦੂਜੇ ਪਾਸੇ ਹਰਿ ਜੀ ਲੋਕਾਂ ਵਿੱਚ ਏਨਾ ਹਰਮਨ ਪਿਆਰਾ ਹੋ ਗਿਆ ਸੀ ਕਿ ਲੋਕਾਂ ਨੇ ਇਕ ਅਖਾਣ ਹੀ ਬਣਾ ਲਿਆ ਸੀ ਕਿ:

ਬਾਬਾ ਹਰਿਆ, ਆਵੇ ਖਾਲੀ ਜਾਵੇ ਭਰਿਆ।।

ਭਾਵ ਜੋ ਹਰਿ ਜੀ ਦੇ ਦਰਬਾਰ ਵਿੱਚ ਖਾਲੀ ਹੱਥ ਆਉਂਦਾ ਹੈ, ਉਹ ਝੋਲੀਆਂ ਭਰ ਕੇ ਜਾਂਦਾ ਹੈ। ਹਰਿ ਜੀ ਹਰਿਮੰਦਰ ਸਾਹਿਬ ਉੱਪਰ 57 ਸਾਲ ਕਾਬਜ ਰਿਹਾ। ਭਾਈ ਦਰਬਾਰੀ ਦਾਸ ਨੇ ਇਸ ਨੂੰ ਸ੍ਰੋਤਮ ਦਾ ਅਵਤਾਰ ਕਿਹਾ ਹੈ:

ਸ੍ਰੋਤਮ ਭਗਤ ਪੁਰਾਤਮ ਪਿਆਰਾ।। ਬਿਦਰ ਪੂਤ ਜੁਗ ਦੁਆਪਰ ਵਾਰਾ।
ਬੈਕੁੰਠਹੁ ਆਗਿਆ ਹੋਈ ਪ੍ਰਭ ਕੀ, ਕਲਜੁਗ ਲੈ ਅਵਤਾਰਾ ਜੀ।। (227.ਅ)

ਹਰਿ ਜੀ ਸਨ 1696 ਈ. ਨੂੰ ਬਿਨਾ ਕਿਸੇ ਨੂੰ ਉੱਤਰ ਅਧਿਕਾਰੀ ਥਾਪੇ ਚਲ ਵਸਿਆ। ਫਲ ਸਰੂਪ ਪੁੱਤਰਾਂ ਵਿੱਚ ਗੱਦੀ ਲਈ ਲੜਾਈ ਛਿੜ ਪਈ, ਜਿਸਨੇ ਮਿਹਰਵਾਨੀ ਸੰਪ੍ਰਦਾਇ ਉਤੇ ਕਾਫ਼ੀ ਸੱਟ ਮਾਰੀ।

## 4. ਹਰਿ ਗੋਪਾਲ ਤੇ ਕਉਲ ਨੈਨ:

ਹਰਿ ਜੀ ਦੇ ਦੋ ਪੁੱਤਰ ਸਨ[3] ਹਰਿ ਗੋਪਾਲ ਅਤੇ ਹਰਿ ਨਾਰਾਇਣ। ਪਰ ਭੱਟ ਸੇਵਾ ਸਿੰਘ ਅਨੁਸਾਰ ਹਰਿ ਜੀ ਤੋਂ ਬਾਦ ਨਿਰੰਜਨ ਰਾਇ ਗੱਦੀ ਉੱਤੇ ਬੈਠਾ:

ਹਰਿ ਜੀ ਪਾਛੈ ਗੱਦੀ ਤੇ ਬਹਿਯੋ ਨਿਰੰਜਨ ਰਾਇ।।
ਬਲ ਘਟਿਓ ਹੈ ਏਸ ਕਾ, ਸੰਗਤ ਸਾਥ ਨ ਕਾਇ।। (*ਸ਼ਹੀਦ ਬਿਲਾਸ, ਕਰਤਾ ਸੇਵਾ ਸਿੰਘ*, ਪੰਨਾ 29)

---

1. ਇਸ ਰਚਨਾ ਵਿਚੋਂ 2 ਜਿਲਦਾਂ ਸਿੱਖ ਹਿਸਟਰੀ ਰੀਸਰਚ ਡਿਪਾਰਟਮੈਂਟ ਖਾਲਸਾ ਕਾਲਜ, ਅਮ੍ਰਿਤਸਰ ਨੇ "*ਜਨਮ ਸਾਖੀ ਗੁਰੂ ਨਾਨਕ ਦੇਵ ਜੀ*" ਦੇ ਨਾਮ ਹੇਠ 1962 ਈ. ਅਤੇ 1969 ਈ. ਵਿੱਚ ਪ੍ਰਕਾਸ਼ਿਤ ਕੀਤੀਆਂ ਹਨ ਜਿਸਦੇ ਸੰਪਾਦਕ ਡਾ. ਕਿਰਪਾਲ ਸਿੰਘ ਹਨ।
2. *ਗੋਸ਼ਟਾਂ ਮਿਹਰਵਾਨ ਜੀ ਕੀਆਂ*, ਕ੍ਰਿਤ ਹਰਿ ਜੀ, ਕ੍ਰਿਸ਼ਨਾ ਕੁਮਾਰੀ ਬਾਂਸਲ (ਸੰਪਾ.) 1977, ਗੋਸਟਿ ਨੰ. 3, ਪੰਨਾ 47-48.
3. "*ਸਿੱਖਾਂ ਦਾ ਛੋਟਾ ਮੇਲ*" ਪ੍ਰੋ. ਪ੍ਰੀਤਮ ਸਿੰਘ ਅਤੇ ਡਾ. ਜੋਗਿੰਦਰ ਸਿੰਘ, ਵਿੱਚ ਸੋਢੀ ਗੁਰਦਰਸ਼ਨ ਸਿੰਘ ਦਾ ਸ਼ਜਰਾ, ਪੰਨਾ 116

ਨਿਰੰਜਨ ਰਾਇ ਹਰਿ ਜੀ ਦੇ ਵੱਡੇ ਭਰਾ ਕਰਨ ਮੱਲ ਦਾ ਪੋਤਰਾ ਸੀ, ਇਹ ਸ਼ਜਰਾ ਸੋਢੀ ਗੁਰਦਰਸ਼ਨ ਸਿੰਘ ਨੇ ਆਪਣੀ ਪੁਸਤਕ *"ਸੋਢੀ ਬੰਸ"* ਵਿੱਚ ਪੰਨਾ 32-36 ਉਪਰ ਇਸ ਪ੍ਰਕਾਰ ਦਿੱਤਾ ਹੈ:




ਪਰੰਤੂ ਭਾਈ ਦਰਬਾਰੀ ਦਾਸ ਨੇ ਇਸ ਤੋਂ ਅੱਗੇ ਕੇਵਲ ਦੋ ਵਾਰਸਾਂ, ਹਰਿ ਗੋਪਾਲ ਅਤੇ ਹਰਿ ਨਾਰਾਇਣ ਦੇ ਪੁੱਤਰ ਕਉਲ ਨੈਨ ਅਰਥਾਤ ਚਾਚੇ ਭਤੀਜੇ ਦਾ ਵਰਣਨ ਕੀਤਾ ਹੈ। ਉਸ ਅਨੁਸਾਰ:

ਹਰਿ ਗੋਪਾਲ ਕਉਲ ਨੈਨ ਦੋ ਟਿਕਾ।। ਦੋ ਦੀਪਕ ਮਹਿ ਜੋਤਿ ਜੁ ਇਕਾ।।
ਦੀਪੁ ਦੀਪ ਤੇ ਲਾਇਹ ਜਗਾਇਓ ਐਸੋ ਗੁਰ ਅਵਤਾਰਾ ਜੀ।। (227.ਅ)

ਹਰਿ ਜੀ ਦੇ ਵਾਰਸਾਂ ਵਿੱਚ ਗੱਦੀ ਪ੍ਰਾਪਤ ਕਰਨ ਲਈ ਆਪਸ ਵਿੱਚ ਕਾਫੀ ਡੰਡਾ ਖੜਕਿਆ। ਜਿਸ ਨਾਲ ਹਰਿਮੰਦਰ ਸਾਹਿਬ ਵਿੱਚ ਬੜੀ ਬੇਚੈਨੀ ਹੋ ਗਈ, ਜਿਸ ਤੋਂ ਸੰਗਤ ਨੇ ਦੁਖੀ ਹੋ ਕੇ 1698 ਈ. ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਅਮ੍ਰਿਤਸਰ ਦਾ ਪ੍ਰਬੰਧ ਸੰਭਾਲਣ ਲਈ ਬੇਨਤੀ ਕੀਤੀ। ਸਤਿਗੁਰਾਂ ਨੇ ਹਰਿਮੰਦਰ ਸਾਹਿਬ ਦੇ ਪ੍ਰਬੰਧ ਲਈ, ਭਾਈ ਮਨੀ ਸਿੰਘ ਨਾਲ ਕੁਝ ਹੋਰ ਸੰਗਤ ਨੂੰ ਭੇਜ ਦਿੱਤਾ, ਜਿਨ੍ਹਾਂ ਨੇ ਇਥੋਂ ਦਾ ਪ੍ਰਬੰਧ ਚਲਾਉਣਾ ਆਰੰਭ ਕਰ ਦਿੱਤਾ।

ਸਿੱਟੇ ਅਨੁਸਾਰ, ਛੋਟੇ ਮੇਲ ਦੇ ਸਾਰੇ ਦਾਅਵੇਦਾਰਾਂ ਨੂੰ ਇਥੋਂ ਕੱਢ ਦਿੱਤਾ। ਨਿਰੰਜਨ ਰਾਇ ਘਰਾਚੋਂ (ਨਜਾਮਤ ਭਵਾਨੀ ਗੜ੍ਹ) ਜਾ ਵਸਿਆ। ਹਰਿ ਗੋਪਾਲ, ਮੁਹੰਮਦੀਪੁਰ (ਪਾਕਿਸਤਾਨ) ਵਿੱਚ ਚਲਾ ਗਿਆ ਅਤੇ ਕਉਲ ਨੈਨ, ਨੇ ਮਾਲਵੇ ਦੇ ਇਕ ਪਿੰਡ ਢਿੱਲਵਾਂ (ਫਰੀਦਕੋਟ) ਵਿੱਚ ਜਾ ਡੇਰੇ ਲਾਏ। ਭਾਈ ਦਰਬਾਰੀ ਦਾਸ ਦਾ ਸੰਬੰਧ ਕਉਲ ਨੈਨ ਵਾਲੀ ਸ਼ਾਖਾ ਨਾਲ ਸਿੱਧ ਹੁੰਦਾ ਹੈ। ਇਸ ਲਈ ਅਸੀਂ ਕਉਲ ਨੈਨ ਵਾਲੀ ਲੜੀ ਅੱਗੇ ਤੋਰਾਂਗੇ।

## 5. ਕਉਲ ਨੈਨ:

ਕਉਲ ਨੈਨ ਪਿੰਡ ਢਿੱਲਵਾਂ (ਫਰੀਦਕੋਟ) ਵਿੱਚ ਸਥਾਨ ਕਾਇਮ ਕਰਕੇ ਆਪਣਾ ਪਰਚਾਰ ਕਰਨ ਲੱਗਾ। ਉਸਨੇ ਕੋਠਾ ਗੁਰੂ ਨੂੰ ਬਹੁਤ ਰੌਣਕ ਬਖ਼ਸ਼ੀ ਅਤੇ ਆਪਣੇ ਜੀਵਨ ਦਾ ਬਹੁਤ ਹਿੱਸਾ ਇਥੇ ਹੀ ਗੁਜ਼ਾਰਿਆ। ਇਉਂ ਕਉਲ ਨੈਨ ਦੇ ਦੋ ਪ੍ਰਮੁੱਖ ਅਸਥਾਨ ਨਿਸ਼ਚਿਤ ਹੋ ਗਏ, ਇਕ ਕੋਠਾ ਗੁਰੂ ਅਤੇ ਦੂਜਾ ਢਿਲਵਾਂ। ਕਉਲ ਨੈਨ ਦਾ ਜਨਮ 1639 ਈ. ਵਿੱਚ ਸੌਣ ਦੇ ਮਹੀਨੇ ਹੋਇਆ ਕਿਉਂਕਿ ਮਿਹਰਵਾਨ ਮਾਘ ਦੇ ਮਹੀਨੇ ਸੁਰਗਵਾਸ ਹੋਣ ਸਮੇਂ, ਉਹ ਸੱਤਾਂ ਮਹੀਨਿਆਂ ਦਾ ਸੀ।

ਭਾਈ ਸੰਤੋਖ ਸਿੰਘ ਅਨੁਸਾਰ ਜਦ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਦੇ ਜੰਗਲਾਂ ਵਿੱਚੋਂ ਨਿਕਲ ਕੇ ਢਿੱਲਵਾਂ ਪੁਜੇ ਤਾਂ ਕਉਲ ਨੈਨ ਉਸ ਸਮੇਂ ਆਪਣੇ ਪਿਤਰਾਂ ਦਾ ਸਰਾਧ ਕਰ ਰਿਹਾ ਸੀ। ਸਰਾਧ ਛੱਡ ਕੇ, ਗੁਰੂ ਜੀ ਨੂੰ ਆ ਮਿਲਿਆ ਤੇ ਘਰ ਪਧਾਰਨ ਦੀ ਬੇਨਤੀ ਕੀਤੀ। ਗੁਰੂ ਜੀ ਉਸ ਦੀ ਬੇਨਤੀ ਮੰਨ ਕੇ, ਉਸ ਦੇ ਘਰ ਪੁਜੇ। ਉਸਨੂੰ ਸਰਾਧ ਕਰਨ ਦੀ ਨਿਰਾਰਥਕਤਾ ਦ੍ਰਿੜ ਕਰਵਾਈ।[1] ਪ੍ਰੋ. ਪ੍ਰੀਤਮ ਸਿੰਘ ਤੇ ਡਾ. ਜੋਗਿੰਦਰ ਸਿੰਘ ਆਹਲੂਵਾਲੀਆ ਨੇ ਲਿਖਿਆ ਹੈ ਕਿ ਸ਼ਰਾਧਾਂ ਬਾਰੇ ਇਹ ਕਹਾਣੀ ਭਾਈ ਸੰਤੋਖ ਸਿੰਘ ਨੇ ਘੜੀ ਲਗਦੀ ਹੈ। ਉਹ ਸ਼ਾਇਦ ਭੁੱਲ ਗਏ ਹਨ ਕਿ ਦਸੰਬਰ ਦੇ ਮਹੀਨੇ ਵਿੱਚ ਕੋਈ ਸਰਾਧ ਨਹੀਂ ਹੁੰਦੇ।[2]

1. *ਸ੍ਰੀ ਗੁਰ ਪ੍ਰਤਾਪ, ਸੂਰਜ ਗ੍ਰੰਥ*, ਭਾਈ ਵੀਰ ਸਿੰਘ (ਸੰਪਾ) ਜਿਲਦ 14, ਐਨ 1 ਅਸੂ 5, ਪੰਨਾ 6009
2. *ਸਿੱਖਾਂ ਦਾ ਛੋਟਾ ਮੇਲ*, ਪੰਨਾ 131

ਕਉਲ ਨੈਨ ਨੇ ਉਥੇ ਗੁਰੂ ਸਾਹਿਬ ਨੂੰ ਇਸ਼ਨਾਨ ਕਰਵਾਇਆ ਤੇ ਮਾਛੀਵਾੜੇ ਤੋਂ ਨਿਕਲਨ ਸਮੇਂ ਪਹਿਨੇ ਨੀਲੇ ਬਸਤਰਾਂ ਨੂੰ ਉਤਾਰਨ ਲਈ ਕਿਹਾ। ਗੁਰੂ ਜੀ ਨੇ ਬੇਨਤੀ ਪ੍ਰਵਾਨ ਕਰਕੇ ਸਫੈਦ ਬਸਤਰ ਪਹਿਨੇ। ਇਸੇ ਸਮੇਂ ਗੁਰੂ ਜੀ ਨੇ ਕਉਲ ਨੈਨ ਅਤੇ ਸਾਰੇ ਪਰਿਵਾਰ ਨੂੰ ਅਮ੍ਰਿਤ ਛਕਾ ਕੇ, ਖਾਲਸੇ ਸੰਗ ਮਿਲਾਇਆ ਅਤੇ ਫੁਰਮਾਇਆ ਕਿ ਪਿਰਥੀ ਚੰਦ ਦੀ ਔਲਾਦ ਵਿੱਚੋਂ ਜਿਹੜਾ ਵੀ ਅਮ੍ਰਿਤ ਛੱਕ ਕੇ ਗੁਰੂ ਪੰਥ ਵਿੱਚ ਪ੍ਰਵੇਸ਼ ਕਰੇਗਾ, ਉਸ ਨਾਲ ਗੁਰਸਿੱਖ ਨੂੰ ਵਰਤਣ ਦੀ ਖੁੱਲ੍ਹ ਹੋਵੇਗੀ।

ਇਸ ਤਰ੍ਹਾਂ ਕਉਲ ਨੈਨ ਦੀ ਸਿਆਣਪ ਨਾਲ ਪਿਰਥੀ ਚੰਦ ਦੇ ਘਰਾਣੇ ਦਾ ਵਿਰੋਧ ਸਿੱਖਾਂ ਨਾਲ ਸਦਾ ਲਈ ਮਿਟ ਗਿਆ। ਪਰ ਇਹ ਜਾਣ ਕੇ ਹੈਰਾਨੀ ਹੁੰਦੀ ਹੈ ਕਿ ਇਸ ਸੰਪ੍ਰਦਾਇ ਵਿੱਚ ਅਮ੍ਰਿਤ ਛਕਣ ਉਪਰੰਤ ਵੀ "ਸਿੰਘ" ਸ਼ਬਦ ਦੀ ਆਮ ਵਰਤੋਂ ਹੋਈ ਨਹੀਂ ਮਿਲਦੀ ਜਿਵੇਂ ਕਉਲ ਨੈਨ, ਹਰਿ ਨੰਦ, ਅਭੇ ਰਾਮ, ਨਿਰਭਉ ਆਦਿ, ਭਾਵੇਂ ਕਿਤੇ ਕਿਤੇ "ਸਿੰਘ" ਨਾਮ ਮਿਲਦਾ ਵੀ ਹੈ ਜਿਵੇਂ ਅਭੇ ਸਿੰਘ।[1] ਜਾਪਦਾ ਹੈ ਕਿ ਇਨ੍ਹਾਂ ਨੇ ਆਪਣੀ ਗੁਰਤਾ ਗੱਦੀ ਪ੍ਰਚਲਿਤ ਨਾਵਾਂ ਨਾਲ ਹੀ ਕਾਇਮ ਰੱਖੀ। ਦੀਦਾਰ ਦਾਸ ਤੋਂ ਬਾਅਦ ਦੇ ਉੱਤਰ ਅਧਿਕਾਰੀ ਸਿੰਘ ਨਾਵਾਂ ਨਾਲ ਮਿਲਦੇ ਹਨ।

## 6. ਹਰਿਨੰਦ:

ਕਉਲ ਨੈਨ ਨੇ ਆਪਣੀ ਥਾਂ ਤੇ ਆਪਣੇ ਪੁੱਤਰ 'ਹਰਿਨੰਦ' ਨੂੰ ਗੱਦੀ ਤੇ ਬਿਠਾਇਆ, ਪਰੰਤੂ 'ਹਰਿਨੰਦ' ਬਹੁਤ ਘੱਟ ਸਮੇਂ ਲਈ ਜੀਵਿਆ ਅਤੇ ਕਉਲ ਨੈਨ ਦੇ ਹੁੰਦਿਆਂ ਹੀ, ਸੁਰਗਵਾਸ ਹੋ ਗਿਆ। ਭਾਈ ਦਰਬਾਰੀ ਦਾਸ ਨੇ ਇਸ ਦਾ ਵਰਣਨ ਇਨ੍ਹਾਂ ਸ਼ਬਦਾਂ ਵਿੱਚ ਕੀਤਾ ਹੈ:

ਹਰਿਨੰਦ ਗੁਰੂ ਸਿਰਿ ਛਤ੍ਰ ਫਿਰਾਇਆ।। ਸੇਵਕ ਸਿਖਿ ਸਭ ਚਰਨੀ ਲਾਇਆ।।<br>
ਹੁੰਦੇ ਟਿਕਿਆ ਹੁੰਦੇ ਚਲਿਆ ਏਹ ਕੁਦਰਤਿ ਨਈ ਦਿਖਾਈ ਜੀ।।<br>
ਸੰਬੰਤਿ ਸਤ੍ਰਹ ਸਹੰਸ ਚਉਹਤ੍ਰ।। ਗੁਰੂ ਅਭੇ ਰਾਮ ਸਿਰਿ ਫੇਰਿਓ ਛਤ੍ਰ।।<br>
ਹੋਇਆ ਉਦਾਸ ਲਗੇ ਜਗ ਤਿਆਗਣਿ ਕੁਛ ਐਸੀ ਮਨ ਮਹਿ ਆਈ ਜੀ।। (228.ੳ)

ਇਸ ਲਈ ਕਉਲ ਨੈਨ ਨੇ ਵੈਸਾਖ ਮਹੀਨੇ ਸੰਮਤ 1774/1717 ਈ. ਅਭੇ ਰਾਮ ਨੂੰ ਗੱਦੀ ਸੌਂਪ ਕੇ, ਚਲਾਣਾ ਕੀਤਾ।

## 7. ਅਭੇ ਰਾਮ:

ਹੁਣ ਕਉਲ ਨੈਨ ਦਾ ਪੋਤਰਾ ਅਭੇ ਰਾਮ ਇਸ ਗੱਦੀ ਤੇ 1717 ਈ. ਨੂੰ ਬਿਰਾਜਮਾਨ ਹੋਇਆ। ਅਭੇ ਰਾਮ ਕਉਲ ਨੈਨ ਦਾ ਪੋਤਰਾ ਤਾਂ ਸੀ ਪਰੰਤੂ ਉਸ ਦੇ ਪਿਤਾ ਦੇ ਨਾਮ ਨਾਲ ਵਿਦਵਾਨ ਇਕ ਮੱਤ ਨਹੀਂ ਹਨ। ਸੰਤ ਵਿਸਾਖਾ ਸਿੰਘ ਨੇ ਅਭੇ ਰਾਮ ਨੂੰ ਸਤਾ ਨੰਦ ਦਾ ਪੁੱਤਰ ਕਿਹਾ ਹੈ,[2] ਜਦ ਕਿ ਕਾਨ੍ਹ ਸਿੰਘ[3] ਨਾਭਾ ਅਤੇ ਬਲਵੰਤ ਸਿੰਘ ਕੋਠਾ ਗੁਰੂ ਨੇ[4] ਬਨਮਾਲੀ ਦਾਸ ਦਾ ਪੁੱਤਰ ਦੱਸਿਆ ਹੈ। ਡਾ. ਕਿਰਪਾਲ ਸਿੰਘ ਵੀ ਇਸੇ ਮਤ ਨਾਲ ਸੰਮਤੀ ਰੱਖਦਾ ਹੈ, ਉਸ ਦੇ ਸ਼ਜਰੇ ਵਿੱਚ ਵੀ ਅਭੇ ਸਿੰਘ ਬਨਮਾਲੀ ਦਾ ਪੁੱਤਰ ਦੱਸਿਆ ਹੈ।[5] ਇਨ੍ਹਾਂ ਤੋਂ ਬਿਨਾਂ ਸੋਢੀ ਗੁਰਦਰਸ਼ਨ ਸਿੰਘ ਮੋਗਾ ਨੇ ਆਪਣੇ ਬੰਸ ਦਾ ਸ਼ਜਰਾ ਬਹੁਤ ਖੋਜ ਭਾਲ ਅਤੇ ਕਈ ਸ਼ਜਰਿਆਂ ਦਾ ਮੇਲਾਨ ਕਰਕੇ *"ਸੋਢੀ ਬੰਸ"* ਪੁਸਤਕ ਵਿੱਚ ਪ੍ਰਕਾਸ਼ਿਤ ਕੀਤਾ ਹੈ, ਵਿੱਚ ਸਪੱਸ਼ਟ ਰੂਪ ਵਿੱਚ ਅਭੇ ਰਾਮ ਨੂੰ "ਬਨਮਾਲੀ ਦਾਸ" ਦਾ ਪੁੱਤਰ ਹੀ ਲਿਖਿਆ ਹੈ। ਬੇਸ਼ਕ ਭਾਈ ਦਰਬਾਰੀ ਦਾਸ ਦੀ ਲਿਖਤ ਤੋਂ ਅਭੇ ਰਾਮ ਦੇ ਪਿਤਾ ਦਾ ਨਾਮ ਹਰਿਨੰਦ ਹੋਣ ਦਾ ਭੁਲੇਖਾ ਪੈਂਦਾ ਹੈ, ਪਰ ਸਹੀ ਅਰਥਾਂ ਵਿੱਚ ਅਭੇ ਰਾਮ, ਬਨਮਾਲੀ ਦਾਸ ਦਾ ਹੀ ਪੁੱਤਰ ਸਿੱਧ ਹੁੰਦਾ ਹੈ।

ਇਹ ਅਨੁਮਾਨ ਹੈ ਕਿ ਅਭੇ ਰਾਮ ਦਾ ਜਨਮ ਲਗਪਗ 1685 ਈ. ਵਿੱਚ ਹੋਇਆ ਹੈ, ਕਿਉਂਕਿ *ਮਾਲਵਾ ਦੇਸ ਰਟਨ ਦੀ ਸਾਖੀ* ਵਿੱਚ ਲਿਖਿਆ ਹੈ ਕਿ ਸੋਢੀ ਅਭੇ ਰਾਮ ਨੂੰ ਗੁਰੂ ਗੋਬਿੰਦ ਸਿੰਘ ਜੀ (1704 ਈ. ਵਿੱਚ) ਕਹਿੰਦੇ ਹਨ ਕਿ "ਇਹ ਭਾਂਡਾ ਸੁਧ

---

1. ਕਿਰਪਾਲ ਸਿੰਘ *"ਮਨੋਹਰ ਦਾਸ ਮਿਹਰਵਾਨ"* ਪੰਨਾ 73 (ਸ਼ਜਰਾ) ਅਤੇ *ਗੁਰੂ ਕੀਆਂ ਸਾਖੀਆਂ*, ਪਿਆਰਾ ਸਿੰਘ ਪਦਮ (ਸੰਪਾ) 1999, ਸਾਖੀ ਨੰ. 100, ਪੰਨਾ 183. 2. ਇਤਿਹਾਸ ਮਾਲਵਾ ਜਿਲਦ ਪਹਿਲੀ ਪੰਨਾ 210 3. ਮਹਾਨ ਕੋਸ਼, ਪੰਨਾ 316 (ਗੁਰੂ ਕੇ) ਅਤੇ 179 ਪੰਨੇ ਦਾ ਫੁੱਟ ਨੋਟ। 4. ਬਾਬਾ ਕੌਲ ਸਾਹਿਬ ਜੀ, ਪੰਨਾ 15-16 5. ਮਨੋਹਰਦਾਸ, ਮਿਹਰਵਾਨ, ਪੰਨਾ 73-74 6. ਪੰਨਾ 115

ਹੇ ਵਸਤੂ ਪਾਵਨ ਵਾਲਾ ਹੈ।[1] ਇਸ ਤੋਂ ਪਿਛੋਂ 1764 ਬਿ./ 1707 ਈ. ਵਿੱਚ ਜਦੋਂ ਗੁਰੂ ਗੋਬਿੰਦ ਸਿੰਘ ਦਿੱਲੀ ਸਨ ਤਾਂ ਕਉਲ ਨੈਨ ਨੇ ਅਭੇ ਰਾਮ ਨੂੰ ਬਹਾਦਰ ਸ਼ਾਹ ਪਾਸੋਂ ਦਸਮ ਗੁਰੂ ਦੀ ਸਿਫਾਰਿਸ਼ ਨਾਲ ਕੋਠਾ ਗੁਰੂ ਸੰਬੰਧੀ ਪਟਾ ਲਿਆਉਣ ਲਈ ਭੇਜਿਆ ਸੀ। ਅਜਿਹੀ ਜ਼ਿੰਮੇਵਾਰੀ ਦੇ ਕੰਮਾਂ ਲਈ ਭੇਜਣ ਸਮੇਂ ਨਿਸਚੇ ਹੀ ਅਭੇ ਰਾਮ ਦੀ ਉਮਰ 22-24 ਸਾਲ ਦੀ ਅਵਸ਼ ਹੋਵੇਗੀ।

ਅਭੇ ਰਾਮ ਨੇ ਬੱਤੀ ਸਾਲ ਦੀ ਉਮਰ ਵਿੱਚ ਗੱਦੀ ਸੰਭਾਲੀ ਅਤੇ 1761 ਈ. ਵਿੱਚ 76 ਸਾਲ ਦੀ ਆਯੂ ਭੋਗ ਕੇ ਇਸ ਸੰਸਾਰ ਤੋਂ ਵਿਦਾ ਹੋਇਆ। ਇਸ ਦੀ ਉਸਤਤਿ ਵਿੱਚ ਇਸ ਸੰਪ੍ਰਦਾਇ ਦੇ ਇਕ ਕਵੀ ਕੁਸ਼ਲ ਦਾਸ ਨੇ 107 ਸਵੈਯੇ ਲਿਖੇ ਹਨ।[2]

ਅਭੇ ਰਾਮ ਨੇ ਖੁਦ ਸਾਹਿਤ ਦੀ ਕਿੰਨੀ ਕੁ ਸੇਵਾ ਕੀਤੀ ਇਹ ਕਹਿਣਾ ਤਾਂ ਮੁਸ਼ਕਿਲ ਹੈ, ਪਰੰਤੂ ਭਾਈ ਦਰਬਾਰੀ ਦਾਸ ਦੀ ਰਚਨਾ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਅਭੇ ਰਾਮ ਇਕ ਵਿਦਵਾਨ ਅਤੇ ਦੂਰ-ਅੰਦੇਸ਼ੀ ਵਿਅਕਤੀ ਸੀ। ਉਸਨੇ ਜਿੱਥੇ ਇਕ ਪਾਸੇ ਆਪਣੇ ਬਾਬੇ ਕਉਲ ਨੈਨ ਦੀ ਯਾਦ ਵਿੱਚ ਗੁਰਦੁਆਰਾ ਕਉਲ ਸਰ ਬਣਵਾਇਆ ਅਤੇ ਕੋਠਾ ਗੁਰੂ ਨੂੰ ਬਹੁਤ ਰੌਣਕ ਦਿੱਤੀ, ਇਸ ਨੂੰ ਇੱਕ ਵਿਦਿਅਕ ਕੇਂਦਰ ਦੇ ਤੌਰ ਤੇ ਸਥਾਪਿਤ ਕੀਤਾ। ਗੁਰਬਾਣੀ ਅਤੇ ਕੀਰਤਨ ਦਾ ਪ੍ਰਵਾਹ ਜਾਰੀ ਕੀਤਾ। ਗੁਰੂ ਬਾਣੀ ਦੇ ਨਾਲ ਨਾਲ ਪੌਰਾਣਿਕ ਕਥਾਵਾਂ, ਰਾਮਾਇਣ ਤੇ ਮਹਾਭਾਰਤ ਦੀ ਕਥਾ ਵੀ ਕੀਤੀ ਜਾਂਦੀ ਸੀ। ਇਥੇ ਭਾਈ ਅਭੇ ਰਾਮ ਨੇ ਆਪਣੇ ਪੂਰਵਜਾਂ ਦੀਆਂ ਲਿਖਤਾਂ ਦੇ ਉਤਾਰੇ ਵੀ ਕਰਵਾਏ। ਇਸ ਕਾਰਜ ਲਈ, ਭਾਈ ਕੁਸ਼ਲ ਦਾਸ ਅਤੇ ਭਾਈ ਦਰਬਾਰੀ ਦਾਸ ਦੇ ਨਾਮ ਵਰਨਣ ਯੋਗ ਹਨ।

ਭਾਈ ਦਰਬਾਰੀ ਦਾਸ ਦਾ, ਹਰ ਸ਼ਬਦ ਆਰੰਭ ਸਮੇਂ ਆਪਣੇ ਗੁਰੂ ਦਾ ਨਾਮ ਲਿਖਣਾ ਅਤੇ ਇਹ ਕਹਿਣਾ ਕਿ ਮੈਂ ਆਪਣੇ ਗੁਰੂ ਤੋਂ ਹੀ ਸਭ ਕੁਝ ਸਿੱਖਿਆ ਹੈ, ਅਭੇ ਰਾਮ ਦੀ ਵਿਦਵਤਾ ਅਤੇ ਮਹਾਨਤਾ ਨੂੰ ਦਰਸਾਉਂਦਾ ਹੈ। ਇਹ ਮੰਨਿਆ ਜਾ ਸਕਦਾ ਹੈ ਕਿ ਉਸਨੇ ਵੀ ਭਾਰੀ ਰਚਨਾ ਕੀਤੀ ਹੋਵੇਗੀ। ਭਾਈ ਦਰਬਾਰੀ ਦਾਸ ਅਨੁਸਾਰ ਅਭੇ ਰਾਮ, ਸੋਲਾਂ ਕਲਾ ਸੰਪੂਰਨ ਅਤੇ ਪ੍ਰਭੂ ਨਾਲ ਇਕ ਸੁਰ ਸੀ ਜਿਵੇਂ ਸੁਖਦੇਵ ਮੁਨੀ ਸੀ:

ਤੇਤੀਸ ਪਲਛਣਿ ਸਤਿਗੁਰੂ ਮਾਂਹੀ।। ਗੁਰ ਪਰਮੇਸਰ ਅੰਤਰ ਨਾਂਹੀ।।
ਸੋਲਹ ਕਲਾ ਸੰਪੂਰਨ ਸਤਿਗੁਰ, ਸੁਖਦੇਵ ਜਿਵੇਂ ਤਪ ਧਾਰਾ ਜੀ।।2।। (228.ੳ)

ਅਭੇ ਰਾਮ ਦਾ ਦੇਹਾਂਤ ਸੰਮਤ 1818 ਫੱਗਣ ਦੀ ਸੁਦੀ ਦੁਆਦਸੀ ਦੇ ਸ਼ਨੀਵਾਰ ਹੋਇਆ:

ਸੰਮਤਿ ਠਾਰਹ ਸਹਸ ਅਠਾਰੇ।। ਫਲਗੁਣ ਸੁਦੀ ਦੁਆਦਸਿ ਸਨਵਾਰੇ।।
ਅੰਮ੍ਰਿਤ ਵੇਲਾ ਅੰਮ੍ਰਿਤ ਵਰਖੇ ਗੁਰ ਬੇਗ ਭਏ ਅਸਵਾਰਾ ਜੀ।।2।। (228.ੳ)

ਇੰਜ ਅਭੇ ਰਾਮ 44 ਸਾਲ (ਸੰਮਤ 1774 ਤੋਂ 1818 ਤੱਕ) ਇਸ ਗੱਦੀ ਤੇ ਕਾਬਜ ਰਹਿ ਕੇ, ਗੱਦੀ ਨੂੰ ਸਥਿਰਤਾ ਬਖਸ਼ੀ।

## 8. ਨਿਰਭਉ:

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਭਾਈ ਦਰਬਾਰੀ ਦਾਸ ਅਤੇ ਕੁਸ਼ਲ ਦਾਸ ਦੇ ਕਹਿਣ ਅਨੁਸਾਰ, ਅਭੇ ਰਾਮ ਤੋਂ ਪਿੱਛੋਂ ਇਹ ਗੱਦੀ 'ਨਿਰਭਉ' ਨਾਮ ਦੇ ਵਿਅਕਤੀ ਪਾਸ ਆ ਗਈ। ਸੰਪ੍ਰਦਾਇ ਵਿੱਚੋਂ ਕਿਤੋਂ ਵੀ 'ਨਿਰਭਉ' ਦੇ ਅਸਲੀ ਨਾਮ ਜਾਂ ਕਿਸੇ ਦੂਸਰੇ ਨਾਮ ਦਾ ਪਤਾ ਨਹੀਂ ਚਲਦਾ। ਨਾਮ ਬਦਲਣ ਦਾ ਰਿਵਾਜ ਇਸ ਸੰਪ੍ਰਦਾਇ ਵਿੱਚ ਪਿਰਥੀ ਚੰਦ ਦੇ ਨਾਂ 'ਗੁਰੂ ਸਾਹਿਬ' ਤੋਂ ਹੀ ਆਰੰਭ ਹੋ ਗਿਆ ਸੀ। ਭਾਈ ਦਰਬਾਰੀ ਦਾਸ ਨੇ ਨਿਰਭਉ ਨੂੰ ਮਨਸਾ ਪੂਰਨ ਅਤੇ ਸਰਨ ਦਾ ਸੂਰਾ ਕਿਹਾ ਹੈ:

ਸਰਨਿ ਰਾਖੁ ਗੁਰ ਨਿਰਭਉ ਪੂਰੇ।। ਮਨਸਾ ਕੇ ਦਾਤੇ ਸਰਨਿ ਕੇ ਸੂਰੇ।।
ਰਾਖਹੁ ਗੁਰ ਅਭੇ ਰਾਮ ਕਾ ਸਦਕਾ ਦਰਬਾਰੀ ਤਉ ਸਰਨਾਏ ਜੀ।।8।।2।। (228.ਅ)

ਅਤੇ ਨਿਰਭਉ ਦਾ ਦਿਹਾਂਤ:

ਸਬੰਤਿ ਠਾਰਹ ਸਹਸ ਛਤੀਹੇ।। ਵੈਸਾਖ ਸੁਦੀ ਚਿਤ੍ਰਾਂ ਚੌਦੀਹੇ।।
ਗੁਰ ਵਾਰ ਗੁਰੂ ਬੈਕੁੰਠਿ ਸਿਧਾਏ ਆਪਣ ਭਾਣਾ ਭਾਏ ਜੀ।।5।। (228.ਅ)

ਨਿਰਭਉ ਦੀ ਉਸਤਤਿ ਵਿੱਚ ਕੁਸ਼ਲ ਦਾਸ ਨੇ 27 ਸਵੈਯੇ, *ਪੋਥੀ ਸਾਹਿਬ* ਨਾਂ ਦੀ ਹੱਥ ਲਿਖਤ ਵਿੱਚ ਦਰਜ ਕੀਤੇ ਹਨ।[4]

1. ਬਲਵੰਤ ਸਿੰਘ ਗਿਆਨੀ, *ਬਾਬਾ ਕੌਲ ਸਾਹਿਬ ਜੀ,* ਪੰਨਾ 14
2. ਹੱਥ ਲਿਖਤ ਨੰ. 598 (ਗੁਰੂ ਨਾਲਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਲਾਇਬ੍ਰੇਰੀ)
4. ਗੁਰੂ ਨਾਨਕ ਦੇਵ ਯੂਨੀਵਰਸਿਟੀ, ਲਾਇਬ੍ਰੇਰੀ ਨੰ. 598

## 9. ਦੀਦਾਰ ਦਾਸ:

ਨਿਰਭਉ ਤੋਂ ਅੱਗੇ ਇਹ ਗੱਦੀ ਦੀਦਾਰ ਦਾਸ ਪਾਸ ਚਲੀ ਗਈ, ਜਿਸ ਦੀ ਪੁਸ਼ਟੀ ਇਸੇ ਸੰਪ੍ਰਦਾਇ ਦੇ ਲਿਖਾਰੀ ਕਵੀ ਕੁਸ਼ਲ ਦਾਸ ਦੀ ਲਿਖਤ ਤੋਂ ਹੁੰਦੀ ਹੈ:

ਪੋਥੀ ਮਾਲਾ ਸਰਬ ਜੋ, ਦੀਦਾਰ ਦਾਸ ਗੁਰ ਜੁ ਲਯੋ।।

ਜਗ ਸਕਲ ਸਿਖ ਪਰਵਾਰ ਜੋ, ਦੀਦਾਰ ਦਾਸ ਚਰਨਨ ਪਯੋ।।[1]

ਦੂਜੇ ਪਾਸੇ ਭਾਈ ਦਰਬਾਰੀ ਦਾਸ ਆਪਣੇ ਪਿੰਡ ਵੈਰੋ ਕੇ ਵਿਖੇ ਆ ਗਿਆ ਅਤੇ ਉਮਰ ਭਰ ਇਥੇ ਹੀ ਰਿਹਾ। ਏਥੋਂ ਦੇ ਲੋਕ ਉਸਨੂੰ ਮਿਹਰਵਾਨ ਤੋਂ ਸੱਤਵਾਂ ਗੱਦੀਦਾਰ ਮੰਨਦੇ ਹਨ, ਪਰ ਪਿਰਥੀ ਚੰਦ ਤੋਂ ਉਸਦਾ ਨੌਵਾਂ ਨੰਬਰ ਬਣਦਾ ਹੈ।

## 10. ਭਾਈ ਦਰਬਾਰੀ ਦਾਸ ਤੇ ਦਰਬਾਰੀ ਵਿਹੁਖਾਣਾ:

ਇਸ ਤੋਂ ਪਹਿਲਾਂ ਕਿ ਭਾਈ ਦਰਬਾਰੀ ਦਾਸ ਦੇ ਜੀਵਨ ਨੂੰ ਜਾਣਿਆ ਜਾਵੇ, 'ਭਾਈ ਦਰਬਾਰੀ ਦਾਸ' ਤੇ ਇਕ ਹੋਰ 'ਦਰਬਾਰੀ ਵਿਹੁਖਾਣਾ' ਦੇ ਸੰਬੰਧਾਂ ਦਾ ਨਿਤਾਰਾ ਕਰ ਲੈਣਾ ਚਾਹੀਦਾ ਹੈ। ਇਸ ਸੰਪ੍ਰਦਾਇ ਦੀਆਂ ਪੁਰਾਤਨ ਹੱਥ ਲਿਖਤਾਂ ਵਿੱਚ, ਇਕ ਹੱਥ ਲਿਖਤ *'ਸੁਖਮਨੀ ਸਹੰਸਰ ਨਾਮਾ'* ਕ੍ਰਿਤ ਹਰਿ ਜੀ ਮੁਸਾਫ਼ਿਰ ਮੈਮੋਰੀਅਲ ਸੈਂਟਰਲ ਸਟੇਟ, ਲਾਇਬ੍ਰੇਰੀ, ਪਟਿਆਲਾ ਵਿੱਚ ਮਿਲਦੀ ਹੈ, ਜਿਸ ਉੱਪਰ ਉਸ ਪੋਥੀ ਦੇ ਲਿਖਾਰੀ ਦਰਬਾਰੀ ਦੇ ਹਸਤਾਖਰ ਕੀਤੇ ਹੋਏ ਹਨ। ਉਹ ਹਸਤਾਖਰ ਇਸ ਪ੍ਰਕਾਰ ਹਨ:

ਸਤਿਗੁਰ ਪ੍ਰਸਾਦਿ।। ਸਲੋਕ।।

ਲਿਖਿਆ ਲੇਖ ਸਦਾ ਹੀ ਰਹੇ ਜਬ ਲਗ ਧਰਤ ਅਕਾਸ।। ਲਿਖਣ ਵਾਲੇ ਕਉ ਨਹੀਂ ਏਕ ਘੜੀ ਕੀ ਆਸ।।

ਦਸਖਤ ਦਰਬਾਰੀ ਵਿਹੁ ਖਾਵਣਾ।। ਦੈਆ ਰਾਮ ਦਾ ਪੁੱਤਰ ਨੰਦ ਵਿਹੁ ਖਾਵਣੇ ਦਾ ਪੋਤ੍ਰਾ।।

ਪੋਥੀ ਲਿਖੀ ਹੈ ਜੀ ਭੁਲਿਆ ਚੁੱਕਿਆ ਬਖਸਿ ਲੈਣਾ।। ਹਥ ਜੋੜਨੇ ਜਿਤੁ ਗੁਰੂ ਅਸਾਡਾ ਭਲਾ ਕਰੇ ਗੁਰੂ ਚਿਤਿ ਆਵੈ।।

ਸੰਮਤ 1801 ਪੋਥੀ ਸੰਪੂਰਨ ਹੋਈ।।[2]

ਇਹ ਲਿਖਤ 1801 ਬਿਕਰਮੀ ਦੀ ਹੈ। ਇਸ ਵਿਚ ਆਏ ਸਲੋਕ ਤੋਂ ਪਤਾ ਲਗਦਾ ਹੈ ਕਿ ਲਿਖਾਰੀ ਕਾਵਿ ਰਚਨਾ ਵੀ ਕਰ ਸਕਦਾ ਹੈ, ਜਿਸ ਦਾ ਭਾਵ ਵੀ ਕਾਫੀ ਡੂੰਘਾ ਹੈ ਕਿ ਮਨੁੱਖ ਦੇ ਜੀਵਨ ਦਾ ਪਲ ਭਰ ਦਾ ਪਤਾ ਨਹੀਂ, ਪਰ ਲਿਖਤ ਸਦਾ ਕਾਇਮ ਰਹਿੰਦੀ ਹੈ। ਅਸਲ ਹੱਥ ਲਿਖਤ ਉੱਪਰ 'ਵਿਹੁ ਖਾਵਣਾ' ਸ਼ਬਦ ਲਿਖ ਕੇ ਉਸ ਉੱਤੇ ਹੜਤਾਲ ਫੇਰੀ ਹੋਈ ਹੈ, ਪਰ ਪੜ੍ਹਿਆ ਫਿਰ ਵੀ ਜਾਂਦਾ ਹੈ।

ਭਾਈ ਦਰਬਾਰੀ ਦਾਸ ਅਤੇ ਇਸ ਵਿਹੁ ਖਾਣੇ ਦਾ ਸਮਾਂ ਇਕ ਹੀ ਹੈ, ਇਸ ਲਈ ਪ੍ਰਸ਼ਨ ਉਠਦਾ ਹੈ ਕਿ ਕੀ ਇਹ ਵੈਰੋਕੇ ਵਾਲਾ ਦਰਬਾਰੀ ਹੀ ਹੈ, ਜਿਸਨੇ ਹਰਿਜਸੁ ਪੋਥੀ ਦੀ ਰਚਨਾ ਕੀਤੀ ਹੈ ਜਾਂ ਕੋਈ ਹੋਰ?

ਅਭੇ ਰਾਮ ਦਾ ਗੱਦੀ ਕਾਲ 1774 ਬਿ./ ਤੋਂ 1818 ਬਿ. ਬਣਦਾ ਹੈ। ਇਹ ਪੋਥੀ 1801 ਬਿ. ਵਿੱਚ ਲਿਖੀ ਗਈ ਹੈ। ਏਸੇ ਹੀ ਸਮੇਂ ਭਾਈ ਦਰਬਾਰੀ ਦਾਸ, ਅਭੇ ਰਾਮ ਤੋਂ ਸਿੱਖਿਆ ਪ੍ਰਾਪਤ ਕਰਦਾ ਰਿਹਾ ਹੈ। ਉਸ ਸਮੇਂ ਸਿੱਖਿਆਰਥੀ ਪੋਥੀਆਂ ਦੇ ਉਤਾਰੇ ਵੀ ਕਰਿਆ ਕਰਦੇ ਸਨ। ਸੋ ਸਪੱਸ਼ਟ ਹੁੰਦਾ ਹੈ ਕਿ ਭਾਈ ਦਰਬਾਰੀ ਦਾਸ ਨੇ ਹੀ *'ਸੁਖਮਨੀ ਸਹੰਸਰ ਨਾਮਾ'* ਦਾ ਉਤਾਰਾ ਕੀਤਾ।

ਦੂਜੀ ਗੱਲ ਇਹ ਹੈ ਕਿ ਇਸ ਹੱਥ ਲਿਖਤ ਵਿੱਚ ਆਈ ਸਾਰੀ ਰਚਨਾ ਮਿਹਰਵਾਨ ਸੰਪ੍ਰਦਾਇ ਦੇ ਗੱਦੀ ਨਸ਼ੀਨ ਹਰਿ ਜੀ ਦੀ ਹੈ। ਮਿਹਰਵਾਨ ਸੰਪ੍ਰਦਾਇ ਦੀਆਂ ਰਚਨਾਵਾਂ ਅਤਿ ਸ਼ਰਧਾ ਅਤੇ ਪ੍ਰੇਮ ਭਾਵਨਾ ਨਾਲ ਕੋਈ ਮਿਹਰਵਾਨੀ ਲੇਖਕ ਹੀ ਲਿਖ ਸਕਦਾ ਸੀ। ਹਰਿਜਸੁ ਪੋਥੀ ਦੇ ਲੇਖਕ ਭਾਈ ਦਰਬਾਰੀ ਦਾਸ ਦਾ ਆਪਣੇ ਗੁਰੂਆਂ ਪ੍ਰਤੀ ਪਿਆਰ ਅਤੇ ਸ਼ਰਧਾ ਕਿਸੇ ਲੰਮੇ ਸਬੂਤ ਦੀ ਮੁਥਾਜ ਨਹੀਂ। ਅਸਚਰਜ ਨਹੀਂ ਹੈ, ਜੋ ਪੋਥੀ ਹਰਿਜਸੁ ਵਾਲਾ ਭਾਈ ਦਰਬਾਰੀ ਦਾਸ ਹੀ, ਦਰਬਾਰੀ ਵਿਹੁ ਖਾਣਾ ਹੈ।

ਭਾਈ ਦਰਬਾਰੀ ਦਾਸ ਦੇ ਵੰਸ਼ਜਾਂ ਤੋਂ ਪੜਤਾਲ ਕਰਨ ਤੇ ਉਪਰੋਕਤ ਸ਼ੰਕਿਆਂ ਦੀ ਪੂਰਨ ਭਾਂਤ ਨਿਵਿਰਤੀ ਹੋ ਜਾਂਦੀ ਹੈ। ਉਸਦੇ ਖਾਨਦਾਨ ਵਿੱਚੋਂ ਮੋਤੀ ਰਾਮ ਨਾਂ ਦੇ ਵਿਅਕਤੀ ਨਾਲ 17 ਦਸੰਬਰ 1977 ਨੂੰ ਹੋਈ ਮੁਲਾਕਾਤ ਸਮੇਂ ਉਸ ਨੇ, ਲੇਖਕ ਨੂੰ ਦੱਸਿਆ ਕਿ ਭਾਈ ਦਰਬਾਰੀ ਦਾਸ ਵੈਰੋ ਕੇ ਵਾਲੇ ਦੇ ਪਿਤਾ ਦਾ ਨਾਮ ਦਇਆ ਰਾਮ ਸੀ। ਇਹੋ ਨਾਮ ਦਰਬਾਰੀ ਵਿਹੁਖਾਣੇ ਦੇ ਪਿਤਾ ਦਾ ਮਿਲਦਾ ਹੈ। ਸੋ ਦੋਹਾਂ ਵਿਅਕਤੀਆਂ ਦਾ 'ਇਕ' ਹੀ ਹੋਣਾ ਨਿਸਚਿਤ ਹੈ।

---

1. ਉਹੀ 2. ਹੱਥ ਲਿਖਤ ਨੰ. 692. ਪੱਤਰਾ 987

## 11 ਇਕ ਹੋਰ ਭਾਈ ਦਰਬਾਰੀ:

ਮਿਹਰਵਾਨ ਸੰਪ੍ਰਦਾਇ ਵਿੱਚ ਹੀ ਇਕ ਹੋਰ ਭਾਈ ਦਰਬਾਰੀ ਦੇ ਹੋਣ ਦਾ ਪਤਾ ਚਲਦਾ ਹੈ। ਇਸਦਾ ਉਲੇਖ ਸ਼ਮਸ਼ੇਰ ਸਿੰਘ ਅਸ਼ੋਕ ਨੇ ਮਿਲਦੀ ਗੁਰਪ੍ਰਣਾਲੀ ਦੇ ਅਧਾਰ ਤੇ ਇਸ ਤਰ੍ਹਾਂ ਕੀਤਾ ਹੈ:

ਗੁਰੂ ਨਾਨਕ-ਗੁਰੂ ਅੰਗਦ-ਗੁਰੂ ਅਮਰਦਾਸ-ਗੁਰੂ ਅਰਜਨ-ਮਿਹਰਵਾਨ-ਭੂੰਦੜ-ਬਾਲਾ-ਹਰੀਆ-ਮੱਸਾ ਦਾਸ-ਦਰਬਾਰੀ-ਚਤੁਰ ਦਾਸ-ਸੁੰਦਰ ਰਾਮ-ਨਿਕਟਾ ਨੰਦ-ਮਨਮੋਹਨ ਤੇ ਬਾਵਾ ਰਾਮ ਦਾਸ।

ਇਹ ਦਰਬਾਰੀ ਵੀ ਵੇਖਣ ਚਾਖਣ ਨੂੰ ਵੈਰੋ ਕੇ ਵਾਲੇ ਭਾਈ ਦਰਬਾਰੀ ਦਾਸ ਦਾ ਸਮਕਾਲੀ ਪ੍ਰਤੀਤ ਹੁੰਦਾ ਹੈ। ਇਸ ਕਾਰਣ ਦੋਹਾਂ ਦਾ ਰਲਗੱਡ ਹੋ ਜਾਣ ਦਾ ਡਰ ਹੈ। ਇਸ ਸੰਬੰਧੀ ਅਸੀਂ ਨਿਰਣਾ ਕਰ ਦੇਣਾ ਉਚਿਤ ਸਮਝਦੇ ਹਾਂ ਕਿ ਸਮਸ਼ੇਰ ਸਿੰਘ ਅਸ਼ੋਕ ਵੱਲੋਂ ਦੱਸਿਆ, ਇਹ ਭਾਈ ਦਰਬਾਰੀ ਭੂੰਦੜ ਦੀ ਗੱਦੀ ਦਾ ਵੱਖਰਾ ਵਿਅਕਤੀ ਹੈ, ਜਿਸਦਾ ਸੰਬੰਧ ਦੀਵਾਨਾ ਸੰਪ੍ਰਦਾਇ ਨਾਲ ਹੈ, ਉਸਦੀ ਕੋਈ ਰਚਨਾ ਸਾਡੇ ਸਾਹਮਣੇ ਨਹੀਂ। ਪਰਤੂੰ ਭਾਈ ਦਰਬਾਰੀ ਦਾਸ ਵੈਰੋ ਕੇ ਵਾਲਾ, ਜਿਵੇਂ ਕਿ ਅਸੀਂ ਪਿੱਛੇ ਦੱਸ ਆਏ ਹਾਂ, ਮਿਹਰਵਾਨ ਦੀ ਵੱਖਰੀ ਸ਼ਾਖਾ ਵਿੱਚ ਅਭੇ ਰਾਮ ਤੇ ਨਿਰਭਉ ਦਾ ਚੇਲਾ ਸੀ।



# ਜੀਵਨ

ਭਾਈ ਦਰਬਾਰੀ ਦਾਸ ਨੇ ਆਪਣੇ ਏਡੇ ਵੱਡੇ ਗ੍ਰੰਥ ਵਿੱਚ ਆਪਣੇ ਬਾਰੇ ਕੁਝ ਨਹੀਂ ਲਿਖਿਆ। ਉਹ ਭਾਰਤੀ ਲਿਖਾਰੀਆਂ ਦੀ ਪੈਰਵੀ ਕਰਦਾ ਲਗਦਾ ਹੈ। ਭਾਰਤੀ ਲਿਖਾਰੀ ਆਪਣੇ ਆਪ ਨੂੰ ਜਣਾਉਣਾ ਅਹੰਮ ਭਾਵ ਸਮਝਦੇ ਸਨ। ਨਿਸ਼ਕਾਮ ਸੇਵਾ ਉਨ੍ਹਾਂ ਦਾ ਜੀਵਨ ਆਦਰਸ਼ ਹੁੰਦਾ ਸੀ। ਇਸ ਕਾਰਣ ਉਨ੍ਹਾਂ ਦੇ ਆਪਣੇ ਆਪ ਬਾਰੇ, ਉਨ੍ਹਾਂ ਦੀ ਲਿਖਤ ਸਦਾ ਹੀ ਤਰਸਦੀ ਮਿਲਦੀ ਹੈ। ਭਾਈ ਦਰਬਾਰੀ ਦਾਸ ਵੀ ਇਸ ਮਾਲਾ ਦਾ ਮਣਕਾ ਹੈ। ਫਿਰ ਵੀ ਕਈ ਅਨੁਮਾਨ ਲਾ ਕੇ ਅਤੇ ਕਈਆਂ ਘਟਨਾਵਾਂ ਤੋਂ, ਉਸ ਦੇ ਜੀਵਨ ਦੇ ਢਾਂਚੇ ਨੂੰ ਖੜ੍ਹਾ ਕਰਨ ਦੀ ਕੋਸ਼ਿਸ਼ ਕੀਤੀ ਹੈ।

ਜਿਥੋਂ ਤੱਕ ਭਾਈ ਦਰਬਾਰੀ ਦਾਸ ਦੇ ਜੀਵਨ ਦਾ ਸੰਬੰਧ ਹੈ, ਅਸੀਂ ਉਸ ਨੂੰ ਚਾਰ ਭਾਗਾਂ ਵਿੱਚ ਵੰਡ ਸਕਦੇ ਹਾਂ:

1. ਜਨਮ, ਮਾਪੇ ਤੇ ਪਿੰਡ
2. ਸਿੱਖਿਆ
3. ਵੈਰੋਕੇ ਕਾਲ
4. ਅੰਤਿਮ ਸਮਾਂ

ਉਪਰੋਕਤ ਸਮੇਂ ਵਿੱਚ ਭਾਵੇਂ ਹੱਦ ਬੰਦੀ ਨਜ਼ਰ ਆਉਂਦੀ ਹੈ, ਪਰ ਜੀਵਨ ਵਿੱਚ ਕੋਈ ਸਥਾਈ ਰੇਖਾ ਨਹੀਂ ਖਿੱਚੀ ਜਾ ਸਕਦੀ। ਫਿਰ ਵੀ ਅਸੀਂ ਉਪਰੋਕਤ ਸਿਰਲੇਖਾਂ ਹੇਠ ਭਾਈ ਦਰਬਾਰੀ ਦਾਸ ਦੇ ਜੀਵਨ ਨੂੰ ਉਲੀਕਣ ਦਾ ਉਪਰਾਲਾ ਕਰਾਂਗੇ।

## 1. ਜਨਮ, ਮਾਪੇ ਤੇ ਪਿੰਡ

ਭਾਈ ਦਰਬਾਰੀ ਦਾਸ ਦੇ ਜਨਮ ਅਤੇ ਮਾਂ ਪਿਉ ਬਾਰੇ ਪਿੰਡ ਵਿੱਚ ਕਿਸੇ ਨੂੰ ਵੀ ਪਤਾ ਨਹੀਂ ਹੈ। ਮੈਂ, ਆਪਣੇ ਥੀਸਿਸ "*ਪਰਚੀਆਂ ਭਗਤਾਂ ਕੀਆਂ: ਦਰਬਾਰੀ ਦਾਸ ਕ੍ਰਿਤ ਵਿਵੇਚਨਾਮਿਕ ਅਧਿਐਨ*" ਵਿੱਚ ਭਾਈ ਦਰਬਾਰੀ ਦੀ ਜਨਮ ਮਿਤੀ ਪਿੱਛੇ ਜ਼ਿਕਰ ਕੀਤੀ ਪੁਸਤਕ '*ਸੁਖਮਨੀ ਸਹੰਸਰ ਨਾਮਾ*' ਦੇ ਅਧਾਰ ਤੇ 1780-81 ਬਿਕਰਮੀ/ 1723-24 ਈ. ਨਿਸਚਿਤ ਕੀਤਾ ਹੈ।[1]

ਭਾਈ ਦਰਬਾਰੀ ਦਾਸ ਦੇ ਪਿਤਾ ਦਾ ਨਾਮ ਵੀ ਅਸੀਂ '*ਸੁਖਮਨੀ ਸਹੰਸਰਨਾਮਾ*' ਵਿੱਚ ਆਏ ਦੈਆ ਰਾਮ ਅਤੇ ਦਾਦੇ ਦਾ ਨਾਮ ਨੰਦ ਦਾਸ ਮੰਨਿਆ ਹੈ। ਇਸ ਲਿਖਤ ਦੀਆਂ ਸਤਰਾਂ ਇਸ ਪ੍ਰਕਾਰ ਹਨ:

ਦਸਖਤ ਦਰਬਾਰੀ ਵਿਹੁ ਖਾਵਣਾ।। ਦੈਆ ਰਾਮ ਦਾ ਪੁੱਤਰ ਨੰਦ ਵਿਹੁ ਖਾਵਣੇ ਦਾ ਪੋਤ੍ਰਾ।।
ਪੋਥੀ ਲਿਖੀ ਹੈ ਜੀ ਭੁਲਿਆ ਚੁਕਿਆ ਬਖਸ ਲੈਣਾ।। ਸੰਮਤ 1801 ਪੋਥੀ ਸੰਪੂਰਨ ਹੋਈ।।

ਵੈਰੋ ਕੇ ਪਿੰਡ ਵਿੱਚੋਂ ਇਸ ਦੀ ਪੁਸ਼ਟੀ ਨਹੀਂ ਹੋਈ ਕਿਉਂ ਕਿ ਇਹ ਪ੍ਰਚਲਿਤ ਨਹੀਂ ਸੀ ਅਤੇ ਨਾ ਹੀ ਕਿਸੇ ਨੂੰ ਏਨਾ ਗਿਆਨ ਸੀ, ਜਿਸ ਕਰਕੇ ਖੋਜਕਾਰਾਂ ਨੂੰ ਬਾਹਰਲੇ ਸ੍ਰੋਤਾਂ ਵੱਲ ਝਾਕਣ ਲਈ ਮਜ਼ਬੂਰ ਹੋਣਾ ਪੈਂਦਾ ਹੈ। ਇਸ ਸੰਬੰਧ ਵਿੱਚ ਮੈਂ ਖੋਜ ਕਰਦਿਆਂ, ਇਨ੍ਹਾਂ ਦੀ ਬੰਸ ਦੇ ਇਕ ਬਜ਼ੁਰਗ ਮੋਤੀ ਰਾਮ, ਪਿੰਡ ਸਿੰਘਾਂ ਵਾਲਾ ਜ਼ਿਲਾ ਮੋਗਾ ਨੂੰ, 17 ਦਸੰਬਰ 1977 ਵਿੱਚ ਮਿਲਿਆ, ਜਿਸ ਨੇ ਪੁਸ਼ਟੀ ਕੀਤੀ ਕਿ ਭਾਈ ਦਰਬਾਰੀ ਦਾਸ ਦੇ ਪਿਤਾ ਦਾ ਨਾਮ ਦਇਆ ਰਾਮ ਹੀ ਸੀ।

ਜਿਥੋਂ ਤੱਕ ਉਸਦੇ ਪਿੰਡ ਦਾ ਸੰਬੰਧ ਹੈ। ਉਸ ਦਾ ਪਿੰਡ ਇਕ ਮਨੌਤ ਅਨੁਸਾਰ ਕੋਠਾ ਗੁਰੂ ਦੇ ਨੇੜੇ ਦਾ ਹੋਵੇਗਾ। ਪਿੰਡ ਵਿੱਚ ਪ੍ਰਚਲਿਤ ਇਕ ਦੰਤ ਕਥਾ ਅਨੁਸਾਰ ਭਾਈ ਦਰਬਾਰੀ ਦਾਸ ਦਾ ਜਨਮ, ਅਭੇ ਰਾਮ ਦੀ ਕ੍ਰਿਪਾ ਨਾਲ ਹੋਇਆ ਹੈ, ਜੋ ਕਿ ਉਸ ਸਮੇਂ ਕੋਠਾ ਗੁਰੂ ਰਿਹਾ ਕਰਦਾ ਸੀ। ਸਬੰਧਿਤ ਦੰਤ ਕਥਾ ਇਸ ਪ੍ਰਕਾਰ ਹੈ:

ਭਾਈ ਦਰਬਾਰੀ ਦੇ ਪਿਤਾ ਨੇ ਬਹੁਤ ਪੀਰ ਫ਼ਕੀਰ ਧਿਆਏ ਪਰ ਔਲਾਦ ਨਾ ਹੋਈ। ਅੰਤ ਉਹ ਭਾਈ ਅਭੇ ਰਾਮ ਦੇ ਦਰਬਾਰ ਵਿੱਚ ਪੁੱਜਾ ਤੇ ਪੁੱਤਰ ਪ੍ਰਾਪਤੀ ਲਈ ਬੇਨਤੀ ਕੀਤੀ। ਅਭੇ ਰਾਮ ਨੇ ਕਿਹਾ, "ਜੇ ਸੰਗਤ ਇਕ ਮਨ ਹੋ ਕੇ ਅਰਦਾਸ ਕਰੇ

---

1. ਜਨਮ ਮਿਤੀ ਨੂੰ "*ਪਰਚੀਆਂ ਭਗਤਾਂ ਦੀਆਂ- ਦਰਬਾਰੀ ਦਾਸ ਕ੍ਰਿਤ (ਥੀਸਿਸ)* ਵਿੱਚ ਉਦਾਹਰਣਾਂ ਸਹਿਤ ਨਿਸਚਿਤ ਕੀਤਾ ਗਿਆ ਹੈ; ਵੇਖੋ ਪੰਨਾ 31 (ਭਾਸ਼ਾ ਵਿਭਾਗ ਪੰਜਾਬ ਵੱਲੋਂ ਪ੍ਰਕਾਸ਼ਿਤ)

ਤਾਂ ਤੇਰੀ ਭਾਵਨਾ ਪੂਰੀ ਹੋ ਸਕਦੀ ਹੈ। ਸੰਗਤ ਨੇ ਅਰਦਾਸ ਕੀਤੀ। ਸਾਲ ਮਗਰੋਂ ਉਸ ਦੇ ਘਰ ਇਕ ਬਾਲਕ ਨੇ ਜਨਮ ਲਿਆ। ਇਸ ਬਾਲਕ ਦਾ ਨਾਮ ਦਰਬਾਰੀ ਰੱਖਿਆ ਗਿਆ ਕਿਉਂਕਿ ਸਮੁੱਚੇ ਦਰਬਾਰ ਨੇ ਹੀ ਅਰਦਾਸ ਕੀਤੀ ਸੀ।

ਜੱਥੇਦਾਰ ਕਿਰਪਾਲ ਸਿੰਘ ਨੇ ਇਸ ਦੰਤ ਕਥਾ ਨੂੰ ਪ੍ਰਵਾਨ ਕੀਤਾ ਹੈ ਭਾਈ ਦਰਬਾਰੀ ਦਾਸ ਦਾ ਪਿੰਡ ਵੈਰੋ ਕੇ ਦੱਸਿਆ ਹੈ। ਫਰਕ ਕੇਵਲ ਇਹ ਹੈ ਕਿ ਜਥੇਦਾਰ ਅਨੁਸਾਰ, "ਉਨ੍ਹਾਂ ਦਿਨਾਂ ਵਿੱਚ 'ਢਿਲਵਾਂ ਵਾਲੇ ਸੋਢੀ ਸਾਹਿਬਾਨ ਇਸ ਪਿੰਡ ਵਿੱਚ ਹਰ ਛੇ ਮਹੀਨੇ ਪਿੱਛੋਂ ਹਾੜ੍ਹੀ ਸਾਉਣੀ ਦੀ ਫਸਲ ਨਿਕਲਣ ਵੇਲੇ ਕਾਰ ਭੇਟ ਲੈਣ ਆਉਂਦੇ ਸਨ। ਸੋਢੀ ਅਭੇ ਰਾਮ ਪਿੰਡ ਵਿੱਚ ਆਏ ਤਾਂ ਦਰਬਾਰੀ ਦੇ ਪਿਤਾ ਨੇ ਸੋਢੀ ਸਾਹਿਬ ਪਾਸ ਪੁੱਤਰ ਦੀ ਦਾਤ ਲਈ ਅਰਦਾਸ ਕੀਤੀ। ਸਿੱਟੇ ਵਜੋਂ ਅਗਲੇ ਸਾਲ ਪੁੱਤਰ ਦੀ ਦਾਤ ਪ੍ਰਾਪਤ ਹੋਈ। ਨਾਮ ਕਰਨ ਬਾਰੇ ਵੀ ਜੱਥੇਦਾਰ ਨੇ ਉਪਰੋਕਤ ਹਵਾਲਾ ਹੀ ਦਿੱਤਾ ਹੈ। ਜੱਥੇਦਾਰ ਕਿਰਪਾਲ ਸਿੰਘ ਅਨੁਸਾਰ ਇਹ ਸਾਰੀ ਦੰਦ-ਕਥਾ ਵੈਰੋ ਕੇ ਵਿਖੇ ਹੀ ਵਾਪਰੀ ਹੈ ਅਰਥਾਤ ਕੋਠਾ ਗੁਰੂ ਵਿਖੇ ਨਹੀਂ ਵਾਪਰੀ।

ਮੇਰੀ ਖੋਜ ਅਨੁਸਾਰ ਵੀ ਭਾਈ ਦਰਬਾਰੀ ਦਾਸ ਦਾ ਪਿੰਡ ਵੈਰੋ ਕੇ ਹੀ ਸਿੱਧ ਹੁੰਦਾ ਹੈ, ਜੋ ਕਿ ਸਰਕਾਰੀ ਰਿਕਾਰਡ ਅਨੁਸਾਰ ਛਾਣ ਬੀਣ ਕਰਨ ਉਪਰੰਤ ਸਿੱਧ ਹੋਇਆ ਹੈ। ਇਹ ਇੰਦਰਾਜ ਰਾਜੇਆਣਾ ਪਿੰਡ ਦੀ ਜਮਾਂਬੰਦੀ 1852-53 ਦੇ ਪੰਨਾ 5 ਉਪਰ ਦਰਜ ਹੋਇਆ ਹੋਇਆ ਹੈ। (ਜੋ ਅੱਗੇ ਜਾ ਕੇ ਪ੍ਰਸਤੁਤ ਕਰਾਂਗੇ)

## 2. ਸਿੱਖਿਆ

ਪੰਜ ਸਾਲ ਦੀ ਉਮਰ ਦਾ ਹੋ ਜਾਣ ਤੇ ਭਾਈ ਦਇਆ ਰਾਮ, ਭਾਈ ਦਰਬਾਰੀ ਦਾਸ ਨੂੰ ਕੋਠਾ ਗੁਰੂ ਵਿਖੇ ਅਭੇ ਰਾਮ ਪਾਸ ਅਰਪਿਤ ਕਰ ਆਇਆ। ਇੰਜ ਭਾਈ ਦਰਬਾਰੀ ਦਾਸ ਨੇ ਪੰਜ ਸਾਲ ਦੀ ਉਮਰ ਤੋਂ ਹੀ ਅਭੇ ਰਾਮ ਦੀ ਚਰਨ ਸ਼ਰਨ ਵਿੱਚ ਆ ਕੇ ਸਿੱਖਿਆ ਲੈਣੀ ਆਰੰਭ ਕਰ ਦਿੱਤੀ।

ਭਾਈ ਦਰਬਾਰੀ ਦਾਸ ਨੇ, ਬਿਨਾ ਕਿਸੇ ਸ਼ੱਕ ਦੇ, ਸਾਰੀ ਵਿੱਦਿਆ ਆਪਣੇ ਗੁਰੂ ਅਭੇ ਰਾਮ ਤੋਂ ਪ੍ਰਾਪਤ ਕੀਤੀ ਹੈ, ਕਿਉਂ ਕਿ ਭਾਈ ਦਰਬਾਰੀ ਦਾਸ ਨੇ ਆਪਣੇ ਗ੍ਰੰਥ ਵਿੱਚ ਥਾਂ ਪੁਰ ਥਾਂ ਇਹ ਦ੍ਰਿੜ ਕਰਵਾਇਆ ਹੈ ਕਿ ਉਸਨੇ ਸਾਰਾ ਗਿਆਨ ਆਪਣੇ ਗੁਰੂ, ਅਭੇ ਰਾਮ ਪਾਸੋਂ ਗ੍ਰਹਿਣ ਕੀਤਾ ਹੈ:

ਗੁਰਮੁਖਿ ਸੁਣਿਆ ਸੋ ਕਹਿਆ ਅਉਰ ਨਾ ਮੁਝ ਕੋ ਜਾਨ।। (106.ਅ)
ਮੋ ਕਉ ਸੁਧਿ ਨ ਬੁਧਿ ਥੀ ਗੁਰਮੁਖ ਸੁਣਿ ਗਾਇਆ।। (106.ਅ)
ਜਿਉਂ ਪ੍ਰਭਿ ਭਗਤਿ ਪ੍ਰਾਪਤ ਭਈ।। ਗੁਰਮੁਖ ਸੁਣੀ ਨਿਜ ਮੁਖ ਕਹਿ ਦਈ।। (533.ਅ)
ਆਪਹੁ ਜਾਣ ਨ ਕਾਈ ਭਾਖੀ।। ਦਰਬਾਰੀ ਗੁਰ ਕੀ ਆਖੀ, ਆਖੀ।। (312.ੳ)

ਇਥੇ ਗੁਰਮੁਖ ਤੋਂ ਭਾਵ ਆਪਣਾ ਗੁਰੂ ਅਰਥਾਤ ਅਭੇ ਰਾਮ ਹੈ। ਉਹ ਬੜੇ ਸਪਸ਼ਟ ਸ਼ਬਦਾਂ ਵਿੱਚ ਕਹਿੰਦਾ ਹੈ ਕਿ ਜੋ ਮੈਨੂੰ ਗੁਰੂ ਨੇ ਸਿਖਾਇਆ ਹੈ, ਉਹੋ ਹੀ ਮੈਂ ਆਖਿਆ ਪਰ ਆਪਦੇ ਵੱਲੋਂ ਕੋਈ ਗੱਲ ਨਹੀਂ ਆਖੀ।

ਭਾਈ ਦਰਬਾਰੀ ਦਾਸ ਦਾ ਆਪਣੇ ਗੁਰੂ ਪ੍ਰਤੀ ਕਿੰਨਾ ਡੂੰਘਾ ਵਿਸ਼ਵਾਸ਼ ਤੇ ਸ਼ਰਧਾ ਹੈ, ਜਿਸ ਦੇ ਨਾਮ ਨੂੰ ਉਹ ਅੰਮ੍ਰਿਤ ਅਤੇ ਸੁੱਖਾਂ ਦਾ ਖ਼ਜ਼ਾਨਾ ਕਹਿੰਦਾ ਹੈ:

ਅਭੇ ਰਾਮ ਕੋ ਨਾਮ ਅਮੀ ਸੁਖ ਧਾਮ ਸੁ ਰਾਮ ਰਟੋ ਸਦ ਹੀ ਰਸਨਾ।।
ਜਮ ਧਾਮ ਸੈਂ ਕਾਮ ਨ ਕੋ ਤਿਨਕਾ ਅਭੇ ਰਾਮ ਰਿਦੇ ਜਿਨ ਕੇ ਬਸਨਾ।। (764.ਅ)

ਇੱਥੋਂ ਤੱਕ ਕਿ ਆਪਣੇ ਗੁਰੂ ਨੂੰ "ਪੂਰਨ ਭਗਵਾਨ" ਕਹਿ ਕੇ ਅਤਿ ਸਨਮਾਨ ਕਰਦਾ ਹੈ:

ਹਰਿ ਨੰਦ ਗੁਰੂ ਹਰਿ ਰੂਪ ਪਛਾਨ।। ਗੁਰੂ ਅਭੇ ਰਾਮ ਪੂਰਨ ਭਗਵਾਨ।। (139.ਅ)

ਆਪਣੇ ਗੁਰੂ ਨੂੰ ਪਰਮਾਤਮਾ ਕਹਿਣੋਂ ਵੀ ਸੰਕੋਚ ਨਹੀਂ ਕਰਦਾ:

ਗੁਰੂ ਅਭੇ ਰਾਮ ਅਪਰੰਪਰ ਪੂਰਾ।। ਦੀਨ ਦਿਆਲ ਸਰਨ ਕਾ ਸੂਰਾ।। (228.ੳ)

ਇਥੇ ਹੀ ਬੱਸ ਨਹੀਂ ਆਪਣੇ ਗ੍ਰੰਥ ਵਿੱਚ ਹਰ ਰਾਗ ਆਰੰਭ ਕਰਨ ਸਮੇਂ, ਇੱਥੋਂ ਤੱਕ ਕਿ ਹਰ ਰਾਗ ਦਾ ਘਰ ਆਰੰਭ ਕਰਨ ਸਮੇਂ, ਨਾ ਉਹ ਗੁਰੂ ਨਾਨਕ ਦੇਵ ਜੀ ਦਾ ਨਾਮ ਭੁੱਲੇ ਅਤੇ ਨਾ ਹੀ ਅਭੇ ਰਾਮ ਦਾ ਨਾਮ ਲਿਖਣਾ ਭੁਲਦਾ ਹੈ:

ੴ ਸਤਿਗੁਰੂ ਬਾਬਾ ਨਾਨਕ।। ਅਭੈ ਰਾਮ ਪ੍ਰਸਾਦਿ।।ਹਰਿਜਸੁ।। (1.ੳ)
ੴ ਸਤਿਗੁਰੂ ਬਾਬਾ ਨਾਨਕ।। ਅਭੈ ਰਾਮ ਪ੍ਰਸਾਦਿ।।
ਰਾਗੁ ਮਾਝ।। ਚੌਪਦੇ ਘਰ ੧।। (214.ਅ)
ੴ ਸਤਿਗੁਰੂ ਬਾਬਾ ਨਾਨਕ ਅਭੈ ਰਾਮ ਪ੍ਰਸਾਦਿ।।
ਰਾਗੁ ਗੌਂਡ।। ਚਉਪਦੇ।। ਘਰ ੧।। (420.ੳ)

ਇਹ ਭਾਈ ਦਰਬਾਰੀ ਦਾਸ ਦੀ ਆਪਣੇ ਗੁਰੂ ਪ੍ਰਤੀ ਅਗਾਧ ਸ਼ਰਧਾ ਤੇ ਡੂੰਘੇ ਪਿਆਰ ਦਾ ਪ੍ਰਮਾਨ ਹੈ। ਨਿਸਚਿਤ ਹੈ ਕਿ ਉਸ ਦਾ ਗੁਰੂ ਅਵਸ਼ ਹੀ ਕਾਮਿਲ ਹੋਵੇਗਾ; ਜੋ ਆਪਣੇ ਸੇਵਕ ਨੂੰ ਏਨਾ ਗਿਆਨ ਪ੍ਰਦਾਨ ਕਰਨ ਦੇ ਸਮਰੱਥ ਹੈ। ਭਾਈ ਦਰਬਾਰੀ ਦਾਸ ਜੈਸੇ ਗਿਆਨ ਵਾਨ, ਵੱਡੇ ਵਿਦਵਾਨ ਦੀ ਸ਼ਰਧਾ ਵੀ ਐਵੇਂ ਨਹੀਂ ਬਣਦੀ। ਉਹ ਤਾਂ ਹੀ ਬਣਦੀ ਹੈ ਜੇ ਉਸ ਦਾ ਗੁਰੂ ਪੂਰਨ ਵਿਦਵਾਨ ਹੈ। ਸੋ ਨਿਰਸੰਸੇ ਅਭੈ ਰਾਮ ਉੱਚ ਕੋਟੀ ਦਾ ਵਿਦਵਾਨ ਤੇ ਅਨੁਭਵੀ ਗਿਆਨਵਾਨ ਸੀ, ਜਿਸ ਤੋਂ ਭਾਈ ਦਰਬਾਰੀ ਦਾਸ ਨੇ ਸੰਪੂਰਣ ਵਿੱਦਿਆ ਪ੍ਰਾਪਤ ਕੀਤੀ ਹੈ।

## 3. ਵੈਰੋ ਕੇ ਕਾਲ

ਭਾਈ ਦਰਬਾਰੀ ਦਾਸ ਨੇ ਵੈਸਾਖ ਸੁਦੀ ਚੌਦਸ ਸੰਮਤ 1836 ਅਰਥਾਤ 1779 ਈ. ਭਾਵ ਨਿਰਭਉ ਗੁਰੂ ਦੇ ਦੇਹਾਂਤ ਤੋਂ ਪਿੱਛੋਂ ਵੈਰੋ ਕੇ ਜ਼ਿਲਾ ਮੋਗਾ (ਮੋਗਾ ਤੋਂ ਕੋਟਕਪੂਰਾ ਸੜਕ ਦੇ, ਪੰਦਰਵੇਂ ਮੀਲ ਤੋਂ, ਫਿਰ ਦੋ ਮੀਲ ਪੂਰਬ ਵੱਲ) ਵਿਖੇ ਆ ਕੇ ਰਹਿਣ ਲੱਗ ਪਿਆ, ਪ੍ਰਤੀਤ ਹੁੰਦਾ ਹੈ।

ਇਹ ਉਹ ਸਮਾਂ ਸੀ ਜਦੋਂ ਸਾਰੇ ਪੰਜਾਬ ਵਿੱਚ ਅਰਾਜਕਤਾ ਫੈਲੀ ਹੋਈ ਸੀ। ਸੰਮਤ 1803 ਬਿ. (ਅਭੈ ਰਾਮ ਦੇ ਸਮੇਂ) ਵਿੱਚ ਕਾਹਨੂਵਾਨ ਵਿਖੇ ਲਖਪਤ ਰਾਇ ਦੇ ਜ਼ੁਲਮ ਦਾ ਖਾਲਸਾ ਕੌਮ ਨੂੰ ਸੰਤਾਪ ਝੱਲਣਾ ਪਿਆ। ਫਿਰ ਸੰਮਤ 1818 ਬਿ. (ਇਹ ਵੀ ਅਭੈ ਰਾਮ ਦਾ ਸਮਾਂ ਸੀ।) ਕੁੱਪ ਰਹੀੜੇ (ਲੁਧਿਆਣਾ) ਵਿਖੇ ਅਹਿਮਦ ਸ਼ਾਹ ਅਬਦਾਲੀ ਦੇ ਕਤਲੇ-ਆਮ ਦਾ ਸ਼ਿਕਾਰ ਹੋਣਾ ਪਿਆ। ਅਜਿਹੇ ਸਮੇਂ ਵਿੱਚ ਵੀ ਮਾਲਵੇ ਦਾ ਇਲਾਕਾ ਸ਼ਾਂਤ ਸੀ। ਇਸੇ ਕਰਕੇ ਇਧਰ ਧਰਮ ਪ੍ਰਚਾਰ ਅਸਾਨੀ ਨਾਲ ਹੋ ਸਕਦਾ ਸੀ। ਅਜਿਹੇ ਸਮੇਂ ਹੀ, ਭਾਈ ਦਰਬਾਰੀ ਦਾਸ ਨੇ ਮਾਲਵੇ ਵਿੱਚ ਆਪਣਾ ਅਤੇ ਸਿੱਖ ਧਰਮ ਦਾ ਪ੍ਰਚਾਰ ਆਰੰਭਿਆ।

ਜਾਪਦਾ ਹੈ ਕਿ ਇਸ ਸਮੇਂ ਆਪਣੀ ਸਿੱਖੀ ਸੇਵਕੀ ਦਾ ਪ੍ਰਚਾਰ ਕਰਨ ਲਈ ਭਾਈ ਦਰਬਾਰੀ ਦਾਸ ਨੇ ਦੁਆਬੇ ਦੇ ਵੀ ਫੇਰੇ ਲਾਏ ਸਨ। ਜੱਥੇਦਾਰ ਕਿਰਪਾਲ ਸਿੰਘ ਦੇ ਪਿਤਾ ਸ. ਮੱਲ ਸਿੰਘ ਵੈਰੋ ਕੇ ਨੇ, ਦੱਸਿਆ ਕਿ ਇਕ ਵਾਰ ਅਸੀਂ ਦੁਆਬੇ ਗਏ। ਜਦੋਂ ਓਥੋਂ ਦੇ ਲੋਕਾਂ ਨੂੰ ਦੱਸਿਆ ਕਿ ਅਸੀਂ ਵੈਰੋ ਕੇ ਪਿੰਡ ਤੋਂ ਆਏ ਹਾਂ ਤਾਂ ਉਨ੍ਹਾਂ ਨੇ ਸਾਡੀ ਬਹੁਤ ਆਉ-ਭਗਤ ਤੇ ਸੇਵਾ ਕੀਤੀ ਤੇ ਦੱਸਿਆ ਕਿ ਅਸੀਂ ਭਾਈ ਦਰਬਾਰੀ ਦਾਸ ਦੇ ਸ਼ਰਧਾਲੂ ਹਾਂ ਤੇ ਤੁਹਾਡੇ ਪਿੰਡ ਉਨ੍ਹਾਂ ਦੇ ਦਰਸ਼ਨ ਕਰਨ ਹਿਤ ਕਈ ਵਾਰ ਗਏ ਹਾਂ।[1]

ਆਪਣੇ ਇਲਾਕੇ ਵਿੱਚ ਤਾਂ ਭਾਈ ਦਰਬਾਰੀ ਦਾਸ ਦੇ ਚੱਕਰ ਲਗਦੇ ਹੀ ਰਹਿੰਦੇ ਸਨ। ਇਸ ਕਰਕੇ ਉਸ ਦਾ ਜਸ ਇਲਾਕੇ ਦੇ ਪਿੰਡਾਂ, ਰਾਜੇਆਣਾ, ਰੋਡੇ, ਸਮਾਲਸਰ, ਮਾੜੀ ਮੁਸਤਫ਼ਾ, ਲਧਾਈ ਕੇ, ਚੰਨੂਆਣਾ, ਸੰਗਤਪੁਰਾ, ਠੱਠੀ ਭਾਈ, ਸੇਖਾ ਕਲਾਂ, ਪੰਜ ਗਰਾਈਂ ਆਦਿ ਵਿੱਚ ਬਹੁਤ ਫੈਲਿਆ। ਰਾਜੇ ਆਣੇ ਪਿੰਡ ਬਾਰੇ ਤਾਂ ਇਕ ਰੋਚਕ ਕਥਾ, ਜੋ ਗੁਰੂ ਨਾਨਕ ਦੇਵ ਜੀ ਦੀ, ਇਕ ਸਾਖੀ ਨਾਲ ਮੇਲ ਖਾਂਦੀ ਹੈ, ਸੁਣਨ ਵਿੱਚ ਆਉਂਦੀ ਹੈ। ਭਾਈ ਦਰਬਾਰੀ ਦਾਸ ਮੱਝਾਂ ਚਾਰਨ ਗਿਆ ਪਰ ਉਥੇ ਉਹ ਭਗਤੀ ਵਿੱਚ ਲੀਨ ਹੋ ਗਿਆ ਜਿਸ ਕਰਕੇ ਮੱਝਾਂ ਖੇਤ ਚਰ ਗਈਆਂ। ਲੋਕਾਂ ਉਲਾਂਭਾ ਦਿੱਤਾ ਕਿ ਮੱਝਾਂ ਪੈਲੀ ਚਰ ਗਈਆਂ ਹਨ ਤਾਂ ਭਾਈ ਦਰਬਾਰੀ ਦਾਸ ਨੇ ਪੈਲੀ ਹਰੀ ਕਰ ਦਿੱਤੀ। ਸਿੱਟੇ ਵਜੋਂ ਜਦੋਂ ਪਿੰਡ ਰਾਜੇਆਣੇ ਵਾਲਿਆਂ ਨੇ ਇਹ ਕਰਾਮਾਤ ਵੇਖੀ ਤਾਂ ਇਹ ਪੈਲੀ (ਜੋ 11 ਘੁਮਾਂ ਹੈ) ਭਾਈ ਦਰਬਾਰੀ ਦਾਸ ਦੇ ਡੇਰੇ ਨੂੰ ਦਾਨ ਕਰ ਦਿੱਤੀ।

ਜਿਥੋਂ ਤੱਕ ਸਾਖੀ ਦੀ ਸਚਾਈ ਦਾ ਸੰਬੰਧ ਹੈ, ਇਹ ਬਿਲਕੁਲ ਹੀ ਨਿਰਮੂਲ ਹੈ। ਕਿਉਂਕਿ ਪਿੱਛੇ ਅਸੀਂ ਵੇਖ ਆਏ ਹਾਂ ਕਿ ਭਾਈ ਦਰਬਾਰੀ ਦਾਸ ਪੰਜ ਸਾਲ ਦੀ ਉਮਰੋਂ ਹੀ ਆਪਣੇ ਗੁਰੂ ਦੀ ਸਰਨ ਕੋਠਾ ਗੁਰੂ (ਬਠਿੰਡਾ) ਵਿਖੇ ਪੁੱਜ ਗਿਆ ਸੀ ਅਤੇ ਜਦੋਂ ਉਹ ਵਾਪਸ ਪਿੰਡ ਆਇਆ ਤਾਂ ਉਸਦੀ ਉਮਰ ਡੰਗਰ ਚਾਰਨ ਦੀ ਨਹੀਂ ਸੀ।[2]

ਪਰੰਤੂ ਰਾਜੇ ਆਣੇ ਦੇ ਕਾਗਜਾਂ ਵਿੱਚ ਸੁਖਾ ਸਿੰਘ ਦੇ ਨਾਮ 90 ਕਨਾਲ 3 ਮਰਲੇ (11 ਘੁਮਾਂ 2 ਕਨਾਲ 3 ਮਰਲੇ) ਜ਼ਮੀਨ ਬਤੌਰ ਮਾਫ਼ੀ ਦੇ ਦਰਜ ਹੈ।

---

1. ਮਾਝਾਂ ਭਾਈ ਦਰਬਾਰੀ, ਪੰਨਾ 5.
2. ਜੇ ਅਭੈ ਰਾਮ ਦੇ ਦੇਹਾਂਤ ਪਿੱਛੋਂ ਵੀ ਪਿੰਡ ਵਿਖੇ ਆਇਆ ਮੰਨੀਏ ਤਾਂ ਵੀ ਉਸਦੀ ਉਮਰ 37 ਸਾਲ ਦੀ ਬਣਦੀ ਹੈ।

ਇਹ 11 ਘੁਮਾਂ ਦਰਜ ਹੋਣ ਕਰਕੇ ਹੀ ਇਹ ਸਾਖੀ ਘੜੀ ਗਈ ਜਾਪਦੀ ਹੈ। ਅਸਲ ਵਿੱਚ ਇਹ ਭਾਈ ਦਰਬਾਰੀ ਦਾਸ ਦੀ ਮਾਨਤਾ ਹੋ ਜਾਣ ਤੇ, ਅਤੇ ਉਸਦੇ ਪ੍ਰਚਾਰ ਦੇ ਪ੍ਰਭਾਵ ਕਰਕੇ ਹੀ ਡੇਰੇ ਦੇ ਨਾਮ ਇਹ ਜ਼ਮੀਨ ਲੁਆਈ ਗਈ ਸੀ। ਬਤੌਰ ਮਾਫ਼ੀ ਤੋਂ ਭਾਵ ਹੈ ਕਿ ਜੋ ਜ਼ਮੀਨ ਕਿਸੇ ਡੇਰੇ, ਧਰਮਸ਼ਾਲਾ, ਗੁਰਦੁਆਰੇ ਜਾਂ ਮੰਦਰ ਦੇ ਨਾਮ ਤੇ ਹੋਵੇ, ਉਸਨੂੰ ਸਰਕਾਰ ਵੱਲੋਂ, "ਮਾਮਲਾ" (ਕਰ) ਮੁਆਫ਼ ਹੁੰਦਾ ਹੈ। ਇਸੇ ਤਰ੍ਹਾਂ ਪਿੰਡ ਵੈਰੋ ਕੇ ਵਿੱਚ ਵੀ ਲੰਗਰ ਦੇ ਨਾਂ ਤੇ ਦਿੱਤੀ ਜ਼ਮੀਨ 90 ਘੁਮਾਂ 3 ਕਨਾਲ 13 ਮਰਲੇ ਸੀ, ਜੋ ਮਿਸਲ ਹਕੀਅਤ ਸਾਲ 1852-53 ਦੇ ਖਾਤਾ ਨੰ. 78 ਤੇ ਦਰਜ ਹੈ।

## ੳ) ਜੀਵਨ ਬਿਉਹਾਰ

ਇਸ ਸਮੇਂ ਭਾਈ ਦਰਬਾਰੀ ਦਾਸ ਦਾ ਮੁੱਖ ਕਾਰਜ ਕਾਵਿ ਰਚਨਾ ਕਰਨਾ ਸੀ। ਦੂਜੇ ਪਾਸੇ ਇਸ ਦੇ ਨਾਲ ਹੀ ਉਹ ਸਿੱਖੀ ਦਾ ਪ੍ਰਚਾਰ ਵੀ ਕਰਦਾ ਸੀ। ਇਸ ਕਾਰਜ ਲਈ ਉਸਨੇ ਇਕ ਧਰਮਸ਼ਾਲਾ ਵੀ ਬਣਵਾਈ ਜਿਸਨੂੰ ਹੁਣ ਭਾਈ ਦਰਬਾਰੀ ਦਾਸ ਦਾ ਘਰ ਵੀ ਕਿਹਾ ਜਾਂਦਾ ਹੈ।

ਵੈਰੋ ਕੇ ਵਿਖੇ ਹਰ ਰੋਜ਼ ਸੁਬਹ ਸਵੇਰੇ ਗੁਰਬਾਣੀ ਦਾ ਕੀਰਤਨ ਹੁੰਦਾ। ਉਹ ਖ਼ੁਦ ਕਾਵਿ ਰਚਨਾ ਕਰਦਾ ਅਤੇ ਸੰਗਤਾਂ ਨੂੰ ਸਰਵਣ ਕਰਵਾਉਂਦਾ। ਇਸ ਸਮੇਂ ਜਿੱਥੇ ਗੁਰਬਾਣੀ ਦੀ ਵਿਆਖਿਆ ਹੁੰਦੀ, ਓਥੇ ਉਸਦੀ ਆਪਣੀ ਰਚਨਾ ਨੂੰ ਵੀ ਗਾਇਆ ਅਤੇ ਸਰਵਣ ਕਰਵਾਇਆ ਜਾਂਦਾ। ਉਸਦੀ ਆਪਣੀ ਕਾਵਿ ਰਚਨਾ ਪਹਿਲਾਂ ਪੋਥੀਆਂ ਵਿੱਚ ਦਰਜ ਹੁੰਦੀ ਰਹੀ। ਜਦੋਂ ਇਹ ਮਹਿਸੂਸ ਕੀਤਾ ਗਿਆ ਕਿ ਰਚਨਾ ਏਨੀ ਰਚੀ ਗਈ ਹੈ ਕਿ ਇਸ ਨੂੰ ਇਕ ਗ੍ਰੰਥ ਵਿੱਚ ਸੰਕਲਿਤ ਕਰ ਲਿਆ ਜਾਣਾ ਚਾਹੀਦਾ ਹੈ, ਨਹੀਂ ਤਾਂ ਪੋਥੀਆਂ ਵਿਚਲੀ ਰਚਨਾ ਖਿੰਡ ਪੁੰਡ ਜਾਵੇਗੀ।

ਇਹ ਸੋਚ ਕੇ ਸਾਰੀਆਂ ਪੋਥੀਆਂ ਦੀ ਬਾਣੀ ਇਕੱਤਰ ਕਰਕੇ, ਅੱਡੋ-ਅੱਡ ਪ੍ਰਕਾਰ ਦੀ ਬਾਣੀ ਅਲੱਗ ਅਲੱਗ ਕਰਕੇ ਗ੍ਰੰਥ ਵਿੱਚ ਚੜ੍ਹਾਉਣੀ ਆਰੰਭ ਕੀਤੀ। ਵੱਖੋ-ਵੱਖ ਹੱਥਾਂ ਦੀ ਲਿਖਾਈ ਤੋਂ ਜਾਣ ਪੈਂਦਾ ਹੈ ਕਿ ਇਸ ਗ੍ਰੰਥ ਦੇ ਘੱਟੋ-ਘੱਟ ਤਿੰਨ ਚਾਰ ਲਿਖਾਰੀ ਸਨ। ਇਨ੍ਹਾਂ ਲਿਖਾਰੀਆਂ ਨੇ ਪਹਿਲਾਂ ਰਾਗਾਂ ਵਿੱਚ ਲਿਖੀ ਰਚਨਾ ਨੂੰ 531 ਪੱਤਰਿਆਂ ਉਪਰ ਨਕਲ ਕੀਤਾ। ਫਿਰ ਪਰਚੀਆਂ ਭਗਤਾਂ ਦੀ ਰਚਨਾ ਗ੍ਰੰਥ ਵਿੱਚ ਸ਼ਾਮਿਲ ਹੋਈ ਜੋ 760 ਪੱਤਰਿਆਂ ਤੱਕ ਪੁੱਜ ਗਈ। ਇਥੇ ਹੀ ਸ਼ਬਦ ਇਕੱਠੇ ਕਰਨ ਦੀ ਮਿਤੀ ਦਰਜ ਹੈ:

ਸੰਬਤ ਅਠਾਰਾਂ ਸੈ ਅਰ ਸਠੇ।। ਕੀਤੀ ਬਾਣੀ ਸਬਦ ਅਕਠੇ।। (760/3.ਅ)

ਇਸ ਮਿਤੀ ਤੋਂ ਬਾਅਦ ਬਾਕੀ-ਕਾਵਿ-ਰਚਨਾ ਵੀ ਗ੍ਰੰਥ ਦਾ ਸ਼ਿੰਗਾਰ ਬਣੀ ਜਿਸ ਵਿੱਚ ਅੰਗਾਂ ਦੀ ਰਚਨਾ, ਸੀਹਰਫ਼ੀਆਂ ਅਤੇ ਮਾਝਾਂ ਵਿਸ਼ੇਸ਼ ਤੌਰ ਤੇ ਵਰਣਨ ਯੋਗ ਹਨ। ਜਿਸ ਨਾਲ ਹੋਰ ਵੀ ਫੁਟਕਲ ਰਚਨਾ ਸੰਕਲਿਤ ਹੈ।

ਇਹ ਗ੍ਰੰਥ ਭਾਈ ਦਰਬਾਰੀ ਦਾਸ ਦੀ ਲਗਪਗ ਤੀਹ ਸਾਲ ਦੀ ਬੇਜੋੜ ਘਾਲਣਾ, ਤੇ ਕਰਤਾਰੀ ਸਿਰੜ ਦਾ ਸਿੱਟਾ ਹੈ। ਇਕ ਪ੍ਰਤਿਭਾਸ਼ਾਲੀ ਮਨੁੱਖ ਹੀ, ਏਨੀ ਲੰਬੀ ਨਿਰੰਤਰ ਉੱਤਮ ਅਤੇ ਭਾਵ ਪੂਰਤ ਘਾਲਣਾ, ਸਿਦਕ ਦਿਲੀ ਨਾਲ ਕਰ ਸਕਦਾ ਹੈ। ਅਜਿਹੇ ਮਹਾਨ ਕਾਰਜ ਲਈ ਭਾਈ ਦਰਬਾਰੀ ਦਾਸ ਨਿਸਚੇ ਹੀ ਉੱਤਮ ਪ੍ਰਸੰਸਾ ਦਾ ਹੱਕਦਾਰ ਹੈ।

## ਅ) ਲੰਗਰ

ਭਾਈ ਦਰਬਾਰੀ ਦਾਸ ਨੇ ਜੇ ਇਕ ਪਾਸੇ ਸੰਗਤ ਦਾ ਪ੍ਰਵਾਹ ਤੋਰਿਆ ਤਾਂ ਦੂਜੇ ਪਾਸੇ ਪੰਗਤ ਦਾ ਪ੍ਰਵਾਹ ਵੀ ਚਲਾਇਆ। ਪਿੰਡ ਵੈਰੋ ਕੇ ਵਿਖੇ ਲੰਗਰ ਦੀ ਸੇਵਾ ਦਿਨ ਰਾਤ ਭਾਈ ਦਰਬਾਰੀ ਦਾਸ ਤੋਂ ਹੀ ਆਰੰਭ ਹੋਈ। ਅੱਠੇ ਪਹਿਰ ਸ਼ਰਧਾਲੂ ਆਉਂਦੇ ਰਹਿੰਦੇ। ਭਾਈ ਦਰਬਾਰੀ ਦਾਸ ਅੱਗੇ ਬੇਨਤੀਆਂ ਕਰਕੇ, ਆਪਣੇ ਦੁਨਿਆਵੀ ਕਾਰਜ ਵੀ ਸਫ਼ਲ ਕਰਦੇ। ਜਿਥੇ ਨਾਮ ਬਾਣੀ ਦਾ ਅਮ੍ਰਿਤ ਚੌਵੀ ਘੰਟੇ ਚਲਦਾ, ਉਥੇ ਸਭ ਸੰਗਤਾਂ ਚਾਅ ਨਾਲ ਲੰਗਰ ਵੀ ਛਕਦੀਆਂ। ਭਾਈ ਦਰਬਾਰੀ ਦਾਸ ਦਾ ਆਦੇਸ਼ ਸੀ ਕਿ ਪਹਿਲਾਂ ਲੰਗਰ ਛਕੋ ਫਿਰ ਬੇਨਤੀ ਕਰੋ। ਇਸੇ ਨਮਿਤ ਹੀ ਲੋਕਾਂ ਨੇ ਲੰਗਰ ਜਾਂ ਡੇਰੇ ਦੇ ਨਾਮ ਤੇ ਲਗਪਗ 101 ਘੁਮਾਂ 5 ਕਨਾਲ 16 ਮਰਲੇ ਜ਼ਮੀਨ, ਪਿੰਡ ਵੈਰੋ ਕੇ ਅਤੇ ਰਾਜੇ ਆਣੇ ਵਾਲਿਆਂ ਨੇ ਲੁਆਈ ਹੋਈ ਸੀ, ਜਿਸ ਵਿੱਚ 90 ਘੁਮਾਂ 3 ਕਨਾਲ, 13 ਮਰਲੇ ਵੈਰੋਕਿਆਂ ਦੀ ਅਤੇ 11 (ਗਿਆਰਾਂ) ਘੁਮਾਂ 2 ਕਨਾਲ ਰਾਜੇ ਆਣੇ[2] ਪਿੰਡ ਦੇ, ਸਰਕਾਰੀ ਰਿਕਾਰਡ ਵਿੱਚ ਦਰਜ

---

1. ਮਿਸਲ ਹਕੀਅਤ ਸਾਲ 1852--53 ਦੇ ਖਾਤਾ ਨੰ: 78 2. ਜਮਾਂ ਬੰਦੀ 1852-53 ਦੇ ਪੰਨਾ 5 ਦੇ ਵਾਜਬ-ਉਲ ਅਰਜ ਦੀ ਦਫ਼ਾ ਹਸ਼ਤਮ (ਅੱਠਵੀਂ) ਦੀ ਤਫ਼ਸੀਲ ਮੁਆਫ਼ੀਆਤ ਵਿਚ ਖਤੌਨੀ ਨੰਬਰ 42 ਤੇ

ਮਿਲਦੀ ਹੈ। ਇਹ ਸਾਰਾ ਰਿਕਾਰਡ ਅੱਜ ਕੱਲ ਜ਼ਿਲਾ ਫਿਰੋਜ਼ਪੁਰ ਦੇ "ਓਲਡ ਰਿਕਾਰਡ" ਵਿੱਚ ਸੰਭਾਲਿਆ ਹੋਇਆ ਹੈ, ਕਿਉਂ ਕਿ ਪਹਿਲਾਂ ਪਿੰਡ ਵੈਰੋ ਕੇ ਤਹਿਸੀਲ ਮੋਗਾ ਜ਼ਿਲ੍ਹਾ ਫਿਰੋਜ਼ਪੁਰ ਦਾ ਪਿੰਡ ਸੀ।

ਭਾਈ ਦਰਬਾਰੀ ਦਾਸ ਦਾ ਹੁਕਮ ਸੀ ਕਿ ਜੇ ਗੁਰੂ ਕਾ ਲੰਗਰ ਚਲਦਾ ਰਹੇ ਤਾਂ ਕੋਈ ਘਾਟਾ ਨਹੀਂ ਰਹੇਗਾ। ਪਿੰਡ ਵਾਲਿਆਂ ਦੇ ਦੱਸਣ ਅਨੁਸਾਰ ਸੁਖਾ ਸਿੰਘ ਨੇ ਤਾਂ ਜੀਵਨ ਭਰ ਇਹ ਪ੍ਰਥਾ ਜਾਰੀ ਰੱਖੀ ਪਰੰਤੂ ਪਿੱਛੋਂ ਇਹ ਪ੍ਰਥਾ ਜਾਰੀ ਨਾ ਰਹੀ। ਸੁੱਖਾ ਸਿੰਘ ਪਿੱਛੋਂ ਉਸਦੇ ਪੁੱਤਰ ਕਾਹਨ ਸਿੰਘ ਤੇ ਕਾਹਨ ਸਿੰਘ ਦੇ ਪੁੱਤਰ ਚੜ੍ਹਤ ਸਿੰਘ ਦੇ ਤੀਹ ਪੈਂਤੀ ਸਾਲ (1852-1887 ਤੱਕ) ਵਿੱਚ 100 ਘੁਮਾਂ ਤੋਂ ਘੱਟ ਕੇ 1887 ਦੇ ਬੰਦੋਬਸਤ ਵੇਲੇ ਇਹ ਜ਼ਮੀਨ 73 ਘੁਮਾ ਰਹਿ ਗਈ,[1] ਜੋ ਚੜ੍ਹਤ ਸਿੰਘ ਦੇ ਨਾਮ ਤੇ ਦਰਜ ਹੈ। ਫਿਰ ਘਟਦੀ ਘਟਦੀ ਕੇਵਲ 10 ਘੁਮਾ ਰਹਿ ਗਈ।

ਸਿੱਟਾ ਇਹ ਨਿਕਲਿਆ ਕਿ ਲੋਕਾਂ ਨੇ ਭਾਈ ਦਰਬਾਰੀ ਦੇ ਵਾਰਸਾਂ ਨੂੰ ਇਸ ਡੇਰੇ ਨਾਲੋਂ ਅਲੱਗ ਕਰ ਦਿੱਤਾ, ਜਿਸ ਨਾਲ ਲੰਗਰ ਦੀ ਮਰਯਾਦਾ ਸਦਾ ਲਈ ਬੰਦ ਹੋ ਗਈ।

## ੲ) ਰਾਗੀ ਅਤੇ ਕਥਾਕਾਰ

ਭਾਈ ਦਰਬਾਰੀ ਦਾਸ ਇਕ ਮਹਾਨ ਰਾਗੀ ਅਤੇ ਗਾਇਕ ਸੀ ਕਿਉਂਕਿ ਰਾਗਾਂ ਵਿੱਚ ਰਚਨਾ ਕਰਨ ਵਾਲੇ ਦਾ ਰਾਗਾਂ ਸੰਬੰਧੀ ਬਾਰੀਕ ਸੂਝ ਦਾ ਹੋਣਾ ਅਤੀ ਜ਼ਰੂਰੀ ਅਤੇ ਕੁਦਰਤੀ ਹੈ। ਭਾਈ ਦਰਬਾਰੀ ਦਾਸ ਦੀ ਵਿਸ਼ੇਸ਼ਤਾ ਹੈ ਕਿ ਉਸ ਨੇ ਨਾ ਕੇਵਲ ਆਦਿ ਗ੍ਰੰਥ ਵਿੱਚ ਆਏ 31 ਰਾਗਾਂ ਵਿੱਚ ਕਾਵਿ ਰਚਨਾ ਕੀਤੀ ਹੈ, ਸਗੋਂ 4 ਹੋਰ ਰਾਗਾਂ (ਮਾਲਕੌਂਸ, ਹਿੰਡੋਲ, ਆਸਾਵਰੀ ਤੇ ਮਾਲਵਾ) ਵਿੱਚ ਵੀ ਕਾਵਿ ਗਾਇਨ ਕੀਤਾ ਹੈ। ਵੱਡੀ ਖੂਬੀ ਇਹ ਹੈ ਕਿ ਹਰ ਸ਼ਬਦ ਕਿਸੇ ਨਾ ਕਿਸੇ ਘਰ ਵਿੱਚ ਗਾਇਆ ਹੈ। ਉਸ ਦੇ ਰਾਗਾਂ ਸੰਬੰਧੀ ਗਿਆਨ ਦਾ ਅਧਿਕ ਵੇਰਵਾ ਅਸੀਂ ਇਸੇ ਭਾਗ ਦੇ 'ਗ੍ਰੰਥ ਪ੍ਰੀਚਯ' ਵਿੱਚ ਵਿਸਥਾਰ ਸਹਿਤ ਦਿੱਤਾ ਹੈ।

## ਸ) ਚਰਿੱਤਰ

ਭਾਈ ਦਰਬਾਰੀ ਦਾਸ ਦੇ ਉੱਚੇ ਸੁੱਚੇ ਜੀਵਨ ਦਾ ਅਨੁਮਾਨ ਉਸ ਦੇ ਕਾਵਿ ਤੋਂ ਲਾਇਆ ਜਾ ਸਕਦਾ ਹੈ। ਉਸ ਦੀ ਰਚਨਾ ਅਧਿਐਨ ਤੋਂ ਉਹ ਸੰਤਤਾਈ ਦੇ ਸਾਰੇ ਗੁਣਾਂ ਨਾਲ ਸੰਪੰਨ, ਕਰਨੀ ਤੇ ਕਥਨੀ ਵਾਲਾ ਜੀਉੜਾ ਸੀ। ਉਸ ਨੇ ਸਾਰੀ ਉਮਰ ਸ਼ਾਦੀ ਨਹੀਂ ਕਰਵਾਈ। ਜੀਵਨ ਪ੍ਰਯੰਤ ਉਹ ਨਾਮ ਸਿਮਰਨ, ਕਥਾ ਕੀਰਤਨ, ਧਰਮ ਪ੍ਰਚਾਰ ਅਤੇ ਕਾਵਿ ਰਚਨਾ ਵਿੱਚ ਲੱਗਾ ਰਿਹਾ। ਇਸ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਅੱਜ ਵੀ ਵੈਰੋ ਕੇ ਦੇ ਵਾਸੀ ਉਸਦੀ ਯਾਦ ਨੂੰ ਸੰਭਾਲੀ ਬੈਠੇ ਹਨ। ਹਰ ਮੱਸਿਆ ਵਾਲੇ ਦਿਨ ਭਾਰੀ ਇਕੱਠ ਹੁੰਦਾ ਹੈ। ਉਸ ਦੇ ਦੇਹੁਰੇ ਨੂੰ ਆਲੀਸ਼ਾਨ ਅਸਥਾਨ ਵਿੱਚ ਬਦਲ ਦਿੱਤਾ ਹੈ। ਸਭ ਤੋਂ ਵੱਡੀ ਗੱਲ ਕਿ ਉਸਦੇ ਰਚੇ ਗ੍ਰੰਥ ਨੂੰ, ਪੂਰਾ ਸਨਮਾਨ ਦਿੰਦੇ ਹਨ। ਉਸ ਦੇ ਉੱਚੇ ਸੁੱਚੇ ਜੀਵਨ ਦਾ ਗਿਆਨ ਉਸਦੀ ਰਚਨਾ ਤੋਂ ਭਲੀ ਭਾਂਤ ਜਾਣਿਆ ਜਾ ਸਕਦਾ ਹੈ ਕਿਉਂਕਿ ਰਚਿਆ ਗਿਆ ਸਾਹਿਤ ਹੀ, ਉਸ ਕਵੀ ਦੀ ਮੂੰਹ ਬੋਲਦੀ ਤਸਵੀਰ ਹੁੰਦੀ ਹੈ। ਉਸ ਦੀ ਰਚਨਾ ਤੋਂ, ਉਸਦੇ ਚਰਿਤਰ ਦਾ ਪ੍ਰਗਟਾਵਾ ਇਸ ਪ੍ਰਕਾਰ ਹੁੰਦਾ ਹੈ:

---

1. ਜਿਸਦਾ ਵੇਰਵਾ ਇਸ ਪ੍ਰਕਾਰ ਹੈ। ਬੰਦੋਬਸਤ 1887 ਈ. ਵਿੱਚ (ਇਹ ਸਾਰਾ ਰਿਕਾਰਡ ਮੈਂ ਆਪਣੇ ਪਿਤਾ ਸ. ਅਜੀਤ ਸਿੰਘ ਜੀ ਦੀ ਸਹਾਇਤਾ ਨਾਲ ਪ੍ਰਾਪਤ ਕੀਤਾ ਹੈ ਕਿਉਂ ਕਿ ਉਹ ਪਟਵਾਰੀ ਸਨ, ਇਸੇ ਕਰਕੇ ਇਸ ਰਿਕਾਰਡ ਨੂੰ ਲੱਭਣ ਦਾ, ਉਨ੍ਹਾਂ ਨੂੰ ਪੂਰਾ ਗਿਆਨ ਸੀ)

| ਖੇਵਟ ਨੰ. | ਖਤੌਨੀ ਨੰ. | ਖਸਰਾ ਨੰ. | ਕੁੱਲ ਜ਼ਮੀਨ |
|---|---|---|---|
| 184 | 240 | 357 | 444 ਕਨਾਲ 6 ਮਰਲੇ |
| ਤੋਂ | ਤੋਂ | 360 | 44 ਕਨਾਲ 1 ਮਰਲੇ |
| 186 | 242 | 353 | 12 ਕਨਾਲ 9 ਮਰਲੇ |
| | | 355 | 4 ਕਨਾਲ 2 ਮਰਲੇ |
| | | 358 | 84 ਕਨਾਲ 16 ਮਰਲੇ |
| | | ਕੁੱਲ | 589 ਕਨਾਲ 14 ਮਰਲੇ (ਭਾਵ 73 ਘੁਮਾਂ 5 ਕਨਾਲ 14 ਮਰਲੇ) |

### 1. ਮਜ਼ਹਬਾਂ ਤੋਂ ਉੱਚਾ:

ਭਾਈ ਦਰਬਾਰੀ ਦਾਸ ਦਾ ਜੀਵਨ ਬੜਾ ਸੁਛ ਤੇ ਸੁੱਚਾ ਸੀ। ਮਜ਼ਹਬਾਂ ਦੇ ਭੇਦ ਭਾਵ ਤੋਂ ਉੱਚਾ, ਉਹ ਪਿਆਰ ਭਰੇ ਜੀਵਨ ਦਾ ਢੂੰਡਾਊ, ਪਿਆਰ ਦਾ ਹੀ ਢੰਢੋਰਚੀ ਸੀ। ਉਸ ਦਾ ਗਿਲਾ ਹੈ ਕਿ:

ਮਜ਼ਬਾਂ ਵਾਲਿਆਂ ਨੂੰ ਮਜ਼ਬ ਪਿਆਰੇ ਪਰ ਪੀਉ ਪਿਆਰਾ ਨਾਹੀ।। ਜੀਅ ਜੀਅ ਅੰਦਰ ਪੀਉ ਪਿਆਰਾ ਸਮਝ ਸੋਚ ਮਨ ਮਾਹੀ।।
ਪੀਉ ਪਿਆਰਾ ਜੇ ਕਰ ਹੋਵਹਿ, ਕਿਵ ਜੀਅ ਜਬਹਿ ਕਰਾਹੀ।। ਦਰਬਾਰੀ ਦੋਵੇਂ ਭੁਲੇ ਵੈਦੇ, ਹਿੰਦੂ ਤੁਰਕ ਦੁਰਾਹੀ।। (898.ੳ)

### 2. ਜੀਵ ਹੱਤਿਆ ਤੋਂ ਘ੍ਰਿਣਾ

ਭਾਈ ਦਰਬਾਰੀ ਦਾਸ ਅਹਿੰਸਾ ਪਰਮੋ ਧਰਮਾ ਦਾ ਅਨੁਯਾਈ, ਕਿਸੇ ਵੀ ਜੀਵ ਹੱਤਿਆ ਦੇ ਘੋਰ ਵਿਰੁੱਧ ਸੀ। ਉਹ ਲਿਖਦਾ ਹੈ:

ਸੁਆਦ ਜੀਭ ਦੇ ਜੀਆਂ ਮਾਰਨਿ, ਕਹਨਿ ਹਲਾਲ ਕਰਾਇਆ।। ਕਉਨ ਕਿਤਾਬ ਲਿਖੀ ਜਿਹ ਜੁਲਮੀ, ਕਹੁ ਕਿਨ ਇਹ ਫਰਮਾਇਆ।।
ਹਲਾਲ ਹਰਾਮ ਕੁਛ ਸਮਝਨਿ ਨਾਹੀ, ਖਾਵਨ ਹੱਕ ਪਰਾਇਆ।। ਦਰਬਾਰੀ ਸੇ ਨਰ ਦੋਜਕ ਸੜਸਨਿ, ਜਿਨਾ ਜੋਰੀ ਜੀ ਮਰਾਇਆ।।
(899.ਅ)

ਅਤੇ

ਆਪਣੇ ਮਾਸ ਨਾ ਸੂਈ ਚੋਭਹਿ ਅਉਰਾ ਸੀਖ ਚੜ੍ਹਾਵਹਿ।। ਉਹ ਤੈਨੂੰ ਕਹੁ ਕਿਉ ਨ ਖਾਵਨਿ ਜਿਨਾ ਨੂੰ ਤੂ ਖਾਵਹਿ।। (899.ਅ)

### 3. ਸੰਤ ਉਪਾਸ਼ਕ

ਭਾਈ ਦਰਬਾਰੀ ਦਾਸ ਥਾਂ ਥਾਂ ਸੰਤਾਂ ਦੀ ਸਰਨ ਵਿੱਚ ਜਾਣ ਦੀ ਪ੍ਰੇਰਣਾ ਦਿੰਦਾ, ਖੁਦ ਵੀ ਸੰਤਾਂ ਦਾ ਸੇਵਕ ਹੈ ਤੇ ਹਰ ਵੇਲੇ ਸੰਤ-ਸਾਧ ਦੀ ਪੂਜਾ ਤੇ ਸੇਵਾ ਵਿੱਚ ਤਤਪਰ ਰਹਿੰਦਾ ਹੈ। ਉਸ ਨੇ ਏਨੀ ਸੰਤ ਉਪਮਾ ਗਾਈ ਹੈ ਅਤੇ ਸੰਤਾਂ ਦੀ ਸੇਵਾ ਵਿੱਚ ਲੱਗਣ ਦੀ ਪ੍ਰੇਰਣਾ ਦੇ ਵਾਕ ਰਚੇ ਕਿ, ਲਗਪਗ ਹਰ ਪੰਨੇ ਤੇ ਹੀ ਸੰਤ-ਉਪਮਾ ਦੇ ਵਾਕ ਜ਼ਰੂਰ ਮਿਲ ਜਾਂਦੇ ਹਨ। ਉਸਨੇ ਸੰਤ ਨੂੰ ਪਾਰਸ ਅਤੇ ਪਰਮਲ ਵਰਗੀ ਉੱਚ ਸੰਗਿਆ ਦਿੱਤੀ ਹੈ:

ਸੰਤ ਪਾਰਸ ਬਡੋ ਅੰਤਰ ਸਮਝਿ ਦੇਖਹੁ ਗਿਆਨ।। ਲੋਹ ਪਾਰਸੁ ਕਰੇ ਕੰਚਨ, ਸਾਧ ਆਪੁ ਸਮਾਨ।। (38.ਅ)
ਸਾਧ ਪਰਮਲ ਰੀਤਿ ਏਹੀ, ਲੇਹੁ ਸਬਦ ਪਛਾਨ।। ਸਗਲ ਤਰਵਰ ਹੋਇ ਚੰਦਨ, ਭਿੰਨ ਭੇਦੁ ਨ ਭਾਨ।। (38.ਅ)
ਰੇ ਮਨ ਕਰਹੁ ਸਾਧੂ ਸੰਗੁ।। ਸਾਧ ਸੰਗਤਿ ਮਹਾਂ ਨਿਰਮਲੁ ਜਿਵੈ ਗੰਗੁ ਤਰੰਗ।। (252.ੳ)
ਸਾਧੂ ਕ੍ਰਿਪਾ ਜਿਸੁ ਪਰ ਕਰੈ।। ਦਰਬਾਰੀ ਕਾਗਹੁ ਹੰਸੁ ਕਰ ਧਰੈ।। (395.ੳ)

### 4. ਗੁਰੂ ਦਾ ਸਤਿਕਾਰ:

ਭਾਈ ਦਰਬਾਰੀ ਦਾਸ ਜਿੱਥੇ ਆਪ ਗੁਰੂ ਦਾ ਬੇਅੰਤ ਸਤਿਕਾਰ ਕਰਦਾ ਹੈ, ਉਥੇ ਉਹ ਹਰ ਜਗਿਆਸੂ ਨੂੰ ਗੁਰੂ ਦਾ ਸਤਿਕਾਰ ਕਰਨ ਲਈ ਪ੍ਰੇਰਦਾ ਹੈ। ਉਸਦਾ ਮੱਤ ਹੈ ਕਿ ਗੁਰੂ ਤੋਂ ਬਿਨਾ ਪਾਰ ਨਹੀਂ ਉਤਰਿਆ ਜਾ ਸਕਦਾ। ਗੁਰੂ ਇਕ ਮਲਾਹ ਦੀ ਨਿਆਈਂ ਹੈ। ਅੱਗੇ ਜਾ ਕੇ ਉਹ ਫਿਰ ਕਹਿੰਦਾ ਹੈ ਕਿ ਮਨੁੱਖ ਆਪਣੇ ਆਪ ਭਵ ਸਾਗਰ ਤੋਂ ਪਾਰ ਨਹੀਂ ਉੱਤਰ ਸਕਦਾ, ਭਾਵੇਂ ਉਹ ਕਿੰਨਾ ਵੀ ਸਿਆਣਾ ਕਿਉਂ ਨਾ ਹੋਵੇ:

ਭਉਜਲ ਉਤਰਹਿ ਪਾਰਿ ਭਉ ਜੋ ਰਾਖਹਿ ਪ੍ਰੀਤਿ ਮਲਾਹ।। (267.ੳ)
ਭਾਵੈ ਕੇਹਾ ਖਰਾ ਸਿਆਣਾ ਗੁਰ ਬਿਨੁ ਗਤਿ ਨਹੀਂ ਪਾਵੈ।।3।। (390.ੳ)

ਉਹ ਗੁਰੂ ਨੂੰ ਸਭ ਤੋਂ ਉੱਚਾ ਸਮਝਦਾ ਹੈ:

ਗੁਰ ਸਮਾਨ ਨਹੀਂ ਪਿਤ ਮਾਤਾ।। ਸਤਿਗੁਰ ਸਰਬ ਥੋਕ ਕਾ ਦਾਤਾ।।
ਮਾਤ ਪਿਤਾ ਜਗ ਜਨਮ ਦਿਵਾਵੈ।। ਸਤਿਗੁਰ ਆਵਾ ਗਉਣੁ ਮਿਟਾਵੈ।। (422.ੳ)

ਗੁਰੂ ਦੀ ਅਨਿੰਨ ਭਗਤੀ ਉਸਦੇ ਇਨ੍ਹਾਂ ਸ਼ਬਦਾਂ ਤੋਂ ਕਿੰਨੀ ਭਾਵਕਤਾ ਭਰਪੂਰ ਦਿਸਦੀ ਹੈ ਕਿ ਜੇ ਕਰ ਗੁਰੂ ਦਿਨ ਨੂੰ ਵੀ ਰਾਤ ਕਹੇ ਤਾਂ ਸੇਵਕ ਭਰਮ ਨਾ ਕਰੇ ਸਗੋਂ ਦਿਨ ਵੀ ਰਾਤ ਵਾਂਗ ਅਨੁਭਵ ਕਰੇ:

ਜੇ ਗੁਰ ਆਖੇ ਰਾਤ ਹੈ ਦਿਨ ਹੋਵੇ ਦਿਸਦਾ।।
ਜਾਣੇ ਨਿਸਿ ਪ੍ਰਤੱਖ ਹੈ ਭਰਮ ਕਰੇ ਨ ਤਿਸਦਾ।।2।। (453.ੳ)
ਇਸ ਤੋਂ ਉੱਤੇ ਆਪਣੇ ਗੁਰੂ ਦੀ ਕੋਈ ਕੀ ਪ੍ਰਸੰਸਾ ਕਰੇਗਾ?

## 5. ਕਰਮ ਕਾਂਡ ਤੋਂ ਦੂਰ:

ਭਾਈ ਦਰਬਾਰੀ ਦਾਸ ਕਰਮ ਕਾਂਡ ਨੂੰ ਨਹੀਂ ਮੰਨਦਾ। ਇਸ ਵਿੱਚ ਸ਼ੱਕ ਨਹੀਂ ਕਿ ਉਸ ਨੇ ਬੇਅੰਤ ਪੌਰਾਣਿਕ ਸਾਖੀਆਂ ਲਿਖੀਆਂ ਹਨ ਜੋ ਕਰਮ ਕਾਂਡਾਂ ਨਾਲ ਭਰੀਆਂ ਹਨ ਪਰ ਉਹ ਤਾਂ ਜਿਵੇਂ ਪੁਰਾਨ ਕਹਿੰਦੇ ਹਨ, ਇੰਨ ਬਿੰਨ ਓਵੇਂ ਲਿਖੀਆਂ ਪਰ ਉਸਦੇ ਆਪਣੇ ਵਿਚਾਰਾਂ ਅਨੁਸਾਰ ਉਹ ਕਰਮ ਕਾਂਡਾਂ ਤੋਂ ਅਤੀ ਦੂਰ ਪ੍ਰਤੀਤ ਹੁੰਦਾ ਹੈ:

ਪੱਥਰ ਪੂਜਣ ਦੇ ਉਲਟ ਹੈ:

ਪਾਹੁਨ ਪੂਜਹਿ ਬਾਵਰੇ ਮੂਰਖ ਅਭਾਗੇ।। ਚੇਤਨਤਾ ਕਉ ਛਾਡ ਕੇ ਜੜ ਸੇਤੀ ਲਾਗੇ।। (402.ੳ)

ਵਰਤਾਂ ਦੇ ਵੀ ਉਲਟ ਹੈ:

ਬਰਤ ਨਾ ਰਾਖਹੁ ਨੇਮ ਨ ਧਾਰੌ।। ਦਰਬਾਰੀ ਗੁਰ ਮਿਲਿ ਰਾਮ ਚਿਤਾਰੌ।। (813.ੳ)

ਦੇਵੀ ਦੇਵਲ ਪੂਜਨ ਦੀ ਵੀ ਨਿਖੇਧੀ ਕਰਦਾ ਹੈ:

ਦੇਵੀ ਦੇਵਲ ਪੂਜਾ ਕਰੇ।। ਆਵੇ ਜਾਇ ਜੰਮੇ ਫੁਨ ਮਰੇ।। (157.ਅ)

## 6. ਨਿਮਰਤਾ ਦਾ ਪੁੰਜ:

ਨਿਮਰਤਾ ਭਾਈ ਦਾਰਬਰੀ ਦਾਸ ਦਾ ਮੀਰੀ ਗੁਣ ਸੀ। ਸਾਰੇ ਕਾਵਿ ਵਿੱਚ ਜਿੱਥੇ ਉਸ ਦੀ ਨਿਮਰਤਾ ਦੇ ਦਰਸ਼ਨ ਹੁੰਦੇ ਹਨ, ਉਥੇ ਆਮ ਲੋਕਾਂ ਵਿੱਚ ਵੀ ਉਹ ਬਹੁਤ ਨਿਮਰ ਸੀ। ਉਸ ਨੇ ਆਪਣੇ ਆਪ ਨੂੰ ਨੀਚ, ਨਿਮਾਣਾ, ਬੇ ਸਮਝ ਤੇ ਮੂਰਖ ਸ਼ਬਦਾਂ ਨਾਲ ਸੰਬੋਧਨ ਕੀਤਾ ਹੈ, ਏਥੋਂ ਤੱਕ ਕਿ ਭੁਲਣਹਾਰਾ ਤੇ ਆਪਣੇ ਆਪ ਲਈ 'ਗੰਦਾ' ਸ਼ਬਦ ਵੀ ਵਰਤੇ ਹਨ:

ਮੈਂ ਮੂਰਖ ਨਿੰਦਕ ਪਾਪੀ ਭਾਰਾ।। ਅਕ੍ਰਿਤਘਣ ਕਪਟੀ ਮਹਾਂ ਕੁੜਿਆਰਾ।।
ਸਾਸਿ ਸਾਸਿ ਮੈਂ ਭੁਲਨਹਾਰਾ।। ਮੂੜ ਅਕਰਮ ਗੰਦਾ ਜੀ।।2।। (217.ਅ)

ਉਹ ਕਿਸੇ ਨੂੰ ਵੀ ਬੁਰਾ ਭਲਾ ਕਹਿਣ ਦੇ ਹੱਕ ਵਿੱਚ ਨਹੀਂ:

ਬੁਰਾ ਭਲਾ ਕਹਿ ਕਿਸੇ ਨਾ ਭਾਖਹੁ।। ਬ੍ਰਹਮ ਦ੍ਰਿਸਟਿ ਸਭਨੋ ਪਰ ਰਾਖਹੁ।। (268.ਅ)

ਇਉਂ ਭਾਈ ਦਰਬਾਰੀ ਦਾਸ ਇਕ ਉੱਚੇ ਆਚਰਨ ਵਾਲਾ, ਅਤਿਅੰਤ ਧਾਰਮਿਕ, ਨਿਰਮਾਣ, ਗੁਰੂ ਅਤੇ ਸੰਤਾਂ ਦਾ ਸਤਿਕਾਰ ਕਰਨ ਵਾਲਾ, ਅਤੀ ਪਿਆਰਾ ਮਨੁੱਖ ਤੇ ਸ਼ਾਂਤਮਈ ਸੁਭਾਅ ਵਾਲਾ ਉਜਾਗਰ ਹੁੰਦਾ ਹੈ।

ਇਹ ਵੱਖਰੀ ਗੱਲ ਹੈ ਕਿ ਉਸ ਤੋਂ ਪਿੱਛੋਂ ਕੋਈ ਉਸਦੀ ਉਸਤਤਿ ਕਰਨ ਵਾਲਾ, ਉਸਦੇ ਗੁਣਾਂ ਨੂੰ ਪ੍ਰਗਟ ਕਰਨ ਵਾਲਾ, ਕੋਈ ਸੇਵਕ ਜਾਂ ਲੇਖਕ ਪੈਦਾ ਨਹੀਂ ਹੋਇਆ, ਜੋ ਉਸਦੇ ਚਰਿਤ੍ਰ ਨੂੰ ਦਰਸਾ ਅਤੇ ਪ੍ਰਗਟਾ ਸਕੇ ਅਤੇ ਇਹ ਘਾਟ ਉਸਦੇ ਪੂਰਨ ਭਾਂਤ ਜੀਵਨ ਨੂੰ ਜਾਣਨ ਲਈ ਰੜਕਦੀ ਰਹੇਗੀ।

## 4. ਅੰਤਿਮ ਸਮਾਂ

ਭਾਈ ਦਰਬਾਰੀ ਦਾਸ ਦੇ ਗ੍ਰੰਥ ਨੂੰ, 760/3 ਪੱਤਰੇ ਪੂਰੇ ਕਰਨ ਦੀ ਮਿਤੀ, 1860 ਬਿ./1803 ਈ. ਉਸਦੇ ਜੀਵਨ ਕਾਲ ਦੀ ਸ਼ਾਹਦੀ ਭਰਦੀ ਹੈ। ਇਸ ਸਮੇਂ ਉਸਦੀ ਉਮਰ ਕੋਈ 80 ਸਾਲ ਦੇ ਕਰੀਬ ਸੀ। ਭਾਵ ਸਪਸ਼ਟ ਹੈ ਕਿ ਉਹ 80 ਸਾਲ ਦੀ ਉਮਰ ਤੱਕ ਜੀਵਤ ਸੀ। ਇਹ ਮਿਤੀ 760/3 ਪੱਤਰੇ ਉਪਰ ਹੈ ਜਦ ਕਿ ਗ੍ਰੰਥ ਦੇ 919 ਪੱਤਰੇ ਹਨ। ਇਸ ਲਈ 1803 ਈ. ਤੋਂ ਉਪਰੰਤ ਵੀ ਭਾਈ ਦਰਬਾਰੀ ਦਾ ਜੀਵਨ ਹੋਣਾ ਯਕੀਨੀ ਹੈ।

1803 ਈ. ਵਿੱਚ ਭਾਈ ਦਰਬਾਰੀ ਦਾਸ ਬੁਢੇਪੇ ਵਿੱਚ ਆ ਚੁੱਕਾ ਸੀ, ਜਿਸਦਾ ਜ਼ਿਕਰ ਉਸਨੇ ਆਪਣੀਆਂ ਮਾਝਾਂ ਵਿੱਚ ਇਸ ਪ੍ਰਕਾਰ ਕੀਤਾ ਹੈ:



ਚਿੱਤਰ ਨੰ. 3 : ਭਾਈ ਦਰਬਾਰੀ ਦਾਸ ਦੀਆਂ ਖੜਾਵਾਂ ਤੇ ਖੂੰਡੀ
ਜੋ ਅੱਜ ਵੀ ਭਾਈ ਦਰਬਾਰੀ ਦਾਸ ਦੇ ਦੇਹੁਰੇ ਵਿੱਚ ਸੰਭਾਲ ਕੇ ਰੱਖੀਆਂ ਹੋਈਆਂ ਹਨ, ਗੁਰਚਰਨ ਸਿੰਘ ਸੇਕ ਨੂੰ
ਵਿਖਾਉਂਦੇ ਹੋਏ ਗ੍ਰੰਥੀ ਭਾਈ ਕਰਤਾਰ ਸਿੰਘ (ਫੋਟੋ 1977 ਈ.)

ਜਦਿ ਹੋਏ ਕਾਲੇ ਮਦ ਮਤਵਾਲੇ, ਗੁੜ ਗੰਨੇ ਜਿਉਂ ਰਸਦੇ।। ਹੁਣ ਆਏ ਧਉਲੇ ਹੋਇ ਰਹਿੰਦੇ ਹੌਲੇ, ਮਉਤ ਅਗਾਊ ਦਸਦੇ।।
ਅਖੀ ਨਿਵਿ ਨਿਵਿ ਵੇਖਣਿ ਲਗੇ, ਪੈਰ ਜਮੀ ਨਾਲ ਘਸਦੇ।। ਹੁਣ ਦੇਖਿ ਅਸਾਨੂੰ ਦੂਰਹੁ ਭਜਨਿ, ਅਗੇ ਆਹਿ ਪਿਛਾਣੇ ਫਸਦੇ।।
ਹੁਣ ਲੋਕ ਅਸਾਨੂੰ ਹਸਨਿ ਲਗੇ, ਅਸੀਂ ਭੀ ਆਗੇ ਹਸਦੇ।।
ਪਰ ਦਰਬਾਰੀ ਅਝੇ ਨਾਹਿ ਕਿਸੇ ਦੇ, ਸਾਡੇ ਦਿਲ ਵਿਚ ਦਿਲਬੁਰ ਵਸਦੇ।।159।। (ਅਝੇ=ਅਧੀਨ)

ਇਸ ਮਾਝ ਵਿੱਚ ਸਪੱਸ਼ਟ ਤੌਰ ਤੇ ਭਾਈ ਦਰਬਾਰੀ ਦਾਸ ਨੇ ਆਪਣੇ ਬਾਰੇ ਕਿਹਾ ਹੈ ਕਿ ਜਦੋਂ ਕਾਲੇ ਵਾਲ ਸਨ ਭਾਵ ਜੁਆਨੀ ਸੀ ਤਾਂ ਲੋਕ, ਸਾਡੇ ਕੋਲ ਮੱਲੋ ਮੱਲੀ ਆ ਜਾਂਦੇ ਸਨ। ਹੁਣ ਸਾਡੇ ਧੌਲੇ ਆ ਗਏ ਹਨ ਤਾਂ ਸਾਨੂੰ ਵੇਖ ਕੇ ਦੂਰੋਂ ਹੀ ਭੱਜ ਜਾਂਦੇ ਹਨ। ਲੋਕ ਹੁਣ ਸਾਨੂੰ ਵੇਖ ਕੇ ਹਸਦੇ ਹਨ, ਅਸੀਂ ਅੱਗੋਂ ਉਨ੍ਹਾਂ ਨੂੰ ਵੇਖ ਕੇ ਹੱਸ ਪੈਂਦੇ ਹਾਂ, ਪਰ ਕਿਸੇ ਦੀ ਅਧੀਨਗੀ ਨਹੀਂ ਝੱਲਦੇ ਕਿਉਂ ਕਿ ਸਾਡੇ ਦਿਲ ਵਿੱਚ ਸਾਡੇ ਦਿਲਬਰ ਦਾ ਵਾਸਾ ਹੈ।

ਬਿਨਾ ਕਿਸੇ ਸ਼ੱਕ ਦੇ, ਪ੍ਰਗਟ ਹੋ ਜਾਦਾ ਹੈ ਕਿ ਭਾਈ ਦਰਬਾਰੀ ਦਾਸ ਦੀ ਉਮਰ 80 ਸਾਲ ਦੇ ਲਗਪਗ ਹੋਵੇਗੀ। ਇਸ ਤਰ੍ਹਾਂ ਨਾਲ ਉਸਦੇ ਜਨਮ ਦੀ ਮਿਤੀ ਦੀ ਪੁਸ਼ਟੀ ਆਪਣੇ ਆਪ ਹੀ ਹੋ ਜਾਂਦੀ ਹੈ।

ਸਰਕਾਰੀ ਰਿਕਾਰਡ ਅਨੁਸਾਰ ਭਾਈ ਦਰਬਾਰੀ ਦਾਸ ਦੇ ਡੇਰੇ ਦੀ ਸਾਰੀ ਜ਼ਮੀਨ ਉਸਦੇ ਜਾਨਸ਼ੀਨ ਸੁੱਖਾ ਸਿੰਘ ਦੇ ਨਾਮ ਮਿਲਦੀ ਹੈ। ਜਿਸ ਲਈ ਸਪਸ਼ਟ ਹੈ ਕਿ ਸੰਨ 1852-53 ਵਿੱਚ ਭਾਈ ਦਰਬਾਰੀ ਦਾਸ ਜੀਵਤ ਨਹੀਂ ਸੀ। ਇਸ ਤਰ੍ਹਾਂ ਭਾਈ ਦਰਬਾਰੀ ਦਾਸ ਦੀ ਮੌਤ 1852 ਈ. ਤੋਂ ਪਹਿਲਾਂ ਹੋ ਚੁੱਕੀ ਸੀ।

ਸਾਡਾ ਅਨੁਮਾਨ ਹੈ ਕਿ ਇਹ ਗ੍ਰੰਥ ਭਾਈ ਦਰਬਾਰੀ ਦਾਸ ਦੀ ਨਿਗਰਾਨੀ ਵਿੱਚ ਸੰਪੂਰਨ ਹੋਇਆ, ਇਸ ਦੀ ਜਿਲਦ ਬੰਦੀ ਹੋਈ ਤੇ ਪ੍ਰਕਾਸ਼ ਵੀ ਹੋਇਆ। ਜੇ ਇਸ ਸਾਰੇ ਕਾਰਜ ਦਾ ਕਾਲ 4-5 ਸਾਲ ਵੀ ਮੰਨ ਲਈਏ ਤਾਂ ਉਸ ਤੋਂ ਪਿੱਛੋਂ ਕਿਸੇ ਸਮੇਂ ਭਾਈ ਦਰਬਾਰੀ ਦਾ ਅੰਤ ਕਾਲ ਹੋਇਆ। ਇੰਝ ਇਹ ਮਿਤੀ 1810 ਈ. ਦੇ ਨੇੜੇ ਪੁਜਦੀ ਹੈ। ਇਸ ਲਈ ਨਿਸਚੇ ਹੀ ਭਾਈ ਦਰਬਾਰੀ ਦਾ ਅੰਤ ਸਮਾਂ 1810 ਈ. ਤੋਂ ਬਾਅਦ ਦਾ ਮੰਨਿਆ ਜਾ ਸਕਦਾ ਹੈ।

ਭਾਈ ਦਰਬਾਰੀ ਦਾਸ ਪਿੰਡ ਵੈਰੋ ਕੇ ਵਿਖੇ ਹੀ ਸੁਰਗਵਾਸ ਹੋਇਆ ਹੈ। ਜਿਸ ਥਾਂ ਉਪਰ ਭਾਈ ਦਰਬਾਰੀ ਦਾਸ ਦਾ ਅੰਤਿਮ ਸੰਸਕਾਰ ਕੀਤਾ ਗਿਆ ਸੀ, ਉਸ ਥਾਂ ਅੱਜ ਕੱਲ "ਦੇਹੁਰਾ ਭਾਈ ਦਰਬਾਰੀ ਦਾਸ" ਬਣਿਆ ਹੋਇਆ ਹੈ। ਅੰਦਰ ਇਕ ਮਠ ਰੂਪੀ ਕਮਰਾ ਅਤੇ ਵਿਸਤ੍ਰਿਤ ਅਸਥਾਨ ਵਿੱਚ ਵੱਡਾ ਦੇਹੁਰਾ ਬਣਿਆ ਹੈ, ਜੋ ਸ਼ਾਨਦਾਰ ਇਮਾਰਤ ਦੇ ਰੂਪ ਵਿੱਚ ਹੈ। ਲਾਗੇ ਹੀ ਇਕ ਸਧਾਰਨ ਛਪੜੀ ਨੂੰ ਸੁੰਦਰ ਸਰੋਵਰ ਦੇ ਰੂਪ ਵਿੱਚ ਬਦਲ ਦਿੱਤਾ ਗਿਆ ਹੈ, ਜਿਥੇ ਹਰ ਮੱਸਿਆ ਨੂੰ ਭਾਰੀ ਮੇਲਾ ਲਗਦਾ ਹੈ। ਭਾਈ ਦਰਬਾਰੀ ਦੀ ਬਰਸੀ ਆਮ ਤੌਰ ਤੇ ਪੰਜਵੇਂ ਸਰਾਧ ਨੂੰ ਮਨਾਈ ਜਾਂਦੀ ਹੈ। ਸਨ 1976 ਦੀ 27 ਅਗਸਤ ਨੂੰ ਭਾਈ ਦਰਬਾਰੀ ਦਾ ਗੱਦੀ ਸਮਾਗਮ, ਇਸ ਪੁਸਤਕ ਦੇ ਲੇਖਕ ਦੇ ਉੱਦਮ ਨਾਲ ਭਾਈ ਦਰਬਾਰੀ ਕਮੇਟੀ ਵੱਲੋਂ ਪਹਿਲੀ ਵਾਰ ਮਨਾਇਆ ਗਿਆ।

ਭਾਈ ਦਰਬਾਰੀ ਦਾਸ ਦੇ ਦੇਹੁਰੇ ਵਿਖੇ, ਭਾਈ ਦਰਬਾਰੀ ਦਾਸ ਦੇ ਗ੍ਰੰਥ ਦਾ ਵੀ ਪ੍ਰਕਾਸ਼ ਹੁੰਦਾ ਹੈ। ਸਮੇਂ ਸਮੇਂ ਇਸ ਗ੍ਰੰਥ ਦੀ ਕਥਾ ਕੀਤੀ ਜਾਂਦੀ ਹੈ। ਬਾਹਰੋਂ ਆਏ ਵਿਦਵਾਨ ਖੋਜੀ ਵੀ ਇਸ ਦਾ ਅਧਿਐਨ ਇਥੇ ਹੀ ਕਰਦੇ ਹਨ। ਇਹ ਧਿਆਨ ਵਿੱਚ ਰੱਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼, ਭਾਈ ਦਰਬਾਰੀ ਦਾਸ ਦੇ ਗ੍ਰੰਥ ਨਾਲੋਂ ਉੱਚਾ ਹੁੰਦਾ ਹੈ। ਭਾਈ ਦਰਬਾਰੀ ਦਾਸ ਕਮੇਟੀ ਇਸਦਾ ਪ੍ਰਬੰਧ ਸੰਭਾਲਦੀ ਹੈ। 1976 ਵਿੱਚ ਏਥੋਂ ਦਾ ਗ੍ਰੰਥੀ ਭਾਈ ਕਰਤਾਰ ਸਿੰਘ ਸੀ, ਜਿਸਨੇ ਮੇਰੇ ਪੀ.ਐਚ.ਡੀ. ਕਰਨ ਸਮੇਂ, ਭਾਰੀ ਸਹਿਯੋਗ ਦਿੱਤਾ। ਇਸ ਦੇਹੁਰੇ ਵਿੱਚ ਭਾਈ ਦਰਬਾਰੀ ਦਾਸ ਦੀਆਂ ਕਥਿਤ ਨਿਸ਼ਾਨੀਆਂ ਇਕ ਚੌਰ, ਖੜਾਵਾਂ ਅਤੇ ਇਕ ਖੂੰਡੀ (ਵੇਖੋ ਚਿੱਤਰ ਨੰ. 3) ਸੰਭਾਲੀਆਂ ਹੋਈਆਂ ਹਨ। ਇਥੇ ਇੱਕ ਹੱਥ ਦੀ ਬਣਾਈ ਅਤੀ ਸੁੰਦਰ ਭਾਈ ਦਰਬਾਰੀ ਦਾਸ ਦੀ ਤਸਵੀਰ ਵੀ ਸੰਭਾਲੀ ਹੋਈ ਹੈ, ਜਿਸ ਦੀ ਫੋਟੋ ਆਰੰਭ ਵਿੱਚ ਛਪੀ ਹੈ।[1]

**ੳ) ਜਾ-ਨਸ਼ੀਨ:**

ਭਾਈ ਦਰਬਾਰੀ ਦਾਸ ਨੇ ਜੀਵਨ ਭਰ ਵਿਆਹ ਨਹੀਂ ਕਰਵਾਇਆ। ਇਸ ਲਈ ਉਸਦਾ ਆਪਣਾ ਕੋਈ ਪੁੱਤਰ ਨਹੀਂ ਸੀ, ਸੋ ਉਸ ਨੇ ਸੁੱਖਾ ਸਿੰਘ ਨੂੰ ਆਪਣਾ ਜਾ-ਨਸ਼ੀਨ ਚੁਣਿਆ। *"ਪਰਚੀਆਂ ਭਗਤਾਂ ਕੀਆਂ"* ਵਿੱਚ ਲਿਖਿਆ ਸੀ ਕਿ ਭਾਈ ਦਰਬਾਰੀ ਦਾਸ ਨੇ ਆਪਣੇ ਭੈਣ ਦੇ ਪੁੱਤਰ ਸੁੱਖੇ ਅਥਵਾ ਸੁੱਖਾ ਸਿੰਘ ਨੂੰ ਆਪਣਾ ਜਾਨਸ਼ੀਨ ਬਣਾਇਆ।[1] ਭਾਈ ਦਰਬਾਰੀ ਦੀ ਭੈਣ ਦੇ ਪਤੀ ਦਾ ਨਾਮ 'ਕੰਧਾਰੀ' ਦੱਸਿਆ ਸੀ।[2]

---

1. ਪੰਜਾਬੀ ਯੂਨੀ. ਪਟਿਆਲਾ ਸਨ 1991, ਪੰਨਾ 15
2. ਜਥੇਦਾਰ ਕਿਰਪਾਲ ਸਿੰਘ ਨੇ ਭੁਲੇਖੇ ਨਾਲ, ਭਾਈ ਦਰਬਾਰੀ ਦਾਸ ਦੀ ਭੈਣ ਦਾ ਨਾਮ ਹੀ ਕੰਧਾਰੀ ਲਿਖ ਦਿੱਤਾ। ਵੇਖੋ *ਮਾਝਾਂ ਭਾਈ ਦਰਬਾਰੀ* ਪੰਨਾ 9.

ਫਿਰ ਰਿਕਾਰਡ ਦੀ ਹੋਰ ਪੁਣ ਛਾਣ ਕਰਨ ਉਪਰੰਤ ਪਤਾ ਲੱਗਾ ਕਿ 'ਕੰਧਾਰੀ' ਭਾਈ ਦਰਬਾਰੀ ਦਾਸ ਦਾ ਭਣਵਈਆ ਨਹੀਂ ਸਗੋਂ ਭਰਾ ਹੈ।

**ਸਰਕਾਰੀ ਰਿਕਾਰਡ:**

ਪਿੱਛੇ ਦੱਸੇ ਅਨੁਸਾਰ ਮੈਂ ਆਪਣੇ ਪਿਤਾ ਸ. ਅਜੀਤ ਸਿੰਘ ਪਟਵਾਰੀ ਨੂੰ ਨਾਲ ਲੈ ਕੇ, ਜਦ ਓਲਡ ਰਿਕਾਰਡ ਫਰੋਲਣ ਲਈ, ਫਿਰੋਜ਼ਪੁਰ ਪੁੱਜਾ ਤਾਂ ਪਿੰਡ ਵੈਰੋ ਕੇ ਦੀ ਜਮਾਂਬੰਦੀ 1852-53 ਦੀ ਖਤੌਨੀ ਨੰ. 78 ਵਿੱਚ ਹੋਈ ਇਹ ਐਂਟਰੀ ਪ੍ਰਾਪਤ ਹੋਈ:

"ਸੁਖਾ ਸਿੰਘ ਪੁਤਰ 'ਘੰਧਾਰੀ'
ਕੌਮ ਖਤਰੀ ਗੋਤ ਘਈ ਸਾਕਨ ਦੇਹ"

ਇਹ ਜਮਾਂਬੰਦੀ ਦੇਵਨਾਗਰੀ ਲਿੱਪੀ (ਹਿੰਦੀ) ਵਿੱਚ ਹੈ।[1] ਸਾਕਨ ਦੇਹ ਤੋਂ ਭਾਵ ਹੈ ਇਸੇ ਪਿੰਡ ਦਾ ਵਸਨੀਕ। ਜੋ ਵੱਡੀ ਗੱਲ ਹੈ, ਉਹ ਇਹ ਕਿ ਗੋਤ 'ਘਈ' ਸਪਸ਼ਟ ਲਿਖਿਆ ਹੈ। ਭਾਈ ਦਰਬਾਰੀ ਦਾਸ ਦਾ ਗੋਤ ਵੀ ਘਈ ਹੈ। ਇਕੋ ਗੋਤ ਦੇ ਭਾਈ ਹੁੰਦੇ ਹਨ। ਹੁਣ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਘੰਧਾਰੀ , ਭਾਈ ਦਰਬਾਰੀ ਦਾਸ ਦਾ ਭਾਈ ਹੀ ਸੀ। ਇਹ ਸਕਾ ਭਾਈ ਵੀ ਹੋ ਸਕਦਾ ਹੈ ਤੇ ਚਾਚੇ ਤਾਏ ਦਾ ਪੁੱਤਰ ਵੀ।

ਰਾਜੇਆਣੇ ਪਿੰਡ ਦੇ ਰਿਕਾਰਡ ਨੂੰ ਫਰੋਲਣ ਤੇ ਇੱਕ ਹੋਰ ਤੱਥ ਦਾ ਨਿਪਟਾਰਾ ਹੋਇਆ ਹੈ। ਇਸ ਪਿੰਡ ਦੀ ਜਮਾਂਬੰਦੀ 1852-53 ਦੇ ਪੰਨਾ 5 ਉੱਪਰ ਲਿਖਿਆ ਹੈ:

"ਸੁਖਾ ਸਿੰਘ ਵਲਦ ਦਰਬਾਰੀ ਕੌਮ ਸਿਖ ਸਾਕਨ ਵੈਰੋ ਕੇ"

'ਸਾਕਨ ਵੈਰੋ ਕੇ' ਭਾਵ ਵੈਰੋ ਕੇ ਦੇ ਵਸਨੀਕ, ਲਿਖਣ ਨਾਲ ਸਪਸ਼ਟ ਹੋ ਗਿਆ ਕਿ ਇਹ ਖਾਤਾ ਭਾਈ ਦਰਬਾਰੀ ਦਾਸ ਦਾ ਹੀ ਹੈ, ਜੋ ਕਿ ਵੈਰੋ ਕੇ ਦਾ ਵਾਸੀ ਹੈ, ਪਰੰਤੂ ਸੁੱਖਾ ਸਿੰਘ ਵਲਦ ਦਰਬਾਰੀ ਲਿਖੇ ਹੋਣ ਨਾਲ ਇਹ ਜਾਣਨਾ ਜ਼ਰੂਰੀ ਹੋ ਗਿਆ ਕਿ ਅਜਿਹਾ ਕਿਉਂ? ਜਦ ਕਿ ਉੱਪਰ ਦੱਸੇ ਅਨੁਸਾਰ ਸੁੱਖਾ ਸਿੰਘ, 'ਘੰਧਾਰੀ' ਜਾਂ 'ਕੰਧਾਰੀ' ਦਾ ਪੁੱਤਰ ਹੈ।

ਇਹ ਤਾਂ ਸਪੱਸ਼ਟ ਹੈ ਕਿ ਭਾਈ ਦਰਬਾਰੀ ਦਾਸ ਨੇ ਸਾਰੀ ਉਮਰ ਵਿਆਹ ਨਹੀਂ ਕਰਵਾਇਆ, ਜਿਸ ਕਰਕੇ ਉਸ ਦੇ ਆਪਣੇ ਪੁੱਤਰ ਹੋਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ। ਹੁਣ ਗੱਲ ਸਪਸ਼ਟ ਇਸ ਤਰ੍ਹਾਂ ਸਾਫ਼ ਹੁੰਦੀ ਹੈ ਕਿ ਭਾਈ ਦਰਬਾਰੀ ਦਾਸ ਦੇ ਜਾਨਸ਼ੀਨ ਹੋਣ ਤੇ ਇਹ ਪ੍ਰਸਿੱਧ ਹੋ ਚੁੱਕਾ ਸੀ ਕਿ ਇਹ ਭਾਈ ਦਰਬਾਰੀ ਦਾਸ ਦਾ ਹੀ ਪੁੱਤਰ ਹੈ, ਜਿਸ ਲਈ ਉਸ ਦਾ ਵਾਰਿਸ ਹੋਣ ਕਰਕੇ ਪਟਵਾਰੀ ਆਦਿ ਵੀ ਸੁੱਖਾ ਸਿੰਘ ਨੂੰ ਭਾਈ ਦਰਬਾਰੀ ਦਾਸ ਦੀ ਸੰਤਾਨ ਹੀ ਸਮਝਦੇ ਸਨ। ਉਂਝ ਵੀ ਚੇਲੇ ਨੂੰ "ਨਾਦੀ ਪੁੱਤਰ" ਕਿਹਾ ਜਾਂਦਾ ਹੈ।

ਸੁੱਖਾ ਸਿੰਘ ਨੂੰ ਭਾਈ ਦਰਬਾਰੀ ਦਾਸ ਨੇ ਆਪਣੇ ਪੁੱਤਰਾਂ ਵਾਂਗ ਹੀ ਪਾਲਿਆ, ਸਿੱਖਿਆ ਦਿੱਤੀ। ਸੁੱਖਾ ਸਿੰਘ, ਭਾਈ ਦਰਬਾਰੀ ਦੀ ਸੰਗਤ ਕਰਕੇ ਪੜ੍ਹਿਆ ਲਿਖਿਆ ਜਰੂਰ ਸੀ ਪਰੰਤੂ ਲੇਖਕ ਨਹੀਂ ਸੀ ਕਿਉਂ ਕਿ ਉਸਦੀ ਕੋਈ ਵੀ ਰਚਨਾ ਹੋਣ ਦੀ ਟੋਹ ਨਹੀਂ ਮਿਲੀ। ਇਹ ਵੀ ਹੋ ਸਕਦਾ ਹੈ ਕਿ ਭਾਈ ਦਰਬਾਰੀ ਦਾਸ ਦੇ ਗ੍ਰੰਥ ਲਿਖਾਰੀਆਂ ਵਿੱਚੋਂ ਇੱਕ ਇਹ ਵੀ ਹੋਵੇ। ਕੇਵਲ ਸੁੱਖਾ ਸਿੰਘ ਹੀ ਨਹੀਂ ਸਗੋਂ ਭਾਈ ਦਰਬਾਰੀ ਦਾਸ ਦੇ ਹੋਰ ਚੇਲਿਆਂ ਵਿੱਚੋਂ ਵੀ ਕੋਈ ਅਜਿਹਾ ਨਹੀਂ ਹੋ ਸਕਿਆ ਜੋ ਉਸ ਦਾ ਜੀਵਨ ਚਿਤ੍ਰਿਤ ਕਰ ਸਕਿਆ ਹੋਵੇ।

ਸੁੱਖਾ ਸਿੰਘ ਤੋਂ ਕਾਹਨ ਸਿੰਘ ਤੇ ਫਿਰ ਚੜ੍ਹਤ ਸਿੰਘ ਉਰਫ਼ ਗੋਂਦਾ ਰਾਮ ਵਾਰਸ ਬਣੇ। ਚੜ੍ਹਤ ਸਿੰਘ ਦਾ ਪੁੱਤਰ ਬੂਟਾ ਸਿੰਘ ਦੇ ਤਿੰਨ ਪੁੱਤਰ ਹੋਏ ਗੁਰਦਿਆਲ ਸਿੰਘ, ਕਰਤਾਰ ਸਿੰਘ ਤੇ ਮੁਨਸ਼ੀ ਸਿੰਘ ਅਤੇ ਇਕ ਧੀ ਪਰਤਾਪ ਕੌਰ ਹੋਈ। ਪਰਤਾਪ ਕੌਰ ਦੇ ਤੀਜੇ ਪੁੱਤਰ 'ਮੋਤੀ ਰਾਮ' (ਪਿੰਡ ਸਿੰਘਾਂ ਵਾਲਾ, ਜ਼ਿਲ੍ਹਾ ਮੋਗਾ) ਨੇ ਭਾਈ ਦਰਬਾਰੀ ਦਾਸ ਦੇ ਪਿਤਾ ਦੇ ਨਾਮ ਦੀ ਪੁਸ਼ਟੀ ਕੀਤੀ। ਪਿੰਡ ਵਾਲਿਆਂ ਨੇ ਇਨ੍ਹਾਂ ਵਾਰਿਸਾਂ ਨੂੰ ਇਨ੍ਹਾਂ ਦੇ ਹੱਕਾਂ ਤੋਂ ਮਹਰੂਮ ਕਰ ਦਿੱਤਾ ਸੀ। ਮੌਜੂਦਾ ਵਾਰਿਸ 1921 ਈ. ਵਿੱਚ ਹਾਈ ਕੋਰਟ ਲਾਹੌਰ ਤੋਂ, ਮੁਕਦਮਾ ਲੜ ਕੇ, ਆਪਣੇ ਆਪ ਨੂੰ ਭਾਈ ਦਰਬਾਰੀ ਦਾਸ ਦੇ ਵਾਰਿਸ ਸਿੱਧ ਕਰਕੇ, ਜ਼ਮੀਨ ਦੀ ਬਹਾਲੀ ਕਰਵਾ ਸਕੇ।

ਭਾਈ ਦਰਬਾਰੀ ਦਾਸ ਦੇ ਇੱਕ ਚੇਲੇ ਜਗਰਾਜ ਸਿੰਘ ਦਾ ਨਾਮ ਪਿੰਡ ਵਾਸੀਆਂ ਦੇ ਧਿਆਨ ਵਿੱਚ ਹੈ। ਜਗਰਾਜ ਸਿੰਘ ਪਿੰਡ ਡੋਡ ਦੇ ਰਹਿਣ ਵਾਲਾ ਸੀ। ਭਾਈ ਦਰਬਾਰੀ ਦਾਸ ਦੀਆਂ ਕਈ ਪੋਥੀਆਂ ਅਤੇ ਵੈਰੋਕਿਆਂ ਵਾਲਾ ਮਹਾਨ ਗ੍ਰੰਥ ਇਹ ਆਪਣੇ ਪਿੰਡ ਡੋਡ (ਜ਼ਿਲ੍ਹਾ ਬਠਿੰਡਾ) ਵਿਖੇ ਲੈ ਗਿਆ। ਉਸ ਦੀ ਨੀਯਤ ਇਸ ਗ੍ਰੰਥ ਤੇ ਕਬਜ਼ਾ ਕਰਨ ਦੀ ਸੀ। ਜਦ ਪਿੰਡ ਵਾਲਿਆਂ ਨੂੰ ਪਤਾ

---

1. ਇਹ ਰਿਕਾਰਡ ਫਿਰੋਜ਼ਪੁਰ ਜ਼ਿਲ੍ਹੇ ਵਿੱਚ "ਪੁਰਾਣੇ ਰਿਕਾਰਡ"ਵਿੱਚ ਸੁਰਖਿਅਤ ਹੈ

ਲੱਗਾ ਤਾਂ 40 ਵਿਅਕਤੀ ਇਕੱਠੇ ਹੋ ਕੇ ਨੇਜਿਆਂ ਬਰਛਿਆਂ ਅਤੇ ਤਲਵਾਰਾਂ ਦੀ ਛਾਂ ਹੇਠਾਂ ਇਸ ਗ੍ਰੰਥ ਨੂੰ "ਲਾਹੀਆ ਜੱਟ" ਦੇ ਘਰੋਂ ਲੈ ਕੇ ਆਏ ਪਰ ਨਾਲ ਗਈਆਂ ਪੋਥੀਆਂ ਬਾਰੇ ਕਿਸੇ ਨੂੰ ਪਤਾ ਨਹੀਂ ਸੀ, ਉਹ ਉਸ ਪਾਸ ਰਹਿ ਗਈਆਂ। ਸਨ 1976 ਵਿੱਚ ਮੇਰੇ ਡੇਡ ਪੁੱਜ ਕੇ ਪੜਤਾਲ ਕਰਨ ਤੇ, ਇਸੇ ਪਿੰਡ ਦੇ ਬਜ਼ੁਰਗ ਨਿੱਕਾ ਸਿੰਘ ਨੇ ਦੱਸਿਆ ਕਿ ਉਹ ਪੋਥੀਆਂ 'ਝੰਡਾ ਸਿੰਘ' ਹੋਰਾਂ ਨੇ ਇਕ ਖੂਹੀ ਵਿੱਚ ਸੁੱਟ ਕੇ ਜਲ ਪ੍ਰਵਾਹ ਕਰ ਦਿੱਤੀਆਂ ਸਨ।

ਭਾਈ ਦਰਬਾਰੀ ਦਾਸ ਦਾ ਸ਼ਜਰਾ ਨਸਬ ਇਸ ਪ੍ਰਕਾਰ ਬਣਦਾ ਹੈ:

ਨੰਦ ਦਾਸ
ਦੇਯਾ ਰਾਮ
ਦਰਬਾਰੀ ਦਾਸ    ਘੰਧਾਰੀ ਦਾਸ (ਕੰਧਾਰੀ ਦਾਸ)
ਸੁੱਖਾ ਸਿੰਘ
ਕਾਹਨ ਸਿੰਘ
ਚੜ੍ਹਤ ਸਿੰਘ (ਉਰਫ਼ ਗੇਂਦਾ ਰਾਮ)
ਬੂਟਾ ਸਿੰਘ
ਗੁਰਦਿਆਲ ਸਿੰਘ    ਕਰਤਾਰ ਸਿੰਘ    ਮੁਨਸ਼ੀ ਸਿੰਘ    ਪਰਤਾਪ ਕੌਰ
ਦੇਸਰਾਜ    ਮੋਤੀ ਰਾਮ
(ਲੇਖਕ ਨਾਲ 17-12-77 ਨੂੰ ਹੋਈ ਮੁਲਾਕਾਤ ਸਮੇਂ ਭਾਈ ਦਰਬਾਰੀ ਦਾਸ ਦੇ ਪਿਤਾ ਦੇ ਨਾਮ ਦੀ ਪੁਸ਼ਟੀ ਕਰਨ ਵਾਲੇ)

## 4.2 ਦੰਤ ਕਥਾਵਾਂ

ਭਾਈ ਦਰਬਾਰੀ ਦਾਸ ਦੇ ਕਰਨੀ ਵਾਲਾ ਹੋਣ ਬਾਰੇ ਪਿੰਡ ਵਿੱਚ ਕਈ ਦੰਤ ਕਥਾਵਾਂ ਪ੍ਰਚਲਿਤ ਹਨ। ਇੰਜ ਪ੍ਰਤੀਤ ਹੁੰਦਾ ਹੈ ਕਿ ਸੰਤਾਂ ਮਹਾਤਮਾਵਾਂ ਨਾਲ ਕਰਾਮਾਤਾਂ ਆਦਿ ਜੋੜਨ ਦੀ ਰੁਚੀ ਇਥੇ ਵੀ ਚਲਦੀ ਰਹੀ ਹੈ। ਕੁਝ ਦੰਤ ਕਥਾਵਾਂ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਦਾ ਰੂਪਾਂਤਰਣ ਹੀ ਦਿਸ ਆਉਂਦੀਆ ਹਨ।

### ੳ) ਦੁਕਾਨਦਾਰ ਭਾਈ ਦਰਬਾਰੀ ਦਾਸ:

ਕਹਿੰਦੇ ਹਨ ਕਿ ਭਾਈ ਦਰਬਾਰੀ ਦਾਸ ਦੇ ਪਿਤਾ ਨੇ ਆਪਣੇ ਪੁੱਤਰ ਨੂੰ ਪਿੰਡ ਵਿੱਚ ਹੱਟੀ ਪਾ ਦਿੱਤੀ। ਭਾਈ ਦਰਬਾਰੀ ਪ੍ਰਭੂ ਭਗਤੀ ਦੇ ਵਿੱਚ ਮਸਤ, ਲੋਕਾਂ ਨੂੰ ਛੋਲਿਆਂ ਅਤੇ ਜੌਆਂ ਦੇ ਵਟਾਂਦਰੇ ਵਿੱਚ ਦਾਣਿਆਂ ਦੇ ਤੋਲ ਦੇ ਬਰਾਬਰ ਸੌਦਾ ਦੇ ਦਿੰਦਾ, ਜਿਸ ਕਰਕੇ ਹੱਟੀ ਦਾ ਲਗਪਗ ਸਾਰਾ ਸੌਦਾ ਮੁੱਕ ਗਿਆ। ਜਦ ਪਿਉ ਨੇ ਵੇਖਿਆ ਤਾਂ ਬੜਾ ਦੁਖੀ ਹੋਇਆ ਤੇ ਹਿਸਾਬ ਮੰਗਿਆ। ਭਾਈ

ਦਰਬਾਰੀ ਦਾਸ ਨੇ ਕਿਹਾ ਪਹਿਲਾਂ ਦਾਣੇ ਮੰਡੀ ਵਿੱਚ ਵੇਚ ਆਓ। ਪਿਤਾ ਨੇ ਥੋੜ੍ਹੇ ਜਹੇ ਦਾਣੇ ਵੇਖ ਕੇ ਗੁੱਸਾ ਮਨਾਇਆ ਪਰ ਚੁੱਪ ਕਰ ਰਿਹਾ। ਜਦ ਉਹ ਗੱਡੇ ਤੇ ਲੱਦਣ ਲੱਗੇ ਤਾਂ ਐਸੀ ਕਲਾ ਵਰਤੀ ਕਿ ਚਾਰ ਗੱਡੇ ਭਰ ਗਏ। ਸਾਰੇ ਲੋਕ ਤੇ ਪਿਤਾ ਹੈਰਾਨ ਰਹਿ ਗਏ। ਪਿੰਡ ਦੇ ਵਿਚਕਾਰ ਧਰਮ ਸਾਲਾ ਨੂੰ ਭਾਈ ਦਰਬਾਰੀ ਦਾਸ ਦੀ ਹੱਟੀ ਦੱਸਿਆ ਜਾਂਦਾ ਹੈ। ਭਾਵੇਂ ਕੁਝ ਲੋਕਾਂ ਅਨੁਸਾਰ ਇਹ ਹੱਟੀ 'ਸਮਾਲਸਰ' ਵਿੱਚ ਪਾ ਕੇ ਦਿੱਤੀ ਸੀ।

## ਅ) ਪੈਲੀ ਹਰੀ ਕੀਤੀ:

ਭਾਈ ਦਰਬਾਰੀ ਦਾਸ ਇੱਕ ਦਿਨ ਪਸ਼ੂ ਚਾਰਦਾ ਹੋਇਆ ਭਗਤੀ ਵਿੱਚ ਲੀਨ ਹੋ ਗਿਆ। ਪਸ਼ੂਆਂ ਨੇ ਗੁਆਂਢੀ ਪਿੰਡ 'ਰਾਜੇ ਆਣੇ' ਦੀ ਲਗਪਗ 11 ਏਕੜ (ਘੁਮਾਂ) ਜੁਆਰ ਦੀ ਫਸਲ ਉਜਾੜ ਦਿੱਤੀ। ਉਹ ਲੋਕ ਉਲ੍ਹਮਾ ਲੈ ਕੇ ਭਾਈ ਦਰਬਾਰੀ ਦਾਸ ਦੇ ਪਿਤਾ ਦੇ ਕੋਲ ਗਏ। ਜਦ ਪਿੰਡ ਦੇ ਲੋਕ ਇਕੱਠੇ ਹੋ ਕੇ ਫਸਲ ਦਾ ਉਜਾੜਾ ਵੇਖਣ ਗਏ ਤਾਂ ਉਥੇ ਲਹਿ ਲਹਿ ਕਰਦੀ ਫਸਲ ਵੇਖ ਕੇ ਸਾਰੇ ਹੈਰਾਨ ਰਹਿ ਗਏ। ਖੇਤ ਦੇ ਮਾਲਕ ਬੜੇ ਸ਼ਰਮਿੰਦਾ ਹੋਏ। ਉਨ੍ਹਾਂ ਨੇ ਇਹ ਸਾਰੀ ਜ਼ਮੀਨ ਭਾਈ ਦਰਬਾਰੀ ਦਾਸ ਨੂੰ ਸੌਂਪ ਦਿੱਤੀ। ਇਹ ਉਹੋ ਜ਼ਮੀਨ ਦੱਸੀ ਦੀ ਹੈ ਜੋ ਰਾਜੇਆਣੇ ਵਿੱਚ ਭਾਈ ਦਰਬਾਰੀ ਦਾਸ ਦੇ ਨਾਂ ਤੇ ਪ੍ਰਾਪਤ ਸੀ।

ਉਪਰੋਕਤ ਦੋਵੇਂ ਘਟਨਾਵਾਂ ਮਨੋਕਲਪਿਤ ਹਨ। ਪਿੱਛੇ ਅਸੀਂ ਦੱਸ ਆਏ ਹਾਂ ਕਿ ਭਾਈ ਦਰਬਾਰੀ ਦਾਸ ਪੰਜ ਸਾਲਾਂ ਦੀ ਉਮਰ ਵਿੱਚ ਹੀ ਗੁਰੂ ਅਭੇ ਰਾਮ ਪਾਸ ਪੁੱਜ ਗਿਆ ਸੀ। ਸੋ ਉਸਦਾ 25-30 ਸਾਲ ਦਾ ਜੀਵਨ 'ਕੋਠਾ ਗੁਰੂ' ਹੀ ਬੀਤਿਆ ਹੈ।

## ੲ) ਕੋਠਾ ਉਸਾਰੀ ਦੀ ਘਟਨਾ:

ਕਹਿੰਦੇ ਹਨ ਕਿ ਭਾਈ ਦਰਬਾਰੀ ਦਾਸ ਨੇ, ਭਗਤੀ ਕਰਨ ਲਈ ਸਮਾਲਸਰ ਵਿਖੇ ਇਕ ਕੋਠਾ ਬਣਵਾਇਆ। ਮਿਸਤਰੀ ਨੇ ਇਸ ਕਰਕੇ ਪਰਨਾਲਾ ਨਾ ਲਾਇਆ ਕਿ ਸ਼ਾਮ ਦਾ ਸਮਾਂ ਹੋ ਗਿਆ ਸੀ। ਭਾਈ ਦਰਬਾਰੀ ਦਾਸ ਦੇ ਕਹਿਣ ਤੇ, ਉਹ ਕਹਿਣ ਲੱਗੇ ਕਿ ਸਵੇਰੇ ਲਾ ਦਿਆਂਗੇ। ਭਾਈ ਦਰਬਾਰੀ ਨੇ ਕਿਹਾ ਕਿ ਕੀ ਪਤਾ ਸਵੇਰੇ ਏਥੇ ਕੁਝ ਰਹੇ ਹੀ ਨਾ। ਦੇਵਨੇਤ ਉਸ ਰਾਤ ਏਨਾ ਮੀਂਹ ਵੱਸਿਆ ਕਿ ਸਾਰਾ ਕੋਠਾ ਢਹਿ ਢੇਰੀ ਹੋ ਗਿਆ।

## ਸ) ਭੂਤਾਂ ਪ੍ਰੇਤਾਂ ਦਾ ਪਿੰਡ ਵਿੱਚੋਂ ਕੱਢਣਾ:

ਇਕ ਵਾਰ ਭਾਈ ਦਰਬਾਰੀ ਦਾਸ ਹਵਾ ਵਿੱਚ ਹੀ ਗੱਲਾਂ ਕਰੀ ਜਾਵੇ, "ਚਲੋ ਭਾਈ ਤੁਹਾਡਾ ਇਥੇ ਕੋਈ ਕੰਮ ਨਹੀਂ" ਚੇਲੇ ਪੁੱਛਣ ਲੱਗੇ ਕਿ ਤੁਸੀਂ ਕਿਸ ਨਾਲ ਗੱਲਾਂ ਕਰ ਰਹੇ ਹੋ? ਭਾਈ ਦਰਬਾਰੀ ਦਾਸ ਨੇ ਕਿਹਾ, "ਏਥੇ ਪੱਖੀਆਂ ਆਈਆਂ ਹੋਈਆਂ ਸਨ।" ਭਾਵ ਇਹ ਕਿ ਭੂਤਾਂ ਦੀ ਢਾਣੀ ਜਾਂ ਗ੍ਰੋਹ ਪਿੰਡ ਵਿੱਚ ਆਇਆ ਹੋਇਆ ਹੈ। ਅਸੀਂ ਉਸ ਨੂੰ ਭਜਾ ਰਹੇ ਹਾਂ। ਸੰਤੋਖ ਸਿੰਘ ਪੁੱਛਣ ਲੱਗਾ, "ਸਾਨੂੰ ਵੀ ਕੁਝ ਦਿਸੇ ਤਾਂ ਯਕੀਨ ਆਵੇ।" ਭਾਈ ਦਰਬਾਰੀ ਦਾਸ ਦੇ ਭੂਤ ਵਿਖਾਉਣ ਤੇ ਉਹ ਅਜਿਹਾ ਸਹਿਮਿਆ ਕਿ ਉਸ ਨੂੰ ਬੁਖਾਰ ਚੜ੍ਹ ਗਿਆ। ਅੰਤ ਭਾਈ ਦਰਬਾਰੀ ਦਾਸ ਨੇ ਉਸਦੀ ਪਿੱਠ ਤੇ ਹੱਥ ਫੇਰ ਕੇ ਉਸ ਨੂੰ ਰਾਜ਼ੀ ਕਰ ਲਿਆ।

## ਹ) ਲਾਹੌਰ ਦੀ ਕਰਾਮਾਤ:

ਸੰਗਤ ਵਿੱਚ ਬੈਠਿਆਂ ਇਕ ਵਾਰ ਭਾਈ ਦਰਬਾਰੀ ਦਾਸ ਨੇ ਅਚਾਨਕ ਕਿਹਾ, "ਨਾ ਭਾਈ, ਇਹ ਠੀਕ ਨਹੀਂ" ਤੇ ਆਪ ਆਪਣੇ ਹੱਥ ਉੱਚੇ ਕਰਕੇ ਇੰਜ ਕੀਤਾ ਜਿਵੇਂ ਕੋਈ ਉਤੋਂ ਡਿਗਦੀ ਭਾਰੀ ਚੀਜ਼ ਨੂੰ ਬੋਚਦਾ ਹੈ। ਸਾਰੀ ਸੰਗਤ ਹੈਰਾਨ ਰਹਿ ਗਈ। ਕੁਝ ਸਮੇਂ ਪਿੱਛੋਂ ਇਕ ਸਿੱਖ ਨੇ ਪੁੱਛਿਆ ਕਿ ਮਹਾਰਾਜ ਕੀ ਭਾਣਾ ਵਾਪਰਿਆ ਹੈ? ਉੱਤਰ ਵਿੱਚ ਭਾਈ ਦਰਬਾਰੀ ਦਾਸ ਨੇ ਦੱਸਿਆ ਕਿ ਅਸੀਂ ਲਾਹੌਰ ਵਿੱਚੋਂ ਲੰਘ ਰਹੇ ਸੀ, ਇੱਕ ਇਸਤਰੀ ਕੋਠੇ ਤੋਂ ਛਾਲ ਮਾਰ ਕੇ ਮਰਨ ਲੱਗੀ ਸੀ, ਉਸ ਦੀ ਰਖਿਆ ਕੀਤੀ ਹੈ। ਸੰਗਤ ਵਿੱਚੋਂ ਗੁਪਤ ਰੂਪ ਵਿੱਚ ਦੋ ਆਦਮੀ ਇਸ ਘਟਨਾ ਦਾ ਪਤਾ ਕਰਕੇ ਆਏ ਤਾਂ ਦੱਸਿਆ ਕਿ ਇਹ ਗੱਲ ਸੱਚੀ ਸੀ।

## ਕ) ਅਰਜਨ ਸਿੰਘ ਰਾਂਬੀ ਨੂੰ ਸਜ਼ਾ:

ਵਰਤਮਾਨ ਵਿੱਚ ਭਾਈ ਦਰਬਾਰੀ ਦਾਸ ਦੇ ਕਰਾਮਾਤੀ ਪ੍ਰਭਾਵ ਦੀ, ਇੱਕ ਰੋਚਿਕ ਕਥਾ ਮਿਲਦੀ ਹੈ (ਇਹ ਘਟਨਾ 1950 ਈ. ਤੋਂ 1960 ਈ. ਦੇ ਵਿਚਕਾਰ ਹੋਈ ਦੱਸੀ ਜਾਂਦੀ ਹੈ)

ਭਾਈ ਦਰਬਾਰੀ ਦਾਸ ਦੇ ਦੇਹੁਰੇ ਵਿੱਚ ਅਰਜਨ ਸਿੰਘ ਨਾਂ ਦਾ ਗ੍ਰੰਥੀ ਸੀ। ਜੋ ਇਕ ਵਾਰ ਸ਼ਰਾਬ ਪੀ ਕੇ ਦੇਹੁਰੇ ਵਿਖੇ ਆਇਆ। ਲੋਕਾਂ ਕਿਹਾ, "ਤੂੰ ਸ਼ਰਾਬ ਪੀ ਕੇ ਇਥੇ ਨਾ ਆਇਆ ਕਰ।" ਉਸ ਨੇ ਸ਼ਰਾਬ ਦੇ ਨਸ਼ੇ ਵਿੱਚ ਅਤੇ ਹੰਕਾਰ 'ਚ ਆਖਿਆ, "ਭਾਈ ਦਰਬਾਰੀ ਕਿਹੜਾ ਮੇਰੀ ਲੱਤ ਭੰਨ ਦਊ।" ਕੁਝ ਦਿਨਾਂ ਪਿੱਛੋਂ ਜਦੋਂ ਉਹ ਗੱਡੇ ਤੇ ਬੈਠ ਕੇ ਬਾਹਰ ਨੂੰ ਜਾ ਰਿਹਾ ਸੀ ਤਾਂ ਬਲਦ ਅਜਿਹੇ ਡਰੇ ਕਿ ਗੱਡਾ ਕਿੱਕਰ ਨਾਲ ਜਾ ਵੱਜਾ। ਉਸਦੀ ਸੱਜੀ ਲੱਤ ਗੱਡੇ ਤੇ ਕਿੱਕਰ ਵਿਚਕਾਰ ਆ ਕੇ ਚੀਥਲੀ ਗਈ। ਅੰਤ ਉਸਨੂੰ ਲੱਤ ਕਟਵਾਉਣੀ ਪਈ। ਪਿੰਡ ਦੇ ਲੋਕਾਂ ਦਾ ਕਥਨ ਹੈ ਕਿ ਭਾਈ ਦਰਬਾਰੀ ਦਾਸ ਉਸ ਤੇ ਅਜਿਹਾ ਕ੍ਰੋਪ ਹੋਇਆ ਕਿ ਉਸ ਦੀ ਬੰਸ ਹੀ ਪਿੰਡ ਵਿੱਚੋਂ ਖਤਮ ਹੋ ਗਈ।

### ਖ) ਪਿੰਡ ਨੂੰ ਵਰ:

ਭਾਈ ਦਰਬਾਰੀ ਦਾਸ ਨੇ ਪਿੰਡ ਵਾਸੀਆਂ ਦੇ ਦੁੱਖਾਂ ਨੂੰ ਸੁਣ ਕੇ ਕਈ ਵਰ ਇਸ ਪਿੰਡ ਨੂੰ ਦਿੱਤੇ ਹਨ:

1. ਪਿੰਡ ਵਿੱਚ ਡਾਲ (ਹੈਜ਼ੇ) ਦੀ ਬਿਮਾਰੀ ਨਹੀਂ ਪਵੇਗੀ।
2. ਪਿੰਡ ਵਿੱਚ ਗੜੇ ਨਹੀਂ ਪੈਣਗੇ-ਇਕਾਦਸ਼ੀ ਨੂੰ ਬਲਦ ਨਹੀਂ ਜੋਣੇ।
3. ਇਥੇ ਕੋਈ ਭੂਤਾਂ ਪ੍ਰੇਤਾਂ ਕਰਕੇ ਨਹੀਂ ਮਰੇਗਾ।
4. ਜੋ ਇਥੇ ਹਮਲਾ ਕਰੇਗਾ ਉਹ ਹਾਰ ਖਾ ਕੇ ਜਾਵੇਗਾ।
5. ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਹਮਣੇ ਜੋ ਸੁੱਖਣਾ ਸੁੱਖੇਗੇ, ਉਹ ਪੂਰੀ ਹੋਵੇਗੀ।

### ਗ) ਪਿੰਡ ਵਿੱਚ ਭਾਈ ਦਰਬਾਰੀ ਦਾਸ ਦੀ ਮਾਨਤਾ:

ਇਨ੍ਹਾਂ ਕਥਾਵਾਂ ਤੇ ਕਰਾਮਾਤਾਂ ਕਾਰਣ ਭਾਈ ਦਰਬਾਰੀ ਦਾਸ ਦੀ ਪਿੰਡ ਵਿੱਚ ਏਨੀ ਮਾਨਤਾ ਅਤੇ ਸ਼ਰਧਾ ਹੈ ਕਿ ਕੋਈ ਵਿਅਕਤੀ ਕਤਲ ਕਰਕੇ ਫਾਂਸੀ ਚੜ੍ਹਨਾ ਤਾਂ ਕਬੂਲ ਕਰ ਲਏਗਾ ਪਰ ਭਾਈ ਦਰਬਾਰੀ ਦਾਸ ਦੇ ਨਾਂ ਤੇ ਝੂਠੀ ਸਹੁੰ ਨਹੀਂ ਚੁੱਕੇਗਾ। ਇਹੀ ਕਾਰਣ ਹੈ ਕਿ ਪੁਲਿਸ ਵੀ ਇਸ ਪਿੰਡ ਦੇ ਬਹੁਤੇ ਕੇਸਾਂ ਦੇ ਨਿਰਣੇ ਤੇ ਛੇਤੀ ਪਹੁੰਚ ਜਾਂਦੀ ਹੈ। ਦੱਸਦੇ ਹਨ ਕਿ ਇਕ ਵਿਅਕਤੀ ਚੰਦ ਸਿੰਘ ਬਾਵਜੂਦ ਕਈ ਯਤਨਾਂ ਦੇ, ਆਪਣੇ ਪਾਸ ਨਾਜ਼ਾਇਜ਼ ਪਸਤੌਲ ਦਾ ਹੋਣਾ ਨਾ ਮੰਨਿਆ ਪਰ ਭਾਈ ਦਰਬਾਰੀ ਦਾਸ ਦੇ ਦੇਹੁਰੇ ਤੇ ਆ ਕੇ ਝੂਠ ਬੋਲਣ ਤੋਂ ਝਿਜਕ ਗਿਆ ਤੇ ਪਿਸਤੌਲ ਕੱਢ ਕੇ ਦੇ ਦਿੱਤਾ।[1]

### ਘ) ਪਹਿਲੀ ਕਮਾਈ ਦੇਹੁਰੇ ਨੂੰ:

ਭਾਈ ਦਰਬਾਰੀ ਦਾਸ ਪ੍ਰਤੀ ਸਤਿਕਾਰ ਦੀ ਇਕ ਹੋਰ ਵੱਡੀ ਉਦਾਹਰਣ ਇਹ ਹੈ ਕਿ ਪਿੰਡ ਵਾਸੀ, ਜੋ ਵੀ ਨੌਂਕਰੀ ਤੇ ਲਗਦਾ ਹੈ ਜਾਂ ਕਿਸੇ ਵਪਾਰ ਨੂੰ ਆਰੰਭ ਕਰਦਾ ਹੈ ਤਾਂ ਉਹ ਪਹਿਲੀ ਕਮਾਈ ਜਾਂ ਤਨਖਾਹ, ਭਾਈ ਦਰਬਾਰੀ ਦਾਸ ਦੇ ਦੇਹੁਰੇ ਤੇ ਸਨਮਾਨ ਹਿਤ ਭੇਟ ਚੜ੍ਹਾਉਂਦਾ ਹੈ। ਲੋਕ ਇਹ ਮੰਨਦੇ ਹਨ ਕਿ ਅਜਿਹਾ ਕਰਨ ਵਾਲੇ ਦੇ ਵਪਾਰ ਵਿੱਚ ਅਤੇ ਨੌਂਕਰੀ ਵਿੱਚ ਦਿਨ ਦੁਗਨੀ, ਰਾਤ ਚੌਗੁਣੀ ਤਰੱਕੀ ਹੁੰਦੀ ਹੈ।

---

1. ਲੇਖਕ (ਡਾ. ਸੇਕ) ਚੰਦ ਸਿੰਘ ਨੂੰ ਖ਼ੁਦ ਮਿਲਿਆ ਹੈ, ਉਸ ਨੇ ਹੀ ਸਾਰੀ ਕਥਾ ਸੁਣਾਈ ਹੈ। ਇਹੋ ਚੰਦ ਸਿੰਘ ਭਾਈ ਦਰਬਾਰੀ ਦਾਸ ਦੇ ਵੰਸ਼ਜਾਂ ਵਿੱਚੋਂ ਹੈ।

# ਗ੍ਰੰਥ ਪਰਿਚਯ

ਭਾਈ ਦਰਬਾਰੀ ਦਾਸ ਮਿਹਰਵਾਨ ਸੰਪ੍ਰਦਾਇ ਅਥਵਾ ਛੋਟੇ ਮੇਲ ਵਿੱਚ, ਮਿਹਰਵਾਨ ਨੂੰ ਛੱਡ ਕੇ ਸਭ ਤੋਂ ਵੱਧ ਰਚਨਾ ਕਰਨ ਵਾਲਾ ਲੇਖਕ ਹੈ, ਜਿਸਨੇ ਆਪਣੇ ਜੀਵਨ ਦੇ ਲਗਪਗ 30-35 ਸਾਲ ਲਾ ਕੇ, ਇਕ ਵੱਡਾ ਗ੍ਰੰਥ, ਜੋ 919 ਪੱਤ੍ਰਿਆਂ ਅਰਥਾਤ 1838 ਪੰਨਿਆਂ ਦਾ ਹੈ, ਰਚਿਆ। ਭਾਈ ਦਰਬਾਰੀ ਦਾਸ ਪਹਿਲਾਂ ਇਸੇ ਸੰਪ੍ਰਦਾਇ ਦਾ ਲਿਖਾਰੀ ਸੀ ਜਿਸਨੇ ਮਿਹਰਵਾਨ, ਹਰਿ ਜੀ ਤੇ ਹੋਰ ਲੇਖਕਾਂ ਦੀਆਂ ਰਚਨਾਵਾਂ ਨੂੰ ਲਿਖਿਆ। ਸੰਮਤ 1836 ਬਿ:/1779 ਈ. ਵਿੱਚ ਪ੍ਰਚਾਰ ਲਈ ਢੇਰ ਸਾਰੀ ਰਚਨਾ ਕੀਤੀ, ਜੋ ਪਹਿਲਾਂ ਵਿਕੋਲਿੱਤਰੇ ਗ੍ਰੰਥਾਂ ਅਤੇ ਪੋਥੀਆਂ ਵਿੱਚ ਲਿਖੀ ਗਈ ਅਤੇ ਅੰਤ ਵਿੱਚ "ਹਰਿਜਸੁ ਪੋਥੀ" ਦੀ ਅੰਦਰਲੀ ਗਵਾਹੀ ਅਨੁਸਾਰ ਸੰਮਤ 1860 ਬਿ. ਵਿੱਚ ਸਾਰੀ ਰਚਨਾ ਨੂੰ ਇਕੱਠਾ ਕੀਤਾ ਗਿਆ:

ਸੰਬਤੁ ਅਠਾਰਾਂ ਸੈ ਅਰੁ ਸਠੇ।। ਕੀਤੀ ਬਾਣੀ ਸਬਦ ਅਕਠੇ।।
ਜੇਠ ਸੁਦੀ ਤ੍ਰਿਦਸੀ ਗੁਰਵਾਰਾ।। ਪੜੇ ਸੁਣੇ ਤਿਸੁ ਪਾਰ ਉਤਾਰਾ।।17।। (760/3.ਅ)

ਇਹ ਮਿਤੀ 760 ਪੱਤਰੇ ਉਪਰ ਲਿਖੀ ਹੋਈ ਹੈ। ਇਸ ਲਈ ਅਨੁਮਾਨ ਹੈ ਕਿ ਸੰਮਤ 1860 ਬਿ. ਤੱਕ 760 ਪੱਤਰੇ ਪੂਰੇ ਹੋ ਗਏ ਸਨ ਅਤੇ 761 ਤੋਂ 919 ਪੱਤਰੇ ਦੀ ਰਚਨਾ ਉਸ ਤੋਂ ਪਿੱਛੋਂ ਚੜ੍ਹਾਈ ਗਈ, ਭਾਵੇਂ ਉਹ ਪਹਿਲਾਂ ਹੀ ਰਚੀ ਜਾ ਚੁੱਕੀ ਸੀ। ਇਸਦਾ ਕਾਰਣ ਇਹ ਹੈ ਕਿ ਲੇਖਕ ਆਮ ਤੌਰ ਤੇ ਗ੍ਰੰਥ ਪੂਰਾ ਕਰਨ ਦੀ ਮਿਤੀ, ਗ੍ਰੰਥ ਦੇ ਪੂਰਾ ਹੋਣ ਤੇ ਹੀ ਦਿੰਦੇ ਹਨ। ਜੇ ਕਰ ਇਹ ਸਾਰੀ ਰਚਨਾ 1860 ਬਿ. ਵਿੱਚ ਚੜ੍ਹਾਈ ਹੁੰਦੀ ਤਾਂ ਸੰਮਤ 918 ਪੱਤਰੇ ਤੇ ਦਿੱਤਾ ਜਾਣਾ ਸੀ। ਇਸ ਲਈ ਜਾਪਦਾ ਹੈ ਕਿ 1860 ਬਿ. ਤੱਕ 760 ਪੱਤਰੇ ਪੂਰੇ ਹੋ ਚੁੱਕੇ ਸਨ ਅਤੇ ਬਾਕੀ ਦੀ ਰਚਨਾ ਉਸ ਤੋਂ ਪਿਛੋਂ ਦਰਜ ਕੀਤੀ ਗਈ ਹੈ। ਜੇਕਰ ਇਸ ਕਾਰਜ ਨੂੰ 2-4 ਸਾਲ ਵੀ ਹੋਰ ਮੰਨ ਲਈਏ ਤਾਂ ਇਸ ਰਚਨਾ ਦੇ ਸੰਪੂਰਨ ਹੋਣ ਦਾ ਸਮਾਂ 1860 ਬਿ. ਤੋਂ 1862-64 ਮੰਨਿਆ ਜਾ ਸਕਦਾ ਹੈ।

### ੳ) ਬਾਹਰਲੀ ਦਿੱਖ:

ਅਧਿਆਤਮਿਕ ਕਾਵਿ ਦੇ ਇਸ ਵੱਡ ਅਕਾਰੀ ਗ੍ਰੰਥ ਦਾ ਆਕਾਰ ਲੰਬਾਈ ਵੱਲੋਂ ਸਾਢੇ ਤੇਰਾਂ ਇੰਚ 13½" ਅਤੇ ਚੌੜਾਈ ਵਲੋਂ 13" ਹੈ। ਜਿਲਦ ਤੋਂ ਬਿਨਾ ਮੋਟਾਈ ਸਾਢੇ ਚਾਰ ਇੰਚ 4½ ਅਤੇ ਜਿਲਦ ਸਮੇਤ ਮੋਟਾਈ ਸਾਢੇ ਪੰਜ ਇੰਚ 5½" ਹੈ। ਇਸ ਗ੍ਰੰਥ ਦੇ 919 ਪੱਤਰੇ ਅਰਥਾਤ 1838 ਪੰਨੇ ਹਨ। ਹਰ ਇੱਕ ਪੰਨੇ ਉਤੇ ਲਗਪਗ 21 ਸਤਰਾਂ ਹਨ ਅਤੇ ਹਰ ਸਤਰ ਵਿੱਚ 11 ਸ਼ਬਦ ਹਨ। ਮੋਟੇ ਜਿਹੇ ਅਰਬੇ ਨਾਲ ਇਸ ਗ੍ਰੰਥ ਦੇ ਕੁੱਲ 4 ਲੱਖ 20 ਹਜ਼ਾਰ ਸ਼ਬਦ (Words) ਅੰਦਾਜ਼ਨ ਹਨ ਅਤੇ ਨੌਂ ਲੱਖ (9,00,000) ਤੋਂ ਵੱਧ ਅੱਖਰ ਹਨ। ਸਾਧਾਰਣ ਨਜ਼ਰ ਨਾਲ ਵੇਖਿਆ, ਇਸ ਦਾ ਆਕਾਰ ਆਦਿ ਗ੍ਰੰਥ ਜਿੰਨਾ ਹੈ

## 1. ਗ੍ਰੰਥ ਦਾ ਨਾਮ

ਇਸ ਗ੍ਰੰਥ ਦਾ ਨਾਮ, ਇਸ ਦੇ ਪਹਿਲੇ ਪੱਤਰੇ ਉੱਪਰ ਹੀ ਰਚਨਾ ਦੇ ਆਰੰਭ ਵਿੱਚ ਲਿਖੇ ਸ਼ਬਦ "ਹਰਿ ਜਸ" ਤੋਂ ਜਾਣ ਪੈਂਦਾ ਹੈ ਕਿ "ਹਰਿਜਸੁ" ਹੈ। ਹਰਿਜਸੁ ਤੋਂ ਭਾਵ ਹੈ "ਹਰੀ" ਦਾ "ਜਸ" ਅਰਥਾਤ ਉਹ ਗ੍ਰੰਥ ਜਿਸ ਵਿੱਚ ਹਰਿ ਦਾ ਜਸ ਗਾਇਆ ਗਿਆ ਹੈ। ਉਹ ਨਾਮ ਇਸ ਪ੍ਰਕਾਰ ਦਰਜ ਹੈ:

ੴ ਸ੍ਰੀ ਸਤਿਗੁਰੂ ਬਾਬਾ ਨਾਨਕੁ।। ਅਭੇ ਰਾਮ ਪਰਸਾਦਿ।।
ਹਰਿਜਸੁ।। ਆਦਿ ਪੁਰਖੁ ਅਲੇਖ ਮੂਰਤਿ ਅਲਖ ਨਾਮ ਅਦੇਸ।। (9.ੳ)

ਇਸ ਤੋਂ ਅੱਗੇ ਜਪੁ ਜੀ ਦੇ ਪੈਟਰਨ ਤੇ 38 ਪਉੜੀਆਂ ਦੀ ਰਚਨਾ ਚੱਲ ਪੈਂਦੀ ਹੈ। ਇਥੇ ਇਕੱਲੇ ਹਰਿਜਸ ਲਿਖਣ ਤੋਂ ਇਹ ਸਪਸ਼ਟ ਨਹੀਂ ਹੁੰਦਾ ਕਿ ਇਹ ਸਾਰੇ ਗ੍ਰੰਥ ਦਾ ਨਾਮ ਹੈ ਜਾਂ ਪਹਿਲੇ 6 ਪੱਤਰਿਆਂ ਉੱਪਰ ਜਪੁਜੀ ਵਾਂਗ ਲਿਖੀ ਰਚਨਾ ਦਾ ਨਾਮ ਹੈ। ਕਿਉਂ ਕਿ ਆਦਿ ਗ੍ਰੰਥ ਵਿੱਚ 'ਜਪੁ' ਸ਼ਬਦ ਜਪੁਜੀ ਸਾਹਿਬ ਲਈ ਵਰਤਿਆ ਹੈ ਜੋ ਕੇਵਲ 38 ਪਉੜੀਆਂ ਦੀ ਬਾਣੀ ਹੀ ਹੈ।

ਇਸ ਤਰ੍ਹਾਂ ਭੁਲੇਖਾ ਲੱਗ ਸਕਦਾ ਹੈ ਕਿ ਸ਼ਾਇਦ "ਹਰਿਜਸੁ" ਵੀ ਪਹਿਲੀਆਂ 38 ਪਉੜੀਆਂ ਵਾਲੀ ਰਚਨਾ (ਜੋ ਕਿ ਇਕ ਤਰ੍ਹਾਂ ਜਪੁਜੀ ਸਾਹਿਬ ਦਾ ਅਨੁਕਰਨ ਹੀ ਹੈ) ਦਾ ਨਾਮ ਹੀ ਹੋਵੇ ਪਰ ਇਹ ਸ਼ੰਕਾ ਤਤਕਰੇ ਉੱਪਰ ਲਿਖੇ ਨਾਮ ਤੋਂ ਖਤਮ ਹੋ ਜਾਂਦਾ ਹੈ। ਤਤਕਰੇ ਦਾ ਸਿਰਲੇਖ ਹੈ:

੧ਓ ।। ਸਤਿਗੁਰੂ ਬਾਬਾ ਨਾਨਕੁ ਅਤੇ ਰਾਮ ਪਰਸਾਦਿ।।

ਤਤਕਰਾ ਪੋਥੀ ਕਾ ਲਿਖਆ।। ਹਰਿਜਸੁ ਪੰਨੇ ਪਹਿਲੇ।।੧।।

ਇਸ ਸਿਰਲੇਖ ਨਾਲ ਦੋ ਗੱਲਾਂ ਨਿਖਰ ਕੇ ਸਪਸ਼ਟ ਰੂਪ ਵਿੱਚ ਸਾਹਮਣੇ ਆ ਗਈਆਂ। ਪਹਿਲੀ ਇਹ ਕਿ ਇਸ ਸਾਰੇ ਗ੍ਰੰਥ ਦਾ ਨਾਮ ਹੀ "ਹਰਿਜਸੁ" ਹੈ। ਇਸ ਲਈ "ਹਰਿ ਜਸੁ" ਜਪੁਜੀ ਵਾਂਗ ਰਚੀ ਇਕੱਲੀ ਰਚਨਾ ਲਈ ਨਹੀਂ ਹੈ। ਦੂਜਾ, ਇਹ ਭਾਈ ਦਰਬਾਰੀ ਦਾਸ ਨੇ, ਇਸ ਗ੍ਰੰਥ ਨੂੰ "ਗ੍ਰੰਥ" ਨਹੀਂ ਸਗੋਂ "ਪੋਥੀ" ਕਿਹਾ ਹੈ। ਇਸ ਲਈ ਇਸ ਗ੍ਰੰਥ ਦਾ ਨਾਮ "ਹਰਿਜਸੁ ਪੋਥੀ" ਜਾਂ "ਪੋਥੀ ਹਰਿਜਸੁ" ਹੀ ਠੀਕ ਸਿੱਧ ਹੁੰਦਾ ਹੈ।

## 2. ਆਰੰਭਿਕ ਪੱਤਰੇ:

ਇਸ ਗ੍ਰੰਥ ਵਿੱਚ ਪਹਿਲੇ ਛੇ ਪੱਤਰੇ ਬਿਲਕੁਲ ਸਾਫ਼ ਛੱਡੇ ਹੋਏ ਹਨ। ਇਹ ਬੜੀ ਸੂਝ ਦਾ ਕਾਰਜ ਹੈ, ਕਿਉਂਕਿ ਜਿਲਦ ਬੰਨਣ ਉਪਰੰਤ ਪਹਿਲੇ ਪੱਤਰਿਆਂ ਵਿੱਚ ਵੱਟ ਪੈ ਜਾਂਦੇ ਹਨ। ਜੇ ਖਾਲੀ ਪੱਤਰੇ ਛੱਡੇ ਹੋਣਗੇ ਤਾਂ ਲਿਖਤ ਦਾ ਨੁਕਸਾਨ ਨਹੀਂ ਹੁੰਦਾ। ਇਨ੍ਹਾਂ ਤੋਂ ਅਗਲੇ ਚਾਰ ਪੱਤਰਿਆਂ ਉੱਪਰ ਤਤਕਰਾ ਦਿੱਤਾ ਹੋਇਆ ਹੈ। ਤਤਕਰੇ ਤੋਂ ਅੱਗੇ ਫਿਰ 5 ਪੱਤਰੇ ਖਾਲੀ ਛੱਡੇ ਹੋਏ ਹਨ। ਇੰਜ ਗ੍ਰੰਥ ਆਰੰਭ ਹੋਣ ਤੋਂ ਪਹਿਲਾਂ 15 ਪੱਤਰੇ ਛੱਡੇ ਹੋਏ ਹਨ। ਧਿਆਨ ਰਹੇ ਕਿ ਗ੍ਰੰਥ ਕਰਤਾ ਨੇ ਪੱਤਰੇ ਨੂੰ ਵੀ ਪੰਨਾ ਹੀ ਕਿਹਾ ਹੈ।

### ਅ) ਅੰਦਰਲੀ ਦਿੱਖ

ਗ੍ਰੰਥ ਵਿੱਚ ਸੰਕਲਿਤ ਰਚਨਾ ਬੜੀ ਸੁਚੱਜੀ ਤਰਤੀਬ ਨਾਲ ਅੰਕਿਤ ਹੈ। ਇਕ ਪ੍ਰਕਾਰ ਦੀ ਰਚਨਾ ਇਕ ਥਾਂ ਇਕੱਤ੍ਰ ਕੀਤੀ ਗਈ ਹੈ। ਫਿਰ ਦੂਜੀ ਪ੍ਰਕਾਰ ਦੀ ਉਸ ਤੋਂ ਅੱਗੇ। ਇੰਜ ਇਸ ਗ੍ਰੰਥ ਦੀ ਪ੍ਰਕਾਰ ਵੰਡ ਕਰਨਾ ਬੜਾ ਸੁਖੈਨ ਹੋ ਗਿਆ ਹੈ। ਗ੍ਰੰਥ ਦੇ ਅਧਿਐਨ ਨੂੰ ਮੁੱਖ ਰੱਖਦੇ ਹੋਏ ਅਸੀਂ ਇਸ ਗ੍ਰੰਥ ਨੂੰ ਤਿੰਨ ਭਾਗਾਂ ਵਿੱਚ ਵੰਡ ਸਕਾਂਗੇ:

ੳ) ਰਾਗ ਰਚਨਾ

ਅ) ਪਰਚੀਆਂ ਭਗਤਾਂ ਕੀਆਂ

ੲ) ਛੰਦ ਕਾਵਿ

ਇਸ ਪੁਸਤਕ ਵਿੱਚ ਅਸੀਂ ਕੇਵਲ "ਰਾਗ ਰਚਨਾ" ਦਾ ਹੀ ਅਧਿਐਨ ਕੀਤਾ ਹੈ, ਜਦ ਕਿ ਪਰਚੀਆਂ ਭਗਤਾਂ ਕੀਆਂ ਅਤੇ ਛੰਦ ਕਾਵਿ ਦੀ ਕਾਵਿ ਪ੍ਰਤਿਭਾ ਇਸੇ ਪੁਸਤਕ ਦੇ ਦੂਜੇ ਭਾਗ ਵਿੱਚ ਕੀਤੀ ਹੈ।

# ਰਾਗ ਰਚਨਾ

## 1) ਰਾਗ ਰਚਨਾ ਦਾ ਵਿਸਥਾਰ:

ਭਾਈ ਦਰਬਾਰੀ ਦਾਸ ਦੀ ਰਾਗਾਂ ਵਿੱਚ ਗਾਈ ਰਚਨਾ, ਇਸ ਗ੍ਰੰਥ ਦਾ ਵੱਡਾ ਭਾਗ ਹੈ। ਇਸ ਗ੍ਰੰਥ ਦੇ 919 ਪੱਤਰਿਆਂ ਵਿੱਚੋਂ 530 ਪੱਤਰੇ ਰਾਗਾਂ ਵਿੱਚ ਰਚੇ ਕਾਵਿ ਦੇ ਹਨ, ਜੋ ਗ੍ਰੰਥ ਦੇ ਅੱਧ ਤੋਂ ਵੀ ਵੱਧ ਬਣਦਾ ਹੈ।

ਗ੍ਰੰਥ ਵਿੱਚ ਸੰਕਲਿਤ ਕਾਵਿ ਰਚਨਾ ਵਿੱਚ ਸਭ ਤੋਂ ਪਹਿਲਾਂ ਮੰਗਲਾਚਰਨ ਦਿੱਤਾ ਗਿਆ ਹੈ:

ੴ ਸਤਿਗੁਰੁ ਕੇ ਪ੍ਰਸਾਦਿ।।

ਸਲੋਕ।। ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ।। ਨਾਨਕ ਹੋਸੀ ਭੀ ਸਚੁ।। ਸਚਨਾਮੁ[1] ਕਰਤਾ ਪੁਰਖ।।

ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੰ ਭੌ[2] ਸਤਿਗੁਰੂ ਕੇ ਪ੍ਰਸਾਦਿ।।

ਇਸ ਤੋਂ ਅੱਗੇ ਮਿਹਰਵਾਨ ਦਾ ਸਲੋਕ ਹੈ, ਕਿਉਂ ਕਿ ਇਥੇ ਮਹਲਾ ੭ ਲਿਖਿਆ ਹੋਇਆ ਹੈ:

ਪਤਿਤ ਪਾਵਨੁ।। ਭਗਤ ਵਸਿਚਲੁ।। ਅਨਾਥਹੁ ਕੇ ਨਾਥ।। ਤ੍ਰਿਗੁਣ ਨਾਥ।।

ਸਬਲ ਦੇਵ।। ਮਨਸਾ ਪੂਰਨ।। ਮਨ ਕਾਮਨਾ ਸਿਧਿ।।

.........

ਸ੍ਰੀ ਗੋਵਿੰਦੁ ਸਹੀ ਰਾਮ ਸਤਿਗੁਰੂ ਸਤਿ।।

ਸ੍ਰੀ ਸਤਿਗੁਰ ਪ੍ਰਸਾਦਿ।।

ਇਸ ਤੋਂ ਉਪਰੰਤ ਭਾਈ ਦਰਬਾਰੀ ਦਾਸ ਨੇ ਆਪਣੀ ਸੰਪ੍ਰਦਾਇ ਦੇ ਗੱਦੀ ਦਾਰਾਂ ਨੂੰ ਸ਼ਰਧਾਂਜਲੀ ਅਰਪਿਤ ਕਰਦਿਆਂ ਇਕ ਸ਼ਬਦ ਰਚਿਆ ਹੈ:

ਸਲੋਕੁ।। ਵਾਹਗੁਰੂ ਪਾਰਬ੍ਰਹਮੁ ਪਰਮੇਸਰੋ ਜਿਸ ਬਿਸੁ ਗੋਇ ਉਠਾਇਆ।।

.......................

ਸਿਮਰਹੁ ਸ੍ਰੀ ਸਤਿਗੁਰੂ ਅਭੇ ਰਾਮ ਫਿਰਿ ਲਾਗੈ ਨਹੀਂ ਮਾਇਆ।। ਸਭਿ ਆਖਹੁ ਨਾਨਕੁ ਵਾਹੁ ਵਾਹੁ ਪੈਜ ਰਖਦਾ ਆਇਆ।।੧।।੨।।

ਇਸ ਤੋਂ ਉਪਰੰਤ

ੴ ਸਤਿਗੁਰੂ ਬਾਬਾ ਨਾਨਕੁ।। ਅਭੇ ਰਾਮ ਪ੍ਰਸਾਦਿ।।

ਲਿਖ ਕੇ ਪੋਥੀ ਦਾ ਨਾਮ "ਹਰਿਜਸ" ਲਿਖਿਆ ਹੈ।

ਉਸ ਤੋਂ ਅੱਗੇ ਜਪੁਜੀ ਸਾਹਿਬ ਦੇ ਪੈਟਰਨ ਤੇ 38 ਪਉੜੀਆਂ ਤੇ ਇਕ ਸਲੋਕ ਵਾਲੀ ਰਚਨਾ ਪੱਤਰਾ 6 ਤੱਕ ਜਾਂਦੀ ਹੈ। ਵਿਸ਼ਾ ਵਸਤੂ ਭੀ ਲਗਪਗ ਉਹੀ ਦਿਸ ਆਉਂਦਾ ਹੈ। ਪੜ੍ਹਣ ਤੋਂ ਪ੍ਰਭਾਵ ਗੁਰੂ ਨਾਨਕ ਸਾਹਿਬ ਰਚਿਤ ਜਪੁਜੀ ਦੇ "ਕਾਵਿ ਅਨੁਵਾਦ", ਦਾ, ਹੋਣ ਲਗਦਾ ਹੈ, ਕਿਉਂ ਕਿ ਇਸ ਦੇ ਵਿਚਾਰ, ਤੁੱਕਾਂ ਜਾਂ ਸਤਰਾਂ ਜਪੁਜੀ ਨਾਲ ਮੇਲ ਖਾਂਦੀਆਂ ਹਨ।

ਇਸ ਕਾਵਿ-ਅਨੁਵਾਦ ਤੋਂ ਅੱਗੇ ਪੱਤਰਾ 6 ਤੋਂ ਰਾਗਾਂ ਦੀ ਰਚਨਾ ਪ੍ਰਾਰੰਭ ਹੁੰਦੀ ਹੈ ਤੇ ਪਹਿਲਾ ਭੈਰਉ ਰਾਗ ਰਚਿਆ ਗਿਆ ਹੈ। ਸਾਰੇ ਗ੍ਰੰਥ ਵਿੱਚ ਪੱਤਰਾ 6 ਤੋਂ 530 ਪੱਤਰੇ ਤਕ, ਰਚਨਾ ਰਾਗਾਂ ਵਿੱਚ ਵੰਡੀ ਹੋਈ ਹੈ। ਬਾਕੀ ਦਾ ਸਾਰਾ ਕਾਵਿ ਛੰਦਾਂ ਵਿੱਚ ਨਿਰੂਪਿਤ ਹੋਇਆ ਹੈ। ਭਾਈ ਦਰਬਾਰੀ ਦਾਸ ਨੇ ਕੁੱਲ 35 ਰਾਗ ਵਰਤੇ ਹਨ, ਜਿਨ੍ਹਾਂ ਦੀ ਤਰਤੀਬ ਇਸ ਪ੍ਰਕਾਰ ਹੈ:

| | | | |
|---|---|---|---|
| 1. ਭੈਰਉ | 2. ਤਿਲੰਗ | 3. ਟੋਡੀ | 4. ਬੈਰਾੜੀ |
| 5. ਜੈਤਸਰੀ | 6. ਧਨਾਸਰੀ | 7. ਮਾਲਕੌਂਸ | 8. ਆਸਾ |
| 9. ਆਸਾਵਰੀ | 10. ਗੂਜਰੀ | 11. ਦੇਵਗੰਧਾਰੀ | 12. ਮਾਲਵਾ |
| 13. ਰਾਮ ਕਲੀ | 14. ਮਲਾਰ | 15. ਵਡਹੰਸ | 16.ਬਿਹਾਗੜਾ |
| 17. ਸੋਰਠਿ | 18. ਜੈਜਾਵੰਤੀ | 19. ਸਾਰੰਗ | 20. ਮਾਝ |
| 21. ਕਾਨੜਾ | 22. ਮਾਲੀ ਗਉੜਾ | 23. ਗਉੜੀ | 24. ਕਲਿਆਨ |
| 25. ਨਟ ਨਰਾਇਣ | 26. ਸਿਰੀ ਰਾਗ | 27. ਸੂਹੀ | 28. ਗੋਂਡ |

---

1. ਮਿਹਰਵਾਨ ਸੰਪ੍ਰਦਾਇ ਵਿੱਚ 'ਸਤਿਨਾਮੁ' ਦੀ ਥਾਂ 'ਸਚੁਨਾਮ' ਹੀ ਲਿਖਿਆ ਹੈ।
2. ਇਸ ਸੰਪ੍ਰਦਾਇ ਵਿੱਚ ਸੈ ਭੰ ਦੀ ਥਾਂ ਸੰ ਭੌ ਲਿਖਿਆ ਮਿਲਦਾ ਹੈ।

29. ਬਿਲਾਵਲ 30. ਬਸੰਤ 31. ਹਿੰਡੋਲ 32. ਪ੍ਰਭਾਤੀ
33. ਕੇਦਾਰਾ 34. ਮਾਰੂ 35. ਤੁਖਾਰੀ

ਉਪਰੋਕਤ ਸੂਚੀ ਤੋਂ ਜਾਣ ਪੈਂਦਾ ਹੈ ਕਿ ਭਾਈ ਦਰਬਾਰੀ ਦਾਸ ਨੇ ਰਾਗਾਂ ਦੀ ਤਰਤੀਬ ਇਸ ਤਰ੍ਹਾਂ ਦਿੱਤੀ ਹੈ ਕਿ ਪਹਿਲਾਂ ਮੁੱਖ ਰਾਗ ਰੱਖਿਆ ਹੈ ਅਤੇ ਉਸ ਤੋਂ ਪਿੱਛੋਂ ਉਸ ਰਾਗ ਦੀਆਂ ਰਾਗਣੀਆਂ ਦੀ ਥਾਂ ਨਿਸਚਿਤ ਕੀਤੀ ਹੈ। ਇਸ ਪ੍ਰਕਾਰ ਉਸਨੇ ਪਹਿਲਾਂ 6 ਰਾਗ ਲਏ ਹਨ, ਭੈਰਉ, ਮਾਲਕੌਂਸ, ਮਲਾਰ, ਦੀਪਕ, ਸਿਰੀਰਾਗ ਤੇ ਹਿੰਡੋਲ ਆਦਿ, ਭਾਵੇਂ ਉਸਨੇ ਦੀਪਕ ਰਾਗ ਵਿੱਚ ਰਚਨਾ ਨਹੀਂ ਕੀਤੀ।

ਇਨ੍ਹਾਂ ਰਾਗਾਂ ਵਿੱਚੋਂ 31 ਰਾਗ ਤਾਂ ਆਦਿ ਗ੍ਰੰਥ ਵਾਲੇ ਹੀ ਹਨ ਬਾਕੀ ਦੇ ਚਾਰ ਮਾਲਕੌਂਸ, ਆਸਾਵਰੀ, ਮਾਲਵਾ ਤੇ ਹਿੰਡੋਲ ਨਵੇ ਰਾਗ ਹਨ।

## 2) ਰਾਗ ਰਚਨਾ ਦੀ ਗਿਣਤੀ:

ਭਾਈ ਦਰਬਾਰੀ ਦਾਸ ਨੇ ਜਿੰਨੀ ਰਚਨਾ ਰਾਗਾਂ ਵਿੱਚ ਕੀਤੀ ਹੈ, ਉਸ ਵਿੱਚ ਸ਼ਬਦ, ਸਲੋਕ, ਛੰਤ, ਪਉੜੀਆਂ ਆਦਿ ਦੀ ਗਿਣਤੀ 3409 ਹੈ ਭਾਵ ਆਦਿ ਗ੍ਰੰਥ ਦੇ ਸ਼ਬਦਾਂ ਦੀ ਗਿਣਤੀ 5867 (ਮਹਾਨ ਕੋਸ਼ ਅਨੁਸਾਰ) ਤੋਂ ਅੱਧੀ ਹੈ। ਭਾਈ ਦਰਬਾਰੀ ਦਾਸ ਦੇ ਆਪਣੇ ਸਾਰੇ ਗ੍ਰੰਥ ਵਿੱਚ, ਸ਼ਬਦਾਂ, ਸਲੋਕਾਂ ਤੇ ਛੰਦਾਂ ਦੀ ਗਿਣਤੀ 8923 ਬਣਦੀ ਹੈ। ਇਸ ਪ੍ਰਕਾਰ ਰਾਗਾਂ ਵਿੱਚ ਆਈ ਰਚਨਾ ਸਾਰੇ ਗ੍ਰੰਥ ਦਾ ਤੀਜਾ ਹਿੱਸਾ ਬਣ ਜਾਂਦੀ ਹੈ। ਪਰੰਤੂ ਪੱਤ੍ਰਿਆਂ ਦੇ ਹਿਸਾਬ ਨਾਲ ਅੱਧੇ ਗ੍ਰੰਥ ਦੇ ਲਗਪਗ ਹੈ ਕਿਉਂਕਿ ਕੁੱਲ ਪੱਤਰੇ 918 ਹਨ ਅਤੇ ਰਾਗ ਰਚਨਾ 530 ਪੱਤ੍ਰਿਆਂ ਉਪਰ ਦਰਜ ਹੈ।

ਉਸਦੀ ਸੰਪੂਰਨ ਰਾਗ ਰਚਨਾ ਨੂੰ ਜਾਣਨ ਲਈ, ਇਕੱਲੇ ਇਕੱਲੇ ਰਾਗ ਦੇ ਸ਼ਬਦਾਂ, ਸਲੋਕਾਂ ਦੀ ਗਿਣਤੀ ਨੂੰ ਇਸ ਪ੍ਰਕਾਰ ਜਾਣਿਆ ਜਾ ਸਕਦਾ ਹੈ:

ਰਾਗਾਂ ਦੇ ਸਾਹਮਣੇ ਬ੍ਰੈਕਟਾਂ ਵਿੱਚ ਦਿੱਤੇ ਅੰਕ ਹਰਿਜਸ ਗ੍ਰੰਥ ਦੇ ਪੰਨੇ ਹਨ ਪਰੰਤੂ ਸ਼ਬਦਾਂ, ਅਸਟਪਦੀਆਂ ਜਾਂ ਹੋਰ ਕਾਵਿ ਰੂਪਾਂ ਦੇ ਸਾਹਮਣੇ ਬ੍ਰੈਕਟਾਂ ਵਿੱਚ ਦਿੱਤੇ ਅੰਕ, ਉਨ੍ਹਾਂ ਦੀ ਗਿਣਤੀ ਦੇ ਸੂਚਕ ਹਨ। ਅੰਤ ਵਿੱਚ ਸਾਰੇ ਸ਼ਬਦਾਂ ਦਾ ਕੁੱਲ ਜੋੜ ਹੈ।

1. **ਰਾਗੁ ਭੈਰਉ (ਪੰਨਾ 6 ਤੋਂ 35):** ਚਉਪਦੇ ਘਰੁ ਪਹਿਲਾ (45), ਘਰੁ ਦੂਜਾ (18), ਪੰਚਪਦੇ (6) ਦੁਪਦੇ (19) ਘਰੁ ਤੀਜਾ (1), ਅਸਟਪਦੀਆ ਘਰੁ ਪਹਿਲਾ (6), ਥਿਤੀ ਘਰੁ ਦੂਜਾ (1) ਪੱਟੀ , ਘਰੁ ਦੂਜਾ (35) ਵਾਰ, ਦਸਾਂ ਅਵਤਾਰਾਂ ਕੀ (55 ਸਲੋਕ 26 ਪਉੜੀਆਂ): ਕੁੱਲ ਜੋੜ : 212
2. **ਰਾਗੁ ਤਿਲੰਗ (35 ਤੋਂ 50):** ਚਉਪਦੇ ਘਰ ਪਹਿਲਾ (10), ਘਰੁ ਦੂਜਾ (3), ਘਰੁ ਦੂਜਾ ਦੁਤੁਕੇ (1) ਪੰਚਪਦਾ (1) ਸ਼ਬਦ (18), ਕਾਫੀਆ ਘਰੁ ਦੂਜਾ (7), ਘਰ ਤੀਜਾ (2), ਅਸਟਪਦੀਆ ਘਰੁ ਦੂਜਾ (2) ਵਾਰ ਤਿਲੰਗ ਕੀ, ਭਗਤਾਵਲੀ (42), ਕੁੱਲ ਜੋੜ : 86
3. **ਰਾਗੁ ਟੋਡੀ (50 ਤੋਂ 55):** ਚਉਪਦੇ ਘਰੁ ਪਹਿਲਾ (4), ਦੁਪਦੇ ਘਰ ਪਹਿਲਾ (8) ਚਉਪਦੇ ਘਰੁ ਦੂਜਾ (4), ਦੁਪਦੇ ਘਰੁ ਦੂਜਾ (12), ਘਰੁ ਤੀਜਾ (3), ਘਰੁ ਚੌਥਾ (3), ਘਰੁ ਪੰਜਵਾਂ (2), ਬਿਸ਼ਨਪਦੇ (2), ਕੁੱਲ ਜੋੜ : 38
4. **ਰਾਗੁ ਬੈਰਾੜੀ (55 ਤੋਂ 56)** : ਦੁਪਦੇ (10), ਕੁੱਲ ਜੋੜ : 10
5. **ਰਾਗੁ ਜੈਤਸਰੀ (56 ਤੋਂ 69):** ਚਉਪਦੇ ਘਰੁ ਪਹਿਲਾ (9), ਘਰੁ ਦੂਜਾ (1), ਘਰੁ ਤੀਜਾ (5), ਘਰੁ ਚੌਥਾ (6), ਬਿਸ਼ਨਪਦੇ ਘਰੁ ਤੀਜਾ (5), ਛੰਤ (2), ਵਾਰ ਜੈਤਸਰੀ ਕੀ (61), ਕੁੱਲ ਜੋੜ : 89
6. **ਰਾਗੁ ਧਨਾਸਰੀ (69 ਤੋਂ 80):** ਚਉਪਦੇ ਘਰੁ ਪਹਿਲਾ (11), ਆਰਤੀ (2), ਦੁਪਦੇ (22) ਘਰੁ ਦੂਜਾ (3), ਘਰੁ ਤੀਜਾ (3), ਘਰੁ ਚੌਥਾ (2), ਘਰੁ ਪੰਜਵਾਂ (3), ਘਰੁ ਛੇਵਾਂ (2), ਘਰੁ ਸਤਵਾਂ (4), ਘਰੁ ਅਠਵਾਂ (2), ਅਸਟਪਦੀਆਂ ਘਰ ਪਹਿਲਾ (1), ਘਰੁ ਦੂਜਾ (2), ਛੰਤ (3), ਕੁੱਲ ਜੋੜ : 60
7. **ਰਾਗੁ ਮਾਲਕੌਂਸ (80 ਤੋਂ 83):** ਚਉਪਦਾ (1), ਦੁਪਦੇ (6), ਵਾਰ ਮਾਲਕੌਂਸ ਕੀ (21), ਕੁੱਲ ਜੋੜ : 28
8. **ਰਾਗੁ ਆਸਾ (83 ਤੋਂ 105):** ਪੰਚਪਦਾ ਘਰੁ ਪਹਿਲਾ (1), ਘਰ ਦੂਜਾ (1), ਸਲੋਕ (1), ਚਉਪਦੇ ਘਰੁ ਪਹਿਲਾ (10) ਘਰੁ ਦੂਜਾ (15), ਘਰੁ ਤੀਜਾ (2), ਦੁਪਦੇ ਘਰੁ ਤੀਜਾ (2), ਘਰੁ ਚੌਥਾ (1), ਪੰਚਪਦਾ ਘਰੁ ਪੰਜਵਾਂ (1), ਚਉਪਦੇ (5), ਘਰੁ ਸਤਵਾਂ ਚਉਪਦੇ (3), ਦੁਪਦੇ (23), ਕਾਫੀਆਂ ਘਰੁ ਅਠਵਾਂ (13), ਘਰੁ ਨੌਵਾਂ (2),

ਘਰੁ ਦਸਵਾਂ ਚਉਪਦੇ (2), ਘਰੁ ਗਿਆਰਵਾਂ ਚਉਪਦੇ (4), ਘਰੁ ਬਾਰਵਾਂ ਚਉਪਦਾ (1) ਦੁਪਦਾ (1), ਘਰੁ ਤੇਰਵਾਂ ਚਉਪਦੇ (6) ਤਿਪਦਾ (1), ਘਰੁ ਚੌਧਵਾਂ ਦੁਪਦੇ (2), ਘਰੁ ਪੰਦਰਵਾਂ ਪੜਤਾਲ (2), ਬਿਸ਼ਨਪਦੇ (5), ਕਾਫੀ (1), ਅਸਟਦਪੀਆ ਘਰੁ ਦੂਜਾ (4), ਬਿਰਹੜੇ ਘਰੁ ਚੌਥਾ (3), ਪਟੀ (35), ਸੀਹਰਫ਼ੀ (30), ਛੰਤ (5), ਸ਼ਬਦ (1), ਕੁੱਲ ਜੋੜ : 174 (ਗ੍ਰੰਥ ਅਨੁਸਾਰ 110, ਪੱਟੀ ਤੇ ਸੀਹਰਫ਼ੀ ਨੂੰ ਇਕ, ਇਕ ਗਿਣਿਆ ਹੈ)

9. **ਰਾਗੁ ਆਸਾਵਰੀ (106 ਤੋਂ 106)** : ਬਿਸ਼ਨਪਦੇ (3), ਕਾਫੀ (2), ਕੁੱਲ ਜੋੜ : 5

10. **ਰਾਗੁ ਗੂਜਰੀ:(106 ਤੋਂ 121)**: ਚਉਪਦੇ ਘਰੁ ਪਹਿਲਾ(7), ਘਰੁ ਦੂਜਾ (2), ਦੁਪਦੇ ਘਰੁ ਦੂਜਾ (27), ਘਰੁ ਤੀਜਾ (2), ਘਰੁ ਚੌਥਾ (3), ਅਸਟਪਦੀਆਂ ਘਰੁ ਪਹਿਲਾ (6), ਗੂਜਰੀ ਕੀ ਵਾਰ (20 ਸਲੋਕ, 20 ਪਉੜੀਆਂ), ਘਰੁ ਚੌਥਾ ਚਉਪਦੇ (2), ਕੁੱਲ ਜੋੜ : 89

11. **ਰਾਗੁ ਦੇਵਗੰਧਾਰੀ (121 ਤੋਂ 128)**: ਚਉਪਦੇ ਘਰੁ ਪਹਿਲਾ (7), ਦੁਪਦੇ ਘਰੁ ਪਹਿਲਾ (1) ਚਉਪਦੇ ਘਰੁ ਦੂਜਾ (9), ਦੁਪਦੇ ਘਰੁ ਦੂਜਾ (20), ਘਰੁ ਤੀਜਾ (3), ਘਰੁ ਚੌਥਾ (1), ਘਰੁ ਪੰਜਵਾਂ (2), ਘਰੁ ਛੇਵਾਂ (3), ਘਰੁ ਸਤਵਾਂ (2), ਕੁੱਲ ਜੋੜ: 48

12. **ਰਾਗੁ ਮਾਲਵਾ (128 ਤੋਂ 128)** : ਚਉਪਦਾ (1), ਕਾਫੀਆਂ (3), ਕੁੱਲ ਜੋੜ: 4

13. **ਰਾਗੁ ਰਾਮਕਲੀ (129 ਤੋਂ 147)**: ਚਉਪਦੇ ਘਰੁ ਪਹਿਲਾ (10), ਦੁਪਦੇ (6, ਪੱਤਰਾ 131 ਉੱਪਰ ਕੁੱਲ ਗਿਣਤੀ 16 ਲਿਖਣ ਦੀ ਥਾਂ 26 ਲਿਖਿਆ ਹੈ) ਚਉਪਦੇ ਘਰੁ ਦੂਜਾ (14), ਦੁਪਦੇ ਘਰੁ ਪਹਿਲਾ (2) ਘਰੁ ਤੀਜਾ ਪੜਤਾਲ (1), ਅਸਟਪਦੀਆਂ (2) ਸੁਰਗਨ ਲੀਲਾ (58 ਪਉੜੀਆਂ), ਛੰਤ (1), (ਇਥੇ ਬੀੜ ਬੰਨ੍ਹਣ ਤੋਂ ਪਿੱਛੋਂ ਦੋ ਪੱਤਰੇ ਲੱਗੇ ਹੋਏ ਹਨ, ਜਿਨ੍ਹਾਂ ਉੱਪਰ 4 ਸ਼ਬਦ ਹਨ) ਵਾਰ (22 ਪਉੜੀਆਂ 22 ਸਲੋਕ), ਕੁੱਲ ਜੋੜ: 142

14. **ਰਾਗਾ ਮਲਾਇਰ (147 ਤੋਂ 154)** : ਚਉਪਦੇ ਘਰੁ ਪਹਿਲਾ (12), ਦੁਪਦੇ ਘਰੁ ਪਹਿਲਾ (9), ਅਸਟਪਦੀ (1), ਛੰਤ (1) ਮਲਾਇਰ ਕੀ ਵਾਰ (18 ਸਲੋਕ, 18 ਪਉੜੀਆਂ), ਕੁਲ ਜੋੜ: 59

15. **ਰਾਗ ਵਡਹੰਸ (154-55 ਦੇ ਵਿਚਕਾਰ ਲੱਗੀ ਪੱਤਰੇ ਤੋਂ 167 ਪੱਤਰੇ ਤੱਕ)**: ਚਉਪਦੇ ਘਰੁ ਪਹਿਲਾ (6, ਇਸ ਦੇ ਅੰਤ ਵਿੱਚ 'ਏਹ ਖਟਪਦੀ' ਲਿਖਿਆ ਹੋਇਆ ਹੈ) ਚਉਪਦੇ ਘਰੁ ਪਹਿਲਾ , ਇਕ ਤੁਕੇ (38), ਅਸਟਪਦੀਆਂ ਘਰੁ ਪਹਿਲਾ (2), ਛੰਤ (3, ਇਕ ਛੰਤ ਪੱਤਰਾ 159-60 ਦੇ ਵਿਚਕਾਰ ਲੱਗੇ ਕਾਗਜ਼ ਉਪਰ ਲਿਖਿਆ ਹੈ, ਉਸ ਸਮੇਤ ਤਿੰਨ ਹਨ), ਵਡਹੰਸ ਕੀ ਵਾਰ (21 ਪਉੜੀਆਂ 21 ਸਲੋਕ), ਕੁੱਲ ਜੋੜ: 91

16. **ਰਾਗੁ ਬਿਹਾਗੜਾ (167 ਤੋਂ 176)**: ਚਉਪਦੇ ਘਰੁ ਪਹਿਲਾ (8), ਬਿਸ਼ਨਪਦੇ (6), ਕਾਫ਼ੀਆਂ (2), ਛੰਤ (8), ਬਿਹਾਗੜੇ ਦੀ ਵਾਰ (16 ਪਉੜੀਆਂ, 16 ਸਲੋਕ), ਕੁੱਲ ਜੋੜ: 56

17. **ਰਾਗੁ ਸੋਰਠਿ (176 ਤੋਂ 195)**: ਚਉਪਦੇ ਘਰੁ ਪਹਿਲਾ (11), ਘਰੁ ਦੂਜਾ (15), ਘਰੁ ਤੀਜਾ (10) ਦੁਪਦਾ (1), ਦੁਪਦੇ ਘਰੁ ਤੀਜਾ (14), ਬਿਸ਼ਨਪਦੇ (6), ਵਾਰ ਤੋਂ ਪਿੱਛੋਂ ਬਿਸ਼ਨਪਦੇ (3), ਅਸਟਪਦੀਆਂ ਘਰੁ ਪਹਿਲਾ (7), ਸੋਰਠਿ ਕੀ ਵਾਰ (35 ਪਉੜੀਆਂ, 35 ਸਲੋਕ), ਕੁੱਲ ਜੋੜ: 137

18. **ਰਾਗੁ ਜੈਜਾਵੰਤੀ (195 ਤੋਂ 196)**: ਚਉਪਦੇ (7), ਕੁੱਲ ਜੋੜ: 7

19. **ਰਾਗੁ ਸਾਰੰਗ (196 ਤੋਂ 214)**: ਚਉਪਦੇ ਘਰੁ ਪਹਿਲਾ (47), ਦੁਪਦੇ (11), ਚਉਪਦੇ ਘਰੁ ਦੂਜਾ (2), ਦੁਪਦੇ ਘਰੁ ਦੂਜਾ (20), ਦੁਪਦੇ ਘਰੁ ਚੌਥਾ (14), ਪੜਤਾਲ ਘਰੁ ਪੰਜਵਾਂ (3), ਅਸਟਪਦੀਆਂ ਘਰੁ ਪਹਿਲਾ (4, ਗ੍ਰੰਥ ਵਿੱਚ ਕੁੱਲ ਜੋੜ 101 ਦੀ ਥਾਂ 100 ਲਿਖਿਆ ਹੈ) ਸਾਰੰਗ ਕੀ ਵਾਰ (26 ਪਉੜੀਆਂ ਸਲੋਕ ਕੋਈ ਨਹੀਂ), ਕੁੱਲ ਜੋੜ: 127

20. **ਰਾਗੁ ਮਾਝਿ (214 ਤੋਂ 235)**: ਚਉਪਦੇ ਘਰੁ ਪਹਿਲਾ (41), ਪੰਚਪਦਾ (1), ਅਸਟਪਦੀਆਂ (2), ਚਉਪਦੇ (4), ਅਸਟਪਦੀਆਂ ਘਰੁ ਪਹਿਲਾ (13), ਬਾਰਹਮਾਹ ਘਰੁ ਚੌਥਾ (13), ਮਾਝਿ ਕੀ ਵਾਰ (17 ਪਉੜੀਆਂ 17 ਸਲੋਕ), ਕੁੱਲ ਜੋੜ: 108

21. **ਰਾਗੁ ਕਾਨੜਾ (235 ਤੋਂ 241)**: ਚਉਪਦੇ ਘਰੁ ਪਹਿਲਾ (26, ਪਰ ਗ੍ਰੰਥ ਵਿੱਚ 7ਵਾਂ ਅੰਕ ਛੱਡਿਆ ਗਿਆ ਹੈ) ਦੁਪਦੇ ਘਰੁ ਪਹਿਲਾ (12+4, ਇਥੇ ਵੱਖਰੇ ਕਾਗਜ਼ ਤੇ 4 ਸ਼ਬਦ ਪੂਰੇ ਹਨ, ਪੰਜਵੇਂ ਸ਼ਬਦ ਦੀ ਕੇਵਲ ਇਕ ਤੁਕ ਹੈ, ਇਸ ਲਈ ਪੂਰੇ ਸ਼ਬਦ 4 ਹੀ ਗਿਣੇ ਹਨ) ਚਉਪਦੇ ਘਰੁ ਦੂਜਾ (16), ਘਰੁ ਤੀਜਾ ਇਕ ਤੁਕੇ (4), ਦੁਪਦੇ ਘਰੁ ਤੀਜਾ (7), ਦੁਪਦੇ ਘਰੁ ਚੌਥਾ

(13), ਪੜਤਾਲ ਘਰੁ ਪੰਜਵਾਂ (3), ਘਰੁ ਛੇਵਾਂ (3), ਘਰੁ ਸਤਵਾਂ (1), ਘਰੁ ਅਠਵਾਂ (2), ਘਰੁ ਨੌਵਾਂ (2), ਘਰੁ ਦਸਵਾਂ (2), ਅਸਟਪਦੀਆਂ (3), ਛੰਤ (4), ਕਾਨੜੇ ਦੀ ਵਾਰ (11 ਪਉੜੀਆਂ 22 ਸਲੋਕ), (ਗ੍ਰੰਥ ਵਿੱਚ ਜੁਮਲਾ 100 ਹੈ। ਵਾਰ ਨੂੰ ਇਕ ਹੀ ਗਿਣਿਆ ਹੈ, ਇਕ ਵੱਧ ਗਿਣਿਆ ਅੰਕ ਅਤੇ 4 ਸ਼ਬਦ ਵੱਖਰੇ ਪੱਤਰੇ ਵਾਲੇ, ਗ੍ਰੰਥ ਦੀ ਗਿਣਤੀ ਵਿੱਚ ਨਹੀਂ ਆਏ) ਕੁੱਲ ਜੋੜ : 135,

22. **ਰਾਗੁ ਮਾਲੀ ਗਉੜਾ (251 ਤੋਂ 253)** : ਚਉਪਦੇ ਘਰੁ ਪਹਿਲਾ (8), ਤਿਪਦਾ (1), ਦੁਪਦੇ (3), ਚਉਪਦੇ ਘਰੁ ਦੂਜਾ (2) ਅਸਟਪਦੀ (1), ਕੁੱਲ ਜੋੜ: 15
23. **ਰਾਗੁ ਗਉੜੀ (253 ਤੋਂ 340)** : ਗੁਆਰੇਰੀ ਚਉਪਦੇ (15), ਦੁਪਦੇ (12), ਗਉੜੀ ਚੇਤੀ (1), ਗਉੜੀ ਬੈਰਾਗਣਿ (1), ਗਉੜੀ ਦੀਪਕੀ (3), ਗਉੜੀ ਪੂਰਬੀ (4), ਗਉੜੀ ਮਾਲਵਾ (2), ਗਉੜੀ ਮਾਝ ਪੰਚਪਦਾ (1), ਗਉੜੀ ਉਮਾਹਾ (42), ਗਉੜੀ ਪੂਰਬੀ (ਇਕ ਸਲੋਕ 2 ਛੰਤ) ਛਤੀਹ ਅਖਰੀ ਪਹਿਲੀ (36 ਪਉੜੀਆਂ 38 ਸਲੋਕ) ਛਤੀਹ ਅਖਰੀ ਦੂਜੀ (36 ਪਉੜੀਆਂ 38 ਸਲੋਕ), ਤੀਹਰਫੀ (30 ਅਖਰੀ ਤੇ 30 ਸਲੋਕ), ਬਾਵਨ ਅਖਰੀ, ਸੁਰਗਨ ਲੀਲਾ (55 ਪਉੜੀਆਂ 55 ਸਲੋਕ), ਬਾਵਨ ਅਖਰੀ, ਭਗਤ ਲੀਲਾ (56 ਪਉੜੀਆਂ 57 ਸਲੋਕ), ਅਸਟਪਦੀਆਂ ਗਉੜੀ ਗੁਆਰੇਰੀ (2), ਅਸਟਪਦੀਆਂ ਗਉੜੀ ਪੂਰਬੀ (3), ਅਸਟਪਦੀਆਂ ਗਉੜੀ ਮਾਝ (1), ਸੁਖਮਨੀ ਅਸਟਪਦੀਆਂ (28, ਸਲੋਕ 28), ਥਿਤੀ (16 ਪਉੜੀਆਂ 16 ਸਲੋਕ), ਵਾਰ ਸਤਿ ਲਿਖੇ (7 ਪਉੜੀਆਂ 14 ਸਲੋਕ), ਦਸਾਂ ਅਵਤਾਰਾਂ ਦੀ ਵਾਰ (46 ਪਉੜੀਆਂ, ਸਲੋਕ ਕੋਈ ਨਹੀਂ), ਗਉੜੀ ਕੀ ਵਾਰ (22 ਪਉੜੀਆਂ 44 ਸਲੋਕ) ਕੁੱਲ ਜੋੜ: 743
24. **ਰਾਗੁ ਕਲਿਆਣ (340 ਤੋਂ 357)**: ਚਉਪਦੇ ਘਰੁ ਪਹਿਲਾ (24), ਚਉਪਦੇ ਇਕ ਤੁਕੇ (7), ਤਿਪਦੇ (6), ਦੁਪਦੇ (15), ਬਿਸ਼ਨ ਪਦੇ (7), ਕਾਫ਼ੀ (3) ਅਸਟਪਦੀਆਂ ਘਰੁ ਪਹਿਲਾ (7), ਕਲਿਆਣ ਕੀ ਵਾਰ (21 ਪਉੜੀਆਂ 42 ਸਲੋਕ), ਕੁੱਲ ਜੋੜ: 132
25. **ਰਾਗੁ ਨਟ ਨਰਾਇਣ (357 ਤੋਂ 363)** : ਚਉਪਦੇ ਘਰੁ ਪਹਿਲਾ (16), ਦੁਪਦੇ (12), ਅਸਟਪਦੀਆਂ ਘਰੁ ਪਹਿਲਾ (3), ਕੁੱਲ ਜੋੜ: 31
26. **ਰਾਗੁ ਸਿਰੀ ਰਾਗੁ (363 ਤੋਂ 389)** : ਚਉਪਦੇ ਘਰੁ ਪਹਿਲਾ (36), ਘਰੁ ਦੂਜਾ (22) ਘਰੁ ਚੌਥਾ (2), ਇਹ ਦੋ ਚਉਪਦੇ ਜਿਲਦ ਬੰਨਣ ਪਿੱਛੋਂ 378 ਪੱਤਰੇ ਵਿਚਕਾਰ ਲੱਗੇ ਕਾਗਜ਼ ਤੇ ਲਿਖੇ ਹਨ) ਘਰੁ ਤੀਜਾ (2), ਘਰੁ ਚੌਥਾ (1), ਘਰੁ ਪੰਜਵਾਂ (1), ਘਰੁ ਛੇਵਾਂ (1), ਘਰੁ ਸੱਤਵਾਂ (1), ਅਸਟਪਦੀਆਂ ਘਰੁ ਪਹਿਲਾ (3), ਘਰੁ ਤੀਜਾ (5, ਇਹ 25 ਪਦਿਆਂ ਦੇ 5 ਪੰਚਪਦੇ ਹਨ), ਘਰੁ ਪੰਜਵਾਂ (4, ਇਹ ਤਿੰਨ ਪੰਜ, ਪੰਜ ਪਦਿਆਂ ਦੇ ਅਤੇ ਚੌਥਾ 7 ਪਦਿਆਂ ਦੇ ਸ਼ਬਦ ਹਨ, ਜਿਨ੍ਹਾਂ ਨੂੰ ਰਲਾ ਕੇ 22 ਪਦਿਆਂ ਦੀ ਅਸਟਪਦੀ ਕਿਹਾ ਹੈ), ਘਰੁ ਤੀਜਾ (1), ਘਰੁ ਚੌਥਾ (2), ਛੰਤ (3), ਸਿਰੀ ਰਾਗ ਕੀ ਵਾਰ (22 ਪਉੜੀਆਂ, ਸਲੋਕ ਕੋਈ ਨਹੀਂ), ਕੁੱਲ ਜੋੜ: 106
27. **ਰਾਗੁ ਸੂਹੀ (389 ਤੋਂ 421)** : ਚਉਪਦੇ ਘਰੁ ਪਹਿਲਾ (14), ਘਰੁ ਦੂਜਾ (43), ਦੁਪਦੇ (11) ਘਰ ਤੀਜਾ (2), ਘਰੁ ਚੌਥਾ (13), ਘਰੁ ਪੰਜਵਾਂ ਪੜਤਾਲ (4, ਇਥੇ ਵਾਧੂ ਪੱਤਰਾ ਲਾਇਆ ਹੈ), ਘਰੁ ਛੇਵਾਂ (2), ਘਰੁ ਸੱਤਵਾਂ (9), ਘਰੁ ਨੌਵਾਂ (3), ਘਰ ਦਸਵਾਂ ਕਾਫ਼ੀਆਂ (5), ਅਸਟਪਦੀਆਂ ਘਰੁ ਪਹਿਲਾ (1), ਘਰੁ ਦੂਜਾ (6), ਛੰਤ (1), ਘਰੁ ਤੀਜਾ (1), ਘਰੁ ਚੌਥਾ (2), ਸੂਹੀ ਕੀ ਵਾਰ (34 ਪਉੜੀਆਂ, 34 ਸਲੋਕ), ਕੁੱਲ ਜੋੜ: 189
28. **ਰਾਗੁ ਗੋਂਡ (421 ਤੋਂ 427)** : ਚਉਪਦੇ (23), ਦੁਪਦੇ (5), ਅਸਟਪਦੀਆਂ ਘਰ ਦੂਜਾ (3), ਕੁੱਲ ਜੋੜ: 31
29. **ਰਾਗੁ ਬਿਲਾਵਲ (427 ਤੋਂ 466)**: ਚਉਪਦੇ ਘਰੁ ਪਹਿਲਾ (22), ਘਰੁ ਤੀਜਾ (4), ਘਰੁ ਚੌਥਾ (9), ਦੁਪਦੇ ਘਰੁ ਚੌਥਾ (11), ਚਉਪਦੇ ਘਰੁ ਪੰਜਵਾਂ (13), ਦੁਪਦੇ ਘਰੁ ਪੰਜਵਾਂ (4, ਗ੍ਰੰਥ ਵਿੱਚ ਗਿਣਤੀ ਤਿੰਨ ਹੈ), ਚਉਪਦੇ ਘਰੁ ਛੇਵਾਂ (4), ਦੁਪਦੇ ਘਰੁ ਛੇਵਾਂ (6), ਚਉਪਦੇ ਘਰੁ ਸੱਤਵਾਂ (6), ਦੁਪਦੇ ਘਰੁ ਸੱਤਵਾਂ (13), ਚਉਪਦੇ ਘਰੁ ਅਠਵਾਂ (4), ਚਉਪਦੇ ਘਰੁ ਨੌਵਾਂ (3), ਦੁਪਦੇ ਘਰੁ ਨੌਵਾਂ (10), ਘਰੁ ਦਸਵਾਂ (2), ਚਉਪਦਾ ਘਰ ਗਿਆਰਵਾਂ (1), ਚਉਪਦਾ ਘਰੁ ਬਾਰਵਾਂ (1), ਪੜਤਾਲ ਘਰੁ ਤੇਰਵਾਂ (1), ਬਿਸ਼ਨਪਦੇ (10), ਅਸਟਪਦੀਆਂ ਘਰੁ ਪਹਿਲਾ (3), ਘਰੁ ਪੰਜਵਾਂ (4), ਘਰੁ ਦਸਵਾਂ (1), ਘਰੁ ਗਿਆਰਵਾਂ (1), ਘਰੁ ਬਾਰਵਾਂ (1), ਛੰਤ (5), ਵਾਰ ਭਗਤਾਂ ਕੀ (19 ਪਉੜੀਆਂ, 19 ਸਲੋਕ), ਕੁੱਲ ਜੋੜ: 180

30. **ਰਾਗੁ ਬਸੰਤ (467 ਤੋਂ 473)** ਚਉਪਦੇ ਘਰੁ ਪਹਿਲਾ (13), ਤਿਪਦੇ- ਦੁਪਦੇ (4), ਚਉਪਦੇ-ਦੁਤੁਕੇ ਘਰੁ ਪਹਿਲਾ (10), ਆਰਤੀ (1), ਬਿਸ਼ਨਪਦਾ (1), ਕਾਫੀਆਂ (3), ਅਸਟਪਦੀ (1), ਕੁੱਲ ਜੋੜ: 33
31. **ਰਾਗੁ ਹਿੰਡੋਲ (473 ਤੋਂ 475)** : ਚਉਪਦੇ ਘਰੁ ਦੂਜਾ (6), ਕੁੱਲ ਜੋੜ: 6
32. **ਰਾਗੁ ਪ੍ਰਭਾਤੀ (475 ਤੋਂ 481)** : ਚਉਪਦੇ ਘਰੁ ਪਹਿਲਾ (17), ਦੁਪਦੇ ਘਰੁ ਪਹਿਲਾ (2), ਘਰੁ ਦੂਜਾ (1), ਘਰ ਤੀਜਾ ਪੜਤਾਲਾਂ (3), ਅਸਟਪਦੀ ਘਰੁ ਪਹਿਲਾ (1), ਕੁੱਲ ਜੋੜ: 24
33. **ਰਾਗੁ ਕੇਦਾਰਾ (481 ਤੋਂ 484)** : ਚਉਪਦੇ ਘਰੁ ਪਹਿਲਾ; (3), ਘਰੁ ਦੂਜਾ (1), ਘਰੁ ਤੀਜਾ (2), ਚਉਪਦੇ ਘਰੁ ਪੰਜਵਾਂ (7), ਅਸਟਪਦੀ ਘਰੁ ਪਹਿਲਾ (1), ਕੁੱਲ ਜੋੜ: 14
34. **ਰਾਗੁ ਮਾਰੂ (484 ਤੋਂ 526)** : ਚਉਪਦੇ ਘਰੁ ਪਹਿਲਾ (18+2, ਪੱਤਰਾ 488 ਤੇ ਇਕ ਪਰਚੀ ਉੱਤੇ 2, ਚਉਪਦੇ ਲਿਖੇ ਹਨ) ਘਰੁ ਦੂਜਾ (3), ਘਰੁ ਤੀਜਾ (1), ਘਰੁ ਚੌਥਾ (1), ਘਰੁ ਪੰਜਵਾਂ (2), ਘਰੁ ਛੇਵਾਂ (6), ਘਰੁ ਸਤਵਾਂ (2), ਕਾਫ਼ੀ (1), ਅਸਟਪਦੀਆਂ ਘਰੁ ਪਹਿਲਾ (4), ਸੋਲਹੇ (20), ਵਾਰ ਅਠਾਈਆਂ ਅਵਤਾਰਾਂ ਕੀ (34 ਪਉੜੀਆਂ 70 ਸਲੋਕ), ਕੁੱਲ ਜੋੜ: 164
35. **ਰਾਗੁ ਤੁਖਾਰੀ (526 ਤੋਂ 530)** : ਚਉਪਦਾ (1), ਛੰਤ (7), ਕੁੱਲ ਜੋੜ: 8

**ਰਾਗਾਂ ਤੋਂ ਵਧੀਕ (530 ਤੋਂ 531)** : ਪ੍ਰਜ ਕਾਫ਼ੀ (1), ਪੜਤਾਲ (2), ਅਵਤਾਰ ਲੀਲਾ (15 ਪਉੜੀਆਂ) ਅਸਤੋਤ੍ਰ (11, ਇਹ ਅਸਤੋਤ੍ਰ 530 ਅਤੇ 531 ਪੱਤਰੇ ਵਿਚਕਾਰ ਲੱਗੇ ਕਾਗਜ਼ ਉਪਰ ਹੈ), ਕੁੱਲ ਜੋੜ: 28

ਰਾਗ ਰਚਨਾ ਦੇ ਸ਼ਬਦਾਂ ਦਾ ਕੁੱਲ ਜੋੜ = 3409

### 3) ਰਾਗਾਂ ਅੰਦਰਲਾ ਪੈਟਰਨ:

ਭਾਈ ਦਰਬਾਰੀ ਦਾਸ ਦੇ ਗ੍ਰੰਥ ਵਿੱਚ ਰਾਗਾਂ ਦੀ ਤਰਤੀਬ ਆਦਿ ਗ੍ਰੰਥ ਵਾਲੀ ਨਹੀਂ ਹੈ ਕਿਉਂਕਿ ਆਦਿ ਗ੍ਰੰਥ ਦੇ ਰਾਗਾਂ ਦੀ ਤਰਤੀਬ 'ਆਦਿ ਮਤ' ਵਾਲੀ ਹੈ ਜੋ ਸ੍ਰੀ ਰਾਗ ਤੋਂ ਆਰੰਭ ਹੁੰਦੀ ਹੈ। ਇਸ ਦੇ ਉਲਟ ਇਹ ਰਾਗ ਰਚਨਾ 'ਭੈਰਉ ਮਤ' ਵਾਲੀ ਹੈ, ਜੋ ਭੈਰਉ ਰਾਗ ਤੋਂ ਆਰੰਭ ਹੁੰਦੀ ਹੈ ਤਾਂ ਵੀ ਰਾਗਾਂ ਦੇ ਅੰਤਰਗਤ ਰਚਨਾ ਦੀ ਤਰਤੀਬ ਦਾ ਪੈਟਰਨ ਆਦਿ ਗ੍ਰੰਥ ਵਾਲਾ ਹੀ ਹੈ।

ਸੰਕਲਨ ਕ੍ਰਮ ਪਹਿਲਾਂ ਇਕ ਘਰ ਦੇ, ਚਉਪਦੇ ਹਨ, ਫਿਰ ਦੁਪਦੇ, ਤਿਪਦੇ, ਪੰਚਪਦੇ ਫਿਰ ਦੂਜੇ ਘਰ ਦੇ, ਫਿਰ ਤੀਜੇ ਘਰ ਦੇ, ਇੰਜ ਹੀ ਚੌਥੇ, ਪੰਜਵੇਂ, ਛੇਵੇਂ ਘਰ ਦੇ ਚਉਪਦੇ, ਦੁਪਦੇ, ਤਿਪਦੇ, ਪੰਚਪਦੇ ਅਤੇ ਬਿਸ਼ਨਪਦੇ ਉਪਰੰਤ ਕਾਫ਼ੀਆਂ ਹਨ। ਇਸ ਰਚਨਾ ਤੋਂ ਬਾਦ ਅਸਟਪਦੀਆਂ ਹਨ, ਫਿਰ ਛੰਤ ਹਨ ਅਤੇ ਅਖੀਰ ਵਿੱਚ ਵਾਰਾਂ ਹਨ। ਆਦਿ ਗ੍ਰੰਥ ਵਾਂਗ ਵਾਰਾਂ ਹਰੇਕ ਰਾਗ ਦੀਆਂ ਅਸਟਪਦੀਆਂ ਤੋਂ ਪਿੱਛੋਂ ਦਿੱਤੀਆਂ ਹੋਈਆਂ ਹਨ। ਘਰਾਂ ਦੀ ਵਰਤੋਂ ਕਰਦਿਆਂ ਰਾਗ ਆਸਾ ਵਿੱਚ, ਘਰ 15 ਤੱਕ ਜਾਂਦੇ ਹਨ, ਰਾਗ ਕਾਨੜਾ ਵਿੱਚ 10ਵੇਂ ਤੱਕ, ਧਨਾਸਰੀ ਵਿੱਚ 8ਵੇਂ ਤੱਕ ਅਤੇ ਦੇਵ ਗੰਧਾਰੀ ਵਿੱਚ 7ਵੇਂ ਤੱਕ। ਇਹ ਚੀਜ਼ ਭਾਈ ਦਰਬਾਰੀ ਦਾਸ ਦੇ ਰਾਗ ਵਿੱਦਿਆ ਉਪਰ ਵਸੀਕਾਰ ਨੂੰ ਸਿੱਧ ਕਰਦੀ ਹੈ।

ਛੰਤਾਂ ਦੀ ਬਣਤਰ ਵੀ ਆਦਿ ਗ੍ਰੰਥ ਤੋਂ ਗ੍ਰਹਿਣ ਕੀਤੀ ਗਈ ਹੈ। ਜਿਵੇਂ ਆਦਿ ਗ੍ਰੰਥ ਵਿੱਚ ਛੰਤਾਂ ਵਿੱਚ ਰਹਾਉ ਨਹੀਂ ਆਉਂਦਾ। ਉਸੇ ਤਰ੍ਹਾਂ ਭਾਈ ਦਰਬਾਰੀ ਦਾਸ ਨੇ ਵੀ ਛੰਤਾਂ ਵਿੱਚ ਰਹਾਉ ਦੀ ਵਰਤੋਂ ਨਹੀਂ ਕੀਤੀ। ਆਦਿ ਗ੍ਰੰਥ ਵਿੱਚ ਛੰਤ ਦੇ 6-6 ਤੁਕਾਂ ਦੇ 4 ਪਦੇ ਹੁੰਦੇ ਹਨ। ਇੰਜ ਹੀ ਭਾਈ ਦਰਬਾਰੀ ਦਾਸ ਨੇ ਛੰਤ ਰਚੇ ਹਨ। ਛੰਤਾਂ ਵਿੱਚ ਆਮ ਤੌਰ ਤੇ ਚੌਹਾਂ ਪਦਿਆਂ ਵਿੱਚ ਜਿਵੇਂ ਆਦਿ ਗ੍ਰੰਥ ਵਿੱਚ 'ਨਾਨਕ' ਪਦ ਦੀ ਵਰਤੋਂ ਹੋਈ ਹੈ, ਉਸੇ ਤਰ੍ਹਾਂ ਭਾਈ ਦਰਬਾਰੀ ਦਾਸ ਨੇ ਵੀ ਚੌਹਾਂ ਪਦਿਆਂ ਵਿੱਚ ਆਪਣਾ ਨਾਮ ਦਿੱਤਾ ਹੈ।

### ੳ) ਰਾਗ ਦਾ ਆਰੰਭ:

ਭਾਈ ਦਰਬਾਰੀ ਦਾਸ ਨੇ ਹਰੇਕ ਰਾਗ ਦਾ ਆਰੰਭ ਕਰਨ ਤੋਂ ਪਹਿਲਾਂ ੴ ਲਿਖ ਕੇ ਫਿਰ ਸਤਿਗੁਰੂ ਨਾਨਕ ਦੇਵ ਜੀ ਦਾ ਨਾਮ ਅਤੇ ਮਗਰੋਂ ਆਪਣੇ ਗੁਰੂ ਦਾ ਨਾਮ ਦਿੱਤਾ ਹੈ। ਇਸ ਗੱਲ ਵਿੱਚ ਉਸਨੇ ਕਿਤੇ ਵੀ ਉਕਾਈ ਨਹੀਂ ਖਾਧੀ ਅਤੇ ਇਹ ਪੈਟਰਨ ਉਸ ਨੇ ਆਪਣੇ ਗ੍ਰੰਥ ਵਿੱਚ ਆਰੰਭ ਤੋਂ ਲੈ ਕੇ ਅੰਤ ਤੱਕ ਨਿਭਾਇਆ ਹੈ। ਇਉਂ ਉਸਦੇ ਹਰ ਰਾਗ ਦੇ ਆਰੰਭ ਤੇ ਗੁਰੂ ਨਾਨਕ ਦੇਵ ਜੀ ਅਤੇ ਅਭੇ ਰਾਮ ਦਾ ਨਾਮ ਅਵਸ਼ ਮਿਲੇਗਾ। ਇਹ ਉਸਦੇ ਨਾਨਕ-ਭਗਤ ਹੋਣ ਦੀ ਪੱਕੀ ਨਿਸ਼ਾਨੀ ਹੈ:

ੴ ਸ੍ਰੀ ਸਤਿਗੁਰੂ ਬਾਬਾ ਨਾਨਕ।। ਅਭੇ ਰਾਮ ਪ੍ਰਸਾਦਿ।। ਰਾਗ ਭੈਰਉ।।... (6.ੳ)

ੴ ਸਤਿਗੁਰੂ ਬਾਬਾ ਨਾਨਕ ਅਭੇ ਰਾਮ ਪ੍ਰਸਾਦਿ।। ਰਾਗ ਧਨਾਸਰੀ।। (69.ੳ)

ਇਹ ਵਿਧੀ ਸਮੁੱਚੇ ਗ੍ਰੰਥ ਵਿੱਚ ਇੰਜ ਹੀ ਚਲਦੀ ਹੈ। ਇਸ ਤੋਂ ਜਿੱਥੇ ਉਸਦੀ ਅਭੇ ਰਾਮ ਪ੍ਰਤੀ ਗੁਰੂ ਭਗਤੀ ਉੱਭਰ ਕੇ ਸਾਹਮਣੇ ਆਉਂਦੀ ਹੈ, ਓਥੇ ਗੁਰੂ ਨਾਨਕ ਦੇਵ ਜੀ ਪ੍ਰਤੀ ਸ਼ਰਧਾ ਤੇ ਪਿਆਰ-ਭਾਵਨਾ ਵੀ ਪ੍ਰਗਟ ਹੁੰਦੀ ਹੈ।

## ਅ) ਗੁਰੂ ਨਾਨਕ ਦੇਵ ਜੀ ਪ੍ਰਤੀ ਨਿਸ਼ਠਾ:

ਜੇ ਆਰੰਭ ਵਿੱਚ ਉਹ ਗੁਰੂ ਨਾਨਕ ਦੇਵ ਜੀ ਦਾ ਨਾਮ ਲਿਖਣਾ ਵੀ ਨਹੀਂ ਭੁਲਦਾ ਤਾਂ ਸ਼ਬਦ ਦੇ ਅੰਤ ਵਿੱਚ, ਆਪਣੇ ਨਾਮ ਤੋਂ ਪਹਿਲਾਂ ਉਹ ਨਾਨਕ ਪੰਥੀ ਲਿਖਣੋਂ ਵੀ ਨਹੀਂ ਉੱਕਦਾ:

ਨਾਨਕ ਪੰਥੀ ਜਨ ਦਰਬਾਰੀ।। ਆਠ ਪਹਰ ਸਿਮਰਹੁ ਬਨਿਵਾਰੀ।। (13.ੳ)

ਨਾਨਕ ਪੰਥੀ ਭਣੇ ਦਰਬਾਰੀ ਰਾਮ ਬਣਾਈ ਬਾਜੀ।। (386.ਅ)

ਨਾਨਕ ਪੰਥੀ ਜਨ ਦਰਬਾਰੀ।। ਸੰਤਨ ਕੈ ਸਦ ਕੈ ਬਲਿਹਾਰੀ।।35।। (624.ੳ)

ਕਈ ਥਾਵਾਂ ਤੇ ਉਹ ਆਪਣਾ ਨਾਮ ਨਹੀਂ ਸਗੋਂ ਨਾਨਕ ਪੰਥੀ ਹੀ ਲਿਖਦਾ ਹੈ:

ਕਰਿ ਕਿਰਪਾ ਰਖਿ ਲੇਹੁ ਫੇਰਿ ਪ੍ਰਭ ਜੂਨਨ ਬਾਹੀ।। ਨਾਨਕ ਪੰਥੀ ਗਾਂਵਦਾ ਸੁਣ ਬੇਦ ਉਗਾਹੀ।।10।। (212.ੳ)

ਇਕੋ ਰਾਮੁ ਰਹੀਮੁ ਹਰਿ ਗੋਬਿੰਦੁ ਖੁਦਾਈ।। ਨਾਨਕ ਪੰਥੀ ਗਾਂਵਦਾ ਵਾਹੀ ਹਰਿ ਰਾਈ।। (213.ਅ)

ਰਾਗ ਤਿਲੰਗ ਵਿੱਚ ਉਹ ਗੁਰੂ ਨਾਨਕ ਦੇਵ ਜੀ ਦੇ ਨਾਮ ਨੂੰ ਆਪਣੇ ਗੁਰੂ ਅਭੇ ਰਾਮ ਦੇ ਨਾਲ ਜੋੜ ਕੇ ਮੰਤ੍ਰ ਉਚਾਰਦਾ ਹੈ। ਇਸ ਤੋਂ ਉਸਦੀ ਸ੍ਰੀ ਗੁਰੂ ਨਾਨਕ ਦੇਵ ਉੱਪਰ ਨਿਸ਼ਠਾ ਅਤੇ ਨਾਨਕ ਪੰਥੀ ਹੋਣ ਦਾ ਗੌਰਵ ਆਪ ਮੁਹਾਰੇ ਪ੍ਰਗਟ ਹੁੰਦਾ ਹੈ:

ਹਰੇ ਨਾਨਕੁ ਹਰੇ ਨਾਨਕੁ ਅਭੇ ਰਾਮ ਬਖਾਨ।। ਓਟ ਗੁਰ ਕਰਤਾਰ ਕੇਰੀ, ਲਗੇ ਨ ਜਮ ਕਾ ਬਾਨ।। (41.ੳ)

ਅਤੇ

ਹਰੇ ਨਾਨਕੁ ਹਰੇ ਨਾਨਕੁ ਸਦਾ ਮੁਖ ਤੇ ਆਖ।। ਸਿਮਰੁ ਮਨ ਮਹਿ ਹਰੇ ਨਾਨਕ ਚਰਨ ਹਿਰਦੇ ਰਾਖ।। (40.2)

ਭਾਈ ਦਰਬਾਰੀ ਦਾਸ ਨੇ ਅੰਗਾਂ ਵਿੱਚ ਜੋ ਰਚਨਾ ਕੀਤੀ ਹੈ ਉਸ ਵਿੱਚ ਗੁਰਦੇਵ ਕੋ ਅੰਗ, ਸਭ ਤੋਂ ਪਹਿਲਾਂ ਵਰਨਣ ਕੀਤਾ ਹੈ ਤੇ ਪਹਿਲੇ ਛੇ ਬੰਦਾਂ ਵਿੱਚ ਉਸ ਨੇ ਗੁਰੂ ਨਾਨਕ ਸਾਹਿਬ ਨੂੰ ਵਾਹਿਗੁਰੂ ਨਾਲ ਇਕ ਸੁਰ ਬਿਆਨ ਕਰਕੇ ਆਪਣੀ ਸ਼ਰਧਾ ਦੇ ਫੁੱਲ ਚੜ੍ਹਾਏ ਹਨ:

ਵਾਹਿਗੁਰੂ ਗੁਰੂ ਨਾਨਕੁ ਸਾਹਿਬ, ਸੇਵਕ ਸਾਮ ਗਹੀ ਦਰਬਾਰੀ।।

ਸੱਤਵੇਂ, ਅਠਵੇਂ ਨੌਵੇਂ ਬੰਦ ਵਿੱਚ ਸ੍ਰੀ ਗੁਰੂ ਨਾਨਕ ਨੂੰ ਹਿਰਦੇ ਵਿੱਚ ਰੱਖਦਾ ਹੈ:

ਔਰ ਤੇ ਸੰਤ ਸਭੇ ਸੁਭ ਹੈ ਦਰਬਾਰੀ ਕੇ ਉਰ ਹੈ ਗੁਰ ਨਾਨਕ।।7।।

ਲਛਨ ਹੈ ਨ੍ਰਿ ਬਤੀਸ ਜਿਸੈ ਮਹਿ ਸੋ ਦਰਬਾਰੀ ਯਕੋ ਗੁਰ ਨਾਨਕ।।8।।

ਏਕੁ ਹੀ ਨਾਮੁ ਦਿਵਾਇ ਕਰੈ ਗਤਿ, ਸੋ ਦਰਬਾਰੀ ਯਕੋ ਗੁਰ ਨਾਨਕ।।9।। (761.ੳ/ਅ)

## ੲ) ਦੂਸਰੇ ਗੁਰੂਆਂ ਪ੍ਰਤੀ ਨਿਸ਼ਠਾ:

ਭਾਈ ਦਰਬਾਰੀ ਦਾਸ ਕੇਵਲ ਗੁਰੂ ਨਾਨਕ ਜੀ ਦਾ ਸ਼ਰਧਕ ਨਹੀਂ, ਸਗੋਂ ਬਾਕੀ ਗੁਰੂ ਸਾਹਿਬਾਨ ਦਾ ਵੀ ਪੂਰਾ ਪੂਰਾ ਮਾਣ ਸਤਿਕਾਰ ਕਰਦਾ ਹੋਇਆ ਥਾਂ ਪਰ ਥਾਂ ਉਨ੍ਹਾਂ ਨੂੰ ਮਾਣ ਦਿੰਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਉਹ 'ਮੁਰਦਾ ਹੋਇ ਮੁਰੀਦ' ਸੇਵਕ ਦਰਸਾਉਂਦਾ ਹੈ:

ਸਿਖੀ ਦਾ ਪਦ ਦੂਰ ਵਾਟ ਹੈ ਪਹੁੰਚ ਨ ਸਕੈ ਕੋਈ।।

ਲਛਮਨ, ਭਰਤ, ਤੀਜਾ ਗੁਰੂ ਅੰਗਦ ਇਕ ਮੁਰੀਦ ਮੁਰੰਦ ਹੋਈ।।(ਮਾਝਾ) (895.ੳ)

ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਨੂੰ ਆਪਣੇ ਸਮਾਨ ਕਰ ਲਿਆ:

ਲਹਿਣੇ ਤੇ ਅਗਦੁ ਨਾਉਂ ਧਰਾਇਆ।। ਪਗਤਿ ਸਿਰਪਾਉ ਦੇ ਪਹਿਨਾਇਆ।।

ਆਪਿ ਸਮਾਨ ਕੀਆ ਗੁਰ ਨਾਨਕ ਜੋਤਹੁ ਜੋਤਿ ਜਗਾਈ ਜੀ।। (224.ੳ)

ਏਸੇ ਤਰ੍ਹਾਂ ਉਹ ਸ੍ਰੀ ਗੁਰੂ ਅਮਰ ਦਾਸ ਜੀ ਦੀ ਪ੍ਰਸ਼ੰਸਾ ਕਰਦਾ ਨਹੀਂ ਥੱਕਦਾ:

ਗੁਰੂ ਅਮਰਿਦਾਸ ਸਭ ਸੰਗਤਿ ਤਾਰੀ।। ਜੋ ਲੜਿ ਲਗੀ ਸਗਲ ਉਧਾਰੀ।।

ਨਉਕਾ ਚੜੈ ਕੋ ਪਾਰਿ ਪਏ ਹੈ ਊਚ ਨੀਚੁ ਜਨ ਕੋਈ ਜੀ।। (224.ੳ)

ਸ੍ਰੀ ਗੁਰੂ ਰਾਮ ਦਾਸ ਜੀ ਨੂੰ ਵੀ ਉਹ ਪ੍ਰੇਮ, ਭਗਤੀ ਤੇ ਪ੍ਰਭੂ ਜਸ ਗਾਉਂਦਿਆਂ ਦਸਦਾ ਹੈ:

ਗੁਰਮੁਖਿ ਤੇ ਸੁਨਿਆ ਮੁਝ ਐਸੇ।। ਅਬ ਮੁਝ ਭਾਖ ਸੁਨਾਇਆ ਤੈਸੇ।।

ਅਮਰਿਦਾਸ ਤੇ ਪੀਛੇ ਸਤਿਗੁਰ ਪ੍ਰੇਮ ਭਗਤਿ ਜਸ ਗਾਇਆ ਜੀ।। (225.ੳ)

ਇੰਜ ਹੀ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਨਮਸਕਾਰ ਕਰਦਾ ਨਜ਼ਰ ਆਉਂਦਾ ਹੈ:-

ਸੁਧ ਕਰਿ ਸੋਧ ਬਣਾਈ ਬਾਣੀ।। ਪੜੇ ਸੁਣੇ ਮਿਟੇ ਆਵਣ ਜਾਣੀ।।
ਭਗਤਾ ਮਹਲਾ ਕੀ ਕਰਿ ਏਕਠਿ ਬਾਣੀ ਗ੍ਰੰਥ ਸੁਹਾਈ ਜੀ।। (225.ੳ)

ਇਥੇ ਉਸਨੇ ਸਾਫ਼ ਪਰਵਾਨ ਕੀਤਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਹੁਤ ਸੋਧ ਕੇ ਗੁਰੂਆਂ ਅਤੇ ਭਗਤਾਂ ਦੀ ਬਾਣੀ ਇਕੱਠੀ ਕਰਕੇ, ਇਕ ਮਹਾਨ ਗ੍ਰੰਥ ਬਣਾਇਆ, ਜਿਸ ਦੀ ਬਾਣੀ ਨੂੰ ਸੁਣ ਕੇ ਜਾਂ ਪੜ੍ਹ ਕੇ ਮਨੁੱਖ ਦਾ ਆਉਣਾ ਜਾਣਾ ਮਿਟ ਜਾਂਦਾ ਹੈ। ਇਸ ਤੋਂ ਬਿਨਾਂ ਜਿੱਥੇ ਉਹ ਗੁਰੂ ਰਾਮਦਾਸ ਜੀ ਨੂੰ ਭਗਤੀ ਦੇ ਪੂਰਨ ਖਜ਼ਾਨੇ ਕਹਿ ਕੇ ਸਤਿਕਾਰਦਾ ਹੈ ਉੱਥੇ ਉਹ ਬਾਣੀ ਨੂੰ "ਸ਼ਬਦ ਜਹਾਜ" ਕਹਿ ਕੇ ਗੁਰੂ ਅਰਜਨ ਦੇਵ ਜੀ ਦੀ ਪ੍ਰਸੰਸਾ ਕਰਦਾ ਨਹੀਂ ਥਕਦਾ:

ਰਾਮ ਦਾਸ ਨਿਧਿ ਪਾਈ ਭਗਤਿ ਸਪੂਰਨੋ।। ਗੁਰ ਅਰਜਨ ਨਾਉ ਚਲਾਈ, ਸਬਦੁ ਜਹਾਜ ਕਰਿ।। (334.ਅ)

ਭਾਈ ਦਰਬਾਰੀ ਦਾਸ ਦੇ ਪੂਰਵਜ ਪਿਰਥੀ ਚੰਦ ਦਾ ਵਿਰੋਧ ਭਾਵੇਂ ਗੁਰੂ ਅਰਜਨ ਦੇਵ ਜੀ ਨਾਲ ਸੀ ਪਰੰਤੂ ਉਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਦਾ ਪੂਰਾ ਸਤਿਕਾਰ ਕਰਕੇ ਉਨ੍ਹਾਂ ਨੂੰ ਪੰਜਵੀਂ ਜੋਤ ਮੰਨਿਆ ਹੈ ਅਤੇ ਪਿਰਥੀ ਚੰਦ ਨੂੰ ਛੇਵੀਂ ਥਾਂ ਦਿੱਤੀ ਹੈ। ਇਸ ਦੇ ਬਾਵਜੂਦ ਵੀ ਭਾਈ ਦਰਬਾਰੀ ਨੇ ਛੇਵੇਂ ਗੁਰੂ ਹਰਿ ਗੋਬਿੰਦ ਸਾਹਿਬ ਦਾ ਪੂਰਨ ਸਤਿਕਾਰ ਕੀਤਾ ਹੈ ਅਤੇ ਸ਼ੁਭ ਸ਼ਬਦਾਂ ਵਿੱਚ ਹੀ ਵਰਨਣ ਕੀਤਾ ਹੈ:

ਗੁਰੂ ਹਰਿ ਗੋਬਿੰਦ ਕਉ ਦੀਆ ਗਿਰੰਥ।। ਤੇਗ ਬੰਧਾਇ ਬਤਾਇਆ ਪੰਥ।। (225.ੳ)

**ਸ) ਵਾਰਾਂ:**

ਭਾਈ ਦਰਬਾਰੀ ਦਾਸ ਨੇ ਅੱਡ ਅੱਡ ਰਾਗਾਂ ਵਿੱਚ 20 ਵਾਰਾਂ ਰਚੀਆਂ ਹਨ। ਕੁਝ ਵਾਰਾਂ ਕੇਵਲ ਪਉੜੀਆਂ ਵਿੱਚ ਹਨ ਪਰੰਤੂ ਕੁਝ ਵਾਰਾਂ ਵਿੱਚ, ਪਉੜੀਆਂ ਦੇ ਨਾਲ ਸਲੋਕ ਵੀ ਹਨ। ਜਿਸ ਵਾਰ ਨਾਲ ਸਲੋਕ ਦਿੱਤੇ ਹਨ ਉਥੇ ਆਰੰਭ ਵਿੱਚ 'ਸਲੋਕਾਂ ਨਾਲਿ' ਸ਼ਬਦ ਲਿਖੇ ਹੋਏ ਹਨ, ਕੁਝ ਕੁ ਵਾਰਾਂ ਦੇ ਸਿਰਲੇਖ ਵੀ ਦਿੱਤੇ ਹੋਏ ਹਨ ਜਿਵੇਂ ਭਗਤਾਵਲੀ ਜਾਂ ਵਾਰ ਦਸਾਂ ਅਵਤਾਰਾਂ ਕੀ ਆਦਿ। ਵਾਰਾਂ ਦਾ ਬਿਉਰਾ ਇਸ ਪ੍ਰਕਾਰ ਹੈ:

| ਲੜੀ ਨੰ. | ਰਾਗ ਦਾ ਨਾਮ | ਪਉੜੀਆਂ | ਸਲੋਕ | ਸਿਰਲੇਖ |
|---|---|---|---|---|
| 1 | ਰਾਗੁ ਭੈਰਉ | 25 | 50 | ਵਾਰ ਦਸਾਂ ਅਵਾਤਰਾਂ ਕੀ |
| 2 | ਰਾਗੁ ਤਿਲੰਗ | 42 | - | ਭਗਤਾਵਲੀ |
| 3 | ਰਾਗੁ ਜੈਤਸਰੀ | 61 | - | |
| 4 | ਰਾਗੁ ਮਾਲਕੌਂਸ | 21 | - | |
| 5 | ਰਾਗੁ ਗੂਜਰੀ | 20 | 20 | |
| 6 | ਰਾਗੁ ਰਾਮਕਲੀ | 22 | 22 | |
| 7 | ਰਾਗੁ ਮਲਾਇਰ | 18 | 18 | |
| 8 | ਰਾਗੁ ਵਡਹੰਸ | 21 | 21 | |
| 9 | ਰਾਗੁ ਬਿਹਾਗੜਾ | 16 | 16 | |
| 10 | ਰਾਗੁ ਸੋਰਠ | 35 | 35 | |
| 11 | ਰਾਗੁ ਸਾਰੰਗਾ | 26 | - | |
| 12 | ਰਾਗੁ ਮਾਝ | 17 | 17 | |
| 13 | ਰਾਗੁ ਕਾਨੜਾ | 11 | 22 | |
| 14 | ਰਾਗੁ ਗਉੜੀ 1 | 46 | - | ਵਾਰ ਦਸਾਂ ਅਵਤਾਰਾਂ ਕੀ, |
| 15 | ਰਾਗੁ ਗਉੜੀ 2 | 22 | 44 | |
| 16 | ਰਾਗੁ ਕਲਿਆਨ | 21 | 42 | |
| 17 | ਰਾਗੁ ਸਿਰੀਰਾਗ | 22 | - | |
| 18 | ਰਾਗੁ ਸੂਹੀ | 34 | 34 | |
| 19 | ਰਾਗੁ ਬਿਲਾਵਲ | 19 | 19 | ਵਾਰ ਭਗਤਾਂ ਕੀ |
| 20 | ਰਾਗੁ ਮਾਰੂ | 34 | 70 | ਵਾਰ ਅਠਾਈਆਂ ਅਵਤਾਰਾਂ ਕੀ |

ਵਾਰ ਪੰਜਾਬੀ ਦਾ ਖਾਸ ਰੂਪ ਹੋਣ ਕਰਕੇ ਪਉੜੀਆਂ ਦੀ ਬੋਲੀ ਸੁਤਹ ਸਿੱਧ ਪੰਜਾਬੀ ਹੋ ਗਈ ਹੈ, ਪਰੰਤੂ ਸਲੋਕਾਂ ਦੀ ਭਾਸ਼ਾ ਸਧੁਕੜੀ ਹੈ। ਵਾਰਾਂ ਦਾ ਵਿਸ਼ਾ ਜਿੱਥੇ ਭਗਤਾਂ ਜਾਂ ਅਵਤਾਰਾਂ ਦੀ ਉਸਤਤਿ ਕਰਨਾ ਹੈ, ਓਥੇ ਨੇਕੀ ਬਦੀ ਦੀ ਲੜਾਈ ਤੇ ਪ੍ਰਭੂ ਦੀ ਉਸਤਤਿ ਕਰਨਾ ਵੀ ਹੈ। ਜੈਤਸਰੀ ਵਾਰ ਵਿੱਚ ਭਾਈ ਗੁਰਦਾਸ ਜੀ ਦੀ ਰਚਨਾ ਵਾਂਗ ਦ੍ਰਿਸ਼ਟਾਂਤ ਦੇ ਦੇ ਕੇ ਅੰਤਲੀ ਸਤਰ ਵਿੱਚ ਸਿੱਟਾ ਕੱਢਿਆ ਹੈ, ਜਿਸ ਕਰਕੇ ਇਹ ਵਾਰ ਗਿਆਨ ਦਾ ਭੰਡਾਰ ਬਣ ਗਈ ਹੈ। ਉਦਾਹਰਣ ਵਜੋਂ ਇਕ ਪਉੜੀ ਇਸ ਪ੍ਰਕਾਰ ਹੈ:

ਭਉਰਾ ਭੂੜਾਂ ਰੰਗ ਇਕ ਕਰਤੂਤਹੁ[1] ਜਾਪੈ।। ਫਲ ਲੱਗੇ ਤੇ ਜਾਣੀਅਨਿ ਕਉਲਾਲੀ[2] ਨਾਪੈ[3]।।
ਕੋਇਲਿ ਬਾਇਸ[4] ਆਂਡਰੇ ਉਡਿ ਬੋਲ ਸਿਵਾਪੈ[5]।। ਮੋਤੀ ਓਲੇ[6] ਇਕਤੁ ਰੰਗ ਨ ਰਹਿੰਦੇ ਢਾਪੈ।।
ਆਂਬ[7] ਕਟਾਹਿਲਿ[8] ਏਕ ਸੇ ਪਾਨ ਕਾਢਹਿ ਆਪੈ।। ਕੀਟ ਪਤੰਗ[9] ਸੀਵੰਪਨੀ ਦੀਪਕ ਪਰਤਾਪੈ।।
ਦੂਧ ਛਾਛ[10] ਦਾ ਇਕ ਰੰਗ ਪੀ ਸੁਆਦ ਪਛਾਪੈ।। ਤਿਉ ਸਾਕਤਿ ਸੰਤ[11] ਪਛਾਪਨੀ ਬੋਲ ਰਹਿਨਿ ਨ ਛਾਪੈ[12]।।10।। (63.ੳ)

## ਹ) ਲੰਬੀਆਂ ਰਚਨਾਵਾਂ:

ਵਾਰਾਂ ਤੋਂ ਪਹਿਲਾਂ ਕਈ ਲੰਬੀਆਂ ਰਚਨਾਵਾਂ ਵੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੈਟਰਨ ਤੇ ਰਚੀਆਂ ਗਈਆਂ ਹਨ ਜਿਵੇਂ:
ਮਾਂਝ ਰਾਗ ਵਿੱਚ ਬਾਰਾਮਾਹ/ ਗਉੜੀ ਰਾਗ ਵਿੱਚ ਸੁਖਮਨੀ / ਮਾਰੂ ਰਾਗ ਵਿੱਚ ਸੋਲਹੇ/ ਬਿਲਾਵਲ ਰਾਗ ਵਿੱਚ ਬਾਰਾਮਾਹ ਆਦਿ।

ਆਦਿ ਗ੍ਰੰਥ ਵਿੱਚ ਕਈ ਥਾਵਾਂ ਤੇ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿੱਚ ਛੇ ਸ਼ਬਦਾਂ ਦੇ ਸੰਗ੍ਰਹਿ ਨੂੰ 'ਛੱਕਾ' ਲਿਖਿਆ ਹੈ, ਉਸਦੇ ਆਧਾਰ ਤੇ ਹੀ ਭਾਈ ਦਰਬਾਰੀ ਦਾਸ ਨੇ ਵੀ ਛੇ ਸ਼ਬਦਾਂ ਨੂੰ 'ਖਟਪਦੀ' ਲਿਖਿਆ ਹੈ ਜਿਵੇਂ ਰਾਗ ਵਡਹੰਸ ਵਿੱਚ।

## ਕ) ਆਦਿ ਗ੍ਰੰਥ ਨਾਲ ਸੁਮੇਲਤਾ:

ਉਪਰੋਕਤ ਵਰਨਣ ਅਨੁਸਾਰ ਭਾਈ ਦਰਬਾਰੀ ਦਾਸ ਨੇ ਕੇਵਲ ਤਰਤੀਬ ਤੇ ਪੈਟਰਨ ਹੀ ਆਦਿ ਗ੍ਰੰਥ ਤੋਂ ਉਧਾਰਾ ਨਹੀਂ ਲਿਆ ਸਗੋਂ ਵਿਸ਼ੇ, ਵਿਚਾਰ, ਸਿਧਾਂਤ, ਰੂਪ ਤੇ ਸ਼ਬਦਾਵਲੀ ਵੀ ਬਹੁਤ ਗ੍ਰਹਿਣ ਕੀਤੀ ਹੈ। ਭਾਵੇਂ ਇਸ ਦਾ ਵਿਸ਼ਲੇਸ਼ਣ ਇਕ ਵੱਖਰੇ ਸ਼ੋਧ ਪ੍ਰਬੰਧ ਦਾ ਵਿਸ਼ਾ ਹੈ, ਫਿਰ ਵੀ ਯਥਾ ਸੰਭਵ, ਇਸ਼ਾਰੇ ਮਾਤਰ ਅਸੀਂ ਇਕ ਸਰਸਰੀ ਜਹੀ ਝਾਤ ਅਵਸ਼ ਪਾਵਾਂਗੇ।

ੳ. ਗ੍ਰੰਥ ਦੇ ਆਰੰਭ ਵਿੱਚ ਜਪੁਜੀ ਸਾਹਿਬ ਦੀਆਂ ਲੀਹਾਂ ਤੇ ਇਕ ਰਚਨਾ ਹੈ, ਜਿਸ ਦੀਆਂ ਜਪੁ ਵਾਂਗ 38 ਪਉੜੀਆਂ ਅਤੇ ਇਕ ਸਲੋਕ ਹੈ। ਪਉੜੀਆਂ ਵੀ ਕਰਮਵਾਰ ਜਪੁਜੀ ਦੀਆਂ ਪਉੜੀਆਂ ਦਾ ਉਤਾਰਾ ਹੀ ਹੈ। ਜਪੁ ਜੀ ਵਾਂਗ ਸੁਣਿਐ (10-13) ਮੰਨੈ (14-16) ਦੀਆਂ ਪਉੜੀਆਂ ਹਨ। ਤੂ ਸਦਾ ਸਲਾਮਤ ਨਿਰੰਕਾਰ ਦੀਆਂ ਪਉੜੀਆਂ "ਤੂ ਸਦਾ ਨਿਹਚਲ, ਨਿਰਭਉ, ਨਿਰਬਾਨ" ਨਾਲ ਅੰਕਿਤ ਹਨ। ਇੰਜ ਹੀ ਖੰਡਾਂ ਦੀਆਂ ਪਉੜੀਆਂ ਕਾਂਡ ਕਹਿ ਕੇ ਰਚੀਆਂ ਹਨ। ਅੰਤ ਸਲੋਕ ਇਸ ਪ੍ਰਕਾਰ ਹੈ:

ਗਿਆਨ ਗੁਰੂ ਸੰਤੋਖ ਪਿਤਾ ਮਾਤਾ ਗੁਰ ਕੀ ਮਤ।। ਦਇਆ ਭਾਉ ਦੁਇ ਦਾਈ ਦਾਇਆ ਜਿਸ ਵਿਚ ਹੋਇ ਭਗਤਿ।।....
ਜਿਨਾ ਨਾਮ ਅਰਾਧਿਆ ਰਾਖੀ ਏਕਾ ਟੇਕ।। ਦਰਬਾਰੀ ਸੇ ਮੁਕਤੇ ਭਏ ਹੋਰ ਉਧਰੇ ਸੰਗ ਅਨੇਕ।। (6.ੳ)

ਅ. ਗਉੜੀ ਰਾਗ ਵਿੱਚ ਲਿਖੀ ਸੁਖਮਨੀ ਵੀ ਬਿਲਕੁਲ ਆਦਿ ਗ੍ਰੰਥ ਵਾਲੀ ਤਰਜ ਤੇ ਹੈ। ਜਾਪਦਾ ਹੈ ਕਿ ਕੇਵਲ ਸ਼ਬਦ ਬਦਲ ਕੇ ਵਿਸ਼ਾ ਉਹੀ ਨਿਭਾਇਆ ਗਿਆ ਹੈ, ਜਿਵੇਂ:

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ।। ਕਲਿ ਕਲੇਸ ਤਨ ਮਾਹਿ ਮਿਟਾਵਹੁ।। (ਆਦਿ ਗ੍ਰੰਥ, 262)
ਚਿਤਵਉ ਚਿਤਵ ਚਿਤਵ ਚਿਤਿ ਧਾਰਉ।। ਤਨ ਮਨ ਦੂਖ ਦੇਖ ਉਤਾਰਉ।। (ਹਰਿਜਸ.301.ੳ)
ਜਿਹ ਪ੍ਰਸਾਦਿ ਛਤੀ ਅੰਮ੍ਰਿਤ ਖਾਹਿ।। ਤਿਸੁ ਠਾਕੁਰ ਕਉ ਰਖੁ ਮਨ ਮਾਹਿ।। (ਆਦਿ ਗ੍ਰੰਥ, 269)
ਜਿਹ ਕਿਰਪਾ ਤੇ ਛਾਜਨ ਭੋਜਨ।। ਸੋ ਸਿਮਰਹੁ ਜਿਸ ਸੰਗ ਪ੍ਰਯੋਜਨ।। (ਹਰਿਜਸ,306.ੳ)

ਏਸੇ ਤਰ੍ਹਾਂ 'ਕਈ ਕੋਟਿ' ਨੂੰ 'ਕਈ ਕ੍ਰੋੜੀ' ਅਤੇ ਸੰਤ ਕਾ ਦੋਖੀ ਨੂੰ ਸਾਧ ਕਾ ਦੋਖੀ ਕਹਿ ਕੇ ਅਸਟਪਦੀਆਂ ਰਚੀਆਂ ਹਨ। ਸੰਤ ਅਤੇ ਬ੍ਰਹਮ ਗਿਆਨੀ ਦੀਆਂ ਅਸਟਪਦੀਆਂ ਦਾ ਵੀ ਓਹੀ ਰੂਪ, ਓਹੀ ਸ਼ਬਦਾਵਲੀ, ਓਹੀ ਡਗਰ ਹੈ ਤੇ ਓਹੀ ਟੁਣਕਾਰ ਸੁਣਦੀ ਹੈ:

---

1. ਕਰਤੂਤ ਤੋਂ, 2. ਕਲਾਲੀ, ਨੀਲੋਫਰ ਦਾ ਫੁੱਲ, 3. ਲਾਲ ਕਮਲ ਦਾ ਫੁੱਲ, 4. ਕਾਂਉਂ, 5. ਸਿਆਣਿਆਂ ਜਾਂਦਾ ਹੈ, 6. ਗੜੇ, 7. ਅੰਬ 8. ਅੰਬ ਵਰਗੀ ਇਕ ਸਬਜ਼ੀ, 9. ਕੀੜਾ ਅਤੇ ਪਤੰਗਾ, 10. ਦੁੱਧ ਅਤੇ ਲੱਸੀ 11. ਮਨਮੁਖ (ਸਾਕਤਿ) ਪਾਪੀ ਅਤੇ ਸੰਤ ਮਹਾਤਮਾ, 12. ਛੁਪੇ ਹੋਏ

ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ।। ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ।। (ਆਦਿ ਗ੍ਰੰਥ, 271)

ਸਾਧ ਸੰਗ ਕੀ ਅਚਰਜ ਕਹਾਨੀ।। ਸਾਧ ਕੀ ਮਹਿਮਾ ਸਾਧੂ ਜਾਨੀ।। (ਹਰਿਜਸੁ, 309.ੳ)

ਬ੍ਰਹਮ ਗਿਆਨੀ ਸਦਾ ਨਿਰਲੇਪ।। ਜੈਸੇ ਜਲ ਮਹਿ ਕਮਲ ਅਲੇਪ।। (ਆਦਿ ਗ੍ਰੰਥ, 273)

ਬ੍ਰਹਮ ਗਿਆਨੀ ਕਉ ਲੇਪ ਨ ਲਾਗੇ ਜਲੁ ਕਮਲਾ ਜਿਉ ਮਧ ਅਲਾਗੇ।। (ਹਰਿਜਸੁ 310.ੳ)

ਅੰਤ ਸੁਖਮਨੀ ਦਾ ਨਾਮ ਕਰਨ ਭੀ ਕੀਤਾ ਹੈ:

ਸੁਖ ਪਾਵੈ ਮਨੁ ਜਪਿ ਜਪਿ ਰਾਮ।। ਇਉ ਕਹੀਅਤ ਹੈ ਸੁਖਮਨੀ ਨਾਮ।।

ਦੂਖ ਰੋਗ ਗਏ ਤ੍ਰੈ ਤਾਪ।। ਰਾਮ ਨਾਮ ਕਉ ਅਤ ਪ੍ਰਤਾਪ।। (ਹਰਿਜਸੁ, 326.ਅ)

ੲ. ਰਾਗ ਤਿਲੰਗ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅਰਜਨ ਦੇਵ ਜੀ ਅਤੇ ਕਬੀਰ ਜੀ ਨੇ ਫਾਰਸੀ ਵਿੱਚ ਬਾਣੀ ਰਚੀ ਹੈ, ਇਸੇ ਦਾ ਅਨੁਸਰਣ ਕਰਦਿਆਂ ਭਾਈ ਦਰਬਾਰੀ ਦਾਸ ਨੇ ਵੀ ਤਿਲੰਗ ਰਾਗੁ ਅੰਦਰ ਫਾਰਸੀ ਵਿੱਚ ਬਾਣੀ ਰਚੀ ਹੈ:

ਕਾਦਰਾ[1] ਕਰੀਮ[2] ਕਰਨਹਾਰ ਮਉਲਾ[3] ਮਾਲਿਕੁ ਰਹੀਮੁ[4]।।

ਬੇਨਮੂਨ[5] ਬੇਚਗੂਨ[6] ਲਾ ਸਰੀਕ[7] ਤੂ ਅਜੀਮ[8]।। (ਹਰਿਜਸੁ 35.ਅ)

ਸ. ਭਾਈ ਦਰਬਾਰੀ ਦਾਸ ਨੇ ਕੁਲ ਵੀਹ ਵਾਰਾਂ ਲਿਖੀਆਂ ਹਨ, ਜਦ ਕਿ ਆਦਿ ਗ੍ਰੰਥ ਵਿੱਚ 22 ਵਾਰਾਂ ਹਨ। ਇਨ੍ਹਾਂ ਵਿੱਚੋਂ 16 ਵਾਰਾਂ ਉਨ੍ਹਾਂ ਹੀ ਰਾਗਾਂ ਵਿੱਚ ਹਨ, ਜਿਨ੍ਹਾਂ ਵਿੱਚ ਪਹਿਲਾਂ ਗੁਰੂ ਸਾਹਿਬ ਰਚ ਚੁੱਕੇ ਸਨ। ਬੇਸ਼ੱਕ ਵਿਸ਼ਾ ਸਭ ਵਾਰਾਂ ਦਾ ਆਪਣਾ ਆਪਣਾ ਹੈ ਪਰ ਕਾਵਿ-ਰੂਪ ਦੇ ਤੌਰ ਤੇ ਆਦਿ ਗ੍ਰੰਥ ਤੋਂ ਹੀ ਉਧਰਿਤ ਹਨ।

ਹ. ਗੁਰੂ ਸਾਹਿਬਾਨ ਨੇ ਰਾਗ ਮਾਰੂ ਵਿੱਚ ਸੋਲਹਿਆਂ ਦਾ ਕਾਵਿ ਰੂਪ ਅਪਣਾਇਆ ਹੈ। ਇਸੇ ਹੀ ਰਾਗ ਵਿੱਚ ਭਾਈ ਦਰਬਾਰੀ ਦਾਸ ਨੇ 20 ਸੋਲਹੇ ਲਿਖੇ ਹਨ। ਵਿਸ਼ਾ ਕਈਆਂ ਦਾ ਜ਼ਰੂਰ ਅਲੱਗ ਹੈ ਪਰ ਕਾਵਿ ਰੂਪ ਤੇ ਰਾਗ, ਆਦਿ ਗ੍ਰੰਥ ਤੋਂ ਹੀ ਗ੍ਰਹਿਣ ਕੀਤੇ ਗਏ ਹਨ। ਇਸੇ ਤਰ੍ਹਾਂ ਅੰਜੁਲੀਆਂ ਵੀ ਮਾਰੂ ਰਾਗ ਵਿੱਚ ਆਦਿ ਗ੍ਰੰਥ ਤੋਂ ਹੀ ਉਧਰਿਤ ਹਨ।

ਕ. ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਗ ਮਾਝ ਵਿੱਚ ਮਨੁੱਖ ਦੀਆਂ ਦਸ ਅਵਸਥਾ ਦਾ ਜ਼ਿਕਰ ਕੀਤਾ ਹੈ, ਪਹਿਲੇ ਪਿਆਰ ਲਗਾ ਥਣ ਦੁਧ। ਇਨ੍ਹਾਂ ਹੀ ਅਵਸਥਾਵਾਂ ਨੂੰ ਭਾਈ ਦਰਬਾਰੀ ਦਾਸ ਨੇ ਸਿਰੀ ਰਾਗ ਵਿੱਚ ਅੰਕਿਤ ਕੀਤਾ ਹੈ:

ਪਹਿਲੇ ਪਿਆਰ ਪਰਾਣੀਆ ਪਿਆਰੇ ਪ੍ਰੀਤ ਲਗੀ ਥਣੁ ਦੁਧ।।

ਭੂਖ ਤ੍ਰਿਖਾ ਦੁਇ ਬਿਆਪਣ ਲਾਗੇ ਪਰਾਣੀਆ ਪਿਆਰੇ ਅਉਰ ਨ ਘਟਿ ਮਹਿ ਸੁਧ।। (381.ਅ)

ਅਤੇ ਦਸਵੀਂ

ਦਰਬਾਰੀ ਦਧਾ ਦਸਵੇ ਪਰਾਣੀ ਗਇਆ ਹੋਇ ਸੁਆਹ।। (381.ਅ)

ਖ. ਆਦਿ ਗ੍ਰੰਥ ਵਿੱਚ ਕਾਫ਼ੀ ਨੂੰ ਅਲੱਗ ਰਾਗਣੀ ਨਹੀਂ ਮੰਨਿਆ ਗਿਆ ਸਗੋਂ ਉਹ ਦੂਜੇ ਰਾਗਾਂ ਨਾਲ ਮਿਲਾ ਕੇ ਲਿਖੀ ਗਈ ਹੈ, ਉਹ ਹਨ, ਆਸਾ, ਤਿਲੰਗ, ਸੂਹੀ ਤੇ ਮਾਰੂ। ਠੀਕ ਇਸੇ ਪ੍ਰਕਾਰ ਭਾਈ ਦਰਬਾਰੀ ਦਾਸ ਨੇ ਵੀ ਕਾਫ਼ੀ ਨੂੰ ਅਲੱਗ ਰਾਗਣੀ ਨਹੀਂ ਮੰਨਿਆ ਤੇ ਉਨ੍ਹਾਂ ਸਾਰੇ ਰਾਗਾਂ ਨਾਲ ਮਿਲਾ ਕੇ ਲਿਖੀ ਹੈ ਜਿਨ੍ਹਾਂ ਨਾਲ ਗੁਰੂ ਸਾਹਿਬਾਨ ਨੇ ਮਿਲਾਇਆ ਹੈ। ਉਪਰੰਤ ਕਲਿਆਨ, ਬਸੰਤ, ਮਾਲਵਾ ਰਾਗਾਂ ਵਿੱਚ ਵੀ ਕਾਫ਼ੀ ਨੂੰ ਮਿਲਾ ਦਿੱਤਾ ਗਿਆ ਹੈ।

ਗ. ਆਦਿ ਗ੍ਰੰਥ ਵਿਚ ਰਾਮਕਲੀ ਦੀ ਵਾਰ ਦਾ ਨਿਯਮ ਹੈ ਕਿ ਗੁਰੂ ਸਾਹਿਬ ਨੇ ਪਹਿਲੀ ਪਉੜੀ ਦੀ ਅੰਤਿਮ ਤੁਕ "ਵਾਹੁ ਵਾਹੁ ਸਚੇ ਪਾਤਿਸ਼ਾਹ ਤੂ ਸਚੀ ਨਾਈ" ਹਰ ਪਉੜੀ ਦੇ ਅੰਤ ਵਿੱਚ ਪਲਿਉਂ ਕਹਿਣਾ ਪੈਂਦਾ ਹੈ। ਇਹ ਤੁਕ ਕੇਵਲ ਪਹਿਲੀ ਪਉੜੀ ਵਿੱਚ ਹੀ ਲਿਖੀ ਹੈ। ਠੀਕ ਇਸੇ ਸਿਧਾਂਤ ਤੇ ਹੀ ਭਾਈ ਦਰਬਾਰੀ ਦਾਸ ਨੇ ਰਾਮਕਲੀ ਦੀ ਵਾਰ "ਵਾਹੁ ਵਾਹੁ ਕਰਤਾ ਪੁਰਖ ਤੂ ਵਾਹਿ ਤੇਰੀ ਵਡਿਆਈ" ਦੀ ਤੁਕ ਪਹਿਲੀ ਪਉੜੀ ਵਿੱਚ ਤਾਂ ਲਿਖੀ ਹੈ ਬਾਕੀ ਪਉੜੀਆਂ ਵਿੱਚ ਆਦਿ ਗ੍ਰੰਥ ਵਾਂਗ ਤੁਕਾਂਤ ਤਾਂ ਮਿਲਾਇਆ ਹੈ ਪਰੰਤੂ ਇਹ ਤੁਕ ਦੁਬਾਰਾ ਨਹੀਂ ਲਿਖੀ। ਸੋ ਇਸ ਤਰ੍ਹਾਂ ਇਸ ਪੈਟਰਨ ਨੂੰ ਵੀ ਇੰਨ ਬਿੰਨ ਓਸੇ ਤਰ੍ਹਾਂ ਹੀ ਨਿਭਾਇਆ ਹੈ।

ਘ. ਰਾਗਾਂ ਦੇ ਅੰਤ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਹ ਸਲੋਕ ਅੰਕਿਤ ਕੀਤੇ ਜੋ ਵਾਰਾਂ ਨਾਲ ਲਾਉਣੇ ਸਨ ਪਰੰਤੂ ਵਧ ਰਹੇ ਹੋਣ ਕਰਕੇ ਉਨ੍ਹਾਂ ਨੇ "ਸਲੋਕ ਵਾਰਾਂ ਤੇ ਵਧੀਕ" ਸਿਰਲੇਖ ਦੇ ਕੇ ਅੰਕਿਤ ਕਰ ਦਿੱਤੇ। ਇਸੇ ਪਧਤੀ ਅਨੁਸਾਰ

1. ਕੁਦਰਤ ਵਾਲਾ, ਸਰਬਸ਼ਕਤੀਮਾਨ 2. ਕਿਰਪਾ ਕਰਨ ਵਾਲਾ 3. ਪ੍ਰਫੁਲਿਤ ਕਰਨ ਵਾਲਾ 4. ਰਹਿਮ ਕਰਨ ਵਾਲਾ 5. ਜਿਸ ਜੇਹਾ ਕੋਈ ਹੋਰ ਨਹੀਂ 6. ਸ਼ੰਕਾ ਰਹਿਤ 7. ਜਿਸ ਦਾ ਕੋਈ ਸ਼ਰੀਕ ਨਹੀਂ ਹੈ। 8. ਵਿਲੱਖਣ, ਵੱਡਾ, ਮਹਾਨ

ਭਾਈ ਦਰਬਾਰੀ ਦਾਸ ਨੇ ਰਾਗਾਂ ਤੋਂ ਉਪਰੰਤ, ਪ੍ਰਜ ਕਾਫ਼ੀ, ਪੜਤਾਲ, ਅਵਤਾਰ ਲੀਲਾ ਤੇ ਅਸਤੋਤ੍ਰ ਰਾਗਾਂ ਤੋਂ ਵਧੀਕ ਰਚੇ ਹਨ।

ਙ. ਜੇ ਕਰ ਆਦਿ ਗ੍ਰੰਥ ਦੇ ਰਾਗਾਂ ਨਾਲ, ਭਾਈ ਦਰਬਾਰੀ ਦਾਸ ਦੇ ਰਾਗਾਂ ਦੀ ਤੁਲਨਾ ਕਰੀਏ ਤਾਂ ਅਨੇਕਾਂ ਹੀ ਤੁਕਾਂ ਮੇਲ ਖਾਂਦੀਆਂ ਜਾਂ ਉਧਰਿਤ ਕੀਤੀਆਂ ਦਿਸ ਆਉਣਗੀਆਂ। ਇਥੋਂ ਤੱਕ ਕਿ ਸ਼ਬਦ ਅਤੇ ਲੈਅ ਵੀ ਮੇਲ ਖਾਂਦੀ ਨਜ਼ਰ ਆਏਗੀ। ਕਈ ਥਾਈਂ ਤਾਂ ਇਉਂ ਜਾਣ ਪੈਂਦਾ ਹੈ ਕਿ ਉਹ ਗੁਰਬਾਣੀ ਦਾ ਸਰਲ ਭਾਸ਼ਾ ਵਿੱਚ ਟੀਕਾ ਕਰ ਰਿਹਾ ਹੋਵੇ:

ੳ) ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ।। (ਆਦਿ ਗ੍ਰੰਥ ਵਾਰ ਮਾਝ ਮ. ੧)
ਸੀਹਾ ਬਾਜਾਂ ਚਰਗਾ ਕੁਹੀਆ ਏਨਾ ਘਾਹੁ ਖਵਾਵੈ।। (ਹਰਿਜਸੁ, 167.ਅ)

ਅ) ਪੋਥੀ ਪ੍ਰਮੇਸਰ ਕਾ ਥਾਉ।। (ਆਦਿ ਗ੍ਰੰਥ, 1226)
ਪੋਥੀ ਪ੍ਰਮੇਸਰ ਕਾ ਨਾਉ ਜੋ ਜੋ ਸੁਨੈ ਪੜੇ ਹਰਿ ਕੋ ਜਸ ਮਿਲੈ ਨਿਥਾਵੇ ਥਾਉ।। (ਹਰਿਜਸੁ, 196.ਅ)

ੲ) ਕੋਈ ਬੋਲੈ ਰਾਮ ਰਾਮ ਕੋਈ ਖੁਦਾਇ।। ਕੋਈ ਸੇਵੈ ਗੁਸਈਆ ਕੋਈ ਅਲਾਇ।। (ਆਦਿ ਗ੍ਰੰਥ, 885)
ਕੋਈ ਕਹੈ ਰਾਮ ਕੋਊ ਰਹੀਮ।। ਕੋਊ ਕਹੈ ਕਰਤਾ ਕੋਈ ਕਰੀਮ।।
ਕੋਈ ਨਾਵੈ ਗੰਗਾ ਕੋਈ ਹਜ ਜਾਇ।। ਕੋਈ ਰਖੇ ਰੋਜੇ ਕੋਈ ਬਰਤ ਰਖਾਇ।। (ਹਰਿਜਸੁ, 134.ੳ)

ਸ) ਸੀਤਾ ਪਤਿ ਸੰਤਨ ਸੁਖ ਦਾਈ।। ਦੀਨ ਬੰਦ ਦੁਸਟਨ ਕੇ ਹੰਤਾ ਰਘੁਪਤਿ ਨਾਥ ਗੁਸਾਈ।। (ਹਰਿਜਸੁ, 344.2)

ਹ) ਅਧੀ ਰਾਤ ਅਖੰਡ ਵਿਹਾਣੀ।। ਤਿਤ ਹੀ ਵੇਲਾ ਤੁਰਤੁ ਸਿਧਾਣੀ।। (ਹਰਿਜਸੁ, 661.ੳ)

ਕ) ਗੁਰਬਾਣੀ ਸਿਖ ਗਾਂਵਦੇ ਉਠਿ ਅੰਮ੍ਰਿਤ ਵੇਲਾ।। ਕਰਨ ਕੀਰਤਨੁ ਗੁਰਮੁਖੀ ਗੁਰ ਸਬਦੀ ਮੇਲਾ।।
ਨਾਮ ਦਾਨੁ ਇਸਨਾਨੁ ਦ੍ਰਿੜ੍ਹ ਗੁਰਮੁਖਿ ਕੀ ਖੇਲਾ।। ਗੁਰਮੁਖਿ ਸਿਖਾ ਪਿਰਹੜੀ ਨਿਤਿ ਨੇਹੁ ਨਵੇਲਾ।। (ਹਰਿਜਸੁ, 62.ੳ)

ਪਹਿਲੀਆਂ ਤਿੰਨ ਉਦਾਹਰਣਾਂ (ੳ, ਅ, ੲ) ਤੋਂ ਆਦਿ ਗ੍ਰੰਥ ਦੀ ਬਾਣੀ ਨਾਲ ਸ਼ਬਦ ਦੇ ਵਿਚਾਰਾਂ ਦੀ ਸੁਮੇਲਤਾ ਸਪਸ਼ਟ ਰੂਪ ਵਿੱਚ ਦਿਸ ਆਉਂਦੀ ਹੈ। ਅਗਲੀ ਉਦਾਹਰਣ (ਸ) ਦੀ ਤੁਕ "ਦੀਨ ਬੰਧ ਦੁਸਟਨ ਕੇ ਹੰਤਾ" ਦਸਮ ਪਾਤਿਸ਼ਾਹ ਜੀ ਰਚਿਤ ਚੌਪਈ ਵਿੱਚ ਆਈ, ਤੁਕ ਦੀ ਪ੍ਰਤਿ ਧੁਨੀ ਕਹੀ ਜਾ ਸਕਦੀ ਹੈ। ਇਸੇ ਤਰ੍ਹਾਂ ਅਗਲੇ ਉਦਾਹਰਣ (ਹ) "ਅਧੀ ਰਾਤ ਅਖੰਡ ਵਿਹਾਣੀ" ਭਾਈ ਗੁਰਦਾਸ ਰਚਿਤ ਪਉੜੀ ਵਿਚਲੀ ਤੁਕ:

"ਪਿਛੈ ਰਾਜਾ ਜਾਗਿਆ ਅਧੀ ਰਾਤ ਨਿਖੰਡ ਵਿਹਾਣੀ" ਦੀ ਗੂੰਜਾਰ ਪਾਉਂਦੀ ਹੈ। (ਵਾਰ10, ਪਉੜੀ 6, ਤੁਕ)

ਇੰਜ ਭਾਈ ਦਰਬਾਰੀ ਦਾਸ ਦੀ ਬਾਣੀ ਵਿੱਚ ਆਦਿ ਗ੍ਰੰਥ, ਦਸਮ ਗ੍ਰੰਥ ਅਤੇ ਵਾਰਾਂ, ਭਾਈ ਗੁਰਦਾਸ ਜੀ ਦੀ ਧੁਨੀ ਗੂੰਜਦੀ ਸਾਫ਼ ਸੁਣਾਈ ਦਿੰਦੀ ਹੈ।

## ਖ) ਮੌਲਿਕਤਾ:

ਉਪਰਲੀਆਂ ਸਤਰਾਂ ਵਿੱਚ ਭਾਵੇਂ ਅਸੀਂ ਇੱਕ ਪੰਛੀ-ਝਾਤ ਹੀ ਪਾਈ ਹੈ, ਜਿਸ ਤੋਂ ਜਾਪਣ ਲੱਗ ਪਿਆ ਹੈ ਕਿ ਭਾਈ ਦਰਬਾਰੀ ਦਾਸ ਨੇ ਆਦਿ ਗ੍ਰੰਥ, ਦਸਮ ਗ੍ਰੰਥ, ਵਾਰਾਂ, ਕਬਿੱਤ, ਸਵੈਯੇ ਭਾਈ ਗੁਰਦਾਸ ਜੀ ਤੋਂ ਹੀ ਸਭ ਕੁਝ ਉਧਰਿਤ ਕੀਤਾ ਹੈ ਤਾਂ ਮਨ ਵਿੱਚ ਪ੍ਰਸ਼ਨ ਉੱਠਦਾ ਹੈ ਕਿ ਕੀ ਭਾਈ ਦਰਬਾਰੀ ਦਾਸ ਨੇ ਆਪਣੇ ਵੱਲੋਂ ਕੁਝ ਨਹੀਂ ਲਿਖਿਆ ਤਾਂ ਫਿਰ ਉਸਦੀ ਪੰਜਾਬੀ ਸਾਹਿਤ ਅਤੇ ਅਧਿਆਤਮਿਕ ਜਗਤ ਨੂੰ ਕੀ ਦੇਣ ਹੋਈ?

ਪਰੰਤੂ ਅਜੇਹੀ ਗੱਲ ਨਹੀਂ ਹੈ। ਉਸ ਨੇ ਏਡੇ ਵੱਡੇ ਤੇ ਵਿਸ਼ਾਲ ਗ੍ਰੰਥ ਵਿੱਚ ਬਹੁਤ ਨਵੀਆਂ ਬਾਣੀਆਂ, ਨਵੇਂ ਵਿਚਾਰ, ਨਵੇਂ ਰੂਪਕ, ਨਵੀਂ ਜਾਣਕਾਰੀ ਅਤੇ ਭੇਦ ਭਰੇ ਤੱਥਾਂ ਨਾਲ ਕਈ ਨਵੇਂ ਨਵੇਂ ਤਜ਼ਰਬੇ ਅਤੇ ਬਹੁਤ ਸਾਰੀ ਸ਼ਬਦਾਵਲੀ ਪੇਸ਼ ਕੀਤੀ ਹੈ, ਜਿਸ ਨਾਲ ਨਿਸਚੇ ਹੀ ਉਸਦੀ ਆਪਣੀ ਹੋਂਦ ਨਿੱਖਰ ਆਉਂਦੀ ਹੈ।

1) ਭਾਈ ਦਰਬਾਰੀ ਦਾਸ ਨੇ ਪਾਖੰਡੀ ਕੋਲੀ (ਜੁਲਾਹੇ) ਦਾ ਬੇਅੰਤ ਜ਼ਿਕਰ ਕੀਤਾ ਹੈ। ਸਾਨੂੰ ਕਿਸੇ ਵੀ ਗ੍ਰੰਥ ਵਿਚੋਂ ਉਸਦਾ ਨਾਮ ਨਹੀਂ ਮਿਲਿਆ। ਕੇਵਲ ਭੇਖਧਾਰੀ ਸ਼ਬਦ ਹੀ ਮਿਲਦਾ ਹੈ। ਭਾਈ ਦਰਬਾਰੀ ਦਾਸ ਨੇ ਉਸ ਦਾ ਨਾਮ ਧ੍ਰੂ ਰੀਕ ਦੱਸਿਆ ਹੈ। ਸਾਡੀ ਨਿਗ੍ਹਾ ਵਿੱਚ ਇਹ ਪਹਿਲੀ ਵਾਰੀ ਆਇਆ ਹੈ।

2) ਏਸੇ ਤਰ੍ਹਾਂ "ਜਨਮ ਸਾਖੀ ਭਾਈ ਬਾਲੇ ਵਾਲੀ" ਵਿੱਚ ਇਕ ਸਾਖੀ ਹੈ ਜਿਸ ਵਿੱਚ ਭੂਮੀਏ ਚੋਰ ਤੋਂ ਪ੍ਰਭਾਵਿਤ ਰਾਜੇ ਨੇ ਗੁਰੂ ਨਾਨਕ ਦੇਵ ਜੀ ਵਿੱਚ ਵਿਸ਼ਵਾਸ ਰੱਖਦਿਆਂ, ਆਪਣੀ ਲੜਕੀ ਨੂੰ ਲੜਕੇ ਤਰ੍ਹਾਂ ਪਾਲਿਆ ਤੇ ਅੰਤ ਬਾਰਾਤ ਲੈ ਕੇ

ਜਾਂਦੇ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਕੰਨਿਆਂ ਤੋਂ ਪੁਰਖ ਕਰ ਦਿੱਤਾ। ਉਸ ਲੜਕੇ ਦਾ ਨਾਮ ਵੀ ਕਿਤੋਂ ਪੜ੍ਹਨ ਵਿੱਚ ਨਹੀਂ ਆਇਆ। ਭਾਈ ਦਰਬਾਰੀ ਦਾਸ ਨੇ ਉਸਦਾ ਨਾਮ "ਹੀਹਾ ਗੁਹਰਾਇਆ" ਦੱਸਿਆ ਹੈ।

3) ਬੇਣੀ ਭਗਤ ਬਾਰੇ ਜਾਣਕਾਰੀ ਬਿਲਕੁਲ ਹੀ ਨਹੀਂ ਮਿਲਦੀ। ਭਾਈ ਦਰਬਾਰੀ ਦਾਸ ਨੇ ਭਗਤ ਬੇਣੀ ਬਾਰੇ ਕਈ ਸਾਖੀਆਂ ਦੇ ਕੇ ਉਸ ਦੇ ਜੀਵਨ ਪ੍ਰਤੀ ਸਾਰੀ ਨਵੀਂ ਜਾਣਕਾਰੀ ਦਿੱਤੀ ਹੈ। ਹੋਰ ਤਾਂ ਹੋਰ ਉਸ ਦੇ ਗੁਰੂ ਦਾ ਨਾਮ ਅਚਿੰਤ ਨਾਥ ਪਹਿਲੀ ਵਾਰੀ ਪੜ੍ਹਨ ਵਿੱਚ ਆਇਆ ਹੈ।

4) ਆਮ ਤੌਰ ਤੇ ਹਰਨਾਕਸ਼ ਦੇ ਇਕੋ ਪੁੱਤਰ ਦਾ ਜ਼ਿਕਰ, ਆਇਆ ਹੈ। ਕਈ ਥਾਈਂ ਦੋ ਦਾ ਵੀ ਵਰਨਣ ਹੋਇਆ ਹੈ, ਪਰ ਉਸ ਦੇ ਚਾਰ ਪੁੱਤਰਾਂ ਦਾ ਜ਼ਿਕਰ, ਲਗਦਾ ਹੈ, ਭਾਈ ਦਰਬਾਰੀ ਦਾਸ ਤੋਂ ਬਿਨਾਂ ਹੋਰ ਕਿਸੇ ਨੇ ਨਹੀਂ ਕੀਤਾ।

5) ਪਰਚੀਆਂ ਭਗਤਾਂ ਵਿੱਚ ਸਧਨੇ ਦੀ ਪਰਚੀ ਵਿੱਚ ਸਧਨੇ ਦੀ ਰੱਖਿਆ ਕਰਨ ਹਿਤ ਪ੍ਰਭੂ ਨੇ ਹਰ ਗਾਂ ਨੂੰ ਬਲਦ ਬਣਾ ਦਿੱਤਾ। ਇਹ ਕਥਾ ਭਾਈ ਦਰਬਾਰੀ ਦੇ ਕਾਵਿ ਵਿੱਚ ਪਹਿਲੀ ਵਾਰੀ ਪੜ੍ਹਨ ਨੂੰ ਮਿਲੀ।

6) ਕਬੀਰ ਜੀ ਦੇ ਆਮ ਤੌਰ ਤੇ ਦੋ ਬੱਚੇ ਕਮਾਲ ਅਤੇ ਕਮਾਲੀ ਸੁਣਨ ਪੜ੍ਹਨ ਵਿੱਚ ਆਏ ਹਨ ਪਰੰਤੂ ਭਾਈ ਦਰਬਾਰੀ ਦਾਸ ਨੇ 'ਪਰਚੀਆਂ ਭਗਤਾਂ ਕੀਆਂ' ਵਿਚਲੀ ਪਰਚੀ ਕਬੀਰ ਭਗਤ ਕੀ, ਵਿੱਚ ਇਕ ਹੋਰ ਪੁੱਤਰ ਤੇ ਪੁੱਤਰੀ ਜਿੰਨ੍ਹਾਂ ਦੇ ਨਾਮ ਨਿਹਾਲਾ ਤੇ ਨਿਹਾਲੀ ਸਨ, ਕਬੀਰ ਜੀ ਦੀ ਸੰਤਾਨ ਦੱਸੇ ਹਨ, ਜੋ ਪਿੱਛੋਂ ਮਰ ਗਏ ਸਨ।

7) ਭਾਈ ਦਰਬਾਰੀ ਦਾਸ ਨੇ ਰਾਗ ਭੈਰਉ ਵਿੱਚ ਕਈ ਚਿਰੰਜੀਵੀਆ ਦਾ ਜ਼ਿਕਰ ਕੀਤਾ ਹੈ, ਉਨ੍ਹਾਂ ਵਿੱਚ ਇਕ 'ਬਗਦਾਲਮ' ਨਾਂ ਦਾ ਚਿਰੰਜੀਵੀ (ਜੋ ਕਦੇ ਨਾ ਮਰੇ) ਵੀ ਹੈ।

8) ਪਰਚੀ ਅਮਰੀਕ ਭਗਤ ਕੀ ਵਿੱਚ ਅਮਰੀਕ ਦਾ ਪਿਛਲਾ ਜਨਮ ਦਸਦਿਆਂ ਉਸਨੂੰ ਸੁਨਿਆਰਾ ਕਿਹਾ ਹੈ। ਉਸ ਦੇ ਸਰੋਤ ਭਾਲਦਿਆਂ ਵੀ, ਸਾਨੂੰ ਕਿਤੇ ਅਮਰੀਕ ਭਗਤ ਦੇ ਪੂਰਬਲੇ ਜਨਮ ਵਿੱਚ ਸੁਨਿਆਰਾ ਹੋਣ ਦੀ ਟੋਹ ਨਹੀ ਮਿਲੀ।

9) ਭਗਤ ਭੀਖਣ ਬਾਰੇ ਬਹੁਤ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਇਥੋਂ ਤੱਕ ਕਿ ਆਮ ਭਗਤ ਜੀਵਨੀਆਂ ਦੇ ਇਤਿਹਾਸਾਂ ਵਿੱਚ ਮਾਤਾ ਪਿਤਾ ਆਦਿ ਬਾਰੇ ਵੀ ਕੋਈ ਟੋਹ ਨਹੀਂ ਮਿਲਦੀ। ਫਿਰ ਜਾਤ ਜਨਮ ਬਾਰੇ ਤਾਂ ਕੀ ਪਤਾ ਚਲਦਾ ਹੈ। ਪਰ ਇਹ ਭਾਈ ਦਰਬਾਰੀ ਦਾਸ ਦੀ ਖੋਜ ਹੀ ਕਹੀ ਜਾ ਸਕਦੀ ਹੈ ਕਿ ਉਹ ਭਗਤ ਭੀਖਨ ਨੂੰ 'ਲੁਹਾਰ ਜਾਤੀ' ਦਾ ਦਸਦਾ ਹੈ।

ਭੀਖਨ ਭਗਤ ਲੁਹਾਰ ਥਾ ਦੇਖਿ ਧੌਨੀ ਭੈਹਾਇਆ।।

ਲਗਿ ਖਲੋਤਾ ਸਚ ਨੂੰ ਸੋ ਸਚੁ ਸਮਾਇਆ।। ਸਭਿ ਲਗੈ ਤੇਰੇ ਲਾਇਆ।।13।। (464.ਅ/465.ਵ)

10) ਨਵੀਆਂ ਬਾਣੀਆਂ ਵਿੱਚ ਭਾਈ ਦਰਬਾਰੀ ਦਾਸ ਨੇ ਸੋਰਠਿ ਦੀ ਵਾਰ ਲਿਖੀ ਹੈ, ਜਿਸ ਵਿੱਚ ਉਸਨੇ ਅਠਾਰਾਂ ਨਰਕਾਂ ਦਾ ਜ਼ਿਕਰ ਕੀਤਾ ਹੈ। ਇਸ ਵਾਰ ਦੀ ਸਾਰੀ ਸਮੱਗਰੀ ਉਸਨੇ ਗਰੜ ਪੁਰਾਨ ਅਤੇ ਅਗਨੀ ਪੁਰਾਨ ਤੋਂ ਲਈ ਹੈ।[1]

ਭਾਵੇਂ ਇਸ ਨੂੰ ਅਸੀਂ ਮਿਥ ਦੀ ਕੋਟੀ ਵਿੱਚ ਰੱਖ ਕੇ, ਦੂਸ਼ਣ ਲਾ ਸਕਦੇ ਹਾਂ ਕਿ ਨਰਕਾਂ ਦਾ ਜ਼ਿਕਰ ਕਰਨਾ ਕੀ ਵਡਿਆਈ ਦੀ ਗੱਲ ਹੈ ਪਰੰਤੂ ਇਹ ਸਚਾਈ ਹੈ ਕਿ ਅਜਿਹਾ ਗਿਆਨ ਇਸ ਤੋਂ ਪਹਿਲਾਂ ਪੰਜਾਬੀ ਸਾਹਿਤ ਅਤੇ ਅਧਿਆਤਮਿਕ ਜਗਤ ਵਿੱਚ ਘਟ ਹੀ ਵੇਖਣ ਨੂੰ ਮਿਲਿਆ ਹੈ। ਨਰਕ ਦੇ ਸੰਕਲਪ ਨੂੰ ਅਸੀਂ ਧਰਮ ਦੇ ਜਗਤ ਵਿੱਚੋਂ ਨਹੀਂ ਕੱਢ ਸਕਦੇ ਕਿਉਂਕਿ ਗੁਰੂ ਅਰਜਨ ਦੇਵ ਜੀ ਖੁਦ ਲਿਖਦੇ ਹਨ:

ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ।। ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ।। (ਆਦਿ ਗ੍ਰੰਥ, 1425)

11) ਇਸੇ ਡਗਰ ਤੇ ਉਸਨੇ ਇਸੇ ਵਾਰ ਵਿੱਚ ਸੱਤ ਸੁਰਗਾਂ ਦੀ ਕਥਾ ਵੀ ਗਾਈ ਹੈ। ਸੁਰਗਾਂ ਵਿੱਚ ਧਰਮੀ ਬੰਦਿਆਂ ਨੂੰ ਸੁਖ ਪ੍ਰਾਪਤ ਹੁੰਦੇ ਹਨ। ਇਸ ਸਾਰੀ ਕਥਾ ਤੋਂ ਪ੍ਰਤੀਤ ਹੁੰਦਾ ਹੈ ਕਿ ਭਾਈ ਦਰਬਾਰੀ ਦਾਸ ਸਿੱਖ-ਸਮੁਦਾਇ ਵਿੱਚ ਨੇਕ ਕਰਮ ਕਰਨ, ਉਪਕਾਰ ਵਿੱਚ ਦ੍ਰਿੜ ਹੋਣ ਅਤੇ ਸੰਤ ਮਹਾਤਮਾ ਦੀ ਸੇਵਾ ਕਰਨ ਦੀ ਪ੍ਰੇਰਣਾ ਤੇ ਉਪਦੇਸ਼ ਦੇ ਰਿਹਾ ਹੈ। ਉਹ ਅਸਲ ਵਿੱਚ ਸਾਰੇ ਸਮਾਜ ਨੂੰ ਪਾਕਿ ਪਵਿੱਤਰ ਅਤੇ ਨਾਮ ਅਭਿਆਸੀ ਵੇਖਣਾ ਚਾਹੁੰਦਾ ਹੈ ਜੋ ਕਿ ਇੱਕ ਉੱਤਮ ਬਿਰਤੀ ਹੈ।

12) ਸੋਰਠ ਦੀ ਵਾਰ ਅਥਵਾ ਨਰਕਾਂ ਸੁਰਗਾਂ ਦੇ ਵਰਨਣ ਉਪਰੰਤ ਭਾਈ ਦਰ਼ਬਾਰੀ ਦਾਸ ਨੇ ਜਿਸ ਨਿਵੇਕਲੀ ਰਚਨਾ ਵੱਲ ਧਿਆਨ ਦਿੱਤਾ ਹੈ, ਉਹ ਹੈ ਅਵਤਾਰਾਂ ਦੀ ਕਥਾ। ਭਾਈ ਦਰਬਾਰੀ ਦਾਸ ਦਾ ਅਵਤਾਰ ਕਥਾ ਨਾਲ ਏਨਾ ਸਨੇਹ ਹੈ ਕਿ ਉਸ ਨੇ ਆਪਣੇ ਗ੍ਰੰਥ ਵਿੱਚ ਥਾਂ ਥਾਂ ਅਵਤਾਰਾਂ ਦਾ ਜ਼ਿਕਰ ਕੀਤਾ ਹੈ। ਇਉਂ ਜਾਪਦਾ ਹੈ ਕਿ ਅਵਤਾਰ ਕਥਾ ਉਸਦੇ ਖੂਨ ਵਿੱਚ ਰਚੀ ਹੋਈ ਹੈ। ਜੇ ਉਸਨੇ ਪੂਰੀ ਦੀ ਪੂਰੀ ਵਾਰ ਵਿੱਚ ਅਵਤਾਰ ਲੀਲਾ ਜਾਂ ਅਵਤਾਰ ਕਥਾ ਨੂੰ ਰਚਿਆ ਹੈ ਤਾਂ ਦੂਜੇ ਪਾਸੇ

1. ਅਠਾਰਾਂ ਨਰਕਾਂ ਦਾ ਪੂਰਾ ਵਿਸਥਾਰ ਜਾਣਨ ਲਈ ਵੇਖੋ ਅੰਤਿਕਾ-।।

ਉਸਨੇ ਕਈ ਸ਼ਬਦਾਂ ਵਿੱਚ ਵੀ ਅਵਤਾਰ ਕਥਾ ਨੂੰ ਨਿਰੂਪਣ ਕਰ ਦਿੱਤਾ ਹੈ। ਸਾਰੇ ਗ੍ਰੰਥ ਵਿਚ ਉਸਨੇ ਕਈ ਵਾਰ ਅਵਤਾਰ ਕਥਾਵਾਂ ਦਾ ਵਰਨਣ ਕੀਤਾ ਹੈ ਜਿਸ ਦਾ ਬਿਉਰਾ ਇਸ ਪ੍ਰਕਾਰ ਹੈ:

| ਲੜੀ ਨੰ. | ਰਾਗ ਦਾ ਨਾਮ | ਕਥਾ ਦਾ ਨਾਮ | ਗ੍ਰੰਥ ਵਿੱਚ ਬੰਦਾਂ ਦੀ ਗਿਣਤੀ | | ਗ੍ਰੰਥ ਦਾ ਪੰਨਾ |
|---|---|---|---|---|---|
| | | | ਪਉੜੀ | ਸਲੋਕ | |
| 1 | ਭੈਰਉ | ਵਾਰ ਦਸਾਂ ਅਵਤਾਰਾਂ ਕੀ | 26 | 50 | 25ੳ/ 35ਅ |
| 2 | ਰਾਮਕਲੀ | ਸੁਰਗਨ ਲੀਲਾ | 45 | | 135.ਅ/. |
| 3 | ਸਾਰੰਗ | - | 21 ਚਉਪਦੇ | | 200ਅ/203ਅ. |
| 4 | ਵਡਹੰਸ | - | 10 | | 161ਅ /162ੳ |
| 5 | ਗਉੜੀ (ਗੁਆਰੇਰੀ) | - | 10 | | 259ਅ/260ੳ |
| 6 | ਗਉੜੀ | ਵਾਰ ਦਸਾਂ ਅਵਤਾਰਾਂ ਕੀ | 46 | | 330ੳ/335ਅ |
| 7 | ਮਾਰੂ | ਵਾਰ ਅਠਾਈਆਂ ਅਵਤਾਰਾਂ ਕੀ | 34 | 70 | 512ਅ/526ੳ |

ਇਸ ਤਰ੍ਹਾਂ ਉਸਨੇ ਭੈਰਉ, ਰਾਮਕਲੀ, ਸਾਰੰਗ, ਵਡਹੰਸੁ, ਗਉੜੀ ਅਤੇ ਮਾਰੂ ਤੋਂ ਉਪਰੰਤ ਗ੍ਰੰਥ ਦੀ ਸਮਾਪਤੀ ਕਰਦਿਆਂ ਵੀ ਇਕ ਛੱਕਾ ਅਵਤਾਰ ਕਥਾ ਦਾ ਰਚ ਦਿੱਤਾ। ਇਸ ਅਵਤਾਰ ਕਥਾ ਦਾ ਪਿਛੋਕੜ ਪੌਰਾਣਿਕ ਗ੍ਰੰਥਾਂ ਉਪਰੰਤ ਹਰਿ ਜੀ ਦਾ ਲਿਖਿਆ ਸੁਖਮਨੀ ਸਹੰਸਰ ਨਾਮਾ ਹੈ।

13) ਇਸ ਤੋਂ ਉਪਰੰਤ ਭਾਈ ਦਰਬਾਰੀ ਦਾਸ ਦਾ ਸਨੇਹ ਭਗਤਾਂ ਦੇ ਜੀਵਨ ਪ੍ਰਗਟਾਉਣ ਨਾਲ ਹੈ। ਭਗਤਾਂ ਦੇ ਜੀਵਨ ਵੀ ਉਸਨੇ ਥਾਂ ਪਰ ਥਾਂ ਦਿੱਤੇ ਹਨ ਅਤੇ ਉਦਾਹਰਣਾਂ ਦੇ ਤੌਰ ਤੇ ਅਨੇਕਾਂ ਭਗਤਾਂ ਦੇ ਜੀਵਨ ਦਰਸਾਏ ਹਨ। ਇਹ ਉਹੀ ਭਗਤ ਹਨ, ਜਿਨ੍ਹਾਂ ਦਾ ਜੀਵਨ ਵਾਰਤਿਕ ਵਿੱਚ ਹਰਿ ਜੀ ਨੇ ਵਰਣਨ ਕੀਤਾ ਤੇ ਪਉੜੀਆਂ ਵਿੱਚ "ਵਾਰ ਤਿਲੰਗ ਦੀ" ਅੰਦਰ "ਭਗਤਾਵਲੀ" ਦੇ ਨਾਮ ਹੇਠ ਭਾਈ ਦਰਬਾਰੀ ਦਾਸ ਨੇ ਕੀਤਾ ਹੈ। ਇਨ੍ਹਾਂ ਹੀ ਭਗਤਾਂ ਦਾ ਵਿਸਥਾਰ ਸਹਿਤ ਜੀਵਨ "ਪਰਚੀਆਂ ਭਗਤਾਂ ਕੀਆਂ" (ਪੱਤ੍ਰਾ 531 ਤੋਂ 760 ਤੱਕ) ਵਿੱਚ ਦਿੱਤਾ ਹੈ, ਜੋ ਸਾਰੇ ਗ੍ਰੰਥ ਦਾ ਚੌਥਾ ਹਿੱਸਾ ਬਣਦੀਆਂ ਹਨ। ਉਪਰੰਤ ਉਸਨੇ ਭੀਖਣ ਭਗਤ, ਦਾਦੂ ਭਗਤ, ਅਜਾਮਲ, ਗਨਕਾ, ਆਦਿ ਦਾ ਜ਼ਿਕਰ ਵੀ ਸਾਰੇ ਕਾਵਿ ਵਿੱਚ ਬਹੁਤਾਤ ਵਿੱਚ ਕੀਤਾ ਹੈ। ਇਨ੍ਹਾਂ ਭਗਤਾਂ ਦੇ ਕਾਵਿ ਦਾ ਵਿਸ਼ਲੇਸ਼ਣ ਅਸੀਂ "ਪਰਚੀਆਂ ਭਗਤਾਂ ਕੀਆਂ" ਸਿਰਲੇਖ ਦੇ ਅਧੀਨ ਹਰਿਜਸੁ ਪੋਥੀ ਭਾਗ ਦੂਜੇ ਵਿੱਚ ਕੁਝ ਵਿਸਥਾਰ ਨਾਲ ਕੀਤਾ ਹੈ।

14) ਭਾਈ ਦਰਬਾਰੀ ਦਾਸ ਦੀ ਜਗਤ ਪ੍ਰਤੀ ਕਲਪਨਾ ਅਤੀ ਮਨਮੋਹਕ ਹੈ। ਉਹ ਬ੍ਰਹਮਾ ਦੇ ਬਿਰਖ ਵਿੱਚ ਮਹਾਂਦੇਵ ਨੂੰ ਇੱਕ ਫੁੱਲ ਅਤੇ ਚਤਰ ਭੁਜ ਨੂੰ ਫਲ ਦਸਦਾ ਹੈ। ਚੌਵੀ ਅਵਤਾਰ ਉਸ ਦੇ ਟਾਹਣੇ ਹਨ। ਭਗਤਾਂ ਅਤੇ ਦੇਵਤਿਆਂ ਦੀਆਂ ਟਹਿਣੀਆਂ ਹਨ ਅਤੇ ਚੌਰਾਸੀ ਲੱਖ ਜੂਨਾਂ ਇਸ ਪੱਤੇ ਰੂਪ ਹਨ:

ਓਅੰ ਓਅੰਕਾਰ ਜਬ ਕੀਆ।। ਮਨਸਾ ਧਰਤੀ ਬ੍ਰਹਮਾ ਤਰ ਥੀਆ।।
ਮਹਾਂ ਦੇ ਤਰ ਫੂਲ ਲਗਾਇਆ।। ਵਿਸਨੁ ਚਤਰਭੁਜ ਫਲ ਹੋਇ ਆਇਆ।।
ਚਉਬੀਸ ਅਵਤਾਰ ਡਾਲ ਤਰ ਕੇਰੇ। ਨੰਨੀ ਟਾਲੀ ਭਗਤਿ ਚਉਫੇਰੇ।।
ਤੇਤੀਸ ਕ੍ਰੋੜ ਨੰਨੀ ਸੀ ਡਾਲੀ।। ਲਖ ਚਉਰਾਸੀ ਤਰ ਪਤਰਾਲੀ।।
ਪੰਚ ਤਤ ਰਚ ਕੀਨੀ ਮਾਇਆ।। ਦਰਬਾਰੀ ਸਗਲਾ ਜਗਤ ਉਪਾਇਆ।। (279.ਅ)

15) ਜੀਅ ਜੰਤੂਆਂ ਪ੍ਰਤੀ ਭਾਈ ਦਰਬਾਰੀ ਦਾਸ ਦੀ ਧਾਰਨਾ ਵੀ ਨਵੀਂ ਭਾਂਤ ਦੀ ਹੈ। ਉਹ ਕਹਿੰਦਾ ਹੈ ਕਿ ਪੰਜ ਤੱਤਾਂ ਵਿੱਚੋਂ ਅੱਧ ਉਸ ਤੱਤ ਦਾ ਹੁੰਦਾ ਹੈ ਜਿਥੇ ਜੀਅ ਵਿਚਰਦਾ ਹੈ ਅਤੇ ਬਾਕੀ ਅੱਧ ਬਾਕੀ 4 ਤੱਤਾਂ ਦਾ ਹੁੰਦਾ ਹੈ, ਜਿਵੇਂ ਮਨੁੱਖ ਧਰਤੀ ਤੇ ਰਹਿੰਦਾ ਹੈ ਤਾਂ ਇਸ ਦੀ ਬਣਤਰ ਵਿੱਚ ਅੱਧ ਧਰਤੀ ਦਾ ਤੇ ਬਾਕੀ ਅੱਧ ਅਕਾਸ਼, ਪਾਣੀ, ਹਵਾ ਤੇ ਅਗਨੀ ਦਾ ਹੁੰਦਾ ਹੈ। ਇੰਜ ਜਲ ਵਿੱਚ ਰਹਿਣ ਵਾਲੇ ਜੀਅ ਅੱਧੇ ਜਲ ਤੱਤ ਦੇ, ਬਾਕੀ ਦੇ ਅੱਧ ਧਰਤੀ, ਅਕਾਸ਼ ਪੌਣ ਤੇ ਅੱਗ ਦੇ ਹੁੰਦੇ ਹਨ। ਉਸ ਦੇ ਸ਼ਬਦਾਂ ਵਿੱਚ ਸੁਣੋ:

ਜੋ ਜੀਅ ਪਿਰਥੀ ਮਹਿ ਰਹਿਤੇ ਤਿਨ ਮਹਿ ਪਿਰਥੀ ਆਧੀ।। ਚਾਰ ਤਤ ਲੈ ਆਧੁ ਰਲਾਏ ਐਸੀ ਹਿਕਮਤ ਬਾਧੀ।।6।।
ਜਲ ਬਾਸੀ ਜੇਤੇ ਜੀਅ ਕੀਏ, ਅਧਾ ਨੀਰ ਰਲਾਇਆ।। ਚਾਰੋ ਤਤੁ ਆਧੁ ਲੈ ਮੇਲੇ, ਪੂਰਾ ਸੇਰ ਕਰਾਇਆ।।7।।
ਅਕਾਸ ਮਹਿ ਜੋ ਉਡਹਿ ਪੰਖ ਧਰ, ਆਧੁ ਪਉਨ ਤਿਨਿ ਮਾਹੀ।। ਧਰਤੀ, ਪਾਣੀ ਆਗਿ ਅਕਾਸੋ, ਚਾਰੋ ਅਧੁ ਸਮਾਈ।।8।। (453.ੳ)

16) ਪਰਿਭਾਸ਼ਾਵਾਂ ਦੇ ਖੇਤਰ ਵਿੱਚ ਉਸਨੇ ਆਪਣੇ ਮਨ ਨੂੰ ਸੰਬੋਧਨ ਕਰਕੇ ਰਾਗ ਦੇਵਗੰਧਾਰੀ ਵਿੱਚ, ਉਹ ਪਰਿਭਾਸ਼ਾਵਾਂ ਦਿੱਤੀਆਂ ਕਿ ਮਨ ਅਸ਼-ਅਸ਼ ਕਰ ਉਠਦਾ ਹੈ। ਉਹ ਫ਼ਕੀਰ - ਦਰਵੇਸ - ਬੈਰਾਗੀ - ਬ੍ਰਹਮਚਾਰੀ - ਉਦਾਸੀ - ਅਤੀਤ - ਸੰਨਿਆਸੀ - ਸਿਪਾਹੀ - ਚੰਚਲ ਚਿਤ ਤੇ ਪ੍ਰੀਤ ਕਰਨ ਦੀ ਜੋ ਪਰਿਭਾਸ਼ਾ ਦਿੰਦਾ ਹੈ, ਉਹ ਨਿਵੇਕਲੀ ਹੀ ਹੈ। ਉਦਾਹਰਣ ਵਜੋਂ:

ਮਨ ਮਹਿ ਐਸੀ ਕਰਹੁ ਫਕੀਰੀ।। ਦਾਵਾ ਛੋਡਿ ਰਹਹੁ ਨਿਰਦਾਵੇ ਤੋੜਹੁ ਮੋਹ ਜੰਜੀਰੀ।। (124.ਅ)
ਮਨ ਰੇ ਐਸਾ ਹੋਹੁ ਦਰਵੇਸ।। ਖੌਫ਼ ਕੀ ਖਫ਼ਨੀ ਖਿਮਾ ਕੀ ਟੋਪੀ, ਏਹੁ ਫਕੀਰੀ ਵੇਸ।।19।।
ਮਨ ਰੇ ਐਸਾ ਬਨੁ ਬੈਰਾਗੀ।। ਬਾਹਰ ਸਭ ਕਾ ਸੰਸਾ ਦੀਸੈ ਅੰਤਰਿ ਤੇ ਰਹੁ ਤਿਆਗੀ।।20।।
ਮਨ ਰੇ ਐਸਾ ਬਨੁ ਬ੍ਰਹਮਚਾਰੀ।। ਜਤ ਕਾ ਜਨੇਊ ਸਰਮ ਕੀ ਧੋਤੀ ਕਰਨਾ ਕੰਠੀ ਧਾਰੀ।।21।।
ਮਨ ਰੇ ਐਸਾ ਹੋਹੁ ਸਿਪਾਹੀ।। ਕਾਮ ਕ੍ਰੋਧ ਲੋਭੁ ਮੋਹੁ ਸਾਧਹੁ ਜੁਧ ਕਰੋ ਮਨ ਮਾਹੀ।।25।। (125.ੳ)

ਇਉਂ ਆਪਣੇ ਮਨ ਨੂੰ ਸੰਬੋਧਨ ਕਰਕੇ ਸਾਰੇ ਸਮਾਜ ਨੂੰ ਉੱਤਮ ਗੁਣ ਧਾਰਨ ਦਾ ਸੰਦੇਸ਼ ਦਿੰਦਾ ਹੈ।

## ਗ) ਅੱਖਰਾਂ ਉੱਪਰ ਲਿਖੀਆਂ ਰਚਨਾਵਾਂ:

ਭਾਈ ਦਰਬਾਰੀ ਦਾਸ ਨੇ ਸਾਰੇ ਗ੍ਰੰਥ ਵਿੱਚ, ਜੋ ਵਿਸ਼ੇਸ਼ ਤੌਰ ਤੇ ਉਸਦਾ ਚਹੇਤਾ ਕਾਵਿ ਰੂਪ ਹੈ ਉਹ ਹੈ 'ਅਖਰੀ' ਭਾਵੇਂ ਉਹ ਪੈਂਤੀ ਅਖਰੀ ਹੈ, ਪੱਟੀ ਹੈ, ਛਤੀਹ ਅਖਰੀ ਹੈ, ਬਾਵਨ ਅਖਰੀ ਹੈ, ਤੀਹ ਹਰਫ਼ੀ ਹੈ ਜਾਂ ਸੀਹਰਫੀ ਹੈ, ਦਾ ਵਰਣਨ ਬੜੀ ਨੀਝ ਨਾਲ ਕੀਤਾ ਹੈ। ਅੱਖਰਾਂ ਉੱਪਰ ਲਿਖੀਆਂ ਸਾਰੇ ਗ੍ਰੰਥ ਵਿੱਚ ਉਸ ਦੀਆਂ 13 ਰਚਨਾਵਾਂ ਮਿਲਦੀਆਂ ਹਨ। ਇਨ੍ਹਾਂ ਵਿੱਚ 8 ਤਾਂ ਰਾਗਾਂ ਵਿੱਚ ਹਨ, 'ਪੰਜ ਰਚਨਾਵਾਂ' ਗਉੜੀ ਰਾਗ ਵਿੱਚ, ਦੋ ਆਸਾ ਰਾਗ ਵਿੱਚ ਅਤੇ ਇਕ ਭੈਰਉ ਰਾਗ ਵਿੱਚ। ਇਸ ਤੋਂ ਉਪਰੰਤ ਛੰਦ ਕਾਵਿ ਵਿੱਚ ਪੰਜ ਸੀਹਰਫ਼ੀਆਂ ਹਨ, ਜਿਨ੍ਹਾਂ ਦਾ ਜ਼ਿਕਰ ਅਸੀਂ ਤੀਹਰਫ਼ੀਆਂ ਸਿਰਲੇਖ ਹੇਠ ਕਰਾਂਗੇ। ਇਹ ਅੱਠ ਰਚਨਾਵਾਂ ਇਸ ਪ੍ਰਕਾਰ ਹਨ:

| ਲੜੀ ਨੰ. | ਰਾਗ ਦਾ ਸਿਰਲੇਖ ਨਾਮ | ਪਉੜੀਆਂ | ਸਲੋਕ | ਵਿਵਰਣ |
|---|---|---|---|---|
| 1 | ਰਾਗੁ ਭੈਰਉ ਪੱਟੀ | | 35 | |
| 2 | ਰਾਗੁ ਆਸਾ ਪੱਟੀ | | 35 | |
| 3 | ਰਾਗੁ ਆਸਾ ਸੀਹਰਫੀ | | 30 | |
| 4 | ਰਾਗੁ ਗਉੜੀ ਛਤੀਹ ਅਖਰੀ | 36 | 38 | |
| 5 | ਰਾਗੁ ਗਉੜੀ ਛਤੀਹ ਅਖਰੀ | 36 | 38 | |
| 6 | ਰਾਗੁ ਗਉੜੀ ਤੀਹਰਫੀ | 30 | 30 | |
| 7 | ਰਾਗੁ ਗਉੜੀ ਬਾਵਨ ਅਖਰੀ | 55 | 55 | ਸੁਰਗੁਣ ਲੀਲਾ |
| 8 | ਰਾਗੁ ਗਉੜੀ ਬਾਵਨ ਅਖਰੀ | 56 | 57 | ਭਗਤ ਲੀਲਾ |

# ਕਾਵਿ ਕਲਾ

ਭਾਈ ਦਰਬਾਰੀ ਦਾਸ ਦੀ ਕਾਵਿ ਕਲਾ, ਵਿਸ਼ੇ ਤੋਂ ਉਪਰੰਤ ਉਸਦੇ ਰੂਪਕ ਪੱਖ ਵਿੱਚ ਝਲਕਦੀ ਹੈ। ਰੂਪ ਹੀ ਕਵੀ ਦੀ ਕਾਵਿ ਕਲਾ ਦੇ ਉੱਤਮ ਹੋਣ ਦੀ ਸ਼ਾਹਦੀ ਹੁੰਦੀ ਹੈ। ਰੂਪ ਦੇ ਪੱਖ ਤੋਂ ਭਾਈ ਦਰਬਾਰੀ ਦਾਸ ਨੂੰ ਨਿਸਚੇ ਹੀ ਮਹਾਂ ਕਵੀ ਤੇ ਮਹਾਨ ਕਵੀ ਦਾ ਦਰਜਾ ਦਿੱਤਾ ਜਾ ਸਕਦਾ ਹੈ। ਉਸ ਦੇ ਉੱਤਮ ਕਾਵਿ ਨੂੰ ਅਸੀਂ ਹੇਠ ਲਿਖੇ ਗੁਣਾਂ ਕਰਕੇ ਜਾਣ ਸਕਾਂਗੇ:

ੳ) ਰਾਗ
ਅ) ਅਲੰਕਾਰ
ੲ) ਮਾਨਵੀਕਰਣ
ਸ) ਛੰਦ-ਵਿਧਾਨ
ਹ) ਪ੍ਰਤੀਕ
ਕ) ਭਾਸ਼ਾ ਅਤੇ ਸ਼ਬਦ ਜੜਤ

## ੳ) ਰਾਗ

ਭਾਈ ਦਰਬਾਰੀ ਦਾਸ ਦਾ 35 ਰਾਗਾਂ ਵਿੱਚ ਕਾਵਿ ਰਚਨਾ ਕਰਨਾ ਉਸਦੇ ਰਾਗ-ਗਿਆਨ ਨੂੰ ਦ੍ਰਿੜ ਕਰਵਾਉਂਦਾ ਹੈ। ਰਾਗਾਂ ਦੀ ਰਚਨਾ, ਰਾਗ ਵਿੱਦਿਆ ਦੇ ਜਾਣੂ ਹੋਣ ਤੋਂ ਬਿਨਾ ਕਦਾਚਿਤ ਵੀ ਨਹੀਂ ਕੀਤੀ ਜਾ ਸਕਦੀ। ਫਿਰ ਕੇਵਲ ਰਾਗ ਦੇ ਸ਼ਬਦ, ਅਸਟਪਦੀਆਂ ਜਾਂ ਛੰਤ ਹੀ ਨਹੀਂ ਸਗੋਂ ਹਰ ਰਾਗ ਦੇ ਘਰਾਂ ਵਿੱਚ ਰਚਨਾ ਕਰਨੀ ਅਤਿ ਕਠਿਨ ਕਾਰਜ ਹੈ। ਇਹ ਕਾਰਜ ਉਹੋ ਹੀ ਕਰ ਸਕਦਾ ਹੈ ਜੋ ਹਰ ਰਾਗ ਦੇ ਹਰ ਘਰ ਬਾਰੇ ਪੂਰੀ ਤਰ੍ਹਾਂ ਜਾਣਕਾਰੀ ਰਖਦਾ ਹੋਵੇ।

ਭਾਈ ਦਰਬਾਰੀ ਦਾਸ ਦੇ ਸੰਬੰਧ ਵਿੱਚ ਕਿਹਾ ਜਾ ਸਕਦਾ ਹੈ ਕਿ ਉਹ ਰਾਗ-ਵਿੱਦਿਆ ਬਾਰੇ ਬਹੁਤ ਬਾਰੀਕ ਸੂਝ ਰਖਦਾ ਸੀ। ਇਹੋ ਕਾਰਣ ਹੈ ਕਿ ਉਸਨੇ ਆਪਣੇ ਕਾਵਿ ਵਿੱਚ ਕਈ ਸੰਮਿਲਤ ਰਾਗਾਂ ਨੂੰ ਵੀ ਬੜੀ ਪ੍ਰਬੀਨਤਾ ਨਾਲ ਵਰਤਿਆ ਹੈ ਜਿਵੇਂ ਕਿ:

ਗਉੜੀ ਵਿੱਚ, ਗੁਆਰੇਰੀ, ਚੇਤੀ, ਉਮਾਹਾ, ਬੈਰਾਗਣਿ, ਦੀਪਕੀ, ਪੂਰਬੀ, ਮਾਲਵਾ ਅਤੇ ਮਾਝ ਅਧੀਨ ਰਾਗਾਂ ਨੂੰ, ਗਉੜੀ ਨਾਲ ਮਿਲਾ ਕੇ ਸੰਮਿਲਤ ਰੂਪ ਵਿੱਚ ਵਰਤਿਆ ਹੈ। ਹਿੰਡੋਲ ਨੂੰ ਭਾਵੇਂ ਅਲੱਗ ਰੂਪ ਵਿੱਚ ਵੀ ਰਚਿਆ ਹੈ, ਫਿਰ ਵੀ ਬਸੰਤ ਨਾਲ ਸੰਮਿਲਤ ਕੀਤਾ ਹੈ। ਕਾਫ਼ੀ ਨੂੰ ਅਲੱਗ-ਰਾਗ ਵਜੋਂ ਨਹੀਂ ਵਰਤਿਆ ਸਗੋਂ ਕਈ ਰਾਗਾਂ ਵਿੱਚ ਮਿਲਾ ਕੇ ਸੰਮਿਲਤ ਰੂਪ ਵਿੱਚ ਵਰਤਿਆ ਹੈ, ਹੋਰੀ ਰਾਗ ਨੂੰ ਬਸੰਤ ਰਾਗ ਨਾਲ ਮਿਸ਼ਰਤ ਰਾਗ ਦੇ ਤੌਰ ਤੇ ਗਾਇਆ ਹੈ।

ਭਾਈ ਦਰਬਾਰੀ ਦਾਸ ਦੀ ਹੋਰ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਉਸ ਨੇ ਹਰ ਰਾਗ ਦੇ ਹਰ ਸ਼ਬਦ ਨੂੰ ਕਿਸੇ ਨਾ ਕਿਸੇ 'ਘਰ' ਦੇ ਅਧੀਨ ਰੱਖਿਆ ਹੈ। 'ਘਰਾਂ' ਦੀ ਵਰਤੋਂ ਕਰਨੀ ਜਾਂ ਤਾਂ ਕਰਤਾਰੀ ਸੂਝ ਦੀ ਦੇਣ ਕਹੀ ਜਾ ਸਕਦੀ ਹੈ ਜਾਂ ਫਿਰ ਅਤਿਅੰਤ ਅਭਿਆਸ ਦੀ ਸਾਧਨਾ ਰਾਹੀਂ ਹੋ ਸਕਦਾ ਹੈ। ਇਸ ਕਰਤਾਰੀ ਬੌਧਿਕਤਾ ਦਾ ਹੀ ਸਿੱਟਾ ਹੈ ਕਿ ਉਸ ਨੇ ਆਸਾ ਰਾਗ ਵਿੱਚ 15 ਘਰਾਂ ਦੀ, ਕਾਨੜਾ ਵਿੱਚ 10 ਘਰਾਂ ਦੀ, ਧਨਾਸਰੀ ਵਿੱਚ 8 ਘਰਾਂ ਦੀ ਅਤੇ ਦੇਵਗੰਧਾਰੀ ਵਿੱਚ 7 ਘਰਾਂ ਦੀ ਵਰਤੋਂ ਕੀਤੀ ਹੈ। ਤੀਜੇ ਅਤੇ ਚੌਥੇ ਘਰ ਦੀ ਵਰਤੋਂ ਤਾਂ ਲਗਪਗ ਹਰ ਰਾਗ ਵਿੱਚ ਹੋਈ ਹੈ।

ਰਾਗਾਂ ਵਿੱਚ 'ਪੜਤਾਲ' ਲਿਖਣਾ ਅਤੇ ਗਾਉਣਾ ਅਤਿ ਕਠਿਨ ਹੈ, ਕਿਉਂਕਿ ਸ਼ਬਦ ਵਿੱਚ ਤਿੰਨ ਤਿੰਨ, ਚਾਰ ਚਾਰ, ਤਾਲ ਬਦਲਨੇ ਪੈਂਦੇ ਹਨ ਤਾਂ ਹੀ ਇਸ ਦਾ ਨਾਮ ਪੜਤਾਲ ਹੈ ਭਾਵ ਤਾਲ ਬਦਲਣਾ। ਇਸ ਵਿੱਚ ਭੀ ਭਾਈ ਦਰਬਾਰੀ ਦੀ ਬੌਧਿਕਤਾ ਸਿਖ਼ਰ ਦਰਜੇ ਦੀ ਹੈ। ਇਸ ਸੰਬੰਧੀ ਉਸ ਦੀ ਸਫ਼ਲ ਰਚਨਾ ਉਪਲਬਧ ਹੈ ਜਿਵੇਂ:

1. ਰਾਗ ਆਸਾ 2. ਕਾਨੜਾ 3. ਸੂਹੀ 4. ਬਿਲਾਵਲ ਤੇ ਕਈ ਹੋਰ ਰਾਗਾਂ ਵਿੱਚ[1]।

## ਰਾਗਾਂ ਦੀ ਤਰਤੀਬ

ਭਾਈ ਦਰਬਾਰੀ ਦਾਸ ਦੀ ਨਿਵੇਕਲੀ ਹੈ ਜਿਸਨੂੰ ਭੈਰਉ ਮਤ ਵਾਲੀ ਕਿਹਾ ਜਾ ਸਕਦਾ ਹੈ[2] ਕਿਉਂਕਿ ਉਸਨੇ ਆਰੰਭ ਵਿੱਚ ਭੈਰਉ ਰਾਗ ਰੱਖਿਆ ਹੈ। ਜੋ ਤਰਤੀਬ ਉਸਨੇ ਆਪਣੇ ਗ੍ਰੰਥ ਦੀ ਰੱਖੀ ਹੈ, ਉਸ ਦਾ ਜ਼ਿਕਰ ਉਸਨੇ ਸੋਰਠਿ ਰਾਗ ਅੰਦਰ ਰਚੀ 'ਰਾਗ ਮਾਲਾ' ਵਿੱਚ ਕੀਤਾ ਹੈ। ਇਹ ਰਾਗ ਮਾਲਾ ਕ੍ਰਿਸ਼ਨ ਜੀ ਦੇ ਬੰਸਰੀ ਵਜਾ ਕੇ ਗੋਪੀਆਂ ਨੂੰ ਆਨੰਦ ਦੇਣ ਲਈ ਗਾਏ ਰਾਗਾਂ ਦੀ ਸਾਰਣੀ ਹੈ:

---

1. ਇਹ ਰਾਗ ਪੂਰਨ ਰੂਪ ਵਿੱਚ ਸਾਰੇ ਹੀ ਠੀਕ ਸਿੱਧ ਹੁੰਦੇ ਹਨ ਕਿਉਂਕਿ ਮੈਂ ਖ਼ੁਦ ਕਈ ਰਾਗ ਗਾ ਕੇ ਪ੍ਰਤਿਆਏ ਹਨ।
2. ਇਸ ਰਾਗ ਮਾਲਾ ਦਾ ਅਤੇ ਅੰਤਲੀ ਰਾਗ ਮਾਲਾ ਅਤੇ ਰਾਗਾਂ ਸਬੰਧੀ ਹੋਰ ਵਿਚਾਰ ਅਸੀਂ "ਰਾਗਮਾਲਾ" ਸਿਰਲੇਖ ਹੇਠ ਆਏ ਵਿਵੇਚਨ ਵਿੱਚ ਵੀ ਕੀਤੇ ਹਨ।

ਨੰਦ ਨੰਦਨ ਰਾਸਿ ਰਚਾਈ।।

ਜੋਗ ਮਾਇਆ ਸਭ ਊਪਰ ਪਸਰੀ ਨਾ ਭੂਖ ਤ੍ਰਿਖਾ ਉਘਾਈ।।੧।।ਰਹਾਉ।।

ਕਰਿ ਗਹਿ ਮੁਰਲੀ ਅਧਰਹੁ ਆਨੀ ਨੀਕੈ ਸੁਰ ਕਰਵਾਈ।।

ਅਨੰਦ ਹੁਲਾਸ ਵਧਿਓ ਗੁਪੀਅਨ ਮਨ ਤੀਹ ਖਟ[1] ਰਾਗ ਵਜਾਈ।। ਭੈਰੋਂ ਭੈਰਵੀ ਅਉਰ ਤਿਲੰਗੀ ਟੋਡੀ ਸੰਗਿ ਸੁਹਾਈ।।

ਜੈਤਸਿਰੀ ਲੈ ਜੈਜਾਵੰਤੀ ਭੀਵ ਪਲਾਸਰੀ ਗਾਈ।।2।। ਦੁਤੀਏ ਮਾਲਕੌਸ ਸੰਗਰੀਆ ਇਨਿ ਕੀ ਵਾਰੀ ਆਈ।।3।। (184.ੳ)

## ਅ) ਅਲੰਕਾਰ

ਅਲੰਕਾਰ ਭਾਰਤੀ ਸਾਹਿਤ ਅਚਾਰੀਆ ਦੀ ਦੇਣ ਹੈ ਜਿਸਨੂੰ ਕਾਵਿ ਦਾ ਜ਼ਰੂਰੀ ਅੰਗ ਮੰਨਿਆ ਗਿਆ ਹੈ। ਅਲੰਕਾਰਾਂ ਦੀ ਗੱਲ ਜੇ ਅੰਗਰੇਜ਼ੀ ਸ਼ਬਦਾਵਲੀ ਵਿੱਚ ਕੀਤੀ ਜਾਵੇ ਤਾਂ ਇਹ Imagery ਦੇ ਨੇੜੇ ਜਾ ਅਪੜਦਾ ਹੈ। ਇੰਜ ਅਲੰਕਾਰਾਂ, ਬਿੰਬਾਂ ਤੇ ਪ੍ਰਤੀਕਾਂ ਵਿੱਚ ਏਨੀ ਸੁਮੇਲਤਾ ਹੈ ਕਿ ਇਹ ਇਕ ਦੂਜੇ ਵਿੱਚ ਅਭੇਦ ਹੁੰਦੇ ਪ੍ਰਤੀਤ ਹੁੰਦੇ ਹਨ। ਇਸ ਲਈ ਅਸੀਂ ਭਾਰਤੀ ਕਾਵਿ ਸ਼ਾਸਤਰ ਅਨੁਸਾਰ ਅਲੰਕਾਰ, ਪ੍ਰਤੀਕ ਤੇ ਛੰਦਾਂ ਦਾ ਵਿਵਰਣ ਦਿੱਤਾ ਹੈ।

ਅਲੰਕਾਰ ਸ਼ਬਦ 'ਅਲ੍' ਧਾਤੂ ਤੋਂ ਬਣਿਆ ਹੈ, ਇਸ ਦੇ ਅਰਥ ਹਨ ਭੂਸ਼ਿਤ ਕਰਨਾ, ਸਜਾਉਣਾ ਤੇ ਗਹਿਣੇ ਪਾਉਣੇ।[2] ਅਲੰਕਾਰ ਕਿੰਨੇ ਹਨ, ਇਸ ਦੀ ਗਿਣਤੀ ਨਿਸਚਿਤ ਨਹੀਂ ਹੋ ਸਕੀ, ਭਾਮਹ 38, ਉਦਭਟ 41, ਮਮਟ 61 ਰਯਕ 70 ਅਤੇ ਜੈ ਦੇਵ 100 ਦਸਦਾ ਹੈ।

ਅਲੰਕਾਰ ਦੀ ਸਿਰਜਨਾ ਦਾ ਕਵੀ ਦੇ ਅੰਤਹਕਰਣ ਨਾਲ ਸਿੱਧਾ ਸੰਬੰਧ ਹੈ। ਅਲੰਕਾਰਾਂ ਦੀ ਭਿੰਨਤਾ ਉਸ ਦੇ ਵਿਸ਼ਾਲ ਅਨੁਭਵ ਦੀ ਸੂਚਕ ਹੁੰਦੀ ਹੈ। ਜਿੰਨੀ ਕਵੀ ਦੀ ਕਲਪਨਾ ਬਲਵਾਨ ਹੋਵੇਗੀ, ਅਲੰਕਾਰ ਓਨੇ ਹੀ ਸੁਚੱਜੇ ਢੰਗ ਨਾਲ ਮੋਤੀਆਂ ਵਤ ਜੜੇ ਜਾਣਗੇ।

ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਅਲੰਕਾਰਾਂ ਦੀ ਭਰਮਾਰ ਹੈ ਤੇ ਉਹ ਨਗੀਨਿਆਂ ਵਾਂਗ ਲਿਸ਼ਕਦੇ, ਕਾਵਿ ਨੂੰ ਅਲੰਕ੍ਰਿਤ ਕਰਦੇ ਹਨ। ਅਲੰਕਾਰਾਂ ਦੇ ਪੱਖ ਤੋਂ ਹੀ ਇਕ ਖੋਜ-ਪੱਤਰ ਲਿਖਿਆ ਜਾ ਸਕਦਾ ਹੈ। ਭਾਈ ਦਰਬਾਰੀ ਦਾਸ ਦੇ ਅਲੰਕਾਰ ਵਿਧਾਨ ਨੂੰ ਅਸੀਂ ਭਾਰਤੀ ਕਾਵਿ ਸ਼ਾਸਤਰ ਦੀ ਵੰਡ ਅਨੁਸਾਰ ਹੀ ਤਿੰਨ ਭਾਗਾਂ ਵਿੱਚ ਵੰਡਦੇ ਹਾਂ:

1. ਸ਼ਬਦ ਅਲੰਕਾਰ
2. ਅਰਥ ਅਲੰਕਾਰ
3. ਉਭੈ ਅਲੰਕਾਰ

### 1) ਸ਼ਬਦ ਅਲੰਕਾਰ

ਸ਼ਬਦਾਂ ਦੇ ਸੁਚੱਜੇ ਢੰਗ ਨਾਲ ਬੀੜਨ ਤੋਂ ਸ਼ਬਦ ਅਲੰਕਾਰ ਪੈਦਾ ਹੁੰਦਾ ਹੈ। ਵਾਰ ਵਾਰ ਇਕੋ ਸ਼ਬਦ ਦਾ ਆਉਣਾ, ਇਕ ਸਰੋਦੀ ਲੈਅ ਪੈਦਾ ਕਰਦਾ ਹੈ, ਜਿਸ ਤੋਂ ਅਨੁਪ੍ਰਾਸ ਅਲੰਕਾਰ ਬਣਦਾ ਹੈ। ਇਕੋ ਸ਼ਬਦ ਅਲੱਗ ਅਲੱਗ ਅਰਥਾਂ ਵਿੱਚ ਆਉਣਾ ਯਮਕ ਅਲੰਕਾਰ ਹੈ। ਇਕੋ ਸ਼ਬਦ ਦੀ ਵਿਸ਼ੇਸ਼ ਬੁਣਤੀ ਚਿਤ੍ਰ ਅਲੰਕਾਰ ਨੂੰ ਜਨਮ ਦਿੰਦੀ ਹੈ:

### ੳ) ਅਨੁਪ੍ਰਾਸ:

1. ਤੇਰੇ ਕਉਣ ਕਉਣ ਕਉਤਕ ਕਹਉ ਤੂ ਬੇਪਰਵਾਹ ਅਥਾਹਾ।। (404.ੳ)
2. ਜੀਤ ਲੇਹਿ ਜੀਤਿ ਲੇਹਿ ਜਨਮ ਜਿ ਨਾ ਹਾਰੁ ਰੇ।। (195.ਅ)
3. ਪਰੇ ਪਰੇ ਤੇ ਪਰੇ ਪਰੇਰਾ ਪਰਲਾ ਪਾਰ ਪਰਾਹੀ ਹੇ।। (496.ੳ)
4. ਆਪ ਅਲੇਖ ਅਚਲ ਅਗੋਚਰ ਸਤਿ ਸਿਰਿ ਨਉਬਤਿ ਵਾਜੀ।। (236.ੳ)
5. ਅਖੰਡ ਅਛਲ ਅਪਾਰ ਅਨਹਤਿ ਅਤੁਲ ਅਚੁਤ ਅਭੇਦ।। (01.ਅ)

---

1. ਛਤੀ ਰਾਗ (ਛੇ ਅਤੇ ਤੀਹ)
2. ਬਲਬੀਰ ਸਿੰਘ, ਡਾ. ਨਿਰੁਕਤ, ਜਿਲਦ ਦੂਜੀ, ਪੰਨਾ 410

6. ਸਾਹਿ ਸਾਹਿ ਸਲਾਹਹੁ ਸਚੇ ਸਾਹੁ ਨੂੰ।। (120.ੳ)

7. ਖਾਕਹੁ ਖਿਲਕਤਿ ਖਾਲਕ ਸਾਜੀ।। (255.ੳ)

8. ਤੂੰ ਪਰੇ ਤੇ ਪਰੇ ਪਰੇ ਪਰੇਰਾ ਕੋ ਪਰਲਾ ਪਾਰੁ ਨ ਪਾਵੈ।। (257.ਅ)

9. ਪਹਿਲੇ ਪਿਆਰਿ ਪਰਾਣੀਆ ਪਿਆਰੇ ਪ੍ਰੀਤਿ ਲਗੀ ਥਣ ਦੁਧੁ।। (380.ਅ)

10. ਭਗਤਾ ਭੈ ਭੰਜਨ ਮਿਲੇ ਤੂ ਭਗਤਾ ਗੁਨ ਗਾਇ।। (292.ਅ)

11. ਰੇ ਮਨ ਗੁਰ ਕਾ ਮਾਰਗ ਲੀਜੈ।। ਜੋ ਗੁਰ ਕਰੇ ਸੁ ਕਰੀਏ ਨਾਹੀ, ਜੋ ਗੁਰ ਕਹੇ ਸੁ ਕੀਜੈ।। (131.ੳ)

12. ਉਠ ਭਲਕੇ ਹੀ ਭਗਵਾਨ ਭਜੁ ਭਾਗੀ ਭਰਮ ਸਭ ਜਾਇ।। (116.ਅ)

ਜਾਪਦਾ ਹੈ ਕਿ ਸਾਰਾ ਗ੍ਰੰਥ ਹੀ ਅਨੁਪ੍ਰਾਸ ਨਾਲ ਭਰਿਆ ਪਿਆ ਹੈ। ਭਾਈ ਦਰਬਾਰੀ ਦਾਸ ਦਾ ਇਸ ਅਲੰਕਾਰ ਨਾਲ ਵਿਸ਼ੇਸ਼ ਸਨੇਹ ਹੈ, ਕਿਉਂਕਿ ਅਨੁਪ੍ਰਾਸ ਇਕ ਤਰ੍ਹਾਂ ਦੀ ਕਾਵਿਕ ਲੈਅ ਪੈਦਾ ਕਰਦਾ ਹੈ। ਇਉਂ ਇਕ ਧੁਨੀ ਉਭਰਦੀ ਪਾਠਕ ਨੂੰ ਵਿਸ਼ੇਸ਼ ਅਨੰਦ ਦਿੰਦੀ ਹੈ।

### ਅ) ਲਾਟ ਅਨੁਪ੍ਰਾਸ:

ਜਿਥੇ ਸ਼ਬਦ ਉਹੀ ਰਹੇ ਪਰ ਅੱਗੇ ਪਿਛੇ ਲੱਗਣ ਕਰਕੇ ਅਰਥ ਬਦਲ ਜਾਣ:

ਦੇਖਨਿ ਕਉ ਪ੍ਰਭ ਰੂਪ ਉਪਾਇਆ।। ਸੋ ਪ੍ਰਭ ਮੂਰਖ ਕਿਉਂ ਨਹੀਂ ਧਿਆਇਆ।।3।। (99.ੳ)

ਇਥੇ ਮੂਰਖ ਸ਼ਬਦ ਮਨੁੱਖ ਲਈ ਸੰਬੋਧਨ ਹੈ ਪਰਤੂੰ ਜੇ ਇਹ ਮੂਰਖ ਪ੍ਰਭੂ ਨਾਲ ਲੱਗ ਜਾਵੇ ਤਾਂ "ਪ੍ਰਭੂ ਮੂਰਖ" ਹੋ ਜਾਵੇਗਾ।

### ੲ) ਯਮਕ ਅਲੰਕਾਰ

ਇੱਕ ਸ਼ਬਦ ਦੀ ਵਾਰ ਵਾਰ ਅਜਿਹੇ ਢੰਗ ਨਾਲ ਜੜਤ ਹੋਣੀ ਕਿ ਉਨ੍ਹਾਂ ਦੇ ਅਰਥ ਅਲੱਗ ਅਲੱਗ ਹੋਣ ਤਾਂ ਯਮਕ ਅਲੰਕਾਰ ਹੁੰਦਾ ਹੈ। ਭਾਈ ਦਰਬਾਰੀ ਦਾਸ ਦਾ ਇਸ ਅਲੰਕਾਰ ਨਾਲ ਵੀ ਬਹੁਤ ਪਿਆਰ ਹੈ। ਥਾਂ ਥਾਂ ਉਹ ਯਮਕ ਪੈਦਾ ਕਰਦਾ ਹੈ। ਇਸ ਅਲੰਕਾਰ ਦੀਆਂ ਵੀ ਬੇਅੰਤ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ ਪਰ ਅਸੀਂ ਸੰਕੋਚ ਵਰਤਿਆ ਹੈ:

1. ਨਾਉ ਕੀ ਨਾਉ ਕਰੋ ਰੇ ਪ੍ਰਾਣੀ ਪ੍ਰੇਮ ਕੀ ਲਾਸ ਲਗਾਵੈਂ।। (129.ੳ)

2. ਕਰ ਨਾਉ ਨਾਉ ਤੂ ਡਾਰ ਭੈ ਨੈ ਜਾਵਹਿ ਉਤਰਿ ਪਾਰ।। (39.ਅ)

ਨਾਮ ਸਿਮਰਨ (ਨਾਉ) ਦੀ ਨੌਕਾ ਅਥਵਾ ਬੇੜੀ (ਨਾਉ) ਬਣਾਉਂਦਾ ਉਹ ਸੰਸਾਰ ਰੂਪੀ ਭਵਜਲ ਪਾਰ ਕਰਨ ਲਈ ਪ੍ਰੇਰਣਾ ਦਿੰਦਾ ਹੈ।

3. ਜਨ ਦਰਬਾਰੀ ਸੰਗ ਕੀਜੈ ਕਰੀ ਸਿਉ ਜਿਉ ਕਰੀ।।2।। (482.ਅ) ਅਤੇ

ਦਰਬਾਰੀ ਪਤਿਤ ਸੰਗਿ ਇਉ ਕਰੀਅਹੁ ਕਰੀ ਸਿਉ ਜਿਉਂ ਕਰੀ।। (334.ੳ)

ਪਹਿਲੇ ਕਰੀ ਤੋਂ ਭਾਵ ਹੈ ਹਾਥੀ ਅਤੇ ਦੂਜੇ ਕਰੀ ਤੋਂ ਭਾਵ ਕੀਤੀ ਅਰਥਾਤ ਜਿਵੇਂ ਹਾਥੀ ਤੇ ਕਿਰਪਾ ਕੀਤੀ।

4. ਢੇਰ ਗਵਾਈ ਆਉ ਅਬ ਆਉ ਸੰਤਨ ਪਾਸ।। (368.ਅ)

5. ਦਿਸਟਿ ਮੁਸਟਿ ਜਿਨਿ ਆਵਈ ਜਿਨ ਸਭ ਉਪਾਈ।। (141.ੳ)

6. ਭਰਮ ਭਵਾਲੀ ਤੁਧ ਹੀ ਦਈ।। ਅਬ ਮੈ ਕਹਾ ਕਰਾਗਾ ਦਈ।। (133.ੳ)

ਪਹਿਲੇ ਆਉ ਦਾ ਅਰਥ ਹੈ ਉਮਰ ਅਤੇ ਦੂਜੇ ਆਉ ਤੋਂ ਭਾਵ ਹੈ ਆਉਣਾ। ਇੰਜ ਹੀ ਜਿਨਿ (ਨਹੀਂ) ਅਤੇ ਜਿਨ (ਜਿਸਨੇ) ਪਹਿਲੇ ਦਈ ਦਾ ਅਰਥ ਹੈ ਦਿੱਤੀ ਅਤੇ ਦੂਜੇ ਦਈ ਦਾ 'ਭਗਵਾਨ ਜਾਂ ਪ੍ਰਭੂ' ਹੈ।

7. ਕਥਨੀ ਬਦਨੀ ਕਥ ਥਕੇ ਆਈ ਕਿਤੈ ਨ ਕਾਮਿ।। ਕਹਿਣੀ ਰਹਣੀ ਬਾਹਰੀ ਧਾਮ ਬਿਨਾ ਜਿਉ ਧਾਮਿ।। (265.ਅ)

ਧਾਮ ਦੇ ਅਰਥ ਪ੍ਰਕਾਸ਼ ਦੇ ਵੀ ਹਨ ਅਤੇ ਸਰੀਰ ਦੇ ਵੀ। ਫਿਰ ਅੱਗੇ ਧਾਮ ਦੇ ਅਰਥ ਸਰੀਰ ਦੇ ਵੀ ਹਨ ਅਤੇ ਘਰ ਦੇ ਵੀ। ਇੰਜ ਪ੍ਰਕਾਸ਼ ਬਿਨਾ ਸਰੀਰ ਅਤੇ ਸਰੀਰ ਬਿਨਾ ਘਰ ਦੇ ਅਰਥਾਂ ਨਾਲ ਯਮਕ ਅਲੰਕਾਰ ਉੱਭਰ ਆਇਆ ਹੈ।

8. ਬਿਸ ਪੋਖਨ ਬਿਸ ਸੋਖਨ ਸ਼੍ਰੇਸ਼ਟ ਬਿਸ ਨਾਇਕ ਨਿਰੰਕਾਰਾ ਹੈ।।7।। (494.ਅ)

ਬਿਸ ਦਾ ਅਰਥ ਵਿਸ਼ਵ ਹੈ ਤੇ ਪੋਖਣ ਦਾ ਅਰਥ ਹੈ ਪਾਲਣਾ ਅਤੇ ਦੂਸਰੇ ਬਿਸ ਦਾ ਅਰਥ ਪ੍ਰਭੂ ਹੈ। ਭਾਵ ਇਹ ਹੋਇਆ ਕਿ ਪ੍ਰਭੂ ਹੀ ਸੰਸਾਰ ਨੂੰ ਪਾਲਦਾ ਹੈ ਪ੍ਰਭੂ ਹੀ ਸੰਹਾਰਦਾ ਹੈ।

9. ਥਿਧਿ ਸੌ ਜੱਗ ਮਹਿ ਜੱਗ ਪ੍ਰਗਟਾਏ।। (430.ਅ)

10. ਸਾਹਿ ਸਾਹਿ ਸਲਾਹਹੁ ਸਚੇ ਸਾਹੁ ਨੂੰ।। (120.ੳ)

11. ਮਾਤ ਗਾਤ ਮਹਿ ਰਖਿਆ ਜਿਸ ਪ੍ਰਭ ਤੇਰਾ ਗਾਤ (115.ੳ)

ਇਥੇ ਪਹਿਲੇ ਜੱਗ ਦਾ ਅਰਥ ਸੰਸਾਰ ਹੈ ਦੂਜੇ ਦਾ ਯੱਗ, ਪਹਿਲੇ ਸਾਹ ਦਾ ਅਰਥ ਸੁਆਸ ਹੈ ਤੇ ਸਾਹੁ ਦਾ ਅਰਥ ਪ੍ਰਭੂ ਨੂੰ ਸਲਾਹੁਣਾ ਹੈ। ਇੰਜ ਹੀ ਪਹਿਲੇ ਗਾਤ ਨੂੰ 'ਮਾਤ ਦਾ ਗਰਭ' ਦੱਸ ਕੇ ਦੂਜੇ ਗਾਤ ਨੂੰ ਮਨੁੱਖੀ ਸਰੀਰ ਆਖਿਆ ਹੈ।

12. ਤੁਧ ਬਿਨ ਅਉਰ ਨ ਜਾਇ ਹੈ ਜਹ ਜਾਇ ਸੁਨਾਊਂ (414.ੳ)

(ਜਾਇ-ਜਗ੍ਹਾ) (ਜਾਇ-ਜਾ ਕੇ)

13. ਦਿਖੇ ਆਰੰਭਾ ਆਇ ਕੈ, ਬੈਠਾ ਤਾੜੀ ਲਾਇ।। ਆਪਣਾ ਜੋਰ ਲਗਾਇ ਕੈ, ਤਾੜੀ ਰਹੀ ਵਜਾਇ।।78।। (447.ੳ)

(ਤਾੜੀ-ਧਿਆਨ ਲਾ ਕੇ) (ਤਾੜੀ-ਦੋਹਾਂ ਹੱਥਾਂ ਦੀ ਤਾਲੀ)

ਇਉਂ ਯਮਕ ਅਲੰਕਾਰ ਨਾਲ ਭਾਈ ਦਰਬਾਰੀ ਦਾਸ ਨੇ ਆਪਣੇ ਕਾਵਿ ਨੂੰ ਖੂਬ ਸ਼ਿੰਗਾਰਿਆ ਹੈ। ਥਾਂ ਪਰ ਥਾਂ ਜੜੇ ਸ਼ਬਦ ਅਜਿਹੇ ਪ੍ਰਭਾਵ ਦਿੰਦੇ ਹਨ ਕਿ ਭਾਈ ਦਰਬਾਰੀ ਦਾਸ ਨੂੰ ਕਿਸੇ ਨਿਪੁੰਨ ਸੁਨਿਆਰੇ ਵਾਂਗ ਸ਼ਬਦ ਬੀੜਨੇ ਆਉਂਦੇ ਸਨ। ਸੱਚ ਮੁੱਚ ਹੀ ਉਸ ਨੂੰ ਯਮਕ ਅਲੰਕਾਰ ਨਾਲ ਡੂੰਘਾ ਤੇ ਵਿਸ਼ੇਸ਼ ਪਿਆਰ ਹੈ।

## ਸ) ਚਿਤਰ ਅਲੰਕਾਰ

ਭਾਈ ਦਰਬਾਰੀ ਦਾਸ ਨੇ ਸ਼ਬਦਾਂ ਦੀ ਅਜਿਹੀ ਚਿਤਾਈ ਕੀਤੀ ਹੈ ਕਿ ਕਈ ਥਾਈਂ ਚਿਤਰ ਅਲੰਕਾਰ ਉੱਭਰ ਆਏ ਹਨ। ਪੰਡਿਤ ਕਿਸ਼ੋਰ ਚੰਦ ਬੱਦੋਵਾਲੀਏ ਨੇ ਚਿਤਰ ਅਲੰਕਾਰਾਂ ਦੀ ਇੱਕ ਵੱਖਰੀ ਪੁਸਤਕ (ਅਜੇ ਪ੍ਰਕਾਸ਼ਿਤ ਨਹੀਂ) ਲਿਖੀ 'ਦਰਬਾਰੀ ਛੰਦ ਕਾਵਿ' ਜਿਸ ਵਿੱਚ ਸੌ ਦੇ ਕਰੀਬ ਚਿਤਰ ਅਲੰਕਾਰ ਦਾ ਵਰਣਨ ਹੈ, ਪਰ ਅਸੀਂ ਵਿਸਥਾਰ ਦੇ ਡਰ ਤੋਂ ਕੇਵਲ 'ਕਮਲ ਚਿਤਰ ਅਲੰਕਾਰ' ਦੇ ਉਦਾਹਰਣ ਪ੍ਰਸਤੁਤ ਕਰਾਂਗੇ:




ਸੰਤ ਕਾ ਨਿੰਦਕ ਮਹਾ ਅਪਰਾਧੀ।। ਸੰਤ ਕਾ ਨਿੰਦਕ ਜਾਇ ਅਧਿ ਖਾਧੀ।।
ਸੰਤ ਕਾ ਨਿੰਦਕ ਬੁਰਾ ਬਿਕਾਰੀ।। ਸੰਤ ਕਾ ਨਿੰਦਕ ਸਦਾ ਦੂਰ ਚਾਰੀ।।
ਸੰਤ ਕਾ ਨਿੰਦਕ ਮਹਾਂ ਬਿਖਾਧੀ।। ਸੰਤ ਕਾ ਨਿੰਦਕ ਕੀ ਰਸਨਾ ਦਾਧੀ।।
ਸੰਤ ਕਾ ਨਿੰਦਕ ਦਰ ਦਰ ਫਿਰੈ।। ਸੰਤ ਕਾ ਨਿੰਦਕ ਦੋਜਕ ਭਰੇ।। (314.ਅ)

ਏਸੇ ਤਰ੍ਹਾਂ 'ਰਾਮ ਰਾਮ' ਸ਼ਬਦ ਨਾਲ ਵੀ ਕਮਲ ਚਿਤ੍ ਅਲੰਕਾਰ ਬਣਦਾ ਹੈ। (ਪੰਨਾ 425.ਅ)

ਇੰਜ ਹੀ ਛੇ ਕਲੀਆਂ ਕੰਵਲ "ਸਾਧ ਸੰਗ" ਸ਼ਬਦ ਨਾਲ ਬਣ ਜਾਂਦਾ ਹੈ। (ਪੰਨਾ 429.ਅ)

ਇਸੇ ਹੀ ਤਰ੍ਹਾਂ ਪ੍ਰਭੂ ਦੇ ਗੁਣ ਗਾਉਂਦਿਆਂ "ਆਪੇ" (ਪੰਨਾ 430.ੳ) ਸ਼ਬਦ ਨਾਲ ਚਿਤ੍ ਅਲੰਕਾਰ ਪੈਦਾ ਕੀਤਾ ਹੈ। ਇਸ ਪ੍ਰਕਾਰ ਹੋਰ ਵੀ ਅਨੇਕਾਂ ਥਾਵਾਂ ਤੇ ਇਸ ਅਲੰਕਾਰ ਨੂੰ ਪ੍ਰਗਟਾਇਆ ਗਿਆ ਹੈ।

### ਹ) ਪੁਨਰ ਉਕਤੀ ਅਲੰਕਾਰ:

ਜਿਥੇ ਇਕੋ ਸ਼ਬਦ ਨੂੰ ਮੁੜ ਮੁੜ ਕੇ ਦੁਹਰਾਇਆ ਜਾਵੇ ਅਤੇ ਅਰਥ ਉਸਦੇ ਉਹੀ ਰਹਿਣ ਤਾਂ ਪੁਨਰ ਉਕਤਿ ਅਲੰਕਾਰ ਹੁੰਦਾ ਹੈ। ਇਸ ਅਲੰਕਾਰ ਵਿੱਚ ਭਾਈ ਦਰਬਾਰੀ ਪਿੱਛੇ ਨਹੀਂ ਰਿਹਾ। ਉਸਨੇ ਅਜੇਹੇ ਸ਼ਬਦਾਂ ਨਾਲ ਮਧੁਰ ਸੰਗੀਤਕ ਲੈਅ ਉਭਾਰੀ ਹੈ:

ਸਰਨਿ ਸਰਨਿ ਸਰਨਿ ਪ੍ਰਭ ਤੇਰੀ।। ਜਿਉ ਜਾਨਹੁ ਰਾਖਹੁ ਪਤ ਮੇਰੀ।। (89.ਅ)

ਹਰੇ ਨਾਨਕ ਹਰੇ ਨਾਨਕ ਸਦਾ ਮੁਖ ਤੇ ਰਾਖ।। ਸਿਮਰਹੁ ਮਨ ਮਹਿ ਹਰੇ ਨਾਨਕ, ਚਰਨ ਹਿਰਦੇ ਰਾਖ।। (41.ੳ)

## 2) ਅਰਥ ਅਲੰਕਾਰ

ਸ਼ਬਦਾਂ ਨੂੰ ਏਨੇ ਸੁੰਦਰ ਤਰੀਕੇ ਨਾਲ ਜੜਨਾ ਕਿ ਉਨ੍ਹਾਂ ਦੇ ਅਰਥ ਚਮਤਕਾਰੀ ਬਣ ਜਾਣ, ਅਰਥ ਅਲੰਕਾਰ ਬਣਦਾ ਹੈ। ਭਾਈ ਦਰਬਾਰੀ ਦਾਸ ਦੀ ਰਾਗ ਰਚਨਾ ਵਿੱਚ ਅਰਥ ਅਲੰਕਾਰ ਏਨਾ ਵਿਸਤ੍ਰਿਤ ਰੂਪ ਵਿੱਚ ਨਜ਼ਰ ਆਉਂਦਾ ਹੈ ਕਿ ਦਰਬਾਰੀ ਦਾਸ ਦੀ "ਕਰਤਾਰੀ ਦਾਤ" ਦੀ ਦਾਦ ਦੇਣੀ ਪੈਂਦੀ ਹੈ। ਅਧਿਕ ਵਿਸਥਾਰ ਵਿੱਚ ਨ ਜਾਂਦੇ ਹੋਏ, ਅਸੀਂ ਕੁਝ ਉਦਾਹਰਣਾਂ ਹੀ ਪੇਸ਼ ਕਰਾਂਗੇ।

### ੳ) ਉਪਮਾ ਅਲੰਕਾਰ

ਉਪਮਾ ਤੋਂ ਭਾਵ ਹੈ ਸਮਾਨ ਤੋਲਣ ਮਿਲਣ ਦੀ ਮਿਸਾਲ। ਇਸ ਵਿੱਚ ਕਿਸੇ ਇੱਕ ਵਸਤੂ ਦੀ ਦੂਜੀ ਵਸਤੂ ਨਾਲ ਤੁਲਨਾ ਕੀਤੀ ਜਾਵੇ। ਇਸ ਵਿੱਚ ਜੈਸਾ, ਤੈਸਾ, ਵਾਂਗੂੰ, ਵਾਂਗਰ, ਜਿਉਂ, ਤਿਉਂ, ਸਮ, ਸੋ, ਸਾ, ਯਥਾ, ਤਥਾ, ਤੇ ਨਿਆਈਂ ਆਦਿਕ ਸ਼ਬਦਾਂ ਵਿੱਚੋਂ ਇਕ ਜ਼ਰੂਰ ਹੋਵੇਗਾ।

1. ਕਹਿ ਰੀ ਰਸਨਾ ਰਾਮ ਪਿਆਰ।। ਚਾਤ੍ਰਿਕ ਜਿਉਂ ਜਲ ਬੂੰਦ ਪੁਕਾਰ।।
   ਜੈਸੇ ਜਲ ਸਿਉ ਮੀਨ ਪ੍ਰੀਤਿ।। ਤੈਸੇ ਹਰਿ ਸੰਗਿ ਕੀਜੈ ਹੀਤਿ।।
   ਜੈਸੇ ਅਲ[1] ਕਵਲਾ ਸੰਗਿ ਹੇਤਿ।। ਰੇ ਮਨ ਐਸੇ ਅਨਦਿਨੁ ਹਰਿ ਹਰਿ ਚੇਤ।।
   ਜੈਸੇ ਬਾਰਕ ਖੀਰ ਅਧਾਰ।। ਤ੍ਰੈਸਾ ਕੀਜੈ ਹਰਿ ਸੰਗਿ ਪਿਆਰੁ।। (7.ਅ)
2. ਪੰਚ ਬਲੀ [2] ਮੇਰਾ ਧਨੁ ਹਿਰਹਿ।। ਖੂਨੀ ਹਾਥੀ ਵਾਗੂ ਫਿਰਹਿ।। (10.ੳ)
3. ਮ੍ਰਿਗ-ਤ੍ਰਿਸ਼ਨਾ ਕੇ ਨੀਰ ਨਿਆਈ ਜਗਤ ਹੈ।। ਤਿਸ ਕਉ ਬੂਝਹੁ ਜਾਇ ਜੋ ਹਰਿ ਕਾ ਭਗਤ ਹੈ।। (406.ਅ)
4. ਜੈਸੇ ਸਫਰੀ[3] ਨੀਰੁ ਪਿਆਰੇ, ਜਲ ਕਮਲਾ ਕੀ ਜੈਸੀ ਰੀਤਿ।। (54.ਅ)
   ਰੇ ਮਨ ਐਸੀ ਹਰਿ ਸਉ ਪ੍ਰੀਤਿ ਕਰੁ ਜਿਉ ਭਉਰਾ ਨੰਜੈ[4]।। (338.ੳ)
5. ਮੋਹ ਵਸਿ ਤਬ ਹੋਤਿ ਜਸੋਧੇ ਫੂਟੇ ਘਟਿ ਜਿਉ ਨੈਨ ਚੁਚਾਤਿ[5]।। (349.ੳ)

### ਅ) ਰੂਪਕ ਅੰਲਕਾਰ

ਕਿਸੇ ਇਕ ਵਸਤੂ ਦੇ ਗੁਣਾਂ ਨੂੰ ਦੂਜੀ ਵਸਤੂ ਦੇ ਗੁਣਾਂ ਕਰਕੇ ਰੂਪ ਹੀ ਦੇਣਾ, ਰੂਪਕ ਅਲੰਕਾਰ ਹੁੰਦਾ ਹੈ। ਇਸ ਵਿੱਚ ਉਪਮਾ ਅਲੰਕਾਰ ਦੇ ਵਾਚਕ ਸ਼ਬਦ ਜਿਉਂ, ਜਿਵੇਂ, ਜੈਸਾ ਆਦਿ ਨਹੀਂ ਹੁੰਦੇ, ਸਿੱਧਾ ਇੱਕ ਨੂੰ ਦੂਜੇ ਦਾ ਰੂਪ ਹੀ ਦੇ ਦਿੱਤਾ ਹੁੰਦਾ ਹੈ ਤਾਂ ਹੀ ਇਸ ਦਾ ਨਾਮ ਰੂਪਕ ਹੈ।

ਪਰਮਲ ਪ੍ਰੀਤ ਗੋਬਿੰਦ ਸਿਉ ਦੋਲੀ ਭਗਤਿ ਕਢਾਇ।। ਲਾਲੀ ਪਾਵਹਿ ਲਾਲ ਕੀ, ਮਹਿਦੀ ਆਪੁ ਪੀਸਾਇ।।

ਦੀਪਕ ਕਰਹੁ ਗਿਆਨ ਕਾ, ਸਤ ਕੀ ਸੇਜ ਵਿਛਾਇ।। (374.ੳ)

---

1. ਭੌਰੇ 2. ਪੰਜ ਕਾਮਾਦਿਕ 3. ਮੱਛੀ 4. ਕਮਲ ਦਾ ਫੁੱਲ 5. ਫੁੱਟੇ ਘੜੇ ਵਿੱਚੋਂ ਜਲ ਚੋਣ ਵਾਂਗ ਨੈਣ ਚੋਂਦੇ ਹਨ।

ਪ੍ਰੀਤ ਨੂੰ ਪਰਮਲ, ਗਿਆਨ ਨੂੰ ਦੀਪਕ ਦਾ ਰੂਪ ਦੇਣਾ ਰੂਪਕ ਅਲੰਕਾਰ ਦੀਆਂ ਉੱਤਮ ਉਪਮਾਵਾਂ ਹਨ।

2) ਗਿਆਨ ਗੁਰੂ ਸੰਤੋਖ ਪਿਤਾ ਮਾਤਾ ਗੁਰ ਕੀ ਮਤਿ।। ਦਇਆ ਭਾਉ ਦੁਇ ਦਾਈ ਦਾਇਆ ਜਿਸ ਵਿਚਿ ਹੋਇ ਭਗਤਿ।। (6.ੳ)

3) ਗਿਆਨ ਦੀਪਕ ਕਰ ਹਤੈ ਅੰਧੇਰਾ।। ਬੇ-ਖਰੀਦ ਹਉ ਤਿਸ ਕਾ ਚੇਰਾ।। (20.ੳ)

4) ਆਜ ਕਾਲ.ਤੁਧ ਆਇ ਗਿਰਾਸੇ ਜੰਮ ਜੰਦਾਰ ਬਿਆਲਾ।। (358.ਅ)

ਗਿਆਨ ਨੂੰ ਗੁਰੂ ਜਾਂ ਦੀਪਕ ਦਾ ਰੂਪ ਦੇਣਾ, ਸੰਤੋਖ ਨੂੰ ਪਿਤਾ ਤੇ ਦਇਆ ਅਤੇ ਪ੍ਰੇਮ ਨੂੰ ਦਾਈ ਦਾਏ ਅਤੇ ਜਮ ਨੂੰ ਹਾਥੀ (ਬਆਲਾ) ਦਾ ਰੂਪ ਦੇਣਾ, ਰੂਪਕ ਅਲੰਕਾਰ ਹੈ।

5) ਗੁਰੂ ਸਾਰਾਫ਼ ਕਰੇ ਜੋ ਖਾਰਿਆ, ਜੋ ਫਿਰ ਖੋਟ ਨ ਖਾਵਉ ਰੇ।। ਨਾਨਕ ਪੰਥੀ ਕਹੈ ਦਰਬਾਰੀ, ਪਾਪ ਪੋਟ ਨ ਚਾਵਉ ਰੇ।। (95.ੳ)

6) ਗਿਆਨ ਸਲਾਈ ਮੋ ਕਉ ਦੀਜੈ, ਕਾਟਹੁ ਭਰਮ ਕਾ ਫੋਲਾ।। (73.ਅ)

7) ਦੇਹ ਕਾਚੀ ਗਾਗਰੀ ਕਰਹੁ ਕਿਆ ਤਿਸੈ ਬਿਸਵਾਸ।। (95.ਅ)

8) ਕੁਦਇਆ ਕਸਾਇਣ ਕੁਬੁਧਿ ਡੂਮਣੀ, ਨਿੰਦਿਆ ਅਤ ਤਾਈ।। ਕੁੱਤਾ ਲਬ ਭਉਕੇ ਨਿਸਦਿਨ ਲੋੜੇ ਬਹੁ ਬੁਰਿਆਈ।। (81.ੳ)

9) ਤਿਨ ਕੀ ਸੰਗਤਿ ਪਤਤਿ ਉਧਾਰੇ ਚੜਿ ਬੇੜੀ ਲੋਹ ਤਰੇ।। (447.ੳ)

ਗੁਰੂ ਨੂੰ ਸਰਾਫ਼, ਪਾਪਾਂ ਦੀ ਪੋਟਲੀ, ਗਿਆਨ ਦੀ ਸਲਾਈ, ਭਰਮ ਦਾ ਫੋਲਾ, ਸਰੀਰ ਕੱਚਾ ਘੜਾ, ਕੁਦਇਆ ਨੂੰ ਕਸਾਇਣ, ਕੁਬੁੱਧ ਨੂੰ ਡੂਮਣੀ, ਲੋਭ ਨੂੰ ਕੁੱਤਾ ਅਤੇ ਸੰਗਤ ਰੂਪੀ ਬੇੜੀ ਆਦਿ ਰੂਪਕ ਅਲੰਕਾਰ ਦੀਆਂ ਸੁੰਦਰ ਉਦਾਹਰਣਾਂ ਹਨ ਜੋ ਨਗੀਨਿਆਂ ਵਾਂਗ ਥਾਂ ਥਾਂ ਡਲਕਾਂ ਮਾਰਦੀਆਂ ਹਨ।

### ੲ) ਦ੍ਰਿਸ਼ਟਾਂਤ ਅਲੰਕਾਰ:

ਕਿਸੇ ਪ੍ਰਸੰਗ ਅਥਵਾ ਵਸਤੂ ਦਾ ਪੂਰਾ ਗਿਆਨ ਕਰਾਉਣ ਲਈ ਕਿਸੇ ਸਮਾਨ ਧਰਮ ਵਾਲੀ ਵਸਤੂ ਦਾ ਕਥਨ ਅਥਵਾ ਮਿਸਾਲ ਦਾ ਵਰਣਨ, ਦ੍ਰਿਸ਼ਟਾਂਤ ਅਲੰਕਾਰ ਅਖਵਾਉਂਦਾ ਹੈ:

ਮ੍ਰਿਗ ਤ੍ਰਿਸਨਾ ਕੋ ਨੀਰ ਨਿਆਈ।। ਸਗਲ ਸਮਗ੍ਰੀ ਭੂਲ ਅਜਾਈ।।
ਜਿਉ ਕਪਿ[1] ਗੁੰਜਾ[2] ਆਗਿ ਭੁਲਾਵੈ ਸਾਰੀ ਰੈਣ ਦੁਖਾਸਾ ਹੇ।। (502.ਅ)
ਅਉਰ ਨ ਕੋਊ ਥਿਰੁ ਰਹੈ ਜੈਸੇ ਛਾਵ ਤਰੀ[3]।। ਤਬ ਲਗ ਸੁੰਦਰ ਸੋਹਣੀ ਜਬ ਲਗ ਸਾਖ ਹਰੀ।। (416.ੳ)
ਵਾਟ ਬੁਰੀ ਜਮ ਧਾਮ ਕੀ ਕਦੇ ਨਖੂਟ ਨ ਜਾਇ।। ਕੋਲ੍ਹੂ ਕੇਰੇ ਬੈਲ ਜਿਉ ਭ੍ਰਮ ਭ੍ਰਮ ਉਥਾਇ।।
ਫਿਰਿ ਚਉਫੇਰੇ ਕੂਪ[4] ਦੇ ਵਾਟ ਨ ਲੇਖੇ ਪਾਇ।।
ਤਾਣੀ ਤਣਸੀ ਰੈਣਿ ਦਿਨ ਫਿਰ ਕਾਟੈ ਨਾਹਿ ਕਲੇਸ।। ਦਰਬਾਰੀ ਕੀਤੇ ਆਪਣੇ ਆਪੇ ਆਵਨਿ ਪੇਸ।। (372.ਅ)
ਸਲਗਾ ਪਸਾਰੁ ਮਤੁ ਦੇਖਿ ਭੁਲਹਿ ਬਿਰਖ ਜੈਸੇ ਛਾਉ।। (482.ੳ)
ਈਹਾ ਰਹਣ ਕਿਸੇ ਦਾ ਨਾਹੀ, ਮਨ ਮਹਿ ਦੇਖੁ ਚਿੰਤਾਰੇ।।
ਤੇਰੀ ਤੋਂ ਮੁਣੀ ਆਦਿ[5] ਏਤਨੀ ਜਿਉ ਨਿਸ ਬੀਤੀ ਤਾਰੇ।। (73 ਅ/74.ੳ)
ਨਗਨ ਕਰਹੁ ਵਿਚਿ ਸਭਾ ਦੇ ਫੜ ਆਂਦੀ ਵਾਲੀ[6]।।
ਇਕ ਉਤਾਰਨਿ ਹੋਰ ਹੋਨਿ ਨ ਹੋਇ ਨੰਗਾਲੀ[7]।। ਜਿਉ ਕੇਲੇ ਦਾ ਪੇਡੁ ਹੋਇ ਦੇਹੀ ਪਤਰਾਲੀ।। (46.ਅ)
ਜਿਉ ਤਟ ਬੇੜੀ ਲੋਕ ਇਕਠੇ।। ਆਪੋ ਆਪਣੀ ਰਾਹੀ ਨਠੇ।। ਐਸਾ ਹੀ ਸੰਜੋਗੁ ਜਗਤਿ ਕਾ ਦੇਖਹੁ ਕਰਿ ਵੀਚਾਰਾ ਹੇ।। (500.ੳ)

ਭਾਈ ਦਰਬਾਰੀ ਦਾਸ ਨੇ ਜੈਤਸਰੀ ਰਾਗ ਵਿੱਚ 61 ਪਉੜੀਆਂ ਦੀ ਵਾਰ ਲਿਖੀ ਹੈ। ਜਿਥੇ ਉਹ ਗਿਆਨ ਦਾ ਭਰਪੂਰ ਸਾਗਰ ਹੈ, ਉੱਥੇ ਉਹ ਸਾਰੀ ਦੀ ਸਾਰੀ ਵਾਰ ਦ੍ਰਿਸ਼ਟਾਂਤ ਅਲੰਕਾਰ ਦਾ ਖ਼ਜ਼ਾਨਾ ਹੈ, ਕਿਉਂਕਿ ਉਸ ਨੇ ਹਰ ਪਉੜੀ ਵਿੱਚ ਦ੍ਰਿਸ਼ਟਾਂਤ ਦੇ ਦੇ ਕੇ ਅੰਤਲੀ ਸਤਰ ਸਿੱਟੇ ਵਜੋਂ ਦਰਸਾਈ ਹੈ। ਵਾਰ ਦੀਆਂ ਸਾਰੀਆਂ ਪੌੜੀਆਂ ਦੇਣੀਆਂ ਸੰਭਵ ਨਹੀਂ ਕੇਵਲ ਇਕ ਪਉੜੀ ਉਦਾਹਰਣ ਵਜੋਂ ਇਸ ਪ੍ਰਕਾਰ ਹੈ, ਜਿਥੇ ਉਹ ਰਹਿਣੀ ਤੋਂ ਬਿਨਾਂ ਕਹਿਣੀ ਬੇਅਰਥ ਸਮਝਦਾ ਹੈ:

---

1. ਬਾਂਦਰ 2. ਲਾਲ ਰੰਗ ਦੀ ਲਾਲੜੀ 3. ਬ੍ਰਿਛ ਦੀ ਛਾਂ 4. ਖੂਹ 5. ਮੂਲ ਜੜ੍ਹ 6. ਵਾਲਾਂ ਤੋਂ 7. ਨੰਗੀ

ਪਥ[1] ਰਹੈ ਬਿਨ ਰੋਗ ਨੂੰ, ਨ ਅਉਖਧ[2] ਖੋਵੈ।। ਦੀਪਕੁ ਬਾਹਰਿ ਤ ਬਲੈ, ਜਾ ਵਾਉ ਨ ਹੋਵੈ।।
ਬਰਦ ਬਾਨ[3] ਬਿਨ ਪਉਨੁ ਗਉਨੁ ਜਹਾਜ ਖਲੋਵੈ।। ਗੁਡੀ ਚੜੇ ਆਕਾਸ ਕਿਉ, ਜਾ ਡੋਰੁ ਨ ਜੋਵੈ[4]।।
ਰੁਤਿ ਵਤਿ ਬਿਨੁ ਬੀਜ ਜਿਵੈ ਲੈ ਧਰਤੀ ਬੋਵੈ।। ਤਿਉ ਰਹਣੀ ਬਿਨੁ ਕਹਣੀ ਕਥਿ ਕਥਿ ਫਾਵਾ[5] ਹੋਵੈ।।29।। (65.ਅ)

### ਸ) ਸ਼ਲੇਸ਼ ਅਲੰਕਾਰ:

ਇਕ ਹੀ ਸ਼ਬਦ ਨੂੰ ਐਸੀ ਜੁਗਤੀ ਨਾਲ ਜੜਨਾ ਕਿ ਉਹ ਦੇ ਦੋ ਅਰਥ ਦਿਸਣ, ਸ਼ਲੇਸ਼ ਅਲੰਕਾਰ ਕਹਾਉਂਦਾ ਹੈ। ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਇਸ ਦੀਆਂ ਕਾਫ਼ੀ ਉਦਾਹਰਣਾਂ ਪ੍ਰਾਪਤ ਹਨ ਜਿਵੇਂ:

ਨਾਨਕ ਪੰਥੀ ਜੋਰ ਕਰੀ ਅਰਦਾਸਿ ਸੁਜਾਨਾ।। ਤੁਧ ਬਿਨ ਮੇਰਾ ਕੋ ਨਹੀਂ ਹਰਿ ਜੀ ਮਿਹਰਵਾਨਾ।। (69.ਅ)

ਇਥੇ 'ਹਰਿ ਜੀ ਮਿਹਰਵਾਨਾ' ਪ੍ਰਭੂ ਅਤੇ ਉਸਦੀ ਗੁਰੂਆਂ, ਹਰਿ ਜੀ ਅਤੇ ਮਿਹਰਵਾਨ ਦਾ ਸ਼ਲੇਸ਼ ਹੈ। ਇਸੇ ਤਰ੍ਹਾਂ ਇਕ ਹੋਰ ਥਾਂ ਮਿਹਰਵਾਨ ਤੇ 'ਕਉਲ ਨੈਨ' ਦਾ ਸ਼ਲੇਸ਼ ਅਲੰਕਾਰ ਇਸ ਪ੍ਰਕਾਰ ਉਘੜਿਆ ਹੈ:

ਮਉਲਾ ਮਾਲਕ ਮਿਹਰਵਾਨ।। ਕਉਲਨੈਨ ਕੇਸਵ ਭਗਵਾਨ।। (134.ੳ)

### ਹ) ਯਥਾਕ੍ਰਮ ਅਲੰਕਾਰ:

ਯਥਾ ਤੋਂ ਭਾਵ ਹੈ 'ਅਨੁਸਾਰ' ਅਤੇ ਕ੍ਰਮ ਤੋਂ ਭਾਵ ਹੈ 'ਵਾਰੀ' ਅਰਥਾਤ ਵਾਰੀ ਅਨੁਸਾਰ। ਦੋ ਜਾਂ ਅਧਿਕ ਵਿਅਕਤੀਆਂ ਜਾਂ ਵਸਤਾਂ ਦਾ ਕਰਮ ਅਨੁਸਾਰ ਜ਼ਿਕਰ ਉਸ ਨੂੰ ਯਥਾਕ੍ਰਮ ਅਲੰਕਾਰ ਦੇ ਰੂਪ ਵਿੱਚ ਸਿਰਜਦਾ ਹੈ। ਇਸ ਅਲੰਕਾਰ ਵਿੱਚ ਭਾਈ ਦਰਬਾਰੀ ਦਾਸ ਨੇ ਆਪਣੀ ਗੁਰ ਪ੍ਰਣਾਲੀ ਦਾ ਸੁੰਦਰ ਬਿਆਨ ਕੀਤਾ ਹੈ:

ਸ੍ਰੀ ਸਤਿਗੁਰੂ ਅੰਗਦ ਅਮਰਦਾਸ ਬੀਜ ਮੰਤ੍ਰ ਕਮਾਇਆ।। ਗੁਰੂ ਰਾਮਦਾਸ ਗੁਰੂ ਅਰਜਨੈ ਹਰਿ ਨਾਮ ਜਪਾਇਆ।।
ਗੁਰੂ ਸਾਹਿਬ ਗੁਰੂ ਮਿਹਰਵਾਨ ਸਚੁ ਪ੍ਰਗਟੀ ਆਇਆ।। ਗੁਰੂ ਹਰਿ ਜੀ ਹਰਿ ਨਾਰਾਇਣੈ ਮਾਰਗ ਸਚੁ ਬਤਾਇਆ।।
ਗੁਰੂ ਕਮਲ ਨੈਨ ਹਰਿ ਨੰਦ ਗੁਰੂ ਜਿਨ ਮਹਿ ਹਰਿ ਨਾਮ ਸਮਾਇਆ।। ਸਿਮਰਹੁ ਸ੍ਰੀ ਅਭੇ ਰਾਮ ਫਿਰਿ ਲਾਗੇ ਨਹੀ ਮਾਇਆ।।
ਸਭ ਆਖਹੁ ਨਾਨਕ ਵਾਹੁ ਵਾਹੁ ਪੈਜ ਰਖਦਾ ਆਇਆ।। (1.ੳ)

ਅਜਿਹਾ ਵਰਨਣ ਗ੍ਰੰਥ ਵਿੱਚ ਕਈ ਥਾਈਂ ਆਇਆ ਹੈ, ਇਸ ਲਈ ਇਸ ਅਲੰਕਾਰ ਦੇ ਕਈ ਹੋਰ ਵੀ ਪ੍ਰਮਾਣ ਵੇਖੇ ਜਾ ਸਕਦੇ ਹਨ।

### ਕ) ਅਸੰਭਵ ਅਲੰਕਾਰ:

ਜਿੱਥੇ ਕਾਵਿ ਦੀ ਜੁਗਤੀ ਨਾਲ ਅਸੰਭਵ ਗੱਲ ਨੂੰ ਵੀ ਸੰਭਵ ਵਾਂਗ ਹੁੰਦਾ ਵਿਖਾਇਆ ਹੋਵੇ, ਅਸੰਭਵ ਅਲੰਕਾਰ ਹੈ। ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਭਗਤਾਂ ਤੇ ਅਵਤਾਰਾਂ ਦੀਆਂ ਬੇ-ਸ਼ੁਮਾਰ ਕਥਾਵਾਂ ਦਾ ਅਧਾਰ ਹੀ ਅਸੰਭਵ ਅਲੰਕਾਰ ਹੈ ਕਿਉਂਕਿ ਇਨ੍ਹਾਂ ਵਿੱਚ ਕਰਾਮਾਤਾਂ ਦੀ ਭਰਮਾਰ ਹੁੰਦੀ ਹੈ, ਜੋ ਸਾਰੀਆਂ ਇਕ ਤਰ੍ਹਾਂ ਨਾਲ ਅਸੰਭਵ ਅਲੰਕਾਰ ਹੀ ਸਿਰਜਦੀਆਂ ਹਨ:

ਅਗਨ ਨ ਸਕੇ ਰੋਮ ਸਾੜਿ, ਜਲ ਨਾਹਿ ਡੁਬਾਏ।। ਬਹੁਤ ਸਜਾਏ ਦੇ ਰਹੇ, ਦੁਖੁ ਛੂਹਨੁ ਨ ਪਾਇ।। (45.ਅ)

ਅੱਗ ਦਾ ਰੋਮ ਨਾ ਸਾੜ ਸਕਣਾ ਤੇ ਜਲ ਦਾ ਡੋਬ ਨਾ ਸਕਣਾ, ਅਸੰਭਵ ਅਲੰਕਾਰ ਹੀ ਹੈ।

ਨਾਮ ਦੇਵ ਗਊ ਜੀਵਾਇ।। ਦੀਆ ਦੇਹੁਰਾ ਫਿਰਾਇ।। ਗਊਅਨ ਤੇ ਭਏ ਬੈਲ।। ਸਧਨੇ ਕੀ ਛੁਟੀ ਗੈਲ।। (457.ੳ)

ਗਊ ਦਾ ਜੀਵਾਉਣਾ, ਦੇਹੁਰੇ ਦਾ ਫਿਰਨਾ ਅਤੇ ਗਊਆਂ ਤੋਂ ਬੈਲ ਬਣ ਜਾਣਾ ਸਭ ਅਸੰਭਵ ਅਲੰਕਾਰ ਦੀਆਂ ਉਦਾਹਰਣਾਂ ਹਨ।

ਹਰਨਕਸਪ ਹਰਨਾਕਸੋ ਦੁਇ ਜਉੜੇ ਭਾਈ।।
ਸੋਲਹ ਜੋਜਨ ਵਧੇ ਨਿੱਤ ਕਿਛੁ ਕੀਮ ਨ ਪਾਈ।। (142.ਅ)
ਹਰਨਕਸਪ ਹਰਨਾਕਸੋ ਦੋਊ ਦੈਤ ਭਏ ਵਡਿ ਜੋਧੇ।। ਖੋੜਸ ਜੋਜਨ ਵਧਹਿ ਨਿਤ ਕਉਣ ਕੀਮਤ ਬਲ ਕੀ ਸੋਧੇ।। (27.ਅ)
ਬੇੜੀ ਉਡੀ ਮਲਾਹੇ ਕੇਰੀ।। ਕਿਆ ਕੋ ਕੁਦਰਤ ਜਾਨੈ ਤੇਰੀ।। (86.ਅ)

ਹਰਨਾਕਸ਼ ਤੇ ਹਿਰਣਕਸ਼ਪ ਦਾ ਸੋਲਾਂ ਜੋਜਨ ਅਰਥਾਤ (64) ਚੌਂਹਟ ਕੋਹ ਰੋਜ਼ ਕੱਦ ਦਾ ਵਧਣਾ ਪੂਰਨ ਤੌਰ ਤੇ ਅਸੰਭਵ ਹੈ।

---

1. ਪ੍ਰਹੇਜ 2. ਦੁਆਈ 3. ਜਹਾਜ ਪੁਰ ਤਾਣਿਆ ਉਹ ਕਪੜਾ, ਜੋ ਹਵਾ ਦੇ ਬਲ ਨਾਲ ਜਹਾਜ ਚਲਾਉਣ ਵਿੱਚ ਸਹਾਇਤਾ ਦਿੰਦਾ ਹੈ।
4. ਡੋਰ ਨ ਛੱਡੇ 5. ਸ਼ਰਮਿੰਦਾ, ਅਪਮਾਨਿਤ

ਫਿਰ ਮਲਾਹ ਦੀ ਬੇੜੀ (ਸਣ ਪਰਿਵਾਰ) ਉੱਡ ਕੇ (ਬੈਕੁੰਠ) ਚਲੀ ਜਾਣੀ ਅਸੰਭਵ ਅਲੰਕਾਰ ਦੀਆਂ ਉਦਾਹਰਣਾਂ ਹੀ ਤਾਂ ਹਨ। ਫਿਰ ਗੱਲ ਇਥੇ ਨਹੀਂ ਰੁਕਦੀ ਸਗੋਂ ਭੁੱਜੇ ਦਾਣੇ ਵੀ ਹਰੇ ਹੋਣ ਲੱਗ ਜਾਂਦੇ ਹਨ:

ਭੁੰਨਾ ਦਾਣਾ ਉਗਿਆ ਆਚਰਜ ਦਿਖਲਾਇਆ।। ਕ੍ਰੋਧ ਨ ਤੁਸਾ ਨਜੀਕ ਸੀ ਕਹੁ ਕਹਿ ਤੇ ਆਇਆ।। (142.ਅ)

### ਖ) ਅਤਿਕਥਨੀ ਅਲੰਕਾਰ:

ਸਾਧਾਰਣ ਗੱਲ ਨੂੰ ਬਹੁਤ ਵਧਾ ਚੜ੍ਹਾ ਕੇ ਵਰਣਨ ਕੀਤਾ ਹੋਵੇ ਤਾਂ ਅਤਿ ਕਥਨੀ ਅਲੰਕਾਰ ਅਖਵਾਉਂਦਾ ਹੈ। ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਇਸ ਦੇ ਅਲਪ ਦਰਸ਼ਨ ਹੁੰਦੇ ਹਨ ਕਿਉਂਕਿ ਧਰਮ ਦੀ ਗੱਲ ਤੱਥਾਂ ਤੇ ਹੀ ਕੀਤੀ ਜਾਂਦੀ ਹੈ ਜਾਂ ਫਿਰ ਕਰਾਮਾਤਾਂ ਹੁੰਦੀਆਂ ਹਨ ਜੋ ਅਸੰਭਵ ਦੇ ਘੇਰੇ ਵਿੱਚ ਚਲੀਆਂ ਜਾਂਦੀਆਂ ਹਨ। ਫਿਰ ਵੀ ਇਸ ਅਲੰਕਾਰ ਦਾ ਅਭਾਵ ਨਹੀਂ ਹੈ:

ਸਤਿ ਮਹੀਨੇ ਤਪ ਕੀਆ ਜਾਦਮ ਰਾਇਆ।। ਦਸ ਹਜ਼ਾਰ ਵਰਸ ਰਾਜ ਫੇਰਿ ਘਰਿ ਆਇ ਚਲਾਇਆ।। (45.ਅ)

ਕ੍ਰਿਸ਼ਨ ਜੀ ਆਪਣੀਆਂ ਗੋਪੀਆਂ ਨੂੰ ਰੀਝਾਉਣ ਵਾਸਤੇ ਛੱਤੀ ਰਾਗਾਂ ਵਿੱਚ ਬੰਸਰੀ ਵਜਾ ਕੇ ਅਨੰਦ ਪ੍ਰਦਾਨ ਕਰਦੇ ਹਨ:

ਕਰ ਗਹਿ ਮੁਰਲੀ ਅਧਰਹੁ ਆਨੀ ਨੀਕੈ ਸੁਰ ਕਰਵਾਈ।।
ਆਨੰਦ ਹੁਲਾਸ ਵਧਿਓ ਗੁਪੀਅਨ ਮਨ, ਤੀਹ ਖਟ ਰਾਗ ਵਜਾਈ।। (184.ੳ)

ਪ੍ਰਭੂ ਦੇ ਕਉਤਕਾਂ ਨੂੰ ਨਾ ਗਿਣ ਸਕਣਾ ਪਰ ਰੇਤ ਦੇ ਕਿਣਕਿਆਂ ਨੂੰ ਗਿਣ ਸਕਣਾ ਅਤਿਕਥਨੀ ਅਲੰਕਾਰ ਨੂੰ ਸਿਰਜਦਾ ਹੈ:

ਕਉਤਕ ਗਨੇ ਨ ਜਾਨੀ ਤੇਰੇ, ਕਨਕੇ ਗਨੇ ਰੇਤ ਕੇ ਕੋਈ।। (357.ਅ)

### ਗ) ਤੁਲਯ ਯੋਗਤਾ ਅਲੰਕਾਰ:

ਜਿਥੇ ਗੁਣ ਅਤੇ ਕਰਮ ਵਿੱਚ ਸ਼ਤਰੂ ਅਤੇ ਮਿੱਤਰ ਨਾਲ ਸਮ ਵਿਵਹਾਰ ਕੀਤਾ ਜਾਵੇ ਤੁਲਯ ਯੋਗਤਾ ਅਲੰਕਾਰ ਅਖਵਾਂਉਂਦਾ ਹੈ। ਜਿਥੇ ਪ੍ਰਭੂ ਦੀ ਕਿਰਪਾ ਦਾ ਜ਼ਿਕਰ ਆਇਆ, ਓਥੇ ਕਈ ਥਾਈਂ ਤੁਲਯ ਯੋਗਤਾ ਉਜਾਗਰ ਹੋ ਗਿਆ ਕਿਉਂਕਿ ਪ੍ਰਭੂ ਆਪਣੇ ਸੇਵਕਾਂ ਉੱਤੇ ਭੀ ਅਤੇ ਪਾਪੀਆਂ ਉੱਪਰ ਵੀ ਕਿਰਪਾ ਦ੍ਰਿਸ਼ਟੀ ਰੱਖਦਾ ਹੈ:

ਵੈਰੀ ਮਿਤ੍ਰ ਜਾ ਕੈ ਸਮਸਰਿ ਭਲਾ ਬੁਰਾ ਨਹੀਂ ਮਨ ਮਹਿ ਆਵੈ।। ਹਰਖ ਸੋਗ ਜਾ ਕੈ ਕਛੁ ਨਾਹੀ ਜੋ ਜੀਵਨ ਮੁਕਤ ਕਹਾਵੈ।।(361.ੳ)

### ਘ) ਵਿਰੋਧ ਅਲੰਕਾਰ:

ਕਿਸੇ ਚੀਜ਼ ਦਾ ਫਲ ਉਸ ਦੇ ਗੁਣ ਜਾਂ ਔਗੁਣਾਂ ਦੇ ਉਲਟ ਨਿਕਲਨਾ ਦੱਸਿਆ ਗਿਆ ਹੁੰਦਾ ਹੈ। ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਵਿਰੋਧ ਅਲੰਕਾਰ ਦੇ ਯਥਾ ਸੰਭਵ ਦਰਸ਼ਨ ਹੁੰਦੇ ਹਨ। ਜਿਥੇ ਭਗਵਾਨ ਪਾਪੀਆਂ ਨੂੰ ਤਾਰਦਾ ਹੈ, ਉਥੇ ਹੀ ਵਿਰੋਧ ਅਲੰਕਾਰ ਉਪਜਦਾ ਹੈ ਜਿਵੇਂ:

ਬਕੀ ਪੂਤਨਾ ਕਪਟ ਕੀਆ ਅਤ ਵੈਰ ਭਾਇ ਤਰ ਗਈ।। ਤਾ ਕੀ ਅੰਗ ਕੀਆ ਪਰਮੇਸਰ ਮੁਕਤਿ ਪਰਾਪਤ ਭਈ।।
ਅਜਾਮਲ ਅਉਰੇ ਗਜ ਗਨਕਾ ਭਏ ਪਾਪ ਕਰ ਸਈ।। ਪਤਿਤ ਉਧਾਰਨੁ ਬਿਰਦੁ ਪਛਾਤਾ ਛਡਾਇ ਲਏ ਕਰ ਰਈ।।
ਧੂਰੀਕ ਸਾਂਗ ਕਰ ਉਧਰਿਆ ਭੇਖ ਲਾਜ ਰਖ ਲਈ।। ਕੋਲੀ ਕੰਨਯਾ ਪਾਹਨ ਤਾਰੇ ਕਉਨ ਭਗਤਿ ਥਾਂ ਪਈ।। (482.ਅ)

ਬਕੀ ਪੂਤਨਾ, ਅਜਾਮਲ, ਗਜ (ਹਾਥੀ) ਗਨਕਾ (ਵੇਸਵਾ), ਧੂਰੀਕ, ਕੋਲੀ ਤੇ ਰਾਜ ਕੰਨਿਆ ਸਾਰੇ ਪਾਪੀਆਂ ਦੀ ਭਾਂਤ ਹਨ। ਇਹ ਸਾਰੇ ਮੁਕਤੀ ਪ੍ਰਾਪਤ ਕਰ ਗਏ। ਪੱਥਰ ਵੀ ਪਾਣੀ ਵਿੱਚ ਤਰ ਗਏ। ਇਸ ਤਰ੍ਹਾਂ ਇਥੇ ਵਿਰੋਧ ਅਲੰਕਾਰ ਪੈਦਾ ਹੋ ਗਿਆ।

ਏਸੇ ਤਰ੍ਹਾਂ ਧੰਨੇ ਦਾ ਆਪਣੇ ਗੁਰੂ ਨੂੰ ਤਾਰਨਾ ਵਿਰੋਧ ਅਲੰਕਾਰ ਹੈ ਕਿਉਂ ਕਿ ਅਸਲ ਵਿੱਚ ਤਾਂ ਗੁਰੂ ਸੇਵਕ ਨੂੰ ਤਾਰਦਾ ਹੈ ਪਰ ਇਥੇ ਸੇਵਕ ਦਾ ਗੁਰੂ ਨੂੰ ਤਾਰ ਦੇਣਾ ਉਲਟ ਗੱਲ ਹੋਣ ਕਰਕੇ ਵਿਰੋਧ ਅਲੰਕਾਰ ਹੈ:

ਰੁਠਾ ਮਸਾਂ ਮਨਾਇਆ ਸਦ ਦਰਸ ਨਿਹਾਰੋ।। ਸੇਵਕ ਗੁਰੂ ਤਰਾਇਆ ਹੋਇਆ ਜੈ ਕਾਰੋ।। (48.ਅ)

### ਙ) ਵਿਸ਼ੇਸ਼ ਅਲੰਕਾਰ:

ਇਕ ਵਸਤ ਦਾ ਬਹੁਤੀਆਂ ਥਾਵਾਂ ਤੇ ਨਿਵਾਸ ਹੋਣਾ ਵਿਸ਼ੇਸ਼ ਅਲੰਕਾਰ ਬਣਦਾ ਹੈ। ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਵਿਸ਼ੇਸ਼ ਅਲੰਕਾਰ ਦੇ ਬਹੁਤ ਦਰਸ਼ਨ ਹੁੰਦੇ ਹਨ ਕਿਉਂ ਕਿ ਪ੍ਰਭੂ ਭਗਤਾਂ ਦੇ ਕਾਰਜ ਕਰਦਾ ਥਾਂ ਥਾਂ ਨਜ਼ਰ ਆਉਂਦਾ ਹੈ। ਉਂਜ ਵੀ ਪਰਮਾਤਮਾ ਸਰਬ ਵਿਆਪੀ ਹੈ। ਉਸਦੀ ਉਸਤਤਿ ਵਿਸ਼ੇਸ਼ ਅਲੰਕਾਰ ਨੂੰ ਜਨਮ ਦਿੰਦੀ ਹੈ:

ਦੀਨ ਦਿਆਲ ਦਮੋਦਰਾ ਘਟਿ ਘਟਿ ਤੇਰਾ ਵਾਸ।। ਜਲ ਥਲ ਮਹੀਅਲ ਪੂਰਨੋਂ ਵਣ ਤ੍ਰਿਣ ਮਾਹਿ ਨਿਵਾਸ।। (374.ੳ)
ਆਪੇ ਧਰਤੀ ਆਪਣੇ ਹਾਲੀ। ਆਪੇ ਗਊ ਚਰਾਵੈ ਪਾਲੀ।। ਆਪੇ ਜਤੀ ਆਪ ਹੀ ਕਾਮੀ।। ਆਪੇ ਰਯਤਿ ਆਪ ਸੁਆਮੀ।। (434.ੳ)

### 3) ਉਭੈ ਅਲੰਕਾਰ

ਜਿਥੇ ਸ਼ਬਦ ਅਤੇ ਅਰਥ ਅਲੰਕਾਰ ਦੋਵੇਂ ਇਕੱਠੇ ਆ ਜਾਣ ਉਥੇ ਉਭੈ ਅਲੰਕਾਰ ਪੈਦਾ ਹੋ ਜਾਂਦਾ ਹੈ। ਇਸ ਪੱਖ ਤੋਂ ਵੀ ਭਾਈ ਦਰਬਾਰੀ ਦਾਸ ਦੀ ਕਵਿਤਾ ਸਮਰਿੱਧ ਹੈ, ਜਿਸਦੇ ਅਨੇਕਾਂ ਉਦਾਹਰਣ ਮਿਲਦੇ ਹਨ:

ਮੇਰੇ ਮਨ ਸਾਸਿ ਸਾਸਿ ਸਮਾਲੁ।। ਬਿਨੁ ਸਿਮਰਨਿ ਜੋ ਜੀਵਨਾ ਬਿਰਥਾ ਜਿਵੈ ਬਿਆਲ।। (73.ੳ)

ਇਥੇ ਸ਼ਬਦ ਅਲੰਕਾਰ ਅਨੁਪ੍ਰਾਸ ਅਤੇ ਅਰਥ ਅਲੰਕਾਰ, ਰੂਪਕ ਦੋਵੇਂ ਇਕੱਠੇ ਹੋਏ ਹਨ, ਜਿਸ ਕਰਕੇ ਉਭੈ ਅਲੰਕਾਰ ਪੈਦਾ ਹੋ ਗਿਆ। ਇਸੇ ਤਰ੍ਹਾਂ ਅਨੁਪ੍ਰਾਸ ਅਤੇ ਰੂਪਕ ਅਲੰਕਾਰ ਰਲ ਕੇ ਉਭੈ ਸਿਰਜਦੇ ਹਨ:

ਦੈਆ ਦੰਦਾਸਾ ਮੁਖਿ ਸੁਰਮਾ ਸਰਮ ਹੰਢਾਇ।। ਮਉਲੀ ਮਹਿਦੀ ਮੋਹੁ ਤਜਿ ਧੀਰਜ ਧੜੀ ਬੰਧਾਇ।।

ਪਾਨ ਪ੍ਰੀਤ ਪ੍ਰੀਤਮੇ ਸੁਪਾਰੀ ਸਿਵਿ ਵਿਚ ਪਾਇ।। ਕਥੁ ਕਰੇ ਸੁਤ ਧਰਮ ਕੀ ਬੀੜਾ ਦ੍ਰਿੜ ਬੁਧਿ ਲਾਇ।। (374.ੳ)

ਇਹ ਅਨੁਪ੍ਰਾਸ (ਸ਼ਬਦ ਅਲੰਕਾਰ) ਅਤੇ ਰੂਪਕ (ਅਰਥ ਅਲੰਕਾਰ) ਇਕ ਮਿਕ ਹੋ ਕੇ ਉਭੈ ਅਲੰਕਾਰ ਦਾ ਰੂਪ ਧਾਰਨ ਕਰਦੇ ਹਨ। ਇਸੇ ਤਰ੍ਹਾਂ ਕਈ ਥਾਵਾਂ ਤੇ ਅਰਥ ਅਲੰਕਾਰ ਦ੍ਰਿਸ਼ਟਾਂਤ ਅਲੰਕਾਰ ਨਾਲ ਸ਼ਬਦ ਅਲੰਕਾਰ ਚਿੱਤਰ ਅਲੰਕਾਰ ਮਿਲ ਕੇ ਉਭੈ ਅਲੰਕਾਰ ਦਾ ਰੂਪ ਧਾਰਨ ਕਰ ਜਾਂਦੇ ਹਨ:

ਇਕ ਢੋਵਣ ਬੋਝਾ ਸੀਸ ਪਰ, ਇਕ ਚੜਦੇ ਤਾਜੀ।। ਇਕ ਛਤੀਹ ਭੋਜਨ ਖਾਂਵਦੇ, ਇਕ ਸਾਗੀ ਭਾਜੀ।।

ਜਿਨਾ ਪਛਾਤਾ ਇਕ ਤੂ, ਤਿਨਾਂ ਉਤੈ ਰਾਜੀ।। ਦਰਬਾਰੀ ਪੰਥੀ ਗਾਂਵਦਾ ਗਰੀਬ ਨਿਵਾਜੀ।। (211 ੳ)

ਇਸ ਤਰ੍ਹਾਂ ਉਸ ਦੇ ਕਾਵਿ ਵਿੱਚ ਉਭੈ ਅਲੰਕਾਰ ਦੇ ਅਨੇਕ ਉਦਾਹਰਣ ਪਾਏ ਜਾਂਦੇ ਹਨ।

### ੲ) ਮਾਨਵੀਕਰਣ:

ਮਾਨਵੀਕਰਣ ਤੋਂ ਭਾਵ ਹੈ ਕਿ ਸਥੂਲ ਵਸਤਾਂ ਨੂੰ ਮਨੁੱਖ ਦੇ ਰੂਪ ਵਿੱਚ ਗੱਲਾਂ ਬਾਤਾਂ ਅਤੇ ਕਰਮ ਕਰਦੇ ਹੋਏ ਦਿਖਾਉਣਾ। ਇਹ ਕਾਵਿ ਦੀ ਬੁਲੰਦੀ ਨੂੰ ਪ੍ਰਗਟ ਕਰਦਾ ਹੈ ਕਿਉਂ ਕਿ ਕਵੀ ਦੀ ਜਿੰਨੀ ਕਲਪਨਾ ਉਡਾਰੀ ਅਧਿਕ ਹੋਵੇਗੀ, ਓਨਾ ਹੀ ਉਹ ਮਾਨਵੀਕਰਨ ਕਰ ਸਕੇਗਾ। ਇਸੇ ਡਗਰ ਤੇ ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਕਈ ਥਾਵਾਂ ਤੇ ਅਜੇਹਾ ਮਾਨਵੀਕਰਣ ਹੋਇਆ ਮਿਲਦਾ ਹੈ। ਇਸਦੀਆਂ ਕੁਝ ਕੁ ਉਦਾਹਰਣਾਂ ਇਸ ਪ੍ਰਕਾਰ ਹਨ:

ਬੈਸੰਤਰ ਧੋਵੈ ਕਪੜੇ ਵਾ ਪਉਣ ਬਹਾਰੀਦਾਰ।। ਚੰਦ ਵਿਛਾਏ ਸੇਜ ਨਿਤ, ਬ੍ਰਹਮਾ ਬਾਚੇ ਬੇਦੁ ਦੁਆਰਿ।। (31.ਅ)

ਕਾਮ ਕੋਠਾਰ ਕਰ ਲੈਆ ਉਭਾਰੇ।। ਰੂਪ ਨਿਹਾਰ ਹੀਐ ਮੈ ਮਾਰੇ।।

ਕ੍ਰੋਧ ਕਮਾਨ ਚੜ੍ਹਾਈ ਕੋਪ।। ਲੋਭ ਲਈ ਹੱਥ ਧ੍ਰੋਹ ਕੀ ਧੋਪ।।

ਮੋਹਿ ਮੇਲੀ ਗਲ ਮਾਇਆ ਫਾਸੀ।। ਕਬਹਿ ਨ ਹੋਵਣਿ ਦੇਹ ਉਦਾਸੀ।। (20.ਅ)

ਅੱਗ ਦਾ ਕਪੜੇ ਧੋਣਾ, ਪਾਉਣ ਦਾ ਬਹੁਕਰ ਦੇਣਾ, ਚੰਦ ਦਾ ਸੇਜ ਵਿਛਾਉਣਾ ਫਿਰ ਕਾਮ ਕ੍ਰੋਧ, ਲੋਭ, ਮੋਹ ਦਾ ਜੰਗ ਕਰਨਾ, ਮਾਨਵੀਕਰਣ ਦੀਆਂ ਚੰਗੀਆਂ ਉਦਾਹਰਣਾਂ ਹਨ। ਏਸੇ ਤਰ੍ਹਾਂ ਦੇਵਤੇ, ਦੈਂਤ, ਧਰਮਰਾਜ, ਰੂਹਾਂ ਉਪਰੰਤ ਸੰਸਾਰਿਕ ਵਸਤਾਂ ਦਾ ਮਾਨਵੀਕਰਣ ਥਾਂ ਥਾਂ ਹੋਇਆ ਨਜ਼ਰ ਆਉਂਦਾ ਹੈ।

### ਸ) ਛੰਦ-ਵਿਧਾਨ:

ਜਿੱਥੋਂ ਤੱਕ ਭਾਈ ਦਰਬਾਰੀ ਦਾਸ ਦੀ ਰਾਗ ਰਚਨਾ ਵਿੱਚ ਛੰਦਾਂ ਦਾ ਸੁਆਲ ਹੈ, ਰਾਗਾਂ ਅੰਦਰ ਕਈ ਛੰਦਾਂ ਦੀ ਵਰਤੋਂ ਹੋਈ ਹੈ ਪਰੰਤੂ ਇਥੇ ਛੰਦ ਨੂੰ ਨਹੀਂ ਸਗੋਂ ਰਾਗ ਨੂੰ ਮੁੱਖ ਰੱਖਿਆ ਗਿਆ ਹੈ, ਜਿਸ ਕਰਕੇ ਛੰਦ ਦੀਆਂ ਮਾਤਰਾਂ ਜਾਂ ਵਰਨਾਂ ਦੀ ਕੋਈ ਮਹੱਤਤਾ ਨਹੀਂ, ਸਗੋਂ ਲੈ, ਤਾਲ ਅਤੇ ਸੁਰ ਦੀ ਪ੍ਰਧਾਨਤਾ ਹੈ, ਫਿਰ ਵੀ ਕਿਤੇ-ਕਿਤੇ ਛੰਦਾਂ ਦੀ ਵਰਤੋਂ ਹੋਈ ਜ਼ਰੂਰ ਮਿਲਦੀ ਹੈ ਜਿਵੇਂ ਦੋਹਰਾ, ਚੌਪਈ, ਪਉੜੀ, ਨਿਸ਼ਾਨੀ, ਛਪਾ ਆਦਿ। ਭਾਈ ਦਰਬਾਰੀ ਦਾਸ ਦਾ ਜੇ ਛੰਦ ਵਿਧਾਨ ਸਹੀ ਮਾਤਰਾ ਵਿੱਚ ਵੇਖਣਾ ਹੋਵੇ ਤਾਂ "ਪਰਚੀਆਂ ਭਗਤਾਂ ਕੀਆਂ" ਅਤੇ ਉਸ ਤੋਂ ਅਗਲਾ ਭਾਗ ਜਿਸ ਨੂੰ ਅਸੀਂ "ਛੰਦ ਕਾਵਿ" ਕਿਹਾ ਹੈ, ਵਿੱਚ ਵੇਖਿਆ ਜਾ ਸਕਦਾ ਹੈ। ਇਥੇ ਕੇਵਲ ਨਾਮ-ਮਾਤਰ ਹੀ ਉਦਾਹਰਣਾਂ ਪ੍ਰਸਤੁਤ ਹਨ: ਸਲੋਕ ਵਿੱਚ ਦੋਹਰੇ ਦਾ ਰੂਪ ਮਿਲਦਾ ਹੈ:

ਰਾਮ ਨਾਮ ਮਨ ਸਿਮਰ ਲੈ, ਪਾਵਹਿ ਪਦੁ ਨਿਰਬਾਨੁ।। ਜਿਨ ਸੇਵਿਆ ਤਿਨ ਪਾਇਆ, ਦਰਗਹ ਸਾਚੀ ਮਾਨ।। (143.ਅ)

ਹੰਸ ਸਭਾ ਮਹਿ ਨ ਬਹੇ, ਖਾਜ ਕੁਹਾਜੁ ਜੁ ਖਾਇ।। ਸਾਧ ਹੰਸ ਜਗ ਧੰਨੁ ਹੈ, ਦੂਜਾ ਭਾਉ ਚੁਕਾਉ।। (162.ੳ)

ਦੀਨ ਦਿਆਲ ਦਮੋਦਰਾ ਘਟਿ ਘਟਿ ਤੇਰਾ ਵਾਸ।। ਜਲ ਥਲ ਮਹੀਅਲ ਪੂਰਨੇ, ਵਛ ਤ੍ਰਿਣ ਮਾਹਿ ਨਿਵਾਸ।। (374.ੳ)

ਹਰਿ ਜਸੁ ਵਿੱਚ ਚੌਪਈ ਦਾ ਰੂਪ ਮਿਲਦਾ ਹੈ:

ਕਈ ਕਵੀਸਰ ਉਸਤਤਿ ਕਰਹਿ।। ਕਈ ਸੂਰਮੇ ਸਾਰ ਭਖ ਮਰਹਿ।।
ਕਈ ਉਪਾਏ ਕਈ ਖਪਾਏ।। ਅਪਨੀ ਗਤਿ ਮਿਤਿ ਆਪੇ ਪਾਏ।। (3.ੳ)

ਵਾਰਾਂ ਦੀਆਂ ਪਉੜੀਆਂ ਵਿੱਚ ਪਉੜੀ ਜਾਂ ਨਿਸ਼ਾਨੀ ਛੰਦ ਹੈ। ਜਿਨ੍ਹਾਂ ਵਿੱਚ ਲੋਹੜੇ ਦੀ ਰਵਾਨੀ ਹੈ:

ਤੈ ਆਪਣੇ ਆਪੁ ਉਪਾਇ ਕੈ ਆਪਿ ਕੁਦਰਤਿ ਸਾਜੀ।। ਨਉ ਸਤ ਚੌਦਹ ਤੀਨ ਚਾਰ, ਉਪਜਾਈ ਬਾਜੀ।।
ਲੱਖ ਚੌਰਾਸੀਹ ਮੇਦਨੀ, ਉਪਜਾਇ ਨਿਵਾਜੀ।। ਇਕਿ ਰਾਜ ਪਾਤਿਸਾਹ ਸਾਹਿ, ਇਕਿ ਰਯਤਿ ਪਾਜੀ।। (211.ੳ)

## ਹ) ਪ੍ਰਤੀਕ:

ਜਦੋਂ ਕਵੀ ਆਪਣੇ ਭਾਵਾਂ ਨੂੰ ਪੂਰੀ ਤਰ੍ਹਾਂ ਵਿਅਕਤ ਨਹੀਂ ਕਰ ਸਕਦਾ ਤਾਂ ਉਹ ਰੂਪਕਾਂ ਤੇ ਪ੍ਰਤੀਕਾਂ ਦਾ ਸਹਾਰਾ ਲੈਂਦਾ ਹੈ। ਇਹ ਲੋੜ ਉਸਨੂੰ ਅਧਿਆਤਮਿਕ ਅਤੇ ਦਾਰਸ਼ਨਿਕ ਪ੍ਰਸੰਗਾਂ ਵਿੱਚ ਹੋਰ ਵੀ ਵਧੇਰੇ ਹੁੰਦੀ ਹੈ, ਜਿੱਥੇ ਉਸਨੇ ਸੂਖਮ ਅਤੇ ਕਠਿਨ ਤੱਥਾਂ ਨੂੰ ਸਰਲਤਾ ਨਾਲ ਅਭਿਵਿਅਕਤ ਕਰਨਾ ਹੁੰਦਾ ਹੈ।

ਪ੍ਰਤੀਕ ਸਾਡੀਆਂ ਸੂਖਮ ਭਾਵਨਾਵਾਂ ਨੂੰ ਮੂਰਤੀ ਮਾਨ ਕਰਦਾ ਹੈ। ਪ੍ਰਤੀਕ ਦੇ ਖੇਤਰ ਵਿੱਚ ਜੀਵਨ ਦੀਆਂ ਉਹ ਸਾਰੀਆਂ ਵਸਤੂਆਂ, ਜਿਨ੍ਹਾਂ ਨਾਲ ਸਾਡੀਆਂ ਭਾਵਨਾਵਾਂ ਦਾ ਗਹਿਰਾ ਸੰਬੰਧ ਹੁੰਦਾ ਹੈ, ਆ ਜਾਂਦੀਆਂ ਹਨ। ਇੰਜ ਜੀਵਨ ਦੀ ਹਰ ਵਸਤੂ ਸਾਡੀ ਕਿਸੇ ਨਾ ਕਿਸੇ ਭਾਵਨਾ ਦੀ ਪ੍ਰਤੀਕ ਬਣ ਜਾਂਦੀ ਹੈ।

ਪ੍ਰਤੀਕ ਦੀਆਂ ਹੱਦਾਂ ਇਕ ਤਰ੍ਹਾਂ ਨਾਲ ਰੂਪਕ ਨਾਲ ਜਾ ਟਕਰਾਉਂਦੀਆਂ ਹਨ। ਰੂਪਕ ਵਿੱਚ ਉਪਮਾਨ ਅਤੇ ਉਪਮੇਯ ਦਾ ਹੋਣਾ ਅਤੀ ਜ਼ਰੂਰੀ ਹੈ। ਪ੍ਰਤੀਕ ਵਿੱਚ ਉਪਮਾਨ ਹੀ ਪ੍ਰਧਾਨ ਹੁੰਦਾ ਹੈ ਅਤੇ ਉਪਮੇਯ ਦਾ ਰੂਪ ਸਾਡੇ ਸਾਹਮਣੇ ਛੱਡ ਜਾਂਦਾ ਹੈ, ਇਸ ਲਈ ਉਪਮੇਯ ਦੀ ਅਧਿਕ ਲੋੜ ਨਹੀਂ ਹੁੰਦੀ। ਇਸ ਕਰਕੇ ਅਸੀਂ ਪ੍ਰਤੀਕ ਨੂੰ ਅਲੰਕਾਰ ਤੋਂ ਅਲੱਗ ਵਰਣਨ ਕਰਨਾ ਯੋਗ ਸਮਝਿਆ ਹੈ।

ਜਿੱਥੋਂ ਤੱਕ ਭਾਈ ਦਰਬਾਰੀ ਦਾਸ ਦੇ ਪ੍ਰਤੀਕਾਂ ਦਾ ਸੰਬੰਧ ਹੈ, ਉਸਦੇ ਪ੍ਰਤੀਕ ਖਿੱਚ, ਧੂਹ ਕੇ ਲਿਆਂਦੇ ਜਾਂ ਉਚੇਚੇ ਤੌਰ ਤੇ ਵਰਤੇ ਨਹੀਂ ਹੁੰਦੇ, ਸਗੋਂ ਇਹ ਉਸਦੀ ਕਾਵਿ ਪ੍ਰਤਿਭਾ ਕਰਕੇ ਆਪਣੇ ਆਪ ਹੀ ਵਰਤੋਂ ਵਿੱਚ ਆਏ ਹੁੰਦੇ ਹਨ, ਜਿਨ੍ਹਾਂ ਲਈ ਉਸਨੂੰ ਵਿਸ਼ੇਸ਼ ਜ਼ੋਰ ਨਹੀਂ ਲਾਉਣਾ ਪੈਂਦਾ। ਉਸ ਦੇ ਕੁਝ ਕੁ ਪ੍ਰਤੀਕ ਇਸ ਤਰ੍ਹਾਂ ਹਨ:

ਭਾਈ ਦਰਬਾਰੀ ਦਾਸ ਨੇ ਸਾਕਤ ਲਈ ਛੱਪੜ ਦਾ ਅਤੇ ਸੰਤ ਲਈ ਨਿਰਮਲ ਸਤਿਸਰ (ਸੱਚਾ ਸਰੋਵਰ) ਦਾ ਪ੍ਰਤੀਕ ਵਰਤ ਕੇ, ਸੰਤ ਦੀ ਉੱਤਮਤਾ ਅਤੇ ਕੁਸੰਗਤ ਦੀ ਨੀਚਤਾ ਨੂੰ ਸਹਿਜਮਤੇ ਉਜਾਗਰ ਕਰ ਦਿਖਲਾਇਆ ਹੈ:

ਛਪੜ ਨਾਤੇ ਹੋਇ ਨ ਨਿਰਮਲੁ ਸਤਿਸਰ ਤੀਰਥ ਨਾਵਉ ਰੇ।। ਆਮ ਕਾਮ ਤਜਹੁ ਮਾਇਆ ਕੈ ਸਾਧੂ ਦਰਸਨ ਜਾਵਉ ਰੇ।।3।। (95.ੳ)

ਇਸੇ ਤਰ੍ਹਾਂ ਉਹ ਸੰਤ ਨੂੰ ਪਾਰਸ ਅਤੇ ਪਰਮਲ ਦੇ ਰੂਪ ਵਿੱਚ ਵੀ ਵਰਤਦਾ ਹੈ:

ਸੰਤ ਪਾਰਸ ਬਡੋ ਅੰਤਰੁ ਸਮਝਿ ਦੇਖਹੁ ਗਿਆਨੁ।।
ਲੋਹ ਪਾਰਸੁ ਕਰੇ ਕੰਚਨ ਸਾਧੁ ਆਪ ਸਮਾਨ।। ਸਾਧ ਪਰਮਲ ਰੀਤਿ ਏਹੀ ਲੇਹੁ ਸਬਦ ਪਛਾਨ।। (38.ਅ)

ਭਾਈ ਦਰਬਾਰੀ ਦਾਸ ਨੇ "ਗੁਰੂ" ਨੂੰ ਖੇਵਟ ਦੇ ਪ੍ਰਤੀਕ ਵਿੱਚ ਚਿਤ੍ਰਿਆ ਹੈ:

ਬਿਨਾ ਖੇਵਟ ਪਾਹਿ ਸਲਤਾ ਜਾਹਿ ਭੈਜਲ ਡੂਬ।। (252.ਅ)

ਗੁਰੂ ਲਈ ਉਸਨੇ ਸਰਾਫ਼ ਦਾ ਪ੍ਰਤੀਕ ਵਰਤਿਆ ਹੈ ਜੋ ਸੋਨੇ ਵਿੱਚੋਂ ਸਾਰਾ ਖੋਟ ਕੱਢ ਦਿੰਦਾ ਹੈ। ਇਸੇ ਤਰ੍ਹਾਂ ਗੁਰੂ ਵੀ ਆਪਣੇ ਸੇਵਕ ਵਿੱਚੋਂ ਸਾਰਾ ਖੋਟ ਇਸ ਤਰ੍ਹਾਂ ਕੱਢ ਦਿੰਦਾ ਹੈ ਕਿ ਫਿਰ ਉਸ ਨੂੰ ਪਾਪਾਂ ਦੀ ਪੰਡ ਨਹੀਂ ਚੁੱਕਣੀ ਪੈਂਦੀ:

ਗੁਰੂ ਸਰਾਫ਼ ਕਰੇ ਜੋ ਖਰਿਆ, ਸੋ ਫਿਰਿ ਖੋਟ ਨ ਖਾਵਉ ਰੇ।। ਨਾਨਕ ਪੰਥੀ ਕਹੇ ਦਰਬਾਰੀ, ਪਾਪ ਪੋਟ ਨ ਚਾਵਉ ਰੇ।।4।। (95.ੳ)

ਮਨ ਨੂੰ ਪੱਥਰ ਕਹਿਣਾ ਭਾਈ ਦਰਬਾਰੀ ਦਾਸ ਦਾ ਵਰਤਿਆ ਸੁਭਾਵਿਕ ਪ੍ਰਤੀਕ ਹੈ। ਜੀਵਨ ਸ਼ੈਲੀ ਵਿੱਚ ਵੀ ਅਸੀਂ, ਕਿਸੇ ਜ਼ਿੱਦੀ ਜਾਂ ਉਲਟ ਗੱਲ ਕਰਨ ਵਾਲੇ ਨੂੰ ਪੱਥਰ ਵਰਗਾ ਕਹਿ ਦਿੰਦੇ ਹਾਂ। ਇਥੇ ਭਾਈ ਦਰਬਾਰੀ ਦਾਸ ਨੇ ਉਸ ਬੰਦੇ ਲਈ 'ਪਾਹਨ' ਅਥਵਾ 'ਪੱਥਰ' ਦਾ ਪ੍ਰਤੀਕ ਵਰਤਿਆ ਹੈ ਜੋ ਹਰ ਗੱਲ ਨੂੰ ਹੀ ਉਲਟ ਮੰਨੇ ਅਤੇ ਲੱਖ ਸਮਝਾਉਣ ਤੇ ਵੀ ਉਹ ਕੋਰੇ ਦਾ ਕੋਰਾ ਹੀ ਰਹਿ ਜਾਵੇ ਭਾਵ ਜਿਸ ਤੇ ਕੋਈ ਅਸਰ ਨਾ ਹੋਵੇ:

ਕਹੌ ਦਿਵਸ ਮਨ ਰੈਨਿ[1] ਬਖਾਨੈ, ਰੈਨ ਕਹੋ ਮਨ ਮਾਨੇ ਭੋਰਾ[2]।। ਥੋਰਾ ਕਹਹੁ ਕਹੈ ਮਨੁ ਬਹੁਤਾ, ਬਹੁਤ ਕਹੁ ਤ ਕਹਉ ਮਨ ਥੋਰਾ।।

ਨਿੰਦਾ ਚੁਗਲੀ ਸੁਨੈ ਸ੍ਰਵਨ ਧਰ, ਸਬਦੁ ਨ ਸੁਨੈ ਬਹਿ ਹੋਇ ਡੋਰਾ[3]।। ਸੈ ਵਾਰੀ ਪਾਹਨ ਖੂੰਭ ਚੜਾਈਐ, ਫੇਰਿ ਕੋਰੇ ਦਾ ਕੋਰਾ[4]।। (126.ੳ)

ਸਾਕਤ ਅਤੇ ਸਾਧ ਦੀ ਤੁਲਨਾ ਵਿੱਚ ਭਾਈ ਦਰਬਾਰੀ ਦਾਸ ਨੇ ਅਨੇਕਾਂ ਪ੍ਰਤੀਕ ਵਰਤ ਕੇ ਦੋਹਾਂ ਦੇ ਗੁਣਾਂ ਨੂੰ ਭਲੀ ਭਾਂਤ ਉਜਾਗਰ ਕੀਤਾ ਹੈ। ਬੜੇ ਸਪੱਸ਼ਟ ਰੂਪ ਵਿੱਚ ਕਿਹਾ ਹੈ ਕਿ ਸਾਕਤ ਠੀਕ ਓਸੇ ਤਰ੍ਹਾਂ ਸਾਧ ਨਹੀਂ ਬਣ ਸਕਦੇ ਜਿਵੇਂ ਕਾਗ ਕਦੇ ਹੰਸ ਨਹੀਂ ਬਣਦੇ:

ਸਾਕਤ ਸਾਧ ਨ ਹੋਵੈ ਕਬਹੂੰ ਹੰਸ ਨ ਹੋਵੈ ਕਾਗਾ।। ਮੋਤੀ ਚੋਗ ਚੁਗਾਦੀਐ ਭਾਵੈ[5] ਬਿਸਟਾ[6] ਖਾਇ ਅਭਾਗਾ।। (208.ਅ)

ਇਸੇ ਕਰਕੇ ਭਾਈ ਦਰਬਾਰੀ ਦਾਸ ਨੇ ਪ੍ਰੇਰਣਾ ਕੀਤੀ ਹੈ ਕਿ ਕਦੇ ਵੀ ਸਾਧ ਨੂੰ ਦੁੱਖ ਨਹੀਂ ਦੇਣਾ ਚਾਹੀਦਾ। ਇਥੇ ਉਸਨੇ ਬੜੇ ਸੁੰਦਰ ਪ੍ਰਤੀਕਾਂ ਨਾਲ ਉਸ ਮਨੁੱਖ ਦੀ ਹਾਲਤ ਦਰਸਾਈ ਹੈ ਜੋ ਸੰਤਾਂ ਨੂੰ ਦੁਖੀ ਕਰਦੇ ਹਨ। ਜ਼ਰਾ ਧਿਆਨ ਨਾਲ ਵੇਖੋ:

ਸੁਤੇ ਸੀਹ ਜਗਾਈਐ ਸੁਖੁ ਕਿਕੂ ਹੋਵੈ।। ਨਾਗਾਂ ਨਾਲਿ ਖਿਹੜਨਾ[7], ਜੀਉ ਅਪਣਾ ਖੋਵੈ।।

ਬਲਦੀ ਅਗੀ ਹਥੁ ਪਾਇ, ਸੋਈ ਜਲ ਰੋਵੈ।। ਕੂਆ ਟਪੈ ਨੈਨ ਮੁੰਦ, ਸੋ ਆਪ ਵਿਗੋਵੈ।।

ਜੀਵਣੁ ਕਿਕੂ ਹੋਇ ਖਾਇ, ਬਿਖ ਧੁਪੇ ਸੋਵੈ[8]।। ਅਖੀ ਮੀਟੀ ਮਗ ਪਵੈ, ਪੈ ਮਰਈ ਟੋਵੈ।।

ਆਪਣ ਹਥੀ ਆਪਿ ਕਹੀ, ਪਗੁ ਮਾਰ ਬਿਗੋਵੈ।। ਤਿਉ ਸੰਤ ਦੁਖਾਏ ਦੁਖ ਲਹੈ, ਦੁਖੁ ਬੋਝਾ ਢੋਵੈ।। (64.ਅ)

ਭਾਈ ਦਰਬਾਰੀ ਦੇ ਕੁਝ ਅਜਿਹੇ ਪ੍ਰੀਤਕ ਹਨ ਜੋ ਮਨੁੱਖ ਨੂੰ ਚਕਿੱਤ ਕਰ ਦਿੰਦੇ ਹਨ। ਉਹ ਪ੍ਰਤੀਕ ਉਂਜ ਤਾਂ ਰਿਸ਼ਤੇਦਾਰੀਆਂ ਦੇ ਹਨ ਜਿਵੇਂ ਦਾਦੀ, ਨਾਨੀ, ਭਤੀਜੀ, ਘਰਵਾਲੀ, ਧੀ ਆਦਿ, ਪਰ ਇਨ੍ਹਾਂ ਰਿਸ਼ਤਿਆਂ ਦਾ ਸੰਬੰਧ ਸੰਸਾਰਿਕ ਰਿਸ਼ਤਿਆਂ ਤੋਂ ਬਿਲਕੁਲ ਹੀ ਉਲਟ ਹੈ। ਜ਼ਰਾ ਕਾਵਿ ਨੂੰ ਵਿਚਾਰ ਕੇ ਵੇਖੋ:

ਜਾ ਕੈ ਗ੍ਰਿਹਿ ਮਹਿ ਵਸੈ ਭਤੀਜੀ, ਤਾ ਕਉ ਭਉ ਨ ਬਿਆਪੈ।। ਦਾਦੀ ਕੈ ਸੰਗਿ ਅਨਦਿਨ ਹੰਢੈ, ਨਾਨੀ ਸੰਗੁ ਨ ਛੋਰੈ।।

ਕਾਮਨ ਤਿਆਗਿ ਦੇਵੈ ਨਿਜ ਘਰ ਕੀ, ਨੇਹੁ ਨ ਰਾਖੇ ਤੋਰੈ।। ਨਾਰੀ ਨਾਲਿ ਨਾ ਅੰਗੁ ਲਗਾਵੈ, ਧੀਅ ਸੰਗਿ ਦ੍ਰਿੜ ਕਰਿ ਸੇਵੈ।।

ਪਾਲਾ ਪਾਪੁ ਨ ਪੋਹੇ ਤਾ ਕਉ, ਜੋ ਐਸੀ ਕਰਨੀ ਹੋਵੈ।। (89.ੳ)

ਇਨ੍ਹਾਂ ਪ੍ਰਤੀਕਾਂ ਨੂੰ ਗੰਭੀਰਤਾ ਨਾਲ ਸਮਝਣ ਦੀ ਲੋੜ ਹੈ, ਜੋ ਅਸਲ ਵਿੱਚ ਇਸ ਪ੍ਰਕਾਰ ਹੈ:

| | | | | | |
|---|---|---|---|---|---|
| ਦਾਦੀ | - | ਦਇਆ | ਨਾਨੀ | - | ਸ਼ੁਧ ਬੁੱਧੀ |
| ਭਤੀਜੀ | - | ਭਾਉ ਅਥਵਾ ਪਿਆਰ ਵਾਲੀ ਬਿਰਤੀ | ਕਾਮਨ | - | ਕ੍ਰੋਧ ਵਾਲੀ ਬਿਰਤੀ |
| ਨਾਰੀ | - | ਨਿੰਦਿਆ | ਧੀ | - | ਧਰਮ ਵਾਲੀ ਬਿਰਤੀ |

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਭਾਈ ਦਰਬਾਰੀ ਦਾਸ ਦੀ ਪ੍ਰਤੀਕ ਸਿਰਜਨ ਕਲਾ ਵਿੱਚ ਬੜੀ ਨਿਪੁੰਨਤਾ ਹੈ। ਇਹ ਸਾਰੇ ਪ੍ਰਤੀਕ ਉਸਨੇ ਆਪਣੇ ਪੂਰਬਲੇ ਗੁਰੂਆਂ, ਸਿੱਖ ਸੰਸਾਰ, ਪਿੰਡਾਂ ਸ਼ਹਿਰਾਂ ਵਿੱਚ ਵਰਤੀ ਦੀਆਂ ਵਸਤਾਂ ਅਤੇ ਆਮ ਲੋਕਾਂ ਦੇ ਮੂੰਹ ਚੜ੍ਹੇ ਬੋਲਾਂ ਤੋਂ ਗ੍ਰਹਿਣ ਕੀਤੇ ਹਨ। ਇਨ੍ਹਾਂ ਵਿੱਚ ਅਤਿ ਦੀ ਸਰਲਤਾ ਅਤੇ ਸੂਖਮ ਵਿਸ਼ਿਆਂ ਨੂੰ ਭਲੀ ਭਾਂਤ ਉਘਾੜ ਸਕਣ ਸਮਰਥਾ ਹੈ। ਇਹ ਸਾਰੀ ਰਚਨਾ ਸਿੱਧ ਕਰਦੀ ਹੈ ਕਿ ਭਾਈ ਦਰਬਾਰੀ ਦਾਸ ਦੀ ਕਾਵਿ ਦੀ ਬੁਲੰਦੀ ਬਹੁਤ ਜ਼ਿਆਦਾ ਅਤੇ ਉੱਤਮ ਭਾਂਤ ਦੀ ਹੈ।

## ਕ) ਭਾਸ਼ਾ ਅਤੇ ਸ਼ਬਦ ਜੜਤ ਕਲਾ:

ਇਕ ਕਵੀ ਦੀ ਕਲਾ ਦਾ ਸਿਖਰ, ਉਸਦੀ ਵਰਤੀ ਗਈ ਭਾਸ਼ਾ ਵਿੱਚ ਨਿਹਿਤ ਹੁੰਦਾ ਹੈ। ਜਿੰਨੀ ਕਿਸੇ ਕਵੀ ਦੀ ਭਾਸ਼ਾ ਅਮੀਰ ਹੋਵੇਗੀ ਜਾਂ ਸ਼ਬਦ ਭੰਡਾਰ ਵਿਸ਼ਾਲ ਹੋਵੇਗਾ, ਓਨੀ ਹੀ ਆਸਾਨੀ ਨਾਲ ਉਹ ਸਹੀ ਸ਼ਬਦ ਚੋਣ ਕਰ ਸਕੇਗਾ। ਸਹੀ ਸ਼ਬਦ ਚੋਣ ਤੇ ਫਿਰ ਉਸਦੀ ਸਹੀ ਜੜਤ ਹੀ ਉਸਦੇ ਕਾਵਿ ਵਿੱਚ, ਰਵਾਨੀ, ਕੋਮਲਤਾ, ਸੰਗੀਤਕਤਾ ਤੇ ਸੁੰਦਰਤਾ ਪੈਦਾ ਕਰ ਸਕੇਗੀ। ਇਸ ਸੰਬੰਧ ਵਿੱਚ ਭਾਈ ਦਰਬਾਰੀ ਦਾਸ ਦੀ ਭਾਸ਼ਾ ਬੜੀ ਅਮੀਰ ਹੈ। ਫਿਰ ਉਸਦੀ ਜੜਤ ਏਨੀ ਸੁਚੱਜੀ ਹੈ, ਜਿਸ ਨਾਲ ਉਸਦਾ ਕਾਵਿ ਉੱਚ ਦਰਜੇ ਦਾ ਬਣ ਪਾਇਆ ਹੈ। ਇਸੇ ਕਰਕੇ ਹੀ ਅਸੀਂ ਉਸ ਨੂੰ ਮਹਾਂਕਵੀ ਜਾਂ ਮਹਾਨ ਕਵੀ ਕਹਿੰਦੇ ਹਾਂ।

ਭਾਸ਼ਾ ਦੀ ਪ੍ਰਕਿਰਤੀ ਦੇ ਪੱਖ ਤੋਂ ਇਹ ਓਹੀ ਭਾਸ਼ਾ ਹੈ, ਜਿਸਨੂੰ ਡਾ. ਪਿਆਰ ਸਿੰਘ ਨੇ "ਹਿੰਦਵੀ" ਕਿਹਾ ਹੈ।[9] ਇਹ ਸਾਡੇ ਰਮਤੇ ਸਾਧੂਆਂ ਨੇ ਆਪਣੇ ਮਤ ਦੇ ਪ੍ਰਚਾਰ ਲਈ ਵਿਕਸਿਤ ਕੀਤੀ ਹੋਈ ਸੀ। ਉਸ ਸਮੇਂ ਸਾਹਿਤ ਦਾ ਇਹ ਬੜਾ ਪ੍ਰਬਲ ਵਾਹਨ ਸੀ। ਲੋਕਾਂ ਤੱਕ

1. ਰਾਤ 2. ਸਵੇਰਾ 3. ਬੋਲਾ 4. ਬਿਨਾਂ ਰੰਗ ਤੋਂ 5. ਭਾਵੇਂ 6. ਗੰਦਗੀ 7. ਖੇਡਣਾ 8. ਜ਼ਹਿਰ ਖਾ ਕੇ ਧੁੱਪੇ ਸੌਣਾ 9. ਆਦਿ ਸਾਖੀਆਂ ਪੰਨਾ 86

ਪਹੁੰਚਾਉਣ ਲਈ ਜੋ ਸਾਹਿਤ ਰਚਿਆ ਜਾਂਦਾ, ਇਸੇ ਵਿੱਚ ਰਚਿਆ ਜਾਂਦਾ ਸੀ। ਫਰਕ ਕੇਵਲ ਇਹ ਪੈਂਦਾ ਕਿ ਇਸ ਦਾ ਪ੍ਰਯੋਗ ਕਰਨ ਵੇਲੇ ਲੇਖਕ ਲੋੜ ਅਨੁਸਾਰ ਸਥਾਨਿਕ ਸ਼ਬਦ ਲੈ ਆਉਂਦੇ। ਜਿਸ ਕਾਰਣ ਇਸ ਦੀ ਨੁਹਾਰ ਉਸ ਵਿਸ਼ੇਸ਼ ਸਥਾਨ ਦੀ ਬੋਲੀ ਵਾਲੀ ਹੋ ਜਾਂਦੀ। ਇਹੀ ਕਾਰਣ ਹੈ ਕਿ ਪੰਜਾਬ ਵਿੱਚ ਰਚੇ ਗੁਰਮੁਖੀ ਸਾਹਿਤ, ਦੇ ਦਾਅਵੇਦਾਰ ਇਸਨੂੰ ਪੁਰਾਣੀ ਪੰਜਾਬੀ ਦੀ ਸ਼੍ਰੇਣੀ ਵਿੱਚ ਰਖਦੇ ਹਨ।

## ਆਦਿ ਗ੍ਰੰਥ ਵਿੱਚੋਂ ਆਈ ਸ਼ਬਦਾਵਲੀ:

ਭਾਈ ਦਰਬਾਰੀ ਦਾਸ ਦੀ ਭਾਸ਼ਾ ਦਾ ਆਧਾਰ ਹੀ ਸਿੱਖ ਧਰਮ ਦੇ ਗ੍ਰੰਥ ਹਨ, ਚਾਹੇ ਉਹ ਆਦਿ ਗ੍ਰੰਥ ਹੈ ਜਾਂ ਉਸਦੇ ਪੂਰਵਜਾਂ ਦੇ ਗ੍ਰੰਥ। ਉਸ ਦੀ ਸਾਰੀ ਦੀ ਸਾਰੀ ਭਾਸ਼ਾ ਦੀ ਨੁਹਾਰ ਤੇ ਲਿੱਪੀ ਵੀ ਇਸੇ ਵਿਧਾਨ ਦੀ ਹੈ। ਉਹੀ ਸ਼ਬਦਾਵਲੀ ਹੈ, ਉਹੀ ਵਿਭਗਤੀਆਂ ਹਨ, ਉਹੀ ਬੋਲ ਹਨ ਤੇ ਉਹੀ ਟੁਣਕਾਰ ਹੈ। ਇਸ ਦੇ ਕੁਝ ਉਦਾਹਰਣ ਇਸ ਪ੍ਰਕਾਰ ਹਨ:

| | | | | |
|---|---|---|---|---|
| ਉਬਾਰਿਅਨ | ਗੁਰਮੁਖ | ਹਰਿਜਸੁ | ਭਗਵੰਤ | ਰਿਧਿ ਸਿਧਿ |
| ਆਧਿ | ਗੁਰਬਾਣੀ | ਬਿਰਥੀ | ਬਲਵੰਤ | ਨਵ ਨਿਧਿ |
| ਬਿਆਧਿ | ਕੁੜਿਆਰਿ | ਰੰਚਕ | ਸਚਿਆਰ | ਖੇਚਰ |
| ਉਪਾਧਿ | ਅੰਕੂਰ | ਅਰਦਾਸ | ਭੂਚਰ | ਵਿਸੇਖ |
| ਅਰਾਧੇ | ਆਉ | ਸਰਨਾਇ | ਕਰਤਾ ਪੁਰਖ | ਆਦਿ ਪੁਰਖ |
| ਅਗਮ | ਅਰਧੰਗੀ | ਡੰਡਉਤ | ਸਚਨਾਮ | ਆਦਿ ਪੁਰਖ |
| ਅਵਰਦਾ | ਭਿੰਨ ਭਿੰਨ | ਕਵਨ | ਬੰਦਨਾ | ਅਵਰਦਾ |
| ਅਵਰਦਾ | ਗੁਰੂ | ਸਰਾਫ਼ | ਬਿਆਨ | ਗੁਰਦਰਸ਼ਨ |
| ਉਰ | ਸਤਿਗੁਰ | ਦਲਾਲ | ਧਿਆਨ | |

## ਆਦਿ ਗ੍ਰੰਥ ਵਾਲਾ ਵਿਭਕਤੀ ਯੁਕਤ ਪੈਟਰਨ:

ਆਦਿ ਗ੍ਰੰਥ ਵਾਂਗ ਸੰਗਿਆ ਰੂਪ ਵਧੇਰੇ ਕਰਕੇ ਵਿਭਕਤੀ-ਯੁਕਤ ਹਨ। ਅਥਵਾ ਉਨ੍ਹਾਂ ਦੇ ਅੰਤ ਉੱਤੇ ਜਾਂ ਤਾਂ ਉਕਾਰ (ਔਂਕੜ) ਆਇਆ ਹੈ ਜਾਂ ਫਿਰ ਇਕਾਰ(ਸਿਹਾਰੀ)। ਇਹ ਸੂਰ ਚਿੰਨ ਅਪਭ੍ਰੰਸ਼ ਦੀ ਪਧਤੀ ਅਨੁਸਾਰ ਵਿਸ਼ੇਸ਼ ਅਰਥਾਂ ਦੇ ਸੂਚਕ ਹਨ, ਜਿਵੇਂ ਜਨਮਿ ਦਾ ਅਰਥ ਹੈ 'ਜਨਮ ਵਿੱਚ' ਅਤੇ 'ਰੂਪਿ' ਦਾ ਅਰਥ ਹੈ 'ਰੂਪ ਵਿੱਚ'। ਇੰਜ ਹੀ 'ਧਿਆਨੁ' ਦਾ ਅਰਥ ਹੈ 'ਧਿਆਨ ਨਾਲ' ਅਤੇ 'ਗਿਆਨੁ' ਦਾ ਅਰਥ ਹੈ 'ਗਿਆਨ ਨਾਲ'। ਪਰਤੂੰ ਭਾਈ ਦਰਬਾਰੀ ਦਾਸ ਨੇ ਇਸ ਸਿਧਾਂਤ ਨੂੰ ਪੂਰੀ ਤਰ੍ਹਾਂ ਨਿਭਾਇਆ ਨਹੀਂ ਹੈ। ਕੁਝ ਉਦਾਹਰਣਾਂ:

ਉਕਾਰ : ਨਾਮੁ, ਦਾਨੁ, ਇਸਨਾਨੁ, ਧਰਮੁ, ਸੰਤੋਖੁ, ਗਿਆਨੁ, ਧਿਆਨੁ, ਜਤੁ, ਸਤੁ, ਦਰਸਨੁ

ਇਕਾਰ : ਅਰਦਾਸਿ, ਚਰਨਿ, ਆਤਸਿ, ਦੁਰਮਤਿ, ਅਖਿ

## 3. ਸੰਸਕ੍ਰਿਤ ਅੰਸ਼:

ਇਸ ਭਾਸ਼ਾ ਵਿੱਚ ਸੰਸਕ੍ਰਿਤ ਦੇ ਤਦਭਵ ਸ਼ਬਦਾਂ ਦੀ ਪ੍ਰਧਾਨਤਾ ਹੈ, ਪਰੰਤੂ ਤਤਸਮ/ਅਰਧ ਤਤਸਮ ਸ਼ਬਦਾਂ ਦੀ ਵੀ ਚੋਖੀ ਮਾਤਰਾ ਦਿਸ ਆਉਂਦੀ ਹੈ, ਜੋ ਕਿਸੇ ਉਚੇਚ ਕਾਰਨ ਨਹੀਂ, ਸਗੋਂ ਉਸਦੀ ਵਿਦਵਤਾ ਅਤੇ ਵਿਸ਼ਾਲ ਅਧਿਐਨ ਕਾਰਣ, ਆਪਣੇ ਆਪ ਆ ਗਈ ਹੈ। ਖੂਬੀ ਇਹ ਹੈ ਕਿ ਇਸ ਦੇ ਨਾਲ ਭਾਸ਼ਾ ਜਟਿਲ ਨਹੀਂ ਬਣਦੀ ਅਤੇ ਚੱਲ ਰਿਹਾ ਪ੍ਰਸੰਗ ਬੋਝਲ ਨਹੀਂ ਹੁੰਦਾ। ਇਸ ਸ਼ਬਦਾਵਲੀ ਦੀ ਕੁਝ ਕੁ ਵੰਨਗੀ ਵੇਖੋ:

| | | | | |
|---|---|---|---|---|
| ਉਦਰ | ਉਦਿਆਨ | ਅਸਤ | ਅਗਨੀ | ਅਤਿਥੀ |
| ਅਨੁਚਰ | ਅਰਚਾ | ਅਫਲ | ਅਵਾਹਨ | ਆਸਨ |
| ਆਰਿਤ | ਸਹਿਲੰਗ | ਕਮਲ | ਕਰੁਣਾ | ਕਲਪਨਾ |
| ਕਾਗ | ਗ੍ਰਿਹ | ਜਨ | ਤਸਕਰ | ਤਰਪਨ |
| ਦਿਵਸ | ਨਿਸਦਿਨ | ਪਰਮਲ | ਬ੍ਰਹਮ | ਮਾਯਾ |
| ਰੁਦਨ | ਰੁਧਰ | ਰੰਕ | ਝਾੜਿ | ਝੜਕ |

## 4. ਅਰਬੀ ਫਾਰਸੀ ਦਾ ਅੰਸ਼:

ਭਾਈ ਦਰਬਾਰੀ ਦਾਸ ਤੋਂ ਪਹਿਲਾਂ ਮੁਸਲਮਾਨਾਂ ਨੂੰ ਪੰਜਾਬ ਵਿੱਚ ਆਇਆਂ ਨੂੰ ਛੇ ਸੱਤ ਸਦੀਆਂ ਲੰਘ ਚੁੱਕੀਆਂ ਸਨ। ਇਸ ਸਮੇ ਵਿੱਚ ਪੰਜਾਬੀ ਉੱਪਰ ਅਰਬੀ ਫਾਰਸੀ ਦਾ ਪ੍ਰਭਾਵ ਪੈਣਾ ਆਵੱਸ਼ਕ ਸੀ। ਫਲਸਰੂਪ ਰਾਜ ਭਾਸ਼ਾ ਹੋਣ ਕਾਰਨ ਫ਼ਾਰਸੀ ਅਤੇ ਇਸਲਾਮ ਦੇ ਧਾਰਮਿਕ ਗ੍ਰੰਥ ਅਰਬੀ ਵਿੱਚ ਹੋਣ ਕਾਰਣ, ਫਾਰਸੀ ਤੇ ਅਰਬੀ ਪੰਜਾਬੀ ਵਿੱਚ ਦੋਵੇਂ ਪ੍ਰਵੇਸ਼ ਕਰਦੀਆਂ ਗਈਆਂ ਅਤੇ ਸਮਾਂ ਬੀਤਣ ਨਾਲ ਇਨ੍ਹਾਂ ਦੀ ਛਾਪ ਗੂੜ੍ਹੀ ਹੁੰਦੀ ਗਈ। ਇਸ ਦਾ ਅਸਰ ਭਾਈ ਦਰਬਾਰੀ ਦਾਸ ਉੱਪਰ ਪੈਣਾ ਵੀ ਕੁਦਰਤੀ ਸੀ। ਸੋ ਉਸਦੇ ਕਾਵਿ ਵਿੱਚ ਵੀ ਫਾਰਸੀ ਅਤੇ ਅਰਬੀ ਭਾਸ਼ਾ ਦੀ ਬਹੁਤਾਤ ਹੈ, ਜਿਸ ਦੀਆਂ ਕੁਝ ਉਦਾਹਰਣਾਂ ਇਸ ਪ੍ਰਕਾਰ ਹਨ:

ਤਹਿਕੀਕ, ਮੁਲਾ, ਸੁਬਹਾਨ, ਫਕੀਰ, ਅਜ਼ਮਤ, ਕਲਮਾ, ਗੌਸ, ਅਕੀਦਾ, ਹਜਰਤਿ ਸਾਕਤਿ, ਤਕਸੀਰ, ਕਰਮ, ਬਖਸ਼ਿਸ਼, ਅਰਜ਼, ਹਜ਼ੂਰਿ, ਸੁਲਤਾਨ, ਹਕਾਨੀ, ਅਦਲ, ਪਿਆਰਾ, ਫ਼ਰਮਾਨ, ਕਸਾਬ, ਗੈਰਤ, ਅਜਾਬ, ਸਹਿਲ, ਮਹਿਰਮ, ਫਾਇਦਾ, ਗਨੀ, ਦੁਕਾਨ, ਰੱਬ, ਐਨ, ਸਿਫਤਿ, ਕੁਦਰਤਿ, ਰਬਾਬ

ਉਸਦੀ ਭਾਸ਼ਾ ਦਾ ਅਧਿਐਨ ਸਿੱਧ ਕਰਦਾ ਹੈ ਕਿ ਭਾਈ ਦਰਬਾਰੀ ਦਾਸ ਕੋਲ ਵਿਸ਼ਾਲ ਸ਼ਬਦ ਭੰਡਾਰ ਹੈ, ਜਿਸ ਲਈ ਕਾਵਿ ਵਿੱਚ ਉਸਨੂੰ ਕਿਸੇ ਸ਼ਬਦ ਭਾਲਣ ਲਈ ਕੋਈ ਕਠਿਨਾਈ ਨਹੀਂ ਆਉਂਦੀ ਸਗੋਂ ਇਉਂ ਜਾਪਦਾ ਹੈ ਕਿ ਜਿਸ ਸ਼ਬਦ ਦੀ ਵੀ ਉਸ ਨੂੰ ਲੋੜ ਹੁੰਦੀ ਹੈ, ਉਹ ਤੁਰੰਤ ਹੀ ਉਸ ਦੇ ਸਾਹਮਣੇ ਆ ਖੜ੍ਹਦਾ ਹੈ ਤੇ ਭਾਈ ਦਰਬਾਰੀ ਦਾਸ ਸੁਚੱਜੇ ਤਰੀਕੇ ਨਾਲ ਜੋੜ ਲੈਂਦਾ ਹੈ।

ਉਸ ਦੇ ਸ਼ਬਦ ਭੰਡਾਰ ਨੂੰ ਜਾਣਨ ਲਈ ਅਸੀਂ ਕੁਝ ਸ਼ਬਦਾਵਲੀ ਦੇਖਦੇ ਹਾਂ:

## 5. ਪ੍ਰਯਾਇਵਾਚੀ:

ਭਾਈ ਦਰਬਾਰੀ ਦਾਸ ਦੇ ਵਿਸ਼ਾਲ ਭੰਡਾਰ ਦੀ ਇਕ ਝਲਕ ਉਸਦੇ ਪ੍ਰਯਾਇ ਵਾਚੀ ਸ਼ਬਦ ਭੰਡਾਰ ਤੋਂ ਪੈਂਦੀ ਹੈ। ਉਸ ਕੋਲ ਇਕ ਇਕ ਸ਼ਬਦ ਦੇ ਕਿੰਨੇ ਕਿੰਨੇ ਪ੍ਰਯਾਇਵਾਚੀ ਸ਼ਬਦ ਹਨ, ਜਿਨ੍ਹਾਂ ਵਿੱਚੋਂ ਉਹ ਲੋੜ ਅਨੁਸਾਰ ਸ਼ਬਦ ਚੁਣ ਲੈਂਦਾ ਹੈ:

| | | | | | | |
|---|---|---|---|---|---|---|
| ਪਤਨੀ : | 1. ਭਾਮਾ | 2. ਜੋਇ | 3. ਘਰਨੀ | 4. ਤ੍ਰਿਆ | 5. ਧਨੁ | 6. ਗੀਹਨ |
| | 7. ਦਾਰਾ | 8. ਜੋਰੂ | 9. ਬਹੂ | 10. ਅਰਧੰਗੀ | 11. ਜੁਵਤੀ | 12. ਨਾਰੀ |
| | 13. ਨਾਰਿ | 14. ਬਨਿਤਾ | 15. ਕਲਤ੍ਰ | 16. ਭਗਨੀ | 17. ਬਾਮ | |
| ਸੋਨਾ : | 1. ਹਾਟਕ | 2. ਪੁਰਟ | 3. ਕੰਚਨ | 4. ਕੁੰਦਨ | 5. ਕਨਕ | 6. ਸਵਰਨ |
| | 7. ਸੁਰੰਗ | | | | | |
| ਹਾਥੀ : | 1. ਕਰੀ | 2. ਹਰਿ | 3. ਬਯਾਲਾ | 4. ਹਸਤੀ | 5. ਕੁੰਚਰ | 6. ਗਜਪਤਿ |
| | 7. ਫੀਲ | 8. ਗਜ ਰਾਜ | | | | |
| ਘਰ : | 1. ਨਿਕੇਤ | 2. ਧਾਮ | 3. ਸਦਨ | 4. ਗ੍ਰਿਹਿ | 5. ਮੰਦਰ | |
| ਰਾਜਾ : | 1. ਭੂਪ | 2. ਭੂਪਤਿ | 3. ਭੂਪਾਲ | 4. ਬਾਦਸ਼ਾਹਿ | 5. ਨਿਰਪ | 6. ਨ੍ਰਿਪਤਿ |
| | 7. ਰਾਇਆ | 8. ਪਾਤਸ਼ਾਹ | 9. ਰਾਉ | 10. ਭੂਤਾਰ | | |
| ਚੰਦ : | 1. ਕਾਂਤਿ | 2. ਸੋਮ | 3. ਸਸਿ | 4. ਸਸੀ | | |
| ਪਿਤਾ : | 1. ਤਾਤਿ | 2. ਬਾਪ | 3. ਜਨਕ | | | |
| ਗੁਰੂ : | 1. ਸਰਾਫ਼ | 2. ਦਲਾਲ | 3. ਖੇਵਟ | 4. ਚਿਰਾਗ | 5. ਸ਼ਬਦ ਗੁਰੂ | 6. ਬਦਰਕਾ |

## 6. ਦੇਵਤਿਆਂ ਲਈ ਸ਼ਬਦਾਵਲੀ :

ਦੇਵਤਿਆਂ ਅਤੇ ਪੌਰਾਣਿਕ ਵਿਅਕਤੀਆਂ ਲਈ ਚੋਣ ਕੀਤੀ ਸ਼ਬਦਾਵਲੀ ਵੇਖ ਕੇ ਉਸਦੀ ਸਾਹਿਤਕ ਪ੍ਰਤਿਭਾ ਦੀ ਦਾਦ ਦੇਣੀ ਪੈਂਦੀ ਹੈ। ਦੇਵਤਿਆਂ ਲਈ ਵਰਤੀ ਉਸਦੀ ਸ਼ਬਦਾਵਲੀ ਹੈਰਾਨ ਕਰ ਦੇਣ ਵਾਲੀ ਹੈ:

| | | | | | | |
|---|---|---|---|---|---|---|
| ਬ੍ਰਹਮਾ : | 1. ਬਿਰੰਚ | 2. ਅਜ ਤਾਤ | 3. ਬਿਧਿ | 4. ਅਜ ਨੰਦਨ | 5. ਪ੍ਰਾਇਬ੍ਰਤ | |
| ਗਣੇਸ਼ : | 1. ਏਕ ਰਦਨ (ਇਕ ਦੰਦ ਵਾਲਾ) | 2. ਅਸੇਸ | | | | |
| ਸ਼ਿਵ : | 1. ਸ਼ੰਕਰ | 2. ਮਹੇਸ਼ | 3. ਮਹਾਂ ਦੇਵ | 4. ਸੰਭੂ | 5. ਬਿਖਸ਼ੂ | |
| | 6. ਨੀਲਕੰਠ | 7. ਸਿਉ | 8. ਈਸਰ | 9. ਭਵ | 10. ਮਹੇਸ਼ | 11. ਬਾਮ |

**ਪਰਮੇਸਰ :** 1. ਸੇਤ 2. ਦਈ 3. ਪ੍ਰਭੂ 4. ਹਰਿ 5. ਪਰਮਾਤਮਾ 6. ਬਿਸਪਾਲਕ 7. ਨਿਰੰਕਾਰ 8. ਨਿਰੰਜਨ 9. ਪ੍ਰਤਿਪਾਲਕ 10. ਬਿਸੁ

**ਅਰਜਨ :** 1. ਪਾਰਥ 2. ਕੁੰਤੀ ਪੁੱਤਰ 3. ਇੰਦ੍ਰ ਪੁੱਤਰ 4. ਨਰ

**ਪਾਰਬਤੀ :** 1. ਉਮਾ 2. ਗੌਰੀ 3. ਗੌਰਜਾ

**ਇੰਦਰ :** 1. ਸੁਰਪਤਿ 2. ਸਕਰ 3. ਰਜਿੰਦ੍ਰ 4. ਅਸੇਸ 5. ਸੁਰੇਸ

**ਜਮ :** 1. ਰਵਿਸੁਤ (ਸੂਰਜ ਦਾ ਪੁੱਤਰ)

**ਮਾਇਆ :** 1. ਗਹਿਰੀ ਨਦੀ (43.ਅ) 2. ਮੱਖੀ (51.ਅ)

**ਲਛਮੀ :** 1. ਕਉਲਾ 2. ਸ੍ਰੀ

ਇਸੇ ਤਰ੍ਹਾਂ ਉਸਨੇ ਅਗਸਤ ਰਿਸ਼ੀ ਲਈ, ਘਟ ਤਾਤ, ਅਣੀ ਮਾਂਡਯ ਲਈ ਮੰਡਪ, ਕੁਬੇਰ ਲਈ ਅਲਿਕੇਸ, ਆਦਿ ਨਾਵਾਂ ਨੂੰ ਵਰਤ ਕੇ ਆਪਣੀ ਪ੍ਰਤਿਭਾ ਨੂੰ ਉਜਾਗਰ ਕਰ ਦਿਖਾਇਆ ਹੈ।

ਭਾਈ ਦਰਬਾਰੀ ਦਾਸ ਦੀ ਜੀਵਾਂ ਲਈ ਵਰਤੀ ਗਈ ਵਿਲੱਖਣ ਸ਼ਬਦਾਵਲੀ ਵੀ ਵੇਖਣ ਯੋਗ ਹੈ:

ਬਾਂਦਰ = ਮਰਕਟ (484.ੳ)
ਤੋਤਾ = ਕੀਰ (484.ੳ), ਸੁਕ (490.ੳ)
ਕਬੂਤਰ = ਕਪੋਤ (484.ੳ)
ਮੱਛੀ = ਸਫ਼ਰੀ (490.ੳ)
ਸੱਪ = ਅਹਿ (63.ੳ), ਉਰਗ (61.ਅ)
ਕਾਂ = ਬਾਇਸ; (63.ੳ)
ਕੁੱਤਾ = ਸੁਆਨ (63.ਅ), ਕੂਕਰ, ਸਗ

## 7. ਵਿਦਵਤਾ ਭਰਪੂਰ ਭਾਸ਼ਾ:

ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਭਾਸ਼ਾ ਦਾ ਸਮਰਿੱਧ ਹੋਣਾ, ਇਸ ਗੱਲ ਤੋਂ ਵੀ ਪਤਾ ਲਗਦਾ ਹੈ ਕਿ ਉਸ ਨੇ ਢੇਰ ਸਾਰੀ ਉਹ ਸ਼ਬਦਾਵਲੀ ਵੀ ਵਰਤੀ ਹੈ, ਜੋ ਜਨ ਸਾਧਾਰਣ ਦੀ ਸਮਝ ਤੋਂ ਉੱਪਰ ਹੈ। ਭਾਵੇਂ ਅਜਿਹੀ ਸ਼ਬਦਾਵਲੀ ਉਸ ਦੇ ਕਾਵਿ ਨੂੰ ਕਠਿਨ ਬਣਾਉਂਦੀ ਹੈ, ਪਰੰਤੂ ਇਸ ਨਾਲ ਉਸਦੀ ਵਿਦਵਤਾ ਵੀ ਤਾਂ ਉਜਾਗਰ ਹੁੰਦੀ ਹੈ। ਉਸ ਦੇ ਸ਼ਬਦ ਭੰਡਾਰ ਨੂੰ ਵੇਖ ਕੇ ਤਾਂ ਵਿਦਵਾਨ ਵੀ ਮੂੰਹ ਵਿੱਚ ਉਂਗਲਾਂ ਪਾ ਲੈਂਦੇ ਹਨ। ਵਿਦਵਾਨਾਂ ਲਈ ਇਹ ਗਿਆਨ ਦਾ ਵੱਡਾ ਸ੍ਰੋਤ ਹੈ। ਉਸ ਦੀ ਅਜਿਹੀ ਸ਼ਬਦਾਵਲੀ ਵਿੱਚੋਂ ਕੁਝ ਕੁ ਸ਼ਬਦ ਇਸ ਤਰ੍ਹਾਂ ਜਾਣੇ ਜਾ ਸਕਦੇ ਹਨ:

1. ਉਪਾਂਗ (ਅੰਗ ਦਾ ਅੰਗ - 165.ਅ)
2. ਅਉਕੇਰ (ਗਾਲਾਂ-146.ੳ)
3. ਅਉਤ ਜਣੇਦੇਂ (ਅਜਿਹੀ ਸੰਤਾਨ ਜੰਮੇਂ, ਜੋ ਸਾਥ ਨਾ ਦੇਵੇ-154.ੳ)
4. ਅਲ (ਭੌਰਾ 7.ੳ)
5. ਅਲੂਫਾ (ਤਨਖਾਹ ਵਜ਼ੀਫ਼ਾ 267. ਅ)
6. ਆਇਧ (ਸ਼ਸ਼ਤਰ, ਹਥਿਆਰ 517.ਅ)
7. ਅੰਭੋਜ (ਕਮਲ ਦਾ ਫੁੱਲ-371.ੳ)
8. ਸਹੰਮ (ਡਰ-174.ਅ)
9. ਸਫਰੀ (ਮੱਛੀ-490.ੳ)
10. ਸਿਵ ਘਰ (ਸਤਿਸੰਗ - 251.ਅ)
11. ਹੈਬਤਿ (ਡਰ-236.ੳ)
12. ਕਟਕ (ਕੌੜਾ-197.ਅ)
13. ਕੁਲਫ਼ (ਤਾਲਾ, ਜਿੰਦਰਾ-485.ੳ)
14. ਕੰਜੇ (ਕਮਲ ਫੁੱਲ - 338.ੳ)
15. ਕੰਦਰਪ (ਕਾਮਦੇਵ- 412.ੳ)
16. ਕ੍ਰਾਂਤੀ (ਚਾਲ-412.ੳ)
17. ਕ੍ਰਿਪਤੀ (ਗੰਦਗੀ-315.ਅ)
18. ਖਸੈ (ਖੋਹਵੈ-324.ਅ)
19. ਖਿਹੜਨਾਹ (ਖੇਡਣਾ-64.ਅ)
20. ਖੇਵਾ (ਜਨਮ-147.ੳ)
21. ਗਰਕਾਬ (ਸੁਪਨੇ ਵਿੱਚ ਖੁਭਿਆ- 40.ੳ)
22. ਗਲੀਜ (ਅਪਵਿੱਤਰ-327.ਅ)
23. ਗੁੰਜਾ (ਲਾਲ ਰੰਗ ਦੀ ਲਾਲੜੀ - 502.ਅ)
24. ਗੁਲ ਤਮਾਸ਼ਾ (ਦੁਨੀਆਂ ਦਾ ਤਮਾਸ਼ਾ -40.ੳ)
25. ਗੈਣਾਰਾ (ਗਗਨ -211 .ੳ)
26. ਗੈਲ (ਮਾਰਗ -345.ਅ)
27. ਘ੍ਰਾਣ (ਨੱਕ -424.ਅ)
28. ਜਾਚਗਣਾ (ਯਾਚਨਾ ਕਰਨੀ - 181.ੳ)
29. ਜੇਵੜੇ (ਰੱਸੇ - 194.ੳ)

30. ਤਗੀਰਜ (ਨੌਕਰੀ ਤੋਂ ਹਟਾ ਦੇਣਾ - 445.ਅ)
31. ਤੜਾਗ (ਛੱਪੜ - 189.ੳ)
32. ਤਾਜੀ (ਘੋੜਾ - 211.ੳ)
33. ਤੁਰੇ (ਘੋੜੇ-194.ੳ)
34. ਦਾਰਨ (ਬਹੁਤ ਭਿਆਨਕ 521 ਅ)
35. ਦ੍ਰਿਗ (ਅੱਖਾਂ - 450.ਅ)
36. ਨਰਗਾ (ਘੇਰਾ - 221.ੳ)
37. ਨਾਹੁ (ਪਤੀ-522.ਅ)
38. ਨਿਕੰਦਨ (ਨਾਸ ਕਰਨ ਵਾਲੇ - 747.ਅ)
40. ਪਾਨ (ਹੱਥ - 578.ੳ)
41. ਪੇਸੀ (ਸਵੇਰ ਤੇ ਦੁਪਹਿਰ ਦੇ ਵਿਚਕਾਰਲਾ ਸਮਾਂ -341.ੳ)
42. ਪੇਹਜ (ਪੀਣ ਯੋਗ-99.ਅ)
43. ਪੇਡ (ਮੂਲ-ਜੜ੍ਹ-304.ੳ)
44. ਪੈ (ਦੁੱਧ - 454.ਅ)
45. ਦਹੰਮ (ਗਿਆਨਵਾਨ-300.ੳ)
46. ਬਦਰਕੀ (ਰਹਬਰ, ਆਗੂ-198.ਅ)
47. ਬਾਂਇ (ਬਉਲੀ-222ਅ)
48. ਬਾਇਸ (ਕਾਉਂ-63.ੳ)
49. ਬਾਰਨ (ਪਾਣੀ- 44.ਅ)
50. ਬਾਰੁਨੀ (ਸ਼ਰਾਬ 763.ਅ)
51. ਬਿਆਧ (ਖੋਟ - 527.ਅ)
52. ਬਿਤ (ਧਨ - 256.ਅ)
53. ਬਿਆਲਾ (ਹਾਥੀ - 358.ਅ)
54. ਭਖ (ਖਾਣ ਯੋਗ - 99.ਅ)
55. ਮਯੰਕ (ਚੰਦਰਮਾਂ - 15.ਅ)
56. ਮੀਚ (ਮੌਤ - 325.ਅ)
57. ਮੂਠਾ (ਠੱਗਿਆ - 305.ਅ)
58. ਰਿਜਮ (ਥੋੜਾ - 256.ਅ)
59. ਰੇਤ (ਬੀਰਜ - 483.ਅ)
60. ਰੰਦ (ਰਸਤਾ - 347.ੳ)
61. ਲੇਹਜ (ਚੱਟਣ ਯੋਗ - 99.ਅ)
62. ਲੈਲ (ਲਾਲ ਰੰਗਾ - 271.ੳ)

੧ੳ॥ਸ੍ਰੀਸਤਿਗੁਰੂਕੇਪਰਸਾਦਿ॥ਸਲੋਕੁ॥ਆਦਿਸਚੁਜੁਗਾਦਿਸ
ਚੁ॥ਹੈਭੀਸਚੁਨਾਨਕਹੋਸੀਭੀਸਚੁ॥ਸਚੁਨਾਮੁਕਰਤਾਪੁਰਖੁ॥ਨਿਰਭ
ਉਨਿਰਵੈਰੁਅਕਾਲਮੂਰਤਿਅਜੂਨੀਸੈਭੋ॥ਸਤਿਗੁਰੂਕੇਪ੍ਰਸਾਦਿ॥੧॥
ਮ:੧ਪਤਿਤਪਾਵਨੁ॥ਭਗਤਵਛਲੁ॥ਅਨਾਥਹੂਕੇਨਾਥ॥ਤ੍ਰਿਭਵਣ
ਥ॥ਸਬਲਦੇਵ॥ਅਨਸਾਧੂਰਨੁ॥ਸਨਕਾਸਨਾਜਿਧਿਆ॥ਧਿਆਇਧਿਆਇਧ
ਸੀ॥ਸਰਬਜੀਆਰਖਿਆਕਰਣਾ॥ਪ੍ਰਿਥਮੀਧਾਰਣਾ॥ਕੋਟਬ੍ਰਹਮੰ
ਡਕੇਨਾਇਕਾ॥ਦੀਨਦੁਖਭੰਜਨੁ॥ਦੀਨਬੰਧਿਦਾ॥ਦੀਨਦੈਆਲ॥ਪਤਿ
ਤਉਧਾਰਣਾ॥ਸਰਬਪ੍ਰਕਾਰੇ॥ਗਰੀਬਨਿਵਾਜ॥ਸ੍ਰੀਪਾਰਬ੍ਰਹਮੁਸ੍ਰੀਸਤਿ
ਗੁਰਦੇਵ॥ਸ੍ਰੀਗੋਵਿੰਦੁਸਹਾਇ॥ਸਤਿਗੁਰੂਸਤਿ॥ਸ੍ਰੀਸਤਿਗੁਰਪ੍ਰ
ਸਾਦਿ॥ ਸਲੋਕੁ॥ਵਾਹਗੁਰੂਪਾਰਬ੍ਰਹਮੁਪਰਮੇਸਰੋਜਿਸੁਖਿਸੁਗੋਪਿ
ਉਨਾਇਆ॥ਸ੍ਰੀਸਤਿਗੁਰੁਬਾਬਾਨਾਨਕੁਜਿਨਿਹਰਿਮੰਤ੍ਰੁਦਿੜਾਇਆ॥
ਸਤਿਗੁਰੂਅੰਗਦੁਆਮਰਿਦਾਸੁਬੀਜਮੰਤ੍ਰੁਕਮਾਇਆ॥ਗੁਰੂਰਾਮਦਾਸ
ਗੁਰੂਅਰਜਨੇਹਰਿਨਾਮੁਜਸਪਾਇਆ॥ਗੁਰੂਸਾਹਿਬਗੁਰੂ॥ਦਰਦਾਨਸ
ਚੁਪ੍ਰਗਟੀਆਇਆ॥ਗੁਰੂਹਰਿਜੀਹਰਿਨਾਰਾਇਣੋਸਬਸਚੁਬਤਾ
ਇਆ॥ਗੁਰੂਕਮਲਨੈਨੁਹਰਿਨੰਦੁਗੁਰੂਜੀਨਿਸਹਿਹਰਿਨਾਮੁਸਮਾਇਆ
॥ਜਿਸੁਸ੍ਰੀਸਤਿਗੁਰੂਅਭੇਰਾਮੁਫਿਰਿਲਾਗੈਨਹੀਮਾਇਆ॥ਸਤਿਆਖ
ਹੁਨਾਨਕਵਾਹੁਵਾਹੁਪੈਜਰਖਦਾਆਇਆ॥੧॥੨॥

੧ੳ॥ਸ੍ਰੀਸਤਿਗੁਰੂਬਾਬਾਨਾਨਕੁ॥ਅਭੇਰਾਮਪਰਸਾਦਿ॥
ਹਰਿਜਸੁ॥ਆਦਿਪੁਰਖੁਅਲੇਖਮੂਰਤਿਅਲਖਨਾਮਅਦੇਸੁ॥ਆਦਾ

ਚਿੱਤਰ ਨੰ. 4 : ਹਰਿਜਸੁ ਪੋਥੀ ਦੇ ਪ੍ਰਥਮ ਪੰਨੇ ਦੀ ਹੱਥ-ਲਿਖਤ

ਗੁਰਮੁਖਿ ਸੁਣਿਆ ਸੋ ਕਹਿਆ
ਅਉਰ ਨ ਮੁਝ ਕੋ ਜਾਨ ॥

•

ਆਪਹੁ ਜਾਣ ਨ ਕਾਈ ਭਾਖੀ ॥
ਦਰਬਾਰੀ ਗੁਰ ਕੀ ਆਖੀ ਆਖੀ ॥੬॥

ੴ ਸ੍ਰੀ ਸਤਿਗੁਰੂ ਕੇ ਪਰਸਾਦਿ।। ਸਲੋਕੁ।।

ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।।
ਸਚੁ ਨਾਮੁ ਕਰਤਾ ਪੁਰਖੁ।। ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੋਨੀ ਸੰਭੋ।।
ਸਤਿਗੁਰੂ ਕੇ ਪਰਸਾਦਿ।।੧।।

**ਮ: ੭[1] ਪਤਿਤਪਾਵਨੁ।।**

ਭਗਤ ਵਸਿਚਲੁ।। ਅਨਾਥਹੁ ਕੇ ਨਾਥ।। ਤ੍ਰਿਗੁਣ ਨਾਥ।। ਸਬਲ ਦੇਵਾ।। ਮਨਸਾ ਪੂਰਨੁ।। ਮਨ ਕਾਮਨਾ ਸਿਧਿ।। ਘਟਿ ਘਟਿ ਵਾਸੀ।। ਸਰਬ ਜੀਆ ਰਖਿਆ ਕਰਣਾ।। ਪ੍ਰਿਥਮੀ ਧਾਰਣਾ।। ਕੋਟ ਬ੍ਰਹਮੰਡ ਕੇ ਨਾਇਕਾ।। ਦੀਨ ਦੁਖਭੰਜਨੁ।। ਦੀਨ ਬੰਧਿਵ।। ਦੀਨ ਦੈਆਲ।। ਪਤਿਤ ਉਧਾਰਣ।। ਗਰਬ ਪ੍ਰਹਾਰੀ।। ਗਰੀਬ ਨਿਵਾਜ।। ਸ੍ਰੀ ਪਾਰਬ੍ਰਹਮੁ ਸ੍ਰੀ ਸਤਿਗੁਰ ਦੇਵ।। ਸ੍ਰੀ ਗੋਵਿੰਦੁ ਸਹੀ ਰਾਮ ਸਤਿਗੁਰੂ ਸਤਿ।।

**ਸ੍ਰੀ ਸਤਿਗੁਰੂ ਪ੍ਰਸਾਦਿ।। ਸਲੋਕੁ।।**

ਵਾਹਗੁਰੂ ਪਾਰਬ੍ਰਹਮੁ ਪ੍ਰਮੇਸਰੋ ਜਿਸੁ ਬਿਸੁਗੋਇ ਉਠਾਇਆ[2]।।
ਸ੍ਰੀ ਸਤਿਗੁਰੂ ਬਾਬਾ ਨਾਨਕੁ ਜਿਨਿ ਹਰਿ ਮੰਤ੍ਰ ਦਿੜਾਇਆ।।
ਸਤਿਗੁਰੂ ਅੰਗਦੁ ਅਮਰਦਾਸੁ ਬੀਜ ਮੰਤ੍ਰ ਕਮਾਇਆ।।
ਗੁਰੂ ਰਾਮਦਾਸ ਗੁਰੂ ਅਰਜਨੈ ਹਰਿ ਨਾਮੁ ਜਪਾਇਆ।।
ਗੁਰੂ ਸਾਹਿਬ[3] ਗੁਰੂ ਮਿਵਰਵਾਨ[4] ਸਚੁ ਪ੍ਰਗਟੀ ਆਇਆ।।
ਗੁਰੂ ਹਰਿ ਜੀ ਹਰਿ ਨਾਰਾਇਣੈ ਮਾਰਗੁ ਸਚੁ ਬਤਾਇਆ।।
ਗੁਰੂ ਕਮਲਨੈਨ ਹਰਿਨੰਦੁ ਗੁਰੂ ਜਿਨਿ ਮਹਿ ਹਰਿ ਨਾਮੁ ਸਮਾਇਆ।।
ਸਿਮਰਹੁ ਸ੍ਰੀ ਸਤਿਗੁਰੂ ਅਭੇ ਰਾਮੁ ਫਿਰਿ ਲਾਗੈ ਨਹੀਂ ਮਾਇਆ।।
ਸਭਿ ਆਖਹੁ ਨਾਨਕੁ ਵਾਹੁ ਵਾਹੁ ਪੈਜ ਰਖਦਾ ਆਇਆ।। ੧ ।। ੨ ।।[5]

---

1. ਮਹਲਾ ੭ ਮਿਹਰਵਾਨ ਲਾਈਨ ਦੀ ਰਚਨਾ ਜਾਣੀ ਜਾਂਦੀ ਹੈ 2. ਸਾਰੇ ਸੰਸਾਰ ਦਾ ਭਾਰ ਆਪਣੇ ਉਪਰ ਲਿਆ ਹੋਇਆ ਹੈ 3. ਪਿਰਥੀ ਚੰਦ ਜਿਸਨੂੰ ਇਸ ਸੰਪ੍ਰਦਾਇ ਵਿੱਚ "ਗੁਰੂ ਸਾਹਿਬ" ਦੇ ਨਾਮ ਨਾਲ ਪੁਕਰਿਆ ਜਾਂਦਾ ਹੈ 4. ਅਸਲ ਪੋਥੀ ਵਿੱਚ ਸ਼ਬਦ 'ਮਿਵਰਵਾਨ' ਹੈ, ਅਰਥਾਤ ਲਿਖਾਰੀ ਤੋਂ 'ਹ' ਦੀ ਥਾਂ 'ਵ' ਪੈ ਗਿਆ ਹੈ 5. ਇਸ ਪੰਨੇ ਦੀ ਚਿੱਤਰ ਨੰ. 4 ਵੇਖੋ

## ੴ ਸ੍ਰੀ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪਰਸਾਦਿ ॥
## ਹਰਿ ਜਸੁ॥[1]

1.ਅ ਆਦਿ ਪੁਰਖੁ ਅਲੇਖ ਮੂਰਤਿ ਅਲਖ ਨਾਮ ਅਦੇਸੁ॥ ਸਦਾ/ਸੋਈ ਹੈ ਭਿ ਹੋਈ ਏਕੁ ਜੁਗੁ ਜੁਗੁ ਵੇਸੁ॥
ਸਚੁ ਕਰਤਾ ਪੁਰਖੁ ਨਿਰਭਉ ਨਾਥੁ ਨਿਰਮਲੁ ਆਪਿ॥ ਏਕੁ ਤੂਹੀ ਏਕੁ ਤੂਹੀ ਜਪਹੁ ਹਰਿ ਜਸੁ ਜਾਪੁ॥
ਭਗਤਿ ਵਸਚਲੁ[2] ਪਤਿਤ ਪਾਵਨੁ ਗਰਬ ਗੰਜਨ[3] ਦੇਵ॥[4] ਅਖਡੁ ਅਛਲੁ ਅਪਾਰੁ ਅਨਹਤਿ ਅਤੁਲ ਅਚੁਤ ਅਭੇਵ॥[4]
ਰਹਤਿ ਜੋਨ ਅਨੀਲ ਅਨਭਉ ਜੁਗਾਦਿ ਆਦਿ ਅਨਾਦਿ॥ ਸਹੰਸ ਸਿਆਣਪ ਮਿਲੈ ਨਾਹੀ ਮਿਲੈ ਗੁਰਪ੍ਰਸਾਦਿ॥ ੧॥
ਸੋਚਿ ਚੁਪਿ ਨ ਸੁਰਤਿ ਪਾਈਯੈ ਭੀਖ ਬਿਨੁ ਸੰਤੋਖ॥ ਬਿਨਾ ਸਚੁ ਨ ਸੋਚ ਸੂਚਾ ਲਹੇ ਕਿਵ ਕਰਿ ਮੋਖੁ॥
ਲਾਖ ਬੁਧੀ ਹੋਨਿ ਘਟਿ ਮੈ ਸੰਗ ਏਕ ਨ ਜਾਇ॥ ਕੂੜੁ ਕਪਟੁ ਤਿਆਗਿ ਮਨ ਤੇ ਭਰਮ ਭੀਤ[5] ਗਿਰਾਇ॥
ਹੁਕਮ ਅੰਦਰਿ ਹੋਇ ਸਭ ਕਿਛੁ ਮੰਨੁ ਖਸਮ ਰਜਾਇ॥ ਹੁਕਮੁ ਮੰਨੇ ਕਰਨਹਾਰੇ ਪਾਰ ਸੋ ਜਨੁ ਪਾਇ॥ ੨॥
ਕਉਣੁ ਜਾਣੈ ਹੁਕਮੁ ਤੇਰਾ ਕਰਨ ਕਾਰਨਹਾਰ॥ ਧਰੀ ਧਰਤੀ ਪੌਣੁ ਪਾਣੀ ਅਗਨਿ ਨਾਭ ਅੰਕਾਰ॥
ਪੰਚ ਤਤ ਰਲਾਇ ਤ੍ਰੈਗੁਣ ਰਚੀ ਰਚਨੈਹਾਰ॥
ਕਵਾਵ[6] ਤੇ ਦਰੀਆਵ ਲਖ ਕਰਿ ਅੰਡ ਤੇ ਬ੍ਰਹਿਮੰਡ[7]॥ ਦੀਪ ਲੋਅ ਪਤਾਲ ਕੇਤੇ ਚੰਦੁ ਸੂਰਜ ਖੰਡ॥
ਸਗਲੇਸ ਕੋ ਅਦੇਸੁ ਜਾ ਕਾ ਪਵੈ ਨਹੀਂ ਪਾਰੁ॥ ਨਾਨਕ ਪੰਥੀ ਜਨੁ ਦਰਬਾਰੀ ਜਾਇ ਸਦ ਬਲਿਹਾਰ॥ ੩॥
ਕਉਣ ਗਾਵੈ ਤਾਣੁ ਤੇਰਾ ਕਉਣੁ ਜਾਣੈ ਦਾਤਿ॥ ਬੇਦ ਭੇਦੁ ਨ ਪਾਇ ਸਾਕੈ ਸੇਖ ਸਹੰਸ੍ਰ ਵਾਤ[8]॥
ਆਪਿ ਸਾਜੇ ਆਪਿ ਵੇਖੇ ਆਪਿ ਵਿਗਸੈ ਸਾਹੁ॥ ਆਪਿ ਕਰਤਾ ਆਪਿ ਹਰਤਾ ਆਪਿ ਵੇਪਰਵਾਹੁ॥
ਸਭੋ ਭਾਣਾ ਤੁਧੁ ਵਰਤੈ ਕੁਛੁ ਨ ਭਾਣੈ ਦੂਰਿ॥ ਕਰੈ ਹੰਉਮੈ ਸਮਝਿ ਬਾਝੋ ਰਹਿਆ ਹਰਿ ਭਰਪੂਰ॥ ੪॥
ਆਪਿ ਸਚਾ ਹੁਕਮੁ ਸਚਾ ਸਚੁ ਸਾਹਿਬ ਨਾਉ॥ ਹੋਰੁ ਭਾਖਿਆ ਭਾਉ ਭਗਤਾ ਜਪਹਿ ਉਪਜੈ ਚਾਉ ॥
ਵਖਤ ਅੰਮ੍ਰਿਤ ਨਾਮੁ ਸਿਮਰਨੁ ਸਿਮਰਿ ਪਾਵੈ ਥਾਉ॥ ਨਾਇ ਸਤ ਸਰ[9] ਹੋਇ ਪਾਵਨੁ ਰਾਮ ਕੇ ਗੁਨ ਗਾਉ॥
ਧਿਆਨੁ ਧਰੁ ਗੁਰਦੇਵ ਮੂਰਤਿ ਫਲੇ ਮਨ ਕਾ ਭਾਉ॥ ਨਾਨਕ ਪਥੀ ਜਨੁ ਦਰਬਾਰੀ ਸਦਾ ਬਲਿ ਬਲਿ ਜਾਉ॥ ੫ ॥
2.ੳ ਥਾਪ ਉਥਾ/ਪਿ[10] ਨ ਸਕੈ ਕੋਈ॥ ਆਪੇ ਆਪਿ ਕਰੈ ਸੋ ਹੋਈ॥
ਹਰਿ ਗੁਣਿ ਗਾਵੈ ਮੰਨਿ ਰਜਾਇ॥ ਦਰਬਾਰੀ ਸੋ ਦਰਿ ਪੈਧਾ ਜਾਇ॥ ੬ ॥
ਗੁਰੁ ਦਾਤਾ ਗੁਰ ਦੀਪਕੋ ਗੁਰੁ ਸੁਆਮੀ ਪਿਤ ਮਾਤ॥ ਗੁਰੁ ਪਰਮੇਸੁਰ ਭੇਦੁ ਨਾਹਿ ਸਾਧਿ ਸੁਨਾਵਹਿ ਵਾਤ॥
ਗੁਰਮੁਖ ਸੁਭ ਅਸੁਭ ਬੀਚਾਰੈ॥ ਗੁਰਮੁਖ ਧਾਤੂ ਪਜ ਨਿਵਾਰੈ॥
ਗੁਰੂ ਮਿਲਿ ਭਾਉ ਭਗਤਿ ਮਨ ਵਸੈ॥ ਗੁਰੁ ਮਿਲਿ ਮਨ ਤੇ ਦੁਰਮਤਿ ਨਸੈ॥
ਗੁਰ ਮਿਲਿ ਸਿਰਜਣਹਾਰੁ ਪਛਾਣੈ॥ ਦਰਬਾਰੀ ਗੁਰੁ ਵਿਟਹੁ ਕੁਰਬਾਣੈ॥ ੭ ॥
ਗੁਰੁ ਦਿਆਲੁ ਸਮਰਥੁ ਗੁਰੁ ਗੁਰੁ ਤੀਰਥੁ ਦਰੀਆਉ॥ ਗੁਰ ਸਾਗਰ ਰਤਨੀ ਪੂਰਿਆ ਪ੍ਰਭ ਭਾਵੈ ਮਿਲਸੀ ਭਾਉ॥
ਤੀਰਥ ਬਰਤ ਜਪੁ ਤਪੁ ਕਰੈ ਪ੍ਰਭ ਭਾਣੈ ਫਲੁ ਹੋਇ॥ ਭਾਵ ਬਗੈਰ ਬਿਰਥਾ ਗੈਆ ਥਾਇ ਨ ਪਵਈ ਕੋਇ॥
ਗੁਰ ਮਿਲਿ ਹਰਿ ਪ੍ਰਭੁ ਸਿਮਰੀਐ ਜੋ ਸਰਬ ਜੀਆ ਦਾਤਾਰੁ॥
ਦਰਬਾਰੀ ਸਤਿਗੁਰ ਦਿਆਲ ਤੇ ਸਦਾ ਸਦਾ ਬਲਿਹਾਰ॥ ੮॥
ਬਿਧਲੋ ਹੋਵੈ ਆਰਜਾ[11] ਸੁਰਪੁਰ ਸਮ[12] ਹੋਇ ਭੋਗ॥ ਖਾਨ ਉਮਰਾਉ[13] ਕਰ ਸਦੀਏ ਪੀਛੈ ਤੀਨੋ ਲੋਗ॥
ਦੀਪੀ ਲੋਈ ਮਸਾਊਰ[14] ਪਰਮੇਸੁਰ ਵਿਸਰਿ ਜਾਇ॥ ਕੀੜਾ ਕੁੰਭੀ ਨਰਕਿ ਕਾ ਤਾ ਕਉ ਕਰੈ ਉਠਾਇ॥
ਰਾਜੁ ਆਰਜਾ ਕਾਮਿ ਕਿਤੁ ਚੇਤਹੁ ਹਰਿ ਹਰਿ ਰਾਇ॥ ਅਨਿਕ ਉਪਕਾਰ ਕਰਤੇ ਕੀਏ ਤੂ ਤਿਸੁ ਕੇ ਗੁਣ ਗਾਉ॥
ਨਾਮੁ ਸੁਣਹੁ ਹਰਿ ਜਸੁ ਭਣਹੁ[15] ਦਰਬਾਰੀ ਮਨ ਮਹਿ ਧਿਆਉ॥ ੯॥

---

1. ਗ੍ਰੰਥ ਜਾਂ ਪੋਥੀ ਦਾ ਨਾਮ 2. ਭਗਤਾਂ ਦੀ ਪਾਲਣਾ ਕਰਨ ਵਾਲਾ, 3. ਹੰਕਾਰ ਦਾ ਨਾਸ਼ ਕਰਨ ਵਾਲਾ, 4. ਅਖੰਡ (ਜੋ ਹਿੱਸਿਆਂ ਵਿੱਚ ਨਹੀਂ ਵੰਡਿਆ), ਅਛਲ (ਛਲ ਜਾਂ ਕਪਟ ਤੋਂ ਰਹਿਤ), ਅਤੁਲ (ਜਿਸ ਦੇ ਤੁਲ ਕੋਈ ਹੋਰ ਨਹੀਂ), ਅਚੁਤ (ਜੋ ਪਤਿਤ ਨਹੀਂ ਹੋਇਆ), ਅਭੇਵ (ਭੇਦ ਰਹਿਤ) 5. ਭਰਮ ਦੀ ਕੰਧ 6. ਹੁਕਮ, ਵਾਕ, 7. ਆਂਡੇ ਦੇ ਆਕਾਰ ਤੋਂ ਬ੍ਰਹਮੰਡ ਬਣਾਇਆ 8. ਸ਼ੇਸ਼ਨਾਗ, ਜਿਸਦੇ ਹਜ਼ਾਰ ਮੂੰਹ ਹਨ, 9. ਸਰੋਵਰ 10. ਨਾਸ਼ ਕਰੇ 11. ਅਤਿ ਦੀਰਘ ਉਮਰ 12. ਦੇਵਪੁਰੀ ਤੁਲਜ, 13. ਅਤਿ ਉੱਚੇ ਅਹੁਦੇ, 14. ਮਸ਼ਹੂਰੀ, ਪ੍ਰਸਿੱਧੀ, 15. ਬੋਲੋ, ਕਹੋ, ਸਿਮਰੋ

ਨਾਮ ਕਥਾ ਸੁਣ ਮੀਤ ਪਿਆਰੇ ਨਾਮ ਸੁਣੇ ਬਹੁ ਪਤਿਤ ਉਧਾਰੇ॥
ਨਾਮ ਸੁਣੇ ਕੀ ਸੁਣ ਵਡਿਆਈ ਸੁਕ ਤੇ[1] ਭਇਉ ਸੁਖਦੇਉ ਗੁਸਾਈ॥
ਹਰਿਨਾਮੁ ਸੁਣੇ ਕਾ ਏਹੁ ਵਸੇਖੁ[2]॥ ਫੇਰਿ ਵਟਾਇ ਆਵੈ ਨ ਭੇਖੁ॥ ੧੦॥
ਸਿਧ ਜਤੀ ਨਾਮੁ ਸੁਣਿ ਭਏ॥ ਸੁਣਿ ਸੁਣਿ ਨਾਮ ਪ੍ਰਾਛਤ੍ਰਿ[3] ਗਏ॥
ਸੁਣਿ ਨਾਮ ਪ੍ਰੀਛਤ੍ਰਿ[4] ਗਤਿ ਭਈ॥ ਸੁਣਿਐ ਆਧਿ ਬਿਆਧਿ[5] ਮਿਟਿ ਗਈ॥
ਹਰਿਨਾਮੁ ਸੁਣੇ ਕਾ ਏਹੁ ਵਸੇਖੁ॥ ਫੇਰ ਵਟਾਇ ਨ ਆਵੈ ਭੇਖੁ॥ ੧੧॥
2.ਅ ਨਾਮ ਸੁ ਸੁਣੈ ਚਿਰੰਜੀਵੀ[6] ਜੋਧੇ॥ ਨਾਮ ਸੁਣੈ ਆਤਮ ਪਰਬੋ/ਧੇ॥
ਨਾਮ ਸੁਣੈ ਘਟਿ[7] ਗਿਆਨੁ ਪਰਗਾਸੇ॥ ਸੁਣੈ ਨਾਮ ਜਮ ਫਾਸ ਨ ਫਾਸੈ॥
ਹਰਿਨਾਮ ਸੁਣੇ ਕਾ ਏਹੁ ਵਸੇਖੁ॥ ਫੇਰਿ ਵਟਾਇ ਨ ਆਵੈ ਭੇਖੁ ॥ ੧੨॥
ਨਾਮੁ ਸੁਣੈ ਜਤੁ ਸਤੁ ਸੰਤੋਖੁ॥ ਨਾਮੁ ਸੁਣੈ ਤਿਸੁ ਲਗੈ ਨ ਦੋਖੁ ॥
ਸੁਣਿਐ ਦੋਖ ਦੂਖਾ ਕਾ ਨਾਸੁ॥ ਦਰਬਾਰੀ ਕੈ ਮਨ ਏਹੁ ਬਿਸਵਾਸੁ ॥
ਹਰਿਨਾਮ ਸੁਣੈ ਕਾ ਏਹੁ ਵਸੇਖੁ॥ ਫੇਰਿ ਵਟਾਇ ਨ ਆਵੈ ਭੇਖੁ[8]॥ ੧੩ ॥
ਮੰਨੈ ਨਾਮੁ ਸੋਈ ਜਿਣਿ[9] ਜਾਇ॥ ਮੰਨੈ ਨਾਮੁ ਨ ਜੂਨੀ ਪਾਇ॥
ਤੇਰਾ ਨਾਮੁ ਮੰਨੈ ਸੋ ਤਰੈ॥ ਮੰਨੈ ਸਗਲਾ ਸਾਥ ਉਧਰੈ॥
ਨਾਮ ਨਿਰੰਜਨ ਮੰਨੈ ਕੋਈ॥ ਨਿਜ ਘਰਿ ਵਾਸਾ ਪਾਵੈ ਸੋਈ॥ ੧੪॥
ਮੰਨੈ ਕਾ ਫਲੁ ਕਉਨ ਬਖਾਨੈ[10]॥ ਨਾ ਕਾਗਦੁ ਕਲਮ ਨਾ ਲਿਖਿ ਕੋ ਜਾਨੈ ॥
ਮੰਨੈ ਕਾ ਫਲੁ ਸਭ ਤੇ ਊਚਾ॥ ਮੰਨੈ ਤਕੁ ਜਪੁ ਤਪੁ ਨ ਪਹੂਚਾ ॥
ਨਾਮੁ ਨਿਰੰਜਨੁ ਮੰਨੈ ਕੋਈ॥ ਨਿਜ ਘਰਿ ਵਾਸਾ ਪਾਵੈ ਸੋਈ॥ ੧੫॥
ਮੰਨੈ ਪਾਵੈ ਮੁਕਤੀ ਵਾਸਾ॥ ਮੰਨੈ ਕਰੈ ਕੁਟੰਬੁ ਖਲਾਸਾ॥
ਮੰਨੈ ਨਾਮੁ ਸੋ ਵੇਪਰਵਾਹੁ॥ ਮੰਨੈ ਸਿਰਿ ਸਹਾ ਪਤਿਸਾਹੁ॥
ਨਾਮੁ ਨਿਰੰਜਨੁ ਮੰਨੈ ਕੋਈ॥ ਨਿਜ ਘਰਿ ਵਾਸਾ ਪਾਵੈ ਸੋਈ॥ ੧੬॥
ਪੰਚ ਤਤ ਰਚ ਰਚਨਾ ਸਾਜੀ॥ ਆਪਿ ਉਪਾਇ ਬਨਾਈ ਬਾਜੀ॥
ਜਲ ਮਾਟੀ ਕਰਿ ਕਰਿ ਕਲਬੂਤੁ॥ ਪਉਣੁ ਉਪਾਇ ਬੰਧਾਇਆ ਸੂਤੁ॥
ਤੇਜ ਜੋਤਿ ਜਗ ਧਰੀ ਉਪਾਇ॥ ਆਕਾਸ ਝਰੋਖੇ ਰਖੇ ਬਨਾਇ॥
ਪਰਮ ਤਤ ਨਿਜ ਕਲਾ ਟਿਕਾਈ॥ ਭਈ ਸਰਜੀਤ ਤਬ ਸ੍ਰਿਸਟਿ ਸਥਾਈ॥
ਤ੍ਰਿਹੁ ਪੰਚਾ[11] ਮਿਲਿ ਕੀਆ ਆਕਾਰੁ॥ ਸਾਜੀ ਸ੍ਰਿਸਟੀ ਅਨਿਕ ਪ੍ਰਕਾਰ॥
ਰੂਪੁ ਵਰਨੁ ਵਿਹਰਾ[12] ਪ੍ਰਭ ਕਰਿਆ॥ ਸਿਰਿ ਸਿਰਿ ਲੇਖੁ ਅਲੇਖ ਕਰਿ ਧਰਿਆ॥
ਜਾਤਿ ਜੋਰੁ ਪ੍ਰਤਾਪੁ ਬੁਧਿ ਕੀਨੀ॥ ਊਚ ਨੀਚ ਵਡਿਆਈ ਦੀਨੀ॥
ਏਕ ਕਵਾਵ ਤੇ ਕੀਆ ਪਸਾਰਾ॥ ਜਾ ਕਾ ਅੰਤੁ ਨ ਪਾਰਾਵਾਰਾ॥
ਕਿਤਨੀ ਕੁ ਕੋਈ ਉਸਤਤਿ ਕਰੈ॥ ਜਿਤਨੀ ਕੋ ਕਹੈ ਤਿਸੁ ਤੇ ਪ੍ਰਭੁ ਪਰੈ॥
ਬਿਅੰਤੁ ਬਿਅੰਤੁ ਸਭ ਕੋਇ ਬਖਾਨੈ॥ ਸੇਖ ਨਾਗੁ ਜਪ ਅੰਤ ਨ ਜਾਨੈ॥
3.ੳ ਅਪਨੀ ਕੁਦਰਤਿ ਕ/ਰਿ ਕਰਿ ਦੇਖੇ ॥ ਆਪਿ ਅਲੇਖੁ ਅਉਰ ਸਭਿ ਲੇਖੇ॥
ਤੇਰੀ ਕੁਦਰਤਿ ਤੇ ਕੀਤਾ ਕੁਰਬਾਨ॥ ਤੂੰ ਸਦਾ ਨਿਹਚਲੁ ਨਿਰਭਉ ਨਿਰਬਾਨੁ॥ ੧੭॥

---

1. ਤੋਤੇ ਤੋਂ 2. ਮਹਾਤਮ, ਮਹਾਨਤਾ 3. ਪਾਪ, ਬੁਰੇ ਕਰਮ 4. ਇਕ ਚੰਦ੍ਰਵੰਸ਼ੀ ਰਾਜਾ ਜੋ ਉਤੱਰਾਂ ਦੇ ਉਦਰ ਤੋਂ ਅਭਿਮੰਨਯੂ ਦਾ ਪੁੱਤਰ ਸੀ। ਵਿਸਥਾਰ ਲਈ ਵੇਖੋ ਅੰਤਿਕਾ-1 5. ਸਰੀਰ ਰੋਗ (ਆਧਿ) ਅਤੇ ਲੜਾਈ ਝਗੜਾ (ਬਿਆਧਿ), 6. ਲੰਬੀ ਉਮਰਾ ਵਾਲੇ 7. ਸਰੀਰ ਅੰਦਰ 8. ਉਹ ਵਾਰ ਵਾਰ ਜੂਨਾਂ ਵਿੱਚ ਨਹੀਂ ਆਉਂਦਾ 9. ਜਿੱਤ ਜਾਂਦਾ ਹੈ 10. ਕੌਣ ਬਿਆਨ ਕਰ ਸਕਦਾ ਹੈ 11. ਉਹਨਾਂ ਪੰਜਾਂ 12. ਬਗ਼ੈਰ

ਏਕ ਕਵਾਵ ਤੇ ਕੀਆ ਉਪਾਉ॥ ਲਖ ਚਉਰਾਸੀਹ ਕਾ ਬਨਿਆ ਬਨਾਉ॥
ਕਈ ਖੰਡ ਪਤਾਲ ਉਪਾਏ॥ ਕਈ ਸਮੁਦ੍ ਦੀਪ ਬਨਾਏ॥
ਕਈ ਰਾਜੇ ਰਯਤਿ ਕਰਿ ਥਾਪੇ॥ ਕਈ ਧਰਮੀ ਕਈ ਲਾਏ ਪਾਪੇ॥
ਕਈ ਪੰਡਿਤ ਕਈ ਮੂਰਖ ਧਾਰੇ॥ ਅਪਨਾ ਕੀਆ ਆਪਿ ਬੀਚਾਰੇ॥
ਤੇਰੀ ਕੁਦਰਤ ਤੇ ਹੰਉ ਕੁਰਬਾਨੁ॥ ਤੂੰ ਸਦਾ ਨਿਸਚਲ ਨਿਰਭਉ ਨਿਰਬਾਨੁ॥ ੧੮॥
ਕਈ ਕਵੀਸਰਿ ਉਸਤਤਿ ਕਰਹਿ॥ ਕਈ ਸੂਰਮੇ ਸਾਰੁ ਭਖਿ[1] ਮਰਹਿ॥
ਕਈ ਮੁਨੀਸਰ ਧਿਆਨ ਲਗਾਵਹਿ॥ ਕਈ ਗੰਧ੍ਰਬ[2] ਹਰਿ ਗੀਤ ਗੁਣ ਗਾਵਹਿ॥
ਕਈ ਉਪਾਏ ਕਈ ਖਪਾਏ॥ ਆਪਨੀ ਗਤਿ ਮਿਤਿ ਆਪੇ ਪਾਏ॥
ਕਰਣ ਕਰਾਵਣ ਸਾਚਾ ਸੋਇ॥ ਅਉਰੁ ਨ ਦੂਜਾ ਜਾਣੈ ਕੋਇ॥
ਕਰਿ ਕਰਿ ਦੇਖੈ ਅਪਨੈ ਚੋਜ॥ ਕਈ ਖੋਜੀ ਕਰਿ ਥਾਕੇ ਖੋਜ॥
ਤੇਰੀ ਕੁਦਰਤਿ ਤੇ ਕੀਤਾ ਕੁਰਬਾਣੁ॥ ਤੂ ਸਦਾ ਨਿਹਚਲੁ ਨਿਰਭਉ ਨਿਰਬਾਣੁ॥ ੧੯॥
ਤੇਰੀ ਰਚਨਾ ਕਾ ਅੰਤ ਨ ਪਾਇ॥ ਸਭਿ ਸਿਰਿ ਵਰਤੈ ਤੁਧੁ ਰਜਾਇ॥
ਆਗਿਆ ਅੰਦਰ ਆਵੈ ਜਾਇ॥ ਆਗਿਆ ਪ੍ਰਭਿ ਕੀ ਰਹੈ ਸਮਾਇ॥
ਆਗਿਆ ਅੰਦਰਿ ਧਿਆਨੁ ਲਗਾਵੈ॥ ਆਗਿਆ ਮਹਿ ਪ੍ਰਕ੍ਰਿਤਿ[3] ਚਲਾਵੈ॥
ਆਗਿਆ ਮਹਿ ਚਿਰੰਜੀਵੀ ਹੋਇ॥ ਆਗਿਆ ਭਿੰਨਿ ਨ ਦੀਸੈ ਕੋਇ॥
ਆਗਿਆ ਭੀਤਰਿ ਸਭ ਕਿਛੁ ਵਰਤੈ॥ ਜੋ ਕੁਛੁ ਕੀਆ ਹਰਿ ਪ੍ਰਭਿ ਕਰਤੈ॥
ਧੰਨੁ ਧੰਨੁ ਕਰਤਾ ਕਰਣਹਾਰੁ॥ ਜਾ ਕੀ ਕੁਦਰਤਿ ਅਪਰ ਅਪਾਰ॥
ਤੇਰੀ ਕੁਦਰਤਿ ਤੇ ਕੀਤਾ ਕੁਰਬਾਣੁ॥ ਤੂੰ ਸਦਾ ਨਿਹਚਲੁ ਨਿਰਭਉ ਨਿਰਬਾਣੁ॥ ੨੦॥
ਐਸੇ ਪ੍ਰਭ ਕੇ ਸਦਾ ਗੁਨ ਗਾਵਹੁ॥ ਸਾਸਿ ਸਾਸਿ ਹਰਿ ਨਾਮ ਧਿਆਵਹੁ ॥
ਜਿਉ ਸਾਬਨੁ ਕਾਟੈ ਸਭਿ ਮੈਲੁ ॥ ਤਿਉ ਹਰਿਨਾਮੁ ਉਤਾਰੈ ਫੈਲੁ[4]॥
3.ਅ /ਮਤਿ ਉਜਲ ਹੋਵੈ ਹਰਿ ਜਾਪੁ॥ ਹਰਿ ਜਪ ਉਤਰਹਿ ਕਸਮਲ[5] ਪਾਪ॥
ਪਾਪ ਪੁੰਨ ਤੇ ਹੋਹਿ ਨਿਆਰੇ॥ ਹਰਿ ਹਰਿ ਹਿਰਦੈ ਜੋ ਉਰਧਾਰੈ॥
ਨਾਨਕ ਪੰਥੀ ਕਹੈ ਦਰਬਾਰੀ॥ ਆਠ ਪਹਿਰ ਸਿਮਰਹੁ ਬਨਿਵਾਰੀ॥ ੨੧॥
ਤੀਰਥ ਤਪ ਸਿਮਰਨਿ ਸਮ ਨਾਹਿ॥ ਅਹਿਨਿਸਿ ਸਿਮਰਹੁ ਹਰਿ ਮਨ ਮਾਹਿ॥
ਹਰਿ ਜਸੁ ਗਾਵਹੁ ਹਰਿ ਜਸੁ ਸੁਨਹੁ॥ ਹਰਿ ਉਰਧਾਰਹੁ ਹਰਿ ਮੁਖ ਭਨਹੁ॥
ਜਦਿ ਪ੍ਰਭਿ ਸਗਲੀ ਸ੍ਰਿਸਟਿ ਉਪਾਈ॥ ਕੋਇ ਨ ਕਿਨਹੀ ਕੀਮਤਿ ਪਾਈ॥
ਸਿਧਿ ਬੁਧਿ ਨਾਥ ਨਉ ਧਾਰੇ॥ ਜਾਣ ਨ ਸਕਹਿ ਚਲਤ ਤੁਮਾਰੇ॥
ਤੇਤੀਸ ਕਰੋੜਿ ਉਪਾਏ ਦੇਉ॥ ਸੇ ਭਿ ਨ ਜਾਣਹਿ ਪ੍ਰਭ ਕਾ ਭੇਉ[6]॥
ਪੀਰ ਪੈਕੰਬਰ ਮੁਲਾ ਕਾਜੀ॥ ਕੋਇ ਨ ਜਾਨੈ ਕਦ ਧਰ[7] ਸਾਜੀ॥
ਪ੍ਰਭ ਕੀ ਮਿਤਿ ਗਤਿ ਕੋਇ ਨ ਜਾਣੈ ॥ ਤਦਿ ਕਾ ਹੋ ਇਸੁ ਆਖਿ ਵਖਾਣੈ॥
ਸਭ ਕੀ ਆਦਿ ਸਭਸ ਤੇ ਪਰੈ॥ ਨੇਤ ਨੇਤ ਕਹਿ ਬੇਦ ਉਚਰੈ॥
ਜਦਿ ਚੰਦੁ ਸੂਰੁ ਦਿਨੁ ਰਾਤਿ ਨ ਥਾਪੇ ॥ ਤਦਿ ਥਿਤਿ ਵਾਰੁ ਕਹੁ ਕਹਾਂ ਸੀਵਾਪੈ[8]॥
ਅਪਨੀ ਗਤਿ ਮਿਤਿ ਜਾਣੈ ਆਪਿ॥ ਦਰਬਾਰੀ ਦੇਖੈ ਥਾਪਿ ਉਥਾਪਿ॥ ੨੨॥
ਕਈ ਅਕਾਸ ਕਈ ਪਤਾਲ ਉਪਾਏ॥ ਪ੍ਰਭ ਕਾ ਪਰਲਾ ਪਾਰੁ ਨ ਕੋਈ ਪਾਏ॥
ਬਿਰੰਚ[9] ਬਿਆਸ ਗਨੇਸ ਮਹੇਸ[10]॥ ਕੋ ਪਾਰੁ ਨ ਪਾਵੈ ਕਰਹਿ ਅਦੇਸੁ[11]॥

1. ਲੋਹੇ ਦੇ ਸ਼ਸਤਰ ਖਾ ਕੇ 2. ਪੁਰੀਆਂ ਵਿੱਚ ਗਾਉਣ ਵਾਲੇ ਸੰਗੀਤਕਾਰ 3. ਸਾਰੇ ਕੰਮ ਕਾਰਾਂ ਦੀ ਵਿਰਤ 4. ਫੇਅਲ, ਬੁਰੇ ਕਰਮਾਂ ਦਾ ਅਮਲ 5. ਪਾਪ, ਦੋਸ਼, ਅਪਵਿਤ੍ਰਤਾ 6. ਭੇਦ 7. ਧਰਤੀ 8. ਹੋਣੀ ਸੀ 9. ਬ੍ਰਹਮਾ 10. ਸ਼ਿਵ 11. ਨਮਸਕਾਰ

ਬੇਦ ਪੁਰਾਨ ਕਤੇਬ ਕੁਰਾਨ।। ਨ ਜਾਨਹਿ ਆਦਿ ਨ ਅੰਤੁ ਮਿਆਨਿ[1]।।
ਇਉ ਕਹੀਐ ਪ੍ਰਭੁ ਬੇਸੁਮਾਰੁ।। ਕੋਇ ਨ ਪਾਵੈ ਪਰਲਾ ਪਾਰੁ।।
ਆਦਿ ਅੰਤ ਤੇ ਰਹਤਿ ਅਲੇਖੁ।। ਦਰਬਾਰੀ ਜਪੀਐ ਪੁਰਖੁ ਅਭੇਖੁ।। ੨੩।।
ਜੋ ਪ੍ਰਭਿ ਸਲਾਹਨਿ ਤੂੰ ਤਿਨਾ ਸਲਾਹਿ।। ਜੋ ਪ੍ਰਭਿ ਸਲਾਹਨਿ ਸੇ ਬੇਪਰਵਾਹਿ।।
ਜੋ ਪ੍ਰਭਿ ਸਲਾਹਨਿ ਸੇਈ ਧਨਵੰਤ।। ਪ੍ਰਭਿ ਸਲਾਹਨਿ ਸੇ ਪੂਰਨ ਸੰਤ।।
ਧਨ ਸੰਚਹਿ[2] ਅਤ ਸਾਹਿ[3] ਸਦਾਵਹਿ ।। ਬਿਨੁ ਹਰਿ ਨਾਮ ਖਾਲੀ ਉਠਿ ਜਾਵਹਿ ।।
ਬਹੁਤੁ ਬਡਾਈ ਜਗ ਮਹਿ ਰਾਉ ।। ਨਾਮ ਬਿਨਾ ਸੋ ਕੀਟੁ ਨਾਉ ।।
4.ੳ ਰਾਮ ਨਾਮੁ ਜੋ ਸਿਮਰੈ ਜੰਤੁ ।। ਦਰਬਾਰੀ ਦਰਗਹ ਸੋ ਪਤਿਵੰਤੁ/।। ੨੪ ।।
ਬਿਅੰਤ ਕਾ ਅੰਤੁ ਅਨੰਤ ਨ ਜਾਣੈ ।। ਸਹੰਸ੍ਰ ਮੁਖ ਨ ਉਤਨਾ ਨਾਮੁ ਵਖਾਣੈ ।।
ਪ੍ਰਭਿ ਕੀ ਸਿਪਤਿ[4] ਪਰੇ ਤੇ ਪਰੈ ।। ਸਿਪਤਿ ਕਰਹਿ ਤਿਨ ਅੰਤੁ ਨ ਪਰੈ ।।
ਜੋ ਪ੍ਰਭ ਕੀਤਾ ਆਪਿ ਅਕਾਰੁ ।। ਤਿਸੁ ਕਾ ਅੰਤੁ ਨ ਪਾਰਾਵਾਰੁ ।।
ਕਈ ਅੰਤੁ ਢੂਢਣ ਕਉ ਫਿਰਹਿ ।। ਕਈ ਕਿ ਬਿਅੰਤੁ ਬਿਅੰਤੁ ਉਚਰਹਿ ।।
ਚਿਰਜੀਵੀ[5] ਪ੍ਰਭ ਕੀ ਆਦਿ ਨ ਜਾਣਹਿ ।। ਸੁਣੀ ਸੁਣਾਈ ਆਖਿ ਵਖਾਣਹਿ ।। ੨੫।।
ਆਪੇ ਬਖਸੇ ਕਰੇ ਰਜਾਇ ।। ਦੇਤਿ ਲੇਤਿ ਜਿਨਿ ਪਛੋਤਾਇ ।।
ਕਈ ਮੰਗਹਿ ਜਾਚਕ ਦਰਿ ਦਾਨੁ ।। ਤਿਨ ਕੀ ਗਿਣਤਿ ਨ ਆਵੈ ਬਿਆਨੁ ।।
ਭਾਤ ਭਾਤ ਪ੍ਰਭ ਦਾਨ ਪਸਾਇਆ ।। ਬਲੁ ਬਾਹਾਂ ਇਕਨਾ ਬਹੁ ਮਾਇਆ ।।
ਇਕ ਪਤਿਸਾਹੁ ਕਰਿ ਛਤੁ[6] ਫਿਰਾਇ ।। ਇਕਨਾ ਨੂ ਗਹਿ ਬੰਦੀ ਪਾਇ ।।
ਐਸਾ ਕਉਨ ਜੋ ਕਰੈ ਜਬਾਬ।। ਆਪੇ ਬਖਸੈ ਐਬ ਸਬਾਬ[7]।।
ਸਭਨਾ ਕੈ ਸਿਰਿ ਦਾਤਾ ਆਪਿ।। ਦੂਸਰੁ ਕੋਇ ਨ ਸਕੈ ਉਥਾਪਿ।।
ਇਕਨਾ ਦੀਆ ਧਨੁ ਬਲੁ ਬਾਹਾ ।। ਇਕਿ[8] ਕੀਤੇ ਪ੍ਰਭਿ ਸਾਹਿ ਪਤਿਸਾਹਾ।।
ਜਿਸ ਕਉ ਦੇਇ ਨਿਜ ਨਾਮੁ ਨਿਧਾਨੁ ।। ਦਰਬਾਰੀ ਈਹਾਂ ਊਹਾਂ ਸੇ ਪਰਵਾਨੁ।। ੨੬ ।।
ਆਪੇ ਦਾਤਿ ਕਰੈ ਹਰਿ ਰਾਇ।। ਬਿਨੁ ਮੰਗਿਐ ਦੇਵੈ ਦਾਨੁ ਪਸਾਇ।।
ਪਉਣੁ ਪਾਣੀ ਧਰਤੀ ਆਕਾਸੁ।। ਚੰਦੁ ਸੂਰਜੁ ਦੋ ਦੀਪਕ ਪਰਗਾਸ।।
ਸੁਖੁ ਦੁਖੁ ਭੋਗ ਜੋਗ ਨਰ ਦੇਹਿ।। ਬਿਨ ਮੰਗਿਐ ਪ੍ਰਭਿ ਦੀਨੈ ਏਹਿ।।
ਅਉਰੁ ਅਨੇਕ ਗੁਣ ਕੀਤੀ ਦਾਤਿ।। ਗਣੇ ਨਾ ਜਾਹਿ ਪ੍ਰਭ ਕੇ ਗੁਣਵਾਤਿ।।
ਕਈ ਗੁਣ ਗਣਹਿ ਜੋ ਹਰਿ ਪ੍ਰਭ ਕੀਏ ।। ਜੋ ਅਮੁਲ ਅਣਮੰਗੇ ਦੀਏ।।
ਬੇਦੁ ਪੁਰਾਨ ਕਤੇਬੁ ਕੁਰਾਨ।। ਸਿਵ ਬ੍ਰਹਮੇ ਇੰਦ੍ਰ ਸਸ ਭਾਨ[9]।।
ਰਿਖ ਮੁਨ ਪੀਰ ਪੈਕੰਬਰ ਜੇਤੇ।। ਪ੍ਰਭਿ ਕੈ ਗੁਣ ਗਣਿ ਸਿਮਰਹਿ ਤੇਤੇ।।
ਜੋ ਗੁਣ ਗਣਹਿ ਤਿਨਿ ਕੀਮਤਿ ਨਾਹਿ ।। ਇਕੁ ਸੁਣਿ ਸੁਣਿ ਬਹੁ ਬਿਸਮਾਦੇ ਜਾਹਿ।।
4.ਅ ਗੁਣਿ ਗਣਿ ਥਾਕੈ ਤੋਟਿ ਨ ਆਵੈ।। ਗੁਣ ਸਾਗਰ ਕਉ ਪਾਰ/ਨ ਪਾਵੈ।।
ਅਪਨੀ ਗਤਿ ਮਿਤਿ ਜਾਣੇ ਆਪੇ।। ਦਰਬਾਰੀ ਜਿਸ ਆਪਿ ਜਪਾਏ ਸੋਈ ਜਸੁ ਜਾਪੇ।। ੨੭ ।।

---

1. ਨਾ ਆਰੰਭ (ਆਦਿ) ਨਾ ਅੰਤ ਅਤੇ ਨਾ ਵਿਚਕਾਰ (ਮਿਆਨਿ) 2. ਧਨ ਇਕਤ੍ਰ ਕਰੇ 3. ਮਹਾਨ ਸ਼ਾਹੂਕਾਰ 4. ਸਿਫਤ 5. ਉਹ ਵਿਅਕਤੀ ਜੋ ਚਿਰ ਤਕ ਜੀਵਂਦੇ ਹਨ ਅਰਥਾਤ ਕਦੀ ਨਹੀਂ ਮਰਦੇ ਜਿਵੇਂ ਮਾਰਕੰਡਾ, ਲੋਮਸ ਫਕੀਰ, ਅਵਸਥਾਮਾ, ਬਲੀ, ਹਨੂਮਾਨ, ਨਾਰਦ, ਵਿਭੀਸ਼ਣ, ਕ੍ਰਿਪਾਚਾਰੀਆ ਅਤੇ ਪਰਸਰਾਮ, ਕਈ ਗ੍ਰੰਥਾਂ ਵਿੱਚ 'ਵਿਆਸ' ਦੀ ਗਿਣਤੀ ਵੀ ਇਨ੍ਹਾਂ ਸੰਗ ਕੀਤੀ ਜਾਂਦੀ ਹੈ 6. ਛਤਰ 7. ਭਲਾਈ, ਨੇਕ, ਗੁਣ, 8. ਕਈ 9. ਚੰਦ (ਸਸ) ਅਤੇ ਸੂਰਜ (ਭਾਨ)

ਸੋ ਦਰੁ ਤੇਰਾ ਸਾਚਾ ਸੋ ਘਰੁ ਤੇਰਾ ਸਾਚਾ ਜਿਤੁ ਹੋਵੈ ਸਾਚੁ ਬੀਚਾਰੋ।।
ਤੂੰ ਸਾਚਾ ਸਾਹਿਬੁ ਸਾਚੁ ਤਪਾਵਸੁ[1] ਕਰ ਵਿਗਸੈ ਸਿਰਜਨਹਾਰੋ।।
ਕਈ ਗੰਧ੍ਰਬ ਗੁਣ ਗਾਵਹਿ ਤੇਰੇ ਕਈ ਕਿੰਨਰ[2] ਵਾਵਣਹਾਰੇ।।
ਕਾਈ ਰਾਗੁ ਰਾਗੁਨੀਆ ਧੁਨ ਕਾਢਹਿ ਕਈ ਸੰਖ ਨਾਦ ਸੁਰ ਧਾਰੇ।।
ਗਾਵੈ ਤੁਧਨੋ ਕਉਲਾ ਨਿਕਟਿ ਹਜੂਰਿ ਤੁਮਾਰੇ ਜੋ ਚਰਨ ਕਮਲ ਕੀ ਦਾਸੀ।।
ਗਾਵਨਿ ਤੁਧਨੋ ਤੀਨ ਦੇਵ ਤ੍ਰੈਲੋਕਾ ਗਾਵਨਿ ਗੁਰ ਜਗਿਆਸੀ।।
ਗਾਵਨਿ ਤੁਧਨੋਂ ਚਾਰ ਬੇਦ ਜੁਗ ਚਾਰੇ ਗਾਵਨਿ ਖਾਣੀ ਚਾਰੇ।।
ਗਾਵਨਿ ਤੁਧਨੋਂ ਚਾਰ ਚਕ[3] ਤਤ ਪੰਜੇ ਜੋ ਰਖੇ ਨਿਰਧਾਰੇ।।
ਗਾਵਨਿ ਤੁਧਨੋ ਖਟ ਸਾਸਤ੍ ਖਟ ਦਰਸਨ ਜਤੀ ਸਤੀ ਜਸ ਗਾਵਹਿ।।
ਗਾਵਨਿ ਤੁਧਨੋ ਸਪਤਿ ਦੀਪ ਸਤਿ ਸਾਗਰਿ ਸਾਤੋ ਸੁਰ[4] ਤੁਧ ਧਿਆਵਹਿ।।
(5.ੳ) ਗਾਵਨਿ ਤੁਧਨੋ ਆਠੋ ਬਸ[5]/ਤੀਰਥ ਅਠਸਠੇ[6] ਆਠੋ ਭੁਜੀ[7] ਭਵਾਨੀ।।
ਗਾਵਨਿ ਤੁਧਨੋ ਨਵੈ ਖੰਡ ਨਵ ਨਾਥਾ ਨਉ ਬਿਆਕਰਨਿ ਗਿਆਨੀ[8]।।
ਗਾਵਨਿ ਤੁਧਨੋ ਨਵੈ ਗ੍ਰਿਹਿ ਸੁਰ ਜੋਗ ਨਿਛੱਤ੍ ਗਾਵਨਿ ਬਾਰਹਿ ਰਾਸੀ।।
ਗਾਵਨਿ ਤੁਧਨੋ ਯਾਰਹਿ ਰੁਦ੍ ਦੇਵ[9] ਚਿਰੰਜੀਵੈ ਸਿਧ ਸਾਧ ਅਭਿਆਸੀ।।
ਗਾਵਨਿ ਤੁਧਨੋ ਮੁਨੀ ਰਖੀਸਰ ਜੇਤੇ ਇੰਦ੍ਰ ਸੂਰਜ ਚੰਦਾ।।
ਗਾਵਨਿ ਤੁਧਨੋ ਕੋਟਿ ਤੇਤੀਸਾ ਲਾਖ ਚਉਰਾਸੀਹ ਸੇਖ ਨਾਗੁ ਗੁਣਛੰਦਾ।।
ਊਚ ਨੀਚ ਸੁਰ ਅਸੁਰ ਪੈਕੰਬਰ ਸਭ ਤੇਰਾ ਜਸੁ ਗਾਵੈ।।
ਸਭਨਾ ਦਾ ਤੂੰ ਸਾਝਾ ਸਾਹਿਬੁ ਸਭ ਕੋ ਤੇਰੈ ਦਾਵੈ।।
ਕਈ ਕਵੀਸਰਿ ਗਾਵਨਿ ਤੈਨੂੰ ਗਾਵੈ ਸ੍ਰਿਸਟਿ ਸਬਾਈ।।
ਗਾਵਨਿ ਤੁਧਨੋ ਤੀਰਥ ਬਰਤ ਪੁਰਾਨ ਕੁਰਾਨਾ ਭਾਰ ਅਠਾਰਹਿ[10]* ਬਨਰਾਈ।।
ਗਾਵਨਿ ਤੁਧਨੋ ਭਗਤ ਅਸੰਖ ਤੁਮਾਰੇ ਗੁਪਤਿ ਪ੍ਰਗਟਿ ਬਹੁਤੇਰੇ।।
ਗਾਵਨਿ ਤੁਧਨੋ ਖੇਚਰ ਭੂਚਰਿ[11] ਬੀਰ ਬਵੰਜਹਿ ਤੂੰ ਸਹਿਬ ਸਭ ਚੇਰੇ।।
ਗਾਵਨਿ ਤੁਧਨੋ ਗਿਆਨੀ ਧਿਆਨੀ ਖੋਜੀ ਪ੍ਰੇਮੀ ਗਾਵਨਿ ਮਤਵਾਲੇ।।
ਸੁਣੇ ਸੁਣਾਏ ਆਖਿ ਵਖਾਣੇ ਅਉਰੁ ਨ ਜਾਹਿ ਸਮਾਲੇ।।
ਜਿਨਿ ਪਰ ਕ੍ਰਿਪਾ ਭਈ ਤੁਮਾਰੀ ਸੋ ਤੁਮਰਾ ਜਸੁ ਗਾਵੈ।।
ਨਾਨਕ ਪੰਥੀ ਜਨੁ ਦਰਬਾਰੀ ਕਿਆ ਕਹਿ ਆਖਿ ਸੁਣਾਵੈ।। ੨੮ ।।
ਤੂੰ ਅਗਮੁ ਅਥਾਹੁ ਅਗੋਚਰੁ ਸਾਹਿਬੁ ਅਪਰੰਪੁਰੁ ਪੁਰਖੁ ਬਿਧਾਤਾ।।
ਤੂੰ ਪਾਰਬ੍ਰਹਮੁ ਪਰਮੇਸੁਰੁ ਅਬਿਗਤੁ ਸਭਨਾ ਸਿਰੁ ਤੂੰ ਹੈ ਦਾਤਾ।।
ਤੂੰ ਕਰਨ ਕਾਰਨ ਸਮਰੱਥੁ ਸੁਆਮੀ ਅਉਰੁ ਨ ਦੂਸਰੁ ਕੋਈ।।

---

1 ਇਨਸਾਫ਼, ਪੁਰਾਣੇ ਸਮੇਂ ਇਨਸਾਫ ਦੀ ਵਿਧੀ ਤੱਤੇ ਤੇਲ ਵਿੱਚ ਪਾ ਕੇ ਜਾਂ ਅਗਨੀ ਵਿੱਚ ਦੀ ਨਿਕਲ ਕੇ ਜਾਣਾ ਹੁੰਦਾ ਸੀ। ਇਹ ਇਕ ਪ੍ਰਕਾਰ ਦਾ 'ਤਪ' ਸੀ, ਜਿਸ ਕਰਕੇ ਇਨਸਾਫ਼ ਲਈ ਤਪਾਵਸ ਸ਼ਬਦ ਵਰਤਿਆ ਗਿਆ 2. ਪੁਰਾਤਨ ਲਿਖਤਾਂ ਅਨੁਸਾਰ, ਕੁਢਬੇ ਪੁਰਸ਼ ਜਿਨ੍ਹਾਂ ਦਾ ਮੂੰਹ ਘੋੜੇ ਵਰਗਾ ਹੈ। ਇਹ ਕੈਲਾਸ਼ ਪਰਬਤ ਉੱਤੇ ਕੁਬੇਰ ਦੇ ਪਾਸ ਰਹਿੰਦੇ ਹਨ। ਜਦੋਂ ਗੰਧਰਬ ਗਾਇਨ ਕਰਦੇ ਹਨ ਤਾਂ ਇਹ ਨਾਲ ਨਾਲ ਬਹੁਤ ਸੋਹਣਾ ਨਾਚ ਕਰਦੇ ਹਨ। ਇੰਦ੍ਰ ਸਭਾ ਵਿੱਚ ਵੀ ਇਨ੍ਹਾਂ ਦੀ ਨ੍ਰਿਤਕਾਰੀ ਪ੍ਰਸਿੱਧ ਹੈ। ਨਵੀਂ ਖੋਜ ਅਨੁਸਾਰ ਇਹ ਸ਼ਿਮਲੇ ਤੋਂ ਉਤਲੇ ਪਾਸੇ ਹਿਮਾਚਲ ਵਿੱਚ ਰਹਿੰਦੇ ਹਨ ਜਿਨ੍ਹਾਂ ਨੂੰ ਕਨੌਰੇ ਆਖਿਆ ਜਾਂਦਾ ਹੈ 3. ਚਾਰੇ ਚਕਸ਼ (ਅੱਖਾਂ) ਰੱਖਣ ਵਾਲੇ ਭਾਵ ਚਾਰੇ ਪਾਸੇ ਨਿਗਾਹ ਰੱਖਣ ਵਾਲੇ, 4. ਸੰਗੀਤ ਦੇ ਸੱਤ ਸੁਰ, ਸਾ ਰੇ ਗਾ ਮਾ ਪਾ ਧਾ ਨੀ 5. ਅੱਠ ਵਸੁ, ਪੁਰਾਣਾਂ ਅਨੁਸਾਰ ਅੱਠ ਦੇਵਤੇ ਜਿਨ੍ਹਾਂ ਦੀ ਸੰਗਿਆ ਵਸੁ ਹੈ - ੳ) ਧਰਤੀ ਅ). ਧ੍ਰੁਵ ੲ) ਸੋਮ ਸ) ਅਨਿਲ ਹ) ਅਨਲ ਕ) ਪ੍ਰਤਯ ਖ) ਪ੍ਰਭਾਸ (ਚਨਣ) 6. ਅਠਾਹਟ ਤੀਰਥ 7 ਅੱਠ ਬਾਹਾਂ ਵਾਲੀ 8 ਨੌਂ ਵਿਆਕਰਣਾਂ ਦੇ ਅਰਥ ਨੌਂ ਪ੍ਰਕਾਰ ਦਾ ਗਿਆਨ ਜਾਣਨ ਵਾਲੇ, 9 ਸ਼ਿਵ ਦੇਵਤਾ, ਪੁਰਾਣਾਂ ਵਿੱਚ ਇਨ੍ਹਾਂ ਦੀ ਗਿਣਤੀ 11 ਹੈ। 10. ਸਾਰੀ ਬਨਾਸਪਤੀ, ਖਿਆਲ ਕੀਤਾ ਜਾਂਦਾ ਹੈ ਕਿ ਸਾਰੇ ਬਿਰਛ ਬੂਟਿਆਂ ਅਤੇ ਵੇਲਾਂ ਦਾ ਇਕ ਇਕ ਪੱਤਾ ਜਾਂ ਫੁੱਲ ਲਿਆ ਜਾਵੇ ਤਾਂ ਸਾਰਾ ਭਾਰ ਅਠਾਰਹ, ਬਣ ਜਾਂਦਾ ਹੈ, ਜਿਸਨੂੰ ਮਹਾਨ ਕੋਸ਼ ਨੇ 5 ਮਣ ਪੱਕਾ ਕਿਹਾ ਹੈ 11. ਉਹ ਯੋਗੀ, ਜੋ ਖੇਚਰ (ਜੀਭ ਲੰਮੀ ਕਰਕੇ ਤਾਲੂਏ ਨਾਲ ਲਾਉਣ ਵਾਲੇ), ਭੂਚਰ (ਆਸਣ ਲਾ ਕੇ ਭ੍ਰਵੱਟਿਆਂ ਵਿੱਚ ਨਜ਼ਰ ਟਿਕਾਉਣ ਵਾਲੇ

ਤੂੰ ਆਪੇ ਮਾਰਹਿ ਆਪੇ ਜੀਵਾਰਹਿ ਨਾ ਕੋ ਹੋਆ ਨ ਹੋਈ॥
ਤੂੰ ਪਰੇ ਤੇ ਪਰਲਾ ਪਰੇ ਪਰੇਰਾ ਪਾਰੁ ਨ ਕੋਈ ਪਾਵੈ॥ ਹੁਕਮੈ ਅੰਦਰਿ ਸਭ ਕੁਛ ਵਰਤੈ ਹੁਕਮੇ ਆਵੈ ਜਾਵੈ॥
ਜੇਤੀ ਵਡਹੁ ਵਡੇਰੀ ਸਾਜੀ ਸਭ ਚਲੈ ਤੇਰੈ ਭਾਣੈ॥
ਨਾਨਕ ਪੰਥੀ ਨੀਚੁ ਦਰਬਾਰੀ ਕਿਆ ਕਹਿ ਆਖਿ ਵਖਾਣੈ॥ ੨੯॥
ਰਾਮ ਨਾਮ ਸਉ ਕਰਹੁ ਪ੍ਰੀਤਿ ਪ੍ਰਤੀਤਿ ਨ ਹਾਰਹੁ॥ ਦੈਆ ਹੰਢਾਵਹੁ ਚੀਤਿ ਸੰਤੋਖੁ ਰਿਦੈ ਮਹਿ ਧਾਰਹੁ॥
ਭਗਤਿ ਕਰਹੁ ਭੈ ਮਾਹਿ ਪ੍ਰੀਤਿ ਦਰਸਨ ਉਰਧਾਰਹੁ॥
ਅਗਮ ਅਕਾਲ ਅਲੇਖ ਕਉ ਸਭ ਮਾਹਿ ਨਿਹਾਰਹੁ॥ ੩੦॥
ਸੀਲ ਸੰਤੋਖ[1] ਕੀ ਗ੍ਰਿਹਿ ਬੰਧਾਵਹੁ[2]॥ ਆਠ ਪਹਰ ਏਕਾ ਲਿਵ ਲਾਵਹੁ॥
ਸਰਮ[3] ਹੰਢਾਵਹੁ ਅੰਗ ਲਗਾਇ॥ ਤਾ ਕੌ ਪਾਪੁ ਨ ਲਾਗੈ ਆਇ॥
ਆਦਿ ਜੁਗਾਦਿ ਅਨੰਤ ਅਪਾਰ॥ ਸਦਾ ਸਦਾ ਤਿਸੁ ਕਉ ਨਮਸਕਾਰੁ॥ ੩੧॥
ਉਨੀਹ ਵਿਸਵੈ ਜਗਤੁ ਸਬਾਇਆ ਹਰਿ ਪ੍ਰਭੁ ਵਿਸਵੈ ਵੀਸ॥
ਇਕੀਹ ਵਿਸਵੈ ਭਗਤਿ[4] ਹੈ ਜਿਨਿ ਜਪਿਆ ਜਗਦੀਸ॥
ਪਤਿ ਕੀ ਪਉੜੀ ਸੋ ਚੜੈ ਜੋ ਮਹਾ ਪਵਿਤ੍ਰ ਹੋਇ॥ ਸਚੁ ਕਮਾਏ ਬਾਹਰਾ ਪਹੁਚਿ ਨ ਸਕੈ ਕੋਇ॥
ਗੁਰ ਮਿਲਿ ਪਕੜੈ ਭਗਤੁ ਮਗੁ ਤਉ ਪਹੁਚੈ ਨਿਜ ਧਾਮ॥ ਪੰਜਾ ਮਾਰੇ[5] ਪੰਜਾ ਰਾਖੇ[6] ਸੋ ਪਾਵੈ ਬਿਸਰਾਮੁ॥
ਨਿਰਭਉ ਪਦਵੀ ਤਿਸ ਮਿਲੈ ਜਿਸੁ ਦੇਖੈ ਨਦਰਿ ਨਿਹਾਲ॥
ਦਰਬਾਰੀ ਦਰਸਨੁ ਨਾ ਮਿਲੈ ਬਿਨੁ ਕ੍ਰਿਪਾ ਦੀਨ ਦਿਆਲਿ॥ ੩੨ ॥

5.ਅ /ਧਰਤੀ ਧਾਰੀ ਧਰਮਸਾਲ ਰੁਤੀ ਥਿਤੀ ਵਾਰ॥ ਪਖ ਮਹੀਨੇ ਬਰਸ ਥਾਪ ਦਿਨੁ ਰਾਤੀ ਬੇਦ ਬੀਚਾਰ ॥
ਪਲ ਘੜੀਆ ਤੇ ਪਹਰਿ ਕਰਿ ਨਉ ਗ੍ਰਿਹਿ ਥਾਪੇ ਨਾਲਿ॥
ਮਾਨਸ ਦੇਹੀ ਖੇਤਿ ਵਤਿ ਜੋ ਬੀਜੈ ਲਏ ਸਮਾਲਿ॥
ਜੇਹਾ ਰਾਧੇ ਸੋ ਲੂਣੇ[7] ਇਸ ਮਹਿ ਰਲਾ ਨ ਕੋਇ॥ ਸੁਭ ਕਰਮਾ ਕਾ ਸੁਰਗੁ ਸੁਖ ਪਾਪੌ ਕਾ ਦੁਖੁ ਹੋਇ॥
ਜੇਹੇ ਜੇਹੇ ਕਰਮ ਹੈ ਤੇਹੀ ਤੇਹੀ ਜਾਇ॥ ਦੁਧਹੁ ਪਾਣੀ ਪੁਣੀਦਾ ਇਕਿ ਤਿਲ ਰਲਾ ਨ ਪਾਇ॥
ਦਰਗਹ ਸਚੁ ਪਰਖੀਐ ਸੁਣੀਐ ਸਚੀ ਸਾਖ॥
ਦਰਬਾਰੀ ਜਾ ਪਗ ਗੈਆ ਹੀ ਸਾਧ ਬੇਦ ਸੁਣਾਇਨਿ ਆਖਿ॥ ੩੩॥
ਆਪਹੁ ਕਛੂ ਨ ਕਰਿ ਸਕੈ ਕਰੇ ਕਰਾਏ ਸੋਇ॥ ਪ੍ਰਭ ਕੀ ਆਗਿਆ ਬਾਹਰਾ ਮੁਖ ਬੋਲਿ ਨ ਸਾਕੈ ਕੋਇ॥
ਹੁਕਮੇ ਅੰਦਰਿ ਸਾਸ ਹੈ ਹੁਕਮੈ ਮਾਹਿ ਗਿਰਾਸਿ॥ ਹੁਕਮੈ ਅੰਦਰਿ ਉਪਜਣਾ ਹੁਕਮੈ ਅੰਦਰਿ ਨਾਸੁ ॥
ਆਪਹੁ ਮੰਗਿ ਨ ਹੰਘਈ[8] ਨਾ ਕਰਿ ਹੰਘੈ ਦਾਨੁ॥ ਆਪਿ ਨ ਮੂਰਖੁ ਹੋਵਈ ਆਪਿ ਨ ਚਤਰੁ ਸੁਜਾਨ॥
ਪ੍ਰਭ ਕਾ ਕੀਤਾ ਹੋਵਣਾ ਸਭ ਕਿਛੁ ਪ੍ਰਭਿ ਕੈ ਹਾਥਿ॥
ਦਰਬਾਰੀ ਸਭ ਕੋ ਪ੍ਰਭਿ ਕੀ ਨਾਥਿ ਵਿਚਿ[9] ਆਪ ਅਨਾਥਾ ਨਾਥੁ[10]॥ ੩੪॥
ਕਰਮਕਾਂਡ ਕਾ ਏਹੋ ਕਰਮੁ॥ ਰਾਖੇ ਧਰਮੁ ਹੰਢਾਵੈ ਸਰਮੁ ॥
ਨਿਤਿ ਨਮਿੱਤਿ ਕਰਮ ਸੁਭ ਕਰੈ॥ ਪ੍ਰਾਸਚਿਤਿ ਕਰਮ ਪਰਹਰੈ[11]॥
ਸੁਭ ਕਰਮਾ ਕਰਿ ਨਿਰਮਲੁ ਦੇਹਿ ॥ ਜੋ ਕੁਛ ਬੀਜਹਿ ਸੋ ਕੁਛ ਲੇਹਿ॥
ਦੇਹੀ ਧਰਤੀ ਗੋਡ ਸੁਭ ਕਰਮ॥ ਹੋਇ ਸੁਧੁ ਕਰਿ ਕਾਢਿ ਕੁਕਰਮ॥
ਕਰਮੁ ਕਰੈ ਫਲੁ ਮਾਂਗੈ ਨਾਹੀ॥ ਏਕਾ ਟੇਕ ਰਖੈ ਮਨ ਮਾਹੀ ॥

---

1. ਸੰਜਮ ਅਤੇ ਸ਼ਿਸ਼ਟਾਚਾਰ ਦਾ 2. ਘਰ ਬਣਾਉ 3. ਮਿਹਨਤ, ਉੱਦਮ 4. ਆਮ ਤੌਰ ਤੇ ਮੁਹਾਵਰਾਂ ਹੈ ਕਿ ਗੁਰੂ ਵੀਹ ਬਿਸਵੇ ਅਤੇ ਸੰਗਤ ਇੱਕੀ ਵਿਸਵੇ ਹੈ, ਪਰ ਇਥੇ ਭਾਈ ਦਰਬਾਰੀ ਦਾਸ ਨੇ, ਪ੍ਰਭੂ ਨੂੰ ਵੀਹ ਵਿਸਵੇ ਦੱਸ ਕੇ 'ਭਗਤ' ਨੂੰ ਇੱਕੀ ਬਿਸਵੇ ਕਿਹਾ ਹੈ 5. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ 6. ਪੰਜ ਗੁਣ (ਸੰਤੋਖ, ਦਾਨ, ਦਯਾ, ਪ੍ਰਸੰਨਤਾ, ਨਿਮਰਤਾ) 7. ਬੀਜੇ (ਰਾਧੇ) ਅਤੇ ਕੱਟੇ (ਲੁਣੈ) 8. ਸਕੇ 9. ਨੱਥ ਵਿੱਚ, ਹੁਕਮ ਵਿੱਚ 10. ਪਰ ਅਨਾਥਾਂ ਦਾ ਉਹ ਨਾਥ ਹੈ ਭਾਵ ਕਿਸੇ ਦੇ ਵੱਸ ਵਿੱਚ ਨਹੀਂ ਹੈ 11. ਛੱਡ ਦੇਵੇ

ਨਾਨਕ ਪੰਥੀ ਕਹਿ ਦਰਬਾਰੀ॥ ਕਰਮਕਾਂਡ ਹੋਇਸੁ ਬੀਚਾਰੀ ॥ ੩੫॥
ਭਗਤ ਕਾਂਡ[1] ਕਾ ਏਹੁ ਸੁਭਾਉ॥ ਸਾਸਿ ਸਾਸਿ ਸਿਮਰਹੁ ਹਰਿ ਨਾਉ॥
ਨਉਧਾ ਭਗਤਿ[2] ਕਰਹੁ ਦਿਨ ਰਾਤਿ॥ ਕਾਨ ਸੁਨਹੁ ਬੋਲਹੁ ਜਸੁ ਵਾਤਿ॥
ਸੰਤਾ ਟਹਲਿ ਨਿਜ ਹਾਥ ਕਮਾਵਹੁ॥ ਹੋਇ ਰਹੁ ਚੇਰਾ ਆਪ ਗਵਾਵਹੁ॥
6.ੳ ਹਰਿਜਸ ਬਿਨੁ ਕਿਛੁ ਸੁਣੈ ਨ ਬੋਲੈ॥ /ਪ੍ਰੇਮ-ਭਗਤਿ ਕਰਿ ਕਬਹੂ ਨ ਡੋਲੈ॥
ਜੀਵਣ ਮੁਕਤਿ ਕਹਾਵੈ ਸੋਇ॥ ਦਰਬਾਰੀ ਜਿਸੁ ਪ੍ਰਭੁ ਪਿਆਰਾ ਹੋਇ॥ ੩੬॥
ਜੋਗ ਕਾਂਡ ਕੀ ਐਸੀ ਜੁਗਤਿ॥ ਜਿਸੁ ਤੇ ਪਾਈਐ ਚਾਰੋ ਮੁਕਤਿ॥
ਆਠੋ ਅੰਗ ਜੋਗ ਕੇ ਸਾਧੇ॥ ਨਾਵੀ ਤੁਰੀਆ ਲਗੋ ਸਮਾਧੇ॥
ਆਠਿ ਸਿਧਿ ਕੌ ਚਲੈ ਤਿਆਗਿ॥ ਰਹੈ ਏਕ ਰਾਮ ਲਿਵ ਲਾਗਿ॥
ਹਰ ਦਰਸਨ ਬਿਨ ਅਉਰ ਨ ਚਾਹਿ॥ ਏਕਾ ਆਸ ਰਖੇ ਮਨ ਮਾਹਿ॥
ਮਾਨੁ ਤਿਆਗੇ ਧਰੇ ਧਿਆਨੁ॥ ਦਰਬਾਰੀ ਪਾਵਹਿ ਦਰਗਹ ਮਾਨੁ॥ ੩੭॥
ਗਿਆਨ ਕਾਂਡ[3] ਕਾ ਏਹੁ ਗਿਆਨੁ॥ ਸੱਤ ਅਸੱਤ ਕਾ ਕਰੇ ਬਖਾਨੁ॥
ਘਟਿ ਘਟਿ ਦੇਖੇ ਏਕੁ ਸੁਆਮੀ॥ ਅੰਤਰ ਬਾਹਰਿ ਅੰਤਰਜਾਮੀ॥
ਦਰਸਨੁ ਛੋਡਿ ਭੈਆ ਸਮਦਰਸੀ॥ ਘਟਿ ਘਟਿ ਪਰਮੇਸਰ ਨਿਜ ਪਰਸੀ॥
ਸੁਖੁ ਦੁਖੁ ਏਕ ਸਮ ਪਛਾਣੈ॥ ਲਾਭ ਹਾਣ ਇਕ ਜੇਹਾ ਜਾਣੈ॥
ਕੰਚਨ ਲੋਹੁ ਬਰਾਬਰਿ ਪੇਖੇ॥ ਹਸਤ ਕੀਟ ਮਹਿ ਇਕ ਸਮ ਦੇਖੇ॥
ਨਿਜ ਸਰੂਪ ਮਹਿ ਰਹੈ ਸਮਾਇ॥ ਬਾਹਰਿ ਭੀਤਰਿ ਆਨਿ ਨ ਜਾਇ॥
ਸਰਗੁਨੁ ਨਿਰਗੁਨੁ ਸੁੰਨ ਸਮਾਧ॥ ਏਕੋ ਪਸਰਿਆ ਅਗਮ ਅਗਾਧ॥
ਸਚ ਖੰਡ ਸੇ ਪਹੁਚੈ ਜਾਇ॥ ਏਕੁ ਪਛਾਣੈ ਮਨਿ ਰਜਾਇ॥
ਨਾਨਕ ਪੰਥੀ ਜਨੁ ਦਰਬਾਰੀ ਐਸੇ ਸੰਤ ਵਿਟਹੁ ਬਲਿਹਾਰੀ॥ ੩੮॥

**ਸਲੋਕੁ॥**

ਗਿਆਨੁ ਗੁਰੂ ਸੰਤੋਖੁ ਪਿਤਾ ਮਾਤਾ ਗੁਰ ਕੀ ਮਤਿ[4]॥
ਦਇਆ ਭਾਉ ਦੁਇ ਦਾਈ ਦਾਇਆ ਜਿਸੁ ਵਿਚਿ ਹੋਇ ਭਗਤਿ॥
ਲੇਖਾ ਕੋਇ ਨ ਪੁਛਈ ਜੋ ਜਨੁ ਹਰਿ ਸਰਨਾਇ॥
ਰਾਮ ਨਾਮੁ ਸੁਣਕੈ ਡਰਹਿ ਭਗਤਿ ਦੂਤ ਜਮਰਾਇ॥
ਜਿਨਾ ਨਾਮੁ ਅਰਾਧਿਆ ਰਾਖੀ ਏਕਾ ਟੇਕ॥
ਦਰਬਾਰੀ ਸੇ ਮੁਕਤੇ ਭਏ ਹੋਰੁ ਉਧਰਹਿ ਸੰਗਿ ਅਨੇਕ॥

---

1. ਜਪੁ ਜੀ ਸਾਹਿਬ ਵਿੱਚ ਕਰਮ ਖੰਡ ਅਤੇ ਸਚਖੰਡ ਅੰਤਲੇ ਦੋ ਖੰਡ ਹਨ ਪਰ ਭਾਈ ਦਰਬਾਰੀ ਦਾਸ ਨੇ ਇਥੇ ਭਗਤ ਕਾਂਡ ਅਤੇ ਜੋਗ ਕਾਂਡ ਦੀ ਰਚਨਾ ਕੀਤੀ ਹੈ 2. ਨੌਂ ਪ੍ਰਕਾਰ ਦੀ ਭਗਤੀ, ਜੋ ਪੁਰਾਣਾਂ ਦਾ ਮੁੱਖ ਆਧਾਰ ਹੈ 3. ਦਰਬਾਰੀ ਦਾਸ ਨੇ ਜਪੁ ਜੀ ਦੇ ਖੰਡ ਨੂੰ ਕਾਂਡ ਸ਼ਬਦ ਵਿੱਚ ਤਬਦੀਲ ਕਰ ਲਿਆ ਹੈ। ਗਿਆਨ ਕਾਂਡ ਨੂੰ ਸਭ ਤੋਂ ਅਖੀਰ ਵਿੱਚ ਥਾਂ ਦਿੱਤੀ ਹੈ 4. ਜਪੁਜੀ ਨਾਲੋਂ ਇਸ ਸਲੋਕ ਵਿੱਚ ਅੰਤਰ ਇਹ ਹੈ, ਗੁਰੂ ਨਾਨਕ ਪਾਤਿਸ਼ਾਹ ਨੇ 'ਪਉਣ' ਨੂੰ ਗੁਰੂ, 'ਪਾਣੀ' ਨੂੰ ਪਿਤਾ ਅਤੇ 'ਧਰਤੀ' ਨੂੰ ਮਾਤਾ ਕਿਹਾ, ਜਦੋਂ ਕਿ ਭਾਈ ਦਰਬਾਰੀ ਦਾਸ ਨੇ 'ਗਿਆਨ' ਨੂੰ ਗੁਰੂ 'ਸੰਤੋਖ' ਨੂੰ ਪਿਤਾ ਅਤੇ 'ਗੁਰੂ' ਦੀ ਮੱਤ' ਨੂੰ ਮਾਤਾ ਕਿਹਾ ਹੈ। ਬਾਕੀ ਸਲੋਕ ਬਾਣੀ ਦਾ ਅਨੁਸਰਣ ਹੀ ਹੈ

**੧ੴ ॥**

**ਸ੍ਰੀ ਸਤਿਗੁਰੂ ਬਾਬਾ ਨਾਨਕੁ ਗੁਰੂ ਅਭੇ ਰਾਮ ਪ੍ਰਸਾਦਿ ॥**

**ਰਾਗੁ ਭੈਰਉ ॥ ਚਉਪਦੇ ਘਰੁ ੧ ॥**

6.ਅ ਕਿਆ ਕੋਲੂ ਕਿ ਕਰੈ ਤੁਧੁ ਪਾਸਿ॥ ਹ/ਰ ਪ੍ਰਭ ਤੇਰੋ ਸਰਬ ਨਿਵਾਸੁ॥ ੧ ॥
ਹਰਿ ਬਿਨੁ ਖਾਲੀ ਠਉਰੁ ਨ ਕਾਇ॥ ਜਤ ਕਤ ਤਤ ਪ੍ਰਭੁ ਰਹਿਓ ਸਮਾਇ॥ ੧ ॥ ਰਹਾਉ॥
ਤੂੰ ਪ੍ਰਭਿ ਸਭਿ ਘਟਿ ਬੋਲਨਿ ਹਾਰੁ॥ ਹਰਿ ਪ੍ਰਭ ਅਗਮ ਬਿਅੰਤੁ ਅਪਾਰੁ॥ ੨ ॥
ਤੇਰਾ ਕੀਆ ਸਭੁ ਕੁਛੁ ਹੋਇ॥ ਅਉਰੁ ਨ ਕਰਨੈਹਾਰਾ ਕੋਇ॥ ੩ ॥
ਨਾਨਕ ਪੰਥੀ ਭਣੇ ਦਰਬਾਰੀ॥ ਰਾਖਹੁ ਹਰਿ ਪ੍ਰਭਿ ਸਰਨਿ ਤੁਮਾਰੀ॥ ੪ ॥ ੧ ॥

**ਰਾਗੁ ਭੈਰਉ ॥**

ਕਹਾ ਕਹਉ ਮੈ ਅਪਨੇ ਮਨ ਕੀ॥ ਸੁਨਹੁ ਬਿਨੰਤੀ ਹਰਿ ਪ੍ਰਭ ਜਨ ਕੀ॥੧॥ ਰਹਾਉ ॥
ਕਾਮ ਕਲੋਲ ਕੀਆ ਨਿਤਿ ਚਹੈ॥ ਕ੍ਰੋਧ ਅਗਨ ਸਮ ਮਨ ਕੋ ਦਹੈ॥ ੧ ॥
ਲੋਭ ਲਹਰਿ ਮਹਿ ਬੂਡਾ ਜਾਇ॥ ਮੋਹ ਪੰਕਜ[1] ਮੈ ਬਹੁ ਦੁਖੁ ਪਾਇ॥ ੨ ॥
ਅਹੰਕਾਰੁ ਅਗਹੰਨਾ ਕਰੈ ਬਿਕਾਰਾ॥ ਕਹਾਂ ਕਰੈ ਇਹੁ ਜੀਉ ਬਿਚਾਰਾ॥ ੩ ॥
ਨਾਨਕ ਪੰਥੀ ਜਨੁ ਦਰਬਾਰੀ॥ ਹਾਰਿ ਪਰਿਆ ਅਬ ਸਰਣਿ ਤੁਮਾਰੀ॥ ੪ ॥ ੨ ॥

**ਰਾਗੁ ਭੈਰਉ ॥**

ਸਰਨਿ ਪਰੇ ਕੀ ਰਾਖੁ ਸੁਆਮੀ॥ ਤੂੰ ਦਾਨਾ ਬੀਨਾ ਅੰਤਰਜਾਮੀ॥
ਸਰਨਿ ਸੂਰੁ ਤੂ ਸਾਮ ਸਤ੍ਰਾਣਾ[2]॥ ਜੋ ਸਰਨਿ ਪੈਆ ਸੋ ਭਇਆ ਨਿਕਾਣਾ॥ ੧ ॥
ਗਜ ਗਿਰਾਹਿ[3] ਪਕਰਿਆ ਬਿਪਤਾ ਪਰੀ॥ ਸਰਨਿ ਅਲਾਵਤਿ[4] ਬਿਪਤਾ ਹਰੀ॥ ੨ ॥
ਸਰਨਿ ਸਰਨਿ ਜਿਸੁ ਕਰੀ ਪੁਕਾਰਿ॥ ਤਿਸ ਕਉ ਹਰਿ ਪ੍ਰਭ ਲੇਤਿ ਉਬਾਰਿ॥ ੩ ॥
ਧ੍ਰੋਪਤਿ ਕੀ ਜਿਉ ਪੈਜ ਸਵਾਰੀ॥ ਤਿਉ ਰਾਖਿ ਲੇਹੁ ਤੇਰਾ ਦਰਬਾਰੀ॥ ੪ ॥ ੩ ॥

**ਰਾਗੁ ਭੈਰਉ ॥**

ਲੈ ਮਨ ਮੇਰੇ ਗੁਰ ਕੀ ਮਤਿ॥ ਪੁਨਰਪ ਜਨਮ ਨ ਆਵਹਿ ਵਤਿ॥ ੧ ॥ ਰਹਾਉ ॥
ਨਾਮੁ ਦਾਨੁ ਇਸਨਾਨੁ ਕਮਾਉ॥ ਸਤੁ ਸੰਤੋਖੁ ਰਾਮੁ ਮਨਿ ਭਾਉ॥
ਸਚੁ ਗਰੀਬੀ ਭਉ ਮਨ ਮਾਹਿ॥ ਜਮ ਕਾ ਭਉ ਤਬ ਬਿਆਪੈ ਨਾਹਿ॥ ੨ ॥
ਦੈਆ ਨੇਮ ਸੰਜਮੁ ਸੁਚਿ ਜਾਗਿ॥ ਦੁਰਮਤਿ ਤੇ ਤਜਿ ਦੂਰਹੁ ਭਾਗਿ॥ ੩ ॥
ਗੁਰ ਕੀ ਸਰਨੀ ਸਰਬ ਨਿਧਾਨ॥ ਦਰਬਾਰੀ ਕਉ ਇਹੁ ਦੀਜੈ ਦਾਨੁ॥ ੪ ॥

**ਰਾਗੁ ਭੈਰਉ ॥**

ਲੈ ਮਨ ਮੇਰੇ ਸਤਿਗੁਰ ਕੀ ਟੇਕ॥ ਪਾਛੈ ਉਧਰੈ ਸੁਣੈ ਅਨੇਕ॥ ੧ ॥ ਰਹਾਉ॥
7.ੳ /ਗੁਰ ਕੀ ਟੇਕ ਰਖਹੁ ਮਨ ਮਾਹਿ॥ ਜਨਮ ਜਨਮ ਕੇ ਦੁਖ ਭਉ ਜਾਹਿ॥ ੧ ॥
ਜਿਨ ਜਨ ਲੀਨਾ ਗੁਰ ਕਾ ਪਰਨਾ॥ ਤਿਨ ਕਉ ਜਨਮ ਨ ਹੋਵੈ ਮਰਨਾ॥ ੨ ॥
ਗੁਰ ਬਿਨੁ ਅਉਰੁ ਨ ਦੂਜੀ ਓਟ॥ ਰਾਖਿ ਸਕੈ ਜੋ ਜਮ ਕੀ ਚੋਟ॥ ੩ ॥
ਹੋਇ ਦੈਆਲੁ ਗੁਰੁ ਕ੍ਰਿਪਾ ਧਾਰੇ॥ ਦਰਬਾਰੀ ਭੈ ਜਲੁ ਪਾਰਿ ਉਤਾਰੇ॥ ੪ ॥ ੫ ॥

---

1. ਚਿੱਕੜ 2. ਜੋ ਸਰਨ ਵਿੱਚ ਆਵੇ ਤੂੰ ਉਸਦੀ ਰੱਖਿਆ ਕਰਨ ਵਾਲਾ ਹੈਂ 3. ਹਾਥੀ ਨੂੰ ਮਗਰਮੱਛ ਨੇ 4. ਕਹਿਣ ਤੇ

**ਰਾਗੁ ਭੈਰਉ ॥**
ਲੈ ਮਨ ਮੇਰੇ ਗੁਰ ਕਾ ਓਲ੍ਹਾ[1]॥ ਜੀਤਹੁ ਕਲ ਮਹਿ ਜਨਮੁ ਅਮੋਲਾ ॥ ੧ ॥ ਰਹਾਉ ॥
ਗੁਰ ਕੈ ਓਲ੍ਹੈ ਪਾਪੁ ਨ ਪੋਹੈ॥ ਗੁਰ ਕੇ ਓਲ੍ਹੈ ਨਾ ਜਮੁ ਜੋਹੈ ॥ ੧ ॥
ਜਿਨ ਜਨ ਗੁਰ ਕਾ ਓਲ੍ਹਾ ਲੀਆ॥ ਸਫਲੁ ਜਨਮੁ ਅਪਨਾ ਤਿਨ ਕੀਆ ॥ ੨ ॥
ਗੁਰ ਕੈ ਓਲ੍ਹੈ ਦੁਰਮਤਿ ਭਾਗੈ॥ ਗੁਰ ਕ੍ਰਿਪਾ ਤੇ ਅਨਿਦਿਨੁ ਜਾਗੈ ॥ ੩ ॥
ਗੁਰ ਪੂਰੇ ਕਾ ਮੈ ਭਰਵਾਸਾ॥ ਸਰਨਿ ਪਾਹਿ ਦਰਬਾਰੀ ਦਾਸਾ ॥ ੪ ॥ ੬ ॥
**ਰਾਗੁ ਭੈਰਉ ॥**
ਲੈ ਮਨ ਮੇਰੇ ਸਾਧੂ ਕੀ ਢੂਹਾ[2]॥ ਜਮੁ ਆਇ ਨਾ ਦੇਖੇ ਤੁਮਰਾ ਬੂਹਾ॥ ੧ ॥ ਰਹਾਉ॥
ਸਾਧ ਓਟ ਬਹੁ ਪਤਿਤ ਉਧਾਰੇ॥ ਸਾਧ ਸੰਬੂਹ ਉਧਾਰਨਿਹਾਰੇ॥ ੧ ॥
ਸਾਧ ਕ੍ਰਿਪਾ ਬਿਨੁ ਕੋਇ ਨ ਤਰਿਆ॥ ਤਉ ਮੈ ਸਰਨਿ ਸਾਧ ਕੀ ਪਰਿਆ॥ ੨ ॥
ਸਾਧ ਕ੍ਰਿਪਾ ਤੇ ਸਭੁ ਕਿਛੁ ਪਾਈਐ॥ ਸਾਧੂ ਵਿਟਹੁ ਬਲਿ ਬਲਿ ਜਾਈਐ॥ ੩ ॥
ਸਾਧ ਸੰਗਿ ਪਾਈਐ ਵਡਿਭਾਗਿ॥ ਦਰਬਾਰੀ ਪਾਪ ਜਾਹਿ ਸਭਿ ਤਿਆਗਿ॥ ੪ ॥ ੭ ॥
**ਰਾਗੁ ਭੈਰਉ ॥**
ਲੈ ਮਨ ਮੇਰੇ ਹਰਿ ਜਸੁ ਲਾਹੁ॥ ਦਰਗਹ ਦੇਗੁ[3] ਸਬਾਸੀ ਸਾਹੁ ॥ ੧ ॥ ਰਹਾਉ ॥
ਸਤਿਗੁਰੁ ਪੂਛ ਵਪਾਰੁ ਕਰੀਜੈ॥ ਜੋ ਗੁਰੁ ਕਹੈ ਸਾਈ ਵਥੁ ਲੀਜੈ ॥ ੧ ॥
ਸਚੁ ਵਖਰੁ ਸਤਿਗੁਰੂ ਬਤਾਇਆ॥ ਜਿਸੁ ਬਡਿਭਾਗਿ ਤਿਸੈ ਜਨ ਪਾਇਆ ॥ ੨ ॥
ਸਚਿ ਵਿਹਾਝੈ ਲਾਗੁ ਨ ਲਗੇ॥ ਨਾ ਜਮਕੰਕਰੁ ਤਾ ਕਉ ਠਗੇ ॥ ੩ ॥
ਗੁਰਮੁਖਿ ਘਾਟ ਜਗਾਤਿ ਨ ਮਾਗੈ॥ ਦਰਬਾਰੀ ਤਿਨ ਕਉ ਭਉ ਜਿਨਿ[4] ਆਗੇ ॥ ੪ ॥ ੮ ॥
**ਰਾਗੁ ਭੈਰਉ ॥**
ਰਹੁ ਮੇਰੀ ਮਨਸਾ ਚਿਤਵ ਨ ਹੋਰੁ॥ ਆਨ ਧਿਰਾਂ ਤੇ ਮਨ ਕਉ ਮੋਰੁ॥ ੧ ॥ ਰਹਾਉ॥
7.ਅ ਅਨਦਿਨੁ ਸਿਮਰਹੁ ਸਿਰਜਨਹਾਰਾ॥ ਪਾਰਬ੍ਰਹਮ ਪ੍ਰਭੁ ਅਗਮ ਅ/ਪਾਰਾ॥ ੧ ॥
ਚਿਤ ਮਹਿ ਚਿਤਵਨ ਰਾਖਹੁ ਏਕ॥ ਪੁਰਖ ਨਿਰੰਜਨ ਕੀ ਮਨ ਟੇਕ॥ ੨ ॥
ਫਿਰਹੁ ਨ ਫੇਰੀ ਮਨਸਾ ਮਾਰ॥ ਉਧਰਹਿ ਆਪਿ ਸਗਲੇ ਕੁਲ ਤਾਰ॥ ੩ ॥
ਮਨ ਮਹਿ ਏਕਾ ਆਸ ਗੁਪਾਲ॥ ਦਰਬਾਰੀ ਮਾਗੈ ਸੰਤ ਰਵਾਲ[5]॥ ੪ ॥ ੯ ॥
**ਰਾਗੁ ਭੈਰਉ ॥**
ਕਹੁ ਕੀ ਰਸਨਾ ਰਾਮ ਪਿਆਰਿ॥ ਚਾਤ੍ਰਿਕ ਜਿਉ ਜਲ ਬੂੰਦ ਪੁਕਾਰ॥ ੧ ॥ ਰਹਾਉ॥
ਜੈਸੇ ਜਲ ਸਿਉ ਮੀਨਿ ਪ੍ਰੀਤਿ॥ ਤੈਸੇ ਹਰਿ ਸੰਗਿ ਕੀਜੈ ਹੀਤਿ[6]॥
ਜੈਸੇ ਅਲ[7] ਕਵਲਾ[8] ਸੰਗਿ ਹੇਤੁ॥ ਰੇ ਮਨ ਐਸੇ ਅਨਦਿਨੁ ਹਰਿ ਹਰਿ ਚੇਤ॥ ੨ ॥
ਜੈਸੇ ਬਾਰਕ ਖੀਰ ਅਧਾਰ॥ ਤੈਸਾ ਕੀਜੈ ਹਰਿ ਸੰਗਿ ਪਿਆਰੁ॥ ੩ ॥
ਦਰਬਾਰੀ ਜਪੁ ਹਰਿ ਦਰਦ ਬਿਨਾਸੀ॥ ਹੋਇ ਅਰੋਗੁ ਮਿਲਹਿ ਅਬਿਨਾਸੀ॥ ੪ ॥ ੧੦ ॥
**ਰਾਗੁ ਭੈਰਉ ॥**
ਗਾਉ ਮੇਰੀ ਰਸਨਾ ਗੋਬਿੰਦ ਨਾਮਾ॥ ਊਠਤਿ ਬੈਠਤਿ ਆਠੋ ਜਾਮਾ॥ ਰਹਾਉ॥
ਹਰਿ ਜਪ ਪੂਰਨ ਹੋਵਹਿ ਕਾਮ॥ ਬੇਦ ਪੁਰਾਨ ਸੁਨਾਵਹਿ ਆਮ॥ ੧॥
ਉਰਝ ਰਹਹੁ ਮਤੁ ਭੀਤਰਿ ਧਾਮਾ॥ ਸੰਗ ਨ ਚਾਲੇ ਇਕੁ ਅਧੁ ਦਾਮ[9]॥ ੨॥
ਆਤ ਤਾਤ ਸੁਤ ਮੀਤ ਨ ਭਾਈ॥ ਅੰਗਿ ਕੀ ਦੇਹਿ ਨ ਸੰਗਿ ਸਿਧਾਈ॥ ੩ ॥
ਤਿਆਗੁ ਮਾਨੁ ਗੁਮਾਨੁ ਗਹੁ ਸਾਮ॥ ਦਰਬਾਰੀ ਰਾਮ ਨਾਮ ਸੁਖ ਧਾਮ॥ ੪ ॥ ੧੧ ॥

---
1. ਆਸਰਾ 2. ਢੋਅ, ਆਸਰਾ, ਓਟ 3. ਦੇਵੇਗਾ 4. ਨਹੀਂ 5. ਸੰਤਾਂ ਦੀ ਚਰਨਧੂੜੀ 6. ਹਿਤ 7. ਭੌਰਾ 8. ਕਮਲ ਦਾ ਫੁੱਲ 9. ਦਮੜਾ, ਪੈਸਾ. ਧਨ ਦੌਲਤ

**ਰਾਗੁ ਭੈਰਉ ॥**

ਪੜੁ ਮੇਰੀ ਰਸਨਾ ਪਰਵਦਗਾਰਾ॥ ਜੋ ਅਨਦਿਨੁ ਤੁਮਰੀ ਕਰਦਾ ਸਾਰਾ॥ ੧ ॥ ਰਹਾਉ॥
ਜਿਸੁ ਜਪਿਐ ਮਨ ਹੋਇ ਉਜਾਰਾ॥ ਮਿਟੈ ਮੋਹੁ ਅਗਿਆਨੁ ਅੰਧਾਰਾ॥ ੧ ॥
ਜਿਸੁ ਸਿਮਰਤਿ ਪਾਵਹਿ ਸੁਖਰਾਸਿ॥ ਤਿਸੁ ਕਉ ਸਿਮਰਹੁ ਸਾਸਿ ਗਿਰਾਸਿ॥ ੨ ॥
ਤਿਸੁ ਜਪੁ ਜਿਸ ਜਪੁ ਉਧਰੇ ਕੋਟ॥ ਹਰਿ ਜਪੁ ਜਮ ਕੀ ਲਗੈ ਨ ਚੋਟ॥ ੩ ॥
ਐਸੋ ਪਾਠੁ ਪਢਹੁ ਮਨ ਮਾਹਿ॥ ਦਰਬਾਰੀ ਬਹੁਰਿ ਨ ਆਵਹਿ ਜਾਹਿ॥ ੪ ॥ ੧੨ ॥

**ਰਾਗੁ ਭੈਰਉ ॥**

ਭਣੁ[1] ਮੇਰੀ ਜਿਹਬਾ ਪੁਰਖੁ ਬਿਧਾਤਾ॥ ਜਿਸੁ ਜਪਿ ਨੀਚ ਹੀਨ ਬਿਖਿਆਤਾ[2]॥ ੧ ॥ ਰਹਾਉ॥
ਰਵਿਦਾਸ ਰਾਮ ਰਸਾਇਣ ਰਾਤਾ॥ ਚਾਰ ਚਕ[3] ਤ੍ਰਿਹੁ ਲੋਈ[4] ਜਾਤਾ॥ ੧ ॥
8.ਓ ਜਿਸ ਕੋ ਤਾ/ਤ ਨ ਮਾਤ ਨ ਭ੍ਰਾਤਾ॥ ਸੋਈ ਉਤਮੁ ਹਰਿ ਸੰਗ ਨਾਤਾ॥
ਜੋ ਜਨੁ ਹਰਿ ਹਰਿ ਉਚਰੇ ਵਾਤਿ॥ ਤਿਸੁ ਕੀ ਗਨੀਐ ਉਤਮ ਜਾਤਿ॥ ੩ ॥
ਦਰਬਾਰੀ ਤੂ ਗੁਣ ਗਾਉ ਗੋਬਿੰਦ॥ ਹੋਇ ਸੁਖਾਲੀ ਤੁਮਰੀ ਜਿੰਦੁ॥ ੪ ॥ ੧੩ ॥

**ਰਾਗੁ ਭੈਰਉ ॥**

ਮੈਂ ਮਨਿ ਤੇਰੀ ਚਾਹਿ ਪਿਆਰੇ॥ ਹਉ ਜੀਵਾ ਗੁਣ ਗਾਇ ਤੁਮਾਰੇ॥ ੧ ॥ ਰਹਾਉ ॥
ਦਰਸਨੁ ਕੀ ਮਨ ਆਸ ਘਨੇਰੀ॥ ਦੇ ਦਰਸਨ ਕਰ ਲੇਵਹੁ ਚੇਰੀ॥ ੧ ॥
ਤੂ ਮਨ ਕੀ ਮਨਸਾ ਪੂਰਨਹਾਰਾ॥ ਬੇਪਰਵਾਹੁ ਅਥਾਹੁ ਅਪਾਰਾ॥ ੨ ॥
ਅੰਤਰਜਾਮੀ ਜੀ ਕੀ ਜਾਣੈ॥ ਘਟਿ ਘਟਿ ਕੀ ਬਿਧਿ ਸੁਭ ਪਛਾਣੈ॥ ੩ ॥
ਨਾਨਕ ਪੰਥੀ ਜਨੁ ਦਰਬਾਰੀ॥ ਰਾਖੁ ਸਰਨਿ ਪ੍ਰਭਿ ਕ੍ਰਿਸ੍ਨ ਮੁਰਾਰੀ॥ ੪ ॥ ੧੪ ॥

**ਰਾਗੁ ਭੈਰਉ ॥**

ਤੁਧੁ ਬਿਨੁ ਮੇਰਾ ਕੋਈ ਨਾਹੀ॥ ਤੈਨੂੰ ਸਿਮਰੀ ਤੁਧੁ ਸਲਾਹੀ॥ ੧ ॥ ਰਹਾਉ॥
ਤੂ ਮਮ ਮਾਤ ਪਿਤਾ ਸੁਖਿਦਾਈ॥ ਤੂਹੇ ਮੇਰੇ ਸੰਗਿ ਸਹਾਈ॥ ੧ ॥
ਤੂ ਮੇਰਾ ਸਹੁ ਦੇਹਿ ਸਚੁ ਰਾਸਿ॥ ਤੇਰੇ ਦਿਤੇ ਸਾਸਿ ਗਿਰਾਸਿ॥ ੨ ॥
ਜੀਉ ਪਿੰਡੁ ਸਭੁ ਤੇਰਾ ਕੀਆ॥ ਸਭੁ ਕਿਛੁ ਵਰਤਹਿ ਤੁਮਰਾ ਦੀਆ॥
ਨਾਨਕ ਪੰਥੀ ਜਨੁ ਦਰਬਾਰੀ॥ ਕ੍ਰਿਪਾ ਕਰਿ ਰਾਖਹੁ ਬਨਿਵਾਰੀ॥ ੪ ॥ ੧੫॥

**ਰਾਗੁ ਭੈਰਉ ॥**

ਸਰਣਿ ਮਾਹਿ ਪਰਮੇਸੁਰ ਕੇਰੀ॥ ਰੇ ਮਨ ਹੋਇ ਪਰਮਗਤਿ ਤੇਰੀ॥ ੧ ॥ ਰਹਾਉ॥
ਸਰਨਿ ਕੀ ਮਹਮਾ ਬੇਦ ਅਲਾਵਹਿ॥ ਸਰਨਿ ਅਭਾ[5] ਸਭਿ ਸਾਧੂ ਗਾਵਹਿ॥ ੧ ॥
ਅਰਜਨ ਕਉ ਹਰਿ ਸਰਣਿ ਬਤਾਈ॥ ਸਰਣਿ ਪਾਹਿ ਛਡਿ ਹੋਰਿ ਕਮਾਈ॥ ੨ ॥
ਪਰਮ ਧਰਮੁ ਸਰਣਿ ਕਰਿ ਰਾਖੀ॥ ਸ੍ਰੀ ਕ੍ਰਿਸ੍ਨ ਨਿਜ ਸ੍ਰੀ ਮੁਖ ਆਖੀ॥ ੩ ॥
ਨਾਨਕ ਪੰਥੀ ਜਨੁ ਦਰਬਾਰੀ॥ ਅਪਨੀ ਸਰਨਿ ਰਾਖੁ ਗਿਰਧਾਰੀ[6]॥ ੪ ॥ ੧੬॥

**ਰਾਗੁ ਭੈਰਉ ॥**

ਸਰਨਿ ਸੂਰਿ[7] ਕੀ ਸੁਣਹੁ ਬਡਾਈ॥ ਸਰਣਿ ਪਏ ਸਭ ਲਏ ਛਡਾਈ॥ ੧ ॥ ਰਹਾਉ॥
ਅਮਰੁ[8] ਭੂਪੁ ਭਜਿ ਸਰਣੀ ਪਇਆ॥ ਦਸ ਅਉਤਾਰ ਤਿਸੈ ਥਾਇ ਲਇਆ[9]॥ ੧ ॥

---

1. ਕਹੋ, ਜਪੋ. 2. ਬਹੁਤ ਪ੍ਰਸਿੱਧ ਜਾਂ ਮਸ਼ਹੂਰ 3. ਚਾਰੇ ਦਿਸ਼ਾਵਾਂ ਵਿੱਚ 4. ਤਿੰਨਾਂ ਲੋਕਾਂ ਵਿੱਚ 5. ਸੋਭਾ, ਵਡਿਆਈ 6. ਪਰਬਤ ਨੂੰ ਧਾਰਨ ਕਰਨ ਵਾਲੇ, ਸ੍ਰੀ ਕ੍ਰਿਸ਼ਨ ਜੀ 7. ਸੂਰਮਾ, ਬਹਾਦੁਰ 8. ਭਗਤ ਅਮਰੀਕ, ਜੋ ਦੁਰਬਾਸਾ ਦੇ ਕ੍ਰੋਧ ਤੋਂ ਡਰ ਕੇ ਪ੍ਰਭੂ ਦੀ ਸਰਨ ਪਿਆ, 9. ਜਿਸ ਦੀ ਖਾਤਰ ਪ੍ਰਭੂ ਨੂੰ ਦਸ ਅਵਤਾਰ ਧਾਰਣ ਕਰਨੇ ਪਏ.

(8.ਅ) ਸਰਨਿ ਪਇਆ ਹਾਥੀ ਬਲੁ ਟੂਟਾ॥ ਤਬ ਗਜ ਗ੍ਰਿਾਹਿ[1] ਤੇ ਛੂ/ਟਾ॥ ੨ ॥
ਥਕਾ ਸਰਣਿ ਪੈਆ ਗੁਹਿਰਾਇਆ[2]॥ ਖਿਨ ਮਹਿ ਜਨਮੁ ਵਟਾਇ ਦਿਖਾਇਆ॥ ੩ ॥
ਅੰਤ ਧ੍ਰੋਪਤੀ ਸਰਣਿ ਅਲਾਈ॥ ਹਰਿ ਪ੍ਰਭਿ ਤਾ ਕੀ ਪੈਜ ਰਖਾਈ॥ ੪ ॥
ਨਾਨਕ ਪੰਥੀ ਜਨੁ ਦਰਬਾਰੀ॥ ਰਾਖੁ ਲੇਹੁ ਪ੍ਰਭਿ ਸਰਨਿ ਤੁਮਾਰੀ॥ ੫ ॥ ੧੭ ॥

**ਰਾਗੁ ਭੈਰਉ ॥**

ਭਗਤਾ ਕੀ ਪਤਿ ਰਾਖਤਿ ਆਪਿ॥ ਆਪਿ ਕਰੇ ਭਗਤਾ ਪ੍ਰਤਾਪ॥ ੧ ॥ ਰਹਾਉ ॥
ਨਾਮਦੇਵ ਕਉ ਗਊ ਜੀਵਾਈ॥ ਫੇਰਿ ਦੇਹੁਰਾ ਛਾਨ ਛਵਾਈ[3] ॥ ੧ ॥
ਸੁਇਨ ਮਹਲ ਦੇ ਬਿਪ[4] ਸੁਦਾਮੈ॥ ਅਸੰਖ ਮਜੂਰ ਦਏ ਕਰ ਕਾਮੈ॥ ੨ ॥
ਰਿਵਦਾਸ ਸਾਲਗ੍ਰਾਮ ਤਰਾਏ॥ ਗੰਗਾ ਦਮੜੀ ਲਈ ਸੁਭਾਏ॥ ੩ ॥
ਨਾਨਕ ਪੰਥੀ ਜਨੁ ਦਰਬਾਰੀ॥ ਤੇਰਿਆ ਭਗਤਾ ਤੇ ਬਲਿਹਾਰੀ॥ ੪ ॥ ੧੮ ॥

**ਰਾਗੁ ਭੈਰਉ ॥**

ਪਤਿਤ ਉਧਾਰਨੁ ਨਾਉ ਪ੍ਰਭ ਤੇਰਾ॥ ਤਾ ਕਾਹੇ ਪਾਪੁ ਬਿਚਾਰਹੁ ਮੇਰਾ॥ ੧ ॥
ਅਜਮਲ[5] ਵਾਙੂ ਪਾਰ ਉਤਾਰਹੁ॥ ਗਜ ਗਨਕਾ[6] ਜਿਉ ਕਾਜ ਸਵਾਰਹੁ॥ ੧ ॥
ਕੌਲੀ[7] ਜਿਉ ਰਾਖਹੁ ਨਿਜ ਭੇਖੁ॥ ਹਮਰੇ ਅਵਗਨਿ ਨਾਹਿ ਨ ਪੇਖੁ॥ ੨ ॥
ਧ੍ਰੂੰ ਅਮਰੀਕ ਜਿਉ ਲੇਹੁ ਉਬਾਰਿ॥ ਮੈ ਸਾਂਗੀ ਤੁਮਰਾ ਕਰਤਾਰਿ॥ ੩ ॥
ਪੂਦਨਾ[8] ਕਪਟ ਭਰੀ ਰਖਿ ਲਈ॥ ਤਿਉ ਮੁਝ ਕਉ ਰਖਿ ਲੇਵਹੁ ਦਈ[9]॥ ੪ ॥
ਨਾਨਕ ਪੰਥੀ ਜਨੁ ਦਰਬਾਰੀ॥ ਤੁਮਰਾ ਬਿਰਦੁ ਰਾਖੁ ਬਨਿਵਾਰੀ॥ ੫ ॥ ੧੯ ॥

**ਰਾਗੁ ਭੈਰਉ ॥**

ਪਤਿਤ ਉਧਾਰਨੁ ਪ੍ਰਭ ਕਾ ਨਾਉ॥ ਭਗਤ ਵਛਲੁ ਤੁਮਰਾ ਬਿਰਦਾਉ॥ ੧ ॥ ਰਹਾਉ॥
ਗਰਬ ਪਰਹਾਰਿ[10] ਗਰੀਬ ਨਿਵਾਜੇ॥ ਸੰਤ ਜਨਾ ਕੀ ਰਖਦਾ ਲਾਜੇ॥ ੧ ॥
ਕਰਨਹਾਰੁ ਕਰਿ ਵੇਖੈ ਚੋਜ॥ ਅਨੇਕ ਗਿਆਨੀ ਖੋਜਹਿ ਖੋਜ॥
ਨਿਰਗੁਨੁ ਸਰਗੁਨੁ ਕਰਤਾ ਏਕੁ॥ ਜੋ ਸਮਝੈ ਜਿਸੁ ਦੇਇ ਬਿਬੇਕੁ॥ ੩ ॥
ਨਾਨਕ ਪੰਥੀ ਭਣੇ ਦਰਬਾਰੀ॥ ਬਖਸੰਦ ਨਾਮ ਤੇਰਾ ਬਨਿਵਾਰੀ॥ ੪ ॥ ੨੦ ॥

**ਰਾਗੁ ਭੈਰਉ ॥**

ਹਰਿ ਹਰਿ ਨਾਮੁ ਮੇਰੇ ਧਨੁ ਧਾਮਾ॥ ਕਰਉ ਸੰਚਉਨੀ[11] ਆਠੋ ਜਾਮਾ॥ ੧ ॥ ਰਹਾਉ॥
9.ੳ ਨਾਮ ਕੀ ਕਿਰਸ[12] ਨਾਮੁ/ਵਪਾਰੁ॥ ਨਾਮ ਬਿਨਾ ਨਹ ਹੋਰ ਬਿਉਹਾਰ॥ ੧ ॥
ਨਾਮੁ ਵਿਹਾਝੋ[13] ਨਾਮੋ ਦੇਉ॥ ਨਾਮੁ ਬਿਨਾ ਕਿਛੁ ਅਉਰ ਨ ਲੇਉ ॥
ਨਾਮੋ ਬੋਲਉ ਨਾਮੋ ਗਾਵਉ॥ ਰਾਮ ਨਾਮ ਬਿਨੁ ਅਉਰੁ ਨ ਧਿਆਵਉ॥ ੩ ॥
ਨਾਨਕ ਪੰਥੀ ਕਹੈ ਦਰਬਾਰੀ॥ ਰਾਮ ਨਾਮ ਕੀ ਓਟ ਮਨ ਧਾਰੀ॥ ੪ ॥ ੨੧ ॥

---

1. ਇਥੇ ਸ਼ਬਦ ਵਿਕਾਰ ਹੋਇਆ ਹੈ, 'ਗ' ਨੂੰ ਸਿਹਾਰੀ ਠੀਕ ਹੈ ਪਰ 'ਰ' ਨੂੰ ਕੰਨਾ ਲਾਉਣ ਲਈ 'ਗ' ਨੂੰ ਦੋ ਮਾਤ੍ਰਾ ਲਗਾ ਦਿੱਤੀਆਂ ਹਨ 2. ਗੁਹਰਾਇਆ, ਭਾਵ ਅਤਿ ਅਧੀਨ ਹੋ ਕੇ ਅਰਦਾਸ ਕੀਤੀ 3. ਛੱਪਰੀ ਬੰਨ੍ਹੀ 4. ਬ੍ਰਾਹਮਣ 5. ਭਗਵਤ ਅਨੁਸਾਰ ਬ੍ਰਾਹਮਣ, ਜੋ ਕਨੌਜ ਦਾ ਵਸਨੀਕ ਸੀ, ਵੇਸਵਾ ਸੰਗ ਵਿਆਹ ਕਰਵਾਇਆ। ਸੰਤਾਂ ਦੇ ਕਹਿਣ ਤੇ ਛੋਟੇ ਪੁੱਤਰ ਦਾ ਨਾਮ ਨਰਾਇਣ ਰੱਖਿਆ। ਅੰਤ ਸਮੇਂ ਨਾਰਾਇਣ ਕਹਿੰਦਾ ਮੋਇਆ ਤੇ ਜਮਗਣਾਂ ਤੋਂ ਛੁਟਕਾਰਾ ਹੋਇਆ। 6. ਇਕ ਵੇਸਵਾ, ਜਿਸਨੂੰ ਸੰਤਾਂ ਨੇ ਤੋਤਾ ਦਿੱਤਾ। ਤੋਤੇ ਨੂੰ ਰਾਮ ਨਾਮ ਸਿਖਾਉਂਦੀ ਦਾ ਪਾਰ ਉਤਾਰਾ ਹੋਇਆ 7. ਜੁਲਾਹਾ, ਭੇਖੀ ਪਾਖੰਡੀ ਵੇਖੋ ਅੰਤਿਕਾ-। 8. ਪੂਤਨਾ ਦਾਈ, ਜੋ ਆਪਣੇ ਥਣਾਂ ਤੇ ਜ਼ਹਿਰ ਲਾ ਕੇ ਕਪਟ ਨਾਲ ਬਾਲ ਰੂਪ ਕ੍ਰਿਸ਼ਨ ਨੂੰ ਦੁੱਧ ਚੁੰਘਾਉਣ ਬਹਾਨੇ ਮਾਰਨ ਗਈ ਸੀ ਵੇਖੋ ਅੰਤਿਕਾ-। 9. ਪ੍ਰਭੂ, ਪਰਮਾਤਮਾ 10. ਹੰਕਾਰ ਨੂੰ ਦੂਰ ਕਰਕੇ। 11. ਸਿਮਰਨ ਨੂੰ ਜਮਾਂ ਕਰੋ 12. ਕਿਰਸਾਣੀ, ਵਾਹੀ ਖੇਤੀ, 13. ਖੱਟਣਾਂ, ਕਮਾਉਣਾ, ਵਣਜ ਕਰਨਾ

**ਰਾਗੁ ਭੈਰਉ ॥**

ਰਾਮ ਨਾਮ ਕੀ ਸੁਨਹੁ ਕਹਾਨੀ॥ ਸੇਈ ਉਧਰੇ ਜਿਨਿ ਮਨ ਮਾਨੀ॥ ੧ ॥ ਰਹਾਉ॥
ਸ੍ਰਵਣੀ ਹਰਿ ਜਸੁ ਸੁਣਹਿ ਚਿਤਿ ਲਾਇ॥ ਰਸਨਾ ਹਰਿ ਹਰਿ ਕੀਰਤਿ ਵਿਹਾਇ॥ ੧ ॥
ਨੈਨੀ ਪੇਖਹਿ ਸਭਿ ਘਟਿ ਏਕੁ॥ ਇਸ ਕਾ ਨਾਉ ਸਮਦ੍ਰਿਸਟਿ ਬਿਬੇਕੁ[1]॥ ੨ ॥
ਮਨ ਮਹਿ ਰਾਖਹਿ ਏਕੁ ਧਿਆਨੁ॥ ਆਪ ਨਿਵਾਰਿ ਤਜਹਿ ਅਭਿਮਾਨੁ॥ ੩ ॥
ਨਾਨਕ ਪੰਥੀ ਕਹੈ ਦਰਬਾਰੀ॥ ਤਿਉ ਕਉ ਜਮੁ ਜਿਨਿ ਕਰੈ ਖੁਆਰੀ॥ ੪ ॥ ੨੨ ॥

**ਰਾਗੁ ਭੈਰਉ ॥**

ਗੁਰ ਕਉ ਪੁਛ ਕਰਹੁ ਬਿਉਹਾਰੁ॥ ਗੁਰਿ ਬੂਝੇ[2] ਬਿਨੁ ਆਵੈ ਹਾਰਿ॥੧॥ ਰਹਾਉ॥
ਸਤਿ ਅਸਤਿ ਸਤਿਗੁਰੁ ਬਤਾਵੈ॥ ਗਰਲ[3] ਛਡਾਏ ਅੰਮ੍ਰਿਤੁ ਸਿੰਚਾਵੈ॥ ੧ ॥
ਜੋ ਗੁਰ ਕਹੈ ਸੋਈ ਕੁਛੁ ਕਰਉ॥ ਅਪਮਾਰਗ[4] ਮਨ ਕਾ ਪਰਹਰਉ[5]॥ ੨ ॥
ਗੁਰ ਕਿਰਪਾ ਤੇ ਸਭੁ ਕਿਛੁ ਪਾਈਐ॥ ਗੁਰ ਬਿਨ ਅਉਰੁ ਕਉਨ ਪਹਿ ਜਾਈਐ॥ ੩ ॥
ਨਾਨਕ ਪੰਥੀ ਭਣੇ ਦਰਬਾਰੀ॥ ਗੁਰ ਬਿਨੁ ਹੋਇ ਨ ਪਾਰ ਉਤਾਰੀ॥ ੪ ॥ ੨੩ ॥

**ਰਾਗੁ ਭੈਰਉ ॥**

ਭਗਤਿ ਵੱਛਲ ਭਉ ਖੰਡਨਹਾਰਾ॥ ਭੈ ਭੰਜਨੁ[6] ਭਗਤਾ ਕਾ ਪਿਆਰਾ॥ ੧ ॥ ਰਹਾਉ ॥
ਜਹ ਤਹ ਭਗਤਾ ਕੀ ਪਤਿ ਰਾਖੀ॥ ਬੇਦ ਪੁਰਾਨ ਸਾਸਤ੍ਰ ਸਭ ਸਾਖੀ॥ ੧ ॥
ਜਹ ਜਹ ਭੀੜ ਪਰੀ ਤਹ ਆਇਆ॥ ਗਜੁ ਗ੍ਰਿਹਿ ਤੇ ਆਇ ਛੁਡਾਇਆ॥ ੨ ॥
ਦੁਰਬਾਸੇ ਅਮਿਰੀਕ ਕਉ ਉਰਧਿ ਬਨਾਈ॥ ਦਸ ਅਉਤਾਰ ਝਲੇ ਪ੍ਰਭਿ ਆਈ॥ ੩ ॥
ਨਾਨਕ ਪੰਥੀ ਭਣੇ ਦਰਬਾਰੀ॥ ਸੰਤ ਸਹਾਇ ਸਦਾ ਗਿਰਧਾਰੀ॥ ੪ ॥ ੨੪ ॥

**ਰਾਗੁ ਭੈਰਉ ॥**

ਰਬੁ ਲਿਆਲਿ[7] ਮੀਨ ਲਉਵਾਲੀ[8]॥ ਜਾਂ ਤੇ ਕਾਈ ਜਾਇ ਨ ਖਾਲੀ॥ ੧ ॥ ਰਹਾਉ॥
ਮਿਹਰਵਾਨੁ ਘਟਿ ਘਟਿ ਕੇ ਮਾਲਕ॥ ਖਾਕਹੁ ਖਲਕਿ ਉਪਾਈ ਖਾਲਕ॥ ੧ ॥
9.ਅ ਕਰਨਹਾਰ ਕਰੀ/ਮ[9] ਕੁਨਿੰਦਾ[10]॥ ਸਗਲ ਘਟਾ ਖੈਰੁ ਦਹਿੰਦਾ[11]॥ ੨ ॥
ਬੇਪ੍ਰਵਾਹ ਬੇਅੰਤੁ ਖੁਦਾਇਆ॥ ਜਗਤੁ ਉਪਾਇ ਧੰਧੈ ਸਭੁ ਲਾਇਆ॥ ੩ ॥
ਲਾਸਰੀਕ[12] ਲਾ ਤਮਾਉ[13] ਬੇਚਗੂਨ[14]॥ ਉਮਤਿ ਸਾਜੀ ਗੂਨਾ ਗੂਨ[15]॥ ੪ ॥
ਨਾਨਕ ਪੰਥੀ ਭਣੇ ਦਰਬਾਰੀ॥ ਮੈ ਤਾ ਗਿਧੀ[16] ਪਨਹੁ ਤੁਮਾਰੀ॥ ੫ ॥ ੨੫ ॥

**ਰਾਗੁ ਭੈਰਉ ॥**

ਜੋ ਜਨ ਜਪੈ ਰਾਮ ਕਾ ਨਾਮ॥ ਤਿਨ ਕੇ ਸਗਲੇ ਪੂਰਨ ਕਾਮ॥ ੧ ॥ ਰਹਾਉ॥
ਜੋ ਜਨਿ ਸਰਨਿ ਰਾਮ ਕੀ ਲੇਵਹਿ॥ ਤਿਨ ਕਉ ਜਮ ਕਾ ਸਾਸਨਾ[17] ਦੇਵਹਿ॥ ੧ ॥
ਜੋ ਜਨਿ ਕਰਹਿ ਸੰਤ ਕੀ ਸੇਵ॥ ਤਿਨ ਕਉ ਮਿਲਹਿ ਨਿਰੰਜਨ ਦੇਵ॥ ੨ ॥
ਜੋ ਜਨੁ ਗਾਵੈ ਗੁਣ ਗੋਬਿੰਦੁ॥ ਜਨਮ ਮਰਨ ਕੀ ਉਤਰੇ ਚਿੰਦ[18]॥ ੩ ॥
ਨਾਨਕ ਪੰਥੀ ਭਣੇ ਦਰਬਾਰੀ॥ ਰਾਮ ਨਾਮ ਜਪਿ ਪਾਰਿ ਉਤਾਰੀ॥ ੪ ॥ ੨੬ ॥

---

1. ਇਕੋ ਜੇਹੀ ਦ੍ਰਿਸ਼ਟੀ ਰੱਖਣ ਦਾ ਗਿਆਨ, 2. ਪੁੱਛੇ, 3. ਜ਼ਹਿਰ 4. ਅਪਣੀ ਮਰਜ਼ੀ ਦਾ ਰਸਤਾ 5. ਛੱਡ ਦਿਉ 6. ਭੈ ਦਾ ਨਾਸ ਕਰਨ ਵਾਲਾ, ਪ੍ਰਭੂ, 7. ਧਾਰਨ ਕਰਨ ਵਾਲਾ 8. ਨਿਰਭੈ ਹੋ ਜਾਂਦੀ ਹੈ 9. ਕਿਰਪਾ ਕਰਨ ਵਾਲਾ, ਕ੍ਰਿਪਾਲੂ 10. ਕਰਨ ਵਾਲਾ, ਕਰਤਾ 11. ਦੇਂਦਾ ਹੈ 12. ਜਿਸ ਦਾ ਸ਼ਰੀਕ ਕੋਈ ਨਹੀਂ ਹੈ 13. ਜਿਸਨੂੰ ਕੋਈ ਤਮਾ (ਲਾਲਚ) ਨਹੀਂ 14. ਸ਼ੰਕਾ ਰਹਿਤ ਅਰਥਾਤ ਕਿਉਂ, ਕਿਵੇਂ ਅਤੇ ਕਿਸ ਤਰ੍ਹਾਂ ਆਦਿਕ ਪ੍ਰਸ਼ਨਾਂ ਤੋਂ ਰਹਿਤ 15. ਰੰਗ ਬਿਰੰਗੀ, ਚਿਤ੍ਰ ਵਿਚਿਤ੍ਰ ਦੁਨੀਆਂ (ਉਮਤ) 16. ਪਕੜੀ, ਪ੍ਰਾਪਤ ਕੀਤੀ, ਲਈ 17. ਤਾੜਨਾ, ਦੰਡ ਦੇਣਾ 18. ਚਿੰਤਾ

**ਰਾਗੁ ਭੈਰਉ ॥**

ਭਜਿ ਲੈ ਰੇ ਮਨ ਸਿਰਜਨਿਹਾਰਾ॥ ਜਿਨ ਸਿਰਿਆ[1] ਸਗਲੋ ਸੈਸਾਰਾ॥ ੧॥ ਰਹਾਉ॥
ਲਖ ਚਉਰਾਸੀਹ ਜੋਨਿ ਉਪਾਈ॥ ਚਹੁ ਖਾਣੀ ਮਹਿ ਬਣਤਿ ਬਣਾਈ॥ ੧ ॥
ਭਿੰਨਿ ਭਿੰਨਿ ਕਰਿ ਦੇਹਾ ਸਾਜੀ॥ ਹਰਿ ਪ੍ਰਭਿ ਕੀਨੀ ਅਚਰਜ ਬਾਜੀ॥ ੨ ॥
ਵਿਹਰਾ[2] ਰੂਪੁ ਵਿਹਰੀ ਕਰਿ ਬੋਲੀ॥ ਤੁਮਰੀ ਕੁਦਰਤਿ ਤੇ ਹਉ ਘੋਲੀ॥ ੨ ॥
ਅੰਡਜ ਜੇਰਜ ਸੇਤਜ ਕੀਨੀ॥ ਉਤਭੁਜ ਸਾਜੀ ਉਤਮ ਹੀਨੀ॥ ੩ ॥
ਸਭਨਾ ਕਉ ਪ੍ਰਭੁ ਰਿਜਕੁ ਸੰਬਾਹੇ॥ ਤੁਝ ਆਗੈ ਸਭ ਕੋ ਕਰੁ ਡਾਹੇ॥ ੪॥
ਨਾਨਕ ਪੰਥੀ ਜਨੁ ਦਰਬਾਰੀ॥ ਦੀਜੈ ਦਰਸਨੁ ਦਾਨੁ ਮੁਰਾਰੀ॥ ੫ ॥ ੨੭ ॥

**ਰਾਗੁ ਭੈਰਉ ॥**

ਮੈ ਪਾਪੀ ਚਿਤਾਵਉ ਨਿਤਿ ਪਾਪ॥ ਅਹਿਨਿਸਿ ਕਰੌ ਪਾਪ ਕੋ ਜਾਪੁ॥ ੧ ॥ਰਹਾਉ॥
ਕੂਪ੍ਰ ਦ੍ਰਿਸ੍ਟ[3] ਪਾਪੁ ਦੇਖਉ ਨਿਜ ਨੈਨੀ॥ ਝੂਠੁ ਪਾਪੁ ਬੋਲਉ ਮੁਖਿ ਬੈਨੀ॥ ੧ ॥
ਨਿੰਦਿਆ ਪਾਪੁ ਸ੍ਵਣ ਦੈ ਸੁਣਉ॥ ਪਰ ਛਿਦ੍ਰ[4] ਮਨਮੁਖਿ ਕਰਿ ਭਣੋ॥ ੨ ॥
ਹਸਤਿ ਪਾਪੁ ਪਰਦਰਬੁ[5] ਚੁਰਾਵਉ॥ ਪਾਪ ਮਾਰਗ ਮਹਿ ਪਗ ਕਰਿ ਧਾਵਹੁ॥ ੩ ॥
ਨਾਨਕ ਪੰਥੀ ਪਤਿਤੁ ਦਰਬਾਰੀ॥ ਅਪਨੀ ਪ੍ਰਕਿਰਤਿ[6] ਤੁਧੁ ਪਾਸਿ ਮੁਰਾਰੀ॥ ੪ ॥ ੨੮ ॥

10.ੳ **ਰਾਗੁ ਭੈਰਉ ॥**

ਪਤਿਤ ਉਧਾਰਨੁ ਸ੍ਰੀ ਗੁਰਦੇਉ॥ ਜਾਕਉ ਲਾਇ ਨਿਜ ਸੇਉ॥ ੧ ॥ ਰਹਾਉ॥
ਤਾ ਕੈ ਕਾਰਜ ਸਗਲ ਸਵਾਰੈ॥ ਬਿਖਮਿ ਭੈ ਜਲ ਤੇ ਪਾਰਿ ਉਤਾਰੈ॥ ੧ ॥
ਗਿਆਨੁ ਦੀਪਕੁ ਘਟਿ ਮਾਹਿ ਜਗਾਵੈ॥ ਉਝੜਿ ਤੇ ਗੁਰੁ ਮਾਰਗਿ ਪਾਵੈ॥ ੨ ॥
ਸਤਿਗੁਰ ਜੇਹਾ ਮੀਤੁ ਨ ਕੋਈ॥ ਗੁਰ ਕਾ ਬਚਨੁ ਜੀਆ ਸੰਗਿ ਹੋਈ॥ ੩ ॥
ਨਾਨਕ ਪੰਥੀ ਜਨੁ ਦਰਬਾਰੀ॥ ਅਸੰਖ ਵਾਰ ਗੁਰ ਵਿਟਹੁ ਵਾਰੀ॥ ੪ ॥ ੨੯ ॥

**ਰਾਗੁ ਭੈਰਉ ॥**

ਪ੍ਰਭਿ ਜੀ ਪਤਿਤ ਉਧਾਰੁ ਤੇਰੋ ਨਾਉ॥ ਨਿਥਾਵੇ ਕਉ ਨਉ ਤੁਮਰਾ ਥਾਉ॥ ੧ ॥ ਰਹਾਉ॥
ਗਜੁ ਗਨਕਾ ਅਜਾਮਲੁ ਕਾਮੀ॥ ਜਮ ਕੀ ਕਾਣਹੁ[7] ਭਏ ਇਨਾਮੀ॥ ੧ ॥
ਧੂਰੀਕ[8] ਬਿਕਰਮੀ[9] ਭਰਿਆ॥ ਸਾਂਗ ਹੇਤਿ[10] ਉਨਿ ਭਉਜਲੁ ਤਰਿਆ॥ ੨ ॥
ਬਾਲੂ ਬਾਲਮੀਕੁ ਤੁਧ ਤਾਰੇ॥ ਫੰਧਕਿ ਜੈਸੇ ਪਾਰਿ ਉਤਾਰੇ॥ ੩ ॥
ਨਾਨਕ ਪੰਥੀ ਭਣੇ ਦਰਬਾਰੀ॥ ਪਤਿਤ ਉਧਾਰਨੁ ਪਰਕਿਰਤਿ ਤੁਮਾਰੀ॥ ੪ ॥ ੩੦ ॥

**ਰਾਗੁ ਭੈਰਉ ॥**

ਪ੍ਰਭ ਜੀ ਸੁਣਿ ਲੀਜੈ ਮੇਰੀ ਅਰਜੋਈ॥ ਤੁਝ ਬਿਨ ਮੇਰਾ ਅਉਰੁ ਨ ਕੋਈ॥ ੧ ॥ ਰਹਾਉ॥
ਤੁਝ ਤਜ ਅਉਰ ਕਉਨ ਪਹਿ ਜਾਈਐ॥ ਅਉਰ ਠਉਰ ਕਹਿ ਆਪ ਲਜਾਈਐ॥ ੧॥
ਤੂੰਹੇ ਮਾਤ ਪਿਤਾ ਪ੍ਰਿਤਪਾਲਹਿ॥ ਆਪੇ ਮਾਰਹਿ ਆਪਿ ਜੀਵਾਲਹਿ॥ ੨ ॥
ਸਦਾ ਸਦਾ ਤੂ ਦੇਂਦਾ ਆਇਆ॥ ਸਭ ਕੁਝੁ ਤੁਝੈ ਬਨਾਇ ਉਪਾਇਆ॥ ੩ ॥
ਨਾਨਕ ਪੰਥੀ ਭਣੇ ਦਰਬਾਰੀ॥ ਤੂਹੈ ਬਾਪ ਤੂੰਹੇ ਮਹਿਤਾਰੀ[11]॥ ੪ ॥ ੩੧ ॥

---

1. ਸਾਜਿਆ, ਬਣਾਇਆ 2. ਵੱਖਰਾ 3. ਕ੍ਰੋਧ ਵਾਲੀ ਦ੍ਰਿਸ਼ਟੀ 4. ਦੂਸਰੇ ਲੋਕਾਂ ਦੇ ਦੋਸ਼ ਜਾਂ ਪਾਪ 5. ਦੂਸਰੇ ਲੋਕਾਂ ਦੀ ਵਸਤੂ ਚੁੱਕਣਾ, ਹੱਥਾਂ ਨਾਲ ਕੀਤਾ ਪਾਪ 6. ਅਵਸਥਾ, ਹਾਲਤ 7. ਵੱਲੋਂ 8. ਇਕ ਭੇਖਧਾਰੀ ਜਿਸਨੇ ਵਿਸ਼ਣੂ ਦਾ ਸਾਂਗ ਧਾਰਣ ਕਰਕੇ ਇਕ ਰਾਜੇ ਦੀ ਕੰਨਿਆ ਨਾਲ ਵਿਭਚਾਰ ਕੀਤਾ 9. ਬੁਰੇ ਕਰਮ ਕਰਨ ਵਾਲਾ 10. ਕਰਕੇ 11. ਮਾਤਾ

**ਰਾਗੁ ਭੈਰਉ ॥**

ਪ੍ਰਭ ਜੀ ਸੁਣਿ ਲੀਜੈ ਮੇਰੀ ਫਰਿਆਦਿ॥ ਤੁਧੁ ਬਿਨੁ ਕਿਸ ਥੇ ਪਾਵਗੁ ਦਾਦਿ[1]॥ ੧ ॥ ਰਹਾਉ॥
ਪੰਚਿ ਬਲੀ ਮੇਰਾ ਧਨੁ ਹਿਰਹਿ[2]॥ ਖੂਨੀ ਹਾਥੀ ਵਾਂਙੂ ਫਿਰਹਿ॥ ੧ ॥
ਕਹਾ ਕਰਉ ਮੈਂ ਏਕੁ ਇਕੇਲਾ॥ ਪੰਚ ਪਚੀਸ ਕਰਹਿ ਰਲੁ ਪੇਲਾ॥ ੨ ॥
ਦੋਹੀ[3] ਮਾਨਹਿ ਨਾਂਹਨ ਕਾਂਕੀ[4]॥ ਤੁਝ ਬਿਨੁ ਸਰਣਿ ਜਾਉ ਕਹੁ ਜਾਕੀ॥ ੩ ॥
10.ਅ ਨਾਨਕ ਪੰਥੀ ਜਨ ਕਹੈ ਦ/ਰਬਾਰੀ॥ ਜਿਵੈ ਧ੍ਰੋਪਤੀ ਲੇਹੁ ਉਬਾਰੀ॥ ੪ ॥੩੨ ॥

**ਰਾਗੁ ਭੈਰਉ ॥**

ਸੁਣਿ ਮਨ ਮੇਰੇ ਮੁਘਧ[5] ਇਆਣੇ॥ ਗੁਰਮਤਿ ਤਿਆਗਿ ਚਲਹਿ ਨਿਜ ਭਾਣੇ॥ ੧ ॥ ਰਹਾਉ॥
ਊਬਟਿ[6] ਕੰਡੇ ਚੁਭਹਿ ਅਜਾਣਾ॥ ਰਾਹੁ ਨ ਤਜੀਐ ਹੋਹੁ ਸਿਆਣਾ॥
ਊਬਟਿ ਜੁਲਿਆ[7] ਗਾਉ ਨ ਆਵੈ॥ ਉਝੜਿ ਭੁਲ ਬਹੁਤ ਦੁਖ ਪਾਵੈ॥ ੨ ॥
ਮਾਰਗੁ ਬੂਝ ਜੁਲਹੁ[8] ਗੁਰ ਤਾਂਈ॥ ਭੂਲਣਿ ਦੇਗ ਨ ਸੂਹੇ[9] ਨਿਆਈ॥ ੩ ॥
ਨਾਨਕ ਪੰਥੀ ਕਹੈ ਦ/ਰਬਾਰੀ॥ ਗੁਰ ਬਿਨੁ ਜੂਐ ਬਾਜੀ ਹਾਰੀ॥ ੪ ॥ ੩੩ ॥

**ਰਾਗੁ ਭੈਰਉ ॥**

ਤੂ ਕਰਤਾ ਪੁਰਖੁ ਨਿਰੰਜਨੁ ਸੋਈ॥ ਤੁਧ ਆਪੇ ਸਾਜ ਸਵਾਰੀ ਗੋਈ[10]॥ ੧ ॥ ਰਹਾਉ॥
ਜਲ ਥਲ ਮਹੀਅਲਿ ਜੀਅ ਉਪਾਏ॥ ਸਿਰਿ ਸਿਰਿ ਸਭਨਾ ਰਿਜਕੁ ਪਹੁਚਾਏ॥ ੧ ॥
ਘਟਿ ਘਟਿ ਕੈ ਅੰਤਰਿ ਕੀ ਜਾਨੈ॥ ਭਲੀ ਬੁਰੀ ਸਭਨੋ ਕੀ ਮਾਨੈ॥ ੨ ॥
ਪ੍ਰਭ ਤੇ ਬਿਰਥਾ ਜੀਉ ਨ ਕੋਈ॥ ਹਸਤਿ ਕੀਟੁ ਲਉ ਰਚਿਆ ਜੋਈ॥ ੩ ॥
ਨਾਨਕ ਪੰਥੀ ਜਨੁ ਦਰਬਾਰੀ॥ ਹਾਰਿ ਪੈਆ ਪ੍ਰਭਿ ਸਰਨਿ ਤੁਮਾਰੀ॥ ੪ ॥ ੩੪ ॥

**ਰਾਗੁ ਭੈਰਉ ॥**

ਰਹੁ ਕੀ ਰਸਨਾ ਆਂਨ ਨ ਬੋਲੁ॥ ਬਿਖਿਆ ਰਸ ਪਰ ਕਬਹੂ ਨ ਡੋਲੁ॥ ੧ ॥ ਰਹਾਉ॥
ਨਾ ਡਸੁ ਕਾਂਕੋ[11] ਕ੍ਰੋਧ ਕੇ ਬਾਕ॥ ਸਾਚੁ ਬੋਲੁ ਰਸਨਾ ਹੋਇ ਪਾਕ॥ ੧ ॥
ਨਾ ਕਰੁ ਕਾਹੂ ਕੀ ਤੂ ਨਿੰਦਾ॥ ਮਨ ਬਚ ਕਰਮ ਕਰਿ ਸਿਮਰੁ ਗੋਵਿੰਦਾ॥ ੨ ॥
ਨਾ ਕਹਿ ਕਾਂਕੋ ਬੁਰਾ ਬਖਾਨੀ॥ ਹਰਿ ਹਰਿ ਹਰਿ ਜਸੁ ਸਿਮਰਿ ਪ੍ਰਾਨੀ॥ ੩ ॥
ਕਾਮਿ ਤੁਮਾਰੇ ਏਹੋ ਆਵੈ॥ ਦਰਬਾਰੀ ਰਸਨਾ ਹਰਿ ਗੁਨ ਗਾਵੈ॥ ੪ ॥ ੩੫ ॥

**ਰਾਗੁ ਭੈਰਉ ॥**

ਨਾ ਰਚ[12] ਰਸਨਾ ਆਂਨ ਸ੍ਵਾਦ॥ ਹਰਿ ਰਸ ਬਿਨੁ ਸਬਹੀ ਰਸ ਬਾਦ[13]॥ ੧ ।ਰਹਾਉ॥
ਖਟ ਰਸ ਭੁੰਚਿ ਨ ਕਬਹੂ ਅਘਾਵੈ[14]॥ ਹਰਿ ਰਸੁ ਚਾਖ ਸਾਂਤਿ ਮਨ ਆਵੈ॥ ੧ ॥
ਜੋ ਜਿਨਿ ਗਾਵੈ[15] ਗੁਰ ਕੀ ਬਾਣੀ॥ ਸੇ ਰਸਨਾ ਜਲ ਜਾਉ ਪ੍ਰਾਣੀ॥ ੨ ॥
11.ੳ ਜੋ/ਜਿਨਿ ਰਾਤੀ[16] ਰਾਮ ਰਸੁ ਸੁਆਦ॥ ਕਾਟਿ ਡਾਰੁ ਸਾ ਰਸਨਾ ਬਾਦਿ॥ ੩ ॥
ਆਠ ਜਾਮ ਜੋ ਜਪੈ ਮੁਰਾਰੀ॥ ਤਿਸੁ ਰਸਨਾ ਤੇ ਬਲਿ[17] ਦਰਬਾਰੀ॥ ੪ ॥ ੩੬ ॥

---

1. ਇਨਸਾਫ 2. ਲੁੱਟ ਕੇ ਲੈ ਜਾ ਰਹੇ 3. ਦੁਹਾਈ, ਫਰਿਆਦ 4. ਕਿਸੇ ਦੀ 5. ਮੂਰਖ 6. ਬਿਖੜੇ ਰਸਤੇ ਦੇ 7. ਉਲਟ ਪੁਲਟ ਰਸਤੇ ਉਤੇ ਚੱਲਿਆਂ (ਜੁਲਿਆਂ) 8. ਚਲੋ 9. ਭੇਤੀ ਸੂੰਹ ਵਾਲਾ, ਗਿਆਨਵਾਨ 10. ਦੁਨੀਆਂ 11. ਕਿਸੇ ਨੂੰ ਕ੍ਰੋਧ ਦੇ ਸ਼ਬਦਾਂ ਦੇ ਡੰਗ ਨਾ ਮਾਰ 12. ਲਿਪਤ ਨਾ ਹੋ 13. ਫਿੱਕੇ ਹਨ 14. ਤ੍ਰਿਪਤ ਹੋਵੇ 15. ਨਾ ਗਾਵੈ 16. ਪ੍ਰਭੂ ਰੰਗ ਵਿੱਚ ਰੰਗੀ ਨਹੀਂ (ਜਿਨਿ) 17. ਬਲਿਹਾਰ ਜਾਂਦਾ ਹਾਂ

**ਰਾਗੁ ਭੈਰਉ ॥**

ਆਉ ਮੇਰੇ ਰਾਮਾ ਮਨਸਾ ਪੂਰਿ॥ ਅੰਤਰਜਾਮੀ ਸਦਾ ਅਨਦੂਰਿ॥ ੧ ॥ ਰਹਾਉ॥
ਕਰਨਾਧਾਰਿ[1] ਦੀਜੈ ਜਨ ਧੂਰਿ॥ ਮਨ ਤੇ ਬਿਨਸੈ ਭੈ ਤਨੰ ਸੂਰ॥ ੧ ॥
ਦੀਨ ਦੈਆਲ ਗੁਪਾਲ ਗੁਸਾਂਈ॥ ਸੰਤ ਜਨਾ ਕੀ ਪੈਜ ਰਖਾਈ॥ ੨ ॥
ਭੇਖ ਲਾਜ ਰਾਖਹੁ ਪ੍ਰਭ ਮੇਰੇ॥ ਕਰਿ ਕ੍ਰਿਪਾ ਗਾਵਾਂ ਗੁਣ ਤੇਰੇ॥ ੩ ॥
ਨਾਨਕ ਪੰਥੀ ਜਨੁ ਦਰਬਾਰੀ॥ ਰਾਖਹੁ ਅਪਨੀ ਸਰਨਿ ਬਿਹਾਰੀ॥ ੪ ॥ ੩੭ ॥

**ਰਾਗੁ ਭੈਰਉ ॥**

ਰਹੁ ਰੀ ਰਸਨਾ ਹੋਹੁ ਸਿਆਣੀ॥ ਅਨਦਿਨੁ ਉਚਰਹਿ ਗੁਰ ਕੀ ਬਾਣੀ॥ ੧ ॥ ਰਹਾਉ॥
ਅਉਰ ਸੁਆਦ ਸਭ ਫੀਕੇ ਜਾਨਹੁ॥ ਰਾਮ ਰਸਾਇਣੁ ਮੀਠਾ ਮਾਨਹੁ॥ ੧ ॥
ਭੂਲਿ ਨ ਜਾਹੁ ਚਾਖ ਮੁਖਿ ਸੀਰੀ[2]॥ ਬਿਖੇ ਭੋਗ ਠਗ ਬਾਜ ਪੰਜੀਰੀ॥ ੨ ॥
ਜੋ ਜੀਉ ਖਾਏ ਸੋ ਮਰਿ ਜਾਏ॥ ਰੇ ਮਨ ਦੇਖੁ ਭਲੂ ਪਰਤਾਏ[3]॥ ੩ ॥
ਨਾਨਕ ਪੰਥੀ ਕਹੈ ਦਰਬਾਰੀ॥ ਸਾ ਰਸਨਾ ਸਚੁ ਰਾਮੁ ਉਚਾਰੀ॥ ੪ ॥ ੩੮ ॥

**ਰਾਗੁ ਭੈਰਉ ॥ ਤਿਪਦੇ ॥**

ਸਰਣਿ ਪਰੇ ਕੀ ਰਾਖਹੁ ਸੁਆਮੀ॥ ਦਾਨਾ ਬੀਨਾ ਤੂੰ ਅੰਤਰਜਾਮੀ॥ ੧ ॥ ਰਹਾਉ ॥
ਸਰਨਿ ਸੂਰੁ ਤੂ ਸਾਮ ਸਤਰਾਣਾ[4]॥ ਸਰਣਿ ਪੈਆ ਸੋ ਭਇਆ ਨਿਕਾਣਾ॥ ੧ ॥
ਗਜ ਗਿਰਾਹਿ ਪਕਰਿਆ ਬਿਪਤਾ ਪਰੀ॥ ਜਾ ਸਰਨਿ ਪਰਿਆ ਕਢਿ ਲੀਨਾ ਹਰੀ॥ ੨ ॥
ਸਰਨਿ ਪਾਲਨਿ ਪ੍ਰਭਿ ਪਤਿਤ ਉਧਾਰੀ॥ ਤੇਰੀ ਸਰਨਿ ਪਰਿਆ ਦਰਬਾਰੀ॥ ੩ ॥ ੧ ॥ ੩੯ ॥

**ਰਾਗੁ ਭੈਰਉ ॥**

ਰਾਖਹੁ ਰਾਖਹੁ ਦੀਨ ਦਿਆਲਾ॥ ਸਰਨਿ ਪਰੇ ਕੀ ਕਰਹੁ ਪ੍ਰਤਿਪਾਲਾ॥ ੧ ॥ ਰਹਾਉ॥
ਚੰਦ੍ਰਹਾਂਸ[5] ਕੀ ਰਖਿਆ ਕੀਨੀ॥ ਬਿਖਹੂੰ ਤੇ ਬਿਖਿਆ[6] ਕਰ ਦੀਨੀ॥
11.ਅ ਗੁਹਿਰਾਇ[7] ਕਾ ਤੈ ਜਨਮੁ ਵਟਾਇਆ॥ /ਕੰਨਿਆ ਤੇ ਕਰਿ ਪੁਰਖੁ ਦਿਖਾਇਆ॥ ੨ ॥
ਮਾਰਹੁ ਮੇਖ ਜੇ ਲੇਖ ਉਪਠਾ॥ ਜਨ ਦਰਬਾਰੀ ਤਉ ਦਰਿ ਢਠਾ॥ ੩ ॥ ੨ ॥ ੪੦ ॥

**ਰਾਗੁ ਭੈਰਉ ॥**

ਤੂ ਪ੍ਰਭੁ ਦਾਤਾ ਪੁੰਰਖੁ ਬਿਧਾਤਾ॥ ਤੁਧੁ ਬਿਨੁ ਦੂਸਰੁ ਅਉਰੁ ਨ ਜਾਤਾ॥ ੧ ॥ ਰਹਾਉ॥
ਏਕ ਕਵਾਉ ਕੀਤੀ ਤੁਧੁ ਦਾਤਿ॥ ਤਿਸੁ ਕਾ ਜਸੁ ਸੁਣੁ ਭਣੁ ਦਿਨੁ ਰਾਤਿ॥ ੧ ॥
ਜਾਂ ਤੇ ਹੂਆ ਸਗਲ ਪਸਾਰਾ॥ ਐਸਾ ਸਿਮਰਹੁ ਸਿਰਜਣਹਾਰਾ॥ ੨ ॥
ਸੁਣਿ ਕੈ ਦਾਤਾ ਕਰੀ ਕਲਾਣਿ॥ ਦਰਬਾਰੀ ਪਰ ਹੋਵਹੁ ਮਿਹਰਵਾਣਿ॥ ੩ ॥ ੩ ॥ ੪੧ ॥

**ਰਾਗੁ ਭੈਰਉ ॥**

ਹਮਰੇ ਪ੍ਰਭਿ ਨ ਗਨਹੁ ਗੁਨਾਹਿ॥ ਤੂੰ ਬਖਿਸੰਦੁ ਪ੍ਰਭੁ ਬੇਪ੍ਰਵਾਹ॥੧॥ ਰਹਾਉ ॥
ਦਿਤੇ ਲਏ ਨ ਤੁਧ ਤਮਾਇ॥ ਆਪਿ ਵਿਛੋੜਹਿ ਲਏਹ ਮਿਲਾਇ॥ ੧ ॥
ਹਉ ਗੁਨਹਗਾਰੁ ਤੂੰ ਬਖਸਨਹਾਰੁ॥ ਦਰਬਾਰੀ ਕਉ ਪ੍ਰਭ ਲੇਹੁ ਉਬਾਰਿ॥ ੨ ॥ ੪ ॥ ੪੨ ॥

---

1. ਦਇਆ ਕਰਨ ਵਾਲੇ 2. ਮਿਠਾਸ 3. ਲਾਲਚ ਨਾ ਕਰ 4. ਜਿਸਦੀ ਸਰਨ ਵਿੱਚ ਆਇਆਂ ਢੋਈ ਮਿਲਦੀ ਹੈ 5. ਦੱਖਣ ਦਾ ਇਕ ਰਾਜਾ ਜਿਸਦੀ ਕਥਾ ਮਹਾਭਾਰਤ ਵਿੱਚ ਦਰਜ ਹੈ, ਉਸਦੇ ਪਿਤਾ ਦੇ ਵਜ਼ੀਰ ਧ੍ਰਿਸ਼ਟਬੁੱਧੀ ਨੇ ਰਾਜ ਭਾਗ ਸੰਭਾਲ ਲਿਆ ਅਤੇ ਚੰਦ੍ਰਹਾਂਸ ਨੂੰ ਮਾਰਨ ਦੀ ਕੋਸ਼ਿਸ਼ ਕੀਤੀ, ਜਿਸਦੀ ਪੱਚਰ ਲਾਉ ਨੇ ਰੱਖਿਆ ਕੀਤੀ, ਵੇਖੋ ਅੰਤਿਕਾ -l, 6. ਅਤੇ 7. ਵੇਖੋ ਅੰਤਿਕਾ -l

**ਰਾਗੁ ਭੈਰਉ ॥**

ਪ੍ਰਭ ਜੀ ਹਮਰੇ ਦੇਖਹੁ ਨਾਹੀ ਬਿਗਾਰਿ[1]॥ ਅਪਨਾ ਜਾਨਹੁ ਲੇਹੁ ਸਵਾਰਿ॥ ੧ ॥ ਰਹਾਉ॥
ਅਪਨੇ ਅਵਗਨ ਤੁਮਹੇ ਸੁਨਾਊ॥ ਮਨ ਬਚ ਕੰਰਮ ਕਰਿ ਪਾਪ ਕਮਾਊ॥ ੧ ॥
ਇਨ ਪਾਪਨ ਤੇ ਲੇਹੁ ਬਚਾਇ॥ ਅਬ ਤਉ ਆਇ ਪਇਆ ਸਰਨਾਇ॥ ੨ ॥
ਸਰਨਿ ਪਰੇ ਕੀ ਲਾਜ ਰਖਾਵਹੁ॥ ਦਰਬਾਰੀ ਕਉ ਨਿਜ ਭਗਤੀ ਲਾਵਹੁ॥ ੩ ॥ ੫ ॥ ੪੩ ॥

**ਰਾਗੁ ਭੈਰਉ ॥**

ਸੁਨਹੁ ਬਿਨਤੀ ਮੁਝੈ ਖੁਦਾਇ॥ ਤੁਝ ਬਿਨੁ ਮੁਝ ਕਉ ਨਾਹਨ[2] ਜਾਇ[3]॥ ੧ ॥ ਰਹਾਉ॥
ਪਤਿਤ ਉਧਾਰਨੁ ਬਿਰਦੁ ਤੁਮਾਰਾ॥ ਮੋਹਿ ਪਾਪੀ ਤੂੰ ਬਖਸ਼ਨਿਹਾਰਾ॥ ੧ ॥
ਮੈ ਨਿਰਗੁਣ ਕਉ ਨਾਹੀ ਥਾਉ॥ ਤੂ ਸੁਨਿਆ ਮੁਝੈ ਨਿਰੰਜਨ ਰਾਉ॥ ੨ ॥
ਤੇਰੀ ਸਰਨਿ ਲਈ ਹੈ ਦਿਆਲਾ॥ ਦਰਬਾਰੀ ਦੀਜੈ ਸੰਤ ਰਵਾਲਾ[4]॥ ੩ ॥ ੬ ॥ ੪੪ ॥

**ਰਾਗੁ ਭੈਰਉ ॥**

ਐਸਾ ਕਾਰੀਗਰੁ ਹਰਿ ਰਾਇਆ॥ ਏਕ ਕਵਾਵ[5] ਤੇ ਜਗਤੁ ਉਪਾਇਆ॥ ਰਹਾਉ॥
12.ੳ ਏਕ ਬੂੰਦ ਤੇ ਘ/ਰਿਆ[6] ਦੇਹੁ॥ ਦੇਖਹੁ ਅਚਰਜੁ ਕੀਤਾ ਏਹੁ॥ ੧ ॥
ਰਸਨਾ ਨੇਤ੍ ਸੋਤ੍[7] ਨਾਕੁ॥ ਜਾਤ ਗੋਤ ਮਾਤ ਪਿਤ ਸਾਕ॥ ੨ ॥
ਨਾ ਕੋ ਕੀਆ ਥਾਂਉ ਅਣਬਣਤਾ॥ ਦਰਬਾਰੀ ਜਨੁ ਤਿਸੁ ਕਾ ਜਸੁ ਭਣਤਾ॥ ੩ ॥ ੭ ॥ ੪੫ ॥

**ਰਾਗੁ ਭੈਰਉ ਘਰ ੨॥**

**ੴ ਸਤਿਗੁਰੂ ਬਾਬਾ ਨਾਨਕੁ॥**

ਊਠਤਿ ਹਰਿ ਹਰਿ ਬੈਠਤਿ ਹਰਿ ਹਰਿ ਹਰਿ ਹਰਿ ਮੁਖਹੁ ਉਚਾਰੇ॥
ਸਾਸ ਗਿਰਾਸਿ ਸਿਮੈਰੇ ਸੋ ਨਰ ਕਦੇ ਨ ਹਾਰੇ॥੧॥ ਜਪਿ ਹਰਿ ਹਰਿ ਭਵਜਲੁ ਤਰੀਐ॥
ਅਉਰੁ ਉਪਾਉ ਨ ਕੋਊ ਸੂਝੈ ਜਿਤੁ ਲਗਿ ਪਾਰ ਉਤਰੀਐ॥ ੧ ॥ ਰਹਾਉ ॥
ਨੈਨੀ ਦਰਸਨੁ ਬੈਨੀ ਹਰਿ ਜਸੁ ਹਰਿ ਹਰਿ ਸ੍ਵਨ ਸੁਨੀਐ॥
ਹਰਿ ਜਸੁ ਖਾਂਡ ਰੇਤਿ ਮਹਿ ਬਿਖਰੀ ਚੀਟੀ ਹੋਇ ਕਰਿ ਚੁਨੀਐ॥ ੨ ॥
ਤੀਰਥ ਬਰਤਿ ਅਨੇਕ ਤਪਸਿਆ ਜਮ ਕਾ ਡੰਡੁ ਨ ਚੂਕੈ॥
ਗੁਰਿ ਮਿਲਿ ਹਰਿ ਗੁਣ ਗਾਏ ਬਾਝਹੁ ਰਵਿ ਸੁਤਿ[8] ਪੰਥ ਨ ਮੂਕੈ॥ ੩ ॥
ਸਾਧ ਸੰਗਿ ਮਿਲਿ ਹਰਿ ਹਰਿ ਸਿਮਰਹਿ ਗੁਰਮੁਖਿ ਹਉਮੈ ਖੋਵੈ॥
ਨਾਨਕ ਪੰਥੀ ਭਣੇ ਦਰਬਾਰੀ ਸੋ ਫਿਰਿ ਜੂਨਿ ਨ ਜੋਵੈ॥ ੪ ॥ ੧ ॥ ੪੬ ॥

**ਰਾਗੁ ਭੈਰਉ ॥**

ਹਰਿ ਹਰਿ ਪੇਖੈ ਹਰਿ ਜਸੁ ਸੁਣੀਐ ਮੁਖਹੁ ਭਿ ਹਰਿ ਹਰਿ ਬੋਲੈ॥
ਹਰਿ ਬਿਨੁ ਜਾਇ ਨ ਜਾਣੈ ਕੋਈ ਸੋ ਜਨੁ ਕਬਹੂ ਨ ਡੋਲੈ॥ ੧ ॥ ਏਹਿ ਗੁਣ ਲਾਲ ਅਮੋਲੈ॥
ਇਨਿ ਕੀ ਪ੍ਰਖਿ ਪਵੈ ਤਬ ਕੀਮਤਿ ਜਉ ਜਹੁਰੀ ਆਗੈ ਖੋਲ੍ਹੈ॥ ੧ ॥ ਰਹਾਉ॥
ਮਨਿ ਨਹਿ ਪ੍ਰੀਤਿ ਮੁਖਹੁ ਗੰਢੁ ਲਾਵੈ ਕਾਹੇ ਨੀਰ ਵਿਰੋਲੈ[9]॥
ਹਰਿ ਜਸ ਬਿਨਾ ਵਾਰਤਾ ਜੇਤੀ ਬਾਂਇਸੁ ਬਿਸਟਾ ਫੋਲੈ[10]॥ ੨ ॥
ਗੁਰ ਬਿਨੁ ਮਾਰਗੁ ਕੋਇ ਨ ਪਾਵੈ ਜਿਉ ਅੰਧੁਲਾ ਵਾਟ ਟਟੋਲੈ॥
ਗੁਰੁ ਗਿਆਨੁ ਸਲਾਈ ਜਾਕਉ ਮੇਲੈ ਕਾਟਿ ਸਟੈ ਭ੍ਰਮਿ ਫੋਲੈ[11]॥ ੩ ॥

---

1. ਅਉਗੁਣ 2. ਨਹੀਂ ਹੈ, 3. ਜਗਹ, ਥਾਂ 4. ਸੰਤਾਂ ਦੀ ਚਰਨ ਧੂੜ 5. ਇਕੋ ਬੋਲ ਨਾਲ, ਇਕੋ ਹੁਕਮ ਨਾਲ 6. ਘੜੀ ਹੈ 7. ਸਰਵਣ, ਕੰਨ 8. ਸੂਰਜ ਦਾ ਪੁੱਤਰ ਅਰਥਾਤ ਧਰਮਰਾਜ 9. ਪਾਣੀ ਨੂੰ ਰਿੜਕਨਾ, ਬੇਅਰਥ ਕਾਰਜ ਕਰਨਾ 10. ਕਾਂ (ਬਾਂਇਸ) ਵਿਸਟਾ ਫਰੋਲਦਾ ਹੈ 11. ਭਰਮ ਦਾ ਫੋਲਾ (ਅੱਖਾਂ ਦੀ ਬਿਮਾਰੀ, ਛਾਲਾ)

ਦੀਪੁ ਜਗਾਇ ਦਿਖਾਵੈ ਸਤਿਗੁਰੁ ਵਸਤੁ ਰਹੀ ਸੀ ਕੋਲੈ ॥
12.ਅ ਦਰ/ਬਾਰੀ ਗੁਰੁ ਵਿਟੁਹੁ ਬਲਿਹਾਰੀ ਹੋਹੁ ਸਤਿਗੁਰੁ ਕੈ ਗੋਲੈ॥੪॥੨॥੪੭॥

**ਰਾਗੁ ਭੈਰਉ ॥ ਘਰੁ ੨ ਦੁਤੁਕੇ ॥**

ਸਤਿਗੁਰੁ ਮੇਰਾ ਅਗਮੁ ਅਕਥੁ॥ ਸਤਿਗੁਰੁ ਦੇਵੈ ਸਚੀ ਵਥੁ॥
ਸਤਿਗੁਰੁ ਮੇਰਾ ਸਰਬ ਦਾਤਾਰੁ॥ ਸਤਿਗੁਰ ਮੇਰਾ ਕਰਣੈਹਾਰੁ॥ ੧ ॥
ਗੁਰ ਜੇਵਡੁ ਕੋ ਨਾਹ ਨ ਦਾਤਾ॥ ਜਿਸੁ ਵਡਿਭਾਗਿ ਚਰਨਿ ਗੁਰਿ ਰਾਤਾ॥ ਰਹਾਉ॥
ਸਤਿਗੁਰੁ ਮੇਰਾ ਵਸਦਾ ਨਾਲੇ॥ ਸਤਿਗੁਰੁ ਮੇਰਾ ਸਦਾ ਸਮਾਲੇ॥
ਗੁਰ ਪੂਰੇ ਕੀ ਅਕਥ ਕਹਾਨੀ॥ ਸਤਿਗੁਰੁ ਮੇਰਾ ਬ੍ਰਹਮ ਗਿਆਨੀ॥ ੨ ॥
ਸਤਿਗੁਰੁ ਮੇਰਾ ਸਦਾ ਸਹਾਈ॥ ਪ੍ਰਗਟੁ ਰਵਿਆ ਸਭਨੀ ਥਾਈਂ॥
ਸਤਿਗੁਰੁ ਕੇ ਗੁਨ ਅਪਰ ਅਪਾਰਾ॥ ਸਤਿਗੁਰੁ ਮੇਰਾ ਸਿਰਜਨਹਾਰਾ॥ ੩ ॥
ਗੁਰੁ ਸੇਵੈ ਸੋ ਨਿਰਭਵ ਹੂਆ॥ ਗੁਰੁ ਬਿਨ ਅਵਰੁ ਨ ਜਾਨੈ ਦੂਆ॥
ਦਰਬਾਰੀ ਕਹਤੇ ਬੇਦ ਪੁਰਾਨ॥ ਹਰਿਗੁਰੁ ਭੇਦੁ ਭਿੰਨੁ ਜਿਨਿ[1] ਜਾਨੁ॥ ੪ ॥ ੧ ॥ ੪੮ ॥

**ਰਾਗੁ ਭੈਰਉ ॥**

ਸਤਿਗੁਰੁ ਮੇਰਾ ਸਚਾ ਸਾਹੁ॥ ਸਤਿਗੁਰੁ ਮੇਰਾ ਬੇਪਰਵਾਹੁ॥
ਸਤਿਗੁਰੁ ਮੇਰੇ ਸਚੁ ਵਪਾਰੁ॥ ਸਤਿਗੁਰੁ ਮੇਰਾ ਬੇਸੁਮਾਰੁ॥ ੧ ॥
ਗੁਰ ਸਮਾਨਿ ਨਾਹੀ ਆਨਿ ਦੇਉ॥ ਗੁਰ ਕਉ ਪੂਜ ਕਰਹੁ ਗੁਰ ਸੇਉ॥ ਰਹਾਉ॥
ਸਤਿਗੁਰੁ ਮੇਰਾ ਗਹਿਰ ਗੰਭੀਰੁ॥ ਸਤਿਗੁਰੁ ਮੇਰਾ ਗੁਣੀ ਗਹੀਰੁ[2]॥
ਸਤਿਗੁਰ ਕੇ ਹੰਉ ਸਦਿ ਬਲਿਹਾਰ॥ ਸਤਿਗੁਰੁ ਕਰਦਾ ਸਦਾ ਸਮਾਰ॥ ੨ ॥
ਸਤਿਗੁਰੁ ਮੇਰਾ ਬਡ ਸਮਰਥੁ॥ ਸੇਵਕ ਕਉ ਗੁਰ ਦੀਨੋ ਤਥੁ[3]॥
ਸਤਿਗੁਰੁ ਮੇਰੇ ਕੀਮਤਿ ਨਾਹਿ॥ ਰੇ ਮਨਿ ਉਬਰਹਿ ਸਰਨੀ ਪਾਹਿ॥ ੩ ॥
ਗੁਰ ਸੇਵਾ ਤੇ ਸਰਬ ਅਨੰਦ॥ ਸੇ ਉਧਰੇ ਲੀਨੋ ਗੁਰਮੰਤ॥
ਦਰਬਾਰੀ ਦੇਖੁ ਰਿਦੇ ਬੀਚਾਰੁ॥ ਏਕੋ ਹੈ ਸਤਿਗੁਰੁ ਕਰਤਾਰੁ॥੪॥੨॥੪੯॥

**ਰਾਗੁ ਭੈਰਉ ॥**

13.ੳ ਸਤਿਗੁਰੁ ਮੇਰਾ ਸਭਿ ਸਿਰਿਤਾਜੁ॥ ਸਤਿਗੁਰ ਮੇਰੇ ਅ/ਬਚਲੁ ਰਾਜ॥
ਸਤਿਗੁਰੁ ਮੇਰਾ ਸਰਬ ਸੁਆਮੀ॥ ਸਤਿਗੁਰੁ ਮੇਰਾ ਅੰਤਰਜਾਮੀ॥ ੧ ॥
ਸਤਿਗੁਰੁ ਸਮਸਰਿ[4] ਅਵਰ ਨ ਕੋਊ॥ ਜਿਸੁ ਬਡਿਭਾਗਿ ਮਿਲੇ ਗੁਰੁ ਸੋਉ॥ ਰਹਾਉ॥
ਸਤਿਗੁਰੁ ਮੇਰਾ ਦੀਨ ਦੈਆਲੁ॥ ਸਤਿਗੁਰੁ ਕਾਟੈ ਸਰਬ ਜੰਜਾਲ॥
ਸਤਿਗੁਰੁ ਮੇਰਾ ਕਰਦਾ ਦਾਤਿ॥ ਗੁਰੁ ਉਪਮਾ ਕਹਿ ਸਕਉ ਨ ਵਾਤਿ॥ ੨ ॥
ਸਤਿਗੁਰੁ ਮੇਰਾ ਪਰਉਪਕਾਰੀ॥ ਸੇਵਕ ਕੀ ਗੁਰ ਪੈਜ ਸਵਾਰੀ॥
ਸਤਿਗੁਰੁ ਕੇ ਸਦਕੇ ਹੰਉ ਜਾਈ॥ ਸਤਿਗੁਰੁ ਕੀ ਲਾਗਉ ਨਿਵਿ ਪਾਈ॥ ੩ ॥
ਗੁਰ ਕੀ ਸੇਵ ਕਰੇ ਜਨ ਜੋਊ॥ ਭੈਜਲ[5] ਪਾਰਿ ਪਰੇਗਾ ਸੋਊ॥
ਦਰਬਾਰੀ ਸਤਿਗੁਰ ਸਰਨਿ ਸਿਧਾਉ॥ ਤੂ ਭੀ ਪਾਵਹਿ ਨਿਹਚਲ ਠਾਉ॥ ੪ ॥ ੩ ॥ ੫੦ ॥

---

1. ਨਾ 2. ਗੁਣਾ ਦਾ ਭੰਡਾਰ 3. ਅਸਲ ਵਸਤੂ 4. ਦੇ ਬਰਾਬਰ 5. ਭਵਜਲ, ਸੰਸਾਰ ਸਮੁੰਦਰ

**ਰਾਗੁ ਭੈਰਉ ॥**
ਸਤਿਗੁਰ ਮੇਰਾ ਦੀਨਾ ਬੰਧੁ ॥ ਸਤਿਗੁਰੁ ਮੇਰਾ ਕ੍ਰਿਪਾ ਸਿੰਧੁ॥
ਸਤਿਗੁਰੁ ਮੇਰੇ ਸਰਬ ਨਿਧਾਨ ॥ ਸਤਿਗੁਰੁ ਮੇਰਾ ਕਰਨਾ ਖਾਨੁ[1]॥੧॥
ਸਤਿਗੁਰੁ ਜੇਵਡੁ ਅਉਰੁ ਨ ਕੋਈ ॥ ਜਿਸੁ ਵਡਿਭਾਗਿ ਮਿਲੈ ਗੁਰੁ ਸੋਈ॥ ਰਹਾਉ॥
ਸਤਿਗੁਰੁ ਮੇਰੇ ਸੁਖ ਨਿਵਾਸ ॥ ਸਤਿਗੁਰੁ ਮੇਰਾ ਦੂਖ ਬਿਨਾਸੁ॥
ਸਤਿਗੁਰੂ ਮੇਰਾ ਪਤਿਤ ਉਧਾਰੇ[2]॥ ਸਤਿਗੁਰੁ ਭੈਜਲ ਪਾਰਿ ਉਤਾਰੇ॥ ੨ ॥
ਸਤਿਗੁਰੁ ਮੇਰਾ ਸਰਬ ਨਿਵਾਸੀ॥ ਸਤਿਗੁਰੁ ਕਾਟੇ ਜਮ ਕੀ ਫਾਸੀ॥
ਜਿਸੁ ਪਰਿ ਸਤਿਗੁਰੂ ਕਿਰਪਾ ਧਾਰੇ ॥ ਸਤਿਗੁਰੂ ਮੂਰਖਿ ਮੁਗਧ ਉਧਾਰੇ॥ ੩ ॥
ਸਤਿਗੁਰ ਵਿਟਹੁ ਸਦ ਕੁਰਬਾਨੁ॥ ਸਤਿਗੁਰੁ ਮੋਹਿ ਨਿਮਾਨੇ ਮਾਨੁ॥
ਸਤਿਗੁਰ ਸਰਨੀ ਜੋ ਜਨੁ ਪਰਿਆ॥ ਦਰਬਾਰੀ ਗੁਰੁ ਖਸਮਾਨਾ[3] ਕਰਿਆ॥ ੪ ॥ ੪ ॥ ੫੧ ॥

**ਰਾਗੁ ਭੈਰਉ ॥**
ਸਤਿਗੁਰੁ ਮੇਰਾ ਹੈ ਸੁਖ ਸਾਗਰੁ ॥ ਸਤਿਗੁਰੁ ਮੇਰਾ ਸਦਾ ਉਜਾਗਰ ॥
ਸਤਿਗੁਰੂ ਮੇਰੇ ਪ੍ਰਾਨ ਆਧਾਰਾ ॥ ਸਤਿਗੁਰ ਵਿਟਹੁ ਸਦ ਬਲਿਹਾਰਾ ॥ ੧ ॥
13.ੳ ਦੁਖਭੰਜਨ ਸਤਿਗੁਰ ਸੁਖਦਾਈ॥ /ਜਨ ਆਪਨੇ ਕੀ ਪੈਜ ਰਖਾਈ॥ ਰਹਾਉ॥
ਸਤਿਗੁਰੁ ਮੇਰਾ ਸਰਨੀ ਜੋਗੁ॥ ਸਦਾ ਅਲੇਖੀ ਹਰਖੁ ਨ ਸੋਗੁ॥
ਸਤਿਗੁਰੁ ਮੇਰੇ ਸ੍ਰੀ ਨਿਵਾਸੁ॥ ਸਰਨਿ ਪਰੈ ਸੋ ਉਬਰੈ ਦਾਸ॥ ੨ ॥
ਸਤਿਗੁਰ ਕੀ ਕਿਆ ਸੋਭਾ ਬਰਨੀ॥ ਅਲਪ ਮਤਿ ਮਮ[4] ਹੋਛੀ ਕਰਨੀ॥
ਸਤਿਗੁਰੁ ਪੂਰਨੁ ਪੁਰਖੁ ਬਿਧਾਤਾ॥ ਤੀਨ ਸਪਤ ਨਉ ਚਉਦਹ ਜਾਤਾ[5]॥ ੩ ॥
ਸਤਿਗੁਰੁ ਮੇਰੇ ਬ੍ਰਹਮ ਅਨੰਦ॥ ਸਰਨਿ ਪਰੈ ਤੂਟੈ ਜਮ ਬੰਦ॥
ਐਸਾ ਸਤਿਗੁਰੁ ਨਾਨਕੁ ਮੇਰਾ॥ ਦਰਬਾਰੀ ਭਰਵਾਸਾ ਹੈ ਜਿਸੁ ਕੇਰਾ॥ ੪ ॥ ੫ ॥ ੫੨॥

**ਰਾਗੁ ਭੈਰਉ ॥**
ਗੁਰ ਕਿਰਪਾ ਤੇ ਹਰਿ ਗੁਣ ਗਾਈਐ॥ ਗੁਰੁ ਕਿਰਪਾ ਤੇ ਪਰਮਪਦੁ ਪਾਈਐ॥
ਗੁਰ ਕਿਰਪਾ ਤੇ ਸਚਿ ਘਰਿ ਆਵੈ॥ ਗੁਰੁ ਕਿਰਪਾ ਤੇ ਸਹਜਿ ਸਮਾਵੈ॥ ੧ ॥
ਐਸੇ ਗੁਰੁ ਕੀ ਲੇਹੁ ਪਨਾਹਿ॥ ਜਨਮ ਮਰਣ ਦਾ ਭਉ ਦੁਖ ਜਾਹਿ॥ ਰਹਾਉ॥
ਗੁਰ ਕਿਰਪਾ ਤੇ ਭਗਤਿ ਕਮਾਈਐ॥ ਗੁਰ ਕਿਰਪਾ ਤੇ ਹਰਿ ਚਿਤਿ ਲਾਈਐ॥
ਗੁਰੁ ਕਿਰਪਾ ਤੇ ਦਹੈ ਨ ਚਿੰਤਾ[6]॥ ਗੁਰੁ ਕਿਰਪਾ ਤੇ ਹੋਇ ਅਚਿੰਤਾ॥ ੨ ॥
ਗੁਰ ਕਿਰਪਾ ਤੇ ਮੁਖਿ ਸੁਭ ਬਾਨੀ॥ ਗੁਰਮੁਖਿ ਸਮਝੈ ਅਕਥ ਕਹਾਨੀ॥
ਗੁਰੁ ਕਿਰਪਾ ਤੇ ਹਿਰਦੇ ਰਾਮੁ॥ ਮਨਹੁ ਨ ਵਿਸਰੈ ਆਠੋ ਜਾਮ॥ ੩ ॥
ਗੁਰ ਕਿਰਪਾ ਤੇ ਸਭ ਸੁਖੁ ਦੇਖੇ॥ ਗੁਰੁ ਕਿਰਪਾ ਤੇ ਫਾਟਹਿ ਲੇਖੇ ॥
ਨਾਨਕ ਪੰਥੀ ਜਨੁ ਦਰਬਾਰੀ॥ ਸਤਿਗੁਰੁ ਵਿਟਹੁ ਸਦ ਬਲਿਹਾਰੀ॥ ੪ ॥ ੬ ॥ ੫੩ ॥

**ਰਾਗੁ ਭੈਰਉ ॥**
ਤੂ ਕਰਤਾ ਪੁਰਖੁ ਬਿਧਾਤਾ ਸੋਈ॥ ਤੁਧੁ ਬਿਨੁ ਦੂਸਰੁ ਹੋਆ ਨ ਹੋਈ॥
ਆਦਿ ਅਨੀਲ ਅਨਾਦਿ ਗੁਸਾਂਈ॥ ਪੂਰਨੁ ਬਿਆਪਕੁ ਸਭਨੀ ਠਾਈ॥ ੧ ॥
ਅਲਖ ਅਗੋਚਰੁ ਅਗਮ ਅਪਾਰਾ॥ ਘਟਿ ਘਟਿ ਵਾਸੀ ਸਭ ਮਧ ਨਿਆਰਾ॥ ਰਹਾਉ॥

1. ਦਇਆ ਦੀ ਖਾਣ 2. ਪਾਪੀਆਂ ਦਾ ਭੀ ਕਲਿਆਣ ਕਰਦਾ ਹੈ 3. ਗੁਰੂ ਉਸਦਾ ਖਸਮ ਬਣਿਆ ਹੈ 4. ਮੇਰੀ ਬੁੱਧੀ ਘੱਟ (ਅਲਪ) ਹੈ 5. ਤਿੰਨੇ ਕਾਲ (ਵਰਤਮਾਨ, ਭੂਤ, ਭਵਿਖਤ), ਸੱਤ ਪਤਾਲ ਤੇ ਸੱਤ ਅਕਾਸ਼, (ਨੌਂ ਵਿਆਕਰਣਾਂ ਅਤੇ ਚੌਦਾਂ ਪ੍ਰਕਾਰ ਦੀ ਵਿੱਦਿਆ) ਜਾਣਦਾ ਹੈ 6. ਚਿੰਤਾ ਸਾੜ (ਦਾਹ) ਨਹੀਂ ਸਕਦੀ

14.ੳ ਦੀਨ ਦੈਆਲ ਦਮੋਦਰ ਸੁਆਮੀ ਸਭਿ ਘਟਿ/ ਘਟਿ ਕੇ ਅੰਤਰਜਾਮੀ॥
ਗੋਵਿੰਦ ਗਜਾਧਰ[1] ਗਰਬ ਪਰਹਾਰੀ[2]॥ ਗਰੀਬ ਨਿਵਾਜ ਬੇਅੰਤ ਮੁਰਾਰੀ॥ ੨ ॥
ਦੁਖਭੰਜਨ ਭਵਖੰਡਨਹਾਰਾ॥ ਸਮਰਥੁ ਅਕਥੁ ਪ੍ਰਭੁ ਅਪਰਅਪਾਰਾ॥
ਬੇਸੁਮਾਰ ਨਿਰੰਕਾਰੁ ਅਥਾਹਾ॥ ਬੇਪਰਵਾਹੁ ਅਗੰਮੁ ਅਗਾਹਾ॥ ੩ ॥
ਪਤਿਤ ਉਧਾਰਨੁ ਪਾਰਗਰਾਮੀ॥ ਭਗਤਿ ਵਛਲੁ ਨਿਹਚਲੁ ਨਿਹਕਾਮੀ॥
ਨਾਨਕ ਪੰਥੀ ਜਨੁ ਦਰਬਾਰੀ॥ ਚਰਨਿ ਸਰਨਿ ਰਾਖਹੁ ਗਿਰਧਾਰੀ॥ ੪ ॥ ੭ ॥ ੫੪ ॥

**ਰਾਗੁ ਭੈਰਉ ॥**

ਤੂ ਕਰਤਾ ਹਉ ਕੀਤਾ ਤੇਰਾ॥ ਹੰਉ ਚੇਰਾ ਤੂ ਠਾਕੁਰੁ ਮੇਰਾ॥
ਤੁਧੁ ਬਿਨੁ ਮੇਰਾ ਆਨ ਨ ਕੋਈ॥ ਤੂ ਮਮ ਮਾਤ ਪਿਤਾ ਪ੍ਰਭੁ ਸੋਈ॥ ੧ ॥
ਤੂੰਹੈ ਤਾਣੁ ਦੀਬਾਣੁ ਹਮਾਰਾ॥ ਤੂਹੈ ਹਮਰੈ ਪ੍ਰਾਨ ਅਧਾਰਾ॥ ਰਹਾਉ॥
ਤੂੰ ਦਾਤਾ ਹੰਉ ਜਾਚਕੁ ਆਇਆ॥ ਹਉ ਢਾਢੀ ਤੂੰ ਗੁਣ ਨਿਧਿ[3] ਰਾਇਆ॥
ਹਉ ਪਾਪੀ ਤੂੰ ਪਤਿਤ ਉਧਾਰਨੁ॥ ਭੈ ਨਿਧਿ ਤੇ ਪ੍ਰਭੁ ਪਾਰਿ ਉਤਾਰਨੁ॥ ੨ ॥
ਗੁਨਹਗਾਰ ਹੰਉ ਲੂਣ ਹਰਾਮੀ॥ ਤੂੰ ਬਖਸਿੰਦੁ ਸਰਬੁ ਸਿਰਿ ਸੁਆਮੀ॥
ਹਮ ਕੁੜੀਆਰ ਅਕ੍ਰਿਤਘਣ ਝੂਠੇ॥ ਤੁਮ ਪਾਪ ਪਹਾੜਿ ਤਰਾਵਹੁ ਤੁਠੇ॥ ੩ ॥
ਹਮ ਨਿਰਗੁਨੀਆਰ ਤੂ ਗੁਣੀ ਨਿਧਾਨਾ॥ ਹਮ ਮੂਰਖ ਤੁਮ ਸੁਘੜ ਸੁਜਾਨਾ॥
ਨਾਨਕ ਪੰਥੀ ਜਨੁ ਦਰਬਾਰੀ॥ ਰਾਖੁ ਸਰਨਿ ਪ੍ਰਭਿ ਪਤਿਤ ਉਧਾਰੀ॥ ੪ ॥ ੮ ॥ ੫੫॥

**ਰਾਗੁ ਭੈਰਉ ॥**

ਤਉ ਝੁਰੀਐ ਕੋ ਦੂਸਰੁ ਕਰੈ॥ ਤਉ ਝੁਰੀਐ ਅਣਿਆਈ ਮਰੈ॥
ਤਉ ਝੁਰੀਐ ਕੁਛ ਹੋਇ ਭੁਲਾਵੈ॥ ਆਪੇ ਹਰਿ ਪ੍ਰਭੁ ਕਰੇ ਕਰਾਵੈ॥ ੧ ॥
ਸਾਖਤੁ ਮੂਰਖੁ ਝੁਰਿ ਝੁਰਿ ਮਰੈ॥ ਪ੍ਰਭਿ ਆਪਿ ਕਰਾਵੈ ਆਪੇ ਕਰੇ॥ ਰਹਾਉ ॥
ਤਉ ਝੁਰੀਐ ਹੋਵੈ ਅਨਿਆਉ॥ ਪ੍ਰਭ ਕੈ ਸੁਣੀਐ ਸਦਾ ਨਿਆਉ॥
ਤਉ ਝੁਰੀਐ ਕੁਛ ਹੋਇ ਧਿਙਾਣੈ॥ ਕਰਿ ਕਰਿ ਵੇਖੈ ਆਪਣੇ ਭਾਣੈ॥ ੨ ॥
14.ਅ ਤ/ਉ ਝੁਰੀਐ ਕੁਛ ਆਪਹੁ ਹੋਵੈ॥ ਆਪਿ ਉਪਾਵੈ ਆਪੈ ਖੋਵੈ॥
ਤਉ ਝੁਰੀਐ ਹੋਇ ਦੂਜਾ ਕਰਤਾ॥ ਆਪਿ ਉਪਾਇ ਆਪੇ ਬਿਸੁ ਭਰਤਾ[4]॥ ੩ ॥
ਤਉ ਝੁਰੀਐ ਹੋਵੈ ਅਣਹੋਣੀ॥ ਸਭ ਕਿਛੁ ਪ੍ਰਭ ਕੀ ਆਗਿਆ ਹੋਣੀ॥
ਨਾਨਕ ਪੰਥੀ ਜਨੁ ਦਰਬਾਰੀ॥ ਮੰਨਿ ਰਜਾਇ ਚਿੰਤੁ ਸਭ ਡਾਰੀ॥ ੪ ॥ ੯ ॥ ੫੬ ॥

**ਰਾਗੁ ਭੈਰਉ ॥**

ਤੇਰੇ ਜੋਰੁ ਰਹੋਂ ਜਗ ਮਾਹਿ॥ ਤੁਮਰੀ ਪਕੜੀ ਮੁਝੈ ਪਨਾਹਿ॥
ਤੇਰੇ ਜੋਰ ਨ ਵਿਆਪੇ ਸੋਗੁ॥ ਤੁਮਰੇ ਜੋਰ ਨ ਲਾਗੈ ਰੋਗੁ॥ ੧॥
ਈਹਾਂ ਊਹਾ ਤੁਮਰਾ ਜੋਰੁ॥ ਤੁਝ ਬਿਨ ਨਾਹੀ ਕੋਈ ਹੋਰੁ॥ ਰਹਾਉ॥
ਤੇਰੇ ਜੋਰ ਬੋਲੋ ਮੁਖਿ ਬਾਣੀ॥ ਤੇਰੇ ਜੋਰ ਨ ਕੋਇ ਰੈਵਾਣੀ[5]॥
ਤੇਰਾ ਜੋਰੁ ਤੇਰੀ ਮਨ ਆਸ॥ ਤੁਮ ਊਪਰਿ ਹਮਰੋ ਬਿਸਵਾਸੁ॥ ੨ ॥
ਤੇਰੇ ਜੋਰ ਨ ਕਿਸੈ ਕੈ ਕਾਣੈ[6]॥ ਤੁਮਰਾ ਜੋਰੁ ਤੁਮਾਰੈ ਭਾਣੈ॥
ਤੁਮਰੀ ਓਟ ਤੁਮਾਰਾ ਤਕੀਆ[7]॥ ਤੂੰਹੈ ਮਾਤ ਪਿਤਾ ਮੀਤੁ ਸਕੀਆ॥ ੩ ॥

---

1. ਹਾਥੀ ਦੀ ਰੱਖਿਆ ਕਰਨ ਵਾਲਾ 2. ਹੰਕਾਰ ਦਾ ਨਾਸ ਕਰਨ ਵਾਲਾ 3. ਗੁਣਾਂ ਦਾ ਖ਼ਜ਼ਾਨਾ 4. ਦੁਨੀਆਂ (ਵਿਸ਼ਵ) ਨੂੰ ਪਾਲਣ ਵਾਲਾ 5. ਉਦਾਸ ਨਹੀਂ ਹੁੰਦਾ, ਰੰਜ ਨਹੀਂ ਹੁੰਦਾ 6. ਅਧੀਨ 7. ਆਸਰਾ

ਜਿਨ ਜਨ ਪਕੜੀ ਤੁਮਰੀ ਓਟ॥ ਤੁਮਰੀ ਓਟ ਛੁਟੇ ਕਈ ਕੋਟਿ॥
ਨਾਨਕ ਪੰਥੀ ਜਨੁ ਦਰਬਾਰੀ॥ ਤੁਮਰੀ ਟੇਕ ਓਟ ਮਨ ਧਾਰੀ॥ ੪ ॥ ੧੦ ॥ ੫੭ ॥

**ਰਾਗੁ ਭੈਰਉ ॥**

ਤੇਰੇ ਭਾਣੈ ਭੁਖ ਅਰੁ ਭੋਗ॥ ਤੇਰੇ ਭਾਣੈ ਰਾਜੁ ਅਰੁ ਜੋਗ॥
ਤੇਰੇ ਭਾਣੈ ਉਝੜਿ ਰਾਹਿ॥ ਤੇਰਾ ਭਾਣਾ ਪ੍ਰਭ ਜੀ ਵਾਹਿ॥ ੧ ॥
ਸਭ ਕਿਛੁ ਤੇਰਾ ਭਾਣਾ ਵਰਤੈ॥ ਪਾਰਬ੍ਰਹਮ ਅਬਿਨਾਸੀ ਕਰਤੈ॥ ਰਹਾਉ॥
ਤੇਰੇ ਭਾਣੈ ਤੈਨੂ ਜਾਣੈ॥ ਤੇਰੇ ਭਾਣੈ ਭਰਮ ਭੁਲਾਣੇ॥
ਭਾਣੇ ਆਵਹਿ ਭਾਣੇ ਜਾਹਿ॥ ਪ੍ਰਭ ਜੀ ਤੇਰਾ ਭਾਣਾ ਵਾਹਿ॥ ੨ ॥
ਭਾਣੇ ਅੰਦਰਿ ਤੀਰਥਿ ਵਾਸੀ॥ ਭਾਣੈ ਪ੍ਰਭ ਕੈ ਫਿਰਹਿ ਉਦਾਸੀ॥
ਭਾਣੇ ਭਿਖਿਆ ਬੈਠੇ ਖਾਹਿ॥ ਪ੍ਰਭ ਜੀ ਤੇਰਾ ਭਾਣਾ ਵਾਹਿ॥
ਨਾਨਕ ਪੰਥੀ ਭਣੇ ਦਰਬਾਰੀ॥ ਭਾਣੇ ਅੰਦਰਿ ਪਿਰਥੀ ਸਾਰੀ॥
15.ਓ ਰਾਉ/ਰੰਕ ਸਾਹਿ ਪਾਤਿਸਾਹਿ॥ ਪ੍ਰਭ ਜੀ ਤੇਰਾ ਭਾਣਾ ਵਾਹਿ॥ ੪ ॥ ੧੧ ॥ ੫੮ ॥

**ਰਾਗੁ ਭੈਰਉ ॥**

ਭਾਣੇ ਭੀਤਰ ਚਉਦਹ ਭੌਣ[1]॥ ਭਾਣੈ ਭੀਤਰ ਪਾਣੀ ਪਉਣ॥
ਭਾਣਾ ਵਰਤੈ ਸਭਨੀ ਲੋਈ॥ ਹੋਣਹਾਰ ਭਾਣੈ ਮਹਿ ਹੋਈ॥ ੧ ॥
ਹੋਣੀ ਅਣਹੋਣੀ ਪ੍ਰਭ ਕਾ ਭਾਣਾ॥ ਮੂਰਖਿ ਝਖਿ ਝਖਿ ਮਰਹਿ ਅਜਾਣਾ॥ ਰਹਾਉ॥
ਭਾਣੈ ਅੰਦਰਿ ਜੰਮਣੁ ਮਰਣਾ॥ ਭਾਣੇ ਭੀਤਰਿ ਸੰਜਮੁ ਕਰਣਾ॥
ਭਾਣੇ ਹਸੈ ਭਾਣੇ ਰੋਵੈ॥ ਭਾਣੈ ਜਾਗੈ ਭਾਣੈ ਸੋਵੈ॥ ੨ ॥
ਭਾਣੈ ਗ੍ਰਿਹ ਨਿਛੱਤ੍ਰ ਜੋਗ॥ ਭਾਣੇ ਹੋਹਿ ਸੰਜੋਗ ਵਿਜੋਗ॥
ਭਲਾ ਬੁਰਾ ਸਭ ਭਾਣੇ ਬੀਚ॥ ਪ੍ਰਭ ਕੈ ਭਾਣੈ ਊਚ ਅਰੁ ਨੀਚੁ॥ ੩ ॥
ਸਭ ਕੋ ਭਾਣੇ ਅੰਦਰਿ ਬੋਲੈ॥ ਭਾਣੇ ਤੇ ਕੁਛ ਨਾਹੀ ਓਲੈ॥
ਨਾਨਕ ਪੰਥੀ ਭਣੈ ਦਰਬਾਰੀ॥ ਤੇਰਾ ਭਾਣਾ ਭਲਾ ਮੁਰਾਰੀ॥ ੪ ॥ ੧੨ ॥ ੫੯॥

**ਰਾਗੁ ਭੈਰਉ ॥**

ਭਾਣੈ ਹੋਈ ਲਖ ਚਉਰਾਸੀ॥ ਭਾਣੈ ਸੁਰਗ ਨਰਕ ਜਮਫਾਸੀ॥
ਭਾਣੈ ਆਵਣੁ ਜਾਣੁ ਬਣਾਇਆ॥ ਭਾਣੈ ਆਵਾਗਉਣੁ ਮਿਟਾਇਆ॥ ੧ ॥
ਸਭਿ ਕੁਛੁ ਵਰਤੈ ਤੇਰਾ ਭਾਣਾ॥ ਜੰਮਣੁ ਮਰਣਾ ਆਵਣਜਾਣਾ॥ ਰਹਾਉ॥
ਅਪਣੇ ਭਾਣੇ ਸ੍ਰਿਸਟਿ ਉਪਾਈ॥ ਭਾਣੇ ਭੀਤਰਿ ਧੰਧੇ ਲਾਈ॥
ਭਾਣੇ ਪ੍ਰਭ ਕੈ ਲਿਖਿਆ ਲੇਖੁ॥ ਸਭਿ ਕਿਛੁ ਭਾਣੇ ਭੀਤਰਿ ਵੇਖੁ॥ ੨ ॥
ਭਾਣੇ ਭੀਤਰਿ ਭਰਮ ਭੁਲਾਏ॥ ਅਪਣੇ ਭਾਣੇ ਲਏ ਮਿਲਾਏ॥
ਭਾਣੇ ਮੇਲੇ ਗਲਿ ਮੋਹ ਫਾਸੀ॥ ਭਾਣੇ ਗ੍ਰਿਹ ਤੇ ਕਰੇ ਉਦਾਸੀ॥ ੩ ॥
ਭਾਣੇ ਭੀਤਰ ਸੁਰਗੁ ਅਰੁ ਨਰਕੁ॥ ਭਾਣੇ ਤੇ ਕੁਛੁ ਨਾਹ ਨ ਫਰਕੁ॥
ਨਾਨਕ ਪੰਥੀ ਜਨ ਦਰਬਾਰੀ॥ ਪ੍ਰਭ ਕਾ ਭਾਣਾ ਰਖੁ ਉਰਧਾਰੀ॥ ੪ ॥ ੧੩ ॥ ੬੦ ॥

**ਰਾਗੁ ਭੈਰਉ ॥**

ਤੇਰੇ ਭਾਣੇ ਭਾਉ ਅਰੁ ਭਗਤਿ॥ ਤੇਰੇ ਭਾਣੇ ਸਿਵ ਅਰੁ ਸਕਤਿ॥
ਭਾਣੇ ਭੀਤਰ ਕਰਮ ਅਕਰਮ॥ ਭਾਣੇ ਭੀਤਰਿ ਭਉ ਦੁਖੁ ਭਰਮੁ॥ ੧ ॥

1. ਚੌਦਾਂ ਭਵਨ, ਅਕਾਸ਼ ਪਤਾਲ

15.ਅ ਸਭ ਕੁਛ ਤੇਰੇ ਭਾਣੇ/ਮਾਹਿ॥ ਭਾਣੇ ਤੇ ਬਾਹਰਿ ਕਛੁ ਹੀ ਨਾਹਿ॥ ਰਹਾਉ॥
ਭਾਣੇ ਭੀਤਰ ਰਾਣੇ ਰੰਕ॥ ਭਾਣੇ ਚਲਹਿ ਸੂਰ[1] ਮਯੰਕ[2]॥
ਸਭੁ ਕਿਛੁ ਤੇਰੇ ਭਾਣੇ ਬੀਚਿ॥ ਭਾਣੇ ਹੋਵੈ ਅਮਰ ਨਰ ਮੀਚਿ॥ ੨ ॥
ਭਾਣੇ ਹੋਇ ਜਰਾ ਅਰੁ ਰੋਗ॥ ਭਾਣੇ ਅਉਖਧ ਹੋਹਿ ਅਰੋਗ॥
ਭਾਣੇ ਭੀਤਰਿ ਆਵੈ ਜਾਇ॥ ਭਾਣੈ ਪ੍ਰਭ ਕੈ ਰਹੈ ਸਮਾਇ॥ ੩ ॥
ਭਾਣੇ ਮੰਨੈ ਸੋਈ ਸਾਧੁ॥ ਭਾਣੇ ਭਜੀਐ ਅਗਮ ਅਗਾਧੁ॥
ਨਾਨਕ ਪੰਥੀ ਭਣੇ ਦਰਬਾਰੀ॥ ਤੇਰਾ ਭਾਣਾ ਹੋਗੁ ਬਿਹਾਰੀ[3]॥ ੪ ॥ ੧੪ ॥ ੬੧ ॥

**ਰਾਗੁ ਭੈਰਉ ॥**

ਪ੍ਰਭ ਕੈ ਭਾਣੈ ਰੀਤੇ[4] ਭਰੇ॥ ਭਾਣੇ ਸੁਭਰ ਊਣੇ ਕਰੈ[5]॥
ਉਸਰੇ ਢਾਹੇ ਢਾਹਿ ਉਸਾਰੇ॥ ਜੀਵਤ ਮਾਰੇ ਮੁਏ ਜੀਵਾਰੇ॥ ੧ ॥
ਜੋ ਪ੍ਰਭਿ ਭਾਵੈ ਹੋਵੈ ਸੋਇ॥ ਕਰਣੈਹਾਰੁ ਨ ਦੂਜਾ ਕੋਇ॥ ਰਹਾਉ॥
ਆਪਣੇ ਭਾਣੇ ਕਰੇ ਖਲਾਸੀ॥ ਭਾਵਸੈ[6] ਕਾਟੈ ਜਮ ਕੀ ਫਾਸੀ॥
ਜੇ ਪ੍ਰਭ ਭਾਵੈ ਤਾ ਪਤਿਤ ਉਧਾਰੈ॥ ਭਾਵਸੁ ਪਾਪੀ ਪਾਹੁਨੈ[7] ਤਾਰੇ॥ ੨ ॥
ਪ੍ਰਭ ਭਾਵੈ ਤਾ ਰਾਜ ਤੇ ਰੰਕ॥ ਭਾਣੇ ਮਸਤਕਿ ਪਾਏ ਅੰਕ॥
ਤ੍ਰਿਣ ਤੇ ਮੇਰੈ[8] ਮੇਰੈ ਤੇ ਰਾਈ॥ ਜੋ ਪ੍ਰਭਿ ਭਾਵੈ ਹੋਵੈ ਸਾਈ॥ ੩ ॥
ਸਾਧਕ ਸਿਧ ਮਸਾਇਕੈ[9] ਸੇਖੁ॥ ਏਹਿ ਸਭ ਭਾਣੇ ਭੀਤਰਿ ਪੇਖਿ॥
ਨਾਨਕ ਪੰਥੀ ਭਣੈ ਦਰਬਾਰੀ॥ ਭਾਣੈ ਬਖਸੈ ਲਏ ਉਬਾਰੀ॥ ੪ ॥ ੧੫ ॥ ੬੨ ॥

**ਰਾਗੁ ਭੈਰਉ ॥**

ਤੇਰੈ ਭਰਵਾਸੈ ਬਧੀ ਮੇਡੈ[10]॥ ਤੇਰਾ ਭਰਵਾਸਾ ਸੁਣਿਆ ਏਡੈ[11]॥
ਤੇਰੈ ਭਰਵਾਸੈ ਮੈ ਪੈ ਸੋਇਆ॥ ਮੈ ਭਰਵਾਸਾ ਤੇਰਾ ਹੋਇਆ॥ ੧ ॥
ਅਨਿਦਿਨੁ ਮੋਹਿ ਤੇਰਾ ਭਰਵਾਸਾ॥ ਤੁਧੁ ਬਿਨੁ ਦੂਜੀ ਓਟ ਨ ਆਸਾ॥ ਰਹਾਉ॥
ਤੇਰੈ ਭਰਵਾਸੈ ਤਜੀ ਆਨ ਪੂਜਾ॥ ਤੇਰੈ ਭਰਵਾਸੈ ਬਦੈ[12] ਨ ਦੂਜਾ॥
ਤੇਰਾ ਭਰਵਾਸਾ ਦੇਸਿ ਵਿਦੇਸਿ॥ ਅਉਰ ਨ ਜਾਨਉ ਮੈ ਕੁਰਿ ਵੇਸੁ॥ ੨ ॥
16.ੳ ਤੇਰਾ ਭਰਵਾਸਾ ਕਹੌ ਨਿਸੰਕ॥ ਤੇਰੇ ਭਰਵਾਸੇ ਕ/ਰੌ ਨ ਸੰਕੈ[13]॥
ਤੇਰਾ ਦਿਤਾ ਪੈਨਉ ਖਾਉ॥ ਮੈ ਸਿਰਿ ਉਪਰਿ ਤੇਰਾ ਨਾਉ॥ ੩ ॥
ਤੇਰੇ ਭਰਵਾਸੇ ਕਰਉ ਅਰਦਾਸਿ॥ ਕਰਨਕਾਰਣ ਪ੍ਰਭਿ ਤੇਰੇ ਪਾਸਿ॥
ਨਾਨਕ ਪੰਥੀ ਕਹੈ ਦਰਬਾਰੀ॥ ਤੇਰਾ ਭਰਵਾਸਾ ਓਟ ਤੁਮਾਰੀ॥ ੪ ॥ ੧੬ ॥ ੬੩ ॥

**ਰਾਗੁ ਭੈਰਉ ॥ ਪੰਚਪਦੇ ॥**

ਤਉ ਪ੍ਰਸਾਦਿ ਪਾਈ ਨਰ ਦੇਹਿ॥ ਤਉ ਪ੍ਰਸਾਦਿ ਆਈ ਬੁਧਿ ਏਹਿ॥
ਤਉ ਪ੍ਰਸਾਦਿ ਗਾਈ ਗੁਰਬਾਣੀ॥ ਤਉ ਪ੍ਰਸਾਦਿ ਕੀ ਏਹਿ ਨਿਸਾਣੀ॥ ੧ ॥
ਜਿਸੁ ਕਉ ਕੀਤਾ ਪ੍ਰਭ ਪ੍ਰਸਾਦੁ॥ ਹਰਿ ਹਰਿ ਸਿਮਰੇ ਤੂਟੈ ਹਉਵਾਦੁ॥ ਰਹਾਉ ॥
ਤਉ ਪ੍ਰਸਾਦਿ ਪਾਈਐ ਸਤਸੰਗੁ॥ ਤਉ ਪ੍ਰਸਾਦਿ ਲਾਗੈ ਗੁਰ ਰੰਗੁ॥
ਤਉ ਪ੍ਰਸਾਦਿ ਕਥੇ ਅਕਥ ਕਹਾਣੀ॥ ਪ੍ਰਭਿ ਪ੍ਰਸਾਦਿ ਕੀ ਏਹਿ ਨੀਸਾਣੀ॥ ੨ ॥

1. ਸੂਰਜ 2. ਚੰਦ੍ਰਮਾ 3. ਅਨੰਦ ਦੇਣ ਵਾਲਾ ਭਾਵ ਪ੍ਰਭੂ 4. ਖ਼ਾਲੀ 5. ਭਰਿਆ ਹੋਇਆ ਨੂੰ ਖ਼ਾਲੀ ਕਰ ਦਿੰਦਾ ਹੈ 6. ਜੇ ਉਸ ਨੂੰ ਭਾਉਂਦਾ ਹੋਵੇ 7. ਪੱਥਰਾਂ ਵਰਗੇ ਪਾਪੀ 8. ਪਰਬਤ 9. ਮੁਸਲਮਾਨਾਂ ਵਿੱਚ ਇਕ ਸਤਿਕਾਰ ਯੋਗ ਅਹੁਦਾ, ਸ਼ੇਖ ਦਾ ਬਹੁਵਚਨ 10. ਆਪਦੇ ਖੇਤ ਦੀ ਹੱਦ ਬੰਦੀ ਲਈ ਬਣਾਈ ਹੋਈ ਵੱਟ ਭਾਵ ਹੈ ਕਿ ਤੇਰੇ ਭਰੋਸੇ ਨਾਲ ਆਪਣੇ ਜੀਵਨ ਦਾ ਵਲਗਣ ਵਲ ਲਿਆ ਹੈ 11. ਏਨਾਂ ਵੱਡਾ 12. ਮੈਂ ਕਿਸੇ ਨੂੰ 'ਬਿਦਦਾ' ਨਹੀਂ ਅਰਥਾਤ ਕੁਝ ਸਮਝਦਾ ਨਹੀਂ 13. ਚਿੰਤਾ

ਤਉ ਪ੍ਰਸਾਦਿ ਪੰਜ ਵਸਗਤਿ ਆਵਹਿ॥ ਤਉ ਪ੍ਰਸਾਦਿ ਅਹਿਨਿਸ[1] ਤੁਝ ਧਿਆਵਹਿ॥
ਦੁਬਿਧਾ ਦੁਰਮਤਿ ਦੂਰਿ ਵਿਹਾਣੀ॥ ਤਉ ਪ੍ਰਸਾਦਿ ਕੀ ਏਹਿ ਨੀਸਾਣੀ॥ ੩ ॥
ਤਉ ਪ੍ਰਸਾਦਿ ਦੁਸਮਨਿ ਸਭਿ ਮੀਤਿ॥ ਤਉ ਪ੍ਰਸਾਦਿ ਵਸਹਿ ਤੂ ਚੀਤਿ॥
ਅਨਿਦਿਨੁ ਮਨ ਮੁਖਿ ਕਥਾ ਰਬਾਣੀ[2]॥ ਤਉ ਪ੍ਰਸਾਦਿ ਕੀ ਏਹਿ ਨੀਸਾਣੀ॥ ੪ ॥
ਨਾਨਕ ਪੰਥੀ ਜਨੁ ਦਰਬਾਰੀ॥ ਕਰਿ ਪ੍ਰਸਾਦੁ ਰਖਹੁ ਬਨਿਵਾਰੀ ॥
ਤੇਰੀ ਕੀਤੀ ਮਨਿ ਮਾਹਿ ਸੁਖਾਣੀ॥ ਤਉ ਪ੍ਰਸਾਦਿ ਕੀ ਏਹਿ ਨੀਸਾਣੀ॥ ੫ ॥ ੬੪ ॥

**ਰਾਗੁ ਭੈਰਉ ॥**

ਬਰਤ ਕਰੈ ਤੀਰਥਿ ਬਹੁ ਨਾਵੈ॥ ਨਾਏ ਬਿਨਾ ਅਨਾਦੁ[3] ਨ ਖਾਵੈ॥
ਪੂਜੈ ਦੇਵਲ ਦੇਵੀ ਦੇਵਾ॥ ਕਰੈ ਨਿੰਦ ਬਿਰਥੀ ਸਭ ਸੇਵਾ॥ ੧ ॥
ਐਸੀ ਬੁਰੀ ਸਾਧ ਕੀ ਨਿੰਦਾ॥ ਨਿੰਦਕੁ ਨਿਗੁਰਾ ਪਾਪੀ ਮੰਦਾ॥ ਰਹਾਉ ॥
ਜ਼ਲ ਤਪੁ ਕਰੈ ਅਗਨਿ ਤਪੁ ਤਾਪੈ॥ ਜਾਇ ਦੁਆਰਕਾ ਲੇਵੈ ਛਾਪੈ[4]॥
16.ਅ ਗੈਆ ਪਿਰਾਗਾ[5] ਜਾਇ ਪਿੰਡ ਭਰਾਵੈ[6]॥ ਨਿੰਦਿਆ/ਕਰੈ ਬਿਰਥਾ ਸਭੁ ਜਾਣੈ॥ ੨ ॥
ਸੰਕਲਪੁ ਕਰੈ ਕਰਿ ਸੁਇਨੇ ਮੰਦਰਿ॥ ਜਾਇ ਕੁਰਖੇਤ੍ਰ ਪੁਰਥੀ[7] ਅੰਦਰਿ॥
ਪੜੈ ਪੁਰਾਨ ਧਿਆਨੁ ਉਰਧਰੈ॥ ਸਭ ਕਿਛੁ ਬਿਰਥਾ ਜੇ ਨਿੰਦਿਆ ਕਰੈ॥ ੩ ॥
ਸਭ ਪਾਪੋ ਕਾ ਨਿੰਦਕ ਲਾਦੀ॥ ਨਿੰਦਕੁ ਰਹੈ ਨ ਨਿੰਦਿਆ ਵਾਦੀ॥
ਨਿੰਦਕ ਕੈ ਸਿਰਿ ਜਮ ਡੰਡੁ ਪਰੈ॥ ਨਿੰਦਕੁ ਦੁਖੀਆ ਜਨਮੈ ਮਰੈ॥ ੪ ॥
ਨਿੰਦਕ ਨਿਗੁਰੇ ਨਰਕ ਨਿਵਾਸੀ॥ ਸਹਹਿ ਸਜਾਇ ਲਗ ਜਮ ਕੀ ਫਾਸੀ॥
ਨਾਨਕ ਪੰਥੀ ਭਣੇ ਦਰਬਾਰੀ॥ ਨਿੰਦਕ ਡੂਬੇ ਲੈ ਸਿਰਿ ਭਾਰੀ॥ ੫ ॥ ੨ ॥ ੬੫ ॥

**ਰਾਗੁ ਭੈਰਉ ॥**

ਜੋ ਨਰੁ ਗੁਰ ਤੇ ਬੇਮੁਖੁ ਹੋਵੈ॥ ਜਨਮੁ ਪਦਾਰਥੁ ਅਪਨਾ ਖੋਵੈ ॥
ਬੇਮੁਖਿ ਕਾ ਸਿਮਰਿਆ ਪਵੈ ਨ ਥਾਂਇ॥ ਬੇਮੁਖੁ ਕੀ ਦੋਜਕਿ ਭੀਤਰਿ ਜਾਇ॥ ੧ ॥
ਬੇਮੁਖ ਕੀ ਬਿਰਥੀ ਸਭੁ ਘਾਲਾ॥ ਦੁਹੀ ਜਹਾਨੀ ਬੇਮੁਖੁ ਮੁਹਿ ਕਾਲਾ॥ ਰਹਾਉ॥
ਬੇਮੁਖੁ ਮਿਤ੍ਰ ਕਿਸਹੀ ਕਾ ਨਾਹਿ॥ ਬੇਮੁਖੁ ਕੀ ਸੰਗਤਿ ਖੋਟਾ ਖਾਹਿ॥
ਬੇਮੁਖਿ ਭੂਲਾ ਲਹੈ ਨ ਠਉਰਿ॥ ਬੇਮੁਖਿ ਕਾ ਜਣਦਾ[8] ਗੈਆ ਚਉਰ[9]॥ ੨ ॥
ਗੁਰ ਤੇ ਬੇਮੁਖਿ ਮਹਾਂ ਕੂੜਿਆਰ॥ ਬੇਮੁਖਿ ਕੈ ਸਿਰਿ ਅਜਗਰੁ[10] ਭਾਰੁ॥
ਬੇਮੁਖੁ ਡੰਡੁ ਸਹੈ ਜਮ ਕੇਰਾ॥ ਬੇਮੁਖ ਕੁੰਭੀ ਮਾਹਿ ਬਸੇਰਾ॥ ੩ ॥
ਬੇਮੁਖਿ ਕੀ ਪਤਿ ਦਰਗਹ ਪਾਟੈ॥ ਲਹੈ ਸੰਜਾਈ ਵਾਟੈ ਘਾਟੈ॥
ਬਿਨੁ ਗੁਰ ਭੇਟੈ ਪਵੈ ਨ ਥਾਂਇ॥ ਨਿੰਦਕੁ ਨਿਗੁਰਾ ਬੇਮੁਖੁ ਦੁਖੁ ਪਾਇ॥ ੪ ॥

---

1. ਦਿਨ ਰਾਤ 2. ਰੱਬ ਨਾਲ ਸਬੰਧਿਤ 3. ਅਨਾਜ, ਅੰਨ ਪਾਣੀ 4. ਦੁਆਰਕਾ ਵਿਖੇ ਜਾ ਕੇ ਲੋਕ ਪਵਿੱਤਰ ਹੋਣ ਦੀ ਖਾਤਰ, ਆਪਣੇ ਸਰੀਰ ਉਪਰ ਸੰਖ, ਚਕ੍ਰ ਆਦਿਕ ਵਿਸ਼ਣੂ ਦੇ ਚਿੰਨ ਤਪਾ ਕੇ ਲਾਉਂਦੇ ਸਨ 5. ਪ੍ਰਜਾਗ ਜਿੱਥੇ ਦੋ ਨਦੀਆਂ ਦਾ ਮੇਲ ਜਾਂ ਸੰਗਮ ਹੁੰਦਾ ਹੈ, ਮੁੱਖ ਰੂਪ ਵਿੱਚ ਯੂ.ਪੀ. ਪ੍ਰਾਂਤ ਗੰਗਾ ਅਤੇ ਜਮਨਾ ਦੇ ਸੰਗਮ ਨੂੰ ਮਹਾਨਤਾ ਦਿੱਤੀ ਜਾਂਦੀ ਹੈ। ਇਹ ਪ੍ਰਯਾਗ ਸ਼ਹਿਰ ਅੱਜ ਕੱਲ ਇਲਾਹਾਬਾਦ ਦੇ ਨਾਮ ਨਾਲ ਪ੍ਰਸਿੱਧ ਹੈ 6. ਪਿੱਤਰਾਂ ਨਮਿੱਤ ਅਰਪੇ ਹੋਏ ਜੌਂ ਦੇ ਆਟੇ ਆਦਿ ਦੇ ਗੋਲੇ, ਪਿੰਨੇ ਜੋ ਪੰਡਿਤ ਮੰਤਰ ਆਦਿ ਦਾ ਉਚਾਰ ਕਰਕੇ ਭਰਵਾਉਂਦੇ ਹਨ 7. ਕੁਰਕਸ਼ੇਤਰ ਦਾ ਉਹ ਇਲਾਕਾ ਜਿਥੇ ਵਿਸ਼ਣੂ ਦੀ ਚੌਂਕੜੀ ਲੱਗੀ ਸੀ। ਕੁਰਕਸ਼ੇਤਰ ਬਾਰੇ ਇਹ ਕਿਹਾ ਜਾਂਦਾ ਹੈ ਭਗਵਾਨ ਵਿਸ਼ਣੂ ਜੀ ਨੇ ਜਦ ਮਧੂ ਕੈਟਭ ਦੈਤਾਂ ਦਾ ਨਾਸ ਕੀਤਾ ਤਾਂ ਸਾਰੇ ਜਲ ਉਤੇ ਉਨ੍ਹਾਂ ਦੀ ਮਿਝ ਫੈਲ ਗਈ ਪਰ ਜਿਸ ਜਲ ਵਿੱਚ, ਜੋ 48 ਕੋਹ ਦੇ ਲਗਪਗ ਸੀ, ਜਿੱਥੇ ਸ੍ਰੀ ਵਿਸ਼ਣੂ ਜੀ ਬ੍ਰਾਜਮਾਨ ਸਨ ਉਥੇ ਮਿੱਝ ਨਹੀਂ ਫੈਲੀ। ਇਸ ਲਈ ਚੌਂਕੜੀ ਵਾਲਾ ਸਥਾਨ ਪਵਿੱਤਰ ਮੰਨਿਆ ਜਾਂਦਾ ਹੈ। ਕਈ ਲੋਕ ਇਸ ਪਵਿੱਤਰ ਭੂਮੀ (ਪੁਰਥੀ) ਵਿਖੇ ਜਾ ਕੇ ਪਵਿੱਤਰ ਹੁੰਦੇ ਹਨ 8. ਪੈਦਾ ਕੀਤਾ, ਪ੍ਰਾਪਤ ਕੀਤਾ 9. ਮੁਕਟ, ਰਾਜ 10. ਬਹੁਤ ਭਾਰੀ, ਬੋਝਲ

ਨਾਨਕ ਪੰਥੀ ਕਹੈ ਦਰਬਾਰੀ॥ ਬੇਮੁਖੁ ਪਥਰੁ ਬੇੜੀ ਭਾਰੀ॥
ਜੇ ਗੁਰਿ ਕੀ ਸਰਨੀ ਮੁੜਿ ਪਾਇ॥ ਕਰ ਕਿਰਪਾ ਗੁਰੁ ਲੈਗੁ ਮਿਲਾਇ॥ ੫॥ ੩॥ ੬੬॥

**ਰਾਗੁ ਭੈਰਉ ॥**

17.ੳ ਬੇਸੁਮਾਰ ਪਰਮੇਸੁਰੁ ਸੁਣਿਆ॥ ਬੇਦੁ ਪੁਰਾਨ ਕੁਰਾਨ ਜਸੁ ਭ/ਣਿਆ॥
ਆਦਿ ਅੰਤੁ ਮਧੁ ਜਿਸੁ ਨਾਹੀ॥ ਸਭਨੋ ਸਿਰਿ ਜਿਸਿ ਕੀ ਪਤਿਸਾਹੀ॥ ੧ ॥
ਪ੍ਰਭਿ ਕੀ ਗਤਿ ਮਿਤਿ ਲਖੇ ਨ ਕੋਇ॥ ਵਡੀ ਵਡੇਰੀ ਗਈ ਹੋਇ ਹੋਇ॥ ਰਹਾਉ॥
ਸੇਖ ਨਾਗੁ ਜਿਸੁ ਸੇਜ ਬਨਾਈ॥ ਨਵਤਨੁ ਸਿਮਰੇ ਕੀਮ ਨ ਪਾਈ॥
ਈਸਰੁ ਬ੍ਰਹਮਾ ਨਾਰਦੁ ਇੰਦੁ॥ ਪ੍ਰਭ ਕੀ ਕੀਮ ਨ ਪਾਈ ਬਿੰਦੁ॥ ੨ ॥
ਬਗਦਾਲਮ ਰਿਖ ਅਰੁ ਰੋਮ ਰਖੀਸਰੁ[1]॥ ਚਿਰਜੀਵੇ ਇਹੁ ਵਡੇ ਤਪੀਸਰੁ॥
ਬੀਸ ਬਿਰੰਚੁ[2] ਕੀ ਮਿਰਤੂ ਜਿਸੁ ਯਾਦਿ॥ ਤਿਨੋ ਨ ਪਾਈ ਪ੍ਰਭ ਕੀ ਆਦਿ[3]॥ ੩ ॥
ਮੂਸਾ[4] ਬਾਤਾ ਕਹੇ ਢਿਗਿ ਜਾਇ॥ ਮਹੰਮਦੁ ਕਹਾਵੈ ਯਾਰੁ ਖੁਦਾਇ[5]॥
ਨਾਨਕ ਪੰਥੀ ਭਣੈ ਦਰਬਾਰੀ॥ ਤਿਨਾ ਨ ਗਤਿ ਮਿਤਿ ਲਹੀ ਤੁਮਾਰੀ॥ ੫ ॥ ੪ ॥ ੬੭ ॥

**ਰਾਗੁ ਭੈਰਉ ॥**

ਜਸਰਥੁ ਰਾਵਣਿ ਲੈਆ ਚੁਰਾਇ॥ ਮਛ ਨਿਕਲਾਇਆ ਪਿੰਜਰੇ ਪਾਇ॥
ਜਬ ਉਹ ਸਾਇਤਿ ਆਈ ਜੋਗੁ॥ ਭੈਆ ਵੀਵਾਹੁ ਨ ਮਿਟੇ ਸੰਜੋਗੁ[6]॥ ੧ ॥
ਪ੍ਰਭ ਕਾ ਕਾਰਣੁ ਮੋੜੇ ਕਉਣੁ॥ ਕਹਿ ਕਹਿ ਥਾਕੈ ਸਾਸਤ੍ ਸਉਣ॥ ਰਹਾਉ॥
ਚੰਦ੍ਰਹਾਂਸ ਕਉ ਰਾਜੁ ਲਿਖਾਇਆ॥ ਦੁਸਟਿ ਬੁਧਿ[7] ਲੋੜੈ ਮਰਵਾਇਆ॥
ਬਿਖੁ ਤੇ ਬਿਖਿਆ[8] ਕਰਿ ਦਿਖਲਾਈ॥ ਮਦਨ ਸਿੰਘ ਮਾਰਿ ਲੈਆ ਬਚਾਈ॥ ੨॥
ਜਨਮੇਜੇ ਕਉ ਬਿਆਸ ਸਮਝਾਇਆ[9]॥ ਪ੍ਰਭ ਕਾ ਕਾਰਣੁ ਨ ਮਿਟੈ ਮਿਟਾਇਆ॥
ਹੋਣਿਹਾਰ ਸੋਈ ਹੋਇ ਹਟੀ॥ ਸਾਈ ਹੋਣੀ ਜੋ ਪ੍ਰਭ ਘਟੀ॥ ੩ ॥
ਸੁਣਿ ਮਨ ਮੂਰਖ ਸਮਝੁ ਅਜਾਣਾ॥ ਮੁੜੇ ਨ ਕਿਸ ਹੀ ਪ੍ਰਭ ਕਾ ਭਾਣਾ॥
ਨਾਨਕੁ ਪੰਥੀ ਕਹੈ ਦਰਬਾਰੀ॥ ਧੰਨੁ ਸੰਤੁ ਜਿਨ ਹੋਣੀ ਪਿਆਰੀ॥ ੪ ॥ ੬੮॥

**ਰਾਗੁ ਭੈਰਉ ॥**

ਪ੍ਰਭ ਜੀ ਮੈ ਮਨ ਤੇਰਾ ਚਾਉ ਘਨੇਰਾ॥ ਦਰਸਨ ਦੀਜੈ ਕੀਜੈ ਫੇਰਾ॥ ਰਹਾਉ ॥
17.ਅ ਦਿਨ /ਲਾਲਚਿ ਖੋਵਾ ਨਿਸ ਭਰ ਸੋਵਾ॥ ਕਿਉ ਕਰ ਤੇਰੀ ਚੇਰੀ ਹੋਵਾ॥
ਦਰਸਨ ਜੀਵਾਂ ਸਰਸੀ[10] ਥੀਵਾਂ॥ ਦੇਵਹੁ ਨਾਮੁ ਰਾਮੁ ਰਸ ਪੀਵਾਂ॥ ੧ ॥

---

1. ਬਗਦਾਲਮ ਸ਼ਬਦ ਕੇਵਲ ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਵੇਖਣ ਨੂੰ ਮਿਲਿਆ ਹੈ, ਉਸਦਾ ਭਾਵ ਸ਼ਾਇਦ 'ਬਲੀ' ਰਿਖੀ ਤੋਂ ਹੈ। ਰੋਮ ਸ਼ਬਦ ਵੀ 'ਲੋਮਸ' ਰਿਖੀ ਵਾਸਤੇ ਵਰਤਿਆ ਗਿਆ ਹੈ। ਇਹ ਦੋਵੇਂ ਚਿਰੰਜੀਵੀ ਹਨ ਅਤੇ ਪਰਮਾਤਮਾ ਦੇ ਦਰਬਾਰ ਭਾਵ ਸਚਖੰਡ ਦੇ ਬਾਹਰ ਬੈਠੇ ਹਨ 2. ਜਿਸਨੂੰ ਬ੍ਰਹਮਾ ਦੇ ਵੀਹ ਵਾਰ ਮਰਨ ਬਾਰੇ ਪਤਾ ਹੈ 3. ਉਨ੍ਹਾਂ ਨੇ ਵੀ ਪ੍ਰਭੂ ਦਾ ਆਰੰਭ ਨਹੀਂ ਜਾਣਿਆ 4. ਯਹੂਦੀਆਂ ਦਾ ਧਰਮ ਗੁਰੂ ਅਤੇ ਤੌਰੇਤ ਕਿਤਾਬ ਨੂੰ ਪ੍ਰਗਟ ਕਰਨ ਵਾਲਾ, ਇਕ ਵਾਰ ਇਸਨੇ 40 ਦਿਨ ਅੰਨ ਪਾਣੀ ਤਿਆਗ ਕੇ ਪ੍ਰਭੂ ਨਾਲ ਲੰਬੀ ਗੋਸਟ ਕੀਤੀ ਸੀ ਜਿਸ ਕਰਕੇ ਯਹੂਦੀ ਉਨ੍ਹਾਂ 40 ਦਿਨਾਂ ਦੇ ਰੋਜ਼ੇ ਰੱਖਦੇ ਹਨ 5. ਮੁਸਲਿਮ ਧਰਮ ਦਾ ਮੋਢੀ, ਜੋ ਆਪਣੇ ਆਪ ਨੂੰ ਪ੍ਰਭੂ ਦਾ ਭੇਜਿਆ ਹੋਇਆ ਅਥਵਾ ਰਸੂਲ ਮੰਨਦਾ ਸੀ 6. ਰਾਵਣ ਤੇ ਦਸ਼ਰਥ ਦੀ ਇਹ ਕਥਾ ਅਦਭੁਤ ਰਾਮਾਇਣ ਵਿੱਚ ਸੁਣੀ ਹੈ 7. ਪ੍ਰਿਸ਼ਟਬੁਧੀ 8. ਵੇਖੋ ਅੰਤਿਕਾ-। ਚੰਦ੍ਰਹਾਂਸ 9. ਜਨਮੇਜੇ ਨੂੰ ਬਿਆਸ ਨੇ ਸਮਝਾਇਆ ਕਿ ਹੋਣੀ ਹੋ ਕੇ ਰਹਿੰਦੀ ਹੈ, ਵੇਖੋ ਅੰਤਿਕਾ-। 10. ਪ੍ਰਸੰਨ, ਖੁਸ਼

ਕਰਣਾ ਕੀਜੈ ਭੁਜ ਗਹਿ[1] ਲੀਜੈ॥ ਦਰਸਨੁ ਪਰਸਨ ਕਉ ਮੁਝ ਦੀਜੈ॥
ਤੂ ਪ੍ਰਭੁ ਦਾਤਾ ਪੁਰਖੁ ਬਿਧਾਤਾ॥ ਤੂਹੈ ਮਾਤ ਤਾਤ ਮੁਝ ਜਾਤਾ॥ ੨ ॥
ਤੂੰ ਪ੍ਰਭ ਦਾਨਾ ਪੁਰਖੁ ਸੁਜਾਨਾ ਮੈ ਮੂਰਖਿ ਤੇਰੀ ਓਟ॥ ਪਤਿਤ ਉਧਾਰੇ ਪਾਹੁਨ ਤਾਰੇ ਉਰਧਾਰੇ ਕੋਟੀ ਕੋਟਿ॥
ਤੂੰ ਬਖਸ਼ਨਹਾਰਾ ਬੇਸੁਮਾਰਾ ਅੰਤੁ ਨ ਪਾਰਾਵਾਰ॥ ਜਨੁ ਦਰਬਾਰੀ ਸਰਨਿ ਤੁਮਾਰੀ ਰਾਖਹੁ ਰਾਖਨਹਾਰ॥ ੩॥ ੬੯ ॥

**ਰਾਗੁ ਭੈਰਉ॥ ਦੁਪਦੇ॥**

ਜੀ ਤੂ ਪ੍ਰਭ ਮੇਰਾ ਹਉ ਸੇਵਕੁ ਤੇਰਾ॥ ਤਉ ਭਉ ਕਹਾਂ ਕਉ ਜਮ ਕੇਰਾ॥ ਰਹਾਉ॥
ਜਉ ਮੈ ਤੁਮਰੀ ਲੀਨੀ ਓਟ॥ ਤਉ ਕਹਾਂ ਕਰਹਿਗੇ ਦੁਸਮਨਿ ਕੋਟ॥
ਜਾਕਉ ਪ੍ਰਭ ਜੀ ਤੁਮਰਾ ਓਲਾ॥ ਤਿਸੁ ਕਉ ਲਾਗੈ ਨ ਤਾਤਾ ਝੋਲਾ[2]॥ ੧ ॥
ਜਿਨ ਜਨ ਤੁਮਰੀ ਪਕੜੀ ਟੇਕ॥ ਤਿਨਕੇ ਦੁਸਮਨਿ ਟਰਹਿ ਅਨੇਕ॥
ਨਾਨਕ ਪੰਥੀ ਜਨੁ ਦਰਬਾਰੀ॥ ਤੁਮਰੀ ਪਕੜੀ ਓਟ ਬਿਹਾਰੀ॥ ੨ ॥ ੧ ॥ ੭੦ ॥

**ਰਾਗੁ ਭੈਰਉ ॥**

ਮਨ ਰੇ ਪਾਹਿ ਸਰਨਿ ਪਰਮੇਸੁਰ ਕੇਰੀ॥ ਧ੍ਰੋਪਤਿ ਜਿਉ ਪਤੁ ਰਾਖਗੁ ਤੇਰੀ॥ ਰਹਾਉ॥
ਸਰਨਿ ਪਾਲਨਿ ਪ੍ਰਭ ਨਾਉ ਰਖਾਇਆ॥ ਸਰਨਿ ਪਰੇ ਪ੍ਰਭੁ ਰਖਦਾ ਆਇਆ॥
ਅੰਤੇ ਅਉਸਰਿ ਸਰਨਿ ਅਲਾਈ॥ ਕਰੁ ਗਹਿ ਲੀਨੇ ਆਪਿ ਗੁਸਾਈਂ॥ ੧ ॥
ਤੂ ਕਤਿ ਢੀਲ ਕਰਹਿ ਮਨ ਮੇਰੇ॥ ਪ੍ਰਭ ਕੀ ਸਰਨਿ ਭਜ ਲੇਹੁ ਸਵੇਰੇ॥
ਏਹੁ ਅਉਸਰਿ ਫੁਨਿ ਹਾਥਿ ਨ ਆਵੈ॥ ਦਰਬਾਰੀ ਸਰਨਿ ਪਾਹਿ ਭਉ ਜਾਵਹਿ॥ ੨ ॥ ੨ ॥ ੭੧ ॥

**ਰਾਗੁ ਭੈਰਉ ॥**

ਜਿਸੁ ਕੈ ਵੱਲਿ ਪਰਮੇਸੁਰੁ ਹੋਇ॥ ਅਹਿਨਿਸਿ ਹਰਿ ਹਰਿ ਗਾਵੈ ਸੋਇ॥ ੧ ॥ ਰਹਾਉ॥
18.ੳ /ਆਪਨੀ ਕਿਰਪਾ ਜਿਸ ਪਰ ਧਾਰੇ॥ ਹਰਿ ਹਰਿ ਮਨ ਮੁਖਿ ਸਦਾ ਉਚਾਰੇ॥
ਜਿਸ ਪਰ ਹਰਿ ਪ੍ਰਭੁ ਨਜਰਿ ਕਰੇਈ॥ ਸਾਧ ਸੰਗੁ ਤਿਸੁ ਜਨ ਕਉ ਦੇਈ॥ ੧ ॥
ਜਿਸ ਜਨ ਊਪਰਿ ਅਤਿ ਕ੍ਰਿਪਾਲਾ॥ ਘਟਿ ਘਟਿ ਨਿਰਖੇ ਦੀਨ ਦਿਆਲਾ॥
ਨਾਨਕ ਪੰਥੀ ਜਾਚੇ ਦਰਬਾਰੀ॥ ਸਾਧੁ ਸੰਗੁ ਦੇਹੁ ਮੁਝੇ ਮੁਰਾਰੀ॥ ੨ ॥ ੩ ॥ ੭੨ ॥

**ਰਾਗੁ ਭੈਰਉ ॥**

ਤੂ ਪਾਰਬ੍ਰਹਮੁ ਪਰਮੇਸੁਰੁ ਸੋਈ॥ ਘਟਿ ਘਟਿ ਵਾਸੀ ਸਗਲੀ ਲੋਈ[3]॥ ਰਹਾਉ॥
ਭਗਤਿ ਵਛਲੁ ਭਵਖੰਡਨਹਾਰਾ॥ ਪਤਿਤ ਉਧਾਰਨੁ ਅਪਰ ਅਪਾਰਾ॥
ਬੇਪਰਵਾਹੁ ਬਿਸੰਭਰੁ ਸਾਂਈ॥ ਕਰਨ ਕਾਰਨ ਸਮਰੱਥ ਗੁੋਸਾਂਈ[4]॥ ੧ ॥
ਦੇਵਨਹਾਰੁ ਦਇਆਨਿਧਿ ਸੁਆਮੀ॥ ਕਰਤਾ ਪੁਰਖੁ ਪ੍ਰਭੁ ਅੰਤਰਜਾਮੀ॥
ਨਾਨਕ ਪੰਥੀ ਦਰਬਾਰੀ ਜਾਚੈ॥ ਦੇਹੁ ਦਾਨੁ ਮਨੁ ਭਗਤੀ ਰਾਚੈ॥ ੩ ॥੪ ॥ ੭੩ ॥

**ਰਾਗੁ ਭੈਰਉ ॥**

ਸੁਣੁ ਰੇ ਮਨ ਮੇਰੇ ਸਮਝੁ ਅਜਾਣਾ॥ ਈਹਾਂ[5] ਰਹਣੁ ਕੂੜਾਵਾ ਮਾਣਾ॥ ਰਹਾਉ ॥
ਕਾਹੇ ਸੰਚਿ[6] ਧਨੁ ਕਰਹਿ ਇਕਠਾ॥ ਨਾਲਿ ਲਿਜਾਂਦਾ ਕੋਇ ਨ ਡਿੱਠਾ॥
ਰਾਜੇ ਸਾਹ ਸੰਚਿ ਧਨੁ ਗਏ॥ ਰਾਵਿ[7] ਰੰਕ ਇਕ ਜੇਹੇ ਭਏ॥ ੧ ॥
ਤੂ ਕਤ ਏਤਾ ਕਰਹਿ ਪਸਾਰਾ॥ ਅਜਹੁ ਨ ਸਮਝਹਿ ਮੂਢਿ ਗਵਾਰਾ॥
ਸਭਿ ਉਠਿ ਗਏ ਹਨਿ ਭੂਪ ਭਿਖਾਰੀ॥ ਦਰਬਾਰੀ ਸੰਗਿ ਨ ਦੇਹਿ ਪਿਆਰੀ॥ ੨ ॥ ੫ ॥ ੭੪ ॥

1. ਪਕੜ ਲਉ, ਫੜ ਲਉ 2. ਤੱਤੀ ਹਵਾ 3. ਸਾਰਾ ਸੰਸਾਰ 4. ਇਥੇ ਦੋ ਮਾਤਰਾ ਲਾਉਣ ਤੋਂ ਭਾਵ ਸ਼ੁੱਧ ਸ਼ਬਦ 'ਗੁਸਾਈਂ' ਹੈ 5. ਇਸ ਸੰਸਾਰ ਵਿੱਚ 6. ਜੋੜ ਜੋੜ ਕੇ 7. ਰਾਉ, ਧਨਵਾਨ, ਅਮੀਰ

**ਰਾਗੁ ਭੈਰਉ ॥**

ਸਾਧ ਕੀ ਸੇਵਾ ਕਰਹੁ ਜਨ ਭਾਈ॥ ਸਾਧ ਕੀ ਸੇਵਾ ਮਹਾਂ ਸੁਖਿਦਾਈ॥ ਰਹਾਉ॥
ਸਾਧ ਕੀ ਸੇਵਾ ਤੇ ਸੁਖੁ ਪਾਈਐ॥ ਸਾਧ ਕੀ ਸੇਵਾ ਹਰਿ ਗੁਨ ਗਾਈਐ॥
ਸਾਧ ਕੀ ਸੇਵਾ ਤੇ ਸੁਮਤਿ ਪ੍ਰਕਾਸੈ॥ ਸਾਧ ਕੀ ਸੇਵਾ ਜਮ ਫਾਸ ਨ ਫਾਸੈ॥ ੧ ॥
18.ਅ ਜਿਸੁ ਜਨ ਸੇਵਾ ਸਾਧ ਦੀ ਕੀਤੀ॥ ਤਿਨ ਕਲਯੁਗ ਅੰਦਰਿ/ਬਾਜੀ ਜੀਤੀ॥
ਨਾਨਕ ਪੰਥੀ ਦਰਬਾਰੀ ਜਾਚੈ॥ ਸੰਤ ਸੇਵ ਦੇਹੁ ਜਮ ਦੇ ਬਾਚੈ॥ ੨ ॥ ੬ ॥ ੭੫ ॥

**ਰਾਗੁ ਭੈਰਉ ॥**

ਖਾਂਹਿ ਖਤਾ[1] ਮਤਿ ਖੋਵਹਿ ਲਾਹਾ॥ ਆਗੈ ਪੌਸੀ[2] ਗਲ ਜਮਵਾਹਾ॥
ਖਸਮਹੁ ਘੁਥਾ ਬਹੁ ਦੁਖੁ ਪਾਵਹਿ॥ ਲਖ ਚਉਰਾਸੀਹ ਆਵਹਿ ਜਾਵਹਿ॥ ੧ ॥
ਰੇ ਮਨ ਮੇਰੇ ਸਮਝੁ ਸਵੇਰਾ[3]॥ ਏਹਿ ਅਉਸਰਿ ਏਹਿ ਤੇਰੀ ਵੇਰਾ॥ ਰਹਾਉ॥
ਖੋਵਹ ਨਾਹਨ[4] ਜਨਮ ਦੁਲੰਭਾ॥ ਹਾਥਿ ਨ ਆਵਗੁ ਏਹੁ ਅਚੰਭਾ॥
ਖਿਜਮਤਿ[5] ਲਾਗਹੁ ਖਸਮੇ ਕੇਰੀ॥ ਰੇ ਮਨਿ ਹੋਇ ਹੈ ਪਰਮਗਤਿ ਤੇਰੀ॥ ੨ ॥
ਖੁਦੀ ਖੋਇ ਖਿਮਾ ਗਹੁ ਭਾਈ॥ ਖੇਪ[6] ਨ ਖਾਲੀ ਤੇਰੀ ਜਾਈ॥
ਖਾਲਕੁ ਖਲਕੇ ਮਾਹਿ ਸਮਾਨਾ॥ ਦਰਬਾਰੀ ਪੇਖਹੁ ਨਾਹਨ ਆਨਾ[7]॥ ੩ ॥ ੭ ॥ ੭੬ ॥

**ਰਾਗੁ ਭੈਰਉ ॥**

ਅਗਮ ਅਗੋਚਰੁ ਅਲਖੁ ਗੁਸਾਈਂ॥ ਜਲ ਥਲ ਮਹੀਅਲ[8] ਸਭਨੀ ਥਾਈਂ॥
ਕਰਨ ਕਰਾਵਨ ਘਟਿ ਘਟਿ ਵਾਸੀ॥ ਅੰਤਰਿਜਾਮੀ ਪ੍ਰਭੁ ਅਬਿਨਾਸੀ॥ ੧ ॥
ਏਕੰਕਾਰੁ ਨਿਰੰਜਨੁ ਸੋਈ॥ ਜਾਂ ਸਮ ਦੂਸਰੁ ਅਉਰੁ ਨ ਕੋਈ॥ ਰਹਾਉ॥
ਅਨਿਕ ਰੰਗ ਕਰਿ ਖੇਲੈ ਖੇਲਿ॥ ਆਪੇ ਜਾਣੈ ਅਪਣੇ ਕੇਲਿ[9]॥
ਨਾਨਕ ਪੰਥ ਜਨੁ ਦਰਬਾਰੀ॥ ਤੁਧ ਵਿਟਹੁ ਵੰਞੇ ਬਲਿਹਾਰੀ॥ ੨ ॥ ੮ ॥ ੭੭ ॥

**ਰਾਗੁ ਭੈਰਉ ॥**

ਸ੍ਰੀ ਰਾਮ ਕ੍ਰਿਸਨ ਗੋਬਿੰਦ ਗੋਪਾਲਾ॥ ਸਰਬ ਘਟਾ ਕਰਤਾ ਪ੍ਰਤਪਾਲਾ॥ ਰਹਾਉ॥
ਸਰਨਿ ਜੋਗੁ ਅਪਰੰਪਰੁ ਪੂਰਾ॥ ਜਲ ਥਲ ਮਹੀਅਲਿ ਕਹੂ ਨ ਊਰਾ[10]॥
ਸਾਸਿ ਗਿਰਾਸਿ ਕਾ ਦੇਵਨਹਾਰਾ॥ ਸੋ ਪ੍ਰਭੁ ਤੈ ਕਤ ਮਨਹੁ ਬਿਸਾਰਾ॥ ੧ ॥
ਸਭ ਸਿਰਿ ਨਾਇਕੁ ਸ੍ਰੀ ਗੋਵਿੰਦਾ॥ ਪਤਿਤ ਉਧਾਰਨੁ ਪਰਮਾਨੰਦਾ॥
ਸਗਲ ਸਮਗ੍ਰੀ ਜਿਸੁ ਪ੍ਰਭਿ ਧਾਰੀ॥ ਤਿਸ ਕੀ ਸਰਨਿ ਪਾਹਿ ਦਰਬਾਰੀ॥ ੨ ॥ ੯ ॥ ੭੮ ॥

**ਰਾਗੁ ਭੈਰਉ ॥**

ਹਰਿ ਹਰਿ ਸਿਮਰਿ ਸਦਾ ਮਨ ਮਾਹਿ॥ ਜਿਹ ਸਿਮਰੇ ਸੁਖ ਸਿਉ ਘਰਿ ਜਾਹਿ॥
19.ੳ ਹਰਿ ਹਰਿ ਹਾਰੁ ਕੰ/ਠਿ ਲੇ ਪਾਵਉ॥ ਜਨਮ ਨ ਹਾਰਹੁ ਜੀਤਿ ਘਰਿ ਆਵਉ॥ ੧ ॥
ਹਰਿ ਬਿਨੁ ਦੂਸਰੁ ਹੋਆ ਨ ਹੋਗੁ॥ ਆਪੇ ਕਰਨ ਕਰਾਵਨ ਜੋਗੁ॥ ਰਹਾਉ॥
ਹਾਜ਼ਰੁ ਨਾਜਰੁ[11] ਜਾਨਹੁ ਸੋਈ॥ ਜਿਸੁ ਤੇ ਸਗਲੀ ਉਤਪਤ ਹੋਈ॥
ਹਰਿ ਕੀ ਸਰਨਿ ਪਾਹਿ ਮਨ ਮੇਰੇ॥ ਦਰਬਾਰੀ ਸਉਰਨ ਕਾਰਜਿ ਤੇਰੇ॥ ੨ ॥ ੧੦ ॥ ੭੯ ॥

---

1. ਗਲਤੀ 2. ਪਏਗਾ 3. ਛੇਤੀ ਨਾਲ 4. ਨਹੀਂ 5. ਖਿਦਮਤ, ਸੇਵਾ ਵਿੱਚ 6. ਮਿਹਨਤ 7. ਕਿਸੇ ਹੋਰ ਨੂੰ 8. ਵਿਚਕਾਰ, ਅੰਦਰ, ਮੱਧ ਵਿੱਚ 9. ਖੇਡ, ਕਲੋਲਾਂ 10. ਘੱਟ, ਥੋੜਾ, ਊਣਾ 11. ਪ੍ਰਤੱਖ (ਹਾਜ਼ਿਰ) ਅਤੇ ਅਪ੍ਰੱਤਖ (ਨਾਜ਼ਰ)

**ਰਾਗੁ ਭੈਰਉ ॥**
ਅਪਨੀ ਕੁਦਰਤਿ ਪ੍ਰਭਿ ਆਪੇ ਜਾਨਹੁ॥ ਤੂ ਪਰੇ ਪਰੇਰਾ ਬੇਦ ਪੁਰਾਨਹੁ॥ ਰਹਾਉ॥
ਤੇਰਾ ਕੀਤਾ ਕੋਇ ਨ ਜਾਨੈ॥ ਪਾਰਬ੍ਰਹਮ ਤੂੰ ਪੂਰਨ ਭਗਵਾਨੈ॥
ਲਖ ਚਉਰਾਸੀਹ ਰਚਨਾ ਜੇਤੀ॥ ਸਰਬ ਘਟਾ ਕਾ ਤੂ ਪ੍ਰਭ ਭੇਤੀ॥ ੧ ॥
ਸਭਨਾ ਕੀ ਤੂ ਕਰਹਿ ਪ੍ਰਤਪਾਲਾ॥ ਤੂ ਆਪੇ ਮਾਰਿ ਜੀਵਾਲਣਿ ਵਾਲਾ॥
ਨਾਨਕ ਪੰਥੀ ਜਨੁ ਦਰਬਾਰੀ॥ ਉਪਮਾ ਆਖਿ ਨ ਸਕੈ ਤੁਮਾਰੀ॥ ੨ ॥ ੧੧ ॥ ੮੦ ॥

**ਰਾਗੁ ਭੈਰਉ ॥**
ਏਕ ਕਵਾਉ ਕਰਿ ਕੀਆ ਉਪਾਉ॥ ਤਿਸੁ ਤੇ ਬਨਿਆ ਸਗਲ ਬਨਾਉ॥
ਖਾਣੀ ਬਾਣੀ ਖੰਡ ਬ੍ਰਹਮੰਡ॥ ਦੁਖੁ ਸੁਖੁ ਆਰਜਾ ਦੀਨੀ ਵੰਡਿ॥ ੧ ॥
ਐਸਾ ਕਰਤਾ ਪੁਰਖੁ ਬਿਧਾਤਾ॥ ਸਭ ਰਚਨਾ ਘਟਿ ਘਟਿ ਕਾ ਗਿਆਤਾ॥ ਰਹਾਉ॥
ਇਕ ਧਰ ਰਹਨਿ ਇਕਿ ਜੀਆ ਅਕਾਸਾ॥ ਇਕਨਾ ਕਾ ਜਲ ਮਾਹਿ ਨਿਵਾਸਾ॥
ਸਭਨਾ ਦੀ ਪ੍ਰਭੁ ਸਾਰ ਕਰੇ॥ ਦਰਬਾਰੀ ਕੋਇ ਨ ਭੂਲਿ ਪਰੇ॥ ੨ ॥ ੧੨ ॥ ੮੧ ॥

**ਰਾਗੁ ਭੈਰਉ ॥**
ਕਾਹੇ ਡੋਲਹਿ ਮਾਇਆ ਕੇ ਤਾਈ॥ ਕਹੁ ਕਾਂਕੇ[1] ਇਹ ਸੰਗਿ ਸਿਧਾਈ॥
ਸੰਚਿ ਸੰਚਿ ਇਸੁ ਘਨੇ ਵਿਗੂਤੇ[2]॥ ਦੁਖ ਪਾਵਹਿ ਮੋਹਿ ਮਾਇਆ ਸੂਤੇ॥ ੧ ॥
ਕਰਤਾ ਕਰਣੈਹਾਰੁ ਸਲਾਹਹੁ॥ ਮਾਇਆ ਕੀ ਮੁਹ ਜੀ ਲਾਹਹੁ॥ ਰਹਾਉ॥
ਮਾਇਆ ਮੋਹੇ ਪੰਡਿਤ ਪ੍ਰਬੀਨ॥ ਬਡੇ ਬਡੇ ਮਾਇਆ ਕੇ ਦੀਨ॥
ਧੰਨੁ ਸੰਤ ਜਿਨੋ ਮਾਇਆ ਤਿਆਗੀ॥ ਦਰਬਾਰੀ ਉਧਰਹਿ ਤਿਨਿ ਧੂਰਿ ਮੁਖਿ ਲਾਗੀ॥ ੨ ॥ ੧੩ ॥ ੮੨ ॥

**ਰਾਗੁ ਭੈਰਉ ॥**
19.ਅ /ਸੁਖ ਦਾਤਾ ਸਿਮਰਹੁ ਮਨ ਮੇਰੇ ॥ ਜੋ ਈਹਾਂ ਊਹਾਂ ਕਾਰਜ ਤੇਰੇ॥ ਰਹਾਉ॥
ਤਿਸ ਕਉ ਸਿਮਰੁ ਜੋ ਸੰਗਿ ਸਹਾਈ॥ ਤਿਸ ਕਉ ਸਿਮਰਿ ਨਰ ਦੇਹਿ ਦਿਵਾਈ॥
ਛਾਜਨੇ[3] ਭੋਜਨੁ ਜਿਸ ਪ੍ਰਭ ਦੀਆ॥ ਤਿਸੁ ਕਾ ਜਸੁ ਕਹੁ ਅਉਰੁ ਨ ਬੀਆ[4]॥ ੧ ॥
ਮਾਤ ਗਾਤੇ[5] ਮਹਿ ਰਖਿਆ ਕਰੀ॥ ਊਹਾਂ ਬਚਿਅਹੁ ਜਪ ਨਰਹਰੀ॥
ਅਬ ਕਿਉ ਢੀਲ ਕਰੀ ਮਨ ਮੂੜੇ ॥ ਦਰਬਾਰੀ ਭੂਲ ਨਾ ਲਾਲਚ ਕੂੜੇ॥ ੨ ॥ ੧੪ ॥ ੮੩ ॥

**ਰਾਗੁ ਭੈਰਉ ॥**
ਗਾਤੇ[6] ਜਾਤ ਕਾ ਕਉਨੁ ਗੁਮਾਨ॥ ਰਹਿਸਨ ਈਹਾਂ ਜਬ ਛੂਟਹਿ ਪ੍ਰਾਨ॥
ਕਹਾਂ ਬਫਾ ਵਹਿ ਦੇਖਿ ਜੁਆਨੀ॥ ਅਬਰ ਛਾਇ ਜਿਉ ਝੁਠ ਪ੍ਰਾਨੀ॥ ੧ ॥
ਇਹੁ ਤਨੁ ਨਾਸਵੰਤੁ ਥਿਰੁ ਨਾਹੀ॥ ਸਮਝ ਦੇਖੁ ਅਪਨੇ ਮਨ ਮਾਹੀ॥ ਰਹਾਉ॥
ਪ੍ਰਿਥਮੈਂ ਬਾਲ ਜੁਆਨ ਫੁਨ ਬਿਰਧੀ॥ ਦਿਨੁ ਦਿਨੁ ਜਾਇ ਅਵਸਥਾ ਫਿਰਦੀ॥
ਨਾਸੁ ਹੋਇ ਫਿਰਿ ਸਾਥਿ ਨ ਜਾਈ॥ ਦਰਬਾਰੀ ਝੂਠੀ ਪ੍ਰੀਤਿ ਲਗਾਈ॥ ੨ ॥ ੧੫ ॥ ੮੪ ॥

**ਰਾਗੁ ਭੈਰਉ ॥**
ਉਤਮੁ ਜਾਤਿ ਕੀ ਕਵਨੁ ਵਡਿਆਈ॥ ਮਨਿ ਅਭਿਮਾਨੁ ਮਹਾਂ ਦੁਖਿਦਾਈ॥ ਰਹਾਉ॥
ਹਾਡ ਚਾਂਮੁ ਨਾੜੀ ਅਰੁ ਮਾਸੁ॥ ਰਕਤ ਮੂਤੁ ਬਿਸਟਾ ਆਵਾਸੁ॥
ਮੈ ਊਤਮੁ ਜਾਤਿ ਮੇਰੀ ਊਚੀ॥ ਕਹਹੁ ਠਉਰ ਕਉਨੋਸੀ ਸੂਚੀ॥ ੧ ॥

---
1. ਕਿਸੇ ਦੇ 2. ਨਾਸ਼ ਹੋਏ, ਤਬਾਹ ਹੋ ਗਏ 3. ਪਹਿਰਣ ਲਈ ਬਸਤ੍ਰ ਆਦਿ 4. ਦੂਸਰਾ, ਦੂਜਾ 5. ਮਾਤਾ ਦੇ ਉਦਰ ਅਥਵਾ ਸਰੀਰ 6. ਇਥੇ ਇਸਦੇ ਅਰਥ ਗੋਤ ਦੇ ਵੀ ਹੋ ਸਕਦੇ ਹਨ

ਕੈ ਬਿਸਟਾ ਕ੍ਰਿਮ ਹੋਇ ਹੈ ਸੁਆਹ॥ ਪਾਛੈ ਪਿੰਡ ਪ੍ਰੇਤਿ ਕਹਾਹਿ॥
ਸੇ ਊਤਮ ਸੇ ਊਚੀ ਜਾਤਿ॥ ਦਰਬਾਰੀ ਹਰਿ ਹਰਿ ਉਚਰਹਿ ਵਾਹਿ॥ ੨ ॥ ੧੬ ॥ ੮੫ ॥

**ਰਾਗੁ ਭੈਰਉ ॥**

ਛੀਜੈ ਦੇਹੀ ਜੋਬਨੁ ਜਾਇ॥ ਊਡੇ ਭਉਰਿ ਬਗੁ ਬੈਠੇ[1] ਆਇ॥ ਰਹਾਉ॥
ਮਾਹਿ ਮਾਸ ਮਵਾਸਾ ਸਾਸੁ[2]॥ ਆਸਨ ਭਰੀਏ ਜਿਵੈ ਅਕਾਸੁ॥
ਕਿਤੁ ਭਰਵਾਸੇ ਭਜਹਿ ਨ ਰਾਮੁ॥ ਏਹਿ ਸਗਲ ਸਮਗਰੀ ਤੁਝੈ ਨ ਕਾਮ॥ ੧ ॥
ਕਹਾ ਤੁਮਾਰਾ ਪੀਉ ਅਰੁ ਦਾਤਾ॥ ਸੋਈ ਲੀਨਾ ਤੋਹਿ ਤਗਾਦਾ[3]॥
ਹਰਿ ਹਰਿ ਸਿਮਰਹੁ ਛੋਡਹੁ ਧੰਧਾ॥ ਦਰਬਾਰੀ ਤੂਟਹਿ ਜਮ ਕੈ ਫੰਧਾ॥ ੨ ॥ ੧੭ ॥ ੮੬ ॥

**ਰਾਗੁ ਭੈਰਉ ॥**

20.ੳ ਸਤਿਗੁਰ ਕੈ/ ਸਦਕੈ ਮੈ ਕੀਆ॥ ਜਿਸੁ ਰਾਮ ਨਾਮੁ ਮੰਤ੍ਰ ਕਹਿ ਦੀਆ॥ ਰਹਾਉ॥
ਉਝੜਿ ਜਾਤੇ ਮਾਰਗਿ ਪਾਏ॥ ਤਿਸੁ ਗੁਰ ਕੇ ਹਉ ਲਾਗਉ ਪਾਇ॥
ਗਿਆਨੁ ਦੀਪਕੁ ਕਰ ਹਤੇ ਅੰਧੇਰਾ[4]॥ ਬੈਖਰੀਦ ਹਉ ਤਿਸੁ ਕਾ ਚੇਰਾ॥ ੧ ॥
ਸਤਿਗੁਰ ਬਾਝੁ ਅੰਧੇਰੁ ਗੁਬਾਰਾ॥ ਭਾਵੈ ਸੂਰਜ ਚੰਦ ਹਜਾਰਾ॥
ਦਰਬਾਰੀ ਪਾਹਿ ਗੁਰੂ ਕੈ ਦੁਆਰੈ॥ ਤੁਮਰੀ ਬੇੜੀ ਪਾਰ ਉਤਾਰੈ॥ ੨ ॥੧੮ ॥ ੮੭ ॥

**ਰਾਗੁ ਭੈਰਉ ॥ ਬਿਸਨਪਦੇ ॥**

ਕੈਸ ਦੇਵਕੀ ਦਈ ਪਰਣਾਇ॥ ਬੇਦ[5] ਬਤਾਈ ਬਾਤ ਬਨਾਇ॥
ਗਰਭੁ ਅਸਟਮਾ ਇਸ ਤੇ ਹੋਇ॥ ਤੁਮਰਾ ਨਾਸੁ ਕਰੇਗਾ ਸੋਇ॥ ੧ ॥
ਪ੍ਰਭ ਕੀ ਕਰਣੀ ਕਉਣੁ ਮਿਟਾਵੈ॥ ਕੋਟਿ ਉਪਾਈ ਮਿਟਿ ਜਿਨਿ[6] ਜਾਵੈ॥ ਰਹਾਉ॥
ਵਸੁਦੇ[7] ਦੇਵਕੀ ਬੰਦੀ ਪਾਇ॥ ਦਰਿ ਦਰਿ ਦਰਵਾਨ ਸੁਚੇਤ ਬਹਾਏ॥
ਕੋ ਕੀਉ ਜਨਮੈ ਦੇਵਨਿ ਸਾਰਿ॥ ਕੰਸੁ ਕਸਾਈ ਡਾਰੈ ਮਾਰਿ॥ ੨ ॥
ਜਉ ਖਟ ਬਾਰਕ ਮਾਰ ਮੁਕਾਨਾ॥ ਹੋਨਹਾਰ ਨਾ ਮਿਟੈ ਅਜਾਨਾ॥
ਹੋਇ ਰਹੇਗੀ ਜੋ ਪ੍ਰਭ ਬਟੀ[8]॥ ਦਰਬਾਰੀ ਜੋ ਨਹਿ ਕਿਵ ਹੀ ਹਟੀ॥ ੩ ॥ ੧੯ ॥ ੮੮ ॥

**ਰਾਗੁ ਭੈਰਉ॥ ਘਰੁ ੩॥ ਆਰਤੀ॥**

ਕਉਨ ਕਾਲ ਆਰਤੀ ਅਕਾਲ ਤੇਰੀ ਕਰਉ॥
ਨਹੀਂ ਰੂਪੁ ਰੇਖਿ ਅਜਾਨ ਜਾਈ ਕਾਂਕੋ ਧਿਆਨੁ ਧਰਉ॥ ੧ ॥ ਰਹਾਉ॥
ਪਰਮਜੋਤਿ ਆਗੈ ਲੇ ਜਗਾਵਉ ਕਉਨੁ ਜੋਤਿ॥ ਪਰਮਧਾਮ ਪਾਰਬ੍ਰਹਮ ਬਿਆਪਿਓ ਓਤਿ ਪੋਤਿ ॥ ੧ ॥
ਪਰਮ ਤੰਤ ਆਗੈ ਲੇ ਚੰਗਵਉ ਕਉਨੁ ਪੂਜਾ॥ ਕਾਂ ਤੇ ਲੇਉ ਕਾਂ ਕਉ ਦੇਉ ਨਾਹੀਂ ਠਾਉ ਦੂਜਾ॥ ੨ ॥
ਤੇਰਾ ਕੀਆ ਤੁਝੈ ਲੀਆ ਅਰਪਉ ਕਹਾਂ ਤੋਹਿ॥ ਬੇਦੁ[9] ਭੇਦੁ ਪਾਵੈ ਨਾਹੀਂ ਕਹਾਂ ਕਹੌਂ ਮੋਹਿ॥ ੩ ॥
ਕਉਨੁ ਪਾਠੁ ਕੀਜੀਐ ਬਿਅੰਤੁ ਤੂੰ ਅਪਾਰੁ॥ ਸੇਸ ਔ ਮਹੇਸ[10] ਜਾ ਕਾ ਪਾਵਹੀ ਨ ਪਾਰੁ॥ ੪ ॥
ਭਾਵਿ ਭਗਤਿ ਨ ਸੇਉ ਜਾਨਉ ਮੋਹਿ ਨੀਚੁ ਅਨਾਥੁ॥
ਨਾਨਕ ਪੰਥੀ ਸਰਨਿ ਦਰਬਾਰੀ ਰਾਖੁ ਦੇ ਕਰਿ ਹਾਥ॥ ੫ ॥ ੧ ॥ ੮੯ ॥

---

1. ਕਾਲੇ ਭਉਰ ਅਰਥਾਤ ਕਾਲੇ ਕੇਸ ਚਲੇ ਗਏ ਅਤੇ ਚਿੱਟੇ ਬਗਲੇ ਅਰਥਾਤ ਸਫੈਦ ਵਾਲ ਆ ਗਏ 2. ਸਰੀਰ ਵਿੱਚ (ਮਾਹਿ ਮਾਸ) ਸਵਾਸ (ਸਾਸ) ਲੈਣ ਦੀ ਜਗ੍ਹਾ (ਮਵਾਸਾ) 3. ਵਿਰਾਸਿਤ ਵਿੱਚ ਪ੍ਰਾਪਤ ਹੋਇਆ ਧਨ ਦੌਲਤ 4. ਅੰਧੇਰੇ ਦਾ ਨਾਸ਼ ਕਰ ਦਿੰਦਾ ਹੈ 5. ਗਿਆਨ ਵਾਨ ਪੁਰਖਾਂ ਨੇ 6. ਮਿਟਦੀ ਨਹੀਂ 7. ਵਾਸਦੇਵ 8. ਕੀਤੀ ਹੋਈ 9. ਵੇਦ ਅਥਵਾ ਗਿਆਨਵਾਨ ਪੁਰਸ਼ 10. ਸ਼ੇਸ਼ਨਾਗ ਅਤੇ ਸ਼ਿਵ ਜੀ

20.ਅ /੧ਓ ਸਤਿਗੁਰੂ ਬਾਬਾ ਨਾਨਕ ॥
**ਰਾਗੁ ਭੈਰਉ॥ ਘਰ ੧॥ ਅਸਟਪਦੀਆ॥**
ਪਾਂਚੋ ਦੁਸਟਿ ਮੋਹਹਿ ਮੋਹਿ ਗਾਮਾ[1]॥ ਮੋ ਸੰਗਿ ਝੂਝਹਿ ਆਠੋ ਜਾਮਾ॥ ੧ ॥
ਆਉ ਮੇਰੇ ਰਾਮਾ ਤੂੰ ਆਉ ਮੇਰੇ ਸਿਆਮਾ॥ ਮੋ ਕਉ ਦੇਵਹੁ ਜੀਤਿਹ[2] ਕਾਂਮਾਂ॥
ਕਾਂਮ ਕੋਠਾਰ[3] ਕਰ ਲੈਆ ਉਭਾਰੇ॥ ਰੂਪ ਨਿਹਾਰ ਹੀਐ ਮੈ ਮਾਰੈ॥ ੨ ॥
ਕ੍ਰੋਧ ਕਮਾਨ ਚਢਾਈ ਕੋਪ[4]॥ ਲੋਭ ਲਈ ਹਥਿ ਧ੍ਰੋਹਿ ਕੀ ਧੋਪ[5]॥ ੩ ॥
ਮੋਹਿ ਮੇਲੀ ਗਲ ਮਾਇਆ ਫਾਸੀ॥ ਕਬਹਿ ਨ ਹੋਵਣਿ ਦੇਹਿ ਉਦਾਸੀ[6]॥ ੪ ॥
ਅਹੰਕਾਰ ਕਿਸੇ ਕਉ ਚਿਤਿ ਨ ਪਾਵੈ॥ ਇਨਿ ਤੇ ਕਿਉ ਜੀਉ ਬਚਣਾ ਪਾਵੈ॥ ੫ ॥
ਏਹੁ ਪੰਚੁ ਏਹੁ ਜਿੰਦੁ ਅਕੇਲੀ॥ ਤੁਧ ਬਿਨ ਮੇਰਾ ਕੋਇ ਨ ਬੇਲੀ॥ ੬ ॥
ਇਨਿ ਤੇ ਡਰਪਿ ਪੈਆ ਸਰਣਾਈ॥ ਕਰਿ ਕਿਰਪਾ ਰਾਖਹੁ ਰਘੁਰਾਈ॥ ੭ ॥
ਨਾਨਕ ਪੰਥੀ ਜਨ ਦਰਬਾਰੀ॥ ਕਰੁ ਖਸਮਾਨਾ ਗਿਰਵਰਧਾਰੀ[7]॥ ੮ ॥ ੧ ॥
**ਰਾਗੁ ਭੈਰਉ ॥**
ਆਉ ਮੇਰੇ ਗੋਬਿੰਦਾ ਕਰਹੁ ਖਲਾਸੀ॥ ਗਲਿ ਤੇ ਕਾਟਿ ਡਾਰਹੁ ਜਮ ਫਾਸੀ॥ ੧ ॥
ਤੁਧੁ ਬਿਨੁ ਮੇਰਾ ਅਉਰ ਨ ਕੋਈ॥ ਜਿਸੁ ਪਹਿ ਜਾਇ ਕਰਉ ਅਰਜੋਈ॥ ੧ ॥
ਤੁਮਰੇ ਪਾਸਿ ਮੇਰੀ ਅਰਦਾਸਿ॥ ਜਿਉ ਜਾਣਹੁ ਤਿਉ ਰਾਖਹੁ ਰਾਸਿ॥ ੨ ॥
ਤੂ ਪਤਿਤ ਉਧਾਰਨੁ ਬੇਸੁਮਾਰੁ॥ ਬਿਰਦੁ ਆਪਨਾ ਲੇਹੁ ਸਮਾਰੁ॥ ੩ ॥
ਦੀਨ ਦਿਆਲ ਸੰਤ ਸੁਖਦਾਈ॥ ਮੈ ਪ੍ਰਭ ਤੇਰੀ ਪਨਹ[8] ਤਕਾਈ॥ ੪ ॥
ਤੂ ਕਰਨਹਾਰੁ ਕਰਿ ਵੇਖਹਿ ਸੋਇ॥ ਸਭ ਕਿਛੁ ਤੇਰਾ ਕੀਤਾ ਹੋਇ॥ ੫ ॥
ਤੂੰ ਆਪੇ ਬਖਸਹਿ ਕਰਹਿ ਰਜਾਇ॥ ਆਪਿ ਵਿਛੋੜਹਿ ਲੈਹਿ ਮਿਲਾਇ॥ ੬ ॥
ਜਮਜੰਦਾਰ ਤੇ ਮੋ ਡਰੁ ਪਾਇਆ॥ ਤਉ ਪ੍ਰਭਿ ਤੁਮਰੀ ਸਰਨੀ ਆਇਆ॥ ੭ ॥
ਨਾਨਕ ਪੰਥੀ ਕਹੈ ਦਰਬਾਰੀ॥ ਬਿਰਦੁ ਪੈਜਿ ਰਾਖਹੁ ਬਨਿਵਾਰੀ॥ ੮ ॥ ੨ ॥
**ਰਾਗੁ ਭੈਰਉ ॥**
ਆਦਿ ਨਿਰੰਜਨੁ ਅਲਖੁ ਗੁਸਾਈ॥ ਜਿਨ ਸਭ ਸਾਜੀ ਧੰਧੇ ਲਾਈ॥ ੧ ॥
ਆਪਿ ਅਲੇਖੁ ਅਲਗੁ ਅਪਾਰਾ॥ ਜਾ ਕਾ ਅੰਤੁ ਨ ਪਾਰਾਵਾਰਾ॥ ੧ ॥ ਰਹਾਉ॥
ਆਪਿ ਉਪਾਇ ਧੰਧੇ ਲਾਏ॥ ਆਪੇ ਇਕਨਾ ਭਗਤਿ ਲਗਾਏ॥ ੨ ॥
ਤੀਰਥ ਨਾਇ ਹਂਉਮੈ ਮਲੁ ਲਾਈ॥ ਏਵੈ ਖਪਿ ਖਪਿ ਮਰੈ ਲੁਗਾਈ॥ ੩ ॥
ਦਾਨੁ ਪੁੰਨੁ ਕਰਿ ਕਰਹਿ ਗੁਮਾਨੁ॥ ਦੁਧਿ ਕਾਜੀ ਜਿਉ ਏਹੁ ਅਭਿਮਾਨੁ॥ ੪ ॥
ਕਰਮ ਧਰਮਿ ਕਰਿ ਬੰਧਨ ਬੰਧੇ॥ ਹਉਮੈ ਛੋਡਿ ਨ ਸਾਕਹਿ ਅੰਧੇ॥ ੫ ॥
ਜੋ ਹਉਮੈ ਤਜੈ ਭਜੈ ਭਗਵਾਨੁ॥ ਸੋ ਜਨੁ ਪਾਵੈ ਦਰਗਾਹ ਮਾਨੁ॥ ੬ ॥
ਗੁਰ ਮਿਲਿ ਗਾਵੈ ਗੁਰਮੁਖਿ ਬਾਣੀ॥ ਸੋ ਜਨੁ ਪਾਵੈ ਪਦੁ ਨਿਰਬਾਂਣੀ॥ ੭ ॥
ਨਾਨਕ ਪੰਥੀ ਭਣੈ ਦਰਬਾਰੀ॥ ਸੇ ਉਪਰਿ ਜਿਨ੍ਹਾ ਭਗਤਿ ਪਿਆਰੀ॥ ੮ ॥ ੩ ॥
**ਅਸਟਪਦੀਆ ॥ ਘਰ ੨ ॥ ਰਾਗੁ ਭੈਰਉ ॥**
ਅਕਾਲੁ ਅਦਿਸਟੁ ਅਲਖੁ ਅਪਾਰਾ॥ ਜੁਗ ਛਤ੍ਰੀਹ ਜਿਸ ਧੁੰਧੂਕਾਰਾ॥
ਕਰਿ ਕੁਦਰਤਿ ਪ੍ਰਭਿ ਰਚਨਾ ਸਾਜੀ॥ ਧਾਰ ਵਿਰਾਟੁ ਬਨਾਈ ਬਾਜੀ॥ ੧ ॥
ਨਿਰਗੁਨ ਤੇ ਸਰਗੁਨੁ ਹੋਇ ਆਇਆ॥ ਭਗਤਿ ਹੇਤਿ ਅਉਤਾਰਿ ਧਰਾਇਆ॥ ਰਹਾਉ॥

---

1. ਮੇਰੇ ਗਾਂਵ ਜਾਂ ਮੇਰੇ ਦੇਸ਼ ਵਿੱਚ, ਭਾਵ ਮੇਰੇ ਸਰੀਰ ਵਿੱਚ 2. ਜਿਤਾ ਦੇਵੋ 3. ਕੁਹਾੜਾ 4. ਗੁੱਸਾ 5. ਧ੍ਰੋਹੀ ਰੂਪੀ ਕ੍ਰਿਪਾਨ (ਧੋਪ) 6. ਨਿਰਲੇਪ, ਸੰਸਾਰ ਤੋਂ ਨਿਰਮੋਹ 7. ਪਰਬਤ (ਗਿਰਵਰ) ਧਾਰਨ ਕਰਨ ਵਾਲੇ ਭਾਵ ਕ੍ਰਿਸ਼ਨ 8. ਤੇਰੀ ਸਰਨ, ਓਟ ਆਸਰਾ

ਤ੍ਰਿਗੁਣ ਰਚਨਾ ਧਾਰਿ ਦਿਖਾਈ॥ ਸੇਖ ਨਾਗ ਸਿਰਿ ਧਰਤਿ ਟਿਕਾਈ[1]॥
ਹੰਸ ਅਉਤਾਰ[2] ਬ੍ਰਹਮਾ ਸਮਝਾਇਆ॥ ਸਨਕਾਦਿਕੋ[3] ਕਾ ਭ੍ਰਮੁ ਮਿਟਾਇਆ॥ ੨ ॥
ਮਛ[4] ਰੂਪੁ ਧਰ ਬੇਦ ਛਡਾਏ॥ ਨਾਰਦੁ ਨਉਧਾ ਭਗਤਿ ਦਿਖਾਇ॥
ਸਨਕਾਦਿਕ ਬੈਰਾਗੁ ਦਿਖਾਇਆ॥ ਭੂਲੇ ਜਾਤੇ ਮਾਰਗ ਪਾਇਆ॥
ਕੂਰਮ[5] ਨਿਧ ਮਥ ਰਤਨ ਨਿਕਾਰੇ॥ ਬੈਰਾਹਿ[6] ਮਹੀਸਰ ਅਸੁਰ ਬਿਡਾਰੇ॥
21.ਅ ਨਰਸਿੰਘ ਹਰਨਾਖਸੁ ਨਖੀ ਬਿਡਾਰਾ[7]॥ ਪ੍ਰਹਿਲਾਦੁ ਉਬਾਰਿ ਛਤ੍ਰ /ਸਿਧਿ ਧਾਰਾ॥ ੪ ॥
ਮੋਹਨੀ[8] ਬਪੁ ਧਰ ਦੈਤ ਭਰਮਾਏ॥ ਧਾਨੰਤਰ ਵੈਦਕ ਜਗੁ ਪ੍ਰਗਟਾਏ॥
ਜਗਿਆ ਅਵਤਾਰ ਜਗ ਚਲਾਇਆ॥ ਕਪਲ ਮੁਨੀ ਸਰ ਜੋਗੁ ਦਿੜਾਇਆ॥ ੫ ॥
ਦੈਂਤ ਦੇਉ ਸਾਧੇ ਸਨਿਆਸਾ॥ ਨਰ ਨਾਰਾਇਣ[9] ਜੋਗ ਅਭਿਆਸਾ॥
ਰਿਖਭ ਰੂਪ[10] ਗਜ ਗ੍ਰਾਹ ਛਡਾਇਆ॥ ਹੈਗ੍ਰੀਵ[11] ਬ੍ਰਹਮਾ ਸਮਝਾਇਆ॥ ੬ ॥
ਪ੍ਰਿਥ[12] ਧਰਤਿ ਦੁਹਿ ਅਚੰਭੁ ਦਿਖਾਇਆ॥ ਬਾਵਨ ਬਲੁ ਛਲਿ ਪੈਆਲਿ ਪਠਾਇਆ॥
ਪਰਸਰਾਮ ਖਤ੍ਰੀ ਪ੍ਰਹਾਰੇ॥ ਰਾਮਚੰਦ ਬਹੁ ਅਸੁਰ ਸੰਘਾਰੇ॥ ੭ ॥
ਰਾਵਣੁ ਮਾਰਿ ਅਸੁਰ ਸਭਿ ਜੀਤੇ॥ ਤੇਤੀਸ ਕਰੋੜੀ ਮੁਕਤੇ ਕੀਤੇ॥
ਸੀਤਾ ਮਹਮਾ ਜਗ ਪ੍ਰਗਟਾਈ॥ ਲੰਕ ਭਭੀਖਨ ਬਖਸਿ ਦਿਵਾਈ॥ ੮ ॥
ਬਿਆਸ ਅਠਾਰਹ ਪਥੇ ਪੁਰਾਨ॥ ਕਉਤਕ ਕੀਤੇ ਕ੍ਰਿਸ੍ਨ ਭਗਵਾਨ॥
ਬਲਬਧ੍[13] ਭਗਤਿ ਕੀ ਰਖਿਆ ਕਰੀ॥ ਬਉਧ ਰੂਪ[14] ਦੈਤਾ ਬੁਧਿ ਹਰੀ॥ ੯ ॥
ਨਿਹਕਲੰਕ ਆਵਹਿਗੇ ਆਪਿ॥ ਧਰਮੁ ਥਾਪਹਿਗੇ ਪਾਪੁ ਉਥਾਪਿ॥
ਕਰਤਾ ਕਉਤਕ ਕੁਦਰਤਿ ਧਾਰਿ॥ ਜਨੁ ਦਰਬਾਰੀ ਸਦ ਬਲਿਹਾਰਿ॥ ੧੦ ॥

**ਰਾਗੁ ਭੈਰਉ ॥**

ਅਮਿਰੀਕ[15] ਨਾਰਦ ਧ੍ਰੂ ਭਗਤਿ ਕਮਾਈ॥ ਪ੍ਰਹਿਲਾਦ ਭਗਤਿ ਕੀ ਪੈਜ ਰਖਾਈ॥
ਜਨਕੁ ਸੁਖਦੇਉ ਭਭੀਛਨੁ ਧਿਆਵੈ॥ ਜੜ੍ਹਭਰਥੁ ਕਪਲੁਦ ਤੁਮਰਾ ਜਸੁ ਗਾਵੈ॥ ੧ ॥
ਪ੍ਰਭ ਜੀ ਤੂ ਭਗਤਾ ਕਾ ਭਗਤਿ ਤੁਮਾਰੇ॥ ਤੈ ਭਗਤਾ ਕੇ ਕਾਜ ਸਵਾਰੇ॥ ਰਹਾਉ॥
ਮਦੋਦਰੀ ਸੀਤਾ ਤੁਮਰਾ ਜਸੁ ਜਾਪੈ॥ ਧ੍ਰੋਪਤੀ ਕੀ ਪਤਿ ਰਾਖੀ ਆਪੇ॥
ਅਰਜਨੁ ਊਧੋ ਅੰਕੁਰੁ ਜਸੁ ਮੰਗੇ॥ ਹਰਿ ਪ੍ਰਭਿ ਜਿਨ ਕੈ ਸਦ ਹੀ ਸੰਗੇ॥ ੨ ॥
ਬਿਦਰੁ ਸੁਦਾਮਾ ਭਗਤਿ ਤੁਮਾਰੇ॥ ਜਾ ਕੇ ਕਾਰਜ ਆਪੇ ਸਾਰੇ॥
ਚੰਦ੍ਰਹਾਂਸ ਕੀ ਰਖਿਆ ਕੀਨੀ॥ ਬਿਖਹੂ ਤੇ ਬਿਖਿਆ ਕਰਿ ਦੀਨੀ॥ ੩ ॥

---

1. ਸ਼ੇਸ਼ਨਾਗ ਦੇ ਸਿਰ ਤੇ ਧਰਤੀ ਧਰੀ 2. ਵਿਸ਼ਣੂ ਦਾ ਅਵਤਾਰ ਜਿਸ ਨੇ ਬ੍ਰਹਮਾ ਦੇ 4 ਪੁੱਤਰਾਂ (ਸਨਕ, ਸਨੰਦਨ, ਸੰਤ, ਸਨਾਤਨ) ਨੂੰ ਤੱਤ ਗਿਆਨ ਸਮਝਾਇਆ 3. ਸਨਕ ਆਦਿਕ, ਬ੍ਰਹਮਾ ਦੇ ਚਾਰ ਪੁੱਤਰ 4. ਮੱਛ ਰੂਪ ਅਵਤਾਰ 5. ਕੱਛੂ ਰੂਪ ਅਵਤਾਰ, ਜਿਸਦੀ ਪਿੱਠ ਤੇ ਸੁਮੇਰ ਪਰਬਤ ਰੱਖ ਕੇ ਸਮੁੰਦਰ ਮੰਥਨ ਕੀਤਾ 6. ਸੂਰ ਰੂਪ ਅਵਤਾਰ ਜਿਸਨੇ ਹਿਰਨਾਕਸ਼ਪ ਦਾ ਸੰਹਾਰ ਕੀਤਾ 7. ਨਰ ਸਿੰਘ ਅਵਤਾਰ ਨੇ ਹਰਨਾਕਸ਼ ਨੂੰ ਮਾਰ ਕੇ ਪ੍ਰਹਿਲਾਦ ਦੀ ਰੱਖਿਆ ਕੀਤੀ 8. ਮੋਹਣੀ ਅਵਤਾਰ ਜੋ ਵਿਸ਼ਣੂ ਦਾ ਰੂਪ ਸੀ ਜਿਸਨੇ ਦੇਤਾਂ ਨੂੰ ਭਰਮਾ ਕੇ ਉਨ੍ਹਾਂ ਪਾਸੋਂ ਅਮ੍ਰਿਤ ਦਾ ਕੁੰਭ ਪ੍ਰਾਪਤ ਕੀਤਾ 9. ਨਰ (ਅਰਜਨ), ਨਾਰਾਇਣ (ਕ੍ਰਿਸ਼ਨ) ਦਾ ਅਵਤਾਰ 10. ਮਰੂ ਦੇਵੀ ਦੇ ਉਦਰ ਤੋਂ ਰਾਜਾ ਨਾਭਿ ਦਾ ਪੁੱਤਰ, ਜਿਸਦੀ 24 ਅਵਤਾਰਾਂ ਵਿੱਚ ਗਿਣਤੀ ਹੈ। ਉਸਨੇ ਮਗਰਮੱਛ ਨੂੰ ਆਪਣੇ ਸੁਦਰਸ਼ਨ ਚੱਕਰ ਨਾਲ ਮਾਰ ਕੇ ਹਾਥੀ ਨੂੰ ਛੁਡਵਾਇਆ। 11. ਘੋੜੇ ਦੀ ਸ਼ਕਲ ਦਾ ਇਕ ਅਵਤਾਰ, ਇਕ ਵਾਰ ਵਿਸ਼ਨੂੰ ਦਾ ਆਪਣੀ ਹੀ ਕਮਾਨ ਦੇ ਚਿੱਲੇ ਨਾਲ ਗੱਲ ਵੱਢਿਆ ਗਿਆ। ਦੇਵੀ ਦੇ ਆਖੇ ਦੇਵਤਿਆਂ ਨੇ ਘੋੜੇ ਦਾ ਸਿਰ ਵਿਸ਼ਨੂੰ ਦੇ ਧੜ ਉੱਤੇ ਜੜ ਦਿੱਤਾ, ਜਿਹੜਾ 'ਹਯਗ੍ਰਿਵ' (ਘੋੜੇ ਦੀ ਗਰਦਨ ਵਾਲਾ) ਅਵਤਾਰ ਹੋਇਆ 12. ਵਿਸ਼ਣੂ ਦਾ ਇਕ ਅਵਤਾਰ ਜਿਸਨੇ ਧਰਤੀ ਤੋਂ ਬ੍ਰਿਛ ਸਾਫ ਕਰਕੇ ਧਰਤੀ ਨੂੰ ਵਸਣ ਯੋਗ ਬਣਾਇਆ, ਖੇਤੀ ਲਈ ਜਗ੍ਹਾ ਸਾਫ ਕਰਕੇ ਪਰਬਤਾਂ ਨੂੰ ਆਪਣੀ ਸ਼ਕਤੀ ਨਾਲ ਧਕੇਲ ਕੇ ਇਕ ਪਾਸੇ ਲਾ ਦਿੱਤਾ 13. ਕ੍ਰਿਸ਼ਨ ਜੀ ਦਾ ਵੱਡਾ ਭਾਈ, ਬਲਰਾਮ 14. ਬੁੱਧ ਅਵਤਾਰ 15. ਇਸ ਅਸ਼ਟਪਦੀ ਵਿੱਚ ਆਏ ਸਾਰੇ ਭਗਤਾਂ ਦੇ ਜੀਵਨ ਅੱਗੇ ਪਰਚੀਆਂ ਭਗਤਾਂ ਦੀਆਂ ਵਿੱਚ ਵਿਸਥਾਰ ਸਹਿਤ ਆਏ ਹਨ

22.ਓ ਰਾਮਾਨੰਦ ਨਾਮੇ ਭਗਤਿ ਪਛਾਣੀ॥ ਤ੍ਰਿਲੋਚਨੁ ਗੁਰਿ ਮਿਲਿ ਗਾਵੈ ਬਾਣੀ॥
ਤੀਜਾ ਲੋਇਣੁ ਗਿਚੀ ਹੂਆ॥ ਦਰਸਨੁ ਪੇਖਤਿ ਤੂਟਾ ਦੂਆ॥ ੪ ॥
ਕੰਬੀਰੁ ਰਿਵਦਾਸੁ ਬੇਣੀ ਜਨੁ ਤੇਰੇ॥ ਗੁਣ ਗਾਵਹਿ ਅਹਿਨਿਸਿ ਪ੍ਰਭ ਕੇਰੇ॥
ਭਗਤਾ ਕੀ ਵਡਿਆਈ ਪ੍ਰਭਿ ਭਾਵੈ॥ ਪ੍ਰਭੁ ਪ੍ਰਸੰਨੁ ਜੋ ਜਨ ਗੁਨ ਗਾਵੈ॥ ੫ ॥
ਸਧਨਾ ਸੈਨੁ ਪ੍ਰਭ ਸਰਨਿ ਤੁਮਾਰੀ॥ ਪੀਪੇ ਪ੍ਰਭਿ ਕੀ ਭਗਤਿ ਪਿਆਰੀ॥
ਸੂਰਦਾਸੁ ਦਾਦੂ ਜਨੁ ਤੇਰਾ॥ ਭੀਖਨ ਲਾਗਾ ਸਚੁ ਭਲੇਰਾ ॥ ੬ ॥
ਗੁਰੁ ਬਾਬਾ ਨਾਨਕ ਪਰਉਪਕਾਰੀ॥ ਜੋ ਲੜਿ ਲਗੀ ਸਗਲ ਉਧਾਰੀ ॥
ਪਰਮਾਨੰਦੁ ਕਾਨਾ[1] ਗੁਨ ਭਨੈ॥ ਭਗਤਿ ਅਨੇਕ ਇਕ ਜੀਹ ਕਿਆ ਗਨੈ॥ ੭ ॥
ਕਰਿ ਕ੍ਰਿਪਾ ਪ੍ਰਭਿ ਦੀਨ ਦਿਆਲਾ॥ ਭਗਤ ਜਨਾ ਕੀ ਦੇਹੁ ਰਵਾਲਾ॥

**ਰਾਗੁ ਭੈਰਉ॥ ਘਰੁ ੨॥ ਵਾਰ॥**

ਆਇਤਿਵਾਰ ਆਦਿ ਪੁਰਖੁ ਅਰਾਧਹੁ॥ ਪੰਚਿ ਪੰਚੀਸ[2] ਜੀਤ ਮਨੁ ਸਾਧਹੁ॥
ਵਾਰਿ ਵਾਰਿ ਨ ਆਵਹਿ ਜਾਵਹਿ॥ ਵਰਨ ਚਿਹਨ ਤੇ ਰਹਤ ਧਿਆਵਹੁ॥ ੧ ॥
ਵਾਰੰਵਾਰ ਜਪਹੁ ਹਰਿ ਨਾਮੁ॥ ਪੰਦ੍ਰਹ ਥਿਤੀ ਆਠੋ ਜਾਮ[3]॥ ਰਹਾਉ॥
ਸੋਮਵਾਰ ਸਚੁ ਸਿਦਕੁ ਹੰਢਾਵਹੁ॥ ਸਸਿ ਘਰਿ ਸੂਰਜੁ[4] ਆਣਿ ਸਮਾਵਹੁ॥
ਸੇਵਹੁ ਸਤਿਗੁਰੁ ਸਾਚਾ ਸੋਈ॥ ਜਮਜੰਦਾਰ[5] ਕੀ ਤਲਬ ਨ ਹੋਈ॥ ੨ ॥
ਮੰਗਲਵਾਰ ਮੰਗਲ ਗੁਣ ਗਾਵਹੁ॥ ਮਾਇਆ ਮੋਹਣੀ ਮੋਹੁ ਨ ਲਾਵਹੁ॥
ਮਹਮਾ ਪ੍ਰਭ ਕੀ ਮੁਖਹੁ ਵਖਾਣਹੁ॥ ਮੇਰ ਤੇਰ ਤਜ ਏਕ ਪਛਾਣਹੁ॥ ੩ ॥
ਬੁਧਿਵਾਰ ਬੁਧ ਮਾਹਿ ਬੀਚਾਰੁ॥ ਏਹੁ ਤਨੁ ਤੇਰਾ ਹੋਸੀ ਛਾਰੁ॥
ਬੇਰਾ[6] ਏਹੁ ਨ ਆਵਗੁ ਹਾਥਿ॥ ਏਥਹੁ ਕਛੂ ਨ ਨਿਬਹੈ ਸਾਥਿ॥ ੪ ॥
ਬ੍ਰਿਸਿਪਤਿ ਬਿਸੁਪਤਿ[7] ਨਾਹਿ ਬਿਸਾਰਹੁ॥ ਬੇਪਰਵਾਹੁ ਮਨ ਮਾਹਿ ਚਿਤਾਰਹੁ॥
ਬਚਨ ਗੁਰੂ ਕਾ ਹਿਰਦੇ ਰਾਖਹੁ॥ ਅੰਮ੍ਰਿਤੁ ਨਾਮੁ ਮਹਾਰਸੁ ਚਾਖਹੁ॥ ੫ ॥
22.ਅ ਸੁਕ੍ਵਾਰ ਸੁ/ਕ੍ਰਿਤ ਕਰਿ ਲੇਹੁ॥ ਤਨੁ ਮਨੁ ਧਨੁ ਸਤਿਗੁਰੁ ਕਉ ਦੇਹੁ॥
ਸਰਨਿ ਸਾਧੁ ਕੀ ਸਿਮਰਹੁ ਰਾਮੁ॥ ਪੂਰਨਿ ਹੋਵਹਿ ਸਗਲੇ ਕਾਮ॥ ੬ ॥
ਸਨਵਾਰ ਸਿਮਰੁ ਸੁਖਾਲਾ ਹੋਹਿ॥ ਸਾਢਿਸਤੀ[8] ਨਾ ਬਿਆਪੈ ਤੋਹਿ॥
ਨਾਨਕ ਪੰਥੀ ਜਨੁ ਦਰਬਾਰੀ॥ ਵਾਰ ਵਾਰ ਗੁਰ ਵਿਟਹੁ ਵਾਰੀ॥ ੭ ॥ ੧ ॥

**ਰਾਗੁ ਭੈਰਉ॥ ਥਿਤੀ ਘਰੁ॥ ੨ ॥**

**ੴ ਸਤਿਗੁਰੂ ਬਾਬਾ ਨਾਨਕੁ॥**

ਅਮਾਵਸਿ ਆਪੇ ਆਪਿ ਅਕੇਲਾ॥ ਨਾ ਕੋ ਵਖਤੁ ਨ ਕੀਤਾ ਵੇਲਾ॥
ਕੀਆ ਧੁੰਧੂਕਾਰੁ ਗੁਬਾਰਾ॥ ਚੰਦੂ ਨ ਸੂਰਜੁ ਥਿਤਿ ਵਾਰਾ॥ ੧ ॥
ਆਪੇ ਕਰਣਕਰਾਵਣ ਜੋਗੁ॥ ਨਾ ਕੋ ਹੋਆ ਨਾ ਕੋ ਹੋਗੁ॥ ਰਹਾਉ॥
ਏਕਮ ਏਕੁ ਨਿਰਾਲਮ॥ ਜਿਸੁ ਤੇ ਹੋਇ ਸਗਲਾ ਆਲਮੁ[9]॥
ਏਕੰਕਾਰ ਤੇ ਓਅੰਕਾਰ॥ ਬੀਜ ਬਿਰਛ ਜਿਉ ਜਗੁ ਬਿਸਥਾਰੁ॥ ੨ ॥

---

1. ਭਗਤ ਕਾਨ੍ਹਾ 2. ਪੰਜ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਅਤੇ 25 ਉਨ੍ਹਾਂ ਦੀਆਂ ਪ੍ਰਵਿਰਤੀਆਂ 3. ਅੱਠ ਪਹਿਰ 4. ਪ੍ਰਾਣਾਯਾਮ ਅਨੁਸਾਰ ਖੱਬੇ ਸੁਰ ਵਿੱਚ ਚੰਦ੍ਰਮਾ ਦਾ ਅਸਥਾਨ ਹੈ। ਸੂਰਜ ਤੋਂ ਭਾਵ ਹੈ ਆਤਮ ਗਿਆਨਚੰਦ ਦੀ ਆਪਣੀ ਕੋਈ ਰੋਸ਼ਨੀ ਨਹੀਂ ਹੈ, ਉਸ ਵਿੱਚ ਸੂਰਜ ਦਾ ਹੀ ਚਾਨਣਾ ਪੈਂਦਾ ਹੈ, ਇਸੇ ਕਰਕੇ ਚੰਦ੍ਰਮਾ (ਸਸਿ) ਦੇ ਘਰ ਸੂਰਜ (ਸੂਰ) ਦਾ ਪ੍ਰਕਾਸ਼ (ਸਮਾਇਆ) 5. ਜਮਦੂਤ 6. ਵਾਰੀ 7. ਵਿਸ਼ਵ ਜਾਂ ਸੰਸਾਰ ਨੂੰ ਪਾਲਣ ਵਾਲਾ, ਪ੍ਰਭੂ 8. ਸ਼ਨੀ ਗ੍ਰਹਿ ਦੇ ਨਾਲ ਮਿਲੇ ਕਸ਼ਟ ਜਾਂ ਸੰਕਟ, ਜੋ ਆਮ ਤੌਰ ਤੇ ਸਾਢੇ ਸੱਤ ਸਾਲ ਹੁੰਦਾ ਹੈ 9. ਸਾਰਾ ਸੰਸਾਰ

ਦੁਤੀਐ ਦੂਜੀ ਕੁਦਰਤਿ ਸਾਜੀ॥ ਧਰਤਿ ਆਕਾਸੁ ਬਨਾਈ ਬਾਜੀ॥
ਲਖ ਚਉਰਾਸੀਅ ਜੀਅ ਜੋਨਿ ਉਪਾਇ॥ ਦੁਇ ਅਖਰੁ ਸਭਨਾ ਸਿਰਿ ਪਾਏ॥ ੩ ॥
ਤ੍ਰਿਤੀਏ ਤੀਨੇ ਕੀਨੇ ਦੇਉ[1]॥ ਦੇ ਵਡਿਆਈ ਲਾਏ ਸੇਉ॥
ਤ੍ਰਿਹੁ ਦੇਵਾ ਤੇ ਕੀਨਾ ਬਿਸਥਾਰੁ॥ ਤ੍ਰਿਬਿਧਿ ਕੀਨਾ ਸਭੁ ਸੈਂਸਾਰ॥ ੪ ॥
ਚਉਥ ਚਾਰੇ ਬੇਦੁ ਉਪਾਏ॥ ਚਾਰੋ ਜੁਗ ਰਚਿ ਬਣਤਿ ਬਣਾਏ॥
ਚਹੁਹਾਂ ਕੀ ਪ੍ਰਕ੍ਰਿਤਿ ਚਲਾਈ॥ ਭਾਉ ਭਗਤਿ ਸਭ ਜਗੁ ਪ੍ਰਗਟਾਈ॥ ੫ ॥
ਪੰਚਮ ਪੰਚ ਤਤੁ ਪ੍ਰਕਾਸਾ॥ ਆਪਿ ਉਪਾਇ ਕਰੈ ਫੁਨਿ ਨਾਸਾ[2]॥
ਪੰਚ ਤੱਤ ਤੇ ਰਚਨਾ ਸਾਰੀ॥ ਤੀਨ ਦੇਵ ਮਿਲਿ ਸਕਲ ਸਵਾਰੀ॥ ੬ ॥
ਖਸ਼ਟਮ ਖਟ ਸਾਸਤ੍ਰ ਇਉ ਭਾਖੈ॥ ਆਖੋ ਅਪਣੈ ਮਾਰਗ ਆਖੈ॥
ਚਾਰ ਬਰਨ ਅਰ ਚਾਰ ਅਸਰਮਾ॥ ਭਿੰਨਿ ਭਿੰਨਿ ਤਿਨ ਕਉ ਕਹਿ ਕਰਮਾ॥ ੭ ॥
ਸਪਤਮ ਸਤੁ ਸੰਤੋਖੁ ਸਿਵ ਸੇਵਾ॥ ਪੂਰਨੁ ਹੋਵੈ ਤੇਰਾ ਖੇਵਾ ॥
ਸਤਿਜੁਗ ਤ੍ਰੇਤੇ ਦੁਆਪਰਿ ਮਾਹੀ॥ ਕਲਿਯੁਗ ਹਰਿਜਸ ਬਿਨੁ ਗਤਿ ਨਾਹੀਂ॥ ੮ ॥
ਅਸਟਮੀ ਅਠਸਠਿ ਤੀਰਥ ਨਾਵੈ॥ ਦੁਆਦ/ਸਿ ਪੂਜੈ ਤਿਲਕੁ ਚੜਾਵੈ॥
23.ੳ ਦੁਬਿਧਾ ਦੁਰਮਤਿ ਮੈਲੁ ਨ ਧੋਵੈ॥ ਪੂਜਾ ਅਰਚਾ ਏਵੈ ਖੋਵੈ॥ ੯ ॥
ਨਉਮੀ ਨੇਮੁ ਨਿਉਣੁ ਨਿਵ ਚਲੈ॥ ਨਿਮਰਤਾਈ ਰਾਖੇ ਪਲੈ॥
ਨਵੈ ਦੁਆਰੇ ਰਾਖੈ ਸੁਧਿ॥ ਮਨਿ ਮਹਿ ਉਪਜੈ ਨਾਹਿ ਕਬੁਧਿ॥ ੧੦ ॥
ਦਸਮੀ ਦਸੇ ਨਾਰਿ[3] ਵਾਸਿ ਕਰੀਐ॥ ਐਸਾ ਸੰਜਮੁ ਮਨਿ ਮਹਿ ਧਰੀਐ॥
ਹਰਿ ਰਸੁ ਭੋਜਨੁ ਅੰਮ੍ਰਿਤੁ ਕੀਚੈ॥ ਆਠ ਪਹਰਿ ਹਰਿ ਕਾ ਨਾਮੁ ਲੀਜੈ॥ ੧੧ ॥
ਏਕਾਦਸੀ ਏਕੋ ਏਕੁ ਵਖਾਣੈ॥ ਸਭ ਘਟਿ ਅੰਦਰੁ ਏਕੋ ਜਾਣੈ॥
ਜੀਅ ਦਇਆ ਮੁਖ ਤੇ ਸਚੁ ਭਾਖੈ॥ ਇਤੁ ਬਿਧਿ ਬਰਤੁ ਇਕਾਦਸ ਰਾਖੈ॥ ੧੨ ॥
ਦੁਆਦਸੀ ਦੁਬਿਧਾ ਦੁਰਮਤਿ ਡਾਰੇ॥ ਤਨੁ ਮਨੁ ਧਨੁ ਗੁਰਦਰਸਨ ਵਾਰੇ ॥
ਦਇਆ ਦਾਨੁ ਅਠੋ ਵਰਤਾਵੈ॥ ਏਤਿ ਬਿਧਿ ਦੁਆਦਸੀ ਉਧਾਰਨਾ ਕਰਾਵੈ॥ ੧੩ ॥
ਤੇ ਰਸਿ ਰਾਤੇ ਗੁਰ ਪਰਸਾਦਿ॥ ਤੇ ਰਸਿ ਰਾਤੇ ਲਿਖਿਆ ਆਦਿ॥
ਆਂਨ ਰਸ ਤਿਆਗਿ ਤੇਰਸਿ ਸੇ ਰਾਤੇ ॥ ਜਿਨ ਕਉ ਦੈਆ ਕਰੀ ਗੁਰਦਾਤੇ॥ ੧੪ ॥
ਚੌਦਹ ਚੌਦਸ ਭਉਨ ਬਨਾਏ॥ ਸਪਤਿ ਦੀਪ ਨਵਖੰਡ ਬਨਾਏ ॥
ਤੀਨ ਲੋਕ ਚਾਰੇ ਚਕ ਧਾਰੇ॥ ਸਭਿ ਮਹਿ ਬਿਆਪਕੁ ਸਭਿ ਤੇ ਨਿਆਰੇ॥ ੧੫ ॥
ਪੂਰਨ ਆਪੇ ਆਪਿ ਅਜੋਨੀ॥ ਲਖ ਚੌਰਾਸੀ ਉਪਾਈਆ ਜੋਨੀ॥
ਹੈ ਸਭਿ ਭੀਤਰਿ ਨਦਰਿ ਨ ਆਵੈ॥ ਦਰਬਾਰੀ ਤਿਸੁ ਕੈ ਸਦ ਬਲਿ ਜਾਵੈ॥ ੧੬ ॥ ੧ ॥

**ਰਾਗੁ ਭੈਰਉ॥ ਪਟੀ॥ ਘਰੁ ੨॥**

**ੴ ਸਤਿਗੁਰੂ ਬਾਬਾ ਨਾਨਕੁ ॥**

ਏਕੰਕੰਾਰ ਤੇ ਓਅੰਕਾਰ॥ ਫੁਰ ਕੈ ਅਫੁਰੁ[4] ਰਹਿਆ ਨਿਰੰਕਾਰੁ॥
ਏਕੰਕਾਰ ਨਿਰਾਲਮੁ ਸੋਈ॥ ਲਖ ਚਉਰਾਸੀ ਧੰਧੈ ਲੋਈ॥ ੧ ॥
ਰਚਨਾ ਰਚਿ ਰਚਿ ਦੇਖੈ ਆਪੇ॥ ਆਪੇ ਥਾਪੇ ਥਾਪਿ ਉਥਾਪੇ॥ ਰਹਾਉ॥
ਓਅੰਕਾਰੁ ਕਰਿ ਰਚਨਾ ਸਾਜੀ॥ ਕਰਿ ਕਰਿ ਦੇਖੇ ਅਪੁਨੀ ਬਾਜੀ॥
23.ਅ ਓਤਿ ਪੋਤਿ ਪ੍ਰਭੁ ਆਪੇ ਆਪਿ॥ ਆਪੇ ਜਪੇ ਆਪਨੋ ਜਾ/ਪਿ॥ ੨॥

1. ਤਿੰਨ ਦੇਵਤੇ ਬ੍ਰਹਮਾ, ਵਿਸ਼ਣੂ, ਮਹੇਸ਼, ਸਾਜੇ 2. ਸੰਹਾਰ, ਨਾਸ਼ ਕਰੇ 3. ਦਸ ਇੰਦ੍ਰੀਆਂ, ਪੰਜ ਗਿਆਨ ਇੰਦ੍ਰੀਆਂ ਅਤੇ ਪੰਜ ਕਰਮ ਇੰਦ੍ਰੀਆਂ 4. ਫੁਰਨੇ ਰਹਿਤ

ਆਦਿ ਨਿਰੰਜਨੁ ਅਪਰ ਅਪਾਰਾ॥ ਸਭਨਾ ਰਿਜਕੁ ਸੰਬਾਹਨਿਹਾਰਾ[1]॥
ਅਲਖੁ ਅਗੋਚਰੁ ਅਜ[2] ਅਬਿਨਾਸੀ॥ ਸਭ ਤੇ ਨਿਆਰਾ ਸਭ ਘਟਿ ਵਾਸੀ॥੩॥
ਸਸੈ ਸਤੁ ਸੰਤੋਖੁ ਹੰਢਾਵਹੁ॥ ਮਨ ਅਪਨੇ ਤੇ ਕ੍ਰੋਧੁ ਮਿਟਾਵਹੁ ॥
ਸੇਵਾ ਸਫਲੁ ਸਾਧ ਕੀ ਕੀਜੈ॥ ਇਹੁ ਮਨੁ ਆਪਨਾ ਗੁਰ ਕਉ ਦੀਜੈ॥ ੪ ॥
ਹਾਹੈ ਹੋਰੁ ਨਾਹੀ ਕੋ ਦੂਜਾ॥ ਆਪੇ ਦੇਉ ਆਪਿ ਹੀ ਪੂਜਾ॥
ਹਾਜਰੁ ਨਾਜਰੁ ਜਾਹਰੁ ਸੋਈ॥ ਹਰਿ ਬਿਨੁ ਦੂਸਰੁ ਅਉਰੁ ਨ ਕੋਈ॥ ੫ ॥
ਕਕੈ ਕੇਵਲੁ ਰਾਮੁ ਵਖਾਨਹੁ॥ ਹਸਤਿ ਕੀਟੁ[3] ਮਹਿ ਏਕੁ ਪਛਾਨਹੁ॥
ਹਰਿ ਹਰਿ ਸਿਮਰਹੁ ਸਾਸਿ ਗਿਰਾਸਾ॥ ਇਤਿ ਬਿਧਿ ਹੋਵਹੁ ਹਰਿ ਕੇ ਦਾਸਾ॥ ੬ ॥
ਖਖੇ ਖੇਲੇ ਸਬ ਘਟਿ ਮਾਹੀ॥ ਤਿਸੁ ਬਿਨੁ ਠਉਰ ਖਾਲੀ ਕਾ ਨਾਹੀ॥
ਖੇਪ ਨ ਖਾਲੀ ਜਾਵੈ ਤੇਰੀ॥ ਖਿਨੁ ਖਿਨੁ ਸਿਮਰਹੁ ਫਿਰਹੁ ਨ ਫੇਰੀ॥ ੭ ॥
ਗਗੈ ਗੋਬਿੰਦੁ ਸਿਮਰੁ ਪ੍ਰਾਨੀ॥ ਜਿਉ ਜਲ ਮੀਨੈ ਸਾਰੰਗ ਪਾਨੀ॥
ਸਾਸਿ ਸਾਸਿ ਗਾਵਹੁ ਦਿਨੁ ਰਾਤੀ ॥ ਵਾਉ ਨ ਲਾਗੈ ਤੁਝ ਕਉ ਤਾਤੀ॥ ੮ ॥
ਘਘੈ ਘਟਿ ਕੀ ਸਭੁ ਜਾਨੈ ॥ ਬਿਨਤੀ ਅਪਨੈ ਜਨ ਕੀ ਮਾਨੈ ॥
ਘਾਟਿ ਜਗਾਤਿ[4] ਨ ਤਾਕਉ ਆਗੈ ॥ ਜੋ ਜਨੁ ਜਨ ਕੀ ਚਰਨੀ ਲਾਗੈ॥ ੯ ॥
ਙੰਙੈ ਙਾਵਹੁ[5] ਗੁਣ ਗੋਪਾਲਾ ॥ ਜੋ ਸਭਨਾ ਕੀ ਕਰਿ ਪ੍ਰਤਪਾਲਾ॥
ਙੋਕਲਿਚੰਦੁ[6] ਮੁਕੰਦੁ[7] ਮੁਰਾਰੀ[8] ॥ ਤਿਸੁ ਕਾ ਜਸੁ ਗਾਵਹੁ ਦਰਬਾਰੀ॥ ੧੦ ॥
ਚਚੈ ਚਰਨ ਕਵਲ ਕੀ ਟੇਕ ॥ ਤੁਝੇ ਨ ਲਾਗੈ ਦੁਬਿਧਾ ਸੇਕ ॥
ਹਰਿ ਕੀ ਭਗਤਿ ਕਰਹੁ ਮਨੁ ਲਾਇ ॥ ਤੁਮਰੇ ਤਨ ਕੀ ਮਿਟੈ ਬਲਾਇ॥ ੧੧ ॥
ਛਛੈ ਛਾਰੁ[9] ਹੋਗੁ ਏਹੁ ਦੇਹਾ ॥ ਭਗਤਿ ਬਿਨਾ ਗਲਿ ਜਾਸੀ ਖੇਹਾ॥
ਛੀਜੈ ਜੋਬਨੁ ਜਰੂਆ ਜੀਤੇ ॥ ਸੰਗਿ ਚਲਨਿਗੇ ਜੋ ਹਨਿ ਕੀਤੇ॥ ੧੨ ॥
ਜਜੈ ਜਾਨਹੁ ਜੋਬਨੁ ਐਸਾ ॥ ਬਾਦਰ ਕੇ ਪ੍ਰਛਾਵੈ ਜੈਸਾ ॥
24.ਓ ਜਰੁ[10] ਜੋਬਨੁ ਕੁਛੁ ਸੰਗਿ ਨ ਚਾਲੈ ॥ ਜੋ ਸੰ/ਗਿ ਆਈ ਜਾਇ ਨ ਨਾਲੈ॥ ੧੩ ॥
ਝਝੈ ਝੂਠਾ ਸਗਲ ਪਸਾਰਾ ॥ ਤੂ ਕਤ ਲਾਗਹਿ ਇਸੁ ਕੀ ਲਾਰਾ ॥
ਝੂਠਾ ਝਗੜਾ ਕਿਉ ਗਲਿ ਪਾਵਹਿ ॥ ਜਾਣਿ ਬੂਝਿ ਕਿਉ ਖੋਟਾ ਖਾਵਹਿ॥ ੧੪ ॥
ਞੰਞੈ ਵਣੁ ਪਰਤਖਿ ਪਛਾਣਹੁ ॥ ਗੁਰ ਪਰਮੇਸੁਰ ਭੇਦੁ ਨ ਜਾਣਹੁ ॥
ਗੁਰ ਕ੍ਰਿਪਾ ਤੇ ਕਰਤਾ ਪਾਈਐ ॥ ਗੁਰ ਕ੍ਰਿਪਾ ਤੇ ਨਾਮੁ ਧਿਆਈਐ॥ ੧੫ ॥
ਟੰਕੈ ਟੋਟਾ ਨਿਤਿ ਤੁਧੁ ਆਵੈ॥ ਚੌਬੀਸ ਹਜਾਰ ਸਾਸੁ ਨਿਤੁ ਗਾਵੈ॥
ਰਾਮ ਨਾਮ ਬਿਨੁ ਬਿਰਥੇ ਜਾਂਹਿ ॥ ਰੇ ਮਨ ਰਾਮ ਜਪਹਿ ਕਿਉ ਨਾਹਿ॥ ੧੬ ॥
ਠਠੇ ਠਾਕੁਰੁ ਰਾਖਹੁ ਠਾਇ ॥ ਠਾਕਰੁ ਸਿਮਰੁ ਪਾਵਹਿ ਸੁਖ ਜਾਇ ॥
ਠਉਰਿ ਠਉਰਿ[11] ਜੇ ਭਰਮੇ ਨਾਹਿ ॥ ਠਉਰਿ ਲਹਹਿਗਾ ਨਿਜ ਘਰਿ ਮਾਂਹਿ॥ ੧੭॥
ਡਡੈ ਡੋਲਹੁ ਨਾਹ ਨ ਮਨਾ॥ ਰਾਮ ਨਾਮੁ ਸੰਚਉ ਸਚੁ ਧਨਾ॥
ਡਿਗਹੁ ਨਾਹਿ ਗੁਰਿ ਕੀ ਲੈ ਟੇਕ॥ ਸਤਿਗੁਰ ਤਾਰੇ ਪਤਿਤ ਅਨੇਕ॥ ੧੮. ॥
ਢਢੈ ਢੂੰਢਹੁ ਅਪਨਾ ਮੀਤੁ॥ ਆਠੋ ਪਹਿਰ ਇਕਾਗਰਿ ਚੀਤ॥
ਢੇਰੀ ਢਾਹਹੁ ਅਹੰਬੁਧਿ ਕੇਰੀ॥ ਰੇ ਮਨ ਹੋਇ ਪਰਮਗਤਿ ਤੇਰੀ॥ ੧੯ ॥

---

1. ਪਹੁੰਚਾਉਣ ਵਾਲਾ 2. ਜਨਮ ਰਹਿਤ ਜੋ ਕਦੇ ਜਨਮ ਨਹੀਂ ਲੈਂਦਾ 3. ਹਾਥੀ ਅਤੇ ਕੀੜੇ ਵਿੱਚ 4. ਧਰਮ ਅਰਥ ਕੱਢਿਆ ਧਨ 5. ਗਾਵਹੁ 6. ਗੋਕਲ ਚੰਦ, ਅਰਥਾਤ ਦੁਨੀਆਂ ਪਾਲਣ ਵਾਲਾ 7. ਮੁਕਤੀ ਦੇਣ ਵਾਲਾ 8. ਮੁਰ ਰਾਕਸ਼ਸ਼ ਦਾ ਸੰਘਾਰ ਕਰਨ ਵਾਲਾ ਕ੍ਰਿਸ਼ਨ, ਇਥੇ ਪ੍ਰਭੂ ਲਈ ਹੀ ਮੁਰਾਰੀ ਸ਼ਬਦ ਵਰਤਿਆ ਹੈ 9. ਸੁਆਹ 10. ਧਨ, ਦੌਲਤ 11. ਥਾਂ-ਥਾਂ

ਣਾਣੈ ਣਾਹਿ ਨ ਕੋਈ ਨਾਲਿ॥ ਡਿਠੀ ਸਗਲ ਸਮਗ੍ਰੀ ਭਾਲਿ॥
ਰਾਮ ਨਾਮ ਬਿਨੁ ਸੰਗਿ ਨ ਕੋਈ॥ ਰੇ ਮਨ ਸਿਮਰਹੁ ਸਦਾ ਸੰਗਿ ਜੋਈ॥ ੨੦ ॥
ਤਤੈ ਤੇਰਾ ਕੋ ਨ ਸਹਾਈ॥ ਕਿਉ ਖਪਿ ਖਪਿ ਮਰਸਹਿ ਸੰਗ ਲੁਕਾਈ॥
ਤਾਰੂ ਭਵਜਲੁ ਮਹਾ ਅਥਾਹੁ[1]॥ ਪਰਲੇ ਪਾਸੇ ਕਿਉ ਕਰਿ ਜਾਹੁ॥ ੨੧ ॥
ਥਥੈ ਰੇ ਮਨ ਕੀਉ ਸਿਆਣਾ॥ ਥਿਰੁ ਜਿਨ[2] ਰਹਣਾ ਏਥਹੁ ਜਾਣਾ॥
ਥੋੜੇ ਕਾਰਣਿ ਕਿਉ ਖਪਿ ਮਰਹਿ॥ ਸੁਪਨੈ ਸੁਖ ਮੈ ਦੁਖ ਭਰਹਿ॥ ੨੨ ॥
ਦਦੈ ਦੁਖੁ ਸੁਖੁ ਤੇਰਾ ਕੀਆ॥ ਜੇਹਾ ਕੀਆ ਤੇਹਾ ਲੀਆ॥
ਅਪਣੀ ਰਾਧੀ[3] ਲੁਣਸਹਿ[4] ਆਪਿ॥ ਕੀਤੇ ਕਾ ਦੁਖੁ ਸੁਖੁ ਪਰਤਾਪਿ॥ ੨੩ ॥
24.ਅ ਧਧੈ ਧੀਰਜੁ ਧਰਮੁ ਕਮਾਵਹੁ॥ ਧੋਰਾ[5] ਹਰਿ ਕਾ ਨਾਮੁ ਧਿਆਵਹੁ॥
ਧ੍ਰੋਹ ਮੋਹ ਤੇ ਰਹਹੁ ਨਿਰਾਲੇ॥ ਨਾਹ ਨਾ ਫਾਸਹੁਗੇ ਜਮ ਜਾਲੇ॥ ੨੪ ॥
ਨੰਨੈ ਨਰਕੁ ਨਿਰਾਲਾ ਤਾ ਕਉ॥ ਵਿਸਰਿ ਜਾਇ ਪਰਮੇਸੁਰ ਜਾਕਉ॥
ਨਾਮੁ ਨਿਰੰਜਨ ਕਾ ਜੋ ਲੇਵੈ॥ ਸੋ ਬਹੁਤੀ[6] ਕੋ ਬੰਨਾ ਦੇਵੈ ॥ ੨੫ ॥
ਪਪੇ ਪਰਮ ਪੁਰਖੁ ਕਉ ਸੇਵਹੁ॥ ਸਾਸਿ ਸਾਸਿ ਪ੍ਰਭ ਕਾ ਨਾਮ ਲੇਵਹੁ॥
ਪੀਰ ਪਾਸਿ ਤੇ ਪੂਛਹੁ ਰਾਹੁ॥ ਗੁਰੁ ਕਹਿਆ ਤਿਤੁ ਮਾਰਗਿ ਜਾਹੁ॥ ੨੬ ॥
ਫਫੈ ਫਤੈ ਹੋਇ ਮਨ ਜੀਤੇ॥ ਸੁਖੁ ਹੋਸੀ ਛਾਹੀ ਬ੍ਰਮਿ ਭੀਤੇ॥
ਫੇਰਿ ਨ ਹੋਵੀ ਆਵਣਜਾਣਾ॥ ਅਨਿਦਿਨੁ ਸਿਮਰਹੁ ਸੁਘੜ ਸੁਜਾਣਾ॥ ੨੭ ॥
ਬਬੇ ਬ੍ਰਹਮੁ ਪਛਾਣਹੁ ਸਾਰੇ॥ ਘਟਿ ਘਟਿ ਅੰਤਰਿ ਬਾਹਰਵਾਰੇ॥
ਬੇਰਾ ਏਹ ਨ ਆਵਗੁ[7] ਹਾਥਿ॥ ਝੂਠਾ ਸਾਥੁ ਨ ਚਾਲੈ ਸਾਥਿ॥ ੨੮ ॥
ਭਭੈ ਭੈਭੰਜਨੁ ਭਗਵਾਨੁ॥ ਭਗਤਿ ਵਛਲੁ ਘਟਿ ਮਾਹਿ ਪਛਾਨੁ॥
ਭਾਹਿ ਨ ਜਾਲੈ ਜਲੁ ਜਿਨਿ ਬੋਰੇ[8]॥ ਭਗਤਿ ਕਰੈ ਹੰਉ ਬੰਧਨ ਤੋਰੇ॥ ੨੯ ॥
ਮੰਮੈ ਮੋਹਨੁ ਮਾਧੋ ਸੋਈ॥ ਮੁਰਲੀਧਰੁ ਮਧਸੂਦਨੁ[9] ਓਈ॥
ਮਿਹਰਵਾਨੁ ਮਉਲਾ ਘਟਿ ਮਾਲਕੁ॥ ਸਭਿ ਪ੍ਰਤਿਪਾਲੈ ਕਰੈ ਨ ਆਲਕੁ[10]॥ ੩੦ ॥
ਯਯੇ ਯੁਗਿ ਯੁਗੁ ਸੋਈ ਸਾਚਾ॥ ਉਪਜੈ ਨਿਪਜੈ[11] ਇਹੁ ਜਗੁ ਕਾਚਾ॥
ਜਿਨ ਜਨੁ ਤਿਸੁ ਕਾ ਹੁਕਮੁ ਪਛਾਤਾ॥ ਸੋ ਤ੍ਰਿਹੁ ਭਵਣੀ ਪ੍ਰਗਟੁ ਜਾਤਾ॥ ੩੧ ॥
ਰਾਰੇ ਮੰਮੇ[12] ਪਾਹਨ ਤਾਰੇ॥ ਰਾਰੇ ਬਹੁਤੇ ਪਤਿਤ ਉਧਾਰੇ॥
ਰੇ ਮਨ ਰਾਮੁ ਜਪਹੁ ਮਨੁ ਲਾਇ॥ ਸਗਲ ਸਮਗ੍ਰੀ ਪਾਰ ਲੰਘਾਇ॥ ੩੨ ॥
ਲਲੈ ਲਾਵਹੁ ਪ੍ਰੀਤਿ ਮੁਰਾਰੀ॥ ਲਾਹਾ ਲੈ ਚਲਹੁ ਦਰਬਾਰੀ॥
ਲੋਕ ਲਾਜ ਕੁਲ ਕਾ ਨ ਤਿਆਗਹੁ॥ ਨੀਚ ਕੁਲ ਦਾਸੁ ਤਿਸ ਚਰਨੀ ਲਾਗਹੁ ॥ ੩੩ ॥
25.ੳ ਵਵੈ ਵਾਸਦੇਉ ਬਿਸੰਭਰੁ॥ ਮੋਰ ਮੁਕਟੁ ਮੁਰਲੀ ਪੀਤੰ/ਬਰੁ॥
ਸੰਖ ਚਕਰ ਗਦਾ ਪਦਮਧਾਰੀ॥ ਵਾਹਗੁਰੂ ਬੋਲਹੁ ਦਰਬਾਰੀ॥ ੩੪ ॥
ੜਾੜੈ ੜਾੜਿ[13] ਤਿਆਗਹੁ ਪ੍ਰਾਣੀ॥ ਅਨਿਦਿਨੁ ਗਾਵਹੁ ਗੁਰ ਕੀ ਬਾਣੀ॥
ਨਾਨਕ ਪੰਥੀ ਜਨੁ ਦਰਬਾਰੀ॥ ਬਾਰ ਬਾਰ ਸਦਾ ਬਲਿਹਾਰੀ॥ ੩੫ ॥ ੧ ॥ ੯੭ ॥

---

1. ਸੰਸਾਰ ਸਾਗਰ ਦਾ ਖੇਤਰ ਅਥਾਹ ਹੈ 2. ਸਥਿਰ ਨਹੀਂ 3. ਬੀਜੀ 4. ਵੱਢਦੀ 5. ਧੁਰਾ, ਆਧਾਰ 6. ਬਹਿਤੀ, ਵਗਦੀ ਹੋਈ, ਵਹਿੰਦੀ ਹੋਈ, ਇਥੇ ਲਿਖਾਰੀ ਕੋਲੋਂ 'ਹ' ਨੂੰ ਔਂਕੜ ਲੱਗ ਗਿਆ ਹੈ 7. ਇਹ ਵੇਲਾ ਨਹੀਂ ਆਵੇਗਾ 8. ਜਲ ਨਹੀਂ ਡੋਬੇਗਾ 9. ਇਥੇ ਦੋਵੇਂ ਸ਼ਬਦ ਪ੍ਰਭੂ ਜਾਂ ਕਰਤਾਰ ਲਈ ਵਰਤੇ ਹਨ ਭਾਵੇਂ ਮੁਰਲੀਧਰ ਬੰਸਰੀ ਧਾਰਨ ਵਾਲਾ, ਕ੍ਰਿਸ਼ਨ ਅਤੇ ਮਧੂ ਸੂਦਨ ਮਧੂ ਦੈਂਤ ਨੂੰ ਮਾਰਨ ਵਾਲੇ, ਵਿਸ਼ਣੂ ਦੇ ਸ਼ਬਦ ਹਨ 10. ਆਲਸ, ਸੁਸਤੀ 11. ਨਾਸ਼ ਕਰਦਾ ਹੈ 12. ਰਾਰਾ ਅਤੇ ਮਮਾ ਮਿਲਕੇ 'ਰਾਮ' ਬਣਦਾ ਹੈ 13. ਜ਼ਿਦ, ਅੜੀ

**ੴ ॥ ਸ੍ਰੀ ਸਤਿਗੁਰੂ ਬਾਬਾ ਨਾਨਕ॥ ਅਭੇ ਰਾਮ ਪਰਸਾਦਿ॥**
**ਰਾਗੁ ਭੈਰਉ॥ ਵਾਰ ਦਸਾਂ ਅਵਤਾਰਾਂ ਕੀ॥ ਜੁਗਾਵਲੀ ਸਲੋਕਾ ਨਾਲਿ॥ ਸਲੋਕ॥**
ਆਦਿ ਨਿਰੰਜਨੁ ਨਿਰੰਕਾਰੁ ਲਾਇ ਬੈਠਾ ਸੁੰਨ ਸਮਾਧ॥ ਖੰਡ ਬ੍ਰਹਮੰਡ ਪਤਾਲ ਦੀਪ ਲੈ ਲੀਣੁ ਕੀਏ ਨਿਜ ਮਾਝ॥
ਸਗਲ ਅਕਾਰੁ ਸਮੇਟਿ ਕੈ ਜਿਉ ਤਾੜੀ ਲਾਈ ਸਾਧ॥ ਇਕੁ ਅਕੇਲਾ ਹੋਇ ਰਹਿਆ ਦਰਬਾਰੀ ਅਗਮ ਅਗਾਧਿ॥੧॥
ਨਿਰਗੁਨੁ ਕਰਨੇ ਤੇ ਪਰੇ ਸਰਗੁਨੁ ਕਹਿਉ ਨ ਜਾਇ॥ ਨਿਰਗੁਨੁ ਸਰਗੁਨ ਕੀ ਕਥਾ ਦੇਵੈ ਗੁਰੁ ਸਮਝਾਇ॥
ਸਰਗੁਨ ਸਮਝੈ ਬਾਹਰਾ ਨਿਰਗੁਨ ਬੂਝ ਨ ਪਾਇ॥ ਦਿਸਟਿ ਨ ਆਵੈ ਮੁਸਟਿ ਨ ਫੜੀਐ[1] ਕਹਾਂ ਸੁਣਾਵੌ ਗਾਇ॥
ਸਤਿਗੁਰੁ ਸਰਗੁਣੁ ਰੂਪੁ ਹੋਇ ਨਿਰਗੁਣੁ ਸਬਦੁ ਸੁਣਾਇ॥ ਨਿਰਗੁਣ ਸਰਗੁਣ ਕੀ ਕਥਾ ਕਰਿ ਦੀਨੀ ਭਿੰਨਿ ਦਿਖਾਇ॥
ਸਰਗੁਣੁ ਸੂਰਜੁ ਰੂਪ ਹੈ ਪ੍ਰਤੀਬਿੰਬੁ ਜਲ ਮਾਹਿ॥ ਤਿਉ ਘਟਿ ਘਟਿ ਰਵਿਆ ਆਤਮਾ ਪਰਮਾਤਮ ਕੀ ਛਾਹਿ॥
ਪਾਰਬ੍ਰਹਮੁ ਪਰਮਧਾਮ ਸੂਰਜ ਮਹਿ ਸੋਮੁ[2] ਆਕਾਸ॥ ਸਰਬ ਜਲਾ ਮਹਿ ਪ੍ਰਤੀਬਿੰਬ ਸਰਬ ਠਉਰ ਪਰਗਾਸ॥
25.ਅ ਸਗਲੀ ਦੇਹਾ ਘਟੇ[3] ਰੂਪੁ ਪਾਣੀ ਜਿਉ ਮਧ ਜੀਉ॥ ਗੁਰਸਬਦੀ ਬੀਚਾਰੀਐ ਇਉ ਘਟਿ ਘਟਿ/ਭੀਤਰਿ ਪੀਉ॥
ਬਿਨੁ ਨੈਨਹਿ ਨਿਰਖੀਐ ਕਿਉ ਕਰਿ ਆਵੈ ਜਾਣਿ॥ ਅੰਧੇ ਅਕਲੀ ਬਾਹਰੇ ਦਰਬਾਰੀ ਕਹਾਂ ਪਛਾਣਿ॥੨॥
ਸੁਰਤਿ ਬਾਤੀ[4] ਦੇਹਿ ਦੀਪਕੋ॥ ਪ੍ਰੇਮੁ ਤੇਲੁ ਵਿਚਿ ਹੋਇ॥ ਬ੍ਰਿਹੁ ਅੰਗਾਰੀ[5] ਜੇ ਲਗੈ ਤਉ ਘਟਿ ਹੋਵੈ ਲੋਇ॥
ਦਰਬਾਰੀ ਨੇਤ੍ਰ ਗਿਆਨ ਕੈ ਘਟਿ ਤਤੁ ਪਛਾਣੈ ਸੋਇ॥੩॥

**ਪਉੜੀ ॥**

ਸਚਾ ਸਾਹਿਬੁ ਸਚੁ ਨਾਮੁ ਨਿਹਚਲੁ ਨਿਰੰਕਾਰਾ॥ ਬੈਠਾ ਸੁੰਨ ਸਮਾਧ ਲਾਇ ਕਰਿ ਧੁੰਧੂਕਾਰਾ॥
ਲਇਆ ਸਮਾਇ ਸਰੂਪ ਵਿਚਿ ਸੀ ਸਗਲ ਪਸਾਰਾ॥ ਦੂਸਰੁ ਸੰਗਿ ਨ ਰੱਖਿਆ ਇਕੁ ਏਕੰਕਾਰਾ॥
ਆਦਿ ਨ ਅੰਤੁ ਨ ਮਧੁ ਜਿਸੁ ਆਪਿ ਅਪਰ ਅਪਾਰਾ॥ ਕੀਮਤਿ ਕੰਹੀ ਨ ਪਾਇ ਕਹਾਂ ਕੋ ਕਰੇ ਬੀਚਾਰਾ॥
ਆਪੇ ਆਪ ਅਗੰਮੁ ਹੈ ਪ੍ਰਭੁ ਕਰਨੈਹਾਰਾ॥ ਹੋਇ ਬੈਠਾ ਆਪਿ ਨਿਆਰਾ॥੧॥

**ਸਲੋਕ ॥**

ਛਾਇਆ ਨਿਰਗੁਨ ਰੂਪੁ ਥੀ ਸਰਗੁਨ ਬਿਰਖ ਸਰੂਪ॥ ਬਿਰਖ ਗਏ ਛਾਇਆ ਗਈ ਬਾਕੀ ਬੀਜ ਅਨੂਪ ॥
ਬਿਰਖ ਕੈ ਬੀਚ ਹੈ ਬੀਜੁ ਬਿਰਖ ਸਉ ਹੋਇ॥ ਨਿਰੰਕਾਰ ਵਿਖੇ ਆਕਾਰੁ ਏਉ ਕੁਦਰਤਿ ਲਖੈ ਨ ਕੋਇ ॥
ਨਰਗੁਨੁ[6] ਸਰਗੁਨੁ ਏਕੁ ਦਰਬਾਰੀ ਨਾਹਿ ਨ ਦੋਇ॥੧॥ ਰਚਨਾ ਕਰਦਾ ਕਰਨਹਾਰੁ ਕੁਦਰਤਿ ਆਪਿ ਉਪਾਇ ॥
ਬ੍ਰਹਮਾ ਬਿਸਨੁ ਮਹੇਸੁ ਸਾਜਿ ਇਨਿ ਕਉ ਕਰੀ ਰਜਾਇ॥ ਪੰਜੈ ਤਤਉ ਪਾਇ ਕੈ ਏਕੁ ਕਵਾਉ ਪਸਾਇ[7]॥
ਪਉਣੁ ਫੜਾਇਆ ਬਿਸਨੁ ਨੂੰ ਜਿੰਦੁ ਜੀਆ ਅੰਦਰਿ ਪਾਇ॥ ਦੇ ਬੈਸੰਤਰੁ ਮਹਾਂਦੇਉ ਕਰ ਖੋਲਿ ਭੰਡਾਰੁ ਚਲਾਇ॥
ਮਿਟੀ ਪਾਣੀ ਬਿਰੰਚ[8] ਨੂ ਬਧਾ ਸੂਤੁ ਬਣਾਇ॥ ਪੰਜਾ ਤੇ ਤ੍ਰਿਹੁ ਸਾਜੀਆ ਆਗਿਆ ਪ੍ਰਭ ਕੀ ਪਾਇ॥
26.ੳ ਤਾਤੇ ਹੋਈ ਸ੍ਰਿਸਟਿ ਸਭਿ ਖੰਡ ਬ੍ਰਹ/ਮੰਡ ਰਚਾਇ॥ ਦੀਪ ਲੋਇ ਸਾਗਰ ਕਈ ਕੋਟਿ ਦਰੀਆਇ॥
ਖਾਣੀ ਬਾਣੀ ਬੇਦ ਜੁਗ[9] ਦੀਆ ਬੰਧੇਜੁ ਬੰਧਾਇ॥ ਦਰਬਾਰੀ ਪ੍ਰਭੂ ਬਿਅੰਤ ਕੀ ਕੋ ਕੀਮ ਨ ਸਕੈ ਪਾਇ॥੨॥
ਹੁਕਮੀ ਸਭ ਜਗੁ ਸਾਜਿਆ ਹੁਕਮੀ ਲਾਇਆ ਧੰਧਾ॥ ਹੁਕਮੇ ਉਝੜਿ ਤੋਰ ਦੇ ਹੁਕਮੀ ਪਾਏ ਪੰਧਾ॥
ਹੁਕਮੈ ਦੁਖੁ ਸੁਖੁ ਮੁਕਤਿ ਜੋਨਿ ਹੁਕਮੈ ਖੜੀ ਅਸਿ ਬੰਧ॥ ਹੁਕਮੈ ਗਿਆਨੀ ਪੰਡਿਤਾ ਹੁਕਮ ਅਗਿਆਨੀ ਅੰਧਾ॥
ਦਰਬਾਰੀ ਹੁਕਮੈ[10] ਫਾਹੀ ਫਾਸਤੇ ਹੁਕਮੈ ਤੋਰੈ ਫੰਧਾ॥੩॥

ਪਉੜੀ ॥

ਤੀਨ ਚਾਰ ਨਉ ਸਪਤ[11] ਸਾਜ ਪ੍ਰਭ ਬਣਤਿ ਬਣਾਈ॥ ਚਉਦਹ ਚਾਰ[12] ਰਚਾਇ ਕਰ ਕੁਦਰਤਿ ਦਿਖਲਾਈ॥
ਧਰਤਿ ਆਕਾਸੁ ਨਿਧਰਿ[13] ਧਰੇ ਰਵਿ ਸਸਿ ਰੁਸਨਾਈ॥ ਥਾਪੇ ਚਾਰੇ ਜੁਗ ਵੇਦ ਕਰਤੂਤਿ ਬਤਾਈ॥

---

1. ਮੁੱਠੀ ਵਿੱਚ ਨਹੀਂ ਫੜਿਆ ਜਾਂਦਾ 2. ਚੰਦ੍ਰਮਾ 3. ਇਕ ਘੜੇ ਵਾਂਗ ਹਨ 4. ਦੀਵੇ ਦੀ ਬੱਤੀ 5. ਵਿਛੋੜੇ ਦੀ ਅਗਨੀ 6. ਇਥੇ ਸ਼ਬਦ ਨਿਰਗੁਨ ਚਾਹੀਦਾ ਸੀ ਅਰਥਾਤ 'ਨ' ਨੂੰ ਸਿਹਾਰੀ ਲੱਗਣੀ ਸੀ। 7. ਇਕੋ ਬੋਲ ਜਾਂ ਹੁਕਮ (ਕਵਾਉ) ਨਾਲ ਪਸਾਰਾ ਕਰ ਦਿੱਤਾ 8. ਬ੍ਰਹਮਾ ਨੇ 9. ਚਾਰ ਖਾਣੀਆਂ, ਚਾਰ ਬਾਣੀਆਂ, ਚਾਰ ਬੇਦ ਅਤੇ ਚਾਰ ਜੁਗ - ਵੇਖੋ ਅੰਤਿਕਾ-2 10. ਹੁਕਮ ਦੇ ਅੰਦਰ ਹੀ 11. ਤਿੰਨ ਗੁਣ (ਰਜੋ, ਤਮੋ, ਸਤੋ) ਚਾਰ ਜੁੱਗ, ਨੌ ਖੰਡ ਅਤੇ ਸੱਤ ਲੋਕ ਵੇਖੋ ਅੰਤਿਕਾ-II, 12. ਚੌਦਾਂ ਭਵਨ (ਸੱਤ ਪਤਾਲ ਤੇ ਸੱਤ ਲੋਕ) ਚਾਰ ਦਿਸ਼ਾਵਾਂ 13. ਬਿਨਾਂ ਨੀਂਹ ਤੋਂ

ਲਖ ਚਉਰਾਸੀਹ ਮੇਦਨੀ ਰਚਿ ਧੰਧ ਲਗਾਈ।। ਰਾਜੇ ਰਯਤਿ ਸਾਹ ਰੰਕ ਪ੍ਰਭ ਖੇਡ ਮਚਾਈ।।
ਆਪੇ ਵੇਖ ਵਿਗਸਦਾ ਅਪਨੀ ਵਡਿਆਈ।। ਆਪਿ ਸਮੇਟੀ ਆਪਿ ਖਿੰਡਾਈ।।੨।।

**ਸਲੋਕ ।।**

ਚਹੁਆਂ ਜੁਗਾ ਕੀ ਆਰਜਾ[1] ਭਿੰਨਿ ਭਿੰਨਿ ਵੇਦਾ ਆਖਿ ਸੁਣਾਈ।।
ਚਉਹਾਂ ਜੁਗਾਂ ਕੀ ਕਰਤੂਤਿ ਆਪੋ ਅਪਣੀ ਚਲਦੀ ਆਈ।।
ਸਤਿਜੁਗੁ ਤ੍ਰੇਤਾ ਦੁਆਪਰੋ ਕਲਜੁਗ ਕਰੜੀ ਆਣਿ ਚਲਾਈ।।
ਸਤਿਜੁਗ ਕਾ ਸਾਮਵੇਦੁ ਹੈ ਜਿਸੁ ਸਚੁ ਕਰਤੂਤਿ ਬਤਾਈ।।
ਸਤਾਰਹ ਲਾਖ ਹਜਾਰ ਅਠਿ ਆਰਬਲਾ[2] ਸਤਿਜੁਗ ਪਾਈ।।
ਦਰਬਾਰੀ ਆਪ ਅਲੇਖੁ ਏਕੁ ਹੋਰੁ ਲੇਖੇ ਵਿਚਿ ਉਪਾਇ ਖਪਾਈ।। ੧ ।।
ਸਤਿਜੁਗ ਅੰਦਰਿ ਆਦਮੀ ਪੈਤੀਹ ਸੈ ਹਥਾਂ[3] ਉਚੇ ਸਾਜ ਸਵਾਰੇ।।
26.ਅ ਸਾਢੇ ਸੈਤੀਹ ਮਣ ਆਹਾਰ ਥਾ/ਇਕ ਡੰਗ ਦਾ ਜੇਵਣਹਾਰੇ[4]।।
ਪਾਪਾਂ ਲੇਪ ਨ ਛਿਪਨੀ ਝੂਠੁ ਨ ਮੁਖਿ ਤੇ ਕੋਈ ਉਚਾਰੇ।।
ਲਖ ਬਰਸਾ ਸੀ ਆਰਜਾ[5] ਸੁਖ ਸੇਤੀ ਆਉ ਗੁਜਾਰੇ।।
ਹਡਾਂ ਅੰਦਰ ਜੀਉ ਸੀ ਮਰਦੇ ਨਾ ਸਨਿ ਬਿਨਾ ਅਹਾਰੇ।।
ਦਸ ਹਜ਼ਾਰ ਬਰਸ ਕੇ ਬਾਲਕੇ ਪਾਪ ਪੁੰਨ ਦੁਹਾ ਤੇ ਨਿਆਰੇ।।
ਮਾਤ ਗਾਤ[6] ਦੁਖੁ ਭੋਗਤੇ ਦਿਵਸ ਸਤਾਹਠਿ ਉਦਰਿ ਮੰਝਾਰੇ।।
[7]ਗਾਹਕ ਰਾਧੀ ਖੇਤ੍ਰੀ ਸਤਿ ਵਾਰੀ ਲੁਣਸਣਿ ਜੋ ਬੀਜਨਿ ਇਕ ਵਾਰੇ[7]।।
ਐਉ ਸੁਣਾਇਆ ਸਾਮਵੇਦ ਸਤਿਜੁਗ ਦੇ ਵਰਤਾਰੇ।। ਦਰਬਾਰੀ ਤ੍ਰਟੀ ਹੇਠਿ ਓਨਾ ਘਰਿ ਨ ਉਸਾਰੇ।। ੨ ।।

**ਪਉੜੀ ।।**

ਸਤਿਜੁਗ ਅੰਦਰ ਸਾਮਵੇਦ ਸਚੁ ਵਾਚ ਸੁਣਾਇਆ।। ਅਪਮਾਰਗ[8] ਸਭ ਮੇਟਿ ਕੈ ਸਚੁ ਰਾਹੁ ਬਤਾਇਆ।।
ਅਸੁਰ ਬਿਡਾਰੇ ਪਾਰਬ੍ਰਹਮ ਸੁਰ ਬਖਸਿ ਮਿਲਾਇਆ।। ਚਾਰ ਅਉਤਾਰ ਸਤਿਜੁਗ ਵਿਖੈ ਪ੍ਰਭਿ ਕਰਿ ਦਿਖਲਾਇਆ।।
ਸੇਤੰਬਰ[9] ਪ੍ਰਭ ਚਤੁਭੁਜ ਜਨ ਕਾਰਜ ਆਇਆ।। ਦੀਨ ਦਿਆਲ ਪ੍ਰਭ ਖੇਲੁ ਇਕੁ ਰਚਾਇ ਦਿਖਾਇਆ।।
ਦਸ ਅਵਤਾਰੀ ਨਾਉ ਰਖਾਇਆ।।੩।।

**ਸਲੋਕ ।।**

ਸਤਿਜੁਗ ਸਚੁ ਵਰਤਿਆ ਸੁਖ ਵਸਹਿ ਸਭ ਲੋਗ।। ਸੁਭ ਕਰਤੂਤਿ ਸਭ ਕੋ ਕਰੈ ਰੋਗੁ ਨ ਸੋਗੁ ਨ ਬਿਓਗ[10]।।
ਇਕ ਭੋਗੀ[11] ਇਕ ਜੋਗੀਆ[12] ਲਿਖਿਆ ਜਿਵੈ ਸੰਜੋਗ।। ਦਰਬਾਰੀ ਜਾਣੈ ਕਰਣਹਾਰੁ ਪ੍ਰਭੁ ਕਰਣਕਰਾਵਣ ਜੋਗ।। ੧।।
ਬ੍ਰਹਮੇ ਦੇ ਘਰਿ ਜਨਮਿਆ ਸੰਖਾਸੁਰ ਦਾਨਉ ਬਡੋ ਅਗਿਆਨੀ।। ਲੈ ਗੈਆ ਬੇਦੁ ਚੁਰਾਇ ਕੈ ਬ੍ਰਹਮੇ ਦੀ ਆਂਨ ਨਾ ਮਾਨੀ ।।
ਬ੍ਰਹਮਾ ਰਹਿਆ ਢੂੰਢਿ ਬੇਦ ਮਨ ਮਹਿ ਵਰਤਿ ਗਈ ਹੈਰਾਨੀ।।
ਬ੍ਰਹਮਾ ਕੂਕੈ ਬ੍ਰਹਮ ਢਿਗ ਜੀਤੈ ਸਭਿ ਘਟਿ ਘਟਿ ਜਾਨੀ।।*
27.ੳ ਬੇਦੁ ਚੁਰਾਇ ਮੁਗਧ ਦੈਤਿ ਲੈ/ਗਇਆ ਮੂੜ੍ਹ ਗੁਮਾਨੀ।। ਰਖੇ ਤਹਾਂ ਲਿਜਾਇ ਕੈ ਸਪਤਿ ਸਮੁੰਦ੍ਰ ਕਾ ਜਹਾਂ ਏਕਠਿ ਪਾਨੀ।।
ਕੀਆ ਸੰਤੋਖੁ ਬਿਰੰਚ ਕਾ ਬ੍ਰਹਮੇ ਕੀ ਪ੍ਰਭਿ ਬਿਨਤੀ ਮਾਨੀ।।
ਦਰਬਾਰੀ ਜਾਣੈ ਕਰਣਹਾਰੁ ਦੇਵ ਸੁਣੀ ਮੁਝ ਗੁਰਮੁਖਿ ਕਾਨ ਕਹਾਨੀ[13]।। ੨ ।।

---

1. ਉਮਰ, ਆਯੂ 2. 17,08000 ਸਾਲ ਸਤਿਜੁਗ ਦੀ ਉਮਰ ਹੈ 3. ਪੈਂਤੀ ਸੌ ਹੱਥ ਲੰਬਾਈ 4. ਖਾਣ ਵਾਲੇ 5. ਮਨੁੱਖ ਦੀ, ਉਮਰ ਇਕ ਲੱਖ ਸਾਲ ਸੀ 6. ਮਾਤਾ ਦੇ ਸਰੀਰ ਅੰਦਰ, ਭਾਵ ਗਰਭ ਵਿੱਚ 7. ਇਕ ਵਾਰ ਬੀਜ ਕੇ ਸੱਤ ਵਾਰ ਵੱਢਦੇ ਸਨ 8. ਬੁਰੇ ਕਰਮਾਂ ਦੇ ਰਸਤੇ 9. ਸਫੇਦ ਕੱਪੜੇ ਸਨ ਜਿਸਦੇ 10. ਵਿਛੋੜਾ 11. ਸੰਸਾਰੀ ਲੋਕ 12. ਤਪਸਵੀ ਲੋਕ 13. ਮੈਂ ਆਪਣੇ ਗੁਰੂ ਤੋਂ ਕੰਨੀ ਸੁਣੀ ਹੈ

* ਇਥੇ ਅੰਤਲੀ ਸਤਰ ਵਿੱਚ ਨਿਸ਼ਾਨ ਲਾ ਕੇ ਹੇਠਾਂ 'ਕੀ ਸਭ ਬਿਧਿ' ਸ਼ਬਦ ਲਿਖੇ ਹੋਏ ਹਨ, ਜੋ ਮੂਲ ਲਿਖਤ ਨਹੀਂ ਹੈ ਕਿਉਂਕਿ ਮੂਲ ਲਿਖਤ, 'ਸਭ ਘਟਿ ਘਟਿ ਜਾਨੀ' ਬਿਲਕੁਲ ਠੀਕ ਕਾਵਿ ਹੈ। ਇਸ ਲਈ ਇਹ ਸ਼ਬਦ ਬੇਅਰਥ ਹਨ, ਅਸਲ ਵਿੱਚ ਇਹ ਕਿਸੇ ਵੱਲੋਂ ਸੋਧ ਕੀਤੀ ਜਾਪਦੀ ਹੈ, ਜੋ ਠੀਕ ਨਹੀਂ ਹੈ।

**ਪਉੜੀ ॥**

ਪ੍ਰਥਮ ਧਾਰਿਆ, ਮਛ ਰੂਪੁ ਪ੍ਰਭ ਕਰਨੈਹਾਰੈ॥ ਚੇਤ੍ ਵਦਿ ਦਿਨ ਪੰਚਮੀ ਪ੍ਰਭ ਕਰ ਅਵਤਾਰੇ॥
ਪੂਰਬ ਰਿਖ ਕਰਿ ਪਿਤਾ ਨਾਮ ਸੰਖਾਵਤਿ ਮਹਤਾਰੇ॥ ਮਾਨ ਧਾਤਾ[1] ਗੁਰ ਧਾਰਿਆ ਜਨ ਕਾਜ ਸਵਾਰੇ॥
ਥਾਨੁ ਦੁਆਰਕਾ ਖੇਤੁ ਹੈ ਦੈਤ੍ ਸੰਘਾਰੇ॥ ਦੀਏ ਬੇਦ ਬਿਰੰਚ ਨੂੰ ਸੰਖਾਸੁਰ ਮਾਰੇ॥
ਜਨਮ ਮਰਨ ਤੇ ਰਹਿਤ ਪ੍ਰਭਿ ਕਰਿ ਖੇਲੁ ਦਿਖਾਰੇ॥ ਅੰਤੁ ਨ ਪਾਰਾਵਾਰੇ॥ ੪ ॥

**ਸਲੋਕ ॥**

ਪੁਨ ਪਾਛੈ ਦੈਤ੍ਰਿ[2] ਵਧਿ ਪਏ ਸੁਰ ਸੁਰਗਹੁ ਦਏ ਨਿਕਾਰ॥ ਚਉਦਹ ਰਤਨ ਲੈ ਸੁਰਗ ਤੇ ਮਧਿ ਸਾਗਰ ਦੀਨੇ ਡਾਰਿ॥
ਆਤੁਰ ਹੋਏ ਦੇਵਤੇ ਆਰਤਿ[3] ਹੋਇ ਕਰੀ ਪੁਕਾਰਿ॥ ਹਿਕਮਤ ਦਸੀ ਪਾਰਬ੍ਰਹਮ ਇਨ ਕੈ ਲਾਗਹੁ ਖਿਜਮਤਿਗਾਰ॥
ਬੁਧੀ ਸਭ ਸਮਝਾਇ ਕਰਿ ਆਪਿ ਕੀਆ ਤਕਰਾਰੁ॥ ਤੁਮਰੇ ਕਾਰਜ ਕਰਨ ਕਉ ਧਰਿ ਆਵਗ ਅਵਤਾਰੁ॥
ਦਰਬਾਰੀ ਆਦਿ ਜੁਗਾਦੀ ਆਵਦਾ ਜਨ ਦੀ ਰਖਨਹਾਰ॥੧॥
ਮਧਕੈਟਭ ਦੈਤ ਪ੍ਰਬਲ ਭਇਆ ਜਾਨੈ ਕਿਸੈ ਨ ਹੋਰਿ॥ ਦਰਬਾਰੀ ਗਾਰਬ[4] ਪਰਹਾਰੀ ਪਾਰਬ੍ਰਹਮੁ ਦੇਵੈ ਗਾਰਬੁ ਤੋਰਿ॥ ੨ ॥

**ਪਉੜੀ ॥**

ਦੁਤੀਐ ਰੂਪ ਕੁਰੰਭ ਕੋ ਆਪੇ ਬਨਿ ਆਇਆ॥ ਵੈਸਾਖ ਵਦੀ ਦਿਨੁ ਪੰਚਮੀ ਕਲਾ ਰੂਪੁ ਬਨਾਇਆ॥
ਪਿਤਾ ਕਮਲ ਰਿਖਿ ਮਾਨਿਆ ਪਦਮਾਵਤਿ ਮਾਇਆ॥ ਸਹਜਾਨੰਦੁ ਗੁਰੁ ਥਾਪਿਆ ਕਰਿ ਖੇਲੁ ਦਿਖਾਇਆ॥
ਥਾਨੁ ਮਾਨਸਰੋਵਰੁ ਕੂੰਭ ਕੋ ਸਾਗਰ ਰਿੜਕਾਇਆ॥ ਚਉਦਹ ਰਤਨ ਨਿਕਾਰਿਆ ਮਧਕੈਟਕ ਘਾਇਆ॥
ਦੈਤ੍ ਮਦੁ ਦੇ ਮਾਰਿਆ ਅਮੀ ਅਮਰਿ ਪੀਆਇਆ॥ ਆਪੇ ਅਪਨਾ ਖੇਲੁ ਬਨਾਇਆ॥ ੫॥

**ਸਲੋਕ ॥**

27.ਅ ਕਉਤਕ ਕਰਣੇਹਾਰ ਕੇ ਕਰਿ/ਕਰਿ ਕਰਿ ਦੇਖੈ ਕੁਦਰਤਿ ਸੋਈ॥
ਆਪਣੀ ਗਤਿ ਮਿਤਿ ਆਪੇ ਜਾਣਦਾ ਦੂਸਰੁ ਅਉਰੁ ਨ ਜਾਣੈ ਕੋਈ॥
ਅਉਰੁ ਨ ਕਰਣੈਹਾਰੁ ਕੋ ਸਭ ਉਤਪਤ ਪ੍ਰਭ ਤੇ ਹੋਈ॥ ਦਰਬਾਰੀ ਜੇਤੀ ਸ੍ਰਿਸਟਿ ਹੈ ਸਭਿ ਅਪਨੈ ਸੂਤਿ ਪਰੋਈ॥ ੧ ॥
ਅਜੈ ਬਿਜੈ[5] ਦਰਵਾਨ ਕਉ ਹਰਿ ਪ੍ਰਭਿ ਬਾਤਿ ਕਹੀ ਸਮਝਾਇ॥ ਆਵਣ ਕੋਇ ਨ ਦੇਵਣਾ ਬਿਨੁ ਆਗਿਆ ਲਈ ਰਜਾਇ॥
ਸਨਕਾਦਿਕ[6] ਆਏ ਬਾਲ ਰੂਪ ਦਰਸਨ ਕੋ ਮਨ ਬਹੁਤੇ ਚਾਇ॥ ਅੰਦਰਿ ਜਾਣਿ ਨ ਦੇਵਨੀ ਦਰਿ ਉਪਰਿ ਛੋਡੇ ਅਟਕਾਇ॥
ਕੋਪੁ[7] ਕੀਆ ਸਨਕਾਦਿਕਾ ਦੀਆ ਸਰਾਪੁ ਪਠਾਇ॥ ਪਾਪਿ ਸਟਿ ਜੋਨ[8] ਤੁਮ ਪਾਹੁਗੇ ਮੁਖ ਤੇ ਬਚਨੁ ਅਲਾਇ॥
ਅੰਦਰਿ ਸੁਣਿਆ ਸੋਰੁ ਜਬ ਪਰਮਧਾਮ ਹਰਿ ਰਾਇ॥ ਪਰਮਧਾਮ ਤੇ ਰਾਮ ਜੀ ਸਵਧਾਨੁ ਖਲੋਏ ਆਇ॥
ਕ੍ਰੋਧ ਕਹਾ ਤੇ ਉਠਿਆ ਠਾਕੁਰੁ ਦਿਤਾ ਸਚੁ ਸੁਣਾਇ॥ ਭੁੰਨਾ ਦਾਣਾ ਉਗਿਆ ਸਨਕਾਦਿਕ ਅਧੀਨ ਭਏ ਢਿਗ ਆਇ॥
ਤੁਮ ਭੀ ਧਾਰਹੁ ਜਨਮ ਜਾਇ ਦੀਨਾ ਵੰਡਿ ਸਰਾਪ ਸਮਭਾਇ॥ ਤੁਮ ਇਨਿ ਹੋਗੁ ਵਿਰੋਧੁ ਫਿਰਿ ਮੋਹ ਛਡਾਵਗੁ ਆਇ॥
ਦਰਬਾਰੀ ਆਏ ਮਾਤ ਲੋਕ ਅਦਿਤਾ[9] ਕੀ ਕੁਖ ਸਰਮਾਇ॥੨॥

**ਪਉੜੀ ॥**

ਕਸਪੁ ਸੁਤ ਹੋਇ ਜਨਮਿ ਦੁਇ ਦੈਤ ਜਰਵਾਣੇ॥ ਸਰਾਪ ਫਿਰਾਈ ਮਤਿ ਸਭਿ ਸਨਿ ਭਗਤਿ ਪੁਰਾਣੇ॥
ਜਨਮੇ ਜਉੜੇ ਦੋਇ ਜਣੇ ਬਹੁ ਤ੍ਰਾਣ ਸਤ੍ਰਾਣੇ॥ ਰੁੜਨੈ ਲਾਗੈ ਗੋਡਣੀ ਜਿਉ ਬਾਲ ਇਆਣੇ॥
ਮੁਖ ਮੇਲਹਿ ਫੜ ਦੇਵਤੇ ਸਭਿ ਸੁਰ ਭੈ ਹਾਣੇ॥ ਸਭੇ ਪੁਰੀਆ ਛਾਡਿ ਕੈ ਪ੍ਰਭਿ ਪਾਸਿ ਸਿਧਾਣੇ॥
ਜਿਉ ਜਾਣਹੁ ਤਿਉ ਰਾਖਿ ਲੇਹੁ ਹਰਿ ਥੈ ਕੁਰਲਾਣੇ॥ ਸਭੁ ਕਿਛੁ ਵਰਤੇ ਪ੍ਰਭਿ ਕੈ ਭਾਣੈ॥ ੬ ॥

---

1. ਇਕਸ਼ਵਾਕੂ ਵੰਸ਼ੀ ਰਾਜਾ ਯੁਵਨਾਸ਼ ਦਾ ਪੁੱਤਰ 2. ਦੈਂਤ 3. ਦੁੱਖੀ ਹੋ ਕੇ 4. ਹੰਕਾਰ ਨੂੰ 5. ਵਿਸ਼ਣੂ ਜੀ ਦੇ ਦਰਬਾਨ, ਇਨ੍ਹਾਂ ਨੂੰ ਪਾਰਖਦ ਭੀ ਕਿਹਾ ਜਾਂਦਾ ਹੈ ਜਿਸ ਤੋਂ ਭਾਵ ਹੈ ਪ੍ਰਭੂ ਦੇ ਨੇੜੇ ਬੈਠਣ ਵਾਲੇ 6. ਸਨਕ ਆਦਿਕ, ਬ੍ਰਹਮਾਂ ਦੇ ਚਾਰੇ ਪੁੱਤਰ ਸਨਕ, ਸਨੰਦਨ, ਸਨਾਤਨ ਅਤੇ ਸੰਤ। ਇਹ ਹਮੇਸ਼ਾ ਬਾਲ ਰੂਪ ਅਥਵਾ 12 ਸਾਲ ਦੀ ਆਯੂ ਦੇ ਹੀ ਰਹਿੰਦੇ ਹਨ 7. ਗੁੱਸਾ ਕੀਤਾ 8. ਪਾਪੀਆਂ ਦੀ ਜੂਨੀ 9. ਅਦਿੱਤੀ, ਕਸ਼ਪ ਦੀ ਪਤਨੀ

ਸਲੋਕ ॥

ਹਰਨਕਸਪ ਹਰਨਾਕਸੋ[1] ਦੋਊ ਦੈਤ ਭਏ ਵਡਿ ਜੋਧੇ॥
ਖੋੜਸ ਜੋਜਨ[2] ਵਧਹਿ ਨਿਤਿ ਕਉਣੁ ਕੀਮਤ ਬਲਿ ਕੀ ਸੋਧੇ॥
ਦਰਬਾਰੀ ਦੈਤਿ ਅਮਿਤਿ ਬਲ ਸਦਾ ਹੀ ਰਹਿਨ ਕ੍ਰੋਧੇ॥੧॥

28.ੳ ਨਾਵਣ ਵ/ੜਿਆ ਸਮੁੰਦ ਵਿਚਿ ਤਿਸੁ ਲਕਿ ਸਮੁੰਦੁ ਆਇਆ॥
ਲਗਿਆ ਖੇਡਣ ਨੀਰ ਵਿਚਿ ਧਰਤੀ ਧਕਾ ਖਾਇਆ॥
ਧਰਤੀ ਧਸੀ ਰਸਾਤਲੈ[3] ਲਪੇਟਿ ਜੀਆ ਦੁਖੁ ਪਾਇਆ॥
ਜੀਆਂ ਦੀ ਸੁਣੀ ਪੁਕਾਰ ਪ੍ਰਭਿ ਦਰਬਾਰੀ ਪ੍ਰਭਿ ਜੀ[4] ਰੂਪ ਬੈਰਾਹ[5] ਬਨਾਇਆ॥ ੨ ॥

ਪਉੜੀ ॥

ਧਾਰਿਉ ਰੂਪ ਬੈਰਾਹਿ ਦਾ ਕਰਿ ਕਲਾ ਦਿਖਾਈ॥ ਚੇਤੁ ਵਦੀ ਤ੍ਰਿਉਦਸੀ ਏਹਿ ਬਣਤ ਬਣਾਈ॥
ਪਿਤਾ ਸੁਜਾਸ ਦਿੜੰਬ ਰਿਖੁ ਲੀਲਾਵਤਿ ਮਾਈ॥ ਬਛਰਾਜੁ ਗੁਰੁ ਥਾਪਿਆ ਦੈਤੁ ਲਇਆ ਪਚਾਈ॥
ਮਹਿਖਾ ਨਗਰੀ ਥਾਨੁ ਜਿਸੁ ਧਰ ਦਾੜਿ ਠਹਿਰਾਈ[6]॥ ਬੀਸ ਕਰੋੜੀ ਬੀਸ ਬਾਰ ਪਗ ਖੋਜੁ ਦਿਖਾਈ॥
ਮਾਰਿਆ ਦੈਤਿ ਪਛਾੜ ਕੈ ਧਰ ਭੀਰ ਚੁਕਾਈ॥ ਜੀਆ ਦਾ ਪ੍ਰਭ ਸਦਾ ਸਹਾਈ॥ ੭ ॥

ਸਲੋਕ ॥

ਰਹਿਆ ਪਿਛੈ ਹਰਨਾਕਸੋ ਤਿਨ ਜਾਇ ਕੀਆ ਤਪੁ ਭਾਰੀ॥ ਬ੍ਰਹਮੇ ਸਉ ਤੁਠ ਹੋਇ ਕੈ ਵਰੁ ਦੀਆ ਮੁਖਹੁ ਉਚਾਰੀ॥
ਵੇਕੁ ਕੁਵੇਕੁ[7] ਨ ਸਮਝਿਓ ਸੁ ਕੁਦਰਤਿ ਕੀਤੀ ਕਰਨਹਾਰ ਦਰਬਾਰੀ॥ ੧ ॥
ਜੋ ਹਰਨਾਕਸਿ ਮੰਗਿਆ ਸੋ ਵਰੁ ਦੀਆ ਬਿਰੰਚ ਪਠਾਇ॥ ਦਿਨੈ ਰਾਤਿ ਮੈਂ ਨ ਮਰਾਂ ਮਰਾਂ ਨ ਕਿਤੇ ਉਪਾਇ॥
ਅੰਦਰਿ ਬਾਹਰਿ ਨ ਮਰਾਂ ਹਥੀਆਰੁ ਨ ਸੰਕੈ ਕੋਈ ਘਾਇ[8]॥ ਤੇਰੀ ਰਚਨਾ ਰਚੀ ਤੇ ਮੋਹਿ ਨ ਮਾਰੇ ਕੋਈ ਆਇ॥
ਬ੍ਰਹਮੇ ਦਿਤਾ ਬਚਨੁ ਏਹੁ ਹਰਨਾਕਸੁ ਚਲਿਆ ਘਰ ਨੂ ਧਾਇ॥ ਤ੍ਰਿਹ ਲੋਈ ਦੋਹੀ ਫੇਰੀ ਆਣਿ ਨ ਸਕੈ ਕੋਈ ਫਿਰਾਇ॥
ਦਰਬਾਰੀ ਸੁਝ ਸੁਨ ਪਾਰਬ੍ਰਹਮੁ ਜਿਸੁ ਬ੍ਰਹਮਾ ਕੀਆ ਉਪਾਇ॥੨॥

ਪਉੜੀ ॥

ਲੈ ਵਰਿ ਚਲਿਆ ਦੈਤ ਘਰਿ ਭਾਈ ਚਿਤਿ ਆਇਆ॥ ਮੇਰੀ ਵੈਰੀ ਬਿਸਨੁ ਹੈ ਦੈਤੁ ਬਹੁਤੁ ਤਪਾਇਆ॥
ਕਿਉ ਕਰਿ ਲਗਗੁ ਹਥਿ ਮੁਝ ਜਿਸੁ ਹਤਿਆ ਮਾਇ ਜਾਇਆ॥ ਸਾਧ ਭਗਤਿ ਤਿਸੁ ਮੂਲੁ ਹੈ ਸੂਲ ਲਗੈ ਇਨਿ ਘਾਇਆ॥
28.ਅ ਮੂਲ ਕਟੈ ਟਾਲ/ਸੁਕ ਸਨਿ ਮਿਲਿ ਮਤਾ ਪਕਾਇਆ॥ ਇਨਿ ਦੁਖਿਆ ਆਪੇ ਆਵਸੀ ਤਿਸੁ ਮਾਰਹੁ ਧਾਇਆ॥
ਬ੍ਰਹਮੇ ਕਾ ਵਰ ਪਾਇ ਕੈ ਦੈਤ ਬਹੁਤ ਬਢਾਇਆ॥ ਜਾਣੈ ਮਰਣਾ ਨਾਹਿ ਮੈ ਕਾਲੁ ਨੇੜੇ ਆਇਆ॥
ਦੈਤ ਅਪਨਾ ਨਾਮੁ ਜਪਾਇਆ॥੭॥[9]

ਸਲੋਕ ॥

ਸਭ ਸੁਰਿ ਰਲ ਕੀਤੀ ਬੇਨਤੀ ਜੀ ਇਨ ਦੈਤਿ ਦੀਆ ਮਹਾਦੁਖ ਭਾਰੀ॥
ਠਾਕਰੁ ਸੁਣਿਐ ਕੰਨਿ ਦੈ ਕੀਤੀ ਦੈਤਿ ਮਾਰਨ ਕੀ ਤਈਆਰੀ॥
ਨਿਰਵੈਰੁ ਭਗਤੂ ਪ੍ਰਹਿਲਾਦ ਹੈ ਸਨਕਾਦਿਕ ਅਵਤਾਰੀ॥
ਤਿਸ ਸਉ ਵਾਦੁ ਰਚਾਇਸੀ ਤਦ ਉਸ ਕਉ ਪ੍ਰਹਾਰੀ॥
ਦਰਬਾਰੀ ਕਰਤਾ ਕਰਣਹਾਰੁ ਕਰ ਵੇਖੈ ਚੋਜ ਬਿਹਾਰੀ॥ ੧ ॥
ਹਰਨਾਕਸੈ ਘਰਿ ਚਾਰਿ ਸੁਤ ਪਹਿਲਾ ਭਇਆ ਵਡਾ ਪਹਿਲਾਲੁ॥

---

1. ਉਹ ਪਹਿਲੇ ਜਨਮ ਵਿੱਚ ਹਰਨਕਸ਼ਪ ਅਤੇ ਹਰਨਾਕਸ਼ ਦੇ ਰੂਪ ਵਿੱਚ ਜਨਮੇ 2. ਸੋਲਾਂ ਜੋਜਨ ਅਰਥਾਤ 64 ਮੀਲ (16 X 4) 3. ਪਤਾਲ ਵਿੱਚ ਧਸ ਗਈ 4. ਇੱਥੇ ਲਿਖਾਰੀ ਕੋਲੋਂ 'ਪ੍ਰਭੂ ਜੀ' ਸ਼ਬਦ ਦੁਬਾਰਾ ਲਿਖਿਆ ਗਿਆ ਹੈ 5. ਵਰਾਹ ਅਥਵਾ ਸੂਰ 6. ਧਰਤੀ ਨੂੰ ਦਾੜ੍ਹ ਨਾਲ ਚੁੱਕ ਲਿਆ 7. ਗਿਆਨ ਅਗਿਆਨ 8. ਕੋਈ ਮਾਰ ਨਾ ਕਰ ਸਕੇ (ਸੰਕੇ) 9. ਇਥੇ ਪਉੜੀ 7 ਦਾ ਅੰਕ ਦੁਬਾਰਾ ਲਿਖਿਆ ਗਿਆ ਹੈ

ਪੜਨਾ ਪਾਇਆ ਚਾਟਸਾਲ ਪਹਿਲਾਦ ਨ ਆਵੈ ਪੜਨਿ ਸਵਾਦੁ॥
ਲਿਖ ਦਿਤਾ ਨਾਉ ਹਰਨਾਕਸੈ ਪਹਿਲਾਦੁ ਨ ਪੜੈ ਨ ਦੇਖੈ ਪਟੀ॥
ਸੰਡਾ ਮਰਕਾ[1] ਦੇਨਿ ਲਿਖਿ ਪਹਿਲਾਦ ਪਿਛਾਹਾ ਸਟੀ॥
ਹਰਨਾਕਸੁ ਜਲ ਥਲ ਸਿਮਰੀਏ ਤੂ ਕਿਉ ਨਾਉ ਲੇਤਾ ਸਰਮਾਵਹਿ॥
ਇਕੁ ਤੁਮਾਰਾ ਪਿਤਾ ਲੈ ਦੂਜੈ ਤਪ ਬਲੀ ਰਾਜਾ ਕਿਉ ਨ ਜਸੁ ਗਾਵਹਿ॥
ਦਰਬਾਰੀ ਪਹਿਲਾਦੁ ਕਹੈ ਹਰਿ ਨਾਮ ਬਿਨਾ ਮਨ ਕਹੀ ਨ ਲਾਵਹਿ॥ ੨ ॥

**ਪਉੜੀ ॥**

ਪਹਿਲਾਦੁ ਬੁਲਾਇਆ ਪਿਤਾ ਪਾਸਿ ਕੀ ਪੜੈ ਚਟਸਾਲਾ॥ ਮੁਝੈ ਸੁਨਾਵਹੁ ਪਾਠੁ ਕਰਿ ਵਿਦਿਆ ਮੁਖਿ ਬਾਲਾ॥
ਵਾਚ ਸੁਣਾਏ ਵਾਕ ਮੁਖਿ ਹਰਿ ਕ੍ਰਿਸ੍ਨ ਗੁਪਾਲਾ॥ ਮੁਝ ਮਨਮੁਖਿ ਹਰਿ ਹਰਿ ਰਾਮੁ ਹਰਿ ਹਰਿ ਹਰੇ ਦਿਆਲਾ॥
ਕ੍ਰੋਧ ਭਇਆ ਹਰਨਾਕਸੈ ਮੁਖ ਨੇਤ੍ਰ ਲਾਲਾ॥ ਮੁਝ ਸਤ੍ਰੁ ਕਾ ਮੁਖਿ ਨਾਮੁ ਲੇਹਿ ਸਿਰਿ ਚੜਿਓ ਕਾਲਾ॥
ਅਬਿ ਹੋਈ ਸੋ ਨਿਬੜੀ ਫਿਰਿ ਕਰੀ ਨ ਗਾਲਾ[2]॥ ਹਰਿ ਜਮਿ ਹਰਿ ਜਨੁ ਹੋਇ ਸੁਖਾਲਾ॥ ੮॥

**ਸਲੋਕ ॥**

ਸਦਿ ਪੁਛੇ ਹਰਨਾਕਸਿ ਬਾਮਣਾਂ ਇਹੁ ਬਾਲਕੁ ਕੀ ਆਖੈ॥
29.ੳ /ਇਹ ਬਿਦਿਆ ਨਾਹੀ ਗੁਰਮੁਖੀ ਕੁਛ ਹੋਰੁ ਮੁਖਹੁ ਏਹੁ ਭਾਖੈ॥
ਕੀ ਆਖੁ ਪੜਾਇਆ ਇਸ ਨੂੰ ਏਹਿ ਪਾਈ ਵਡੀ ਬਿਆਖੈ॥
ਘਰਿ ਛਡੇ ਅੰਮ੍ਰਿਤ ਆਪਨੇ ਬਿਖੁ ਜਾਇ ਪਰਾਈ ਚਾਖੈ॥
ਸਤ੍ਰੁ ਨਾਉ ਸਿਖਾਇਓ ਦੈਤ ਹੋਇ ਕ੍ਰੋਪ ਬਹੁ ਝਖਣੁ ਝਾਖੈ[3]॥
ਦਰਬਾਰੀ ਹਰਨਾਕਸ ਇਉ ਕਹੈ ਇਸੁ ਤੁਰਤ ਮਰਾਈ ਕਹੋ ਕਉਣੁ ਰਾਖੈ[4]॥ ੧ ॥
ਪਾਧੇ ਲੈਇ ਗਏ ਫੇਰਿ ਘਰਿ ਆਪੇ ਹੋਇ ਜਾਗੁ ਸਿਆਣਾ॥
ਪੜਾਇਆ ਨਾਹੀ ਕਿਸੈ ਕਿਛੁ ਏਹੁ ਬਾਲਕੁ ਮਤਿ ਇਆਣਾ॥
ਪਾਸੇ ਦੇਨਿ ਮੁਹਾਰਨੀ ਪਹਿਲਾਦੁ ਨ ਸੁਣੈ ਨ ਭਣੈ ਮੁਖਿ ਮਾਹੀ॥
ਰਾਮੁ ਨਾਮੁ ਮੁਝ ਦੇਹੁ ਲਿਖਿ ਅਉਰੁ ਪੜਨ ਕਉ ਮੇਰੋ ਮਨੁ ਨਾਹੀ॥
ਦਰਬਾਰੀ ਪਾਸੇ ਸਿਖਿਆ ਦੇ ਰਹੇ ਪਹਿਲਾਦੁ ਜਪੈ ਏਕੋ ਹਰਿ ਤਾਹੀ॥੨॥

**ਪਉੜੀ ॥**

ਸੰਡਾਮਰਕਾ ਲੈ ਗਏ ਪਹਿਲਾਦ ਉਥਾਈ॥ ਪਹਿਲਾਦ ਪੜਾਵੈ ਰਾਮ ਨਾਮੁ ਬਾਲਕਿਆ ਤਾਈ॥
ਇਹੁ ਡਰੁ ਝੂਠਾ ਚਾਰਿ ਦਿਹਿ ਕਿਸੇ ਸੰਗਿ ਨ ਜਾਈ॥ ਤਤ ਮਿਥਿਆ ਕਰਿ ਭਿੰਨਿ ਭਿੰਨਿ ਸਭ ਕਉ ਸਮਝਾਈ॥
ਤੀਨ ਅਵਸਥਾ ਸੋਧਿ ਕੈ[5] ਕਹਿ ਕਥਾ ਸੁਨਾਈ॥ ਸੋਈ ਸਿਮਰਹੁ ਸਤਿ ਪੁਰਖ ਜੋ ਆਇ ਨ ਜਾਈ॥
ਘਟਿ-ਘਟਿ ਅੰਤਰਿ ਰਵਿ ਰਹਿਆ ਪ੍ਰਭੁ ਸਚਾ ਸਾਈ॥ ਸੋ ਸਿਮਰਹੁ ਸੰਤਨ ਸੁਖਦਾਈ ॥ ੯ ॥

**ਸਲੋਕ ॥**

ਪਾਧੇ ਛਪਿ ਕੈ ਦੇਖਿਆ ਇਨਿ ਸਭਿ ਬਾਲਕੇ ਵਿਗਾੜੇ॥ ਦੋਸੁ ਮਿਲੇਗਾ ਅਸਾਂ ਕੂ ਮਤੁ ਹਰਨਾਕਸ ਸਾਨੂ ਤਾੜੇ॥
ਅਗੇ ਹੀ[6] ਜਾਇ ਖਬਰਿ ਦੇਹਿ ਕੁਛੁ ਨਾਹੀ ਵਸਿ ਅਸਾੜੇ॥ ਰਾਮ ਰਾਮ ਹਰਿ ਕ੍ਰਿਸਨ ਕ੍ਰਿਸ੍ਨ ਚਟਸਾਲ ਬਬਾੜੇ[7]॥
ਸਭਿ ਕਉ ਦਈ ਮੁਹਾਰਣੀ ਇਨਿ ਬਾਲ ਤੁਸਾੜੇ[8]॥ ੧ ॥
ਸਦਿਆ ਪੁਨਿ ਪਹਿਲਾਦ ਨੂ ਸੰਡੇਮਰਕੇ ਚੁਗਲੀ ਖਾਈ॥
ਏਹੁ ਕੀ ਕੀਤੋ ਕਮਲਿਆ ਆਪਿ ਗਇਆ ਚਟਸਾਲ ਗਵਾਈ॥

---

1. ਪ੍ਰਹਿਲਾਦ ਨੂੰ ਪੜ੍ਹਾਉਣ ਵਾਲੇ ਗੁਰੂ, ਸੰਡਾ ਅਤੇ ਅਮਰਕ, ਜੋ ਹਰਨਾਕਸ਼ ਦੇ ਹੁਕਮ ਅਨੁਸਾਰ ਉਸਦਾ ਨਾਮ ਹੀ ਪੜ੍ਹਾਉਂਦੇ ਸਨ 2. ਫੇਰ ਉਸਦੀ ਗੱਲ ਨਾ ਕਰੀਂ 3. ਗੁੱਸੇ ਵਿੱਚ, ਕ੍ਰੋਧ ਕਰੇ 4. ਵੇਖਾਂਗਾ ਕੌਣ ਰੱਖਦਾ ਹੈ 5. ਤਿੰਨ ਗੁਣ ਜਾਂ ਤਿੰਨ ਅਵਸਥਾਵਾਂ ਜਾਗਤ, ਸੁਪਨ, ਸਖੋਪਤ ਅਰਥਾਤ ਤੁਰੀਆਂ ਤੋਂ ਪਹਿਲਾਂ 6. ਪਹਿਲਾਂ ਹੀ ਜਾ ਕੇ 7. ਬੋਲਦੇ ਹਨ 8. ਤੁਹਾਡੇ

ਪਿਤਾ ਨ ਸਿਮਰਹਿ ਆਪਣਾ ਸਤੁ ਨਾਮੁ ਜਪਹਿ ਲਿਵ ਲਾਈ॥
ਮਰਣਹੁ ਡਰਦਾ ਨਾਹਿ ਤੂੰ ਸਚੁ ਆਖ ਖਾਂ[1] ਮਉਤਿ ਢਿਗਿ ਆਈ ॥
ਜੋ ਪੜਿ ਆਇਆ ਸੋ ਕਹੋ ਸੁਣਾਈ॥ ਦਰਬਾਰੀ ਸਾਧ ਸੁਣਾਇਦੇ ਹਰਿ ਕੀ ਵਡਿਆਈ ॥ ੨ ॥
ਮੈ ਤਿਸ ਕਉ ਪੜਿਆ ਜਾਨਊ ਨਉਧਾ ਭਗਤਿ ਅਭਿਆਸੁ॥
ਤਿਸ ਕਉ ਪੜਿਆ ਆਖੀਐ ਜਿਸੁ ਭਈ ਵਾਸਨਾ ਨਾਸੁ॥
ਤਿਸ ਕਉ ਪੜਿਆ ਆਖੀਐ ਜਾ ਕੀ ਮਿਟੀ ਪਿਆਸ॥ ਸੋਈ ਪੜਿਆ ਪਿਤਾ ਜੀ ਸਤਸੰਗਤਿ ਸੰਗੁ ਨਿਵਾਸੁ॥
ਸੋਈ ਪੜਿਐ ਆਖੀਐ ਹਰਿ ਸਿਮਰੈ ਸਾਸਿ ਗਿਰਾਸਿ॥ ਦਰਬਾਰੀ ਦੈਤ੍ਹ ਇਉ ਕਹੈ ਇਸੁ ਮੂਏ ਕਾਰਜ ਰਾਲਿ॥ ੩ ॥

**ਪਉੜੀ ॥**

ਪਹਿਲਾਦ ਫੜਾਇਆ ਦੈਤ੍ਹਾ ਇਸ ਜਾਇ ਮਰਾਵਹੁ॥ ਪ੍ਰਬਤਿ ਉਪਰਿ ਬੰਨਿ ਕੈ ਪੁਨ ਤਲੈ ਰੁੜਾਵਹੁ॥
ਹਰਨਾਕਸੁ ਕਹਿਆ ਨਿਸੰਕ ਹੋਇ ਜਿਨਿ ਮੁਝੈ ਸੰਗਾਵਹੁ॥ ਏਹਿ ਉਪਜਿਆ ਰੋਗੁ ਕੁਲੁ ਮੋਹਿ ਤੁਮ ਅਉਖਧੁ ਲਾਵਹੁ॥
ਬਿਨ ਮਾਰੇ ਮਿਟੈ ਨ ਰੋਗੁ ਏਹੁ ਜਾਇ ਆਵੀ[2] ਪਾਵਹੁ॥ ਹੋਵਗੁ ਪੀਰ[3] ਸਰੀਰ ਮੋਹਿ ਤੁਮ ਨਾ ਗਮ ਖਾਵਹੁ॥
ਹੰਤੇ ਕਉ ਹਤਨਾ[4] ਭਲਾ ਕਿਸੇ ਜਾਇ ਪੁਛਾਵਹੁ॥ ਇਸੁ ਮਾਰਹੁ ਢਿਲਿ ਨ ਲਾਵਹੁ॥ ੧੦ ॥

**ਸਲੋਕ ॥**

ਬਹੁਤੁ ਬਹੁਤੁ ਦੁਖੁ ਦੇ ਰਹੈ ਹਰਿ ਜਨ ਪੋਹੈ ਕੋਈ ਨਾਹਿ॥ ਪਰਬਤਿ ਤੇ ਫੜਿ ਰੋੜਿਆ ਪੁਨਿ ਦੀਆ ਆਵੀ ਮਾਹਿ॥
ਹਾਥੀਆਂ ਆਗੈ ਡਾਰਿਆ ਦੈਤ ਉਪਾਇ ਬਿਰਥੇ ਸਭਿ ਜਾਹਿ॥ ਦਰਬਾਰੀ ਹਰਿ ਜਨ ਦੂਖੁ ਨ ਬਿਆਪਈ ਜਿਸੁ ਰਾਖਾ ਅਗਮ ਅਥਾਹਿ॥ ੧ ॥
ਪੁਨਿ ਲਇ ਆਇ ਪਹਿਲਾਦੁ ਕਉ ਕਹਿ ਬਾਤ ਸੁਨਾਈ ਆਇ॥
ਲੈ ਕਰਿ ਕਾਂਬਾਂ ਉਠਿਆ ਹਰਨਾਕਸੁ ਰੋਹਿ ਤਪਾਇ॥
ਕਢਗੁ ਗੋਸਤੁ ਮਾਰਿ ਕੈ ਸਭ ਸਟਗੁ ਰਤੁ ਕਢਾਇ॥ ਪਹਿਲਾਦੁ ਕਹੈ ਹਉ ਡਰਓ ਨਾਹੀਂ ਅਉਰਾ ਜਾਇ ਡਰਾਇ॥
ਮੋ ਕਉ ਭਉ ਦੁਖੁ ਨ ਲਗੈ ਰਾਖਾ ਹੈ ਹਰਿ ਰਾਇ॥ ਤਪਿ ਹਰਨਾਕਸ ਦੈਤ ਪੁਨ ਦੀਏ ਥੰਮ ਗਡਾਇ॥
30.ੳ ਇਨਿ ਸੰਗਿ ਲਗਿ ਜਲ ਭਸਮ ਹੋਗੁ ਕੀ/ਏ ਲਾਲੁ ਤਪਾਇ॥
ਦੈਤੁ ਉਠਿਆ ਹਥ ਖੜਗੁ ਲੈ ਅਬ ਭਿੰਨਿ ਕਰਉ ਸਿਰੁ ਕਾਇ॥
ਹੁਣਿ ਤੈਨੂੰ ਜਿਸ ਰਖਣਾ ਤਿਸੁ ਨੂ ਲੇਹੁ ਬੁਲਾਇ॥
ਬੋਲਿਆ ਭਗਤਿ ਨਿਸੰਕ ਹੋਇ ਪ੍ਰਭੁ ਸਭ ਮਹਿ ਰਹਿਆ ਸਮਾਇ॥
ਦੈਤੁ ਕਹੈ ਹੈ ਥੰਭ ਮਹਿ ਪਹਿਲਾਦ ਕਹੈ ਹੈ ਆਇ॥
ਦੇਖਹਿਗੋ ਅਬ ਕਰਾਂਮਾਤਿ ਲੇਗਾ ਤੁਧੁ ਛੁਡਾਇ॥
ਦਰਬਾਰੀ ਧੰਨੁ ਭਗਤੁ ਪਹਿਲਾਦੁ ਹੈ ਜਿਸੁ ਰਖੀ ਟੇਕ ਬੰਧਾਇ॥ ੨ ॥

**ਪਉੜੀ ॥**

ਖੜਗ ਲੀਆ ਹਰਨਾਕਸੇ ਜਾਇ ਥੰਭੈ ਲਾਇਆ॥ ਐਸਾ ਉਠਿਆ ਸਬਦੁ ਤਹਿ ਬ੍ਰਹਿਮੰਡੁ ਕੰਬਾਇਆ॥
ਨਰਸਿੰਘ ਰੂਪੁ ਹੋਇ ਪ੍ਰਗਟੈ ਥੰਭ ਬਾਹਰਿ ਆਇਆ॥ ਵੈਸਾਖੁ ਸੁਦੀ ਦਿਨਿ ਚਉਧਵੈ ਅੰਸ ਰੂਪੀ ਰਾਇਆ॥
ਪਿਤਾ ਬਦਨ ਰਿਖਿ ਆਖੀਐ ਚੰਦ੍ਰਾਵਤਿ ਮਾਇਆ॥ ਅਮਰਤੇਜੁ ਗੁਰੁ ਥਾਪਿਆ ਹਰਿ ਏਵੈ ਭਾਇਆ॥
ਗੜ੍ਹ ਮੁਲਤਾਨੁ ਤਿਸੁ ਥਾਨੁ ਹੈ[5] ਹਰਨਾਕਸੁ ਘਾਇਆ॥ ਰਖਿਆ ਕਰਿ ਪ੍ਰਹਿਲਾਦ ਕੀ ਜਨੁ ਤਖਤਿ ਬਹਾਇਆ॥
ਬ੍ਰਹਮੇ ਕਾ ਬਚਨੁ ਮੁਕਾਇਆ॥ ੧੧ ॥

1. ਸੱਚ ਆਖ ਦੇਹ 2. ਭਾਂਡੇ ਪਕਾਉਣ ਵਾਲੀ ਭੱਠੀ 3. ਪੀੜ ਹੋਵੇਗੀ 4. ਮਾਰ ਦੇਣ ਯੋਗ ਨੂੰ ਮਾਰਨਾ 5. ਭਾਈ ਦਰਬਾਰੀ ਦਾਸ ਅਨੁਸਾਰ ਨਰ ਸਿੰਘ ਮੁਲਤਾਨ (ਪਾਕਿਸਤਾਨ) ਦਾ ਵਾਸੀ ਸੀ

**ਸਲੋਕ ॥**

ਚਾਰ ਅਵਤਾਰ ਸਤਿਜੁਗ ਭਏ[1] ਕਾਰਜ ਕੀਏ ਅਨੇਕ॥ ਦਰਬਾਰੀ ਤਿਨ ਭਉ ਕੋ ਨਾਹੀ ਜਿਨ ਮਨ ਏਕਾ ਟੇਕ॥ ੧॥
ਸਤਿਜੁਗ ਸੇਵਕਿ ਤਾਰਿਐ ਦੋਖੀ ਮਾਰੇ ਭਾਲਿ॥ ਕਟੀ ਬਿਪਤਿ ਬਿਰੰਚ ਕੀ[2] ਹਰਿ ਪ੍ਰਭਿ ਦੀਨ ਦਿਆਲਿ॥
ਸਰਨਿ ਪਰੇ ਸੇ ਊਬਰੇ ਫੇਰਿ ਨ ਖਾਧੇ ਕਾਲਿ॥ ਅਮਿਰੀਕ ਸਰਾਪਹੁ ਰਖਿਆ ਦੁਰਬਾਸਾ ਭਇਆ ਬਿਹਾਲਿ॥
ਦੈਤਿ ਖਪਾਇ ਮਦੁ ਪੀਆਏ[3] ਅੰਮ੍ਰਿਤੁ ਅਮਰ ਪੀਆਲਿ॥ ਸਰਨਿ ਅਲਾਈ ਗਜ ਗ੍ਰਿਸੈ ਸੋ ਲੀਨੋ ਤੁਰਤੁ ਨਿਕਾਲਿ॥
ਪ੍ਰਹਿਲਾਦ ਬਤਾਇਆ ਥੰਭ ਮਹਿ ਹਰਿ ਆਇਆ ਤਤਕਾਲਿ॥ ਅਨੇਕ ਉਧਾਰੇ ਪਾਰਬ੍ਰਹਮ ਨ ਆਵੈ ਗਣਤ ਸਮਾਲਿ॥
ਅਜਮਲ ਗਨਕਾ ਪੂਤਨਾ ਇਨਿ ਪੈ ਭਏ ਕ੍ਰਿਪਾਲਿ॥ ਦਰਬਾਰੀ ਪਤਿਤੁ ਉਧਾਰਿ ਲੈ ਸ੍ਰੀ ਕ੍ਰਿਸ੍ਨ ਗੋਬਿੰਦ ਗੁਪਾਲ॥ ੨॥

**ਪਉੜੀ ॥**

30.ਅ ਤ੍ਰੇ/ਤਾ ਰਾਜੁ ਚਲਾਇਆ ਕ੍ਰਿਤਿ ਜੁਗੁ ਵਿਹਾਣਾ॥ ਵੈਸਾਖੁ ਸੁਦੀ ਦਿਨ ਤੀਜ ਨੂੰ ਫਿਰਿ ਤ੍ਰੇਤੇ ਆਣਾ॥
ਵਾਚਿ ਸੁਣਾਏ ਰਿਗੁ ਵੇਦੁ ਜੋ ਜੁਗ ਕਮਾਣਾ॥ ਤ੍ਰੇਤੇ ਤ੍ਰੈ ਅਵਤਾਰ ਲੈਏ ਪ੍ਰਭ ਸੁਘੜ ਸੁਜਾਣਾ॥
ਲਾਲੁ ਰੰਗੁ ਪ੍ਰਭਿ ਧਾਰਿਆ ਲੀਲਾ ਬਰੁ ਬਾਣਾ[4]॥ ਨਵੀ ਸਦੀ ਚਲੀ ਸਗਲ ਗਇਆ ਅਮਰੁ[5] ਪੁਰਾਣਾ॥
ਸੰਤ ਉਬਾਰੇ ਆਪਿ ਜਾਣਿ ਦੈਤਿ ਲਾਹੇ ਘਾਣਾ[6]॥ ਸੋ ਕਰਸੀ ਜੋ ਅਪਣਾ ਭਾਣਾ॥੧੨॥

**ਸਲੋਕ ॥**

ਤ੍ਰੈ ਭਾਇ ਸਚੁ ਵਰਤਿਆ ਭਉ ਚਉਥਾ ਕੂੜੁ ਰਲਾਏ॥ ਦਸਵਾਂ ਹਿਸਾ ਰਹਿ ਗਈ ਨਉ ਹਿਸੇ ਅਉਧ ਘਟਾਏ॥
ਦਸ ਹਜਾਰ ਵਰਸਿ ਭਈ ਆਰਜਾ[7] ਹਜਾਰ ਬਰਸ ਦਾ ਬਾਲ ਕਹਾਏ॥
ਪਉਣੇ ਚਾਰਿ ਮਣਿ ਆਹਾਰੁ ਡੰਗ ਦਾ ਸਾਢੇ ਤ੍ਰੈ ਸੈ ਹਥਾ ਪੁਰਖ ਲੰਬਾਏ[8]॥
ਵਾਚਾ ਭੋਗੁ ਤਕਿ ਬਹੁਤੁ ਥਾ ਦੁਇ ਫਲ ਤੇਤੇ ਜੁਗ ਸੁਣਿ ਪਾਏ॥ ਤੇਤੇ ਮਹਿ ਰਥ ਜਤੇ ਕਾ ਸਤੁ ਰਥਵਾਹੁ ਕਹਾਏ॥
ਵੈਸਾਖੁ ਸੁਦੀ ਦਿਨਿ ਤੀਜੁ ਨੂ ਤ੍ਰੇਤਾ ਅਪਣੀ ਆਣਿ ਫਿਰਾਇ॥ ਬਾਰਹ ਲਾਖ ਹਜ਼ਾਰ ਛਿਨਵੈ ਤੇਤਾ ਰਾਜੁ ਚਲਾਏ॥
ਇਕ ਸੌ ਪੈਤੀ ਦਿਹਾੜੇ ਗਰਭਿ ਵਿਚਿ[9] ਮਾਨੁਖ ਰਹੈ ਦੁਖੁ ਪਾਇ॥
ਮਾਸੇ ਅੰਦਰਿ ਜੀਉ ਥਾ ਅੰਨ ਬਿਨਾ ਜਿਨ ਮੂਲਹੁ ਮਰਿ ਜਾਇ॥
ਇਕੇਰਹਿ ਖੇਤੀ ਰਾਧੀਐ ਚਾਰਿ ਵਾਰਿ ਓਹਾ ਸੁਣਿ ਖਾਏ[10]॥ ਦੈਤਾ ਨੂੰ ਪ੍ਰਭਿ ਮਾਰ ਕੈ ਭਗਤਾ ਭੀਰ ਚੁਕਾਏ॥
ਦਰਬਾਰੀ ਭਜੁ ਸਰਨਾਗਤੀ ਜਿਸੁ ਪ੍ਰਭਿ ਐਸੇ ਚਲਤਿ ਰਚਾਏ॥੧॥
ਬਲ ਰਾਜੇ ਜੁਗ ਅਚਭਿਆ ਕਿਵੇ ਕਿਵੇ ਇੰਦ੍ਰਪੁਰਿ ਜਾਇ ਲੀਜੈ॥
ਇੰਦ੍ਰ ਪੁਕਾਰੇ ਵਿਸਨਿ ਥੈ ਪ੍ਰਭਿ ਜੀ ਮੇਰੀ ਰਖਿਆ ਕੀਜੈ॥
ਧੀਰਜੁ ਦਿੱਤਾ ਪਾਰਬ੍ਰਹਮ ਨਾਮ ਨ ਮਹਿ ਸੋਕੁ ਕਰੀਜੈ॥ ੨॥

**ਪਉੜੀ ॥**

ਬਾਵਨ ਰੂਪ ਬਣਾਇਕੈ ਬਲ ਛਲਨੈ ਆਇਆ॥ ਭਾਦ੍ਰ ਪਦ ਸੁਦ ਦੁਆਦਸੀ ਅੰਸੁ ਰੂਪੁ ਬਣਾਇਆ॥
31.ੳ ਮਾਤਾ ਨਾਮੁ ਲੰਕਾਵਤੀ ਪਿਤਾ ਕਸਪ ਰਾਇਆ॥ ਬ/ਨਾਰਸਿ[11] ਥੈਲੀ ਥਾਨੁ ਹੈ ਜਿਥੇ ਪ੍ਰਗਟਾਇਆ॥
ਆਇਆ ਬਲ ਕੈ ਦੁਆਰਿ ਪਰ ਵਾਚ ਬੇਦੁ ਸੁਣਾਇਆ॥ ਬੈਲੋਚਨ ਗੁਰੂ ਮਨਾਇਕੈ ਬਲੁ ਪਿਆ ਲਪਟਾਇਆ॥
ਗੰਗਾ ਕਰੀ ਪਵਿਤੁ ਤਬ ਸਿਵ ਸਿਰਿ ਪਗੁ ਲਾਇਆ॥ ਬਲ ਕੈ ਦਰਿ[12] ਦਰਵਾਣੁ ਕਹਾਇਆ॥ ੧੩॥

**ਸਲੋਕ ॥**

ਸਹੰਸ੍ਰਬਾਹੂ[13] ਕਉ ਜਮਦਗਨਿ ਰਿਖਿ ਦੀਨੀ ਰਸੋਈ॥ ਸਹੰਸ੍ਰ ਬਹੁ ਬਿਸਮਾਦਿਆ ਏਹੁ ਕੀ ਕੁਦਰਤਿ ਹੋਈ॥
ਏਹ ਤਪਸੀ ਏਕਲਾ ਏਹਿ ਸਮਗ੍ਰੀ ਕਿਨਿ ਢੋਈ॥ ਸੇਵਕਿ ਕਿਥਹੁ ਏਤਨੇ ਏਥੇ ਚਲਿਤ੍ਰ ਹੈ ਕੋਈ॥

---

1. ਸਤਿਜੁਗ ਵਿੱਚ ਚਾਰ ਅਵਤਾਰ ਹੋਏ ਮੱਛ, ਕੱਛ, ਬਰਾਹ, ਨਰ ਸਿੰਘ 2. ਬ੍ਰਹਮਾ ਦੀ 3. ਸ਼ਰਾਬ ਪਿਆ ਕੇ 4. ਭੇਸ 5. ਹੁਕਮ, ਰਾਜ 6. ਦੈਂਤਾਂ ਦਾ ਨਾਸ (ਘਾਣ) ਕਰ ਦਿੱਤਾ 7. ਮਨੁੱਖ ਦੀ ਆਯੂ ਦਸ ਹਜ਼ਾਰ ਸਾਲ ਰਹਿ ਗਈ 8. ਲੰਬਾਈ ਸਾਢੇ ਤਿੰਨ ਸੌ ਹੱਥ, ਜਦ ਕਿ ਸਤਿਜੁਗ ਵਿੱਚ ਪੈਂਤੀ ਸੌ ਹੱਥ ਸੀ 9. ਮਾਤਾ ਦੇ ਗਰਭ ਵਿੱਚ 135 ਦਿਨ (ਜਦ ਕਿ ਸਤਿਜੁਗ ਵਿੱਚ ਕੇਵਲ 67 ਦਿਨ ਰਹਿੰਦਾ ਸੀ) 10. ਇਕ ਵਾਰ ਬੀਜ ਕੇ ਚਾਰ ਵਾਰ ਕੱਟੀ ਜਾਂਦੀ ਸੀ (ਜਦ ਕਿ ਸਤਿਜੁਗ ਵਿੱਚ 7 ਵਾਰ ਕੱਟੀ ਜਾ ਸਕਦੀ ਸੀ) 11. ਭਾਈ ਦਰਬਾਰੀ ਦਾਸ ਬਾਵਣ ਅਵਤਾਰ ਦਾ ਜਨਮ ਬਨਾਰਸ ਵਿੱਚ ਦਸੱਦਾ ਹੈ 12. ਰਾਜਾ ਬਲੀ ਦੇ ਦਰਵਾਜ਼ੇ ਅੱਗੇ 13. ਚੰਦ੍ਰਵੰਸ਼ੀ, ਹਜ਼ਾਰ ਬਾਜ਼ੂ ਵਾਲਾ ਇਕ ਰਾਜਾ, ਜੋ ਆਪਣੀ ਸੈਨਾ ਸਮੇਤ ਜਮਦਗਨੀ ਦੇ ਸੱਦੇ ਤੇ ਭੋਜਨ ਕਰਨ ਗਿਆ

ਜਾਇ ਦੇਖੀ ਦੂਤਾ ਕਾਮਧੇਨ[1] ਰਾਜੇ ਲੋਭ ਪਇਓਈ।। ਰਾਜਾ ਕਹੇ ਰਖੀਸਰਾ ਦੇਹਿ ਵਛਰੀ ਮੰਗਿ ਰਹਿਉਈ।।੧।।
ਲੈ ਚਲੈ ਤਬ ਖੋਹਿ ਕੈ ਕਾਮਧੇਨ ਕਉ ਜੋਰਿ ਲਗਾਇ।। ਕਾਮਧੇਨ ਕਹੈ ਕਿਉ ਲੈ ਚਲੈ ਰਿਖਿ ਤੁਮਰੀ ਆਗਿਆ ਪਾਇ।।
ਜਮਦਿਗਨ[2] ਕਹੈ ਨਹੀਂ ਆਗਿਆ ਇਨ ਮੁਝ ਥੇ ਲਈ ਖੁਹਾਏ[3]।। ਲਸਕਰ ਜੋਰੁ ਨ ਸੁਝਈ ਜੋ ਇਨਿ ਤੇ ਲੇਉ ਛਡਾਇ।।
ਖੁਰ ਝਾੜੇ ਤਬ ਕਾਮਧੇਨੁ ਲਸਕਰ ਮੁਗਲ ਉਪਾਏ[4]।। ਰੋਮਾ ਤੇ ਰੋਮੀ[5] ਭਏ ਸਣੁ ਹਥੀਆਰ ਉਠਾਏ।।
ਜੁਧ ਭਇਆ ਤਹ ਅਤ ਵਡਾ ਦੁਹੁ ਤਰਫੀ ਸੂਰੇ ਘਾਏ।। ਜਮਦਿਗਨੁ ਮੁਇਆ ਤਦਿ ਜੁਧ ਵਿਚਿ ਸੁਰਪੁਰ[6] ਪਹੁਤਾ ਜਾਇ।।
ਦੁਖੀ ਪੁਕਾਰੀ ਰੇਣੁਕਾ[7] ਦਰਬਾਰੀ ਕਰਿ ਕੂਕਿ ਸੁਣਾਏ।।੨।।

**ਪਉੜੀ ।।**

ਅੰਸ ਅਵਤਾਰ[8] ਪ੍ਰਭੁ ਪਰਸਰਾਮੁ ਦਿਜ ਦੇਹੁ ਧਰਾਇਆ।। ਵੈਸਾਖੁ ਸੁਦੀ ਦਿਨ ਤੀਸਰੇ ਅਵਤਾਰੀ ਆਇਆ।।
ਜਮਦਿਗਨੁ ਰਖੀਸਰੁ ਪਿਤਾ ਹੈ ਮਾਂ ਰੇਣੁਕਾ ਜਾਇਆ।। ਰੁਣਕਤਾ ਥਾਨ ਅਸਥਾਨੁ ਹੈ ਪਿਤਾ ਗੁਰੂ ਮਨਾਇਆ।।
ਤਪੁ ਕਰਦਾ ਸੀ ਸੁਮੇਰ ਪਰ ਸੁਣਿ ਕੈ ਉਠਿ ਧਾਇਆ।। ਸਹੰਸ ਭੁਜਾ ਕਾਟਿ ਡਾਰੀਆ ਬਹੁ ਛਤ੍ਰੀ ਘਾਇਆ।।
ਛਤ੍ਰੀ ਕੋਇ ਨ ਕਹਿ ਸਕੈ ਸਭ ਕੋ ਡਰ ਪਾਇਆ।। ਅਵਤਾਰ ਮਹਿ ਅਵਤਾਰੁ ਸਮਾਇਆ।।੧੪।।

**ਪਉੜੀ ।।**

31.ਅ ਪਉਲਸਤਿ ਕੈ ਘਰਿ ਜਨਮਿਆ ਰਾਵਣੁ ਦਸ ਸਿਰਿ ਧਾਰਿ।। ਸਿਵ ਸੇਵਾ ਤੇ ਵਰੁ ਪਾਇਆ ਰਾਵਣਿ ਭੈਆ ਸਿ/ਰਦਾਰੁ।।
ਮੈ ਦੈਤ੍[9] ਕੀ ਸੁਤਾ ਮਦੋਦਰੀ ਸੋ ਰਾਵਣਿ ਗ੍ਰਿਹਿ ਨਾਰ।। ਚਾਰ ਚਉਕੜੀਆ[10] ਆਰਜਾ ਤ੍ਰਿਹੁ ਲੋਈ ਰਾਜੁ ਕਰਾਰੁ।।
ਲਖੁ ਪੁਤ੍ਰ ਸਵਾ ਲਖੁ ਪੋਤ੍ਰਾ ਵਧਿਆ ਜਿਸੁ ਪਰਵਾਰੁ।। ਤੇਤੀਸ ਕਰੋੜੀ ਦੇਵਤੇ ਬੰਦੀ ਅੰਦਰਿ ਵਾਰਿ।।
ਬੈਸੰਤਰ[11] ਧੋਵੈ ਕੱਪੜੇ ਪਉਣੁ ਬਹਾਰੀਦਾਰ[12]।। ਚੰਦੁ ਵਿਛਾਏ ਛੇਜ ਨਿਤਿ ਬ੍ਰਹਮਾ ਬਾਚੈ ਬੇਦੁ ਦੁਆਰਿ।।
ਕੰਚਨ[13] ਲੰਕਾ ਘਰੁ ਜਿਸੇ ਖਾਈ[14] ਜਿਸ ਕੂ ਧਾਰ।। ਤਪਸੀ ਸਕਲ ਦੁਖਾਇਆ ਲੋਹੂ ਲੈਆ ਨਿਕਾਰਿ।।
ਦਰਬਾਰੀ ਦੁਖੀ ਪੁਕਾਰੇ ਦੇਵਤੇ ਹਰਿ ਪ੍ਰਭ ਸੁਣੀ ਪੁਕਾਰ।।
ਰਾਵਣੁ ਸੇਵਕਿ ਭੇਜਿਆ ਤਪਸੀ ਲੇਹੁ ਬੁਲਾਇ।। ਕੈ ਕਰ ਦੇਹੁ ਤਪੀਸਰੋ[15] ਕੈ ਬੰਦਸਾਲਾ ਮੈਂ ਪਾਇ।।
ਲੋਹੂ ਦੀਆ ਪਛਾਇਗਾ[16] ਤੂ ਦੀਨਾ ਮੁਖਹੁ ਸੁਣਾਇ।। ਏਹੁ ਰਾਵਣੁ ਕਾ ਨਾਸੁ ਹੈ ਦਇਆ ਸਰਾਪੁ ਪਠਾਇ।।
ਤਿਸ ਤੇ ਸੀਤਾ ਉਪਜੀ ਬ੍ਰਹਮੇ ਕਹਿਆ ਬਤਾਇ।। ਸੰਦੂਕ ਪਾਇ ਕਰਿ ਕੰਨਿਆ ਦਈ ਸਮੁੰਦ ਲੁੜਾਇ।।
ਜਨਕ ਭੂਪ ਹਥਿ ਆਈਆ[17] ਸਿਵ ਵਰੁ ਦੀਆ ਸਹਜੁ ਸੁਭਾਇ।। ਕਿਸ ਕਉ ਦੀਜੈ ਕੰਨਿਆ ਸਿਵ ਧਨੁਖ ਧਰਿਆ ਤਿਤੁ ਠਾਇ।।
ਧਨਖ ਤੋਰਿ ਪਰਣਾਇਸੀ ਸ੍ਰੀ ਰਾਮ ਚੰਦੁ ਰਘੁਰਾਇ।। ਦਰਬਾਰੀ ਅਪਨੀ ਖੇਡਿ ਕਉ ਆਪਿ ਵੇਖ ਵਿਗਸਾਇ।।੨।।

**ਪਉੜੀ ।।**

ਜਸਰਥ ਸੁਤ ਹੋਇ ਅਉਤਾਰੇ ਰਾਮਚੰਦੁ ਰਘੁਰਾਈ।। ਚੇਤ੍ਰ ਸੁਦ ਨਉਮੀ ਦਿਨੈ ਪ੍ਰਭਿ ਦੇਹਿ ਧਰਾਈ।।
ਲਛਮਣ ਭਰਤ ਸਤ੍ਰਘਣੋ ਜਾ ਕੈ ਸੰਗਿ ਭਾਈ।। ਮਾਤਾ ਜਾਸੁ ਕਉਸਲਿਆ ਗੁਰ ਬਸਿਸਟਿ ਗੁਸਾਈ।।
ਥਾਨ ਅਜੁਧਿਆ ਨਗਰ ਹੈ ਮਿਰਾਜਾਦ[18] ਬਨਾਈ।। ਕਾਰਜ ਸਕਲ ਸਵਾਰਿਆ ਰਿਖ ਨਾਰ ਤਰਾਈ।।
ਮਾਰ ਤਾਰਕਾ[19] ਦੈਤਨੀ ਨਦ ਨਾਉ ਉਡਾਈ।। ਧਨੁਖ ਤੋਰਿ ਸੀਤਾ ਪ੍ਰਣਾਈ।।੧੫।।

---

1. ਇਕ ਗਊ ਜੋ ਸਰਬ ਇੱਛਾ ਪੂਰੀਆਂ ਕਰਦੀ ਹੈ, ਇਸੇ ਗਊ ਦੀ ਬਰਕਤ ਨਾਲ ਸਹੰਸਰਬਾਹੂ ਦੀ ਸਾਰੀ ਸੈਨਾ ਨੂੰ ਰਸੋਈ ਪਰੋਸੀ ਸੀ 2. ਰਿਸ਼ੀਕ ਅਤੇ ਸਤਿਆ ਵਤੀ ਦਾ ਪੁੱਤਰ ਜੋ ਮਹਾਂ ਤਪਸਵੀ ਸੀ 3. ਖੋਹ ਕੇ ਲੈ ਗਏ ਹਨ 4. ਕਾਮਧੇਨ ਦੇ ਖੁਰ ਝਾੜਣ ਨਾਲ ਵੱਡੀ ਫੌਜ ਪੈਦਾ ਹੋ ਗਈ, ਜਿਨ੍ਹਾਂ ਨੂੰ ਮੁਗਲ ਆਖਿਆ ਗਿਆ 5. ਰੋਮਾਂ ਤੋਂ ਜੋ ਫੌਜ ਪੈਦਾ ਹੋਈ ਉਹ ਰੋਮੀ ਹੋਈ 6. ਦੇਵਤਿਆਂ ਦੀ ਨਗਰੀ ਵਿੱਚ 7. ਜਮਦਗਨੀ ਦੀ ਪਤਨੀ ਅਤੇ ਪਰਸਰਾਮ ਦੀ ਮਾਤਾ 8. ਪੁਰਾਣਾਂ ਵਿੱਚ ਦੇਵਤਿਆਂ ਦੇ ਕਈ ਅੰਸ਼ਕ ਰੂਪ ਮੰਨੇ ਜਾਂਦੇ ਅਵਤਾਰ ਹੁੰਦੇ ਹਨ, ਇਸੇ ਕਰਕੇ ਅੰਸ਼ ਅਵਤਾਰ ਵਿੱਚ ਕਿਸੇ ਦੀਆਂ ਨੌਂ ਕਲਾਂ, ਕਿਸੇ ਦੀਆਂ 12 ਕਲਾਂ ਅਤੇ ਕਿਸੇ ਦੀਆਂ 16 ਕਲਾਂ ਮੰਨੀਆਂ ਜਾਂਦੀਆਂ ਹਨ। ਪਰਸਰਾਮ ਵੀ ਅੰਸ਼ ਅਵਤਾਰਾਂ ਵਿੱਚ ਹੈ (ਵੇਖੋ ਅੰਤਿਕਾ-2), 9. ਮਯ ਦੈਂਤ ਦੀ, ਇਹ ਦੈਂਤ ਵਿੱਦਿਆ ਵਿੱਚ, ਵਿਸ਼ਵਕਰਮਾ ਦੇ ਤੁੱਲ ਸੀ 10. ਇਕ ਚੌਕੜੀ ਵਿਚਕਾਰ ਚਾਰ ਯੁੱਗ ਹੁੰਦੇ ਹਨ, ਚਾਰ ਚਉਕੜੀਆਂ ਤੋਂ ਭਾਵ 16 ਯੁੱਗ; 11. ਅਗਨੀ ਦੇਵਤਾ 12. ਬਹੁਕਰ ਦੇਂਦਾ ਹੈ 13. ਸੋਨੇ ਦੀ 14. ਕਿਲੇ ਦੇ ਦੁਆਲੇ ਚਾਰੇ ਪਾਸੇ ਖੋਦੀ ਹੋਈ ਖੰਦਕ, ਜੋ ਪਾਣੀ ਨਾਲ ਭਰੀ ਹੁੰਦੀ ਹੈ 15. ਤਪਸਿਆ ਕਰਨ ਵਾਲਿਆਂ ਨੂੰ 16. ਸਰੀਰ ਨੂੰ ਪੱਛ ਕੇ ਲਹੂ ਦਿੱਤਾ 17. ਉਹ ਰਾਜਾ ਜਨਕ ਦੇ ਹੱਥ ਆ ਗਈ 18. ਲਿਖਾਰੀ ਤੋਂ ਇਥੇ ਰਾਰੇ ਨੂੰ ਕੰਨਾ, ਗਲਤੀ ਨਾਲ ਲੱਗ ਗਿਆ ਹੈ 19. ਤਾੜਕਾ, ਯਕਸ਼ ਦੀ ਪੁੱਤਰੀ, ਵਿਸ਼ਵਾਮਿਤ੍ਰ ਦੀ ਪ੍ਰੇਰਨਾ ਨਾਲ ਸ੍ਰੀ ਰਾਮ ਨੇ ਇਸਦਾ ਬਧ ਕੀਤਾ।

**ਸਲੋਕ ॥**

ਰਾਜੁ ਤਿਲਕੁ ਦੇਉ ਰਾਮਚੰਦ ਕਉ ਏਉ ਜਸਰਥ ਕੈ ਮਨਿ ਆਈ॥ ਰਾਜੇ ਰਿਖਿ ਸਭਿ ਸਦਿਆ ਸਣੁ ਬਸਿਸਟੁ[1] ਗੁਸਾਈ॥

32.ੳ ਕਉਕੇਹੀ[2] ਵਰੁ ਲੈ ਰਖਿਆ ਸੋ ਮੰਗਣਿ ਆਈ॥ ਰਾਮਚੰਦ ਨੂ ਬਨੁਬਾਸ ਦੇਹਿ ਅਰ ਭਰ/ਥਿ ਕਉ ਦੇਹਿ ਠਕੁਰਾਈ॥
ਰਾਮਚੰਦ ਲੀਨੀ ਜਾਨਕੀ ਸੰਗਿ ਲੈ ਲਛਮਣੁ ਭਾਈ॥ ਪਏ ਤਿਨੈ ਬਨਬਾਸ ਮੈ ਨਿਰਪੁ[3] ਮੁਇਆ ਉਥਾਈ॥
ਭਰਥੁ ਭੰਨਾ[4] ਕਸਮੀਰ ਤੇ ਰਾਮ ਸਰਣਿ ਤਕਾਈ॥ ਰਾਮਚੰਦ ਗੈਆ ਮਿਰਗੁ ਮਾਰਣੈ ਲੈਆ ਧਨੁਖ ਚੜਾਈ ॥
ਮਿਰਗ ਮਰਦੇ ਲਛਮਣੁ ਕੂਕਿਆ ਸੀਤਾ ਚਾਣਕਿ ਲਾਈ॥ ਲਖਮਣੁ ਭੰਨਾ ਖੋਜ ਮੈ ਗੈਆ ਕਾਰ ਕਢਾਈ[5]॥
ਪਿਛਹੁ ਰਾਵਣ ਭੇਖੁ ਧਾਰਿਆ ਸੀਤਾ ਝਗਰਾਈ॥ ਬਾਹਰਿ ਕਢੀ ਕਾਰ ਤੇ ਗਹਿ[6] ਝੋਲੀ ਪਾਈ॥
ਲਛਮਣ ਹੋਇਆ ਭਸਮ ਢੇਰ ਰਾਮ ਦਿਸਟਿ ਵਗਾਈ॥ ਘਰੁ ਖਾਲੀ ਡਿਠਾ ਆਇ ਕੈ ਰਾਵਣਿ ਸੀਅ ਚੁਰਾਈ॥
ਆਪੇ ਵੇਖੇ ਕਰੇ ਆਪਿ ਕਉਤਕਿ ਰਘੁਰਾਈ॥੧॥
ਏਹੁ ਕਉਤਕਿ ਤਦਹੁ ਦਾ ਕੀਤਾ ਸੀ ਭਗਵਾਨ॥ ਆਵਣ ਕੋਇ ਨ ਦੇਵਣਾ ਸਮਝਾਏ ਦਰਵਾਨ॥
ਦਰਸਨ ਕਉ ਮਨ ਲੋਚਿਆ ਆਏ ਸਨਕਸਨੰਦਨ ਚਾਰੇ ਸਨਤਾਨ॥ ਜਾਣਿ ਨ ਦੇਨੀ ਦੁਆਰਪਾਲ ਸਰਾਪੁ ਕੀਆ ਪਰਵਾਨ॥
ਹਥੁ ਠੁਕਾਇਆ ਸੀ ਲਛਮੀ ਲੀਨੀ ਮੁਕਤਿ ਜਮਾਨ॥ ਪਹਿਲਾ ਹਰਨਕਸਪੁ ਹਰ ਨਾਕਸੋ ਫੇਰਿ ਹੋਇ ਰਾਵਣ ਕੁੰਭ ਕਾਨ[7]॥
ਸਨਕਾਦਿਕ ਪਹਿਲਾਦ ਹੋਇ ਭਇਆ ਵਿਰੋਧੁ ਪੁਰਾਨਾ ਜਾਨ॥ ਹੋਇਆ ਫੇਰਿ ਭਭੀਛਨੋ ਭਗਤਿ ਖਹਾਂਦ ਪਛਾਨ॥
ਹਾਜਰ ਜਾਮਨੁ ਪਕੜਿਆ ਲੀਨੀ ਮੁਕਤਿ ਨਿਦਾਨਿ॥ ਦਰਬਾਰੀ ਕਰਤੇ ਪੁਰਖੁ ਕੀ ਕਿਆ ਕੁਦਰਤਿ ਕਹੌਂ ਬਖਾਨ॥੨॥

**ਪਉੜੀ ॥**

ਸੇਤੁ ਬੰਧਾਇਆ[8] ਰਾਮਚੰਦੁ ਲਿਖਿ ਮੰਮਾ ਰਾਰਾ[9]॥ ਰਿਛ ਬੰਤਰ[10] ਕਾ ਪੈਦਲੋ ਕਰਿ ਕਉਤਕਿ ਭਾਰਾ॥
ਰਾਵਣ ਮਾਰਿਆ ਕੁੰਭ ਕਾਨ ਸਣੁ ਸਭਿ ਪਰਵਾਰਾ॥ ਲੰਕ ਭਬੀਖਨ ਬਖਸੀਐ ਜਣੁ ਠਾਣੇਦਾਰਾ॥
ਤੇਤੀਸ ਕਰੋੜੀ ਦੇਵਤੇ ਕੀਤੋ ਛੁਟਕਾਰਾ॥ ਸੀਤਾ ਅਘੜ ਦਿਵਾਇਓੁ ਹੂਆ ਜੈਕਾਰਾ॥
ਦੋਹੀ ਰਾਜੇ ਰਾਮ ਦੀ ਸਾਰੇ ਸੈਸਾਰਾ॥ ਬਾਰਿ ਬਾਰਿ ਬਲਿਹਾਰਣੈ ਸਦਕੈ ਬਲਿਹਾਰਾ॥ ੧੬ ॥

**ਸਲੋਕ ॥**

ਤੇਤਾ ਜੁਗੁ ਭੀ ਬੀਤਿ ਗਇਆ ਅਬ ਦੁਆਪਰਿ ਕੀ ਵਾਰੀ ਆਈ॥

32.ਅ ਦੁਆਪਰਿ ਕੀ ਕਰਤੂਤਿ ਸਭਿ ਜੁਜਰਿ/ ਵੇਦ ਆਖਿ ਸੁਣਾਈ॥
ਦੁਇ ਅਵਤਾਰ ਕਰਿ ਖੇਲਸੀ ਕਉਤਕਿ ਕਰਗੁ ਕਨਾਈ[11]॥ ਸਚੁ ਝੂਠੁ ਦੁਇ ਦੁਆਪਰੇ ਅਰਧੋ ਅਰਧੁ ਰਖਾਈ॥
ਹਜਾਰ ਬਰਸ ਰਹੀ ਸਭ ਆਰਜਾ ਨਉ ਭਾਉ ਹੋਰੁ ਅਉਧ ਘਟਾਈ॥
ਪੈਤੀਹ ਹਥਿ ਕਦ ਰਹਿਆ ਅਉਰਤਿ ਮਰਦ ਉਚਾਈ॥ ਪੰਦ੍ਹ ਸੇਰ ਆਹਾਰੁ ਇਕ ਡੰਗ ਕਾ ਸਭ ਕੋ ਇਤਨਾ ਖਾਈ॥
ਕਰਹਿ ਕ੍ਰੀੜਾ ਭੋਗਿ ਸਭਿ ਏਹਿ ਨਵੀ ਸਿਲੀ ਚੜਾਈ[12]॥ ਜੇ ਕੋ ਪਾਪ ਕਮਾਵੈ ਦੁਆਪਰੈ ਤਿਸੁ ਦੇ ਕੁਲ ਦੀ ਮੇਖ[13] ਗਵਾਈ॥
ਦਰਬਾਰੀ ਦੇਖੈ ਕਰਨਹਾਰੁ ਕੁਦਰਤਿ ਆਪਿ ਬਣਾਈ॥ ੧॥
ਮਾਘ ਮਾਸ ਅਮਾਵਸੇ ਜੁਗ ਦੁਆਪਰਿ ਕੀ ਆਣਿ ਫਿਰਾਈ॥ ਅਠਿ ਲਾਖ ਚਉਹਟਿ ਹਜ਼ਾਰ ਆਰਜਾ ਦੁਆਪਰਿ ਸੰਗ ਪਠਾਈ॥
ਪਉਣੇ ਚਾਰ ਮਹੀਨੇ ਗਰਭਿ ਵਿਚਿ ਮਾਨੁਖੁ ਨਰਕੁ ਭੋਗਾਈ॥
ਚੰਮਿ ਅੰਦਰਿ ਵਾਸਾ ਜੀਅ ਦਾ ਏਹਿ ਕਰਤੂਤਿ ਦੁਆਪਰਿ ਕੀ ਭਾਈ॥
ਪੈਤੀਹ ਹਥਿ ਉਚੇ ਆਦਮੀ ਹਜਾਰ ਬਰਸ ਅਉਧ ਕਰਾਈ॥
ਸਉ ਬਰਸਾ ਕਾ ਬਾਲਕਾ ਪੰਦ੍ਹ ਸੇਰ ਡੰਗ ਖੁਰਾਕ ਖਵਾਈ॥ ੨॥

1. ਰਿਸ਼ੀ ਵਸ਼ਿਸ਼ਟ, ਰਾਮ ਜੀ ਦਾ ਗੁਰੂ 2. ਕੈਕਈ 3. ਰਾਜਾ ਦਸ਼ਰਥ 4. ਭੱਜਿਆ 5. ਲਛਮਣ ਰੇਖਾ ਖਿੱਚੀ 6. ਫੜ ਕੇ 7. ਕੁੰਭਕਰਣ, ਘੜੇ ਦੇ ਕੰਨ ਸਨ ਜਿਸ ਦੇ 8. ਪੁਲ ਬੰਨ੍ਹਿਆ 9. ਰਾਰਾ ਅਤੇ ਮੰਮਾ ਅਰਥਾਤ ਰਾਮ 10. ਬਨ ਵਿੱਚ ਫਿਰਨ ਵਾਲਾ ਅਰਥਾਤ ਬਾਂਦਰ ਅਤੇ ਰਿੱਛ 11. ਕ੍ਰਿਸ਼ਨ 12. ਨਵੀਂ ਕ੍ਰਿਆ ਆਰੰਭ ਕੀਤੀ 13. ਸ਼ਕਤੀ, ਸਮੱਰਥਾ

**ਪਉੜੀ ॥**

ਪਰਮਧਾਮ ਤੇ ਪਾਰਬ੍ਰਹਮ ਬਾਹਰਿ ਪਗ ਧਾਰੇ[1]॥ ਮਨਮੋਹਨੁ ਰੂਪ ਬਣਾਇਕੈ ਲੋਕ ਮੋਹੇ ਸਾਰੇ॥
ਪੂਰੀ ਕੀਤੀ ਪਾਰਬ੍ਰਹਮ ਜੋ ਮਨਸਾ ਧਾਰੇ॥ ਬਾਲਕ ਗਊ ਬਛਰੇ ਭਏ ਗੋਪੀ ਅਰ ਗੁਆਰੇ॥
ਤ੍ਰਿਣ ਤਰਵਲੀ[2] ਪਸਰਿਆ ਪ੍ਰਭ ਰੂਪ ਮੁਰਾਰੇ॥ ਕੀਆ ਖੇਲੁ ਦੁਆਪਰੇ ਪ੍ਰਭਿ ਕਰਨੈਹਾਰੇ॥
ਭਾਰ ਉਤਾਰਨਿ ਮਹੀ[3] ਕਾ ਮਾਰਿ ਦੈਤਿ ਉਧਾਰੇ॥ ਜਨਮ ਮਰਨ ਤੇ ਬਾਹਰੇ ਅਜੂਨੀ ਨਿਆਰੇ ॥ ੧੭ ॥

**ਸਲੋਕ ॥**

ਕੰਸ ਕਾਜੁ ਰਚਾਇਆ ਦੇਵਕੀ ਕਾ ਵਾਸਦੇਉ ਜੰਞ ਕਰਿ ਆਇਆ॥
ਬਾਣੀ ਭਈ ਆਕਾਸੁ ਤੇ ਅਠਵਾ ਗਰਭੁ ਜੋ ਹੋਵਗੁ ਦੇਵਕੀ ਜਾਇਆ॥
ਨਾਸੁ ਤੇਰਾ ਉਹ ਕਰੇਗਾ ਕੰਸੁ ਬਹੁਤਾ ਡਰ ਪਾਇਆ॥ ਲਗਾ ਮਾਰਨਿ ਦੇਵਕੀ ਵਾਸਦੇਉ ਕਰਿ ਉਪਦੇਸੁ ਸੁਣਾਇਆ॥
ਦੀਨੈ ਦੋਵੈ ਬੰਦ ਵਿਚਿ[4] ਪਹਿਰਾ ਕਰਹਿ ਦਰਵਾਨ ਬਹਾਇਆ॥
33.ੳ ਜੋ ਜੀਉ ਜਨਮੇ ਸੋ ਮਾਰਸਾ ਏ/ਹੋ ਸਭਨਾ ਮਿਲਿ ਮਤਾ ਪਕਾਇਆ॥
ਦਰਬਾਰੀ ਦੈਤੁ ਨ ਸਮਝਈ ਓਹੁ ਅਪਰੰਪੁਰ ਪੂਰਨੁ ਰਾਇਆ[5]॥ ੨॥
ਜੋ ਜੀਉ ਜਨਮੇ ਜਾਨਿ ਲੈ ਫੜ ਪਹਿਰੇਦਾਰਾ॥ ਤੇ ਫੜੁ ਪਕੜਿ ਪਛਾੜਿਸੀ ਪਟੜੇ ਓਭਾਰਾ[6]॥
ਛਿਅ ਸੁਤ ਮਾਰੇ ਦੇਵਕੀ ਕੇ ਗਰਭਿ ਆਇਆ ਸੇਖ ਅਉਤਾਰਾ[7]॥ ਜੋਗ ਮਾਇਆ ਪ੍ਰਭ ਮੇਲ ਕੈ ਬਲੁ ਖਿੰਜ ਨਿਕਾਰਾ॥
ਉਦਰਿ ਪਵਾਇਆ ਰੋਹਣੀ ਏਹੁ ਕਉਤਕੁ ਭਾਰਾ॥ ਦਰਬਾਰੀ ਆਇਆ ਪਾਰਬ੍ਰਹਮੁ ਆਪ ਕਰਨੈਹਾਰਾ॥ ੨॥
ਪੂਰਨ ਅਵਤਾਰ ਸ੍ਰੀ ਕ੍ਰਿਸਨ ਚੰਦੁ ਜੁਗ ਦੁਆਪਰ ਆਇਆ॥ ਭਾਦਵ ਪਦ ਵਦ ਅਸਮਟੀ ਕਰ ਚਲਿਤੁ ਦਿਖਾਇਆ॥
ਪਿਤਾ ਵਾਸਦੇਅ ਆਖੀਐ ਜਿਸੁ ਦੇਵਕੀ ਮਾਇਆ॥ ਨੰਦ ਜਸੋਮਤ ਮਾਤ ਤਾਤ ਕਹਿ ਮੁਖੋ ਬੁਲਾਇਆ॥
ਦੁਰਬਾਸਾ ਗੁਰੁ ਕਰਿ ਥਾਪਿਆ ਕੰਸ ਕੇਸੀ ਘਾਇਆ॥ ਮਥੁਰਾ ਤੇ ਗੋਕਲ ਗਇਆ ਬਿਦ੍ਰਾਬਨਿ ਧਾਇਆ॥
ਕਉਤਕਿ ਕੀਤੇ ਅਨੇਕ ਕਿਸੇ ਕੁਛ ਅੰਤੁ ਨ ਪਾਇਆ॥ ਜਸੁ ਤੇਰਾ ਸੰਤਾ ਗਾਇਆ॥ ੧੮॥

**ਸਲੋਕ ॥**

ਪ੍ਰਭੁ ਆਇਆ ਮੰਦਰਿ ਦੇਵਕੀ[8] ਤਦਿ ਹੋਇ ਗਇਆ ਮੰਦਰਿ ਅੰਦਰਿ ਉਜੀਆਰਾ ॥
ਸੰਖ ਚਕ੍ਰ ਕਰ ਗਦਾ ਪਦਮੁ ਮੋਰੁ ਮੁਕਟੁ ਸਗਲੇ ਪਰਕਾਰਾ॥
ਦਰਵਾਨ ਗਏ ਊਂਘਾਇ ਸਭਿ ਖੁਲਿ ਗਏ ਬੰਧਨ ਕਿਵਾਰਾ॥ ਵਾਸਦੇਵ ਲੈ ਚਲਿਆ ਲੰਘ ਜਮਨਾ ਤੇ ਪਾਰਾ॥
ਜਾਇ ਜਸਮਤਿ ਅਗੈ ਪਾਇਆ ਕੰਨਿਆ ਲਈ ਵਾਸਦੇਉ ਉਠਾਇਆ॥
ਆਣਿ ਫੜਾਈ ਹਥਿ ਦੇਵਕੀ ਦੇ ਕੰਨਿਆ ਦਿਤਾ ਰੋਇ ਸੁਣੈਾਇ॥
ਜਾਗੇ ਸਭੇ ਪਾਹਰੂ ਕੰਨਿਆ ਕੰਸ ਢਿਗਿ ਦਿਖਾਈ ਜਾਇ॥
ਤੋਛੜੁ[9] ਕਉ ਕੀਤੀ ਆਗਿਆ ਇਸ ਕਉ ਲੈ ਜਾਇ ਮਰਾਇ॥
ਏਹੁ ਕੰਨਿਆ ਛਲ ਰੂਪੁ ਹੈ ਇਸ ਕਉ ਮਾਰਤਿ ਢਿਲਿ ਨ ਲਾਇ॥
ਤੋਛੜਿ ਪਕੜਿ ਪਛਾੜਨਿ ਲਾਗਾ ਹੋਇ ਵਿਜੁ ਰੂਪ[10] ਗਈ ਛੁੜਕਾਇ॥
ਵੈਰੀ ਤੇਰਾ ਗੋਕਲ ਮਾਹਿ ਹੈ ਏਉ ਜਾਦੀ ਹੋਈ ਗਈ ਸੁਣਾਇ॥
ਤੈ ਚਕ੍ਰਤੁ ਲਾਗਾ ਕੰਸ ਨੂ ਸਭ ਲੋਕ ਗਏ ਵਿਸਮਾਇ॥੧॥
33.ਅ ਗਰਗ[11] ਧਰਿਆ ਨਾਉ ਸ੍ਰੀ ਕ੍ਰਿਸਨ ਚੰਦੁ ਨੰਦ ਜ/ਸੋਧੇ ਵੰਡੀ ਵਧਾਈ॥
ਕੰਸ ਪਠਾਈ ਪੂਦਨਾ ਬਿਖੁ ਥਨ ਹਰਿ ਲਾਇ ਚੁੰਘਾਵਣਿ ਆਈ॥
ਪ੍ਰਾਨ ਲਏ ਤਬ ਖਿਚਿ ਪ੍ਰਭਿ ਪੂਤਨਾ ਬੈਕੁੰਠਿ ਪਠਾਈ॥ ਬਿਪ੍ਰ ਪਹੁਚਾਇਆ ਕੰਸ ਅਸੁਰ ਸੋ ਆਇਆ ਭੁਜਾ ਕਟਾਈ॥

---

1. ਪੈਰ ਧਰੇ 2. ਘਾਹ ਬੂਟੇ 3. ਧਰਤੀ 4. ਕੈਦ ਵਿੱਚ 5. ਜਿਸਦਾ ਕੋਈ ਥਾਹ ਨਾ ਪਾ ਸਕੇ ਉਹ ਪੂਰਾ ਰਾਜਾ 6. ਉਭਾਰ ਕੇ ਪਟਕੇ ਤੇ ਮਾਰ ਦੇਂਦਾ ਸੀ 7. ਸ਼ੇਖ, ਅਵਤਾਰ 8. ਦੇਵਕੀ ਦੇ ਗਰਭ ਵਿੱਚ 9. ਕੰਸ ਦਾ ਇਕ ਨਾਮੀ ਪਹਿਲਵਾਨ 10. ਬਿਜਲੀ ਦੇ ਰੂਪ ਵਿੱਚ 11. ਵਿਤਿੱਥ ਦਾ ਪੁੱਤਰ ਇਕ ਪ੍ਰਾਚੀਨ ਰਿਸ਼ੀ ਜੋ ਜੋਤਿਸ਼ ਦਾ ਅਚਾਰੀਆ ਮੰਨਿਆ ਜਾਂਦਾ ਹੈ, ਇਸ ਨੇ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਦਾ ਨਾਮਕਰਣ ਕੀਤਾ ਹੈ।

ਤ੍ਰਿਣਾ ਵਰਤ[1] ਅਘਾਸੁਰ[2] ਮਾਰਿਉ ਹੋਰੁ ਕੁਛੁ ਗਣਤੀ ਗਣੀ ਨ ਜਾਈ॥
ਦਰਬਾਰੀ ਕੋ ਪ੍ਰਭ ਕਉਤਕੀ ਏਹਿ ਕਉਤਕਿ ਬਾਲ ਸੁਭਾਈ॥੨॥

**ਪਉੜੀ ॥**

ਮਾਟੀ ਖਾਈ ਕ੍ਰਿਸ਼ਨਚੰਦੁ ਝਿੜਕੈ ਮਹਿਤਾਰੀ[3]॥ ਤ੍ਰਿਖੰਡ ਦਿਖਾਇਆ ਮਾਹਿ ਮੁਹਿ[4] ਮਾਤਾ ਸੈਸਾਰੀ॥
ਚੰਦੁ ਮਾਂਗੈ ਹਰਿ ਮਾਤ ਤੇ ਦੇਹਿ ਮੁਝੈ ਉਤਾਰੀ॥ ਮਾਤਾ ਨੀਰ ਮੰਗਾਲ[5] ਭਰਿ ਕਹੇ ਦੇਖੁ ਬਿਹਾਰੀ॥
ਲੈਆ ਅਕਾਸਹੁ ਲਾਹਿ ਆਪ ਪ੍ਰਭ ਭੁਜਾ ਪਸਾਰੀ[6]॥ ਲੋਕ ਭਏ ਭੈਮਾਨ ਸਭਿ ਪ੍ਰਭਿ ਕਲਾ ਦਿਖਾਰੀ॥
ਸੁਪਨੇ ਜਿਉ ਭੈ ਚੱਕ੍ਰਤੁ ਭਏ ਮਾਇਆ ਫੇਰਿ ਪਸਾਰੀ॥ ਅਸੁਰ ਹਰਨ[7] ਸੰਤਨ ਹਿਤਕਾਰੀ॥ ੧੯ ॥

**ਸਲੋਕ ॥**

ਮਾਤਾ ਬੈਠੀ ਦਧ ਮਥੈ ਕਾਨ੍ਹੁ ਬੈਠਾ ਕੁਛੜਿ ਖੇਲੈ॥ ਦੁਧੁ ਉਬਲਿਦਾ ਦੇਖਿ ਕੈ ਕਾਨ੍ਹੁ ਛਡਿ ਭੰਨੀ ਉਤਿ ਵੇਲੈ॥
ਕਨੀਐ ਮਟਕੀ ਫੋੜਿ ਦਈ ਦਧ ਮਾਟੀ ਸੰਗਿ ਮੇਲੈ॥ ਮਾਤਾ ਹੋਈ ਕੋਪਵਾਨ[8] ਕ੍ਰੋਧ ਬਹੁਤੇ ਮੁਖ ਤੇ ਬੋਲੈ॥
ਕਾਂਉ ਬੈਠਾ ਜਾਇ ਕਾੜਨੀ[9] ਮਤੁ ਦੂਧੁ ਜੁਠਾਵੇ ਡੋਲੈ॥ ਮਾਤਾ ਪਕੜਿ ਚਲਾਇਆ ਇਕੁ ਪਥਰੁ ਪਇਆ ਸੀ ਕੋਲੈ॥
ਦੁਧ ਡੁੱਲਾ ਭੰਨੀ ਕਾੜਨੀ ਦਰਬਾਰੀ ਚਿੜੰਗ ਪਈ ਜਿਉ ਚੋਲੈ॥੧॥
ਆਗੈ ਭੰਨਾ[10] ਕਰਨਹਾਰੁ ਪਾਛੇ ਤੇ ਮਾਤਾ ਦਉਰੀ ਆਈ॥ ਅਉਰ ਪੜੋਸਣਿ ਗੁਆਰਨੀ ਲੈ ਦਾਵਰੀ ਆਬਹੁ ਧਾਈ॥
ਹਰਿ ਕੋ ਨਾਮ ਅਗਾਹ ਹੈ ਕਿਸੇ ਨ ਗਹਿਓ[11] ਜਾਈ॥ ਭਗਤਿ ਵਛਲ ਬਿਰਦਾਉ ਹੈ ਪ੍ਰਭਿ ਨਾਮ ਕੀ ਲਾਜ ਰਖਾਈ॥
ਫੜਿ ਉਖਲ ਨਾਲਿ ਬੰਧਾਇਆ ਜਸੋਮਤਿ ਫੜਿ ਛਟੀ ਉਠਾਈ॥
ਜੁਮਲਾ ਅਰਜਨੁ[12] ਬਿਰਛ ਥੇ ਤਿਨਿ ਵਿਚਿ ਦੋ ਚਲਿਆ ਭਜ ਕਨਾਈ॥
ਬਿਰਛ ਉਖਾਰੇ ਪਾਰਬ੍ਰਹਮ ਹੋਇ ਬਾਲਕੇ ਦੇਹਿ ਦਿਬਿ ਪਾਈ॥
34.ੳ ਨਾਰਦ/ਦਾ ਸਰਾਪ ਉਤਾਰਿਆ ਦਰਬਾਰੀ ਪ੍ਰਭਿ ਉਨਿ ਕੀ ਮੁਕਤਿ ਕਰਾਈ॥ ੨ ॥

**ਪਉੜੀ ॥**

ਕੂਲ ਕਲੰਦ੍ਰੀ ਕ੍ਰਿਸ਼ਨ[13] ਚੰਦੁ ਸੰਗਿ ਬਾਲ ਸਬਾਏ॥ ਦਾਵਾ ਅਗਨਿ[14] ਤੇ ਰਾਖਿਆ ਲਈ ਆਗਿ ਪਚਾਏ॥
ਪਤਣਿ ਰੋਕੈ ਦਧਿ ਲਏ ਸੁ ਜਗਾਤਿ ਲਗਾਏ॥ ਕਰਨਿ ਕਲਾਪ ਗੁਆਰਨੀ ਕੂਕਾਂਗੀ[15] ਜਾਇ॥
ਕੀ ਹੋਵਗੁ ਤੇਰਾ ਹਾਲ ਫਿਰਿ ਜਦ ਕੰਸ ਰੂਆਏ॥ ਢਿਲਿ ਨ ਲਾਵਹੁ ਕੂਕ ਜਾਹਿ ਨ ਜੋਰੁ ਛਪਾਇ॥
ਇੰਦ੍ਰ ਪੂਜਾ ਜੇਤੜੀ ਕਾਨ ਲਈ ਖੁਹਾਇ॥ ਇੰਦ੍ਰ ਬ੍ਰਹਮਾ ਰਚਨੀ ਲਾਇਆ॥ ੨੦ ॥

**ਸਲੋਕ ॥**

ਖੇਲੇ ਸੰਗਿ ਗੁਆਰਨੀ ਰੈਨਿ ਛਿਮਾਹੀ ਪਾਇ॥ ਕੰਸ ਕ੍ਰੋਪ ਕੈ ਦੂਤਿ ਭੇਜਿ ਫੂਲ ਕਉਲਾਲੀ[16] ਦੇ ਲਏ ਮੰਗਾਇ॥
ਦਰਬਾਰੀ ਪ੍ਰਭੁ ਬਿਅੰਤ ਕੈ ਗੁਣ ਕੇਤਕ ਕਹੋ ਸੁਣਾਇ॥੧॥
ਕੰਸ ਮੰਤਰੀ ਸਕਲ ਬੁਲਾਇ ਕੈ ਏਹੁ ਲੀਆ ਮਤਾ ਪਕਾਇ॥ ਛਿੰਝਿ ਪਵਾਇਸ ਦਾਈਐ ਸੁਟਹੁ ਤੁਰਤੁ ਤੁੜਾਇ॥
ਅੰਕਰੂਰ ਭੇਜਿਆ ਘਰਿ ਨੰਦ ਦੈ ਕਾਨ ਕਨੇਯੇ ਲਿਆਵਹੁ ਜਾਇ॥
ਥੋੜੀ ਕਥਾ ਕਹੀ ਬਹੁਤੀ ਰਹੀ ਹਰਿ ਗੁਣ ਕੀ ਕੀਮ ਨ ਪਾਇ॥ ੨ ॥

**ਪਉੜੀ ॥**

ਛਿੰਝਿ ਰਚਾਈ ਕੰਸ ਕੇਸਿ ਹਰਿ ਸਦ ਕਾਨ ਕਨਈਯਾ॥ ਲੀਏ ਸੰਗਿ ਗੁਆਰ ਬਾਰ ਬਲਭੱਧ੍ਰ[17] ਭਯਾ॥
ਪਿਤਾ ਵਾਸਦੇ ਆਖੀਐ ਜਿਸੁ ਦੇਵਕਿ ਮਯਾ॥ ਨੰਦ ਮਹਰ ਕੋ ਲਾਡੁਲਾ ਜਸੁਧੇ ਸੁਖਿ ਦਯਾ ॥
ਗੁਰੁਦੂਰਬਾਸਾ ਥਾਪਿਆ ਥਾਨੁ ਮਥੁਰਾ ਹਈਯਾ॥ ਕੰਸੁ ਪਛਾੜਿਆ ਕੇਸ ਗਹਿ[18] ਦੈਤਿ ਮੁਕਤਿ ਪਠਈਯਾ ॥
ਤਿਨੇ ਖੇਵੇ ਮੁਕਿਆ ਫਿਰਿ ਦਰਵਾਨੀ ਦਈਆ॥ ਸੇਵਕ ਭੀਰ ਚੁਕਈਯਾ॥ ੨੧ ॥

---

1. ਭਾਗਵਤ ਪੁਰਾਣ ਅਨੁਸਾਰ ਇਕ ਦੈਂਤ ਜੋ ਕੰਸ ਦਾ ਸੇਵਕ ਸੀ, ਇਹ ਵਾਵਰੋਲਾ ਬਣਕੇ ਕ੍ਰਿਸ਼ਨ ਜੀ ਨੂੰ ਉਡਾ ਕੇ ਲੈ ਜਾਣਾ ਚਾਹੁੰਦਾ ਸੀ 2. ਅਘ ਅਸੁਰ, ਇਹ ਵਕਾਸੁਰ ਦਾ ਛੋਟਾ ਭਾਈ ਕੰਸ ਦਾ ਸੈਨਾਪਤੀ, ਵੇਖੋ ਅੰਤਿਕਾ-I, 3. ਮਾਤਾ 4. ਮੂੰਹ ਵਿੱਚ 5. ਮੰਗਵਾ ਕੇ 6. ਭੁਜਾ ਲੰਬੀ ਕਰਕੇ 7. ਅਸੁਰਾਂ ਅਥਵਾ ਦੈਂਤਾਂ ਦਾ ਨਾਸ ਕਰਨ ਵਾਲਾ 8. ਕ੍ਰੋਧਵਾਨ 9. ਦੁੱਧ ਨੂੰ ਕਾੜ੍ਹਣ ਵਾਲੀ ਤੌੜੀ 10. ਭੱਜਿਆ 11. ਨਹੀਂ ਫੜਿਆ 12. ਜੁਮਲ (ਜੋੜਾ) ਅਰਜਨ (ਕਊ ਦਾ ਬ੍ਰਿਛ) ਵੇਖੋ ਅੰਤਿਕਾ-I, 13. ਯਮਨਾ ਨਦੀ ਦਾ ਨਾਮ ਕਲੰਦ੍ਰੀ ਹੈ, ਉਸ ਵਿੱਚੋਂ 'ਨਿਕਲੀ ਛੋਟੀ ਨਦੀ (ਕੂਲ) 14. ਜੰਗਲ ਦੀ ਅੱਗ 15. ਉੱਚੀ ਉੱਚੀ ਕੂਕਦੀ 16. ਨੀਲੋਫਰ ਦੇ ਫੁੱਲ 17. ਕ੍ਰਿਸ਼ਨ ਦਾ ਵੱਡਾ ਭਾਈ ਬਲਰਾਮ 18. ਕੇਸਾਂ ਨੂੰ ਫੜ ਕੇ

ਸਲੋਕ ॥
ਇਕੁ ਸਉ ਸੋਲਹ ਸਹੰਸ ਗੁਪੰਙਨਾ[1] ਨਾਇਕਾ ਅਸਟਿ ਵੀਆਹੀਆ ਕਾਨ॥
ਸਭਨਾ ਆਸਾ ਪੂਰਦਾ ਪ੍ਰਭੁ ਸਦਾ ਸੁਘੜ ਸੁਜਾਨ॥ ਜਰਾਸੰਧ[2] ਸਸਿਪਾਲ[3] ਕੀ ਆਪ ਉਤਾਰਿਓ ਮਾਨੁ॥
ਮੁਚਕੰਦ[4] ਉਧਾਰਿਓ ਦਰਸੁ ਦੇ ਕਾਲਜਮਨ ਕਰਿ ਹਾਨ॥ ਮੈਂ ਪ੍ਰਭ ਗਾਂਵ ਨ ਜਾਣਊ ਪਸੂ ਮੂਰਖ ਮੁਘਧੁ ਅਜਾਨੁ॥
ਨੀਚੁ ਦਰਬਾਰੀ ਸਰਨਿ ਤੁਧੁ ਸ੍ਰੀ ਕ੍ਰਿਸਨ ਭਗਵਾਨ॥ ੧॥
34.ਅ ਧ੍ਰੋਪਤ ਪੈਜ/ਸਵਾਰੀਐ॥ ਅੰਬਰਿ ਰਹੇ ਅਮਾਨਾ॥ ਅਰਜਨ ਕਉ ਉਪਦੇਸਿਆ ਅਪਨਾ ਤਤੁ ਗਿਆਨ॥
ਪਾਡੋ ਤਖਤੁ ਬਹਾਲਿਆ ਦੁਰਜੋਧਨ ਕਾ ਮਥਿਆ[5] ਮਾਨੁ॥੨॥

**ਪਉੜੀ ॥**
ਜਿਉ ਗਤਿ ਕੀਨੀ ਨਿਰਗੁ ਗਜ ਕੁਬਜਾ[6] ਨਿਸਤਾਰੀ॥ ਪੂਦਨਾ ਦੈਤੁ ਮਾਰ ਮੁਕਤਿ ਕੀਏ ਪ੍ਰਭਿ ਕੁੰਜ ਬਿਹਾਰੀ॥
ਸੁਦਾਮੇ ਕੀ ਜਿਉ ਪਾਰਬ੍ਰਹਮ ਤੈ ਬਿਪਤਿ ਬਿਡਾਰੀ[7]॥ ਬਿਦਰੁਦਾਸੀ ਸੁਤੁ ਤਾਰਿਉ ਪੀਤੰਬਰ[8] ਬਨਿਵਾਰੀ॥
ਗੋਕਲ ਕੀ ਰਖਿਆ ਕਰੀ ਗੋਵਰਧਨਧਾਰੀ॥ ਤੂੰ ਦਾਤਾ ਹਉ ਮੰਗਤਾ ਦੇਹਿ ਦਾਨੁ ਭਿਖਾਰੀ॥
ਨਾਨਕ ਪੰਥੀ ਸਰਣਿ ਹੈ ਰਾਖਹੁ ਦਰਬਾਰੀ॥ ਮੈ ਲੀਓ ਓਟ ਤਿਹਾਰੀ॥ ੨੨॥

**ਸਲੋਕ ॥**
ਜੱਗ ਅਰੰਭੇ ਅਸੁਰ ਨੈ ਇੰਦ੍ਰਪੁਰ ਕੈ ਲੋਭਿ॥ ਸੋ ਮਾਰਿ ਬਿਡਾਰਿਆ ਬਉਧੁ ਰੂਪ[9] ਕੀ ਬਰਨਿ ਸੁਨਾਵਉ ਸੋਭ॥੧॥
ਘਨੈ ਹਨੈ[10] ਦੈਤਿ ਬਉਧ ਦੇਵ ਦੀਨੀ ਬੁਧਿ ਫਿਰਾਇ॥ ਬੇਦਾ ਤੇ ਬੇਮੁਖਿ ਕੀਏ ਦੀਨੀ ਜੂਠਿ ਵਧਾਇ॥
ਬੁਧਿ ਮਾਰੀ ਤਬ ਮੂਏ ਸਭ ਮਾਰਗੁ ਜੈਨ ਚਲਾਇ॥੨॥

**ਪਉੜੀ ॥**
ਬਉਧ ਰੂਪੁ ਹਰਿ ਧਾਰਿਆ ਜੁਗ ਦੁਆਪਰਿ ਆਏ॥ ਮੰਘਰਿ ਵਦੀ ਦਿਨ ਤੀਜ ਨੂੰ ਅੰਸ ਰੂਪੁ ਬਣਾਇ॥
ਮਾਤਾ ਜਿਸੁ ਤਰਣਾਵਤੀ ਗੁਣ ਮੰਗਲ ਗਾਏ॥ ਪਿਤਾ ਗਗਨ ਰਿਖਿ ਭਾਵਸੀ ਕਰਿ ਚਲਤਿ ਦਿਖਾਏ ॥
ਪਰਸੋਤਮੁ ਥਾਨ ਸੁਹਾਵਣਾ ਗੁਰੂ ਅਗਤੁ ਮਨਾਏ॥ ਦੈਂਤਾ ਬੁਧਿ ਫਿਰਾਇ ਕੈ ਸਭਿ ਅਸੁਰ ਭੁਲਾਏ॥
ਨਉ ਅਉਤਾਰੁ[11] ਪੂਰਨ ਕੀਏ ਜੁਗ ਤੀਨ ਮੁਕਾਏ॥ ਅਬ ਰਾਖਹੁ ਹਰਿ ਸਰਨਾਇ॥ ੨੩॥

**ਸਲੋਕ ॥**
ਦੁਆਪਰਿ ਜੁਗੁ ਪੂਰਨੁ ਭਇਆ ਕਲਜੁਗ ਕਾ ਫਿਰਿਆ ਰਾਜੁ॥ ਭਾਦ੍ਰ ਪਦ ਵਦ ਦਿਨ ਭਲੇ ਕਲਜੁਗਿ ਸਿਰਿ ਛਤ੍ਰ ਸਾਜੁ॥
ਬੇਦੁ ਅਥਰਬਣੁ ਆਖਦਾ ਕਲਜੁਗ ਦੀ ਕ੍ਰਤੂਤਿ॥ ਚਾਰ ਲਾਖ ਬਤੀਹ ਹਜਾਰ ਆਰਜਾ ਲਿਖਿ ਦੀਨੀ ਕਰਿ ਸੂਤਿ॥
35.ੳ ਕਿਰਿਆ ਕਰਮੁ ਸਭੁ ਰਹਿ ਗਏ ਮਾਨਸ ਹੋਏ ਭੂਤ॥ ਸਚੁ ਨ ਕੋਈ ਭਾਖਸੀ[12] ਵਰਤੇ ਕੂੜ ਕਾ ਵ/ਰਤਾਰਾ॥
ਸਉ ਵਰਸਾ ਰਹੀ ਸੁ ਆਰਜਾ[13] ਡਿਉਢਿ ਸੇਰਿ ਡੰਗਿ ਅਹਾਰਾ॥
ਸਾਢੇ ਤ੍ਰੈ ਹਥਿ ਉਚਾਈ ਅਉਰਤਿ ਮਰਦ ਕੀ ਚਿੰਤਾ ਸਭੁ ਜਗੁ ਮਾਰਾ॥
ਸਉ ਭੀ ਜੀਵਣੁ ਨ ਪਾਵਨੀ ਪਾਪੀ ਕੂੜਿਆਰਾ॥ ਦਸਾਂ ਬਰਸਾਂ ਦਾ ਬਾਲਕਾ ਏਹੁ ਕਲਜੁਗ ਕਾ ਵਰਤਾਰਾ॥੧॥
ਪਾਪੁ ਕੂੜੁ ਕਲ ਵਰਤਿਆ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥
ਹਰਿ ਕਾ ਸਿਮਰਨੁ ਨ ਕਰਹਿ ਨਿੰਦਿਆ ਕੂੜ ਬਕਹਿ ਬਿਉਹਾਰਾ॥
ਠਗੀ ਧ੍ਰੋਹ ਸਭੁ ਵਧਿ ਗਇਆ ਲਾਲਚੀ ਚੋਰ ਯਾਰਾ॥ ਕਲਜੁਗ ਨਾਮੁ ਪਰਧਾਨੁ ਹੈ ਜੋ ਜਪਹਿ ਸੋ ਉਤਰਹਿ ਪਾਰਾ॥
ਨੀਚ ਜਨਮ ਤੇ ਹੈ ਜਿਨਾ ਜਪਿਆ ਪਰਵਦਗਾਰਾ॥੨॥

---

1. ਗੋਪੀਆਂ 2. ਕੰਸ ਦਾ ਸਹੁਰਾ, ਵੇਖੋ ਅੰਤਿਕਾ-1 3. ਕ੍ਰਿਸ਼ਨ ਦਾ ਮਸੇਰ ਭਾਈ ਜਿਸ ਦਾ ਕ੍ਰਿਸ਼ਨ ਨੇ ਸੁਦਰਸ਼ਨ ਚੱਕਰ ਨਾਲ ਬੱਧ ਕੀਤਾ 4. ਮਾਧਾਤਾ ਦਾ ਪੁੱਤਰ, ਵੇਖ ਅੰਤਿਕਾ-1 5. ਨਾਸ਼ ਕਰ ਦਿੱਤਾ 6. ਕੁੱਬੀ ਮਾਲਣ ਜਿਸ ਦੇ ਪੈਰ ਤੇ ਪੈਰ ਧਰ ਕੇ, ਹੱਥ ਨਾਲ ਠੋਡੀ ਨੂੰ ਉਤਾਂਹ ਚੁੱਕ ਕੇ, ਉਸਦਾ ਕੁੱਬ ਦੂਰ ਕੀਤਾ 7. ਬਿਪਤਾ ਦੂਰ ਕੀਤੀ 8. ਪੀਲੇ ਵਸਤ੍ਰ ਧਾਰਨ ਕਰਨ ਵਾਲਾ ਭਾਵ ਕ੍ਰਿਸ਼ਨ 9. ਬੁੱਧ ਅਵਤਾਰ 10. ਬਹੁਤ ਦੈਂਤ ਮਾਰੇ 11. ਦੁਆਪਰ ਤੱਕ ਨੌ ਅਵਤਾਰ ਹੋ ਗਏ 12. ਬੋਲੇਗਾ 13. ਉਮਰ 100 ਸਾਲ ਹੋਵੇਗੀ।

ਸਭਨੀ ਜੁੱਗੀ ਖੇਲਿਆ ਬਹੁ ਭਾਤੀ ਰੰਗੀ॥ ਕਲਿਜੁਗੁ ਆਵਗੁ ਰੂਪ ਧਾਰਿ ਪ੍ਰਭਿ ਨਿਹਕਲੰਗੀ॥
ਪਿਤਾ ਧਨਖ ਰਿਖ ਜਾਸੁ ਕੈ ਮਾਤਾ ਮਾਤੰਗੀ॥ ਸਦਾ ਸਦਾ ਜਿਸੁ ਨਾਲ ਹੈ ਸਹਜ ਰੂਪ ਗੁਰ ਰੰਗੀ॥
ਥਾਨੁ ਭਲਾ ਅਸਥਾਨੁ ਹੈ ਸੰਭਲਪੁਰ ਚੰਗੀ॥ ਪਕੜਿ ਪਛਾੜਗੁ ਦੈਂਤ ਨੂੰ ਕਿਲ ਦਾਨੋ ਭੰਗੀ॥
ਹਥਿ ਅਠਾਰਹਿ ਤੇਗ਼ ਹਥਿ ਅੰਮ੍ਰਿਤ ਧਾਰ ਛੁਰੀ ਚੰਗੀ॥ ਮਾਘ ਮਹੀਨੇ ਆਵਸੀ ਅਮਾਵਸ ਲੰਗੀ॥
ਬਤੀਹ ਹਥਾ ਆਪਿ ਹੋਗੁ ਅਸੁ ਸੇਤੁ[1] ਭੁਜੰਗੀ॥ ਠਾਕੁਰੁ ਭਗਤਾ ਕਾ ਸੰਗੀ॥ ੨੪॥

**ਸਲੋਕ ॥**

ਦਸ ਅਵਤਾਰ ਸਪੂਰਨ ਕੀਤੇ ਬਿਸਨ ਆਪਿ ਜਗ ਆਇ॥ ਮਛ ਕਛ ਬੈਰਾਹਿ ਰੂਪ ਨਰਸਿੰਘ ਪਹਿਲਾਦ ਸਹਾਇ॥
ਬਾਵਨਿ ਭ੍ਰਿਗਪਤਿ[2] ਰਾਮ ਚੰਦ੍ਰ ਸ੍ਰੀ ਕ੍ਰਿਸਨ ਹਰਿ ਰਾਇ॥ ਬਉਧ ਰੂਪ ਧਰ ਨਿਹਕਲੰਕ ਜਲ ਥਲ ਰਹੇ ਸਮਾਇ॥
ਜਮੁ ਆਇ ਜਗਾਤਿ[3] ਨ ਮੰਗਈ ਜੋ ਜਸੁ ਗਾਵੈ ਚਾਇ[4]॥ ਤਤੀ ਵਾਉ ਨ ਲਗਈ ਜੋ ਪ੍ਰਭਿ ਕੇ ਗੁਣ ਗਾਇ॥
ਦਰਬਾਰੀ ਦੀਜੈ ਦਰਸ ਦਾਨੁ ਹੰਉ ਜਾਚਕੁ ਤਉ ਸਰਨਾਇ॥ ੧॥
ਨਿਰਗੁਨੁ ਸਰਗੁਨੁ ਏਕ ਹੈ ਆਪਿ ਨਿਰੰਕਾਰੁ ਆਕਾਰੁ॥ ਦਰਬਾਰੀ ਦੂਸਰੁ ਕੋ ਨਹੀਂ ਏਕੋ ਏਕੰਕਾਰੁ॥੨॥

**ਪਉੜੀ ॥**

ਹੰਉ ਜਾਚਕ ਜਾਂਚਉ ਦਾਨੁ ਦੇਹੁ ਪ੍ਰਭ ਗਿਰਵਰਧਾਰੀ॥ ਕਰਿ ਕ੍ਰਿਪਾ ਪ੍ਰਭਿ ਕਰਨਹਾਰ ਮੁਝ ਲੇਹੁ ਉਬਾਰੀ॥
ਸੁਦਾਮੇ ਦਾਰਦ[5] ਕਟਿਆ ਪ੍ਰਭ ਕ੍ਰਿਪਾ ਧਾਰੀ॥ ਕੋਲੀ ਠਗੀ ਕੰਨਿਆ[6] ਕਰਿ ਭੇਖੁ ਮੁਰਾਰੀ॥
35.ਅ /ਰਾਖੀ ਲਾਜਾ ਭੇਖ ਕੀ ਲੋਕ ਬੇਦੁ ਪੁਕਾਰੀ॥ ਇਹਿ ਬਿਧਿ ਸੁਨਿ ਕੈ ਸਰਨਿ ਗਹੀ ਗਜੁ ਗਨਕਾ ਤਾਰੀ॥
ਕੁਬਰੀ[7] ਅਹਿਲਿਆ ਪੂਤਨਾ ਪਾਵਨਿ ਕਰ ਡਾਰੀ॥ ਨਾਨਕ ਪੰਥੀ ਸਰਨਿ ਦਰਬਾਰੀ॥ ੨੫॥ ੧॥
ਜੁਮਲਾ ੯੮॥ ਰਾਗੁ ੧॥

1. ਸਫੈਦ ਝੰਡਾ, 2. ਭ੍ਰਿਗ ਵੰਸ਼ ਵਿੱਚ ਹੋਣ ਵਾਲਾ ਅਰਥਾਤ ਭ੍ਰਿਗ ਵੰਸ਼ ਦਾ ਪਤੀ ਭਾਵ ਪਰਸਰਾਮ 3. ਧਰਮ ਲਈ ਕੱਢੀ ਮਾਇਆ ਭਾਵ ਟੈਕਸ 4. ਚਾਅ ਨਾਲ, ਸ਼ੌਕ ਨਾਲ 5. ਦਲਿੱਦ੍ਰ 6. ਵਿਸ਼ਣੂ ਰੂਪ ਬਣ ਕੇ ਕੰਨਿਆ ਨੂੰ 7. ਕੁੱਬੀ, ਕੁਬਜਾਂ ਮਾਲਣ

**ੴ ਸਤਿਗੁਰੂ ਬਾਬਾ ਨਾਨਕੁ।। ਅਭੈ ਰਾਮ ਪ੍ਰਸਾਦਿ।।**

**ਰਾਗੁ ਤਿਲੰਗ।। ਚਉਪਦੇ ਘਰੁ ੧।।**

ਕਾਦਰ[1] ਕਰੀਮ[2] ਕਰਨਹਾਰ ਮਉਲਾ[3] ਮਾਲਿਕੁ ਰਹੀਮੁ[4]।। ਬਨਮੂਨੁ[5] ਬੇਚਗੂਨੁ[6] ਲਾਸਰੀਕੁ[7] ਤੂੰ ਅਜੀਮੁ[8]।।੧।।
ਪਰਵਰਦਗਾਰੇ ਅਪਾਰ।। ਬਿਆਨ ਚਸ਼ਮਦੀਦੰ[9] ਖਲਕ ਕੇ ਮਝਾਰਿ[10]।ਰਹਾਉ।।
ਬੁਗੋ[11] ਅਰਜ ਜਿਨ ਜੁਬਾਨ ਪਿਸੇਮਾਨੁ[12] ਸਰਮਿੰਦਗੀ।। ਦੋ੍ਗ[13] ਲੈਲਾ ਰੋਜੁ[14] ਗੋਯਦ[15] ਰਾਸਿ ਜਿਨ ਨ ਬੰਦਗੀ[16]।। ੨।।
ਚਸਮ ਬੀਨ ਦੀਦ ਜਿਨ[17] ਕਹਾਂ ਲਿਆਲਿ ਮੀਨ[18]।। ਦੁਨੀਦੋ੍ਗ[19] ਰਾਸਿ ਦਾਨੀ ਰਾਸਿ ਦੋ੍ਗੁ[20] ਦੀਨ।। ੩।।
ਦਰਬਾਰੀ ਬੁਗੋ ਅਰਜੁ[21] ਸੁਬਹਾਨ ਗਨੀ ਖਾਤਰੇ ਦੀਦਾਰ।। ਸਬਰੋਜ[22] ਸਰੋਦੂ ਕਰੌ ਖਰਾਇਤੇ ਕਰਾਰੁ।। ੪।। ੨।।

**ਤਿਲੰਗ ।।**

ਕਿਉ ਖਾਨੇ ਮੈ[23] ਗਰਕੁ ਯਾਰ ਬੇਪਿਸਿੰਦਗੀ[24]।। ਖ਼ੁਆਬ ਲੈਲ[25] ਦਾਨੀ ਦੁਨੀ ਦੋ੍ਗ ਬੰਦਗੀ।ਰਹਾਉ।।
ਗੁਲਤਮਾਸਾ ਸਿਹਰ ਮੇਲਾ ਦਸਤਿਗੀਰੀ ਨੇਸ।। ਅਰਜਾਈਲ ਯਾਰ ਬੰਦੇ ਗਿਰਫਤ[26] ਨਰਾ ਕੇਸ[27]।।
[28]ਜਨ ਪਿਸਰ ਪਦਰ ਬਿਰਾਦਰਾਂ ਕੁਲ ਆਲਮੇ ਫਨਾਹਿ[28]।। ਫਾਨੀ ਮੁਕਾਮੇ ਰਾਸਿ ਦਾਨੀ ਬਿਆਨ ਚਸਮਾ[29] ਨਾਹਿ।।
ਪੂਛ ਪੀਰ ਸਥੀਲ ਰਫਤੀ ਰਾਸਿ ਖੁਦ ਖੁਦਾਇ।। ਬੇਮੁਹੱਬਤਿ ਦੋ੍ਗੁ ਬੰਦੇ ਗਫਲਤੇ ਹਵਾਇ[30]।।੩।।
ਅਰਜਾਈਲ[31] ਜੇਰ ਛੁਟਤਨੇ ਸਉ ਪਾਇ।। ਜਨ ਦਰਬਾਰੀ ਅਰਜ ਗੋਯਦ ਰਹੀਮੁ ਰਹਮ ਦਰੀਆਇ।।੪।।੨।।

**ਰਾਗੁ ਤਿਲੰਗ ।।**

ਬਿਆ ਬਿਰਾਦਰ[32] ਤਰਫ ਮਉਲੇ ਸਿਫਤ ਕੁਨ ਸੁਬਹਾਨ।। ਗੁਲੰਤਮਾਸਾ[33] ਦੀਦ ਦੁਨੀਆ ਦੀਨ ਹਕੁ ਪਛਾਨੁ।। ੨।।
36.ੳ ਬੰਦੇ ਸਿਦਕ ਮੈ ਰਹਿਮਾਨੁ[34]।। ਕੁਰਾਨ ਮਿਆਨ[35] ਨ ਬਿਆਨ ਮਉਲਾ ਗਨੀਮਿਆਨ ਈਮਾਨ।।੧।। ਰ/ਹਾਉ।।
ਜਿਮੀਂ ਜਰ ਅਰ ਫੀਲ[36] ਦੁਨੀਆ ਸੁਤਰ ਔਰ ਬੁਰਾਕ[37]।। ਨਾਲਿ ਨਿਬਹਨਿ ਨਮੈ ਦਾਨੀ ਹੋਹੁ ਇਨ ਤੇ ਪਾਕੁ।। ੨।।
ਜਨ ਪਿਸਰ ਮਾਦਰ ਪਦਰ ਕੋਈ ਦਸਤਿਗੀਰੀ ਨੇਸ[38]।। ਬਿਆਨ ਕੁਨ ਦਿਲ ਮਿਆਨ ਦਾਨੀ ਆਵਨਿ ਪੇਸਿ[39]।। ੩।।
ਅਬਰ ਸਾਇਯਾ[40] ਜਰ ਜੁਆਨੀ[41] ਛੋਰੁ ਹੂਇ ਹਵਾਇ।। ਜਨ ਦਰਬਾਰੀ ਅਰਜ ਗੁਫਤੰਮ[42] ਸਹੀ ਸੱਚੁ ਖੁਦਾਇ।। ੪।। ੩।।

**ਤਿਲੰਗ ।।**

ਕਰਤੇ[43] ਕੁਦਰਤਹੁ ਕੁਰਬਾਨ।। ਅਬਲਾ[44] ਆਖਰ ਮਿਆਨ੍ਹ ਮਉਲਾ ਹਕੁ ਤੂੰ ਸੁਬਹਾਨੁ।।੧।। ਰਹਾਉ।।
[45]ਆਬ ਆਤਸੁ ਬਾਦ ਖਾਕਹੁ ਖਾਲਕ ਜੁਮਲ ਜਹਾਂਨੁ[45]।। ਅਜਬ ਖਿਆਲੁ ਖਾਵੰਦ ਖਾਲਕ ਖਾਲਕ ਮੰਝ ਮਿਆਨ।। ੧।।
ਜੁਮਲ ਤਕੀਆ ਪਾਕੁ ਖਲਕਹੁ[46] ਕਹਿ ਕਤੇਬ[47] ਕੁਰਾਨ।। ਖਲਕ ਮਿਆਨ ਨ ਜਾਇ ਖਾਲੀ ਕੁਲ[48] ਮੈ ਰਹਿਮਾਨੁ।। ੨।।
ਸਿਪਤਿ[49] ਹੋ ਕੁਨ ਨੇਸ[50] ਗੋਸੰ ਗੁਫਤ ਨੇਸ ਜੁਬਾਨ।। ਨੇਸ ਚਸਮ ਦੀਦਾਰ ਦੀਦੰ[51] ਅਕਲ ਮੈਂ ਨੈ ਦਾਨ।। ੩।।
ਬਖਸੰਦੁ[52] ਇਸਮੁ ਸੁਬਹਾਨ ਗੋਯਦ ਆਜਜਾ[53] ਮਿਹਰਵਾਨ।। ਜਨ ਦਰਬਾਰੀ ਚਸਮ ਕਾਸਾ[54] ਦੀਦਾਰੁ ਦੀਜੈ ਦਾਨੁ।। ੪।। ੪।।

**ਰਾਗੁ ਤਿਲੰਗ ।।**

ਦਰਿ ਫਨਾਹਿ ਦਰਿ ਫਿਨਾਹਿ[55] ਕੁਲ ਆਲਮੇ ਫਨਾਹਿ[56]।। ਜਿਮੀ ਅਉਰੁ ਅਸਮਾਨੁ ਜਾਸੀ ਰਹਨੁ ਕਾਹੂ ਨਾਹਿ[57]।।੧।।
ਬੰਦੇ ਬਲਹਿ ਦੋਜਕਿ ਭਾਹਿ[58]।। ਤਜਹਿ ਖਿਜਮਤਿ[59] ਖਸਮ ਕੇਰੀ ਜਾਣਿ ਖਤਾ ਮਤੁ ਖਾਹਿ।।੧।। ਰਹਾਉ।।

---

1. ਕੁਦਰਤ ਵਾਲਾ 2. ਕਿਰਪਾ ਕਰਨ ਵਾਲਾ ਪ੍ਰਭੂ 3. ਪ੍ਰਫੁਲਿੱਤ ਕਰਨ ਵਾਲਾ 4. ਰਹਿਮ ਕਰਨ ਵਾਲਾ ਪਰਮਾਤਮਾ 5. ਜਿਸ ਜੇਹਾ ਹੋਰ ਕੋਈ ਨਹੀਂ 6. ਸ਼ੰਕਾ ਰਹਿਤ 7. ਜਿਸ ਦਾ ਕੋਈ ਸ਼ਰੀਕ ਨਹੀਂ ਹੈ 8. ਵਿਲੱਖਣ, ਵੱਡਾ, ਮਹਾਨ 9. ਅੱਖੀ ਦੇਖੇ ਪ੍ਰਤੱਖ 10. ਵਿਚਕਾਰ 11. ਕਹਿੰਦਾ ਹਾਂ 12. ਲੱਜਾਵਾਨ 13. ਝੂਠ ਦਾ ਪਾਠ 14. ਦਿਨ (ਰੋਜ਼) ਰਾਤ (ਲੇਲਾ 15. ਪੜ੍ਹਦਾ ਹਾਂ, ਬੋਲਦਾ ਹਾਂ 16. ਬੰਦਗੀ ਦੀ ਪੂੰਜੀ ਨਹੀਂ (ਜਿਨ) 17. ਵੇਖਣ ਵਾਲੀ ਅੱਖ ਨੂੰ ਵੀ ਦਿੱਸਦੀ ਨਹੀਂ 18. ਜਿਸ ਨੇ ਮਤੀ ਨੂੰ ਵੀ ਧਾਰਨ (ਲਿਆਲ) ਕਰ ਲਿਆ 19. ਦੁਨੀਆਂ ਝੂਠੀ 20. ਝੂਠਾ ਦਾਨ 21. ਬੇਨਤੀ ਕਰਦਾ ਹਾਂ 22. ਹਰ ਰੋਜ਼ 23. ਸ਼ਰਾਬ (ਮੈ) ਦਾ ਠੇਕਾ 24. ਜੋ ਪਸੰਦ ਨਹੀਂ 25. ਰਾਤ ਦੇ ਸੁਪਨੇ 26. ਬੰਦੇ ਨੂੰ ਫੜਿਆ 27. ਤੇਰੇ ਕੇਸਾਂ ਤੋਂ 28. ਇਸਤਰੀ, ਪੁੱਤਰ, ਬਾਪ, ਭਰਾ ਅਤੇ ਸਾਰਾ ਸੰਸਾਰ 29. ਅੱਖਾਂ 30. ਚਲੇ ਜਾਣਗੇ 31. ਭਾਈ ਦਰਬਾਰੀ ਦਾਸ ਦੇ ਲਿਖਾਰੀ ਨੇ ਹਰ ਥਾਂ 'ਅਜਰਾਈਲ' ਦੀ ਥਾਂ 'ਅਰਜਾਈਲ' ਲਿਖਿਆ ਹੈ 32. ਮੇਰੇ ਭਰਾਵਾਂ 33. ਸੰਸਾਰ ਦੀ ਖੇਡ 34. ਰਹਿਮ ਕਰਨ ਵਾਲੇ ਤੇ ਭਰੋਸਾ ਰੱਖ 35. ਵਿੱਚ, ਦਰਮਿਆਨ 36. ਜ਼ਮੀਨ, ਧਨ ਅਤੇ ਹਾਥੀ 37. ਊਠ (ਸ਼ੁਤਰ) ਅਤੇ ਘੋੜਾ (ਬੁਰਾਕ) 38. ਨਾ ਹੱਥ ਫੜਨ ਵਾਲਾ 39. ਹਾਜ਼ਰ, ਸਾਹਮਣੇ 40. ਬੱਦਲ ਦੀ ਛਾਂ 41. ਧਨ ਅਤੇ ਜੁਆਨੀ 42. ਕਰਦਾ ਹਾਂ 43. ਹੇ ਕਰਤਾਰ 44. ਬਲ ਤੋਂ ਰਹਿਤ 45. ਪਾਣੀ (ਆਬ), ਅੱਗ (ਆਤਸੁ) ਹਵਾ (ਬਾਦ) ਮਿੱਟੀ ਤੋਂ (ਖਾਕਹੁ) ਰੱਬ ਨੇ ਜਹਾਨ ਬਣਾਇਆ 46. ਖਲਕ ਤੋਂ ਅਥਵਾ ਸ੍ਰਿਸ਼ਟੀ ਤੋਂ 47. ਮੁਸਲਮ ਧਰਮ ਦੀਆਂ ਚਾਰ ਕਿਤਾਬਾਂ 48. ਸਾਰੀ 49. ਸਿਫਤ 50. ਨਹੀਂ 51. ਨਾਂਹੀ ਅੱਖਾਂ ਨਾਲ ਦੀਦਾਰ 52. ਬਖ਼ਸ਼ਣਹਾਰ 53. ਬੋਲਿਆ 54. ਅੱਖਾਂ ਦਾ ਪਿਆਲਾ 55. ਮੌਤ ਆਉਣੀ ਹੀ ਹੈ 56. ਸਾਰਾ ਸੰਸਾਰ ਨਾਸ਼ਵਾਨ 57. ਕੁਝ ਨਹੀਂ ਰਹਿਣਾ 58. ਅੱਗ ਨਰਕ (ਦੋਜਕਿ) ਦੀ 59. ਖਿਦਮਤ, ਸੇਵਾ

ਬੇਦ ਔ ਪੁਰਾਨ ਭਾਖੇ ਕਤੇਬ ਔ ਕੁਰਾਨੁ॥ ਰਹਨੁ ਕਾਹੂ ਕੋ ਨਹੀਂ ਸਭੁ ਜਾਇਗਾ ਜਹਾਨੁ॥੨॥
ਅਫਤਾਬ[1] ਜਿਉ ਮਹਤਾਬ[2] ਉਡਗਨਿ ਜਾਹਿ ਗੂਨਾ ਗੂਨ[3]॥ ਦਿਸਟਿ ਸਭਿ ਆਦਿਸਟਿ ਹੋਸੀ ਬੇਮੁਕਾਮੁ ਬੇਚਗੂਨ[4]॥ ੩॥
ਜਨ ਦਰਬਾਰੀ ਅਰਜ਼ ਗੋਇਦ ਸਚੁ ਤੂੰ ਸੁਬਹਾਨ॥ ਅਉਰੁ ਸਭ ਕਿਛੁ ਕਾਮ ਨਾਹੀ ਦੇਹੁ ਦਰਸਨੁ ਦਾਨੁ॥ ੪॥ ੫॥

**ਰਾਗੁ ਤਿਲੰਗ ॥**

ਸਰਬ ਠਉਰਿ ਸਰਬ ਠਉਰਿ[5] ਸਰਬ ਠਉਰਿ ਤੂਹੀ॥ ਆਪਿ ਬਾਜਿ ਚਿਰੀ ਮਾਝਿ[6] ਆਪਿ ਮੁਰਗੁ ਕੁਹੀ[7]॥ ੧॥ਰਹਾਉ॥
36.ਅ /ਆਪਿ ਸੇਰਿ ਆਹੂ[8] ਮਾਰ ਸਰਬ ਕੈ ਮਿਆਨ॥ ਬੈਆ[9] ਕਹੋ ਨਾਹਿ ਕੋਊ ਆਲਮੇ[10] ਜਹਾਨਿ॥੧॥
ਆਪਿ ਪਾਣੀ ਜਾਲੁ ਆਪੇ ਆਪਿ ਝਖਾ[11] ਮਾਛੀ॥ ਆਪਿ ਕਉਤਕਿ ਕਰਿ ਵਿਗਸੈ ਆਪੇ ਸਰਬ ਸਾਛੀ[12]॥ ੨॥
ਆਪਹੁ ਆਬੁ ਆਤਸੀ[13] ਆਪਹੁ ਬਾਦੁ ਖਾਕ[14]॥ ਏਹਿ ਪਲੀਤੀ[15] ਕਾਂ ਸਿਉ ਹੂਈ ਆਪਿ ਮਉਲਾ ਪਾਕੁ॥ ੩॥
ਆਪੇ ਗੋਇ ਅਜਾ ਮੇਘਾ[16] ਆਪੇ ਹੈ ਕਸਾਬੁ[17]॥ ਨਾਨਕ ਪੰਥੀ ਭਣੇ ਦਰਬਾਰੀ ਕਿਸ ਅਜਾਬੁ ਸਬਾਬ॥ ੪॥ ੬॥

**ਰਾਗੁ ਤਿਲੰਗ ॥**

ਖੂਬ ਖਿਆਲੁ ਖੂਬ ਖਿਆਲੁ ਖੂਬ ਖਿਆਲੁ[18] ਤੇਰਾ॥ ਬੇਨਮੂਨੁ[19] ਬੇਚੂਨੁ[20] ਸਚੁ ਸਾਈ ਮੇਰਾ॥੧॥ਰਹਾਉ॥
ਮਉਲਾ ਮਾਲਿਕੁ ਮਿਹਰਵਾਨੁ ਅਜਬ ਤੇਰੀ ਖੇਲਿ॥ ਆਪਿ ਸਾਜੇ ਆਪਿ ਢਾਹੇ ਦੇਖੇ ਕਰਿ ਕੇਲ[21]॥੧॥
ਅਨਿਕ ਰੂਪ ਧਾਰਿ ਰਾਖੇ ਕਰੇ ਆਪਿ ਸਾਰਿ[22]॥ ਭਾਂਤਿ ਭਾਂਤਿ ਪੋਖਤਾ[23] ਦੇ ਸਭਨ ਕਉ ਆਹਾਰ॥੨॥
ਏਕ ਬਿਰਛੁ ਅਨਕ ਸਾਦੁ[24] ਫੂਲ ਫਲ ਭੇਦ॥ ਮਰਮੁ[25] ਤੇਰੋ ਕੋ ਨ ਪਾਵੈ ਥਕਤਿ ਰਹੇ ਬੇਦ॥੩॥
ਏਕ ਬੀਜ ਤੇ ਭਏ ਅਨੇਕ ਬਹੁ ਸਵਾਦ॥ ਦਰਬਾਰੀ ਤਿਸੁ ਕਰਣਹਾਰੇ ਰਾਖੁ ਸਦਾ ਯਾਦਿ॥੪॥੭॥

**ਰਾਗੁ ਤਿਲੰਗ ॥**

ਅਜਬੁ ਖੇਲੁ ਅਜਬੁ ਖੇਲੁ ਅਜਬ ਖੇਲੁ ਤੇਰਾ॥ ਲਾਸਰੀਕ[26] ਲਾਤਮਾਉ[27] ਬੇ ਐਬੁ ਸਾਂਈ ਮੇਰਾ॥ ੧॥ ਰਹਾਉ॥
ਆਬ ਆਤਸਿ ਬਾਦ ਖਾਕ ਅਜਬੁ ਤੈਨੇ ਕੀਨ॥ ਚਾਰਿ ਖਾਣੀ[28] ਚਾਰਿ ਬਾਣੀ[29] ਅਜਬੁ ਹੀ ਰਚਿ ਦੀਨ॥ ੧॥
ਅਜਬੁ ਕੁਦਰਤਿ ਧਾਰੀਆ ਜਮੀਨ ਅਉ[30] ਅਸਮਾਨ॥ ਸੁਬਹਾਨ ਕੁਦਰਤਿ ਤੇਰੀਆ ਨ ਆਵਤਾ ਬਿਆਨ॥ ੨॥
ਮਹਿਤਾਬ[31] ਔ ਅਫਤਾਬਿ[32] ਰਚਿ ਕਰਿ ਰੋਸਨੀ ਚਿਰਾਗਿ॥ ਆਪਿ ਮਾਲੀ ਆਪਿ ਸੀਚੇ[33] ਜਗਤੁ ਸਗਲਾ ਬਾਗ॥ ੩॥
ਅਜਬੁ ਰਚਨਾ ਰਚ ਬਨਾਈ ਅੰਤੁ ਨਾਹਨ[34] ਆਦਿ॥ ਬਿਅੰਤੁ ਬਿਅੰਤੁ ਬਿਅੰਤੁ ਸਾਹਿਬ ਦਰਬਾਰੀ ਬਡ ਬਿਸਮਾਦੁ[35]॥ ੪॥ ੮॥

**ਰਾਗੁ ਤਿਲੰਗ ॥**

ਕਰਤੇ ਕੁਦਰਤਹੁ[36] ਬਲਿਹਾਰ॥ ਕਰਣਹਾਰ ਕਰੀਮ ਕਾਦਰ ਪਾਕ ਪਰਵਦਗਾਰ॥੧॥ ਰਹਾਉ॥
ਪਾਕੁ ਬੇਦ ਕਤੇਬ ਕੋਲਹੁ ਬਿਅੰਤ ਬੇਸੁਮਾਰੁ॥ ਅਗਾਹੁ ਅਗਮੁ ਅਥਾਹੁ ਅਲਹੁ ਅਲਫੁ[37] ਅਜ[38] ਨਿਰੰਕਾਰੁ॥੧॥
ਆਬ ਆਤਸ ਬਾਦ ਖਾਕਹੁ ਕੀਨ ਸਗਲ ਪਸਾਰ॥ ਪਾਰੁ[39] ਪਾਵੈ ਕਉਨੁ ਤੇਰਾ ਕਰਨਹਾਰ ਅਪਾਰ॥੨॥
ਜਿਮੀ ਔ ਅਸਮਾਨਿ ਕੇਤੇ ਧਾਰਿਆ ਨਿਰਧਾਰ॥ ਅਫਤਾਬ ਅਰੁ ਮਹਤਾਬ ਦੀਪਕ ਕਰਨ ਕਉ ਉਜੀਆਰ[37]॥੩॥
ਏਕੁ ਰੂਪੁ ਅਨੇਕ ਦਰਸਨ ਅਜਬੁ ਖੇਲੁ ਅਪਾਰੁ॥ ਜਨੁ ਦਰਬਾਰੀ ਰਾਸ ਗੋਯਦ[40] ਜੋਤਿ[41] ਸਰਬ ਦੀਦਾਰ॥੪॥੯॥

**ਰਾਗੁ ਤਿਲੰਗ ॥**

ਕਰਤੇ ਕੁਦਰਤਹੁ[42] ਕੁਰਬਾਨੁ॥ ਕਰਣਹਾਰੁ ਕਰੀਮੁ ਕਾਦਰੁ ਸਦਾ ਸਚੁ ਸੁਬਹਾਨੁ[43]।੧।ਰਹਾਉ॥
37.ੳ ਕਵਾਵ ਏਕ ਤੇ[44] ਕਰੀ ਰਚਨਾ ਕਈ ਜਿਮੀ ਅਸਮਾਨ॥ ਕਰੇ ਕੀਮਤਿ ਕਉਣ ਤੇਰੀ ਬਿ/ਅੰਤ ਗੁਣੀ ਨਿਧਾਨ॥੧॥
ਕਈ ਕਵਜਨ[45] ਕਰਹਿ ਕਥਨੀ ਕਥਹਿ ਗਿਆਨੁ ਧਿਆਨੁ॥ ਕਛੂ ਨ ਕੀਮਤਿ ਕਰੀ ਕਿਨਹੂ ਪਾਠ ਬੇਦੁ ਪੁਰਾਨ॥

---

1. ਸੂਰਜ 2. ਚੰਦਰਮਾ 3. ਤਰ੍ਹਾਂ ਤਰ੍ਹਾਂ ਦੇ 4. ਬਿਨਾ ਸ਼ੱਕ 5. ਹਰ ਥਾਂ ਤੇ 6. ਬਾਜ ਅਤੇ ਚਿੜੀ ਵਿੱਚ 7. ਬਾਜ ਦੀ ਕਿਸਮ ਦਾ ਇਕ ਸ਼ਿਕਾਰੀ ਪੰਛੀ ਅਤੇ ਸ਼ਿਕਾਰ ਹੋਣ ਵਾਲੇ ਪੰਛੀ (ਮੁਰਗ) 8. ਹਿਰਣ 9. ਦੂਸਰਾ 10. ਵਿਦਵਾਨ 11. ਮਛਲੀ 12. ਖੁਸ਼ ਹੁੰਦਾ ਹੈ 13. ਆਪ ਹੀ ਪਾਣੀ ਅਤੇ ਅੱਗ ਹੈ 14. ਹਵਾ (ਬਾਦ) ਅਤੇ ਮਿੱਟੀ (ਖਾਕ) 15. ਅਪਵਿੱਤ੍ਰਤਾ ਪਲੀਤ ਜਾਂ ਗੰਦਗੀ 16. ਬਕਰੀ (ਅੱਜ ਅਤੇ ਭੇਡ (ਮੇਘਾ) 17. ਕਸਾਈ 18. ਬਹੁਤ ਵਧੀਆ, ਉੱਤਮ 19. ਜਿਸ ਦਾ ਕੋਈ ਸਾਨੀ ਨਹੀਂ 20. ਇਥੇ ਬੇਚੰਗੂਨ ਚਾਹੀਦਾ ਸੀ, ਬਿਨਾ ਸ਼ੱਕ 21. ਅਜੀਬ ਤਮਾਸ਼ਾ 22. ਸੰਭਾਲ 23. ਪਾਲਦਾ ਹੈ 24. ਸੁਆਦ 25. ਭੇਦ 26. ਜਿਸ ਦਾ ਕੋਈ ਸ਼ਰੀਕਨਹੀਂ 27. ਜਿਸ ਨੂੰ ਕੋਈ ਲਾਲਚ ਨਹੀਂ 28.ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ ਅਤੇ ਉਤਭੁਜ) 29. ਚਾਰ ਬਾਣੀਆਂ (ਪਰਾ, ਪਸ਼ਯੰਤੀ ਮਧਮਾ, ਬੈਖਰੀ) 30. ਅਤੇ 31. ਚੰਦ 32. ਸੂਰਜ 33. ਸਿੰਜਦਾ ਹੈ, ਪਾਲਦਾ ਹੈ 34. ਨਹੀਂ ਹੈ 35. ਹੈਰਾਨ 36. ਕੁਦਰਤ ਤੋਂ 37. ਅੱਲਾਹ 38. ਜ (ਜਨਮ) ਅ (ਰਹਿਤ), ਖੁਦਾ 39. ਅੰਤ 40. ਕਹਿੰਦਾ ਹੈ 41. ਰੋਸ਼ਨੀ, ਜੋਤੀ 42. ਕੁਦਰਤ ਤੋਂ 43. ਪਵਿੱਤਰ ਆਤਮਾ, ਪ੍ਰਮਾਤਮਾ 44. ਇਕ ਹੁਕਮ ਨਾਲ 45. ਕਵੀਜਨ

ਥਾਕ ਤੇ[1] ਆਤੀ ਤੂ ਕਰਤਾ ਕਰੇ ਕਉਨੁ ਬਖਾਨੁ॥ ਕਈ ਮਜਬ ਅਰੁ ਪੰਥ ਜਮਾਤੀ ਕਈ ਤੀਰਥ ਥਾਨੁ॥੩॥
ਸਰਬ ਜਾਚਕ ਏਕੁ ਦਾਤਾ ਕਰਹਿ ਤੁਧ ਕਲਾਨ॥ ਨਾਨਕ ਪੰਥੀ ਜਨੁ ਦਰਬਾਰੀ ਮੰਗੈ ਦਰਸਨੁ ਦਾਨੁ॥੪॥੧੦॥

**ਰਾਗੁ ਤਿਲੰਗ॥ ਘਰ ੨॥**

ਏਹੁ ਮਨੁ ਮਾਇਆ ਮੋਹਿਆ ਮੇਰਾ ਕਰੇ ਅਨੇਕ ਉਪਾਇ॥ ਲਬ ਮੋਹਿ ਭ੍ਰਮਾਇਆ ਵਿਚਿ ਭੈ ਨਿਧਿ[2] ਗੋਤੇ ਖਾਇ॥ ੧॥
ਹਉ ਬਲਿਹਾਰੈ ਜਾਉ ਦਿਆਲਾ ਹਉ ਬਲਿਹਾਰੈ ਜਾਉ॥ ਹਉ ਬਲਿਹਾਰੈ ਜਾਉ ਗੁਰੂ ਦੇ ਮੁਝੈ ਬੁਝਾਵੈ ਨਾਉ॥
ਮੁਝ ਸਮਝਾਵੈ ਨਾਉ ਤਿਸ ਵਿਟਹੁ ਸਦ ਬਲਿਹਾਰੈ ਜਾਉ॥੧॥ਰਹਾਉ॥
ਸਤਿਗੁਰੁ ਕਿਰਪਾ ਜੇ ਕਰੇ ਹਰਿ ਮਾਰਗੁ ਦੇਇ ਬਤਾਇ॥ ਅਪਨੀ ਸੇਵਾ ਲਾਇਕੈ ਪ੍ਰਭੁ ਸਉ ਲਏ ਮਿਲਾਇ॥ ੨॥
ਕਟੇ ਉਤਾਰੇ ਭਰਮ ਛਉੜਿ[3] ਗਿਆਨੁ ਸਲਾਈ ਪਾਇ॥ ਦੁਰਮਤਿ ਦੁਵੈਤਿ ਬਿਡਾਰਿ ਕੈ[4] ਘਟਿ ਘਟਿ ਰਾਮੁ ਦਿਖਾਇ॥ ੩॥
ਸਤਿਗੁਰ ਕੈ ਸਦਕੈ ਕੀਆ ਹਉ ਹਾਰਿ ਪਇਆ ਸਰਣਾਇ॥
37.ਅ /ਦਰਬਾਰੀ ਕੀਤਉ ਸਹਲਿ ਹੈ ਤੂ ਅਪਨਾ ਬਿਰਦੁ ਰਖਾਇ॥੨॥ ੧੧॥

**ਰਾਗੁ ਤਿਲੰਗ ॥**

ਅਹਿ ਨੈਣਿ ਮਹਿੰਜੇ[5] ਲੋਚਦੇ ਆਹੇ ਦਰਸਨ ਚਾਹਿ ਘਣੀ॥
ਅਨਿਦਿਨੁ ਮਨਹੁ ਨ ਵਿਸਰੈ ਪਿਆਰਾ ਜਿਉ ਸਾਰੰਗ ਸੁਆਤਿ ਕਣੀ[6]॥ ੧॥
ਦੀਜੈ ਦਰਸਨੁ ਦਾਨੁ ਦਤਾਰਾ ਦੀਜੈ ਦਰਸਨੁ ਦਾਨੁ॥ ਹਉ ਜਾਚਕੁ[7] ਤੂ ਜਜਮਾਨ ਦਤਾਰ ਦੀਜੈ ਦਰਸਨੁ ਦਾਨੁ॥੧॥ ਰਹਾਉ॥
ਅਠੇ ਪਹਰ ਸਮਾਲਸਾਂ[8] ਪਿਆਰੇ ਤੇਰੀ ਹੀ ਮੁਖਿ ਗਾਲਿ॥ ਅਸਾਂ ਨ ਕੋਈ ਆਸਰਾ ਪਿਆਰੇ ਤੇਰੀ ਹੀ ਮੁਝਿ ਭਾਲਿ॥ ੨॥
ਤੂੰ ਮਿਹਰਵਾਨੁ ਬਖਿਸੰਦੁ ਸੁਣੀਦਾ ਦੀਨ ਦਿਆਲੁ ਦਾਤਾਰੁ॥ ਅਸਾਂ ਤਿਹੰਡੀ ਆਸ ਪਿਆਰੇ ਦੀਜੈ ਦਾਨੁ ਦੀਦਾਰੁ॥ ੩॥
ਨਾਨਕੁ ਪੰਥੀ ਜਨੁ ਦਰਬਾਰੀ ਸੁਣਹੁ ਕਰੇ ਅਰਦਾਸਿ॥ ਕਰਿ ਕਿਰਪਾ ਪ੍ਰਭ ਕਰਨਹਾਰ ਹਮਰੀ ਪੂਰਹੁ ਆਸ॥ ੪॥ ੨॥ ੧੨॥

**ਰਾਗੁ ਤਿਲੰਗ ॥**

ਨੈਣਿ ਮਹਿੰਡੇ ਲਾਲਚੀ ਆਹੇ ਨ ਜਾਣਨਿ ਲਾਜ ਲੋਕਾਣੀ॥
ਦਰਸਨੁ ਬਿਨ ਤਉ ਜੀਵਸਾ ਪਿਆਰੇ ਜੇ ਮੀਨ ਬਚੇ ਬਿਨੁ ਪਾਣੀ॥ ੧॥
ਦਰਸਨ ਦੇਹਿ ਪਿਆਰੇ ਦਾਤਿਆ ਮੈ ਮਨ ਦਰਸਨ ਚਾਹਿ॥ ਮੈ ਮਨ ਇੱਡਿ ਪੁਜਾਈਐ ਮਨ ਤੇ ਧੋਖਾ ਲਾਹਿ॥੧॥ ਰਹਾਉ॥
ਤ੍ਰਿਖਾਵੰਤਿ ਜਿਉ ਪ੍ਰੀਤਿ ਪਿਆਰੇ ਪਾਣੀ ਪੀਣੇ ਨਾਲਿ॥ ਤਿਸ ਕੀ ਪਿਆਸ ਨ ਉਤਰੇ ਦੀਜੈ ਘ੍ਰਿਤੁ ਪਿਆਲਿ॥ ੨॥
ਜਿਨਾ ਦਰਸਨ ਪ੍ਰੀਤਿ ਪਿਆਰੇ ਪਰਚਨਿ ਦੁਨੀ ਨ ਮਾਲਿ॥੩॥
ਨਾਨਕ ਪੰਥੀ ਆਖਿਆ ਦਰਬਾਰੀ ਅਪਣਾ ਹਾਲੁ॥ ਹਮਰੀ ਜਿਉ ਕੀ ਤਿਉ ਰਹੀ ਤੂੰ ਆਪਣਾ ਬਿਰਦੁ ਸਮਾਲੁ॥ ੪॥ ੩॥ ੧੩॥

**ਰਾਗੁ ਤਿਲੰਗ॥ ਘਰ ੨॥ ਦੁਤੁਕੇ॥**

ਸਾਵਲੁ ਸੁੰਦਰੁ ਕਰਨੈਹਾਰਾ॥ ਮੁਰਲੀਧਰੁ ਮਨਮੋਹਨੁ ਪਿਆਰਾ॥
38.ੳ ਰਾਧੇ ਬੱਲੋਭ[9] ਰੁਕਮਨਿ ਭਰਤਾ[10]॥ ਆਪੇ ਕੁ/ਦਰਤਿ ਆਪੇ ਕਰਤਾ॥ ੧॥
ਸੇਖ ਸੈਨ ਸਚੁ ਸਾਹਿਬੁ ਸੋਈ॥ ਨਿਰਗੁਨੁ ਸਰਗੁਨੁ ਏਕੋ ਓਈ॥ ਰਹਾਉ॥
ਮੋਰ ਮੁਕਟੁ ਬੈਯੰਤੀਮਾਲਾ[11]॥ ਮੁਕਤਿਮਾਲ[12] ਪ੍ਰਤਿ ਦੀਨ ਦਿਆਲਾ॥
ਚਾਰ ਭੁਜਾ ਪੀਤਾਂਬਰ[13] ਓਢੇ॥ ਸੋ ਪ੍ਰਭੁ ਜਸਮਤਿ ਗੋਦੀ ਪੌਢੇ॥੨॥
ਸੰਖ ਚਕਰ ਗਦਾ ਪਦਮ ਧਾਰੇ॥ ਅਬਿਯਾਕਤਿ[14] ਦਿਸਟਿ ਮੁਸਟਿ ਤੇ ਨਿਆਰੇ॥
ਧ੍ਰੋਪਤਿ ਧਰਮੁ ਰਾਖਿ ਜਿਸੁ ਲੀਆ॥ ਪਾਂਡਵ ਕਾ ਖਸਮਾਨਾ ਕੀਆ॥ ੩॥
ਐਸਾ ਧਿਆਨੁ ਧਰੇ ਜਨੁ ਕੋਇ॥ ਮੁਕਤਿ ਪਦਾਰਥ ਪਾਵੈ ਸੋਇ॥
ਨਾਨਕ ਪੰਥੀ ਭਣੇ ਦਰਬਾਰੀ॥ ਨਿਰਗੁਨੁ ਸਰਗੁਨੁ ਆਪਿ ਬਿਹਾਰੀ॥ ੪॥ ੧੪॥

---

1. ਵਾਕ ਨਾਲ 2. ਭਵ ਸਾਗਰ, ਭੈ ਦੇ ਸੰਮੁਦਰ ਵਿੱਚ 3. ਭਰਮ ਦੇ 4. ਬੁਰੀ ਮੱਤ ਤੇ ਦੂਜਾ ਭਾਵ ਤਿਆਗ ਕੇ 5. ਮੇਰੇ 6. ਸੁਆਂਤੀ ਬੂੰਦ ਪਪੀਹੇ (ਸਾਰੰਗ) ਲਈ 7. ਯਾਚਨਾ ਕਰਨ ਵਾਲਾ, ਇੱਛਕ 8. ਸਿਮਰਾਂਗਾ 9. ਬਲੱਭ ਅਰਥਾਤ ਪਿਆਰੀ ਪਤਨੀ 10. ਰੁਕਮਣ ਦਾ ਪਤੀ 11. ਵਿਸ਼ਣੂ ਦੀ ਮਾਲਾ ਰਤਨਾਂ ਅਰਥਾਤ ਮੋਤੀ, ਮਾਣਕ, ਜਮਰੁੱਦ, ਨੀਲਮ ਅਤੇ ਹੀਰੇ ਤੋਂ ਬਣੀ ਹੋਈ 12. ਮੋਤੀਆਂ ਦੀ ਮਾਲਾ 13. ਪੀਲੇ ਰੰਗ ਦੇ (ਬਸਤ੍ਰ) ਅੰਬਰ 14. ਪ੍ਰਤੱਖ, ਦ੍ਰਿਸ਼ਟਮਾਣ, ਸਾਹਮਣੇ ਆਇਆ ਹੋਇਆ

**ਰਾਗੁ ਤਿਲੰਗ।। ਪੰਚਪਦਾ।। ਦੁਤੁਕਾ।।**

ਤੁਹਿ ਤੇ ਬਾਹਰਿ ਕਹੀਐ ਕਉਣੁ।। ਤੇਰੇ ਕੀਤੇ ਚਉਦਹ ਭਉਣ।।
ਤੁਹਿ ਤੇ ਪਰੇ ਨ ਕੋਈ ਹੋਇ।। ਤੇਰੇ ਕੀਤੇ ਤੀਨੋ ਲੋਇ।। ੧।।
ਕਰਣਕਰਾਵਣ ਆਪੇ ਆਪਿ।। ਆਪੇ ਵੇਖੇ ਥਾਪਿ ਉਥਾਪਿ।। ਰਹਾਉ।।
ਆਦਿ ਨ ਅੰਤੁ ਨ ਮਧੁ ਤੁਮਾਰਾ।। ਨਵੇ ਖੰਡ ਕਾ ਸਿਰਜਣਹਾਰਾ।।
ਸਾਤੇ ਦੀਪ ਰਚੇ ਪਲ ਮਾਹਿ।। ਤੁਮ ਸਮਸਰਿ ਕੋ ਦੂਸਰੁ ਨਾਹਿ।। ੨।।
ਬ੍ਰਹਮਾ ਇੰਦ੍ਰ ਤੁਮਰੇ ਕੀਏ।। ਸਿਵ ਕੁਮੇਰ[1] ਸੇਖ[2] ਤੁਮ ਤੇ ਥੀਏ।।
ਲਖ ਚਉਰਾਸੀਹ ਜੋਨਿ ਉਪਾਇ।। ਸਿਰਿ ਸਿਰਿ ਰੋਜੀ ਦੇ ਪਹੁਚਾਇ।। ੩।।
ਨਿਧਰ ਧਰਨੈਹਾਰਾ ਏਕੁ।। ਰੇ ਮਨ ਤੂ ਗਹੁ ਤਿਸੁ ਕੀ ਟੇਕ।।
ਜਿਸਿ ਕਾ ਕੀਆ ਮਿਟੈ ਨ ਕੋਇ।। ਰੇ ਮਨ ਮੇਰੇ ਸਿਮਰਹੁ ਸੋਇ।। ੪।।
ਬੇਪਰਵਾਹੁ ਬਿਅੰਤੁ ਅਪਾਰੁ।। ਪਤਿਤ ਉਧਾਰਨੁ ਪਰਵਦਗਾਰੁ।।
ਨਾਨਕ ਪੰਥੀ ਜਨੁ ਦਰਬਾਰੀ।। ਬਰਨ ਨਿ ਸਾਕੈ ਸਿਫਤਿ ਤੁਮਾਰੀ।। ੫।। ੧।। ੧੮।।

**ੴ ।। ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ।।**

**ਰਾਗੁ ਤਿਲੰਗ।। ਸਬਦ।।**

ਹਰੇ ਨਾਨਕ ਹਰੇ ਨਾਨਕ ਜਪਹੁ ਰਸਨਾ ਜਾਪੁ।। ਸੁਨਹੁ ਗੁਨ ਗੋਵਿੰਦ ਸਰਵਨ ਮਿਟਹਿ, ਸਗਲੇ ਪਾਪ।। ਰਹਾਉ।।
38.ਅ /ਹੋਹੁ ਦਾਸਨ ਦਾਸੁ ਜਨ ਕਾ ਚਰਨ ਜਨ ਕੇ ਢਾਪ[3]।। ਕਰਹੁ ਬੀਜਨੁ[4] ਭਾਵ ਸੇਤੀ ਅਰਪੁ ਅਪਨਾ ਆਪ।।
ਰਾਮ ਰਸਾਇਣੁ ਪੀਉ ਜਨ ਸੰਗਿ ਜੇਰ ਜਮ ਦੀ ਕਾਪ[5]।। ਆਧਿ ਵਿਆਧਿ ਉਪਾਧਿ[6] ਤਨ ਕਉ ਤਜਹਿ ਤੀਨੋ ਤਾਪ।। ੨।।
ਜਾਨੁ ਸਾਜਨ ਸਖਾ ਸੰਗੀ ਸੰਤ ਮਾਈ ਬਾਪ।। ਬਾਟ ਧਰਮਹ ਧਾਮ ਕੇਰੀ ਕਟਹਿ ਹਰਿ ਜਨ ਮਾਪ।। ੩।।
ਭੇਖੁ ਤੇਰਾ ਆਖੀਐ ਜਗ ਮੁਹਰਿ ਤੇਰੀ ਛਾਪ।। ਜਨੁ ਦਰਬਾਰੀ ਸਰਨਿ ਸਾਧੂ ਕਰਹੁ ਕੀਤਾ ਮਾਫਿ।। ੪।। ੧।।

**ਤਿਲੰਗ ।।**

ਧੰਨੁ ਸੰਤਨ ਧੰਨੁ ਸੰਤਨ ਸਦਾ ਰਸਨਾ ਬਖਾਨੁ।। ਬਡਭਾਗ ਸਾਧੂ ਸੰਗ ਪਾਈਐ ਮਿਟੈ ਜਮ ਕਾ ਡਾਨੁ।। ੧।। ਰਹਾਉ।।
ਸੰਤ ਪਾਰਸੁ ਬਡੋ ਅੰਤਰੁ ਸਮਝਿ ਦੇਖਹੁ ਗਿਆਨੁ।। ਲੋਹ ਪਾਰਸੁ ਕਰੇ ਕੰਚਨੁ ਸਾਧ ਪਾਰਸ ਸਾਧੁ ਆਪੁ ਸਮਾਨ।। ੧।।
ਸਾਧ ਪਰਮਲ[7] ਰੀਤਿ ਏਹੀ ਲੇਹੁ ਸਬਦੁ ਪਛਾਨ।। ਸਗਲ ਤਰਵਰ ਹੋਹਿ ਚੰਦਨੁ ਭਿੰਨ ਭੇਦੁ ਨ ਭਾਨ।। ੨।।
ਸਾਧ ਮਹਮਾ ਕਹੌਂ ਕੇਤਕ ਮੋਹ ਮੁਘਧੁ ਅਜਾਨੁ।। ਬੇਦ ਭੇਦੁ ਨ ਪਾਇ ਸਾਕੈ ਸਾਧ ਸੁਣੀ ਨਿਧਾਨ।। ੩।।
ਸੰਤੁ ਠਾਕੁਰੁ ਏਕੁ ਜਾਨਹੁ ਕਹਤ ਬੇਦ ਪੁਰਾਨ।। ਜਨੁ ਦਰਬਾਰੀ ਸਰਨਿ ਸਾਧੂ ਰਾਖੁ ਅਪਨੀ ਆਂਨ।। ੪।। ੨।।

**ਤਿਲੰਗ ।।**

ਰੇ ਕਿਉ ਸੋਤਿ[8] ਰਾਮੁ ਬਿਸਾਰਿ।। ਰਾਮੁ ਨਾਮੁ ਬਿਸਾਰਿਐ ਜਮੁ ਕਰੇ ਮਾਰਿ ਖੁਆਰੁ।। ੧।। ਰਹਾਉ।।
ਚਉਬੀ ਹਜਾਰਾਂ[9] ਖਰਚੁ ਨਿਸਿਦਿਨਿ ਜਾਤ ਬਾਦ ਬਿਕਾਰ।। ਹੋਗੁ ਪਛੋਤਾਉ ਪਾਛੈ ਪਵਗੁ ਬਿਖੜੀ ਮਾਰ।। ੧।।
ਬਿਨੁ ਰਾਮ ਨਾਮ ਨ ਕਾਮ ਕੋਊ ਸਕੈ ਕੋ ਨ ਉਬਾਰ।। ਸਰਨਿ ਗਹੁ ਗੁਣ ਗਾਉ ਗੋਬਿੰਦ ਸਿਮਰੁ ਸਿਰਜਨਹਾਰੁ।। ੨।।
ਬਿਨੁ ਓਟ ਛੋਟਿ ਨ ਹੋਤਿ ਹੈ ਗੁਰਚਰਣ ਹਿਰਦੈ ਧਾਰੁ ।। ਘਟਿ ਮਾਹਿ ਜਉ ਲਉ ਪ੍ਰਾਨ ਹੈ ਮੁਖਿ ਰਾਮ ਰਾਮ ਪੁਕਾਰੁ।। ੩।।
39.ੳ ਨਾਮ ਕੋ ਪ੍ਰਤਾਪੁ ਐਸਾ ਅਗਨਿ ਈਧਨਿ ਛਾਰ।। ਜਨ ਦਰਬਾਰੀ ਰਾਮ ਰਮਤਾ ਪਵਹਿ ਭਵਜ/ਲੁ ਪਾਰਿ।। ੪।। ੩।।

---

1. ਕੁਬੇਰ 2. ਸਤਿਕਾਰ ਯੋਗ ਬਜ਼ੁਰਗ, ਮੁਸਲਮਾਨਾਂ ਦੀ ਇਕ ਵਿਸ਼ੇਸ਼ ਤੇ ਸਤਿਕਾਰ ਯੋਗ ਜਾਤੀ 3. ਢੱਕ ਲੈਣਾ ਭਾਵ ਚਰਨਾਂ ਉੱਪਰ ਢਹਿ ਪੈਣਾ 4. ਪੱਖਾ ਫੇਰਨਾ, ਪੱਖੇ ਦੀ ਸੇਵਾ ਕਰਨੀ 5. ਜਮ ਦੀ ਰੱਸੀ (ਜ਼ੋਰ) ਕੱਟ (ਪਾਪ) 6. ਸਰੀਰ (ਆਧਿ), ਲੜਾਈ ਝਗੜੇ ਦਾ ਸੰਤਾਪ (ਵਿਆਧਿ) ਅਤੇ ਭੂਤ ਪ੍ਰੇਤ, ਭਰਮ ਆਦਿ (ਉਪਾਧ) ਦੇ ਰੋਗ 7. ਚੰਦਨ 8. ਮੈਂ ਰਿਹਾ ਹੈਂ 9. ਸਵਾਸ ਹਰ ਰੋਜ਼ ਚੌਵੀ ਹਜ਼ਾਰ ਖਰਚ ਹੁੰਦੇ ਹਨ

**ਤਿਲੰਗ ॥**

ਰੇ ਮਨ ਤਿਆਗੁ ਮਨਹੁ ਗੁਮਾਨ॥ ਆਜੁ ਕਾਲਿ ਉਠਿ ਜਾਂਹਿਗਾ ਇਕਿ ਘੜੀ ਕੋ ਮਿਹਮਾਨੁ॥੧॥ ਰਹਾਉ॥
ਮਾਤ ਤਾਤ ਸੁਤ ਭ੍ਰਾਤ ਬਨਿਤਾ ਕਰਤ ਜਿਨਿ ਪਰਮਾਨ[1]॥ ਜਮਕਾਲੁ ਗ੍ਰਿਸਿਹੈ ਆਇ ਜਬ ਹੀ ਹੋਗੁ ਕੋ ਨ ਜਮਾਨ[2]॥
ਛਾਡਿ ਚਲਨਾ ਛਾਡੁ ਅਬਹੀ ਸਬਦੁ ਗੁਰ ਕਾ ਮਾਨੁ॥ ਅੰਤ ਸੰਗਿ ਸਹਾਇ ਤੇਰੋ ਭਜਹੁ ਸੋ ਭਗਵਾਨੁ॥ ੩॥
ਬਿਪ[3] ਕੀ ਜਿਸਿ ਬਿਪਤਿ ਕਾਟੀ ਗਜ ਕੀਓ ਆਇ ਆਸਾਨੁ॥
ਦ੍ਰੁਪਤਿ ਸੁਤਾ[4] ਪਤਿ ਰਖਨਹਾਰਾ ਕਰਹੁ ਤਿਸੁ ਮਨ ਧਿਆਨੁ॥ ੩॥
ਜਨੁ ਦਰਬਾਰੀ ਕੌਨ ਤੇਰਾ ਬਿਨਾ ਸਾਰੰਗਪਾਨ[5]॥ ਗੁਨ ਗਾਉ ਰਸਨਾ ਤਾਸੁ ਕੇ[6] ਜਸੁ ਸੁਨਹੁ ਹਰਿ ਹਰਿ ਕਾਨ॥ ੪॥ ੪॥

**ਤਿਲੰਗ ॥**

ਰੇ ਮਨ ਕਰਹਿ ਕਾਂ ਸਿਉ ਮੋਹਿ॥ ਇਹੁ ਜਿ ਦੇਖਹਿ ਸਿਹਰ ਮੇਲਾ[7] ਸੰਗਿ ਨ ਕੋਇ ਹੋਹਿ॥੧॥ ਰਹਾਉ॥
ਦਾਦ[8] ਸੰਗਿ ਨ ਬਾਪੁ ਚਲਿਉ ਬਾਪਿ ਸੰਗਿ ਨ ਤੋਹਿ॥ ਤਾ ਤੇ ਸੰਗਿ ਤੇਰੇ ਕਉਨੁ ਚਲਨਾ ਦੇਖੁ ਮਨਿ ਮਹਿ ਟੋਹਿ॥੧॥
ਏਹੁ ਪਸਾਰਾ ਸਰਬ ਫਾਨੀ ਜਾਗੁ ਛਿਨਿ ਮਹਿ ਧੋਹਿ॥ ਹਰਿ ਚੰਦੌਰੀ[9] ਦੇਖਤੇ ਸੋ ਜਾਤਿ ਛਲਨੀ ਛੋਹਿ॥੨॥
ਸੰਚੁ ਸੋ ਧਨ ਸਦਾ ਸੰਗੀ ਜਮੁ ਨ ਸਾਕੈ ਜੋਹਿ॥ ਜਨੁ ਦਰਬਾਰੀ ਭਜਨੁ ਕਰਿ ਹਰਿ ਸਕੈ ਨ ਦੁਖੁ ਪੋਹਿ॥੩॥੫॥

**ਤਿਲੰਗ ॥**

ਰੇ ਮਨ ਕਰਹਿ ਕਾਂ[10] ਸਿਉ ਪ੍ਰੀਤਿ॥ ਜਗੁ ਦੇਖੁ ਚਲਤਾ ਨੈਨ ਅਪਨੈ ਹੈ ਨਾਂ ਕਾਂਕੀ ਥੀਤਿ[11]॥੧॥ ਰਹਾਉ॥
ਸੰਗਿ ਸਾਥੀ ਕੌਨ ਤੇਰੈ ਸਮਝਿ ਰਾਖਹੁ ਚੀਤਿ॥ ਜਾਂਵਨਾ ਸਭੁ ਛੋਰਿ ਈਹਾਂ ਕਰਹਿ ਕਾਂ ਸਿਉ ਹੀਤਿ॥੧॥
ਸੰਗਿ ਸਾਥੀ ਸੈਨ[12] ਸਗਲੇ ਸਖਾ ਸਾਜਨ ਮੀਤ॥ ਸੁਖੁ ਮਾਹਿ ਸਭਿ ਮਿਲਿਹ ਸਭ ਰਸ ਸੈਸਾਰ ਕੀ ਯਹਿ ਰੀਤਿ॥੨॥
ਸਦਾ ਅਬਿਚਲੁ ਆਦਿ ਅੰਤੇ ਰਾਖੁ ਹਿਰਦੇ ਨੀਤਿ॥ ਸੰਗਿ ਚਲਨਾ ਦੇਖ ਮਨ ਮਹਿ ਗਾਉ ਤਿਸੁ ਕੇ ਗੀਤ॥੩॥
39.ਅ ਸਿਮਰਹੁ ਹਰਿ ਹਰਿ ਸਾ/ਧ ਸੰਗੇ ਜਨਮੁ ਕਲਿ ਮਹਿ ਜੀਤਿ॥
ਜਨੁ ਦਰਬਾਰੀ ਕਹਿ ਪੁਕਾਰੇ ਜਾਗੁ ਅਉਸਰੁ ਬੀਤਿ॥੪॥੬॥

**ਤਿਲੰਗ ॥**

ਰੇ ਮਨ ਕਰਹਿ ਕਾਂ ਜੋ ਪਿਆਰੁ॥ ਇਹ ਜਿ ਦੇਖਹਿ ਸਿਰਹਿ ਮੇਲਾ ਸਗਲ ਬਿਨਸਨਹਾਰੁ॥ ਰਹਾਉ॥
ਹਰਿਚੰਦੌਰੀ ਪੇਖਿ ਭੂਲਹਿ ਦੇਖੁ ਮਨ ਬੀਚਾਰੁ॥ ਮ੍ਰਿਗਿ ਤ੍ਰਿਸਨਾ ਨੀਰ ਜਿਉ ਇਹੁ ਝੂਠੁ ਸਗਲ ਪਸਾਰੁ॥੧॥
ਬੂਝੁ ਗੁਰ ਕਉ ਕਰੁ ਬਿਨੰਤੀ ਕਹੁਗੁ ਸਤਿਗੁਰੁ ਸਾਰੁ॥ ਸੋ ਸਬਦੁ ਗੁਰ ਕਾ ਸਮਝੁ ਮੂੜੇ ਰਾਖੁ ਹਿਰਦੇ ਧਾਰ॥੨॥
ਤਿਆਗਿ ਚਲਨਾ ਤਿਆਗੁ ਅਬਿ ਹੀ ਸਿਮਰੁ ਸਿਰਜਨਹਾਰੁ॥
ਕਰ ਨਾਉ ਨਾਉ[13] ਤੂੰ ਡਾਰਿ ਭੈ ਨੈ[14] ਉਤਰਿ ਜਾਵਹਿ ਪਾਰ॥੩॥
ਜਨ ਦਰਬਾਰੀ ਸਬਦੁ ਗੁਰੁ ਕਾ ਕਹਤ ਬਾਰੋ ਬਾਰ॥ ਬਿਨੁ ਨਾਮ ਹਰਿ ਕੈ ਮੁਕਤਿ ਨਾਹੀ ਜਨਮੁ ਜਾਸੀ ਹਾਰਿ॥੪॥੭॥

**ਤਿਲੰਗ ॥**

ਕੈਸੇ ਕਹੌ ਮਨ ਕੀ ਚਾਲ॥ ਗਹੈ ਥਿਰਤਾ[15] ਨਾਹਿ ਕਬ ਜਿਉ ਦਾਮਨੀ[16] ਹਲ ਚਾਲ॥੧॥ ਰਹਾਉ॥
ਦਹਿਦਿਸਾ ਉਠਿ ਧਾਂਵਦਾ ਚਢਿ ਜਾਇ ਊਭ ਪੈਆਲਿ[17]॥ ਪਵਨ ਹੂੰ ਤੇ ਬੇਗ[18] ਧਾਵੈ ਕਰਤ ਬਹੁਤੁ ਹਫਾਲ[19]॥੧॥
ਲੋਭ ਲਹਰਿ ਲੜਾੜਿਆ ਫੁਨ ਕ੍ਰੋਧ ਦੀਨਾ ਜਾਲਿ॥ ਮੋਹਿ ਮਮਤਾ ਪਰੇ ਬੰਧਨ ਪਰਿਉ ਹੈ ਬਸਿ ਕਾਲ॥੨॥
ਸਬਦ ਚੋਟ ਨ ਲਗੈ ਕਾਈ ਅਗਿਆਨੁ ਆਗੈ ਢਾਲ॥ ਰਹਿਓ ਕਾਂਮ ਕਿਵਾਰੁ[20] ਦੇ ਅਹੰਕਾਰੁ ਖੜਗੁ ਸਮਾਲਿ॥੩॥
ਹਵਾਲ[21] ਮਨ ਕਾ ਕਹਿ ਸੁਣਾਇਆ ਸੁਣਹੁ ਦੀਨ ਦਿਆਲ॥
ਜਨੁ ਦਰਬਾਰੀ ਭਣੈ ਗੁਰ ਪਹਿ ਰਖੁ ਮੁਝ ਕ੍ਰਿਪਾਲ॥੪॥੮॥

---

1. ਉੱਤਮ ਜਾਂ ਯੋਗ ਪੁਰਖ 2. ਕੌਣ ਜਾਮਨ ਬਣੇਗਾ 3. ਬ੍ਰਾਹਮਣ ਅਰਥਾਤ ਸੁਦਾਮਾ ਭਗਤ 4. ਦਰੋਪਤੀ ਦੀ ਪੁੱਤਰੀ ਅਰਥਾਤ ਦਰੋਪਤੀ 5. ਪ੍ਰਭੂ, ਪ੍ਰਮਾਤਮਾ 6. ਉਸ ਪ੍ਰਭੂ ਦੇ 7. ਜਾਦੂ ਦਾ ਖੇਲ 8. ਦਾਦਾ ਅਰਥਾਤ ਪਿਤਾ ਦਾ ਪਿਤਾ 9. ਕਾਲਪਨਿਕ ਦੁਨੀਆ ਵੇਖ ਅੰਤਿਕਾ-1 (ਹਰੀਸ਼ਚੰਦ) 10. ਕਿਸ ਨਾਲ 11. ਨਹੀਂ ਹੈ ਕਿਸੇ ਦਾ ਪਤਾ ਟਿਕਾਣਾ 12. ਰਿਸ਼ਤੇਦਾਰ 13. ਨਾਮ ਦੀ ਬੇੜੀ 14. ਨਦੀ, ਦਰਿਆ 15. ਟਿਕਾਉ, ਟਿਕਿਆ ਨਹੀਂ ਰਹਿੰਦਾ 16. ਬਿਜਲੀ ਦੀ ਹਰ ਚਾਲ ਵਾਂਗ 17. ਅਸਮਾਨ ਅਤੇ ਪਤਾਲ ਵਿੱਚ 18. ਹਵਾ ਦੀ ਤੇਜ਼ੀ ਵਾਂਗ 19. ਹਫਾ ਦੇਂਦਾ ਹੈ, ਥਕਾ ਦਿੰਦਾ ਹੈ, ਬੁਰਾ ਹਾਲ ਕਰਦਾ ਹੈ 20. ਦਰਵਾਜ਼ੇ, ਦਰ 21. ਗਾਥਾ, ਹਾਲ, ਅਹਿਵਾਲ

**ਤਿਲੰਗ ॥**

ਖੈਰ ਯਾਰੋ ਖੈਰ ਯਾਰੋ ਗੰਮ੍ਰਤ[1] ਕੋਈ ੳ ਨਾਹਿ॥ ਦੇਖਿ ਮਾਰਗ ਭਰਮਿਆ ਜਿਉ ਸਰਪੁ ਰਸੜੀ ਮਾਹਿ॥੧॥ ਰਹਾਉ॥
ਬਾਲੁ ਜਿਉ ਬੈਤਾਲੁ[2] ਜਾਨੈ ਆਪ ਛਾਇਆ ਪੇਖ॥ ਭਰਮਿ ਹੀ ਕੋ ਭਰਮੁ ਹੋਇਆ ਸਮਝਿ ਹਿਰਦੇ ਦੇਖ॥੧॥
40.ੳ ਠੂਠ[3] ਮਹਿ ਜਿਉ ਚੋਰ ਭਾਸੈ ਕਰਹੁ ਤ/ਸਕਰੁ[4] ਕਾਂਹਿ॥ ਭਰਮ ਹੀ ਕੋ ਭੂਤੁ ਭਾਸੈ ਭਰਮਿ ਭੁਲਿ ਨ ਜਾਹਿ॥੨॥
ਖੁਆਬ ਮੈ ਗਰਕਾਬੁ[5] ਹੂਆ ਦੇਖਿ ਸੁਖਿ ਦੁਖਿ ਰੋਗ॥ ਗਿਆਨ ਨੈਨ ਉਘਾਰਿ ਦੇਖਹੁ ਕਹਾਂ ਸੁਪਨੈ ਭੋਗ॥੩॥
ਬੇਦ ਔਰੁ ਕਤੇਬ ਕੂਕੈ ਸਾਧ ਸਬਦਾ ਮਾਹਿ॥ ਜਨੁ ਦਰਬਾਰੀ ਸਬਦ ਗੁਰ ਕੈ ਖਲੀ ਕੂਕੈ ਬਾਂਹਿ॥੪॥੯॥

**ਤਿਲੰਗ ॥**

ਰੇ ਮਨ ਸਮਝ ਸਾਧੂ ਬਾਕੁ॥ ਤਿਆਗੁ ਮਾਗੁ ਗੁਮਾਨੁ ਮਨ ਮਨ ਤੇ ਹੋਹੁ ਸਭਿ ਪੈ ਖਾਕੁ॥ ਰਹਾਉ॥
ਸਿਮਰੁ ਰਸਨਾ ਰਾਮ ਨਾਮੁ ਨਿਪਾਕ[6] ਤੇ ਹੋਹੁ ਪਾਕੁ॥ ਸੁਨਹੁ ਸਰਵਨ ਨਾਮੁ ਹਰਿ ਕਾ ਸਮਦ੍ਰਿਸਟ ਨੈਨਹੁ ਝਾਕ॥੧॥
ਬਿਨੁ ਰਾਮ ਨਾਮ ਨਾ ਕਾਮ ਕੋਊ ਭੈਨ ਭਾਈ ਸਾਕੁ॥ ਸਿਮਰੁ ਸੰਗਿ ਸਹਾਇ ਜੋਊ ਮਿਲੇ ਨ ਦਰ ਧਾਕੁ॥੨॥
ਸੰਤ ਸਾਜਨ ਆਦਿ ਅੰਤੇ ਹੋਹੁ ਜਨ ਕਾ ਚਾਕੁ॥ ਜਨੁ ਦਰਬਾਰੀ ਸੇਵ ਸੰਤਨ ਹੋਵਹੁ ਬਾਕੀ ੳ[7] ਬਿਬਾਕੁ॥੩॥੧੦॥

**ਤਿਲੰਗ ॥**

ਰੇ ਨਰ ਤਜਹੁ ਸਰਬ ਪਿਆਰੁ॥ ਸਗਲ ਸਮਗਰੀ ਪੇਖਤੇ ਇਕ ਛਿਨ ਕਿ[8] ਬਿਨਸਨਹਾਰੁ॥੧॥ ਰਹਾਉ॥
ਜਗਤੁ ਫਾਨੀ ਸਿਹਰਿ ਮੇਲਾ[9] ਗਿਆਨ ਨੈਨ ਉਘਾਰੁ॥ ਗੁਲਤਮਾਸਾ[10] ਜਗਤੁ ਜਾਨਹੁ ਤਜਹੁ ਹਿਰਸਿ ਬਿਕਾਰਿ॥੧॥
ਨਦੀ ਨਾਉ ਸੰਜੋਗ[11] ਜਿਉ ਹੋਇ ਮਿਲੇ ਅੰਗੀਕਾਰੁ॥ ਸੰਜੋਗ ਮਿਲ ਵਿਜੋਗ ਵਿਛੁੜੇ ਕਰਤਿ ਕੇਲ ਕਰਾਰ॥੨॥
ਜਿਉ ਬਿਰਖੁ ਪੰਖੀ ਆਇ ਬਸਿਉ ਪ੍ਰਾਤ ਉਡਨੈਹਾਰੁ॥ ਪਾਵਨ ਕੈ ਪ੍ਰਵਾਹਿ ਸਿਉ ਸਭ ਜਗਤਿ ਕੋ ਬਿਉਹਾਰੁ॥੩॥
ਆਤ ਜਾਤ ਨ ਸੁਧਿ ਕਾਈ ਅੰਤੁ ਨ ਕੁਛ ਪਾਰੁ॥ ਜਨੁ ਦਰਬਾਰੀ ਸਮਝਿ ਸਿਮਰਹੁ ਸਦਾ ਸਿਰਜਨਹਾਰੁ॥੪॥੧੧॥

**ਤਿਲੰਗ ॥**

ਰੇ ਧਨੁ ਹਿਰਤਿ ਚੋਰ ਗਵਾਰਿ॥ ਜਾਗ ਜੇ ਭਲ ਭਾਗ[12] ਤੇਰੇ ਤਿਆਗੁ ਨੀਂਦ ਬਿਕਾਰ॥੧॥ ਰਹਾਉ॥
ਦਸ ਅਸ੍ਰ ਨਵ ਖਟ ਕੂਕਿ ਥਾਕੇ ਰਹੇ ਚਾਰ ਪੁਕਾਰ[13]॥ ਮੋਹਿ ਨੀਂਦ ਲਿਤਾੜਿਆ ਪਸੁ ਲਹੰਤਿ ਨ ਸਾਰ॥੧॥
40.ਅ ਸਾਧ ਸਬਦ ਬੀ/ਚਾਰ ਦੇਖਹੁ ਕਹਤ ਬਾਰੋਬਾਰ॥ ਸੋ ਉਬਰੇ ਜੋ ਜਾਗਨਿ ਰਖੇ ਸੋਤਿ ਮੂਸੇ ਝਾਰਿ[14]॥੨॥
ਤਿਆਗੁ ਆਲਸੁ ਖੋਲੁ ਚਸਮਾ[15] ਹੋਹੁ ਖਾਂ ਖਬਰਿਦਾਰੁ॥ ਮਾਰ ਤਸਕਰ[16] ਸਬਦ ਗੁਰ ਕੈ ਜੀਤੁ ਜਨਮ ਨ ਹਾਰੁ॥੩॥
ਓਟ ਮਨ ਕੀ ਪਕੜ ਤਕੜੀ ਹੋਹੁ ਮਨ ਹੁਸੀਆਰ॥ ਜਨੁ ਦਰਬਾਰੀ ਸਰਨਿ ਸਾਧੂ ਰਾਖਸ ਦਨੁ ਸੰਭਾਰ[17]॥੪॥੧੨॥

**ਤਿਲੰਗ ॥**

ਹਰੇ ਨਾਨਕੁ ਹਰੇ ਨਾਨਕੁ ਸਦਾ ਮੁਖੁ ਤੇ ਗਾਉ॥ ਆਂਨ ਬਾਨ ਤਿਆਗੁ ਮਨ ਮਹਿ ਚਰਨ ਕਮਲ ਬਸਾਉ॥੧॥ ਰਹਾਉ॥
ਪਹਿਰਿ ਪਹਿਲੈ ਕਥਾ ਕੀਰਤਿ ਸੁਨਹੁ ਉਪਜੈ ਚਾਉ॥ ਮਿਟਾਇ ਅਪਨਾ ਆਪੁ ਗਾਵਹੁ ਲਗੈ ਨ ਜਮੁ ਘਾਉ॥੧॥
ਪਹਰਿ ਦੂਜੈ ਤਜਹੁ ਤ੍ਰਿਸਨਾ ਕਾਂਮ ਕ੍ਰੋਧੁ ਮਿਟਾਉ॥ ਹਿਰਸਿ ਦੁਨੀਆ ਤਰਕਿ ਪਕੜਹੁ ਦੀਨ ਸਉ ਮਨੁ ਲਾਉ॥੨॥
ਜਾਮ ਤੀਜੈ[18] ਜਪਹੁ ਜਗ ਪਤਿ ਜਹੁ ਭਰਮ ਭੁਲਾਉ॥ ਤਿਆਗੁ ਲਾਜ ਤੌ ਕਾਜੁ ਸਉਰੈ ਕਰਹੁ ਪ੍ਰਭ ਪਸਾਉ॥੩॥
ਪਹਰਿ ਚੌਥੇ ਦੰਤ ਕਾਸਦ[19] ਅਮਲ ਜਲ[20] ਸੇ ਨਾਉ॥ ਜਨੁ ਦਰਬਾਰੀ ਸਰਨਿ ਪਾਲਨਿ ਸਾਮ ਤਿਸ ਕੀ ਆਉ॥੪॥੧੩॥

**ਤਿਲੰਗ ॥**

ਹਰੇ ਨਾਨਕੁ ਹਰੇ ਨਾਨਕੁ ਸਦਾ ਮੁਖੁ ਤੇ ਬੋਲੁ॥ ਰਾਖੁ ਹਿਰਦੇ ਬਚਨ ਗੁਰ ਕੇ ਪੀਉ ਅੰਮ੍ਰਿਤ ਝੋਲੁ॥੧॥ ਰਹਾਉ॥
ਮਿਲੁ ਸਾਧ ਸੰਗਤਿ ਸਿਮਰੁ ਹਰਿ ਹਰਿ ਜੀਤੁ ਜਨਮੁ ਅਮੋਲ॥ ਏਕੁ ਰਾਖਹੁ ਟੇਕ ਗੁਰ ਕੀ ਨਾ ਜਮ ਰੋਲੁ॥੧॥

---

1. ਜਾਣਿਆ ਹੋਇਆ 2. ਪ੍ਰੇਤ, ਭੂਤ 3. ਵੱਢੇ ਹੋਏ ਬ੍ਰਿਛ ਦਾ ਤਨਾ 4. ਚੋਰ 5. ਪੂਰਨ ਰੂਪ ਵਿੱਚ ਅੱਧਕ ਹੇਠ ਖੁੱਭਿਆ 6. ਅਪਵਿਤ੍ਰ 7. ਜੋ ਤੇਰੇ ਸਿਰ ਕਰਜ਼ਾ ਹੈ, ਬਾਕੀ ਰਹਿੰਦੀ ਹੈ 8. ਪਲਕੁ ਕੁ, ਛਿਨ ਭਰ 9. ਜਾਦੂ ਭਰਿਆ ਖੇਲ 10. ਫੁੱਲਾਂ ਦੀ ਖੇਡ (ਕਿਉਂ ਕਿ ਫੁੱਲ ਛੇਤੀ ਹੀ ਮੁਰਝਾ ਜਾਂਦੇ ਹਨ) 11. ਨਦੀ ਅਤੇ ਨੌਕਾ, ਕਿਸ਼ਤੀ ਦਾ 12. ਜੇ ਤੇਰੇ ਭਲੇ ਭਾਗ ਹਨ, ਚੰਗੀ ਕਿਸਮਤ ਹੈ 13. ਪੁਰਾਣ (ਦਸ ਅਸਟ) ਵਿਆਕਰਣ (ਨਵ), ਸ਼ਾਸਤਰ (ਖਟ) ਅਤੇ ਚਾਰੇ ਵੇਦ 14. ਚੂਹੇ ਵਾਂਗ ਸੁੱਤਾ 15. ਅੱਖਾਂ, ਨੇਤ੍ਰ, ਚਸ਼ਮ 16. ਚੋਰ ਅਰਥਾਤ ਕਾਮ, ਕ੍ਰੋਧ, ਮੋਹ, ਲੋਭ ਅਤੇ ਹੰਕਾਰ 17. ਘਰ (ਸਦਨ) ਨੂੰ ਸੰਭਾਲ ਕੇ ਰੱਖ 18. ਤੀਜੇ ਪਹਿਰ 19. ਉਹ ਲੱਕੜ ਜੋ ਦੰਦਾਂ ਨੂੰ ਸਾਫ ਕਰਦੀ ਹੈ ਭਾਵ ਦਾਤਣ 20. ਕ੍ਰਿਆਤਮਿਕ ਰੂਪ ਜਲ ਵਿੱਚ

ਜੀਤੁ ਪਵ ਪਰ[1] ਖੇਡ ਆਈ ਈਤ ਊਤ ਨ ਡੋਲੁ॥ ਧਰਹੁ ਧੀਰਜੁ ਸੰਤ ਚਰਨੀ ਸਿਮਰੁ ਪੁਰਖੁ ਅਤੋਲੁ॥੨॥
ਸੰਤ ਸੇਵਾ ਝਰਹਿ ਕਸਮਲ ਹੋਇ ਪਾਵਨੁ ਟੋਲੁ॥ ਤਜੁ ਲੁਕਾਣੀ ਲਾਜ ਸਗਲੀ ਨਾਚੁ ਘੁੰਘਟੁ ਖੋਲ॥
ਸਾਧ ਸੰਗਤਿ ਕਰਹੁ ਰੇ ਮਨ ਤਜਹੁ ਸਾਕਤਿ ਕੋਲੁ॥ ਜਨੁ ਦਰਬਾਰੀ ਦਾਸੁ ਗੁਰ ਕਾ ਬੈਖਰੀਦੀ ਗੋਲੁ[2]॥੪॥੧੪॥

**ਤਿਲੰਗ ॥**

41.ੳ /ਹਰੇ ਨਾਨਕੁ ਹਰੇ ਨਾਨਕੁ ਸਦਾ ਮੁਖ ਤੇ ਆਖੁ॥ ਸਿਮਰੁ ਮਨ ਮਹਿ ਹਰੇ ਨਾਨਕੁ ਚਰਨ ਹਿਰਦੇ ਰਾਖੁ॥ ਰਹਾਉ ॥
ਚਰਨ ਸਰਨਿ ਸਿਧਾਉ ਰੇ ਮਨ ਸਬਦੁ ਅੰਮ੍ਰਿਤੁ ਚਾਖੁ॥ ਝਰਹਿ ਕਸਮਲ[3] ਸਗਲ ਤਨ ਤੇ ਮਿਟੈ ਮਨ ਕੀ ਬਿਆਖੁ[4]॥੧॥
ਹੋਹੁ ਰੇਣੁ ਤੂੰ ਸੰਤ ਕੇਰੀ ਤਜਹੁ ਮਨ ਅਭਿਲਾਖ[5]॥ ਛੋਡ ਹੰਉਮੈ ਖਿਮਾ ਸਿਵ ਗਹੁ ਚਲੈ[6] ਦਰਗਹ ਸਾਖ॥
ਰਹਹੁ ਰਹਣੀ ਸਬਦ ਕੇਰੀ ਛੋਡਿ ਝਖਣਾ ਝਾਖ॥ ਜਿਸੁ ਕਰੇ ਕਰਨਾ ਗੁਰੁ ਮਿਲਾਵੈ ਤਰੈ ਗੁਰ ਕੀ ਪਾਖ॥
ਕਰ ਬਿਨੰਤੀ ਦਾਨੁ ਮਾਗਉ ਦੇਹੁ ਹਰ ਜਨ ਖਾਕੁ॥ ਜਨੁ ਦਰਬਾਰੀ ਸਰਨਿ ਤੇਰੀ ਕਰਹੁ ਕਖਹੁ ਲਾਖੁ॥ ੪॥੧੪[7]॥

**ਤਿਲੰਗ ॥**

ਹਰੇ ਨਾਨਕੁ ਹਰੇ ਨਾਨਕੁ ਅਭੇ ਰਾਮੁ ਪੁਕਾਰਿ॥ ਆਠਿ ਪਹਰਿ ਧਿਆਇ ਹਰਿ ਹਰਿ ਰਾਖੁ ਹਿਰਦੇ ਧਾਰਿ॥੧॥ ਰਹਾਉ॥
ਲਾਇ ਪ੍ਰੀਤਿ ਭ੍ਰਮਿ ਭੀਤਿ ਗੇਰਹੁ[8] ਕਰਹੁ ਸਬਦ ਬੀਚਾਰਿ॥ ਸਬਦਿ ਗੁਰ ਕੈ ਭਉ ਬਿਨਾਸੈ ਪਵਹਿ ਭੈਜਲੁ ਪਾਰ॥੧॥
ਤਜਹੁ ਲਾਲਚ ਦੁਨੀ ਕੇਰੇ ਕਰਹੁ ਗੁਰ ਕੀ ਕਾਰ॥ ਬਾਕ ਗੁਰ ਕੈ ਸ੍ਰੋਤਿ ਸਮਝਹੁ ਪਵੈ ਨ ਜਮ ਮਾਰ॥੨॥
ਗੁਰਦੇਉ ਸਾਹੁ ਸਰਾਫੁ ਸਾਚਾ ਕਰਹੁ ਨਾਮ ਬਿਉਹਾਰੁ॥ ਗੁਰ ਪੂਛ ਘਿੰਨਹੁ ਵਣਜੁ ਸਾਚਾ ਲਹਹੁ ਤਾ ਤਤੁ ਸਾਰੁ॥੩॥
ਧਰੁ ਧਿਆਨੁ ਨੈਨੀ ਦਿਆਲਿ ਮੂਰਤਿ ਸਿਮਰੁ ਸਿਰਜਨੁਹਾਰੁ॥ ਜਨੁ ਦਰਬਾਰੀ ਸਮਝ ਦੇਖਹੁ ਏਕੁ ਗੁਰੁ ਕਰਤਾਰੁ॥੪॥੧੫॥

**ਤਿਲੰਗ ॥**

ਹਰੇ ਨਾਨਕੁ ਹਰੇ ਨਾਨਕੁ ਅਭੈ ਰਾਮੁ ਬਖਾਨ॥ ਓਟ ਗੁਰ ਕਰਤਾਰ ਕੇਰੀ ਲਗੈ ਨ ਜਮ ਬਾਨੁ॥੧॥ ਰਹਾਉ॥
ਲਾਉ ਚਿਤਿ ਗੁਰਚਰਨ ਸੇਤੀ ਸ੍ਰੇਸਟਿ ਏਹੁ ਗਿਆਨੁ॥ ਗੁਰਦੇਵ ਮੂਰਤਿ ਰਿਦੇ ਰਾਖਹੁ ਧਰਹੁ ਅਨਿਦਿਨੁ ਧਿਆਨੁ॥੧॥
ਗੁਰਸਰਨਿ ਬਿਆਪੈ ਭਉ ਨ ਕੋਈ ਲਗੈ ਨ ਜਮ ਡਾਨੁ॥ ਆਪੁ ਤਿਆਗਹੁ ਚਰਨ ਲਾਗਹੁ ਲਹਹੁ ਦਰਗਹ ਮਾਨੁ॥੨॥
41.ਅ ਤਿਸੁ ਪਰੇ ਦਰਗਹ ਠਾਕ ਨ ਗੁਰਮੰਤੁ ਜਿਸੁ ਨੀਸਾਨੁ॥ ਗੁਰਦਿਆਲ ਜਿਸੁ /ਪਰ ਕਰੈ ਕਰਨਾ ਕਰੇ ਕਿਆ ਸੁਤ ਭਾਨੁ[9]॥੩॥
ਏਕ ਰਾਖੀ ਟੇਕ ਤੇਰੀ ਮਾਣੁ ਤੇਰਾ ਤਾਨੁ॥ ਜਨੁ ਦਰਬਾਰੀ ਸਰਨਿ ਤੇਰੀ ਮਿਲੈ ਦਰਸਨੁ ਦਾਨੁ॥੪॥੧੬॥

**ਰਾਗੁ ਤਿਲੰਗ ॥ ਆਰਤੀ ॥**[10]

ਤੇਰੀ ਆਰਤੀ ਗੋਪਾਲ॥ ਭਵਖੰਡਨ ਦੁਖਭੰਜਨਾ ਨੰਦ ਲਾਲ ਦੀਨ ਦਿਆਲ॥੧॥ ਰਹਾਉ॥
ਸਸਿ ਭਾਨ ਦੀਪਕ ਜੋਤਿ ਜਾਗੈ ਗਗਨੁ ਧਰਤੀ ਥਾਲ॥ ਸਗਲ ਤਰਵਰ ਪੁਹਪ ਪੂਜਾ ਤਾਰ ਮੁਕਤਾ ਮਾਲ॥੧॥
ਘਨਘੋਰ ਘਟਿ ਘਟਿ ਸਬਦੁ ਬਾਜੈ ਜੋਤਿ ਸਰਬ ਉਜਾਲ॥ ਪਵਨ ਚਉਰੁ ਧੂਪੁ ਨਿਰਮਲ ਸਮਦ੍ਰਿਸਟਿ ਦਰਸੁ ਨਿਹਾਲ॥੨॥
ਸਰਬ ਨੈਨੀ ਪੇਖਤਾ ਤੂੰ ਸਰਬ ਮੈ ਕਿਰਪਾਲ॥ ਸਗਲ ਜੋਤੀ ਜੋਤਿ ਤੇਰੀ ਅਜਬੁ ਤੇਰਾ ਖਿਆਲੁ॥੩॥
ਅਨੇਕ ਨਾਮ ਅਨੰਤ ਮੂਰਤਿ ਸਰਬ ਕੋ ਪ੍ਰਤਿਪਾਲ॥ ਜਨੁ ਦਰਬਾਰੀ ਸਰਨਿ ਤੇਰੀ ਰਾਖਿ ਲੈ ਕ੍ਰਿਪਾਲ॥੪॥੧੭॥੩੨॥

**ਰਾਗੁ ਤਿਲੰਗ॥**

**ਕਾਫੀਆ ੧ਓ ॥ ਸਤਿਗੁਰੂ ਬਾਬਾ ਨਾਨਕੁ॥**

ਸਗਲ ਸਮਗਰੀ ਪੇਖਤੇ ਸੋ ਤੌ ਹੈ ਨਾਹੀ॥ ਮ੍ਰਿਗ ਤ੍ਰਿਸਨਾ ਕੇ ਨੀਰ ਵਤਿ ਭਰਮੋ ਦ੍ਰਿਸਿਟਿ ਆਹੀ॥੧॥
ਸਮਝਿ ਲੈ ਰੇ ਮਨਾ ਸਮਝਿ ਲੈ ਗੁਰਮੁਖੀ ਗਿਆਨੋ॥ ਦ੍ਰਿਸਟਿਮਾਨ ਸਭੁ ਨਸਟੁ ਹੈ ਆਦ੍ਰਿਸਟਿ ਪਛਾਨੋ॥੧॥ ਰਹਾਉ॥
ਹਰੀ ਚੰਦੌਰੀ ਪੇਖਤੇ ਸੋਈ ਸਤਿ ਭਾਸੈ॥ ਇਕ ਖਿਨ ਮੋ ਖਿਰਿ ਜਾਇ ਹੈ ਜਦਿ ਰਵਿ ਪ੍ਰਗਾਸੈ॥੨॥
ਜਾਗ੍ਰਿਤਿ ਮੈ ਸੁਪਨਾ ਨਹੀਂ ਸੁਪਨੈ ਨਾਹੀ ਜਾਗ੍ਰਿਤਿ[11]॥ ਸਖੋਪਤਿ[12] ਮੈ ਦੋਊ ਨਹੀਂ ਤਿਉ ਜਗੁ ਜਾਨੁ ਅਸਤਿ॥੩॥
ਬੇਦ ਪੁਰਾਨੀ ਭਾਖਿਆ ਸਾਧੂ ਮੁਖਿ ਮਾਂਹੀ॥ ਦਰਬਾਰੀ ਕੂਕੈ ਖਲੀ ਬਾਂਹਿ ਜਗੁ ਨਾਂਹੀ ਨਾਹੀ॥੪॥੧॥

---

1. ਪੌ, ਅਰਥਾਤ ਪੌ ਬਾਰਾਂ, ਚੌਪੜ ਦੀ ਖੇਡ ਵਿੱਚ ਪੌ ਬਾਰਾਂ ਆਉਣੇ ਬਾਜੀ ਦੀ ਜਿੱਤ ਹੁੰਦੀ ਹੈ 2. ਗੋਲਾ, ਸੇਵਕ 3. ਪਾਪ ਝੜ ਜਾਣਗੇ 4. ਭਟਕਣ, ਖੋਟ ਨੁਕਸ 5. ਮਨ ਦੀ ਅਭਿਲਾਸ਼ਾ ਜਾਂ ਇੱਛਾ 6. ਧਾਰਨ ਕਰ 7. ਇਥੇ ਲਿਖਾਰੀ ਅੰਕ ਲਿਖਣ ਲੱਗਾ 14 ਅੰਕ ਦੁਬਾਰਾ ਲਿਖ ਗਿਆ ਹੈ 8. ਭਰਮ ਦੀ ਕੰਧ ਡੇਗ ਦਿਉ 9. ਭਾਨ ਅਥਵਾ ਸੂਰਜ ਦਾ ਪੁੱਤਰ ਧਰਮ ਰਾਜ 10. ਇਹ ਆਰਤੀ ਦੇ ਸ਼ਬਦ ਸਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਾਗ ਧਨਾਸਰੀ ਵਾਲੀ ਆਰਤੀ ਦੇ ਹੀ ਹਨ 11. ਜਾਗਦਿਆਂ ਹੋਇਆਂ ਸੁਪਨੇ ਦਾ ਕੋਈ ਮਤਲਬ ਨਹੀਂ, ਸੁਪਨੇ ਵਿੱਚ ਜਾਗਣ ਨਹੀਂ ਹੁੰਦਾ, ਜਾਗਤ ਅਵਸਥਾ ਬਿਰਤੀ ਦੀ ਪਹਿਲੀ ਅਵਸਥਾ ਹੈ ਅਤੇ ਸੁਪਨਾ ਦੂਸਰੀ ਅਵਸਥਾ 12. ਸਖੋਪਤ ਤੀਸਰੀ ਅਵਸਥਾ ਹੈ

**ਤਿਲੰਗ ॥**

42.ੳ ਜੀਤਿ ਲੈ ਰੇ ਮਨਾ ਜੀਤਿ ਲੈ ਏਹੋ ਅਉਸਰੋ ਬਾਰੀ॥ ਫਿਰਹਿਗਾ ਫੇਰਿ ਚਉਰਾਸੀਆ ਜੈ ਤੈਂ ਬਾਜੀ ਹਾਰੀ॥੧॥ ਰ /ਹਾਉ॥
ਏਹੁ ਜਨਮੁ ਅਮੋਲਕੋ ਲਾਲੁ ਸੀ ਕਉਡੀ ਸਮਸਰਿ ਲਾਇਆ॥
ਜਿਉ ਖੰਡੁ ਰਲਾਈ ਰੇਤਿ ਮਹਿ ਬਾਦਿ[1] ਜਨਮੁ ਗਵਾਇਆ॥੧॥
ਖੇਡਿ ਪਈ ਪਣ ਉਪਰੇ[2] ਪੱਉ ਪਾਇ[3] ਤ ਜੀਤ॥ ਹਥਿ ਨ ਆਵਗੁ ਏਹੁ ਫੇਰਿ ਜਾਇ ਅਉਸਰੋ ਬੀਤ॥੨॥
ਜਨਮੁ ਨ ਜੂਐ ਹਾਰੀਐ ਜੁਗੁ ਤਿਆਗੈ ਮਰੀਐ॥ ਜੋੜ ਕਰਹੁ ਸਤਸੰਗ ਸਉ ਜੁਗੁ ਗੁਰ ਸਉ ਕਰੀਐ॥੩॥
ਅਉਸਰਿ ਜੀਤੈ ਜੀਵੀਐ ਜੇ ਜੀਵਤਿ ਮਰੀਐ॥ ਦਰਬਾਰੀ ਸਰਨਿ ਗੋਬਿੰਦ ਕੀ ਭਉ ਸਾਗਰੋ ਤਰੀਐ॥੪॥੨॥

**ਤਿਲੰਗ ॥**

ਲਾਇ ਲੈ ਰੇ ਮਨਾ ਲਾਇ ਲੈ ਸਤਿਸੰਗਿ ਪਰੀਤ॥ ਕਾਗਹੁ ਬਗਹੁ ਹੰਸੁ ਹੋਹਿ[4] ਜਿਉ ਪਹਿਤ ਪੁਨੀਤ॥੧॥ਰਹਾਉ॥
ਸਾਧ ਸੰਗਿ ਬਹੁਤੇ ਤਰੇ ਕੁਛੁ ਗਿਣਤਿ ਨ ਆਵੈ॥ ਸਫਲਿਓ ਤਿਨਿ ਕਾ ਆਵਣਾ ਜੋ ਹਰਿ ਗੁਣ ਗਾਵੈ॥ ੧॥
ਕਰਹਿ ਕਹਾਣੀ ਕਾਂਹਿ ਨੂੰ ਜਾਂ ਰਹਿਣੀ ਨਾਹੀ॥ ਰਹਿਣੀ ਬਾਝਹੁ ਕਹਣੁ ਕਚੁ ਸਮਝਹੁ ਮਨ ਮਾਹੀ॥ ੨॥
ਭਗਤਿ ਕਰਹੁ ਭਗਵਾਨ ਕੀ ਭਜੁ ਰਾਮ ਦਿਆਲ॥ ਦਰਬਾਰੀ ਮੰਗੈ ਦਰਸੁ ਦਾਨੁ ਪ੍ਰਭ ਸੰਤ ਰਵਾਲ॥ ੩॥

**ਤਿਲੰਗ ॥**

ਸਿਮਰਿ ਲੈ ਰੇ ਮਨਾ ਸਿਮਰਿ ਲੈ ਸਚਾ ਸਾਹੁ ਅਡੋਲੋ॥ ਏਹੁ ਮਾਨਸ ਜਨਮੁ ਦੁਲੰਭੁ ਹੈ ਜਿਸੁ ਨਾਹਨ ਮੋਲੋ॥੧॥ ਰਹਾਉ॥
ਰੇ ਮਨ ਕਾਹੇ ਨ ਸਮਝਈ ਗੁਰ ਕਹੀ ਕਹਾਂਨੀ॥ ਕਹਿਆ ਨ ਮਾਨਹਿ ਚਉੜ ਜਾਂਹਿ[5] ਮੁਝਿ ਏਹਿ ਹੈਰਾਨੀ॥ ੧॥
ਬੇਦ ਪੁਰਾਨ ਪੁਕਾਰਦੇ ਕਤੇਬ ਕੁਰਾਨਾ॥ ਕਹਿਆ ਨ ਮਾਨਹਿ ਪੀਰ ਦਾ ਧਰਿ ਸੁਣਹਿ ਨ ਕਾਨਾ॥ ੨॥
ਆਗੇ ਹੋਗੁ ਹਿਸਾਬੁ ਦਰ ਤਹਾਂ ਗੈਆ ਜਾਪੈ॥ ਕੀਤਾ ਆਪੋ ਆਪਣਾ ਫਿਰ ਪਾਯਗੁ ਆਪੈ॥ ੩॥
ਨਾਨਕ ਪੰਥੀ ਆਖਦਾ ਦਰਬਾਰੀ ਦਾਸੋ॥ ਸਚੁ ਕਮਾਵਹੁ ਬੰਦਿਅਹੁ ਜਮ ਫਸਹੁ ਨ ਫਾਸੋ॥ ੪॥ ੪॥

**ਤਿਲੰਗ ॥**

42.ਅ ਸਮਝਿ/ ਲੈ ਰੇ ਮਨਾ ਸਮਝ ਲੈ ਜੋ ਗੁਰੂ ਬਤਾਇਆ॥ ਸੋਈ ਪਹੁਤੇ ਜਾਇ ਧੁਰਿ ਗੁਰੂ ਮਾਰਗਿ ਲਾਇਆ॥ ੧॥ ਰਹਾਉ॥
ਮਾਰਗ ਸੂਝੈ ਨ ਜੁਲੈ[6] ਕਿਵ ਕਟੈ[7] ਪੈਂਡਾ॥ ਨਿਉ ਕਰਿ ਪਹੁਚੌਂ ਜਾਇ ਹਉ ਹਾਲ ਏਹੁ ਮੈਂਡਾ॥ ੧॥
ਗੁਰੁ ਕੈ ਕਹਿਐ ਪਗੁ ਧਰੈ ਸੋ ਪਹੁਚੈ ਜਾਈ॥ ਆਪੇ ਜਿਸੈ ਮਿਲਾਇਸੀ ਲੜਿ ਆਪੇ ਲਾਈ॥ ੨॥
ਹੱਥਿ ਨਹੀਂ ਕਿਹੁ ਕਿਸੈ ਦੈ ਆਪ ਕਰਨੈਹਾਰਾ॥ ਜਨ ਦਰਬਾਰੀ ਸਰਨਿ ਹੈ ਪ੍ਰਭ ਪਰਵਦਗਾਰਾ॥ ੩॥ ੮॥

**ਤਿਲੰਗ ॥**

ਧਿਆਇ ਲੈ ਰੇ ਮਨਿ ਧਿਆਇ ਲੈ ਜੋਉ ਸੰਗਿ ਸਹਾਈ॥ ਜਹਾਂ ਤਹਾਂ ਤੇਰੇ ਨਾਲਿ ਹੈ ਪਲਿ ਛੋਡਿ ਨ ਜਾਈ॥੧॥ ਰਹਾਉ॥
ਜੀਉ ਪਿੰਡ ਤਿਸੁ ਸਾਜਿ ਕੈ ਸੁਰਤਿ ਜੋਤਿ ਜਗਾਈ॥ ਸਾਕ ਸੈਨ ਸਾਜਨ ਦੀਏ ਧਮ ਧਾਮ ਵਡਿਆਈ॥ ੧॥
ਐਸਾ ਹਰਿ ਪ੍ਰਭ ਛੋਡਿ ਕੈ ਕਹਾ ਬਿਰਤਿ ਲਗਾਈ॥ ਸਿਮਰਹੁ ਰੇ ਮਨਾ ਸਮਝਿ ਕੈ ਹਰਿ ਹਰਿ ਸੁਖਦਾਈ॥ ੨॥
ਸਿਰਿ ਸਿਰਿ ਦੇਵਣਹਾਰ ਹੈ ਖਾਲੀ ਜਾਇ ਨ ਕਾਈ॥ ਦਰਬਾਰੀ ਖਾਲਕ[8] ਖਲਕ[9] ਮਾਹਿ ਖਲਕਿ ਆਪ ਉਪਾਈ॥ ੩॥੬॥

**ਤਿਲੰਗ ॥**

ਤਾਰਿ ਲੈ ਜੀ ਮੈਨੂੰ ਤਾਰਿ ਲੈ ਪ੍ਰਭ ਤਾਰਣਹਾਰੇ॥ ਅਜਾਮਲ[10] ਜਿਵੈ ਉਬਾਰਿਆ ਗਜ[11] ਗਨਕਾ[12] ਤਾਰੇ॥੧॥ ਰਹਾਉ॥
ਤਾਰਿਓ ਬਾਲੂ[13] ਬਾਲਮੀਕ[13] ਨ ਕਰਮ ਬੀਚਾਰੇ॥ ਦੈਤ ਮਲੇਛ ਉਬਾਰਿਓ ਪਾਪੀ ਪਾਰਿ ਉਤਾਰੇ॥੧॥
ਪਤਿਤ ਉਧਾਰੇ ਪਾਰਬ੍ਰਹਮ ਧ੍ਰੂਰੀਕ[13] ਸਮਾਨੇ॥ ਪਾਹਨ ਭਾਰੇ ਪਾਪ ਕਰ ਸਤਮੂਤ ਅਗਿਆਨੇ॥
ਅਹਿਲਿਆ[6] ਸਿਲਾ ਉਧਾਰੀਆ ਪਤਿਤ ਪਾਵਨ ਕੀਏ॥ ਜਿਨ ਪਰ ਕਿਰਪਾ ਕਰੀ ਆਪਿ ਅਪਨੇ ਕਰ ਲੀਏ॥੩॥
ਕਰਉ ਬਿਨੰਤੀ ਜੋਰ ਕਰਿ ਪ੍ਰਭ ਦੀਨ ਦਿਆਲ॥ ਦਰਬਾਰੀ ਕਉ ਪ੍ਰਭ ਬਖਸਿ ਲੇਹੁ ਬਿਰਦੁ ਅਪਨਾ ਪਾਲ॥ ੪॥੭॥੩੯॥

---

1. ਬੇ ਅਰਥ 2. ਦਾਅ ਉਤਿ ਆ ਗਈ ਹੈ 3. ਪੌ ਅਰਥਾਤ ਪੌ ਬਾਰਾਂ ਪਾਵੇ ਤਾਂ ਬਾਜੀ ਦੀ ਇਕ ਪ੍ਰਕਾਰ ਦੀ ਜਿੱਤ ਹੁੰਦੀ ਹੈ 4. ਕਾਲੇ ਕਾਂ ਤੋਂ ਸਫੇਦ ਹੰਸ ਹੋਵੇ 5. ਚਉੜ ਕਰ ਦੇਣਾ, ਤਬਾਹ ਕਰ ਦੇਣਾ 6. ਚੱਲੇ, ਤੁਰੇ 7. ਪੈਂਡਾ ਪੂਰਾ ਹੋਵੇ 8. ਪ੍ਰਭੂ, ਦੁਨੀਆਂ ਪੈਦਾ ਕਰਨ ਵਾਲਾ 9. ਦੁਨੀਆਂ, ਸੰਸਾਰ 10-13. ਵੇਖੋ ਅੰਤਿਕਾ-।

**ੴ ਸਤਿਗੁਰੁ ਬਾਬਾ ਨਾਨਕੁ ।।**
**ਰਾਗੁ ਤਿਲੰਗ।। ਘਰ ੩।।**
ਧ੍ਰੋਪਤਿ ਪੜਾ ਢਕਿ ਲੈਆ ਪਿਆਰੇ ਕੀਨੀ ਬੰਧ ਬੰਦ ਖਲਾਸ।।
ਪੰਚਾ ਤੇ ਪਤਿ ਰਖਿ ਲੈ ਪਿਆਰੇ ਕਾਟਹੁ ਜਮ ਕੀ ਫਾਸ।। ੧।।
ਮੈਂ ਮਨ ਤੇਰਾ ਚਾਉ ਪਿਆਰੇ ਅਪਨਾ ਦਰਸ ਦਿਖਾਉ।।
ਅਪਨਾ ਦਰਸ ਦਿਖਾਉ ਪਿਆਰੇ ਤੂੰ ਦੁਖਭੰਜਨਾ ਘਰਿ ਆਉ।। ੧।। ਰਹਾਉ।।
ਕੋਲੀ ਕੰਨਿਆ[1] ਤਰ ਗਏ ਪਿਆਰੇ ਤੇਰਾ ਭੇਖੁ ਬਣਾਇ।। ਮੈਂ ਭੀ ਭੇਖ ਬਣਾਇਆ ਪਿਆਰੇ ਤੇਰੀ ਜਿਵੈ ਰਜਾਇ।।
ਧੂਮਰਕੇਤ[2] ਉਬਾਰਿਓ ਪਿਆਰੇ ਕੀਤੀ ਨਕਲਿ ਸੁਭਾਇ।।
ਹਾਥੀ ਡੁਬਦਾ ਕਢਿਓ ਪਿਆਰੇ ਮੁਝ ਲੇਹੁ ਕਢਾਇ।। ੩।।
ਨਾਨਕ ਪੰਥੀ ਦੀਨ ਦਰਿ ਪਿਆਰੇ ਦਰਬਾਰੀ ਤਉ ਸਰਣਾਇ।।
ਪਤਤਿ ਪਵਿਤ੍ਰ ਨਾਉ ਪ੍ਰਭ ਤੇਰਾ ਪਿਆਰੇ ਪਾਹੁਨ ਨੀਰ ਤਰਾਏ।।੧।।
**ਰਾਗੁ ਤਿਲੰਗ।।**
ਜਿਨਿ ਧਿਆਇਆ ਤਿਨਿ ਪਾਇਆ ਪਿਆਰੇ ਮਨ ਮੁਖਿ ਹਿਤ ਚਿਤੁ ਲਾਇ।।
ਬਿਨ ਪ੍ਰੀਤੀ ਪ੍ਰੀਤਮੁ ਨ ਮਿਲੇ ਕੀਚਹਿ ਕੋਟਿ ਉਪਾਇ।। ੧।।
ਨਾਰਾਇਣ ਗੁਣ ਗਾਉ ਪਿਆਰੇ ਨਾਰਾਇਣੁ ਗੁਣ ਗਾਉ।। ਨਾਰਾਇਣ ਗੁਣ ਗਾਉ ਪਿਆਰੇ ਪਾਵਹਿ ਅਬਚਲ ਥਾਉ।।
ਪਾਵਹਿ ਅਬਚਲ ਥਾਂਉ ਪਿਆਰੇ ਹਰਿ ਸਿਉ ਪ੍ਰੀਤਿ ਲਗਾਉ।। ੧।।
ਸੋਈ ਦਰਗਹ ਸੁਰਖਰੂ ਪਿਆਰੇ ਮੰਨੀ ਜਿਨਾ ਰਜਾਇ।। ਜਿਨ ਪਰ ਪ੍ਰਭੁ ਕ੍ਰਿਪਾਲ ਹੈ ਪਿਆਰੇ ਥਾਂਇ ਕਮਾਈ ਪਾਇ।।੨।।
ਜਿਨਾ ਇਕੁ ਪਛਾਣਿਆ ਪਿਆਰੇ ਸੋਈ ਭਲੇ ਖਲਾਸੁ।। ਤਿਨ ਕੇ ਮੁਖ ਦਰ ਉਜਲੇ ਪਿਆਰੇ ਹੋਹੁ ਤਿਨਾ ਕਾ ਦਾਸੁ।।੩।।
ਜਿਨਾ ਕਉ ਪ੍ਰਭ ਬਖਿਸਿ ਲਏ ਪਿਆਰੇ ਤਿਨ ਸਉ ਕੈਸੀ ਰੀਸ।।
ਹਰਿ ਪ੍ਰਭ ਬਿਸਵੈ ਬੀਸ ਦਰਬਾਰੀ ਸੇਵਕ ਭਇਆ ਅਕੀਸ।।੪।।੨।।੪੨।।
**ੴ ਸਤਿਗੁਰੂ ਬਾਬਾ ਨਾਨਕੁ।।**
**ਰਾਗੁ ਤਿਲੰਗ।। ਅਸਟਪਦੀਆ।। ਘਰ ੨।।**
43.ੳ /ਬੇਪਰਵਾਹੁ ਸਾਹਿਬੁ ਮੇਰਾ ਬੇਪਰਵਾਹੁ।। ਹੁਕਮੀ ਦੇਂਦਾ ਸਾਹਿ ਗਿਰਾਹੁ।। ੧।। ਰਹਾਉ।।
ਕਾਹੇ ਚਿੰਤਾ ਤੂੰ ਕਰਹਿ ਸਿਰਿ ਊਪਰਿ ਪੁਰਖੁ ਦਾਤਾਰੁ।। ਲਖ ਚਉਰਾਸੀਹ ਮੇਦਨੀ ਸਭ ਕੌ ਪੋਖਣਹਾਰੁ।।੧।।
ਇਕਨਾ ਅੰਨੁ ਖਵਾਲਦਾ ਇਕਨਾ ਦੇਵੈ ਘਾਸੁ।। ਇਕਨਾ ਦੁਧ ਪਿਆਇਦਾ ਇਕਨਾ ਦੇਵੈ ਮਾਸੁ।।੨।।
ਇਕਿ ਤਿਹਾਏ ਆਬਿ ਦੇ[3] ਥਹਿ ਬੈਠਿਆ ਪਾਣੀ ਦੇਇ।। ਅਸਥਾਵਰ ਜੰਗਮ[4] ਜੀਅ ਜੰਤ ਸਭਨਾ ਸਾਰਿ ਕਰੇਇ।। ੩।।
ਆਪੇ ਬਾਜੀ ਪਾਇ ਕੈ ਆਪੇ ਵੇਖਣਹਾਰੋ।। ਤਿਸੁ ਤੇ ਬਾਹਰਿ ਕਿਛੁ ਨਾਹੀ ਆਪੇ ਅਲਗੁ ਅਪਾਰੋ।। ੪।।
ਲਖ ਚਉਰਾਸੀਹ ਜੋਨ ਕੈ ਸਾਜ ਕੀਏ ਕਲਬੂਤ।। ਮੂਰਤਿ ਤੇ ਸੂਰਤਿ ਸਭਾ ਕਰਿ ਕਾਢੀ ਮਜਬੂਤ।। ੫।।
ਜੇਹੇ ਜੇਹੇ ਮਿਆਨ ਮੈਂ[5] ਢਾਲੀ ਜੇਹੀ ਧਾਤ।। ਤੇਹੀ ਮੂਰਤਿ ਹੋਇ ਗਈ ਲਿਖਿ ਦੀਨੀ ਤੁਹਿ ਦਾਤ।। ੬।।
ਸਭ ਕੋ ਤੁਧ ਨੋ ਸੇਵਦਾ ਜੇਤਾ ਹੈ ਸੈਸਾਰੁ।। ਸਭਿ ਮਹਿ ਤੇਰੀ ਜੋਤਿ ਬਿਰਾਜੇ ਘਟਿ ਘਟਿ ਮਹਿ ਉਜੀਆਰੁ।। ੭।।
ਸਭ ਕਿਛੁ ਤੇਰਾ ਕੀਤਾ ਹੋਵੈ ਤੂੰ ਸਿਰਿ ਸਾਹਾਂ ਪਾਤਿਸਾਹਿ।। ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਲਈ ਪਨਾਹਿ।। ੮।।੧।।
**ਰਾਗੁ ਤਿਲੰਗ।। ਘਰ ੨।।**
ਅਕਥ ਕਹਾਣੀ ਰਾਮ ਕੀ ਗੁਰਦੇਵ ਸੁਣਾਈ।। ਆਦਿ ਨ ਅੰਤੁ ਨ ਮਧੁ ਜਿਸੁ ਕਿਸੇ ਕੀਮ ਨ ਪਾਈ।। ੧।।
ਗਾਇਸਾਂ ਪਿਆਰੇ ਗਾਇਸਾਂ।। ਗੁਣ ਗੋਬਿੰਦ ਕੇਰੇ ਗਾਇਸਾਂ।।੧।। ਰਹਾਉ।।
ਬੇਪਰਵਾਹੁ ਬਿਅੰਤੁ ਹੈ ਅੰਤੁ ਕਿਨੈ ਨ ਪਾਇਆ।। ਬੇਸੁਮਾਰੁ ਬੇਅੰਤੁ ਬੇਅੰਤੁ ਕਹਿ ਸਭ ਨੋ ਗਾਇਆ।। ੨।।

1. ਜੁਲਾਹਾ ਅਤੇ ਕੰਨਿਆ 2. ਜਿਸ ਦੀ ਧੂੰਏ ਰੰਗੀ ਧੁਜਾ ਅਰਥਾਤ ਝੰਡਾ ਹੈ, ਇਹ ਵੀਰਧਨਾਦ ਦਾ ਇਕ ਸੈਨਾਨੀ ਸੀ 3. ਸਾਰਿਆਂ ਦੇ ਢਿੱਡ ਭਰਨ ਵਾਲਾ 4. ਪਾਣੀ ਤੋਂ ਤ੍ਰਿਹਾਏ 5. ਇਕ ਥਾਂ ਟਿਕੇ ਹੋਏ (ਅਸਥਾਵਰ) ਅਤੇ ਚਲਦੇ ਫਿਰਦੇ (ਜੰਗਮ)

ਚਉਮੁਖਿ ਬ੍ਰਹਮਾ[1] ਗਾਂਵਦਾ ਚਾਰ ਬੇਦ ਬੀਚਾਰੇ॥ ਇਕ ਤਿਲੁ ਕੀਮਤਿ ਨ ਪਈ ਨੇਤ ਨੇਤ[2] ਉਚਾਰੇ ॥ ੩ ॥
ਖਟ ਮੁਖਿ ਕਾਰਤਕਿ[3] ਸਿਆਮ ਜਪੈ ਜਸੁ ਗੋਬਿੰਦ ਹੰਦਾ॥ ਤਿਸੁ ਕੀ ਮਰਮੁ ਨ ਪਾਇਓ ਪ੍ਰਭ ਗੋਬਿੰਦ ਸੰਦਾ॥੪॥
43.ਅ /ਤੀਨ ਨੈਨ ਸਿਵ ਸੰਕਰੋ ਰਹੈ ਸਦਾ ਧਿਆਨੀ॥ ਤਿਨ ਤਿਲੁ ਮਰਮੁ ਨ ਪਾਇਉ ਕਿਆ ਕਥੈ ਪਰਾਨੀ॥੫॥
ਸਕਰ ਸਹੰਸ੍ਰ ਨੈਨ[4] ਦੇਖਿ ਕੁਦਰਤਿ ਪਤੀਣਾ॥ ਪਰਲਾ ਪਾਰੁ ਨ ਪਾਇਓ ਫਿਰਿ ਭਇਆ ਅਧੀਣਾ॥੬॥
ਸਹੰਸ੍ਰ ਮੁਖ ਸੇਖ ਨਾਗ[5] ਕੈ ਨਿਤ ਨਉ ਤਨ ਗਾਵੈ॥ ਪਰੇ ਪਰੇਰਾ ਪਾਰਬ੍ਰਹਮੁ ਵਾਰ ਪਾਰੁ ਨ ਪਾਵੈ॥੭॥
ਤੇਰੀ ਕੀਮਤਿ ਕਰਕੇ ਕਉਣੁ ਸਭਿ ਤੇਰੇ ਕੀਤੇ॥ ਰਚਨਾ ਕੀ ਭੀ ਆਦਿ ਨਾਹਿ ਜੁਗੁ ਕੇਤੇ ਬੀਤੇ॥
ਨਾਨਕ ਪੰਥੀ ਗਾਂਵਦਾ ਦਰਬਾਰੀ ਬਾਣੀ॥ ਜਿਉ ਗੁਰ ਪੂਰੇ ਆਖਿਆ[6] ਤਿਉ ਆਖਿ ਵਖਾਣੀ॥ ੯॥੨॥ ੪੧॥

**੧ਓ ਸਤਿਗੁਰੂ ਬਾਬਾ ਨਾਨਕੁ॥ ਅਭੇ ਰਾਮ ਪ੍ਰਸਾਦਿ॥**

**ਰਾਗੁ ਤਿਲੰਗ ਕੀ ਵਾਰ॥ ਭਗਤਾਵਲੀ। ਪਉੜੀ।**

ਸਤਿਨਾਮੁ ਕਰਤਾ ਪੁਰਖੁ ਸਿਰਜਣਹਾਰਾ॥ ਕੁਦਰਤਿ ਦੂਜੀ ਸਾਜਿ ਕੈ ਰਚਿ ਕੀਓ ਪਸਾਰਾ॥
ਤੀਨੋ ਗੁਣ ਰਚਿ ਪੰਚੁ ਤੱਤ ਧਰਨਿਧਰ ਧਾਰਾ॥ ਸੂਰਜੁ ਚੰਦੁ ਚਿਰਾਗ ਦੁਇ ਰੁਸਨਾਈਦਾਰਾ[7]॥
ਪੁਨਹੁ ਪਾਪਹੁ ਸੁਰਗੁ ਨਰਕੁ ਜਮੁ ਹੁਕਮੀ ਕਾਰਾ॥ ਚਹੁਆਂ ਜੁਗਾਂ ਦੀ ਚਾਰ ਬੇਦ ਕਰਤੂਤਿ ਬੀਚਾਰਾ॥
ਜੋ ਕੁਛ ਕਰਨਿ ਸੁ ਲੈਨਿ ਫ਼ਲ ਨਾ ਮੋਖ ਦੁਆਰਾ॥ ਮਾਇਆ ਨਦੀ ਗਹਿਰੀ ਵਗੈ ਕੋ ਪਵੈ ਨ ਪਾਰਾ॥
ਭਗਤਿ ਕਰਨਿ ਸੇ ਪਾਰਿ ਪਾਨਿ ਇਉ ਬੇਦੁ ਪੁਕਾਰਾ॥ ਬਿਨਾ ਭਗਤਿ ਭਗਵਾਨ ਕੀ ਦੁਖੁ ਨਰਕਿ ਮੰਝਾਰਾ॥
ਭਗਤਾ ਕੈ ਹਰਿ ਸਦਾ ਸੰਗਿ ਪ੍ਰਭਿ ਕਰਨੈਹਾਰਾ॥੧॥
ਜਗਤੁ ਉਧਾਰਨਿ ਕਾਰਨੈ ਪ੍ਰਭਿ ਭਗਤਿ ਪਠਾਏ॥ ਜਤੁ ਸਤੁ ਸੰਜਮੁ ਖਿਮਾ ਦੋਆ ਸਿਵ[8] ਸੰਗਿ ਚਲਾਏ॥
ਸਿਪਤਿ ਸਿਰੋਪਾਉ[9] ਮਿਲੀ ਨੈ ਪੋਸਾਕਿ ਪੈਨਾਏ॥ ਧੀਰਜੁ ਧਰਮੁ ਸਰ ਧਨੁਖ[10]ਧਿਆਨੁ ਗਿਆਨੁ ਖੜਗੁ[11] ਫੜਾਏ॥
44.ਓ ਤੁਰੀਆ ਪਦ ਘੋੜੇ ਚੜੇ ਅਰ ਜੀਤਣਿ ਆਏ॥ ਵੈਰੀ ਮਾਰੇ ਗੜ੍ਹ[12] ਲੀਆ ਅਸਥਿਰੁ ਥਿ/ਤਿ ਪਾਏ ॥
ਜੋ ਜੀਉਂ ਕਹੈ ਤਿਨਾ ਭਗਤ ਜਨ ਜਮ ਤਲਬ ਹਟਾਏ॥ ਹਿਤੁ ਚਿਤੁ ਸੇਵਾ ਦੇ ਕਰੈ ਫਿਰਿ ਜਨਮ ਆਏ॥
ਭਗਤਾ ਰਾਖਾ ਆਪ ਹਰਿ ਆਪੇ ਵਡੀਆਏ॥੨॥
ਦੀਪਕ ਦੀਵਾਲਾ ਇਕੈ ਜੋਤਿ ਜੋਤਿ ਲਗਾਈ॥ ਪਰਮਲ[13] ਕਾਸਟੁ ਪਰਸ ਕੈ ਚੰਦਨ ਗਤਿ ਪਾਈ॥
ਲੋਹਾ ਪਾਰਸ ਭੇਟਿਆ ਦੇਹਿ ਕੰਚਨ ਚਿਲਕਾਈ॥ ਭ੍ਰਿੰਗੀ[14] ਕੀੜਾ ਪਕੜਿਆ ਭ੍ਰਿੰਗੀ ਹੋਇ ਆਈ॥
ਤਿਉ ਭਗਤਾ ਸੰਗਤਿ ਭਗਤੁ ਹੋਇ ਹਰਿ ਕੀਰਤਿ ਗਾਈ॥
ਜਲ ਤੇ ਉਪਜਿ ਤਰੰਗ ਜਿਉ ਜਲ ਮਾਹਿ ਸਮਾਈ॥੩॥
ਕੰਚਨ ਕੰਕਨ[15] ਇਕਿ ਜਾਤਿ ਤਿਨਿ ਵਿਥਿ ਨ ਕਾਈ॥ ਤਿਉ ਭਗਤਾ ਠਾਕੁਰ ਇਕੁ ਰੂਪੁ ਏਕਾ ਸਮਾਈ॥
ਜਿਉ ਮਾਤ ਪਿਤਾ ਸੁਤ ਪਾਲਤੇ ਪ੍ਰਭੁ ਭਗਤਾ ਪਾਲੇ॥ ਜਿਉ ਰਾਜਾ ਰਯਤਿ ਰਾਖਦਾ ਹਰਿ ਭਗਤਿ ਸੁਖਾਲੇ॥
ਕ੍ਰਿਪਨ[16] ਮਾਇਆ ਸੰਗਿ ਪ੍ਰੀਤਿ ਹਰਿ ਭਗਤਾ ਨਾਲੇ॥ ਜਿਉ ਨਾਰ ਭਤਾਰੁ ਨ ਵਿਸਰੈ ਹਰਿ ਭਗਤਿ ਸਮਾਲੇ॥
ਅੰਤਰਿ ਬਾਹਰਿ ਨਾਲ ਹਰਿ ਜਨ ਬੈਠਤਿ ਚਾਲੈ॥ ਭਗਤਿ ਮੁਖਹੁ ਕੁਛ ਬੋਲਦੇ ਨਾ ਟਲੇ ਨਾ ਟਾਲੇ॥
ਭਗਤਾ ਪ੍ਰਭ ਕਾ ਮਾਣੁ ਤਾਣੁ ਜਨ ਪ੍ਰਭ ਕੈ ਲਾਲੇ[17]॥੪॥
ਅਮਿਰੀਕ ਭਗਤਿ ਪਰਤਾਵਣੇ ਦੁਰਬਾਸਾ ਆਇਆ॥ ਪ੍ਰਾਤ ਉਪਾਰਨ[18] ਜਾਨੁ ਕੈ ਨਿਰਪ ਬਿੱਪ ਨਿਉਦ੍ਰਾਇਆ[19]॥
ਭੀੜਾ ਦੇਖਿ ਉਪਾਰਨਾ ਰਿਖੁ ਨਾਵਣੁ ਧਾਇਆ॥ ਚਰਨੋਦਕੁ[20] ਅਚਮਾਨ ਲੈ[21] ਭੇਦ ਬੇਦ ਬਤਾਇਆ॥

---

1. ਚਾਰ ਮੂੰਹਾਂ ਵਾਲਾ ਬ੍ਰਹਮਾ 2. ਸਦਾ ਸਦਾ, ਹਮੇਸ਼ਾ ਰਹਿਣ ਵਾਲਾ 3. ਛੇ ਮੂੰਹਾਂ ਵਾਲਾ, ਸ਼ਿਵ ਦਾ ਪੁੱਤਰ ਕਾਰਤਿਕ ਵੇਖੋ ਅੰਤਿਕਾ-I, 4. ਹਜ਼ਾਰ ਨੈਣਾਂ ਵਾਲਾ 5. ਸ਼ੇਸ਼ ਨਾਗ ਜਿਸਦੇ ਇਕ ਹਜ਼ਾਰ ਮੁਖ ਹਨ 6. ਗੁਰੂ ਪੂਰੇ ਤੋਂ ਭਾਵ ਇਥੇ ਅਭੇ ਰਾਮ ਤੋਂ ਜਾਪਦਾ ਹੈ 7. ਰੋਸ਼ਨੀ ਕਰਨ ਵਾਲੇ 8. ਕਲਿਆਣ 9. ਸਿਰ ਪਾਉ, ਸਨਮਾਨ 10. ਧਰਮ ਧੀਰਜ ਦਾ ਧਨੁਸ਼ 11. ਧਿਆਨ ਅਤੇ ਗਿਆਨ ਦੀ ਤੇਗ 12. ਕਿਲ੍ਹਾ 13. ਚੰਦਨ 14. ਇਕ ਵਿਸ਼ੇਸ਼ ਪ੍ਰਕਾਰ ਦਾ ਕੀੜਾ ਜੋ ਦੂਸਰੇ ਕੀੜਿਆਂ ਨੂੰ ਵੀ ਆਪਣੇ ਜੇਹਾ ਕਰ ਲੈਂਦਾ ਹੈ 15. ਸੋਨਾ (ਕੰਚਨ) ਅਤੇ ਕੰਗਣ (ਕੰਕਣ) 16. ਕੰਜੂਸ 17. ਪਿਆਰੇ 18. ਇਕਾਦਸ਼ੀ ਦੇ ਵਰਤ ਦਾ ਉਪਾਰਨ 19. ਨਿਉਂਦਾ ਦਿੱਤਾ, ਭੋਜਨ ਤੇ ਸੱਦਿਆ 20. ਚਰਨਾਂ ਦਾ ਜਲ 21. ਛਕ ਲਿਆ

ਦੁਰਬਾਸੇ ਡਿੱਠਾ ਧਿਆਨ ਧਰਿ ਸਰਾਪੁ ਦੇਵਣ ਧਾਇਆ॥ ਜਟਾ ਉਖਾਰ ਚਲਾਈਆ ਸੁ ਤੇਜ ਪੁੰਜੁ[1] ਬਨਿ ਆਇਆ॥
ਜਟਾ ਕਟੀ ਹਰਿ ਚਕ੍[2] ਬਿਪੰ ਪੈ ਪਿਛੈ ਧਾਇਆ॥ ਦੁਰਬਾਸਾ ਭੰਨਾ[3] ਪਿਠਿ ਦੇ ਮੁੜਿ ਮੁਖੁ ਨ ਲਾਇਆ॥
ਇੰਦ੍ਰਪੁਰ ਤੇ ਸਿਵਪੁਰੀ ਬ੍ਰਹਮਪੁਰੀ ਸਿਧਾਇਆ॥ ਬੈਕੁੰਠਿ ਭੀ ਰਖਿ ਰਖਿਓ ਸਲੋਕ ਸੁਣਾਇਆ॥
44.ਅ ਸਰਣਿ ਪੈਆ ਅਮਿਰੀਕ ਦੀ ਤਾ ਚਕ੍ ਹਟਾਇਆ॥ ਭਗਤਿ ਦੁਖਾਏ ਐਉ ਦੁਖੀ ਬਿ/ਪਹੁ ਪਰਤਾਇਆ[4]॥
ਭਗਤੁ ਸਰਾਪਹੁ ਰਖਿ ਆਪਿ ਅਵਤਾਰੀ ਆਇਆ॥ ਭਗਤਿ ਵਛਲੁ ਪ੍ਰਭ ਬਿਰਦੁ ਹੈ ਨਿਜ ਨਾਉ ਰਖਵਾਇਆ॥ ੫॥
ਨਾਰਦ ਨਉ[5] ਪਰਕਾਰ ਦੀ ਜਗ ਭਗਤਿ ਦਿੜਾਈ॥ ਸ੍ਰਵਣਿ ਕੀਰਤਨੁ ਸਿਮਰਣਾ ਗਾਵਣੁ ਵਡਿਆਈ॥
ਚਰਨ ਬੰਧਨਾ ਸੇਵ ਪੂਜਾ ਚਿਤਿ ਚਰਨ ਵਸਾਈ॥ ਝਲਣ ਮੰਡਣੁ ਟਹਲਿ ਭਾਉ ਹੋਇ ਦਾਸੁ ਧਿਆਈ॥
ਮਨ ਤਨ ਅਰਪੇ ਹਰਿ ਅਰਥਿ ਹੋਇ ਲੰਉਡੇ[6] ਨਿਆਈ॥ ਹੇਤੁ ਕਰੇ ਹਰਿ ਸੰਤ ਸੰਗਿ ਸਤਿਗੁਰ ਗੁਰਭਾਈ॥
ਤਿਨ ਜਨ ਪਾਇਆ ਪਾਰਬ੍ਰਹਮੁ ਜਿਨਿ ਭਗਤਿ ਕਮਾਈ॥ ੬॥
ਇਕਿ ਇਕਿ ਅੰਗੀ ਭਗਤਿ ਕਰਿ ਕ੍ਰਿਤਾਰਥੁ[7] ਹੋਇ॥ ਕਉਲਾ[8] ਨਿਕਟਿ ਹਜੂਰਿ ਨਿਤਿ ਹਰਿ ਪੈਰ ਮਲੋਇ[9]॥
ਸੁਖਿਦੇਉ ਸੁਣਾਇ ਗਾਇ ਗੁਣ ਕਾਨ ਪ੍ਰੀਖਤਿ[10] ਪਰੋਏ॥ ਪ੍ਰਿਥੁ[11] ਪੂਜਾ ਕਰਿ ਉਧਰਿਆ ਫਿਰਿ ਜਨਮੁ ਨ ਜੋਏ॥
ਅੰਕਰੂਰ ਕਰੀ ਪਗੁ ਬੰਧਨਾ ਭ੍ਰਮ ਸਗਲੇ ਖੋਏ॥ ਹਨੂਮਾਨੁ ਕਰਿ ਦਾਸੁ ਭਾਉ ਸਭ ਸੰਸੇ ਧੋਏ॥
ਮਨੁ ਤਨੁ ਦਿਤਾ ਅਰਪਿ ਬਲਿ[12] ਦਈ ਬਾਰ ਖਲੋਏ॥ ਸਖਾ ਭਾਉ ਅਰਜਨ ਕੀਆ ਰਿਪ[13] ਸਗਲ ਬਿਗੋਏ॥
ਪ੍ਰੇਮ ਮੂਰਤਿ ਗੋਪੀ ਭਈ ਗਾਈ ਤ੍ਰਿਹੁ ਲੋਏ॥ ਕਲਿਜੁਗ ਨਉਧਾ ਭਗਤਿ ਕਰਿ ਬੀਜੁ ਭਗਤੀ ਬੋਏ॥
ਆਪਹੁ ਸੁਧ ਨ ਬੁਧਿ ਕੁਛ ਗੁਰਮੁਖਿ ਸੁਣਿ ਗੋਇ[14]॥ ੭॥
ਧ੍ਰੂ ਉਮਰਿ ਸਨਕਾਦਿਕੀ[15] ਖੇਲਤਿ ਘਰਿ ਆਇਆ॥ ਪਿਅ[16] ਕੁਛੜਿ ਲੀਤਾ ਪਿਆਰ ਕਰਿ ਮਾਤ ਸਉਤਿ[17] ਉਠਾਇਆ॥
ਮਾਤਾ ਪੁਛੀ ਧ੍ਰੂਯ ਆਇ ਹਉ ਕਿਸ ਕਾ ਜਾਇਆ॥ ਤੂ ਸੁਤੁ ਏਸੇ ਨਿਰਪ ਕਾ ਓਨ ਕਰਮ ਕਮਾਇਆ॥
ਅਸਾਂ ਨ ਕੀਤਾ ਜਪੁ ਤਪੋ ਤੂ ਨਾ ਮੁਖਿ ਲਾਇਆ॥ ਧ੍ਰੂ ਆਗਿਆ ਲੀਨੀ ਮਾਤ ਤੇ ਤਪੁ ਕਰਨਿ ਸਿਧਾਇਆ॥
ਨਾਰਦੁ ਮਿਲਿਆ ਰਾਹਿ ਵਿਚਿ ਬਹੁ ਭ੍ਰਮ ਦਿਖਾਇਆ॥ ਧ੍ਰੂ ਨ ਭਰਮੇ ਧ੍ਰੂ ਬੁਧਿ ਸਿਰਿ ਹਥਿ ਰਖਾਇਆ॥
45.ੳ /ਮੰਤ੍ਰੁ ਦੀਨਾ ਕੰਨਿ ਰਿਖਿ ਉ ਨਮੋ ਭਗਵਤੇ ਵਾਸ ਦੇਵਾਇਆ[18]॥
ਸੰਖ ਚਕ੍ ਕਰ ਗਦਾ ਪਦਮ ਧਰ ਧਿਆਨੁ ਬਤਾਇਆ॥
ਰਾਜੇ ਪਿਛਹੁ ਸਦਿਆ ਅਤ ਹੇਤੁ ਜਣਾਇਆ॥ ਚੌਥਾਈ ਅਧਾ ਸਭੁ[19] ਰਾਜ ਮੁੜਿ ਪੈਰੁ ਨ ਪਾਇਆ॥
ਸੱਤਿ ਮਹੀਨੇ ਤਪੁ ਕੀਆ ਮਿਲੇਂ ਜਾਦਮ[20] ਰਾਇਆ॥ ਦਸ ਹਜਾਰ ਵਰਸਿ ਰਾਜੁ ਫੇਰਿ ਘਰਿ ਆਇ ਚਲਾਇਆ॥
ਆਵਣਿ ਜਾਣਾ ਮਿਟਿ ਗਇਆ ਊਚਾ ਪਦੁ ਪਾਇਆ॥ ਮੋ ਕਉ ਸੁਧਿ ਨ ਬੁਧਿ ਥੀ ਗੁਰਮੁਖਿ ਸੁਣਿ ਗਾਇਆ॥ ੮॥
ਪਹਿਲਾਦ ਪਠਾਇਆ ਪੜਨਿ ਸਾਲ ਪਾਧੇ ਸਮਝਾਏ॥ ਵਿਸਨੂ ਅਸਾਡਾ ਸਤ੍ਰੂ ਹਰਨਾਖੁ[21] ਸੁਣਾਏ॥
ਬਾਲਕੁ ਹੈ ਏਹਿ ਬਾਲ ਬੁਧਿ ਲਗ ਭ੍ਰਮ ਨ ਜਾਏ॥ ਪਹਿਲਾਦ ਨ ਪੜੇ ਅਵਿਦਿਆ[22] ਸਚੁ ਨਾਮੁ ਅਲਾਏ॥
ਸਭਿ ਚਟਸਾਲ[23] ਪੜਾਇਦਾ ਬਾਲ ਮਾਰਗ ਪਾਏ॥ ਬਾਮਣ ਕੂਕੇ ਨਿਰਪ ਥੈ ਬਾਲ ਬਾਲ ਗਵਾਏ॥
ਹਰਨਾਕਸੁ ਕ੍ਰੋਪ ਹੋਇ ਬੋਲਿਆ ਪਹਿਲਾਦ ਬੁਲਾਏ॥ ਜੋ ਸਿਖੀ ਗੁਰਵਿਦਿਆ ਸੋ ਦੇਹੁ ਸੁਣਾਏ॥
ਰਾਮ ਰਾਮ ਹਰਿ ਰਾਮ ਕ੍ਰਿਸਨੁ ਜਨੁ ਪਾਠੁ ਪਢਾਏ॥ ਮਾਰਹੁ ਆਖੇ ਏਸ ਨੂ ਬਹੁ ਦੇਹੁ ਸਜਾਏ॥
ਅਗਨਿ ਨ ਸਕੈ ਰੋਮ ਸਾੜਿ ਜਲੁ ਨਾਹਿ ਡੁਬਾਏ॥ ਬਹੁਤੁ ਸਜਾਇ ਦੇਇ ਰਹੇ ਦੁਖੁ ਛੂਹਨੁ ਨ ਪਾਇ॥
ਥਕੈ ਦੈਤਿ ਹੈਰਾਨੁ ਹੋਇ ਫੇਰਿ ਥੰਮ ਗਡਾਏ॥ ਰਾਖਾ ਤੇਰਾ ਕਉਣੁ ਹੈ ਜੋ ਲੈਗੁ[24] ਛਡਾਏ॥
ਪਹਿਲਾਦ ਬਤਾਵੈ ਥੰਮ ਮਾਹਿ ਰਾਮੁ ਰਹਿਆ ਸਮਾਏ॥ ਨਰਸਿੰਘ ਰੂਪੁ ਧਰ ਪ੍ਰਗਟੇ ਬਿਧਿ ਬਚਨੁ ਮੁਕਾਏ॥

---

1. ਸ਼ਕਤੀ ਦਾ ਗੋਲਾ ਜਾਂ ਚੱਕਰ 2. ਪ੍ਰਭੂ ਦੇ ਸੁਦਰਸ਼ਨ ਚੱਕਰ ਨੇ ਜੱਟਾਂ ਕੱਟ ਦਿੱਤੀਆਂ 3. ਭੱਜ ਗਿਆ 4. ਪੰਡਿਤ ਤੋਂ ਸਾਬਤ ਕੀਤਾ 5. ਨੌਂ 6. ਸੇਵਕ 7. ਜਿਸਦਾ ਯਤਨ ਪੂਰਾ ਹੋਇਆ ਹੈ ਭਾਵ ਜਿਸ ਤੇ ਕਿਰਪਾ ਹੋਈ ਹੈ 8. ਲਕਸ਼ਮੀ, ਜਿਸਦਾ ਨਿਵਾਸ ਕਉਲ (ਕਮਲ) ਵਿੱਚ ਮੰਨਿਆ ਜਾਂਦਾ ਹੈ 9. ਚਰਨ ਸੇਵਾ 10. ਪ੍ਰੀਕਸ਼ਿਤ 11. ਪ੍ਰਿਥ, ਜਿਸ ਦੇ ਨਾਮ ਤੋਂ ਧਰਤੀ ਦਾ ਨਾਮ ਪ੍ਰਿਥਵੀ ਪਿਆ 12. ਰਾਜਾ ਬਲੀ 13. ਦੁਸ਼ਮਨ ਵੈਰੀ 14. ਗੁਰਮੁਖ (ਗੁਰੂ) ਤੋਂ ਸੁਣ ਕੇ 15. ਧ੍ਰੂ ਦੀ ਉਮਰ ਸਨਕ ਆਦਿਕ ਦੀ ਉਮਰ ਭਾਵ 12 ਸਾਲ ਦੀ 16. ਪਿਤਾ ਨੇ 17. ਸੌਤੇਲੀ ਮਾਤਾ 18. ਨਾਰਦ ਰਾਹੀਂ ਦਿੱਤਾ ਮੰਤ੍ਰ 19. ਇਥੇ ਭਾਵ ਸਾਂਭ ਤੋਂ ਹੈ, ਅਥਵਾ ਸੰਭਾਲ ਲੈ 20. ਪ੍ਰਭੂ, ਯਾਦਵ ਬੰਸ ਸੀ ਜਿਸਦੀ 21. ਹਰਨਾਕਸ਼ 22. ਜੋ ਵਿੱਦਿਆ ਨਹੀਂ, ਭਾਵ ਪ੍ਰਭੂ ਦੇ ਨਾਮ ਤੋਂ ਬਿਨਾ 23. ਵਿਦਿਆਲਾ 24. ਲਵੇਗਾ

ਸਾਧ ਬੇਦ ਕਾ ਕਹਿਆ ਸਤਿ ਹਰਿ ਰੂਪੁ ਵਟਾਇ॥ ਹਰਨਾਖਸੁ ਨਖੀ[1] ਬਿਡਾਰਿਆ ਪਹਿਲਾਦ ਬਚਾਏ॥
ਜੁਗੁ ਜੁਗੁ ਭਗਤਾ ਰਖਿ ਪੈਜ ਆਪੇ ਵਡੀਆਏ॥੯॥
ਜਨਕ ਭਗਤਿ ਕੀ ਸਾਖ ਸੁਣੀ ਤਿਉ ਆਖਿ ਸੁਣਾਈ॥ ਜੋਗੁ ਕਮਾਵੈ ਰਾਜ ਵਿਚਿ ਜਿਉ ਜਲ ਮੁਰਗਾਈ॥
45.ਅ ਲੇਵਣ ਆਏ ਸਾਧ ਜ/ਨ ਕਹਿ ਬਿਨੌ[2] ਸੁਣਾਈ॥ ਚਲਿਆ ਜਨਕੁ ਬਿਬਾਣਿ ਚਢਿ ਮੈ ਹਰਿਖਾਈ[3]॥
ਮਾਰਗ ਤੇ ਬਾਵੀ ਤਰਫਿ[4] ਕਹਾਹਿ[5] ਸੁਣਿ ਪਾਈ॥ ਜਨਕੁ ਕਹੈ ਤਿਨਾ ਹਰਿ ਜਨਾ ਏਹਿ ਕਹਾਂ ਲੜਾਈ॥
ਕੁੰਭੀ ਨਰਕੁ ਜੁ ਸੁਣੀਦਾ ਸੋ ਹੈ ਇਹਿ ਭਾਈ॥ ਦੇਖੇ ਬਿਨਾ ਨ ਜਾਂਉ ਠਾਂਉ ਏਹੁ ਜਨਕਿ ਅਲਾਈ[6]॥
ਧਰਮ[7] ਪੁਕਾਰੇ ਰਬ ਥੈ ਅਰਦਾਸਿ ਕਰਾਈ॥ ਦੇਖਿਆ ਚਾਹੈ ਜਨਕੁ ਨਰਕੁ ਕਿਉ ਤੁਧੁ ਰਜਾਈ॥
ਜੋ ਕੁਛ ਕਹੇ ਸੁ ਮੰਨਿ ਲੇਹੁ ਮੈ ਬਹੁਤੁ ਸੁਖਾਈ॥ ਨਰਕੁ ਡਰਾਇਆ ਜਨਕ ਜਾਇ ਕੀਤੀ ਸੀਤਲਾਈ[8]॥
ਏਕ ਘੜੀ ਕਾ ਭਜਨੁ ਪਾਲੜੈ ਪਾਇ ਚੜਾਈ॥ ਪਾਪ ਨ ਪਾਸੰਗ ਪੁੰਨਿਆ[9] ਝੁਕਿ ਨਾਮੁ ਰਹਿਆਈ॥
ਕਢਿ ਕਰੋੜੀ ਛਿਨਵੈ ਚਉਦਹ ਮੁਕਤਾਈ॥ ਹਰਿ ਪ੍ਰਭਿ ਦੀਨੀ ਜਨਕ ਨੂ ਏਹਿ ਵਡੀ ਵਡਿਆਈ॥ ੧੦॥
ਸੁਖਿਦੇਵ ਭਗਤਿ ਕੀ ਕਥਾ ਕਉ ਹਿਤੁ ਚਿਤਿ ਕਰਿ ਗਾਵੈ॥ ਸੋਲਹ ਕਲਾ ਸਪੂਰਨੋ ਤਪੁ ਭਗਤਿ ਕਮਾਵੈ॥
ਦੇਖਿ ਤਪਸਿਆ ਭਗਤਿ ਕੀ ਇੰਦ੍ਰ ਡਰ ਪਾਵੈ॥ ਕਾਂਮ ਬੈਸੰਤੁ ਅਪਛਰਾ ਤਹਿ ਇੰਦ੍ਰ ਪਠਾਵੈ॥
ਸੀਤਲੁ ਮੰਦ ਸੁਗੰਧ ਪਉਨੁ ਮੁਖਿ ਰਾਗੁ ਅਲਾਵੈ॥ ਤਾੜੀ ਖੁਲੀ ਭਗਤਿ ਕੀ ਦੇਖੈ ਮੁਸਕਾਵੈ॥
ਇਕ ਜਨਮੁ ਰਹਿਦਾ ਸੀ ਭੋਗ ਲਇਆ ਕਹਿ ਮਾਤ ਬੁਲਾਵੈ[10]॥
ਜੇ ਜਾਣਾ ਜਨਮਾਤੁਧਿ ਉਦਰਿ ਮੋਹਨੀ ਤ੍ਰਿਪਤਾਵੈ॥ ਇੰਦ੍ਰ ਮੁਝ ਤੇ ਮਤੁ ਡਰੇ ਸੁਖਿ ਦੇ ਸਮਝਾਵੈ॥ ੧੧॥
ਭਭੀਖਨ ਲਾਤ ਨ ਮਾਰਿਆ ਰਾਵਣ ਅਹੰਕਾਰੀ॥ ਰਾਮ ਨਾਮ ਕੀ ਠਉਰਿ ਲਾਤ ਵਿਚਿ ਹਿਰਦੇ ਮਾਰੀ॥
ਚਲਿਆ ਤਿਆਗਿ ਗਰੀਬੁ ਹੋਇ ਹਰਿ ਸਰਨਿ ਚਿਤਾਰੀ॥ ਰਹਿਆ ਨ ਕੋਈ ਆਸਰਾ ਓਟ ਇਕਾ ਧਾਰੀ॥
ਮਾਣੁ ਨਿਮਾਣਿਆ ਰਾਮ ਚੰਦੁ ਜਨ ਪੈਜ ਸਵਾਰੀ॥ ਗਰੀਬ ਨਿਵਾਜੁ ਗੋਬਿੰਦੁ ਤਉ ਜਉ ਗਰਬੁ ਪਰਹਾਰੀ[11]॥
46.ੳ ਲੰਕ ਪਸਾਈ ਨੈਨ ਸੈਨ ਸਮ ਸੰਕ ਮੁਰਾਰੀ॥ ਤਿਸੁ ਸਰਨਾਈ ਭਜੁ ਪਉ ਤੂ ਭੀ/ਦਰਬਾਰੀ॥
ਭਗਤਿ ਜਨਾ ਕੀ ਓਟਿ ਹੈ ਪ੍ਰਭੁ ਗਿਰਵਰਧਾਰੀ॥੧੨॥
ਜੜ ਭਰਥ ਭਗਤੁ ਜੜ ਰੂਪੁ ਹੋਇ ਨ ਬਕੈ ਨ ਬੋਲੈ[12]॥ ਇੰਦ੍ਰੀਉ ਕੇ ਵਿਖੇ ਵਿਖੈ ਨ ਡੁਲੇ ਨ ਡੋਲੈ॥
ਰਹੈ ਅਡੋਲੁ ਧਿਆਨੁ ਧਰਨਾ ਖੁਲੈ ਨ ਖੋਲੈ॥ ਜੜ੍ਹ ਭਰਥ ਭਲਾ ਦ੍ਰਿੜ ਚਿਤੁ ਕਰਿ ਨ ਭੁਲੈ ਨ ਭੋਲੈ॥
ਮਾਇਆ ਤੇ ਬ੍ਰਹਮੁ ਨਿਕਾਲਿਆ ਦਧ ਘੀਉ ਵਿਰੋਲੈ[13]॥ ਸਾਹੋ ਲਈ ਸਬਾਸ ਦਾਸ ਲਏ ਲਾਲ ਅਮੋਲੈ॥
ਸਚੁ ਨਾਮੁ ਕਰਤਾ ਪੁਰਖੁ ਸਚੁ ਸਿਪਤੀ ਬੋਲੈ॥੧੩॥
ਕਪਲਾਦ[14] ਭਗਤਿ ਅਵਤਾਰੁ ਰੂਪੁ ਨ ਮਾਇਆ ਛਲਿਆ॥ ਆਪੇ ਹੋਇਆ ਆਪਿ ਰੂਪ ਫੇਰ ਗਰਭਿ ਨ ਗਲਿਆ॥
ਮਾਤਾ ਮੁਕਤਿ ਉਪਦੇਸਿ ਕੈ ਦੁਖ ਦੋਵੈ ਦਲਿਆ॥ ਅੰਤਰਿ ਬਾਹਰਿ ਬ੍ਰਹਮ ਦ੍ਰਿਸਟਿ ਨ ਧਿਆਨਹੁ ਟਲਿਆ॥
ਗਇਆ ਅੰਧੇਰਾ ਅੰਦਰਹੁ ਗਿਆਨੁ ਦੀਪਕੁ ਬਲਿਆ॥ ਤ੍ਰਿਖੀ ਦ੍ਰਿਸਟਿ ਨਿਹਾਰਿਆ ਸਗੜ[15]ਪੁਤ੍ਰ ਜਲਿਆ॥
ਭਗਤਿ ਸਰਨਿ ਜੋ ਜਨ ਪਰੇ ਮੁਕਤਿ ਮਾਰਗਿ ਭਲਿਆ॥੧੪॥
ਭਗਤਿ ਭਲੀ ਮੰਦੋਦਰੀ ਨਾਲਿ ਦਹਿਸਿਰ[16] ਝੇੜੀ॥ ਸਨਮੁਖਿ ਹੋਈ ਰਾਮ ਸਉ ਰਾਵਣ ਦੋਤੇੜੀ ॥
ਮੰਨੀ ਰਾਮ ਰਜਾਇ ਸੀ ਫਿਰਿ ਕਾਲ ਨ ਛੇੜੀ॥ ਭੈਜਲ ਬਿਖਮ ਅਥਾਹੁ ਤੇ ਪਾਰ ਲੰਘੀ ਬੇੜੀ॥
ਨਿਰਭਉ ਹੋਈ ਭਉ ਗਇਆ ਜਰੁ ਰਹਿਆ ਅਹੇੜੀ[17]॥ ਹੋਈ ਅਮਰ ਅਡੋਲ ਅਤ ਵਸੈ ਸੁਨਹਰੀ ਖੇੜੀ॥
ਮਾਇਆ ਵਿਚਿ ਵਰਤਿ ਦੀਨਾ ਮਾਇਆ ਭੇੜੀ॥੧੫॥
ਸੀਤਾ ਭਗਤਿ ਸਤਿਆਵਤੀ ਸਤੁ ਕਦੇ ਨ ਛੋੜੈ॥ ਰਾਮ ਚੰਦ ਕਾ ਧਿਆਨੁ ਧਰਿ ਮਨੁ ਤਨੁ ਚਖ[18] ਜੋੜੈ॥
ਰਾਮ ਨਾਮ ਤੇ ਪਲਕੁ ਸਾਸ ਇਕੁ ਮੁਖ ਨ ਮੋੜੈ॥ ਸੀਤਾ ਕੈ ਸਤਿ ਰਾਮਚੰਦ ਤੇਤੀ ਸੁਰ ਛੋੜੈ॥

---

1. ਨਹੁੰਆਂ ਨਾਲ 2. ਬੇਨਤੀ 3. ਖੁਸ਼ੀ ਨਾਲ 4. ਖੱਬੇ ਪਾਸਿਉਂ 5. ਕੁਰਲਾਹਟ 6. ਆਖਿਆ 7. ਧਰਮਰਾਜ 8. ਸ਼ਾਂਤੀ 9. ਪਾਸਕੂ ਤੱਕ ਨਾ ਪੁੱਜ ਸਕਿਆ 10. ਮਾਤਾ ਕਹਿ ਕੇ ਬੁਲਾਇਆ 11. ਹੰਕਾਰ ਦੂਰ ਕਰਨ ਵਾਲੇ 12. ਬੋਲਦਾ ਨਹੀਂ 13. ਦੁੱਧ ਵਿੱਚ ਰਿੜਕ ਕੇ ਘੀ 14. ਕਪਲ ਮੁਨੀ ਆਦਿ 15. ਸਗਰ ਦੇ ਪੁੱਤਰ (ਵੇਖੋ ਅੰਤਿਕਾ-I ਸਗਰ) 16. ਦਸ ਸਿਰਾਂ ਵਾਲਾ, ਰਾਵਣ 17. ਸ਼ਿਕਾਰੀ 18. ਨੇਤ੍ਰ, ਅੱਖਾਂ

ਸਲਤਾਪਤਿ[1] ਕਉ ਬਾਧਿ ਕੈ ਲੰਘਿ ਲੰਕਾ ਤੋੜੈ॥ ਦਸਸਿਰਿ[2] ਦਹਸਿਰਿ[3] ਕਾਟਿ ਕੈ ਰਾਮ ਸੀਅ ਬਹੋੜੈ[4]॥
ਬੈਸੰਤਰੁ[5] ਰੋਮੁ ਨ ਸਾੜ ਸਕੈ ਜਸੁ ਕੀਤਾ ਲੋੜੈ॥੧੬॥
46.ਅ ਧ੍ਰੋਪਤਿ ਪੈਜ ਸਵਾਰੀ/ਐ ਜਗ ਕੀਰਤਿ ਚਾਲੀ॥ ਦੁਜੋਧਨੁ ਕਹੈ ਦੁਸਾਸਨੈ ਗਹਿ ਲਿਆਉ ਪੰਚਾਲੀ[6]॥
ਬਾਂਦੀ ਕੀਤੀ ਜੀਤ ਕੈ ਲਿਆਵਹੁ ਤਤੁਕਾਲੀ॥ ਜਗ ਵਾਲੈ ਪਰਥਾਇ ਮੋਹਿ ਹਸਿ ਕਾਢੈ ਗਾਲੀ॥
ਨਗਨ ਕਰਹੁ ਵਿਚਿ ਸਭਾ ਦੇ ਫੜਿ ਆਂਦੀ ਵਾਲੀ॥ ਇਕਿ ਉਤਾਰਨਿ ਹੋਰੁ ਹੋਨਿ ਨ ਹੋਇ ਨੰਗਾਲੀ[7]॥
ਜਿਉ ਕੇਲੇ ਦਾ ਪੇਡੁ ਹੋਇ ਦੇਹੀ ਪਤਰਾਲੀ॥ ਦੁਆਰਕਾ ਵਾਸੀ ਆਖਿਆ ਧ੍ਰੋਪਤਿ ਬਨਿਵਾਲੀ॥
ਨਉ ਸੈ ਕੋਹਾ ਜਾਇ ਕੈ ਫਿਰਿ ਆਇਆ ਖਿਆਲੀ॥ ਹਰਿ ਜਨ ਰਸਨਾ ਵਸਿ ਰਹਿਆ ਕੁਛੁ ਕਹਿਆ ਨ ਟਾਲੀ॥
ਧ੍ਰੋਪਤਿ ਪੜਦਾ ਢਕਿ ਲਇਆ ਦੂਤਿ ਦੁਸਮਨਿ ਖਾਲੀ[8]॥ ਜਨ ਕਾ ਸੰਕਟੁ ਕਟਿਆ ਰਖੀ ਭਗਤਿ ਸੁਖਾਲੀ॥੧੭॥
ਅਰਜਨ ਸਖਾ ਗੋਵਿੰਦ ਕਾ ਸਾਸਿ ਸਾਸਿ ਚਿਤਾਰੇ॥ ਪਾਰਥ[9] ਕਾ ਰਥੁ ਹਾਕਿਆ ਸਭਿ ਕਾਜ ਸਵਾਰੇ॥
ਗੀਤਾ ਕਾ ਉਪਦੇਸੁ ਕਰਿ ਰਿਪ[10] ਕੈਂਰਉਂ ਮਾਰੇ॥ ਪ੍ਰੀਖਤੁ ਰਾਖਿਓ ਗਰਭਿ ਮਾਹਿ[11] ਸਭ ਸਤ੍ਰੂ ਹਾਰੇ॥
ਸੰਗਿ ਫਿਰੈ ਸਦ ਪਾਂਡਵਾਂ ਪਲੁ ਨਾਹਿ ਵਿਸਾਰੇ॥ ਜਗੁ ਸਪੂਰਨੁ ਰਖਿਓ ਸਿਸਿਪਾਲ[12] ਸੰਘਾਰੇ॥
ਜੋ ਜੀਉ ਆਇਆ ਜਗ ਵਿਚਿ ਸੇ ਪਾਰਿ ਉਤਾਰੇ॥ ਠਾਕੁਰ ਕਰਤੇ ਪੁਰਖੁ ਕਉ ਸਭ ਭਗਤਿ ਪਿਆਰੇ॥੧੮॥
ਨਿਕਟਵਰਤੀ ਊਧੋ ਭਗਤਿ ਸੀ ਸੋ ਮਹਾਂ ਗਿਆਨੀ॥ ਬ੍ਰਜ ਪਠਾਇਆ ਕ੍ਰਿਸਨ ਚੰਦ ਸਮਝਾਇ ਕਹਾਨੀ॥
ਗੋਪੀ[13] ਡੂਬੀ ਪ੍ਰੇਮ ਸਿੰਧ[14] ਕਢਿ ਕਰਹੁ ਸਿਆਨੀ॥ ਊਧੋ ਥਕਾ ਗਿਆਨੁ ਆਖਿ ਜਿਨਿ[15] ਗੋਪੀ ਮਾਨੀ॥
ਗੋਪੀ ਅਗੇ ਭਗਤਿ ਕੀ ਸਭਿ ਬੁਧਿ ਬਿਕਾਨੀ॥ ਮੋਨ ਗਹੀ ਮੁਖਿ ਊਧਵੇ ਪ੍ਰੇਮ ਕਥਾ ਹਿਤਾਨੀ॥
ਊਧੋ ਕੰਚਨ ਰੂਪ ਥਾ ਪ੍ਰੇਮ ਅੱਗਿ ਇਸਥਾਨੀ॥ ਗੋਪੀ ਪ੍ਰੇਮ ਪਲੇਟਿਆ ਭਇਆ ਬਾਰਹਬਾਨੀ॥
ਭਗਤਿ ਜਨਾ ਕੀ ਆਪਿ ਪਤਿ ਪ੍ਰਭੁ ਸਾਰੰਗ ਪਾਨੀ॥ ੧੯॥
47.ੳ ਸੁਦਾਮਾ ਬਾਮਣ ਦਾਲਧੀ[16] ਹਰਿ ਸਉ ਅਸਨਾਈ॥ ਨਿਤ ਘਰਿ ਕਲਪੇ ਬਾਮਣੀ ਬਹੁ ਕਰੈ /ਲੜਾਈ॥
ਨਾ ਛਾਜਨ ਭੋਜਨ ਖਾਟਰੀ[17] ਨ ਘਰਿ ਛਾਨ ਨ ਛਾਈ॥ ਨਿਤਿ ਕਹੈ ਜਾਹਿ ਕ੍ਰਿਸਨ ਸੈ ਜਿਸ ਸਉ ਮਿਤ੍ਰਾਈ॥
ਪਲੈ ਤੰਦਲ[18] ਬੰਨਿ ਕੈ ਕਰਿ ਵਿਦਾ ਘਰ ਆਈ॥ ਮੰਗਣਿ ਕੀ ਮਨਸਾ ਨਹੀ ਚਰਨੀ ਲਿਵ ਲਾਈ॥
ਪਹੁਤਾ ਜਾਇ ਦੁਆਰਿਕਾ ਢੁਕਾ ਢਿਗਿ ਜਾਈ॥ ਹਟਕਿਨ ਨ ਹੰਘੈ[19] ਦੁਆਰਪਾਲ ਕਰਿ ਮਿਲੇ ਕਲਾਈ॥
ਚਰਨੋਦਕ ਕਰਿ ਸਿਆਮਿ ਆਪਿ ਰੁਕਮਨਿ ਚਉਰੁ ਝੁਲਾਈ॥ ਗੁਰ ਗ੍ਰਿਹਿ ਕੀ ਕਰਿ ਕਥਾ ਪ੍ਰੇਮ ਸਉ ਰਹਿ ਰੀਝਾਈ॥
ਤੰਦਲ ਲੈ ਮੁਖਿ ਮੇਲਿਆ ਹਟਕਿ[20]ਰੁਕਮਨਿ ਪਾਈ॥ ਵਿਸੁਕਰਮੇ[21] ਨੂੰ ਕਰਿ ਆਗਿਆ ਸੁਇਨਪੁਰੀ ਬਣਾਈ॥
ਭਾਭੀ ਹੋਗੁ ਉਡੀਕਦੀ ਏਹੁ ਕਥਾ ਚਲਾਈ॥ ਦਾਨੁ ਦੀਆ ਅਣਮੰਗਿਆ ਭਗਤਿ ਇਛਿ ਪੁਜਾਈ॥੨੦॥
ਠਾਕੁਰ ਆਇਆ ਬਿਦਰਿ ਘਰਿ ਦੁਰਜੋਧਨ ਦੇਇ ਨਹੋਰਾ[22]॥ ਰਾਜ ਸਫਾ ਕਉ ਛਾਡਿ ਕੈ ਝੁੰਗੀ ਜਿਉ ਚੋਰ॥
ਛਤ੍ਰੀਹ ਅੰਮ੍ਰਿਤਿ ਛਡਿ ਕੈ ਖਾਧੋ ਸਾਗੁ ਕੋਰਾ॥ ਤਿਲਕੁ ਜਨੇਊ ਖੋਹਿਓਸੁ ਕੀ ਕਹੀਐ ਹੋਰਾ॥
ਸਾਗ ਬਿਦਰਿ ਕੇ ਸਾਰਖਾ[23] ਹੋਰੁ ਸੁਆਦੁ ਨ ਭੋਰਾ॥
ਭਾਉ[24] ਭਗਤਿ ਘਟਿ ਬਿਦਰਿ ਦੇ ਜਗ ਵਰਤੇ ਘੋਰਾ[25]॥
ਭਾਉ ਸਰਸੁ ਘਰਿ ਬਿਦਰ ਦੇ ਹੋਰ ਸਾਰੇ ਬੋਰਾ[26]॥ ਠਾਕੁਰੁ ਭੁਖਾ ਭਾਉ ਦਾ ਕਾ ਭੁਖ ਨ ਹੋਰਾ॥ ੨੧॥
ਰਾਮਾ ਨੰਦੁ ਬਨਾਰਸੀ ਕਲਜੁਗਿ ਬੈਰਾਗੀ॥ ਸਚੁ ਸਬਦੁ ਵਰਤਾਇਆ ਸੁਣਿਆ ਵਡਿਭਾਗੀ ॥
ਚਰਨ ਕਮਲ ਗੋਬਿੰਦ ਸੰਗਿ ਮਨੁ ਮਨਸਾ ਲਾਗੀ॥ ਸਭੇ ਸਿਖਿ ਉਬਾਰਿ[27] ਆਸੁ ਜਮ ਤ੍ਰਾਸ ਤਿਆਗੀ॥

---

1. ਨਦੀਆਂ (ਸਲਿਤਾ) ਦਾ ਪਤਿ ਭਾਵ ਸਮੁੰਦਰ 2. ਦਸ ਸਿਰਾਂ ਨੂੰ 3. ਦਹਿਸਿਰ ਭਾਵ ਰਾਵਣ ਦੇ 4. ਸੀਤਾ (ਸੀਅ) ਨਾਲ ਪਰਤ ਕੇ ਮਿਲੇ 5. ਅਗਨੀ 6. ਦ੍ਰੋਪਤੀ 7. ਨੰਗੀ 8. ਦੁਸ਼ਮਨ ਖਾਲੀ ਰਹੇ 9. ਅਰਜੁਨ 10. ਵੈਰੀ, ਦੁਸ਼ਮਨ 11. ਅਭਿਮੰਨਯੂ ਦੇ ਪੁੱਤਰ ਸੀਅ ਦੀ, ਭਗਵਾਨ ਨੇ ਗਰਭ ਵਿੱਚ ਰੱਖਿਆ ਕੀਤੀ 12. ਸ਼ਿਸ਼ੂਪਾਲ, ਕ੍ਰਿਸ਼ਨ ਦਾ ਮਸੇਰ, ਜਿਸ ਨੂੰ ਕ੍ਰਿਸ਼ਨ ਨੇ 100 ਗਾਲ੍ਹਾਂ ਤੱਕ ਬਖਸ਼ ਦਿੱਤਾ ਸੀ 13. ਗੋਪੀਆਂ 14. ਪ੍ਰੇਮ ਦੇ ਸਮੁੰਦਰ (ਸਿੰਧ) 15. ਨਹੀਂ 16. ਦਲਿੱਦਰੀ 17. ਖਾਟ ਅਥਵਾ ਮੰਜਾ 18. ਚਾਵਲ 19. ਰੋਕ ਨ ਸਕੇ (ਹੰਘੈ) 20. ਰੁਕਮਣੀ ਨੇ ਸਾਰੇ ਚਾਵਲ ਖਾਣੋਂ ਰੋਕਿਆ 21. ਵਿਸ਼ਵਕਰਮਾ ਜੀ 22. ਨਿਹੋਰਾ, ਉਲ੍ਹਾਮਾ 23. ਸਾਧਾਰਣ, ਬਿਨਾ ਸੁਆਦ ਤੋਂ 24. ਪਿਆਰ, ਪ੍ਰੇਮ 25. ਘੋਰ, ਖਾਲੀ 26. ਬੇਲੋੜਾ, ਬਿਨਾ ਪ੍ਰੇਮ ਤੋਂ 27. ਤਾਰ ਦਿੱਤੇ

ਚਉਦਹ ਸੈ ਵਰਸਾਂ ਜੀਵਿਆ[1] ਭਾਉ ਭਗਤਿ ਜਗ ਜਾਗੀ॥
ਰਹਿਆ ਅਲੇਪ ਨ ਲੇਪੁ ਛੇਪੁ ਠਗਿ ਮਾਇਆ ਠਾਗੀ॥ ਠਾਕੁਰ ਭਗਤਾ ਪ੍ਰੀਤਿ ਰੰਗ ਜਿਉ ਲੋਈ ਰਾਗੀ[2]॥੨੨॥
47.ਅ ਕਿਉ ਨਾਮਾ ਛੀਪਾ ਆਖੀਐ ਜਿਸ ਛਨ ਛਵਾਈ॥ ਦਿੱਤਾ ਦੇ/ਹੁਰਾ ਫੇਰਿ ਕੈ ਗਊ ਮੁਈ ਜੀਵਾਈ॥
ਦੂਧ ਪੀਆਇਆ ਹਾਥਿ ਕਰਿ ਸਵਧਾਨ ਕਨਾਈ॥ ਪਾਤਿਸਾਹੁ ਪਤੀਣਾ[3] ਚਰਣ ਲਗਿ ਸਭ ਛਿਮਾ ਕਰਾਈ॥
ਸੁਇਨੇ ਸਿਹਜਾ ਦੰਮ ਅੰਨ ਪਟ ਭੇਟ ਪਠਾਈ॥ ਸਿਹਜਾ[4] ਗੰਗਾ ਭੀਤਰੇ ਨਾਮਦੇਉ ਵਹਾਈ॥
ਕਾਜੀ ਰਿਸਕਤਿ ਖਾਇ ਕੈ[5] ਫਿਰਿ ਚੁਗਲੀ ਖਾਈ॥ ਸੁਲਤਾਨੁ ਬੁਲਾਵੈ ਨਾਮਦੇਉ ਅਰਦਾਸ ਸੁਣਾਈ॥
ਐਸੀ ਸਿਹਜਾ ਨਾਮਿ ਲੈ ਲੇਹੁ ਪੁਰਟ[6] ਵਟਾਈ॥ ਨਾਮੇ ਸਿਹਜਾ ਗੰਗ ਤੇ ਕਾਢਿ ਸਾਤਿ[7] ਦਿਖਾਈ॥
ਸਾਤ ਭਈ ਸੀ ਏਕ ਤੇ ਬਾਦਿਸਾਹੁ ਪਛੁਤਾਈ॥ ਪਾਰਬ੍ਰਹਮ ਕਉ ਭਾਂਵਦੀ ਭਗਤਾ ਵਡਿਆਈ॥੨੩॥
ਭਗਤਿ ਤਿਲੋਕਾ ਵਜਿਆ ਕਾਇਥ ਕਾ ਬੇਟਾ॥ ਬਹੇ ਜਗਾਤੀ ਰੋਕ ਬਾਟ ਬਹੁ ਪਾਪ ਪਲੇਟਾ[8]॥
ਮਦ ਮਾਸ ਆਹਾਰੀ ਸਦਾ ਰਹੇ ਨਿਤਿ ਕਾਲਖ ਲੇਟਾ॥ ਮੰਦ ਭੋਗ ਜਬ ਭੋਗ ਲਏ ਮਿਲਿਆ ਬਣੀਏਟਾ[9]॥
ਦਰਸਨੁ ਕਰੇ ਜਗਾਤੀਏ ਵਰਤੁ ਜਾਵੈ ਮੇਟਾ॥ ਭਲਕੇ ਪ੍ਰਾਂਤ ਉਪਾਰਨਾ ਕਰਿ ਬਾਤ ਕਰੇਟਾ॥
ਤਿਲੋਕਾ ਬੂਝੈ ਬਾਣੀਏ ਗੁਰ ਕਉਣ ਮਿਲੇਟਾ॥ ਮੈ ਗੁਰੁ ਭੇਟਿਆ ਪੂਰਨੋ ਗਰੀਬੁ ਛੀਬੇਟਾ[10]॥
ਆਣਿ ਕਰਾਈ ਬਾਣੀਏ ਨਾਮੇ ਸਉ ਤ੍ਰੇਟਾ॥ ਮੋਹਿ ਮਿਲਾਵਹੁ ਦਿਆਲਿ ਗੁਰ ਪ੍ਰਭੁ ਪੁਰਖੁ ਅਮੇਟਾ ॥
ਨਾਮਾ ਕਹੇ ਤਿਲੋਕਿਆ ਚਲੁ ਦੁਆਰਕਾ ਬੇਟਾ॥ ਕਹੈ ਨਾਮਾ ਇਹ ਠਾਕਰੋ ਜੋ ਜਾਇ ਜਟੇਟਾ॥
ਘਾਹੀ ਪਾਲੀ ਕੂਕਰੋ[11] ਕਬਹੂ ਕਹਿਣੇਟਾ॥ ਏਉ ਨ ਭਿਜੈ ਮੋਹਿ ਮਨੁ ਬਿਨੁ ਅਲਖ ਬ੍ਰਹਮੇਟਾ[12]॥
ਠਾਕੁਰੁ ਰੂਪੁ ਵਟਾਇਕੈ ਹੋਇਆ ਮੁਗਲੇਟਾ॥ ਤਿਲੋਕਾ ਭੰਨਾ ਪਿਠਿ ਦੇ ਬਹੁ ਖਾਈ ਫੇਟਾ॥
ਠਾਕੁਰੁ ਮਿਲਿਆ ਭਗਤਿ ਕਉ ਦੇ ਲੋਚਨੁ ਭੇਟਾ॥੨੪॥
ਬੁਨਨਾ ਤਨਨਾ ਤਿਆਗਿਕੈ ਪਾਇ ਬੈਠਾ ਭਗਤਿ ਪਹਾਰਾ॥ ਲਗਾ ਘੜਣੈ ਘਾਟੁ ਸਚੁ ਸਚੀ ਟਗਸਾਰਾ[13]॥
48.ਉ ਚਉਹੀ ਚਕੀ[14]ਵਜਿਆ ਭਗਤੁ ਭਗਤੁ ਸਾਰੇ ਸੈਸਾਰਾ॥ ਚੁਗਲੀ ਖਾਧੀ ਕਾ/ਜੀਆ ਪਾਤਿਸਾਹ ਮੰਗੈ ਪਤੀਆਰਾ॥
ਕੀਤਾ ਹੁਕਮੁ ਮਹਾਵਤਾ ਬੰਧਿ ਹਾਥੀ ਅਗੈ ਡਾਰਾ॥ ਹਾਥੀ ਮਾਰ ਨ ਹੰਘਈ[15] ਲੈ ਪੋਟ ਕਰੇ ਨਮਸਕਾਰਾ॥
ਫਿਰਿ ਦਾਵਾ ਬਧਾ ਪੰਡਿਤਾ ਲਿਖਿ ਘਲੀ ਸਾਰੇ ਸਾਰਾ॥ ਜਗੁ[16] ਕੰਬੀਰ ਅਰੰਭਿਆ ਲਿਖ ਘਲੇ ਥਿਤਿ ਪਖਵਾਰਾ॥
ਜੁੜੀ ਲੁਗਾਈ ਬਹੁਤੁ ਆਇ ਕੰਬੀਰੁ ਲੁਕੇ ਪਿਛਵਾਰਾ॥ ਆਂਦਾ ਰਖਤੁ ਲਦਾਇ ਕੈ ਬਣਿ ਕੇਸੋ[17] ਵਣਜਾਰਾ॥
ਜਗੁ ਸਪੂਰਣੁ ਭਗਤਿ ਕਾ ਤ੍ਰਿਹੁ ਲੋਈ ਜੈਕਾਰਾ॥ ਥਕੇ ਪੰਡਿਤ ਕਾਜੀਆ ਪ੍ਰਭੁ ਜਨ ਕੀ ਰਖਣਹਾਰਾ॥
ਆਦਿ ਜੁਗਾਦੀ ਸਦ ਸਹਾ ਹਰਿ ਭਗਤਾ ਦਾ ਪਿਆਰਾ॥੨੫॥
ਰਵਿਦਾਸ ਰਤਾ ਰੰਗੁ ਏਕ ਕੈ ਮਾਇਆ ਤਿਆਗ ਭੈਆ ਪੁਨੀਤਾ॥
ਆਏ ਢਿਗਿ ਰਵਿਦਾਸ ਦੈ ਨਾਵਣ ਚਲੈ ਗੰਗ ਸੰਗੀਤਾ[18]॥
ਭਗਤੁ ਕਹੈ ਏਹੁ ਭੇਟਿ ਦੇਹੁ ਕਸੀਰਾ[19] ਹਥਿ ਗੰਗ ਮਈਆ ਦੀਤਾ॥
ਅਰਦਾਸਿ ਸੁਣਾਈ ਜਾਇ ਢਿਗਿ ਗੰਗਾ ਹਥਿ ਕਢਿ ਕਸੀਰਾ ਲੀਤਾ॥
ਕੰਙਨੁ ਭੇਜਿਆ ਰਵਿਦਾਸ ਨੂੰ ਗੰਗਾ ਹੋਇ ਹਰਿਖੀਤਾ[20]॥
ਬਾਦਸਾਹ ਪਤੀਣਾ ਪਤਾ ਲੈ ਚਮਰੇਟਾ ਭੈਆ ਪੁਨੀਤਾ॥
ਠਾਕੁਰੁ ਭਗਤਾ ਦੀ ਰਖਦਾ ਆਦਿ ਜੁਗਾਦੀ ਸੰਗਿ ਸੰਗੀਤਾ॥੨੬॥
ਜੈਦੇਉ ਭਗਤੁ ਸਰਗੁਣੀ ਬੈਠਾ ਸੁਰਗਣਿ[21] ਲੀਲਾ ਗਾਵੈ॥
ਸੰਬਾਦ ਕ੍ਰਿਸਨ ਅਰ ਗੋਪੀਆ ਗੀਤ ਗੋਵਿੰਦ ਬਣਾਇ ਲਿਖਾਵੈ॥

1. ਚੌਦਾਂ ਸੌ ਸਾਲ ਦੀ ਆਯੂ 2. ਪ੍ਰੇਮ ਵਿੱਚ ਰੰਗੀ ਹੋਈ, ਪ੍ਰੇਮੀ 3. ਪਤੀਜਿਆ, ਵਿਸ਼ਵਾਸ਼ ਕੀਤਾ 4. ਸੋਨੇ ਦੀ ਸੇਜ 5. ਈਰਖਾ ਕਰਕੇ 6. ਸੋਨੇ ਵਿੱਚ 7. ਸੱਤ ਸੇਜਾਂ ਕੱਢੀਆਂ 8. ਪਾਪਾਂ ਵਿੱਚ ਲਿਪਟਿਆ ਹੋਇਆ 9. ਬਾਣੀਆ 10. ਛੀਂਬਾ 11. ਕੁੱਤਾ 12. ਪ੍ਰਭੂ ਬ੍ਰਹਮ 13. ਟਕਸਾਲ 14. ਚਾਰੇ ਦਿਸ਼ਾਵਾਂ ਵਿੱਚ 15. ਸੱਕਦੀ, ਸਕਿਆ 16. ਯੱਗ 17. ਕੇਸ਼ਵ, ਪ੍ਰਭੂ 18. ਸੰਗਤ 19. ਟਕਾ, ਸਿੱਕਾ, ਦਮੜੀ 20. ਪ੍ਰਸੰਨ ਹੋ ਕੇ 21. ਸਰਗੁਣ ਪ੍ਰਭੂ

ਰਹਿਆ ਹੋਇ ਭੈ ਚੂਕ[1] ਤੇ ਅਖਰੁ ਇਕੁ ਨਾ ਲਿਖਣਾ ਆਵੈ॥
ਪੋਥੀ ਲਈ ਲਪੇਟਿ ਦਿਜ[2] ਹੋਇ ਹੈਰਾਨੁ ਇਸਨਾਨ ਸਿਧਾਵੈ॥
ਰੂਪੁ ਜੈਦੇਉ ਬਣਾਇ ਕੈ ਲਿਖਿ ਅਖਰੁ ਸੁਧੁ ਸਲੋਕੁ ਬਣਾਵੈ॥
ਥਾਂਇ ਪਈ ਕਵਿ ਭਗਤਿ ਕੀ ਪੜੈ ਸੁਣੈ ਸੋ ਸਭ ਸੁਖ ਪਾਵੈ॥
ਜਿਉ ਮਾਤ ਪਿਤਾ ਸੁਤ ਪਿਆਰੁ ਹੈ ਤਿਉ ਠਾਕੁਰ ਭਗਤਾ ਐਸੀ ਬਨਿ ਆਵੈ॥ ੨੭॥
ਧੰਨਾ ਗੋਪੀ ਠਗਿਆ ਜਟੁ ਜਾਣਿ ਗਵਾਰੋ॥ ਦਿਤਾ ਪਥਰੁ ਭਾਲਿ ਕੈ ਏਹੁ ਠਾਕੁਰੁ ਭਾਰੋ॥
48.ਅ ਧੰਨੇ ਲੀਤਾ ਨਮਸਕਾਰਿ ਕਰਿ ਹੇਤੁ/ਪਿਆਰੋ॥ ਭਗਤਿ ਆਰੰਭੀ ਤਾਲ ਤਟ[3] ਧਰ ਧਿਆਨੁ ਕਰਾਰੋ॥
ਅਗੈ ਭੋਜਨੁ ਰਖਿ ਕੈ ਧੂਪੁ ਦੈ ਉਦਗਾਰੋ॥ ਆਂਦਾ ਸਾਗੁ ਸਵਾਰਕੈ ਦੇ ਛਾਛਿ[4] ਧੂੰ ਗਾਰੋ॥
ਅਉਰ ਨ ਜਾਨਉ ਸੇਵਿ ਸਾਰਿ ਤੂ ਬਖਸਣਹਾਰੋ॥ ਮੈ ਤਾਂਹੀ ਭੋਜਨੁ ਖਾਵਸਾਂ ਤੂੰ ਕਰਹਿ ਆਹਾਰੋ॥
ਸਾਵਧਾਨੁ ਹੋਇ ਚਤੁਭੋਜ ਦੀਆ ਭਗਤਿ ਦੀਦਾਰੋ॥ ਗਊਆ ਚਾਰਹੁ ਰਾਮ ਜੀ ਮੈ ਗੁਰ ਦਰਸਾਰੋ[5]॥
ਤੇਰਾ ਠਾਕੁਰੁ ਓਤਨੋ ਮੇਰਾ ਮੁਟੀਆਰੋ[6]॥ ਗੋਪੀ[7] ਮੰਗੇ ਦਛਨਾ ਮੁਝਿ ਦਰਸੁ ਦਿਖਾਰੋ॥
ਧੰਨੇ ਕੀਤੀ ਜੋਦੜੀ ਗੁਰੁ ਮੇਰਾ ਤਾਰੋ॥ ਠਾਕੁਰੁ ਆਖਿਆ ਧੰਨਿਆ ਬ੍ਰਹਮਣੁ[8] ਕੂੜਿਆਰੋ॥
ਕਪਟੀ ਦਰਸਨੁ ਨਾ ਲਹੇ ਮਨ ਮਾਹਿ ਬੀਚਾਰੋ॥ ਦਰਸਨੁ ਰਖਹੁ ਆਪਣਾ ਗੁਰ ਦੇਹਿ ਨ ਗਾਰੋ॥
ਰੁਠਾ ਮਸਾਂ ਮਨਾਇਆ ਸਦੁ ਦਰਸੁ ਨਿਹਾਰੋ॥ ਸੇਵਕੁ ਗੁਰੂ ਤਰਾਇਆ ਹੋਇਆ ਜੈਕਾਰੋ॥ ੨੮॥
ਬੇਣੀ ਬ੍ਰਹਮਣ ਭਗਤੁ ਥਾ ਬਹੁ ਕਰੇ ਪੰਡਿਤਾਈ॥ ਕਥਾ ਪੁਰਾਣ ਸੁਣਾਇਦਾ ਲੋਕ ਪਰਚਾ ਭਾਈ॥
ਚਰਚਾ ਅੰਦਰਿ ਸਬਲੁ[9] ਥਾ ਨ ਕਹਾਂ ਹਰਾਈ॥ ਅਚਿੰਤ ਨਾਥ[10] ਨੂੰ ਸਬਲ ਨਾਥ ਬਿਧਿ ਆਖਿ ਸੁਨਾਈ॥
ਬੇਣੀ ਕਰਣਾ ਭਗਤੁ ਸੀ ਮਾਨ ਪੋਟ ਉਠਾਈ॥ ਜਾਇ ਦਿੜਾਵਹੁ ਭਗਤਿ ਓਸਿ ਅਭਿਮਾਨੁ ਮਿਟਾਈ॥
ਨਦੀਅਹੁ ਪਾਰਿ ਖਲੋਇ ਕੈ ਤਿਸੁ ਦਈ ਦਿਖਾਈ॥ ਟਕ ਲਾਗੀ[11]ਬੇਣੀ ਭਗਤਿ ਕੀ ਪੁਸਤਕਿ ਡੁਬਾਈ ॥
ਚਰਨੀ ਲਾਗਾ ਧਾਇ ਜਾਇ ਤ੍ਰੈ ਤਾਪ ਮਿਟਾਈ॥ ਭਗਤਾ ਕੇ ਭਗਤਿ ਕਰਾਇਕੈ ਆਪਿ ਲਏ ਮਿਲਾਈ॥ ੨੯॥
ਸਧਨੈ ਲਗੀ ਸਚ ਦੀ ਪ੍ਰਭਿ ਆਪੇ ਲਾਈ॥ ਮੀਢੈ ਸਬਦੁ ਸੁਣਾਇਆ[12] ਤਾ ਛੁਰੀ ਸੁਟਿ ਪਾਈ॥
ਰੋਂਦਾ ਫਿਰਦਾ ਦਿਨੈ ਰਾਤਿ ਨਿਜ ਚੇਤਿ ਕਮਾਈ॥ ਪਾਪ ਨ ਪਾਨੀ ਪਾਸਿ ਏਹਿ ਸੈ ਤੀਰਥ ਨਾਈ॥
ਪਤਿਤ ਉਧਾਰਨੁ ਬਿਰਦੁ ਆਖਿ ਗਾਵੈ ਵਡਿਆਈ॥ ਅਉਰੁ ਨ ਕੋਈ ਆਸਰਾ ਰਾਖਹੁ ਸਰਨਾਈ॥
49.ੳ ਹੋਇ/ਅਧੀਣਾ[13] ਬੋਲਿਆ ਅਰਦਾਸਿ ਸੁਣਾਈ॥ ਕਪਟੁ ਖੋਇ ਕੈ ਸੁਧੁ ਭਇਆ ਮਿਲਿਆ ਰਘੁਰਾਈ ॥
ਕੰਚਨ ਉਪਰਿ ਨਗ ਕੀਆ ਸਧਨਾ ਕਸਾਈ॥ ੩੦॥
ਪੀਪੇ ਪਾਇਆ ਪਾਰਬ੍ਰਹਮੁ ਮਿਲਿ ਰਾਮਾਨੰਦੈ॥ ਰਾਜੁ ਛੋਡ ਸਰਨੀ ਪਇਆ ਤਿਆਗੈ ਭੋਗੁ ਮੰਦੈ॥
ਸਾਧੇ ਪੰਚ ਪਚੀਸ ਜੋਰ ਜੋ ਸਦਾ ਖਹੰਦੇ॥ ਮਨੁ ਬਿਕਾਰ ਨ ਧਾਵਈ ਪੈ ਪਾਇਆ ਬੰਦੈ॥
ਚਰਨੋਦਕੁ ਪੀਇ ਨਵੈ ਸਦਾ ਮਨ ਪਰਮਾਨੰਦੈ॥ ਬੂਝੈ ਠਾਕਰ ਕਹਾਂ ਹੈ ਕਹਿਓ ਮਾਂਹਿ ਸਮੁੰਦੇ॥
ਪਰਿਓ ਕੂਦ ਸਮੁੰਦ ਮਹਿ ਮਿਲਿਓ ਗੋਕਲਚੰਦੈ॥ ਆਇਆ ਫੇਰਿ ਸੈਸਾਰ ਏਤਿ ਦੇਖੁ ਦਰਸੁ ਅਨੰਦੈ॥
ਸੇ ਜਨ ਜਮ ਤੇ ਉਬਰੇ ਜੋ ਮਿਲੈ ਗੋਬਿੰਦੈ॥ ੩੧॥
ਸੈਨ ਨਾਈ ਬੁਤਕਾਰੀਆ[14] ਹਰਿ ਮਨ ਮੁਖਿ ਧਿਆਵੈ॥ ਤੇਲ ਮਰਦਨ ਕਰਿ ਨਿਰਪ ਕਉ ਨਿਤਿ ਟਹਲਿ ਕਮਾਵੈ॥
ਸੰਤ ਆਏ ਘਰ ਸੈਨ ਦੇ ਮਿਲਿ ਕੀਰਤਨੁ ਗਾਵੈ॥ ਕਿਤਨੇ ਦਿਨਿ ਬੀਤੇ ਇਵੈ ਨਿਰਪੁ ਚਿਤੁ ਨ ਆਵੈ॥
ਸੈਨ ਥਾਂਇ ਪ੍ਰਭੁ ਸੈਨ ਬਨੁ ਭੂਪਤਿ ਘਰਿ ਆਵੈ॥ ਹਜਾਮਤ ਮਜਨੁ ਮਰਦਨੁ[15-16] ਕਰੇ ਅਤ ਰਾਜ ਰੀਝਾਵੈ॥
ਸੈਨ ਗਇਆ ਸਰਮਾਇ ਭੂਪੁ ਕਵਾਇ[17] ਪੈਨਾਵੈ॥ ਭਗਤਾ ਦੇ ਪ੍ਰਭਿ ਠਾਇ ਆਪਿ ਆਇ ਕਾਰ ਕਰਾਵੈ॥ ੩੨॥

---

1. ਚੱਕਰ ਵਿੱਚ ਪੈ ਗਿਆ 2. ਬ੍ਰਾਹਮਣ 3. ਸਰੋਵਰ ਦੇ ਕਿਨਾਰੇ 4. ਲੱਸੀ 5. ਦਰਸ਼ਨ ਕਰਨਾ 6. ਮੁਟਿਆਰ ਭਾਵ ਜੁਆਨ 7. ਪੰਡਿਤ 8. ਬ੍ਰਾਹਮਣ 9. ਬਹੁਤ ਅਧਿਕ 10. ਬੇਣੀ ਭਗਤ ਦਾ ਗੁਰੂ, ਅਚਿੰਤ ਨਾਥ, ਇਹ ਨਾਮ ਕੇਵਲ ਛੋਟੇ ਮੇਲ ਦੇ ਸਾਹਿਤ ਵਿੱਚ ਹੀ ਆਇਆ ਹੈ, ਕਿਤੇ ਹੋਰ ਦੇਖਣ ਵਿੱਚ ਨਹੀਂ ਆਇਆ 11. ਧਿਆਨ ਲੱਗਿਆ 12. ਮੀਢੇ ਨੇ ਪਿਛਲੇ ਜਨਮ ਦੇ ਲੈਣੇ ਦੇਣੇ ਦੀ ਕਥਾ ਨੂੰ ਬਿਆਨ ਕੀਤਾ 13. ਨਿਮਾਣਾ 14. ਬਿਨਾ ਪੈਸੇ ਲਿਆਂ (ਬੁੱਤੀ) ਸੇਵਾ ਕਰਨ ਵਾਲਾ 15. ਤੇਲ ਦੀ ਮਾਲਿਸ਼ 16. ਹਜਾਮਤ, ਇਸ਼ਨਾਨ ਤੇ ਤੇਲ ਮਾਲਿਸ਼ 17. ਪੋਸ਼ਾਕ

ਭੀਖਨੁ ਭਗਤੁ ਲੁਹਾਰ ਸੀ ਤਿਸੁ ਘੰਨੀ[1] ਤਾਈ॥ ਹਥਿ ਨ ਦਧੇ ਸਚਿਆਰਿ ਚੋਟ ਭੀਖਨ ਆਈ॥
ਲਗਾ ਸਚੁ ਵਿਹਾਝਣੇ ਗਾਵੈ ਵਡਿਆਈ॥ ਭਗਤੀ ਲਗਾ ਭੀਖਨੋ ਮਨਿ ਭਉ ਵਸਿ ਆਈ॥
ਪਹੁਚਿ ਪਇਆ ਨਿਜ ਧਾਮ ਕਉ ਸਚੁ ਨਉਬਤਿ ਵਾਈ[2]॥
ਭਗਤਿ ਭਗਤਿ ਜਗੁ ਵਜਿਆ ਜਾ ਭਗਤਿ ਕਮਾਈ॥ ਭਗਤਾ ਠਾਕਰੁ ਐਉ ਬਣੀ ਜਲ ਮੀਨ ਨਿਆਂਈ॥੩੩॥
ਸੂਰਦਾਸੁ ਜਸੁ ਗਾਂਵਦਾ ਨਿਤਿ ਸੁਰਗਣਿ[3] ਲੀਲਾ॥ ਗੋਪੀ ਕਾਨੁ ਲਡਾਇਦਾ ਤੁਟਿ ਮੁਇ ਬਖੀਲਾ॥
49.ਅ ਪਾਇਆ ਪੂਰਨੁ ਪਾਰਬ੍ਰਹਮੁ ਮਿਲਿ ਗੁਰੂ ਵਕੀਲਾ॥ ਜਨਮ ਭਇਆ ਘਰ ਕਾਂਇਥਾ[4] ਭਇਆ ਰੰਗ ਰੰ/ਗੀਲਾ॥
ਚੋਟਿ ਲਗੀ ਸੁ ਸਚੁ ਦੀ ਮਿਲਤਿ ਲਗੀ ਨ ਢੀਲਾ॥ ਇਕੀਹ ਕੁਲਾ ਉਧਾਰੀਆ ਪਾਇਆ ਪਾਰਿ ਕਬੀਲਾ॥੩੪॥
ਦਾਦੂ ਦਾਵਾ ਛਡਿ ਕੈ ਹੋਇਆ ਨਿਰਦਾਂਵੈ[5]॥ ਆਂਠਿ ਪਹਰਿ ਨਿਤਿ ਸਾਸਿ ਸਾਸਿ ਗੁਨ ਹਰਿ ਕੈ ਗਾਵੈ॥
ਪਾਤਿਸਾਹੁ ਪਤੀਣਾ ਚਰਣ ਲਗ ਜਾ ਪਰਚਾ ਪਾਵੈ॥ ਕਲਜੁਗਿ ਠਗਿ ਨ ਹੈਘਿਓ ਜਾਣਿ ਆਪਿ ਠਗਾਵੈ॥
ਪੰਜੇ ਬਧੇ ਮਹਾਂਬਲੀ ਬੰਧਿ ਬੰਚੀ ਪਾਵੈ॥ ਦੂਨੀ ਵਲੇਵੈ ਹੋਰਿ ਛੜਿ[6] ਲੈ ਤੂਲ[7] ਪਿਵਾਵੈ॥
ਪਾਪਹੁ ਡਰਿ ਪਾਵਨ ਭੈਆ ਹਰਿ ਓਰਿ ਮਨੁ ਲਾਵੈ॥੩੫॥
ਗੁਰੂ ਬਾਬਾ ਨਾਨਕੁ ਭੇਜਿਆ ਕਰਤੇ ਪੁਰਖ ਨਿਰੰਜਨ ਸਾਈਂ॥
ਕਲਜੁਗੁ ਗੈਆ ਕੁਠਾਰ ਫੜਿ ਮਾਰਿ ਰਸਾਤਲਿ[8] ਸਭਨਾ ਪਾਈ॥
ਜਤੁ ਸਤੁ ਸੰਜਮੁ ਰਹਿ ਕਰਮ ਗਇਆ ਧਰਮ ਸੁਭ ਰੀਤਿ ਹਟਾਈ॥
ਜਪੁ ਤਪੁ ਨਾਮੁ ਨ ਲੈਣਿ ਦੇ ਇਕੁ ਮਾਰਗੁ ਸਭਿ ਚਲਾਈ॥
ਸਚੁ ਨਾਮੁ ਬਖਿਸੀਸ[9] ਕਰਿ ਸਿਪਤਿ ਸਲਾਹਿ ਪਉ ਸਾਕਿ ਪੈਨਾਈ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਸੀਲ ਸੰਤੋਖ ਕੀ ਜਿਰਹਿ[10] ਬਣਾਈ॥
ਖਿਮਾ ਗਰੀਬੀ ਗਿਆਨੁ ਲੈ ਸਿਵ[11] ਫੌਜ ਚੜਾਈ॥ ਤਿਸ ਨੂੰ ਕਲਜੁਗੁ ਨ ਲਗੈ ਜੋ ਤੇਰੀ ਸਰਣਾਈ॥
ਮੈ ਵਾਹਿਗੁਰੂ[12] ਤੂੰ ਸਤਿਗੁਰੂ ਏਹਿ ਬਖਸੀ ਵਡਿਆਈ॥ ਧਰਮਰਾਇ ਨ ਪੁਛੈ ਤਿਸ ਨੂ ਜੋ ਪੰਥ ਤੇਰੇ ਪਾਈ॥
ਨਾਨਕ ਪੰਥੀ ਆਖੀਐ ਤਿਸੁ ਚਿੰਤ ਨ ਕਾਈ॥ ਬਾਬੇ ਨਾਨਕ ਡੰਡਉਤਿ ਕਰਿ ਕਹਿ ਬਿਨੋ ਸੁਨਾਈ॥
ਤੇਰਾ ਬੋਲਿਆ ਸਤਿ ਜੀ ਜਗੁ ਭਗਤਿ ਦਿੜਾਈ॥ ਸੁਦਰੁ ਚਉਕੀ[13] ਆਰਤੀ ਜਸੁ ਕੀਰਤਨੁ ਗਾਈ॥
ਚਉਥੇ ਪਹਿਰ ਸਬਾਂਹਿ ਕੈ ਨਾਇ ਧਿਆਨੁ ਲਿਵ ਲਾਈ॥ ਸਤੀ ਪਹਿਰੀ ਸਤੁ ਭਲਾ ਏਹਿ ਚਾਲ ਚਲਾਈ॥
ਜਪੁ ਤਪੁ ਸੰਜਮ ਨਾਮੁ ਦਾਨੁ ਗੁਰੁ ਏਹਿ ਸਮਝਾਈ॥ ਸਭਿ ਆਖਹੁ ਨਾਨਕੁ ਵਾਹਿ ਵਾਹਿ ਜਿਸੁ ਮਾਰਗ ਪਾਈ॥੩੬॥
50.ੳ ਬਿਖੁ ਤੇ ਬਿਖਿਆ[14] ਕਰਿ ਦਈ ਚੰਦਹਾਂ/ਸੁ ਪਰਣਾਇਆ॥ ਕੰਨਿਆ ਤੇ ਪੁਰਖਨੁ ਕੀਆ ਹੀਹਾ ਗੁਹਿਰਾਇਆ[15]॥
ਨਰਸੀ[16] ਦੇ ਕਾਜ ਸਵਾਰਿਆ ਦੇ ਦਾਜੁ ਪੈਨਾਇਆ॥ ਜਿਉ ਭਾਰਥ[17] ਆਂਡਾ ਰਾਖਿਓ ਤਿਉ ਰਾਖਹੁ ਹਰਿ ਰਾਇਆ॥
ਨਾਨਕ ਪੰਥੀ ਕੀ ਬੇਨਤੀ ਦਰਬਾਰੀ ਸਰਣਾਇਆ॥ ਜਿਉ ਜਾਣਹੁ ਤਿਉ ਰਾਖਿ ਲੇਹੁ ਤਕਿ ਤੈਨੂੰ ਆਇਆ॥੩੭॥
ਕੋਲੀ ਕਾਮੀ ਤਾਰਿਓ ਜੇ ਕਰਿ ਭੇਖੇ ਪਖੁ॥ ਅਜਮਲ ਪਾਰ ਉਤਾਰਿਓ ਕਰ ਕਖਹੁ ਲਖੁ॥
ਦੈਤਿਹ ਰਾਮ ਅਲਾਇਆ ਪਾਪ ਰਹਿਆ ਨਖੁ॥ ਸਾਂਗੀ ਧ੍ਰੰਗੀਕ[18] ਉਬਾਰਿਓ ਸਿ ਭਖੁ ਅਭਖੁ॥
ਬੰਧਕਿ[19] ਮਾਰਿਆ ਬਾਣੁ ਕਰਿ ਤਾਰਿਓ ਪਰਤਖਿ॥ ਹਾਥੀ ਡੁਬਦਾ ਕਢਿਓ ਪਾਪ ਕੀਤੇ ਵਖਿ॥
ਜੇ ਭਗਤਾ ਸੰਗਿ ਨ ਰਖਈ ਤਾ ਏਨਾ ਸੰਗਿ ਰਖੁ॥੩੮॥
ਬਾਲੂ ਬੰਧਕ ਤਾਰਿਆ ਬਾਲਮੀਕੁ ਚੰਡਾਰੁ॥ ਪੂਦਨਾ ਪਾਪਣਿ ਪਾਰ ਪਈ ਡਾਰਿ ਪਾਪਾ ਭਾਰ॥
ਗਨਕਾ ਕੀ ਗਤਿ ਤੋਤਿਅਹੁ ਰਾਮ.ਨਾਮ ਉਚਾਰ॥ ਬੇੜੀ ਉਡੀ ਮਲਾਹਿ ਕੀ ਪਾਇ ਮੋਖ ਦੁਆਰੁ॥
ਨਾਨਕ ਪੰਥੀ ਗਾਵਦਾ ਤੁਧ ਗੁਣ ਕਰਤਾਰ॥ ਜੇ ਭਗਤਾ ਜਿਉ ਨ ਤਾਰਿਓ ਤਾ ਏਨ੍ਹਾ ਜਿਉ ਤਾਰੁ ॥ ੩੯॥ ੪੨॥ ਰਾਗੁ੨॥

---

1. ਭੱਠੀ 2. ਨਗਾਰਾ (ਨਉਬਤ) ਵੱਜਿਆ 3. ਸਰਗੁਣ ਦੀ 4. ਕਾਇਸਥ, ਭਾਵ ਕੈਥਾਂ ਦੇ 5. ਦਾਵੇ ਤੋਂ ਬਿਨਾਂ ਭਾਵ ਨਿਮਰਤਾ ਵਿੱਚ 6. ਛੜਦੀ ਹੈ 7. ਰੂੰ, ਰੂਈ 8. ਨਰਕਾਂ ਵਿੱਚ 9. ਨਿਰੰਕਾਰ ਨੇ ਬਖ਼ਸ਼ਿਸ਼ ਕੀਤੀ 10. ਕਵਚ, ਸੰਜੋਅ 11. ਕਲਿਆਣ ਕਰਨ ਵਾਲੀ 12. ਨਿਰੰਕਾਰ ਨੇ ਆਪਣੇ ਆਪ ਨੂੰ ਵਾਹਿਗੁਰੂ ਕਿਹਾ ਹੈ 13. ਸੋ ਦਰੁ ਕੇਹਾ ਵਾਲਾ ਸ਼ਬਦ 14. ਵਿਸਥਾਰ ਲਈ ਵੇਖੋ ਅੰਤਿਕਾ-1 ਚੰਦ੍ਰਹਾਂਸ 15. ਇਹ ਹੀਰਾ ਗੁਹਰਾਇਆ, ਇਕ ਲੜਕੀ ਸੀ, ਜਿਸਨੂੰ ਰਾਜੇ ਨੇ ਪੁੱਤਰ ਕਰਕੇ ਪਾਲਿਆ ਤੇ ਫਿਰ ਗੁਰੂ ਨਾਨਕ ਦੀ ਕਿਰਪਾ ਨਾਲ ਕੰਨਿਆ ਤੋਂ ਪੁਰਖ ਬਣਿਆ, ਵੇਖੋ ਅੰਤਿਕਾ-1 16. ਨਰਸੀ ਭਗਤ ਦੀ ਹੁੰਡੀ ਤਾਰੀ 17. ਜੰਗ ਵਿਚ 18. ਧ੍ਰਗੀਕ, ਜਿਸਨੇ ਵਿਸ਼ਣੂ ਦਾ ਸਾਂਗ ਰਚਿਆ 19. ਸ਼ਿਕਾਰੀ

ਪੱਤਰਾ /ੴ ਸਤਿਗੁਰੂ ਬਾਬਾ ਨਾਨਕੁ॥
49.ਅ ਤੇ **ਰਾਗੁ ਤਿਲੰਗ ਘਰ ੩॥**[1]
50.ੳ ਦੇ ਧ੍ਰੋਪਤਿ ਪੜਦਾ ਢਕਿ ਲੈਆ ਪਿਆਰੇ ਕੀਨੀ ਬੰਦ ਖਲਾਸਾ॥
ਵਿਚਕਾਰ ਪੰਚਾ ਤੇ ਪਤਿ ਰਖਿ ਲੈ ਪਿਆਰੇ ਕਾਟਹੁ ਜਮ ਕੀ ਫਾਸਾ॥ ੧॥
ਮੈ ਮਨਿ ਤੇਰਾ ਚਾਉ ਪਿਆਰੇ ਅਪਨਾ ਦਰਸੁ ਦਿਖਾਉ॥
ਅਪਨਾ ਦਰਸੁ ਦਿਖਾਉ ਪਿਅਰੇ ਤੂ ਦੁਖ ਭੰਜਨਾ ਘਰਿ ਆਉ॥੧॥ ਰਹਾਉ॥
ਕੋਲੀ ਕੰਨਿਆ ਤਰਿ ਗਏ ਪਿਆਰੇ ਤੇਰਾ ਭੇਖੁ ਬਨਾਇ॥
ਮੈ ਭੀ ਭੇਖੁ ਬਣਾਇਆ ਪਿਆਰੇ ਤੇਰੀ ਜਿਵੇ ਰਜਾਇ॥ ੨॥
ਧੂਮਰਕੇਤ ਉਬਾਰਿਓ ਪਿਆਰੇ ਕੀਤੀ ਨਕਲਿ ਸੁਭਾਇ॥
ਹਾਥੀ ਡੁਬਦਾ ਕਢਿਓ ਪਿਆਰੇ ਤਿਉ ਮੁਝ ਲੇਹੁ ਕਢਾਇ॥੩॥
ਨਾਨਕ ਪੰਥੀ ਦੀਨੁ ਦਰਿ ਪਿਆਰੇ ਦਰਬਾਰੀ ਤਉ ਸਰਣਾਇ॥
ਪਤਤਿ ਪਵਿਤ੍ਰ ਨਾਮੁ ਪ੍ਰਭ ਤੇਰਾ ਪਿਆਰੇ ਪਾਹੁਨ ਨੀਰ ਤਰਾਏ॥ ੪॥
**ਰਾਗੁ ਤਿਲੰਗ॥**
ਜਿਨਿ ਧਿਆਇਆ ਤਿਨਿ ਪਾਇਆ ਪਿਆਰੇ ਮਨਮੁਖਿ ਹਿਤੁ ਚਿਤੁ

1. ਇਥੇ ਇਕ ਪੱਤਰਾ ਵਾਧੂ ਲੱਗਾ ਹੋਇਆ ਹੈ, ਜਿਸ ਤੇ ਤਿਲੰਗ ਰਾਗ ਘਰ ੩ ਦਾ ਉਪਰੋਕਤ ਚਉਪਦਾ ਹੈ ਅਤੇ ਦੂਜਾ ਸ਼ੁਰੂ ਹੁੰਦਾ ਹੈ ਜਿਸ ਦੀ ਕੇਵਲ ਇਕ ਹੀ ਸਤਰ ਹੈ।

**੧ਓ ਸਤਿਗੁਰੂ ਬਾਬਾ ਨਾਨਕੁ ਅਤੇ ਰਾਮ ਪਰਸਾਦਿ॥**

**ਰਾਗੁ ਟੋਡੀ॥ ਚਉਪਦੇ॥ ਘਰ ੧॥**

ਆਦਿ ਨਿਰੰਜਨੁ[1] ਅਲਖੁ ਅਪਾਰਾ[1]॥ ਕਰਨਹਾਰੁ[1] ਪਰਮੇਸੁਰੁ ਮਾਧੋ[1] ਦੀਨ ਦਿਆਲੁ[1] ਮੁਰਾਰਾ[1]॥ ੧॥ ਰਹਾਉ॥
ਘਟਿ ਘਟਿ ਵਾਸੀ ਸਰਬ ਨਿਵਾਸੀ ਸਿਰਿ ਸਿਰਿ ਦੇਵਣਹਾਰਾ॥
ਮਾਨਸ ਪਸੂ ਕੀਟ ਤਰ[2] ਪੰਖੀ ਸਭਨਾ ਕਰਦਾ ਸਾਰਾ॥ ੧॥
ਬੇਪਰਵਾਹੁ ਬਿਸੰਭਰੁ[3] ਗੋਬਿੰਦ ਕਰਨ ਕਰਾਵਨਹਾਰਾ॥
ਤੇਰਾ ਅੰਤੁ ਨ ਕੋਈ ਪਾਵੈ ਸਭਨਾ ਤੇ ਤੂ ਨਿਆਰਾ॥ ੨॥
ਕੋਟ ਦੋਖ[4] ਬਖਸੇ ਖਿਨ ਭੀਤਰ ਪਤਿਤ ਉਧਾਰਨਹਾਰਾ॥
50.ਅ ਨੀਚਹੁ ਊਚ ਕਰੈ ਪਲ/ਮਾਹੀ ਨਾਉ ਬਖਸੰਦੁ[5] ਤੁਮਾਰਾ॥ ੩॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਦਿਆਰਾ॥
ਜਿਉ ਜਾਨਹੁ ਤਿਉ ਰਾਖਹੁ ਪ੍ਰਭ ਹਉ ਪਾਪੀ ਪਤਿਤੁ ਤਿਹਾਰਾ॥ ੪॥ ੧॥

**ਰਾਗੁ ਟੋਡੀ ॥**

ਹਰਿ ਬਿਸਰਤਿ ਸਦਾ ਦੁਹੇਲਾ॥ ਤਿਥੈ ਤੇਰਾ ਕੋਇ ਨ ਬੇਲੀ ਜਿਥੈ ਜਾਹਿ ਇਕੇਲਾ॥ ੧॥ ਰਹਾਉ॥
ਜੋ ਕੁਛੁ ਕਰਨਾ ਸੋ ਅਬ ਕਰਿ ਲੈ ਬੀਤਿ ਜਾਗੁ ਏਹਿ ਬੇਲਾ॥
ਅਬਿ ਮਿਲਬੇ ਕਉ ਅਉਸਰਿ[6] ਬਨਿਆ ਬਹੁਰਿ ਨ ਹੋਸੀ ਮੇਲਾ॥
ਮਾਣਸ ਜਨਮੁ ਦੁਲੰਭੁ ਗਵਾਵਹਿ ਨ ਪਾਵਹੁ ਅਧਮ ਅਧੇਲਾ[7]॥
ਪਾਛੈ ਫੇਰਿ ਲਗੈ ਪਛੋਤਾਵਾ ਪਉਣੁ ਪੁਰਖੁ ਜਬ ਖੇਲਾ॥ ੨॥
ਸਾਧ ਸੰਗਿ ਹਰਿ ਨਾਮੁ ਧਿਆਵਹੁ ਹੋਵੀ ਜਨਮੁ ਸੁਹੇਲਾ॥
ਪਾਪਾ ਪੰਦ ਨ ਦੇਵਹੁ ਮੂਲੇ ਲਗੈ ਨ ਜਮ ਦੁਖ ਸੇਲਾ[8]॥ ੩॥
ਦੂਜਾ ਕੋਈ ਹੋਰੁ ਨ ਸੂਝੈ ਤੂੰ ਆਪੇ ਇਕੁ ਅਕੇਲਾ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਪੈਆ ਗੁਰ ਚੇਲਾ॥ ੪॥ ੨॥

**ਰਾਗੁ ਟੋਡੀ ॥**

ਸੰਤ ਜਨਾ ਕੁਛੁ ਅਉਰੁ ਨ ਭਾਵੈ॥
ਇਕ ਤੈ ਰੰਗਿ ਰਤੇ ਨਿਸ ਬਾਸੁਰਿ ਗੋਬਿੰਦੁ ਗੋਬਿੰਦੁ ਗੋਬਿੰਦ ਧਿਆਵੈ॥ ੧॥ ਰਹਾਉ॥
ਸਰਵਣੀ[9] ਹਰਿ ਜਸੁ ਨੇਤ੍ਰੀ ਦਰਸਨੁ ਰਸਨਾ ਤੇ ਗੁਣ ਗਾਵੈ॥
ਸਦਾ ਬਿਗਾਸ[10] ਰਹੈ ਮਨ ਮਾਂਹੀ ਦੁਖੇ ਨ ਅਉਰੁ ਦੁਖਾਵੈ॥ ੧॥
ਸਗਲ ਸਮਗਰੀ ਸੁਪਨ ਸਮਾਨੀ ਜਾਨ ਨਹੀਂ ਹਿਤੁ ਲਾਵੈ॥
ਏਕਾ ਟੇਕਿ ਰਖੀ ਘਟਿ ਭੀਤਰਿ ਤਾ ਜਮੁ ਨਿਕਟ ਨ ਆਵੈ॥ ੨॥
ਵੈਰੀ ਮਿਤ੍ਰ ਸਮ ਕਰ ਪੇਖਹਿ ਰਹਨਿ ਸਦਾ ਨਿਰਦਾਵੈ[11]॥
ਜੋ ਜਨੁ ਸਰਨਿ ਸਾਧ ਕੀ ਆਵੈ ਸੋ ਨਰੁ ਖਤਾ[12] ਨ ਖਾਵੈ॥ ੩॥
ਐਸੇ ਸਾਧੂ ਕੀ ਜਨ ਸੰਗਤਿ ਕਰਮਿ ਲਿਖਿਆ ਸੋ ਪਾਵੈ॥
ਨਾਨਕ ਪੰਥੀ ਜਨੁ ਦਰਬਾਰੀ ਸਾਧੂ ਸਦਕੈ ਜਾਵੈ॥ ੪॥ ੩॥

---

1. ਇਹ ਸਾਰੇ ਪ੍ਰਭੂ ਦੇ ਵਿਸ਼ੇਸ਼ਣ ਹਨ 2. ਬ੍ਰਿਛਾਂ 3. ਸਾਰੇ ਵਿਸ਼ਵ ਦਾ ਪਾਲਣਹਾਰਾ 4. ਦੋਸ਼ 5. ਬਖਸ਼ਣਹਾਰ 6. ਸਮਾਂ 7. ਅਧੇਲੇ ਦਾ ਅੱਧਾ ਹਿੱਸਾ ਭਾਵ ਦਮੜੀ (ਇਕ ਪੈਸੇ ਵਿੱਚ ਦੋ ਧੇਲੇ ਅਤੇ ਚਾਰ ਦਮੜੀਆਂ ਹੋਇਆ ਕਰਦੀਆਂ ਸਨ) 8. ਨੇਜਾ 9. ਕੰਨਾਂ ਨਾਲ 10. ਪ੍ਰਸੰਨ ਚਿੱਤ 11. ਨਿਮਰਤਾ ਸਹਿਤ 12. ਧੋਖਾ

**ਰਾਗੁ ਟੋਡੀ ॥**
ਕੁਛ ਨਾਹੀਂ ਮਨ ਈਹਾਂ ਤੇਰਾ॥ ਦੇਖੁਨਿਹਾਰ ਨੈਨ ਨਿਜ ਸੇਤੀ[1] ਏਹੁ ਪਸਾਰੁ ਸੁਪਨੁ ਨਿਸ ਕੇਰਾ॥ ੧॥ ਰਹਾਉ॥
51.ੲ ਝੂਠੁ ਸਮਗਰੀ ਸਗਰੀ ਪੇ/ਖਹੁ ਛਾਡਿ ਜਾਹਿ ਇਕ ਵੇਰਾ॥
ਕਾ ਕੋ ਧਨੁ ਤਨੁ ਜਬ ਬਿਨਸੈ ਹੀ ਕਾਹੇ ਕਹਿਸਹਿ ਮੇਰਾ॥ ੧॥
ਗਏ ਛਾਡਿ ਭੂਪ ਸੁਲਤਾਨਾ[2] ਅਸਥਿਰੁ ਕਿਸੇ ਨ ਡੇਰਾ॥
ਏਹੁ ਸਰਾਇ ਰਹਨਿ ਨਿਸ ਕਾਰਨਿ ਸੰਜਹਿ ਮਾਲੁ ਘਨੇਰਾ॥ ੨॥
ਰਾਮ ਨਾਮੁ ਤਜ[3] ਅਉਰੁ ਜੁ ਸੰਚਹਿ ਤਿਨ ਮਸਤਕਿ ਭਾਗ ਮੰਦੇਰਾ॥
ਸਭ ਚਲ ਜਾਗ ਪਸਾਰਾ ਜੇਤਾ ਜੋ ਜੋ ਨੈਨੀ ਹੇਰਾ॥ ੩॥
ਜੈਸੀ ਕਰਨੀ ਤੈਸੀ ਭਰਨੀ ਹਾਥੋ ਹਾਥ ਨਿਬੇਰਾ॥
ਨਾਨਕ ਪੰਥੀ ਜਨੁ ਦਰਬਾਰੀ ਰਾਖਹੁ ਕਰਿ ਜਨ ਚੇਰਾ॥ ੪॥ ੪॥

**ਰਾਗੁ ਟੋਡੀ॥ ਦੁਪਦੇ ਘਰ ੧॥**
ਹਰਿ ਬਿਨੁ ਬਿਰਥੇ ਜਾਵਹਿ ਸਾਸਾ॥
ਰਾਮ ਨਾਮ ਬਿਨੁ ਕਾਜੁ ਨ ਸਉਰੇ ਝੂਠੇ ਭੋਗ ਬਿਲਾਸਾ॥੧॥ ਰਹਾਉ॥
ਬਿਖੇ ਭੋਗ ਕਰਿ ਤ੍ਰਿਪਤਿ ਨ ਆਵੈ ਪੂਰਨੁ ਹੋਇ ਨ ਆਸਾ॥
ਬਿਨੁ ਗੁਰ ਭੇਟੇ ਸਾਂਤਿ ਨ ਆਵੈ ਮਿਟੈ ਨ ਮਨ ਕੀ ਪਿਆਸਾ॥ ੧॥
ਨਾਨਕ ਪੰਥੀ ਜਨੁ ਦਰਬਾਰੀ ਬਿਨਵੈ[4] ਦਾਸਨਿ ਦਾਸਾ॥
ਸਰਣਿ ਸੂਰ ਭਗਵਾਨ ਨਰਾਇਣ ਕਾਟਹੁ ਜਮ ਕੀ ਫਾਸਾ॥ ੨॥ ੧॥

**ਰਾਗੁ ਟੋਡੀ ॥**
ਪ੍ਰਭ ਕੀ ਕੁਦਰਤਿ ਅਚਰਜੁ ਦੇਖੀ॥ ਮੋ ਇਕੁ ਮੁਖਿ ਕਰਿ ਜਾਇ ਨ ਬਰਨੀ ਨਿਜ ਨੈਨੀ ਪੇਖੀ॥ ੧॥ ਰਹਾਉ॥
ਕਹੀ ਨ ਜਾਇ ਕਹਨਿ ਤੇ ਨਿਆਰੀ ਕਾਗਦ ਜਾਇ ਨ ਲੇਖੀ॥
ਬੇਸੁਮਾਰ ਕਹੀ ਸਭਨੌ ਮਿਲਿ ਪੀਰੀ ਪੁਰਖੀ ਸੇਖੀ॥ ੧॥
ਦਿਸਟਿ ਨ ਆਵੈ ਮੁਸਟਿ[5] ਨ ਆਵੈ ਜਾ ਕਉ ਰੂਪੁ ਨ ਰੇਖੀ॥
ਨਾਨਕ ਪੰਥੀ ਭਣੇ ਦਰਬਾਰੀ ਲਿਖੀ ਨ ਜਾਇ ਅਲੇਖੀ॥ ੨॥ ੨॥

**ਰਾਗੁ ਟੋਡੀ ॥**
ਸੰਤਨ ਕੈ ਬਲਿਹਾਰੈ ਜਾਈਐ॥ ਸੰਤ ਚਰਨ ਸਰਨ ਸੁਖੁ ਹੋਵੈ॥
ਗੋਬਿੰਦ ਕੇ ਗੁਨ ਗਾਈਐ॥੧॥ ਰਹਾਉ॥
ਸੰਤ ਸਹਾਈ ਜਾ ਕਉ ਹੋਵਹਿ ਤਾ ਕੀ ਦੁਰਮਤਿ ਜਾਵੈ॥
ਸਾਧ ਬਚਨ ਜੋ ਹਿਰਦੇ ਰਾਖੈ ਤਿਸੁ ਜਮੁ ਨਿਕਟਿ ਨ ਆਵੈ॥ ੧॥
ਸਾਧ ਸੇਵ ਤੇ ਸਭ ਸੁਖ ਹੋਵਹਿ ਆਧਿ ਉਪਾਧਿ[6] ਨ ਵਿਆਪੇ॥
ਨਾਨਕ ਪੰਥੀ ਭਣੇ ਦਰ੍ਬਾਰੀ ਲਗਣਿ ਨ ਪਵਨੀ ਪਾਪੇ॥ ੨॥ ੩॥

51.ਅ /**ਰਾਗੁ ਟੋਡੀ ॥**
ਸੰਤਨ ਕੀ ਪਤਿ ਆਪੇ ਰਾਖੀ॥ ਜਹ ਕਹ ਭੀਰ ਮਿਟਾਈ ਜਨ ਕੀ ਅਠ ਦਸ ਨਉ ਖਟ ਚਾਰੇ ਸਾਖੀ॥੧॥ ਰਹਾਉ॥
ਸੰਤਨ ਕੇ ਮਨ ਅਉਰ ਨ ਕਾਈ ਹਰਿ ਦਰਸਨ ਕੈ ਕਾਂਖੀ[7]॥
ਰਹਹਿ ਅਲੇਪੁ ਜਲ ਕਮਲ ਨਿਆਂਈ ਤਿਆਗੀ ਮਾਇਆ ਮਾਖੀ[8]॥ ੧॥
ਸੰਤ ਸਹਾਈ ਸਦ ਹੀ ਸੰਗੇ ਉਪਮਾ ਜਾਇ ਨ ਆਖੀ॥
ਨਾਨਕ ਪੰਥੀ ਜਨੁ ਦਰਬਾਰੀ ਸਾਧ ਸਰਣਿ ਮੁਖਿ ਰਾਖੀ॥ ੨॥ ੪॥

---

1. ਆਪਣੇ ਨੈਣਾਂ ਨਾਲ 2. ਰਾਜੇ ਤੇ ਸੁਲਤਾਨ 3. ਰਾਮ ਨਾਮ ਛੱਡ ਕੇ 4. ਬੇਨਤੀ ਕਰਦਾ ਹੈ 5. ਮੁੱਠੀ ਵਿੱਚ 6. ਸਰੀਰਕ ਰੋਗ (ਆਧਿ) ਅਤੇ ਲੜਾਈ ਝਗੜਾ
7. ਕਾਂਖਸ਼ਾ, ਇੱਛਾ, ਚਾਹਤ 8. ਮੱਖੀ ਰੂਪੀ ਮਾਇਆ

**ਰਾਗੁ ਟੋਡੀ ॥**

ਸੰਤ ਜਨਾ ਕੀ ਕੈਸੀ ਰਹਤਾ॥ ਰਹਹਿ ਅਡੋਲੁ ਨ ਡੋਲਹਿ ਦੁਖਿ ਸੁਖਿ ਇਕਿ ਸਮਸਰਿ ਕਰਿ ਸਹਤਾ॥ ੧॥ ਰਹਾਉ ॥
ਸਭਿ ਘਟਿ ਬ੍ਰਹਮੁ ਨਿਹਾਰਿ ਨੇਤ੍ਰੀ ਪਾਪ ਕਸਮਲ[1] ਦਹਤਾ[2]॥
ਹਰਿ ਜਸੁ ਸੁਨੈ ਸੁਨਾਵੈ ਅਉਰਾ ਸਾਕਤੈ[3] ਤੇ ਜਨੁ ਰਹਿਤਾ॥
ਹਰਿ ਹਰਿ ਸੋਵਤਿ ਹਰਿ ਹਰਿ ਜਾਗਤਿ ਹਰਿ ਹਰਿ ਉਠਤਿ ਬਹਤਾ॥
ਮਨਿ ਮਹਿ ਹਰਿ ਹਰਿ ਅਹਿਨਿਸਿ ਰਾਖੈ ਮੁਖਹੁ ਭਿ ਹਰਿ ਹਰਿ ਕਹਤਾ॥੨॥
ਤਿਨ ਸੰਤਨ ਕੈ ਸਦਕੈ ਸਾਧੇ ਨਿਜ ਘਰਿ ਮਾਰਗੁ ਲਹਤਾ[4]॥
ਨਾਨਕ ਪੰਥੀ ਭਣੈ ਦਰਬਾਰੀ ਸੰਤ ਸੰਗਿ ਸੁਖੁ ਲਹਤਾ॥ ੩॥ ੫॥

**ਰਾਗੁ ਟੋਡੀ ॥**

ਸੰਤਨ ਕੈ ਸਦਕੈ ਹੰਉ ਕੀਆ॥ ਈਹਾਂ ਊਹਾਂ ਸੰਤ ਸਹਾਈ ਸਰਬ ਸੁਖਾਂ ਸੁਖੁ ਸੰਤਨ ਦੀਆ॥੧॥ ਰਹਾਉ॥
ਸੰਤ ਕ੍ਰਿਪਾ ਤੇ ਤਿਆਗਿ ਬਿਖੈ ਰਸ ਨਾਮੁ ਮਹਾਂਰਸੁ ਅੰਮ੍ਰਿਤ ਪੀਆ॥
ਸੰਤ ਪ੍ਰਸਾਦਿ ਤਰੇ ਬਹੁ ਲੋਗਾ ਮੈ ਮੇਰੀ ਤਜਿ ਏਕੋ ਥੀਆ[5]॥ ੧॥
ਗੁਰਪ੍ਰਸਾਦਿ ਸਾਧ ਕੀ ਸੰਗਤਿ ਏਕੋ ਦ੍ਰਿਸਟੈ ਬਿਨਸੈ ਬੀਐ॥
ਨਾਨਕ ਪੰਥੀ ਭਣੇ ਦਰਬਾਰੀ ਸੰਤ ਹਮਾਰੀ ਜੀਵਨ ਜੀਆ॥ ੨॥ ੬॥

**ਰਾਗੁ ਟੋਡੀ ॥**

ਸੰਤਨ ਕਉ ਪ੍ਰਭਿ ਓਟਿ ਤਿਹਾਰੀ॥ ਸੰਤ ਜਨਾ ਕਉ ਰਖਦਾ ਆਪੇ॥
ਅਪਨੇ ਜਨ ਕੀ ਪੈਜ ਸਵਾਂਰੀ॥੧॥ ਰਹਾਉ॥
ਜਹ ਜਹ ਭੀਰ ਪਰੇ ਸੰਤਨ ਕਉ ਤਹ ਤਹ ਲੇਤ ਉਬਾਰੀ॥
ਸੰਤਨ ਕੈ ਸਦਿ ਨਿਕਟਿ ਖਲੋਤਾ ਦੂਰਿ ਨ ਜਾਇ ਮੁਰਾਰੀ॥ ੧॥
ਸੰਤ ਜਨ ਕੀ ਰਸਨਾ ਬਸਦਾ ਬਾਣੀ ਆਪਿ ਉਚਾਰੀ॥
52.ੳ /ਨਾਨਕ ਪੰਥੀ ਜਨੁ ਦਰਬਾਰੀ ਸੰਤ ਵਿਟਹੁ ਬਲਿਹਾਰੀ॥ ੨॥ ੭॥

**ਰਾਗੁ ਟੋਡੀ ॥**

ਹਰਿ ਨਾਮ ਬਿਨਾ ਸਭਿ ਕਾਮ ਖੁਆਰੀ॥ ਲਖ ਚਉਰਾਸੀਹ ਫਿਰਸਹਿ ਫੇਰੀ ਜੇ ਅਬ ਬਾਜੀ ਹਾਰੀ॥ ੧॥ ਰਹਾਉ॥
ਭਗਤਿ ਬਿਨਾ ਜਗੁ ਕਾਂ ਕੋ ਆਇਆ ਗਰਭਹਿ ਕਿਉ ਜਿਨਿ[6] ਗਰਿਆ[7]॥
ਰਾਮ ਨਾਮੁ ਸਿਮਰਿਉ ਨਹੀ ਹਿਤੁ ਕਰਿ ਕਾਮ ਕ੍ਰੋਧ ਸੰਗਿ ਜਰਿਆ॥ ੧॥
ਕਉਡੀ ਬਦਲੇ ਹਾਰਿ ਚਲਿਓ ਹੈ ਮਾਨਸ ਜਨਮੁ ਦੁਲੰਭਾ॥
ਬੀਤਿ ਗਇਆ ਫਿਰਿ ਹਾਥ ਨ ਆਵਗ ਲਗਗੁ ਬਡੋ ਅਚੰਭਾ॥ ੨॥
ਜੀਉ ਪਿੰਡੁ ਜਿਨਿ ਸਾਜਿ ਕੈ ਕਰਿ ਦੀਨੋ ਰਾਸਿ॥
ਦਰਬਾਰੀ ਸਿਰਜਨਹਾਰੁ ਕਉ ਸਿਮਰਹੁ ਸਾਸਿ ਗਿਰਾਸਿ॥ ੩॥ ੮॥ ੧੨॥

**੧ੴ ॥ ਸਤਿਗੁਰੂ ਬਾਬਾ ਨਾਨਕੁ॥**

**ਰਾਗੁ ਟੋਡੀ॥ ਚਉਪਦੇ ਘਰ॥ ੨॥**

ਮੇਰੇ ਪ੍ਰਭਿ ਕੀ ਕਲਾ ਅਨੂਪੁ॥ ਓਤ ਪੋਤਿ ਮਹਿ ਜੋਤਿ ਸਮਾਈ ਸਗਲ ਮਹਿ ਜਾ ਕੋ ਰੂਪੁ॥ ੧॥ ਰਹਾਉ॥
ਊਚਿ ਨੀਚ ਮਹਿ ਆਪ ਸਮਾਇਆ ਕਹੂੰ ਰੰਕ[8] ਕਹਾਂ ਭੂਪ॥
ਸਭ ਕਉ ਏਕ ਸਮਾਨਾ ਕੀਨਾ ਦੁਖ ਸੁਖ ਜਾਡਾ[9] ਧੂਪੁ॥ ੧॥
ਜੈਸੇ ਸਾਗਰ ਸਲਤਾਵਾਂਈ[10] ਤਾਲ ਤੜਾਗਾ[11] ਕੂਪੁ[12]॥

---

1. ਪਾਪ 2. ਦਾਹ ਦਿੱਤੇ, ਸਾੜ ਦਿੱਤੇ 3. ਸਾਕਤ, ਜੋ ਨਾਮ ਨਹੀਂ ਜਪਦੇ 4. ਲੈਂਦਾ, ਪ੍ਰਾਪਤ ਕਰਦਾ ਹੈ 5. ਹੋ ਗਿਆ 6. ਨਹੀਂ 7. ਗਲਿਆ, ਨਾ ਹੋਇਆ 8. ਕੰਗਾਲ, ਗਰੀਬ 9. ਸਰਦੀ 10. ਦਰਿਆ 11. ਸਰੋਵਰ ਅਤੇ ਛੱਪੜ 12. ਖੂਹ

ਤਾ ਮਹਿ ਭਿੰਨੁ ਭੇਦੁ ਕੁਛ ਨਾਹਿ ਨ ਸਭੁ ਜਲੁ ਏਕੁ ਸਰੂਪ॥ ੨॥
ਆਪਾ ਪਰ ਕਾ ਕਹਾਂ ਬਖਾਨੌਂ ਸਭਿ ਮਹਿ ਆਪਿ ਅਰੂਪ॥
ਨਾਨਕ ਪੰਥੀ ਭਣੇ ਦਰਬਾਰੀ ਪ੍ਰਭ ਕੈ ਰੇਖ ਨ ਰੂਪੁ॥ ੩॥ ੧॥

**ਟੋਡੀ॥**

ਪ੍ਰਭ ਜੀ ਐਸੀ ਬਾਜੀ ਪਾਈ॥ ਹੈ ਕੁਛ ਹੋਰੁ ਹੋਰੁ ਦ੍ਰਿਸਟਾਵੈ ਬਾਜੀਗਰ ਕੀ ਨਿਆਂਈ॥ ਰਹਾਉ॥
ਜੈਸੇ ਜਾਗ੍ਰਤਿ ਸੁਪਨ ਸਖੋਪਤਿ ਇਨਿ ਮਹਿ ਸਤਿ ਨ ਕਾਈ॥
ਮ੍ਰਿਗ ਜਲ[1] ਗੰਧ੍ਰਬ ਨਗਰੀ[2] ਜੈਸੇ ਝੂਠਿ ਲਾਗ ਭ੍ਰਮਾਈ॥ ੧॥
ਸੱਤ ਵਸਤ ਕਉ ਦੇਖਿ ਨਾ ਸਾਕੈ ਅਸੱਤਿ[3] ਸਭਾ ਦ੍ਰਿਸਟਾਈ॥
52.ਅ ਦੇਣਹਾਰ ਕਉ ਲਖੇ /ਨ ਮੂੜਾ ਦਿਤੇ ਸਉ[4] ਲਪਟਾਈ॥ ੨॥
ਜੋ ਮਿਤ੍ਰ ਸਉ ਸੱਤ੍ਰ ਭਾਸਹਿ[5] ਸੱਤ੍ਰ ਸਉ ਬਨਿ ਆਈ॥
ਮਰਣਾ ਮੂੜੇ ਚਿਤਿ ਨ ਆਵੈ ਜੀਵਣ ਸਉ ਲਿਵ ਲਾਈ॥ ੩॥
ਪ੍ਰਭਿ ਕੀ ਮਾਇਆ ਸਭਿ ਪੈ ਪਰਬਲ[6] ਸਗਲ ਸ੍ਰਿਸਟਿ ਭਰਮਾਈ॥
ਨਾਨਕ ਪੰਥੀ ਭਣੈ ਦਰਬਾਰੀ ਕੁਦਰਤਿ ਲਖੀ ਨ ਜਾਈ॥ ੪॥ ੨॥

**ਟੋਡੀ ॥**

ਕਾਹੇ ਰੇ ਤੈਂ ਜਨਮੁ ਗਵਾਇਓ॥ ਜਿਨਿ ਕੈ ਲੀਏ ਪਾਪ ਕਰਤੁ ਹੈ ਕਾਂਮ ਨ ਕੋਊ ਆਇਓ॥ ਰਹਾਉ॥
ਅਧਿ[7] ਦੁਗਾਨੀ ਮਤਿ ਵਿਕਾਨੀ ਗੁੜ ਮਖੀ ਜਿਉ ਉਲਝਾਇਓ॥
ਮਾਇਆ ਮਾਇਆ ਕਰਤਿ ਵਿਹਾਣੀ ਸੰਗਿ ਨ ਕਛੂ ਸਿਧਾਇਓ॥ ੧॥
ਜੁ ਲਗੁ ਨਾਲ ਕਮਾਣਾ ਤੇਰੇ ਜੇਹਾ ਕਰਮੁ ਕਮਾਇਓ॥
ਭਇ ਨ ਮੁਸਕਿਲ ਹੋਵਗੁ ਤੈਨੂ ਜਦ ਲੇਖਾ ਕਰਿ ਸਮਝਾਇਓ॥ ੩॥
ਕੰਚਨੁ[8] ਛੋਡੁ ਕਚ ਲੈ ਬਧੋ ਮੂਰਖੁ ਚੋਟਾ ਖਾਇਓ ॥
ਆਗੈ ਜਾਇ ਸਜਾਇ ਲਹਹਿਗਾ ਝੂਠ ਲਾਗ ਭਰਮਾਇਓ॥
ਨਾਨਕ ਪੰਥੀ ਭਣੇ ਦਰਬਾਰੀ ਗਹੁ[9] ਸਤਿਗੁਰ ਸਰਣਾਇਓ॥ ੪॥ ੩॥

**ਰਾਗੁ ਟੋਡੀ ॥**

ਮੇਰੇ ਪ੍ਰਭ ਐਸੀ ਪਾਈ ਬਾਜੀ॥ ਏਕੁ ਨਿਰੰਜਨੁ ਆਦਿ ਜੁਗਾਦੀ ਦੂਜੀ ਕੁਦਰਤਿ ਸਾਜੀ॥ ੧॥ ਰਹਾਉ॥
ਇਕਿ ਰਾਜੇ ਇਕ ਰਯਤਿ[10] ਕੀਨੀ ਇਕਿ ਸਾਹਿਬ ਇਕਿ ਪਾਜੀ[11]॥
ਇਕਿ ਪੰਡਿਤ ਇਕਿ ਮੂਰਖ ਸਾਜੇ ਇਕਿ ਮੁਲਾ ਇਕਿ ਕਾਜੀ॥ ੧॥
ਇਕਿ ਚੰਚਲ ਚਪਲ ਸਿਆਣੇ ਕੀਤੇ ਇਕਿ ਬਹਰੇ ਗੁੰਗੇ ਗਾਜੀ॥
ਸਭਨਾ ਕੀ ਪ੍ਰਭ ਸਾਰ ਸਮਾਲੇ ਸਭਿ ਮਹਿ ਜੋਤਿ ਬਿਰਾਜੀ॥ ੨॥
ਇਕਿ ਪੈਰ ਪਿਆਦੇ ਮਿਹਨਤਿ ਘੋਰੇ ਇਕਿ ਚੜਦੇ ਤੁਰਕੀ ਤਾਜੀ[12]॥
ਨਾਨਕ ਪੰਥੀ ਭਣੇ ਦਰਬਾਰੀ ਸਭਨਾ ਪਰ ਕੁਦਰਤਿ ਛਾਜੀ॥ ੩॥ ੪॥

**ਰਾਗੁ ਟੋਡੀ ॥**

ਦੁਪਦੇ॥ ਘਰੁ ੨॥
53.ੳ /ਅਬਗਤਿ ਕੀ ਗਤਿ ਲਖੇ ਨ ਕੋਇ॥ ਦੂਸਰੋ ਹੋਇ ਤਾ ਸੋਝੀ ਪਾਈਐ ਇਕਿ ਆਪੇ ਸਾਚਾ ਸੋਇ॥ ੧॥ ਰਹਾਉ॥
ਆਦਿ ਅੰਤ ਮਧ ਹਰਿ ਰਾਇਆ[13] ਦੂਸਰ ਹੋਆ ਨ ਹੋਇ॥
ਆਪੇ ਮਾਰਿ ਜੀਵਾਲੇ ਪਾਲੇ ਸਾਜ ਨਿਵਾਜੇ ਓਇ॥ ੧॥

---

1. ਮਿਰਗ ਤ੍ਰਿਸ਼ਨਾ 2. ਬੱਦਲਾਂ ਵਿੱਚ ਬਣਦੇ ਪਸ਼ੂ ਪੰਛੀਆਂ ਦੇ ਰੂਪ, ਵਿਸਥਾਰ ਲਈ ਵੇਖੋ ਅੰਤਿਕਾ-I, ਹਰਿਚੰਦੌਰੀ 3. ਝੂਠੀ 4. ਦਿੱਤੀ ਹੋਈ ਵਸਤੂ ਭਾਵ ਦਾਤ 5. ਪ੍ਰਤੀਤ ਹੁੰਦਾ ਹੈ 6. ਤਾਕਤਵਰ 7. ਅੱਧੀ ਤੋਂ ਅੱਧੀ 8. ਸੋਨਾ ਛੱਡ ਕੇ 9. ਫੜ, ਪਕੜ 10. ਪਰਜਾ 11. ਪੱਜ ਲਾਉਣ ਵਾਲੇ, ਝੂਠੇ 12. ਤੁਰਕ ਦੇ ਘੋੜੇ 13. ਰਾਜਾ

ਇਕਿ ਭਵਜਲ ਭੀਤਰਿ ਦਏ ਬਹਾਇ ਇਕਿ ਤਟਿ ਬੇੜੀ ਢੋਇ॥
ਨਾਨਕ ਪੰਥੀ ਭਣੇ ਦਰਬਾਰੀ ਪ੍ਰਭ ਆਗੈ ਅਰਜੋਇ॥ ੨॥ ੧॥

**ਰਾਗੁ ਟੋਡੀ ॥**

ਲਖਿਆ ਜਾਇ ਨ ਪ੍ਰਭ ਕਾ ਰੂਪੁ॥ ਦਿਸਟਿ ਨ ਆਵੈ ਮੁਸਟਿ ਨ ਫੜੀਐ[1] ਐਸਾ ਸਤਿ ਸਰੂਪੁ॥ ੧॥ ਰਹਾਉ॥
ਘਟਿ ਘਟਿ ਵਾਸੀ ਸਰਬ ਨਿਵਾਸੀ ਪ੍ਰਭ ਕੀ ਕਥਾ ਅਨੂਪੁ॥
ਅੰਤਰਜਾਮੀ ਸਭਿ ਘਟਿ ਗਾਮੀ[2] ਭੂਖਨ ਕੈ ਸਿਰਿ ਭੂਪੁ॥ ੧॥
ਸਾਸਹੁ[3] ਨੇੜਾ ਪਰੇ ਪਲਕਾਂ ਤੇ ਰੇਖ ਨ ਰੂਪੁ ਅਰੂਪੁ॥
ਨਾਨਕੁ ਪੰਥੀ ਭਣੇ ਦਰਬਾਰੀ ਜਾਣੋ ਦੀਪ ਨੁ ਧੂਪੁ॥ ੨॥ ੨॥

**ਰਾਗੁ ਟੋਡੀ ॥**

ਕਹਾਂ ਕਹੌਂ ਪ੍ਰਭ ਕੀ ਅਸਤੂਤਿ[4]॥ ਸੇਸ ਮਹੇਸ ਗਨੇਸ ਗੁਨ ਗਾਵਹਿ ਜਪੈ ਬਿਰੰਚ[5] ਪਰਹੂਤਿ॥ ੧॥ ਰਹਾਉ॥
ਆਪੇ ਨਰੁ ਨਾਰੀ ਬਨ ਬੈਠਾ ਆਪੇ ਗ੍ਰਿਸਤੀ ਆਪਿ ਅਧੂਤਿ[6]॥
ਬਿਰਖ ਮਹਿ ਬੀਜ ਬੀਜ ਮਹਿ ਤਰਵਰੁ[7] ਆਪੇ ਮਾਈ ਬਾਬਾ ਪੂਤ॥ ੧॥
ਪੇਖਿ ਅਚਰਜੁ ਰਹੇ ਪ੍ਰਭ ਕੁਦਰਤਿ ਆਪੇ ਵਰਤੇ ਸੁਰ ਨਰਿ ਭੂਤਿ॥
ਨਾਨਕ ਪੰਥੀ ਭਣੇ ਦਰਬਾਰੀ ਤਾਣੇ ਬਾਣੇ ਏਕੋ ਸੂਤਿ॥ ੨॥ ੩॥

**ਰਾਗੁ ਟੋਡੀ ॥**

ਮਾਂਗਉ ਦਾਨ ਤੁਝ ਤੇ ਨਾਮੁ॥ ਜੋ ਕੇ ਇਛੇ ਸੋ ਫਲੁ ਪਾਵੇ ਸਰਬ ਥੋਕ ਕਾ ਦਾਤਾ ਰਾਮੁ॥ ੧॥ ਰਹਾਉ॥
ਸਭ ਕੋ ਪੇਖੇ ਸਭ ਕੋ ਸੇਖੇ ਸਰਬ ਲਗਾਏ ਕਾਮ॥
ਆਪਿ ਉਪਾਏ ਆਪਿ ਖਪਾਏ ਆਪਿ ਪਠਾਏ ਧਾਮ॥ ੧॥
ਆਪੇ ਦੁਖੁ ਸੁਖੁ ਦੇਵਣਹਾਰਾ ਆਪਿ ਦੇਵੈ ਅਸਰਾਮੁ॥
ਨਾਨਕ ਪੰਥੀ ਜਨੁ ਦਰਬਾਰੀ ਆਇਆ ਤੁਮਰੀ ਸਾਮ[8]॥ ੨॥ ੪॥

**ਟੋਡੀ ॥**

ਮਾਗਉ ਨਾਮ ਦੀਜੈ ਦਾਨੁ॥ ਰਾਮ ਨਾਮ ਬਿਨੁ ਅਉਰੁ ਜੁ ਦੀਜੈ ਮੋਹਿ ਨ ਭਾਵੈ ਆਂਨ॥ ੧॥ ਰਹਾਉ॥
ਨਾਮੋ ਜਪੁ ਤਪੁ ਸੰਜਮੁ ਪੂਜਾ ਨਾਮੋ ਗਿਆਨੁ ਧਿਆਨੁ॥
53.ਅ ਨਾਮ ਬਿਨਾ/ਕਿਛੁ ਅਉਰੁ ਜੁ ਕਰਨਾ ਸਭੋ ਬਿਰਥਾ ਜਾਨੁ॥ ੧॥
ਰਾਮ ਨਾਮ ਕੇ ਸਿਮਰਨਿ ਬਾਝਹੁ ਮਿਟੇ ਨ ਜਮ ਕਾ ਡਾਨੁ[9]॥
ਨਾਨਕ ਪੰਥੀ ਜਨੁ ਦਰਬਾਰੀ ਮਾਂਗੈ ਨਾਮੁ ਨਿਧਾਨੁ[10]॥ ੨॥ ੫॥

**ਟੋਡੀ ॥**

ਪ੍ਰਭ ਜੀ ਰਾਖਹੁ ਸਰਣਿ॥ ਤੇਰਾ ਕੀਤਾ ਸਭ ਕਿਛੁ ਵਰਤੈ ਤੂਹੈ ਕਾਰਣਿ ਕਰਣਿ॥ ੧॥ ਰਹਾਉ॥
ਤੇਰਾ ਕੀਤਾ ਕਿਆ ਕੋ ਜਾਨੈ ਸੁਭਰਿ ਕੀਤੇ ਭਰਣਿ॥
ਸੰਤ ਜਨਾ ਕੀ ਅਨਦਿਨੁ ਰਾਖੇ ਸੁਰ ਉਬਾਰੇ ਅਸੁਰਿ ਹਰਣਿ॥
ਜਮ ਕੀ ਤਲਬ ਮਿਟਾਵਹੁ ਪ੍ਰਭ ਜੀ ਤੂੰ ਹੈ ਤਾਰਣਿ ਤਰਣਿ॥
ਨਾਨਕ ਪੰਥੀ ਜਨੁ ਦਰਬਾਰੀ ਸਕੈ ਨ ਉਪਮਾ ਬਰਣਿ॥ ੨॥ ੬॥

**ਟੋਡੀ ॥**

ਪ੍ਰਭ ਜੀ ਰਾਖਹੁ ਅਪਨੀ ਸਾਮ॥
ਤੁਮਰੀ ਸਰਣਿ ਬਿਨਾ ਜੋ ਚਿਤਵਨ॥ ਅਉਰ ਕਾਮ ਸਭ ਖਾਮ[11]॥ ੧॥ ਰਹਾਉ॥

---

1. ਮੁੱਠੀ ਵਿੱਚ ਨਹੀਂ ਫੜਿਆ ਜਾਂਦਾ 2. ਵਿਚਰਣ ਵਾਲਾ 3. ਸਵਾਸ ਤੋਂ 4. ਉਸਤਤਿ 5. ਬ੍ਰਹਮਾ 6. ਅਵਧੂਤ 7. ਬ੍ਰਿਛ 8. ਸਰਨ ਵਿੱਚ 9. ਡੰਨ, ਸਜ਼ਾ
10. ਨਾਮ ਦਾ ਖਜਾਨਾ 11. ਝੂਠੇ, ਨਾ ਪਾਇਦਾਰ, ਕੱਚੇ

ਰਾਮ ਨਾਮ ਬਿਨੁ ਜੀਵਨੁ ਜਗ ਮਹਿ ਜਾਨਹੁ ਕਿਤੈ ਨ ਕਾਮ॥
ਅਉਰ ਪਸੂ ਕਉ ਚਾਂਮ ਕਾਂਮ ਹੈ ਤੇਰੋ ਕਾਮ ਨ ਚਾਮ॥ ੧॥
ਰਾਮ ਨਾਮ ਬਿਨੁ ਕਰਹਿ ਸੰਚੌਨੀ ਸੰਗਿ ਨਾਹਿ ਧਨੁ ਧਾਮੁ॥
ਨਾਨਕ ਪੰਥੀ ਭਣੇ ਦਰਬਾਰੀ ਰੇ ਮਨਿ ਭਜਿ ਲੈ ਰਾਮੁ॥ ੨॥ ੭॥

**ਟੋਡੀ ॥**

ਪ੍ਰਭ ਜੀ ਲੀਜੈ ਅਪਨਾ ਜਾਨ॥ ਹਮਰੇ ਦੋਖ ਪਾਪ ਬਹੁ ਤੇਰੇ ਅਪਨਾ ਬਿਰਦੁ ਪਛਾਨ॥ ੧॥ ਰਹਾਉ॥
ਮੈਂ ਪਾਪੀ ਨਿੰਦਕ ਮਹਾਂਬਿਕਾਰੀ ਮੂਰਖੁ ਮੁਗਧੁ ਅਜਾਨੁ॥
ਧ੍ਰੋਹੁ ਮੋਹੁ ਠਗੀ ਮੋ ਮਨਿ ਮੈ ਭਰਿਆ ਕਪਟਿ ਗੁਮਾਨ॥ ੧॥
ਮਿਹਰਬਾਨ ਬਖਸੰਦੁ ਸੁਣੀਦਾ ਤੂੰ ਕਰਨਾ[1] ਕੀ ਖਾਣ॥
ਨਾਨਕ ਪੰਥੀ ਜਨੁ ਦਰਬਾਰੀ ਰਾਖਹੁ ਪੁਰਖ ਸੁਜਾਣਿ॥ ੨॥ ੮॥

**ਟੋਡੀ ॥**

ਸੰਤਨ ਅਉਰ ਨਹੀਂ ਉਰਿਧਰਿਓ॥ ਮਨਿ ਮਹਿ ਬਾਂਛਾ ਅਉਰ ਨਾਂ ਬਾਂਛਹਿ[2] ਰਾਮ ਨਾਮ ਸੰਗਿ ਜੁਰਿਓ॥ ਰਹਾਉ॥
ਮਹਾਂ ਭੈਜਲੁ ਸੈਸਾਰ ਸਾਗਰੁ ਇਹੁ ਦੁਤਰੁ[3] ਜਾਇ ਨ ਤਰਿਓ॥
ਪੰਜੇ ਚੋਰ ਚੁਰਾਵਹਿ ਨਿਤੁ ਜਰੁ ਤਤੁ ਸਾਰੁ ਇਨਿ ਹਰਿਓ॥ ੧॥
ਗੁਰ ਮਿਲਿ ਜਾਗਾ ਭਜਹੁ ਜਗਦੀਸੈ ਜਿਸ ਊਣੇ ਸੁਭਰਿ ਭਰਿਓ॥
ਤਿਨਿ ਕੀ ਸਰਣਿ ਪਾਹਿ ਦਰਬਾਰੀ ਜਿਨ ਅਪਨਾ ਸਦਨੁ ਉਬਰਿਓ॥ ੨॥ ੯॥

**ਟੋਡੀ ॥**

54.ਓ ਸੰਤਨ ਕੇ ਸਦ ਬੇਪਰ/ਵਾਹੀ॥ ਸੰਸਾ ਸੋਗ ਤਜਹਿ ਗੁਣ ਗਾਵਹਿ ਦੁਬਿਧਾ ਦੁਵੈਤਿ ਭੀਤਿ ਭ੍ਰਮਿ ਢਾਹੀ॥੧॥ ਰਹਾਉ॥
ਸਦਾ ਉਸੀਆਰੁ[4] ਕਰਹਿ ਖਿਜਮਤਿ ਕਉ[5] ਗੁਰ ਸਉ ਖਤਾ ਨ ਖਾਹੀ॥
ਤਿਨਿ ਕੀ ਸੰਗਤਿ ਦੇਹਿ ਜਗਜੀਵਨਿ ਤੂਟੈ ਜਮ ਕੀ ਫਾਹੀ॥ ੧॥
ਜੋ ਜਨ ਭਾਜਿ ਪਏ ਜਨ ਸਰਨੀ ਲੋਕ ਲਾਜ ਸਭਿ ਲਾਹੀ॥
ਨਾਨਕ ਪੰਥੀ ਭਣੇ ਦਰਬਾਰੀ ਤਿਨਿ ਕਉ ਜਮ ਡਰੁ ਨਾਹੀਂ॥ ੨॥ ੧੦॥

**ਟੋਡੀ ॥**

ਸੰਤਨ ਕੇ ਮਨ ਸਦਾ ਅਨੰਦਾ॥
ਅਨਿਦਿਨੁ ਰਾਮ ਨਾਮ ਗੁਣ ਗਾਵਹਿ॥ ਨਾ ਜਮ ਕਾਣਿ ਨ ਫੰਦਾ॥ ੧॥ ਰਹਾਉ॥
ਸਾਸਿ ਸਾਸਿ ਨਿਸ ਬਾਸੁਰਿ ਹਰਿ ਹਰਿ ਗਾਵਹਿ ਪ੍ਰਭ ਕੇ ਛੰਦਾ॥
ਸਾਸੁ ਨ ਬਿਰਥਾ ਏਕ ਗਵਾਵਹਿ ਤੂਟਹਿ ਹਉਮੈ ਬੰਦਾ॥ ੧॥
ਬਿਨੁ ਹਰਿ ਭਜਨ ਨਾਹੀ ਛੁਟਕਾਰਾ ਜਮ ਦਾ ਠੀਂਗਾ[6] ਮੰਦਾ॥
ਨਾਨਕ ਪੰਥੀ ਸਰਣਿ ਦਰਬਾਰੀ ਰਾਖਹੁ ਗੋਕਲਿ ਚੰਦਾ॥ ੨॥ ੧੧॥

**ਟੋਡੀ ॥**

ਸੰਤਨ ਕੈ ਮਨਿ ਅਉਰੁ ਨ ਆਵੈ॥ ਸਗਲ ਪਦਾਰਥ ਬਿਖੁ ਸਮ ਜਾਨੈ ਇਕੁ ਹਰਿ ਨਾਮ ਸੁਖਾਵੈ॥ ੧॥ ਰਹਾਉ॥
ਇਕਿ ਵਲਿ ਹੋਇ ਰਹੈ ਦਿਨੁ ਰਾਤੀ ਦੂਜੈ ਚਿਤੁ ਨ ਲਾਵੈ॥
ਅਪਮਾਰਗ[7] ਤਜਿ ਭਏ ਸੁਖਾਲੇ ਸਤਿਗੁਰ ਮਾਰਗਿ ਧਾਵੈ॥ ੧॥
ਤਜਿ ਦਾਵਾ ਸੀਤਲ ਹੋਇ ਬੈਠੇ ਰਹਹਿ ਜਗਤਿ ਨਿਰਦਾਵੈ॥
ਨਾਨਕ ਪੰਥੀ ਭਣੇ ਦਰਬਾਰੀ ਸੋ ਬਹੁੜਿ ਨ ਆਵੈ ਜਾਵੈ॥ ੨॥ ੧੨॥ ੧੬॥ ੨੮॥

---

1. ਕਰੁਣਾ, ਦਇਆ 2. ਇੱਛਾ 3. ਕਠਿਨ, ਔਖਾ 4. ਹੁਸ਼ਿਆਰ 5. ਸੇਵਾ 6. ਧੋਖਾ 7. ਠੋਹਕਰ, ਠੁੱਡਾ 7. ਗਲਤ ਰਸਤਿਆਂ ਨੂੰ

**ਰਾਗੁ ਟੋਡੀ ॥ ਘਰੁ ੩॥**

ਕਾਹੇ ਰੇ ਮਨ ਭਰਮਿ ਭੁਲਾਨਾ॥ ਝੂਠਾ ਕਾਹੇ ਕਰਤਿ ਗੁਮਾਨਾ॥ ੧॥ ਰਹਾਉ॥
ਬੇਪਰਤੀਤੁ ਬਿਕਾਰੀ ਹਿਲਿਆ ਸਮਝਤਿ ਨਾਹਿ ਗਿਆਨਾ॥
ਕਹਿਆ ਨ ਮਾਨੇ ਕਿਸੇ ਦਾ ਕਹਿ ਰਹੇ ਬੇਦ ਪੁਰਾਨਾ॥ ੧॥
ਬੁਧਿ ਤਿਆਗਿ ਕਬੁਧੀ ਲਾਗਾ ਨਿਜ ਮਨ ਕੀ ਰੀਤਿ ਬਖਾਨੋ॥
ਮਾਇਆ ਕੇ ਸੁਖ ਬਹੁ ਬਿਧਿ ਚਾਹੇ ਲਬ ਲੋਭ ਲਪਟਾਨੋ॥ ੨॥
ਜੇ ਗੁਰੁ ਕਾਢੇ ਤਾ ਬਿਲਮ ਨ ਲਾਵੈ ਗੁਰ ਕੋ ਬਾਤ ਇਸਾਨੋ॥
ਕਰਿ ਕ੍ਰਿਪਾ ਗੁਰਦੇਵ ਪਿਆਰੇ ਦੀਜੈ ਨਿਰਭੈ ਦਾਨੋ॥ ੩॥
54.ਅ ਛੋਡਿ ਉਚਾਈ ਨਿਵ ਚਲ ਰੇ/ ਮਨਿ ਸਤਿਗੁਰ ਸਿਮਰਿ ਸੁਜਾਨੋ॥
ਨਾਨਕ ਪੰਥੀ ਸਰਣਿ ਦਰਬਾਰੀ ਦੀਜੈ ਦਰਸਨੁ ਦਾਨੋ॥ ੪॥ ੧॥

**ਰਾਗੁ ਟੋਡੀ॥ ਦੁਪਦੇ॥ ਘਰੁ ੩॥**

ਹਮਰੋ ਧਨੁ ਹਰਿ ਜੀ ਕੋ ਨਾਮੁ॥ ਅਉਰੁ ਨਹੀ ਕੁਛ ਹਮਰੈ ਕਾਮ॥ ੧॥ ਰਹਾਉ॥
ਰਾਮ ਨਾਮ ਕੀ ਹਮਰੇ ਟੇਕ॥ ਨਾਮੋ ਜਪੁ ਤਪੁ ਨਾਮੁ ਬਿਬੇਕੁ[1]॥
ਨਾਨਕ ਪੰਥੀ ਭਣੇ[2] ਦਰਬਾਰੀ॥ ਹਮਰੀ ਏਕਾ ਓਟਿ ਬਿਹਾਰੀ॥ ੨॥ ੧॥ ੨॥

**ਟੋਡੀ ॥**

ਭਗਤਾ ਏਕਾ ਓਟ ਧਾਰੀ॥ ਅਨਿਦਿਨੁ ਉਚਰਹਿ ਹਰੀ ਹਰੀ॥ ੧॥ ਰਹਾਉ॥
ਭਗਤਿ ਜਨਾ ਮਨਿ ਹਰਿ ਕਾ ਜੋਰੁ॥ ਭਗਤਿ ਨ ਚਿਤਵਹਿ ਦੂਜਾ ਹੋਰੁ॥ ੧॥
ਭਗਤਾ ਕੈ ਮਨ ਪ੍ਰਭ ਕਾ ਤਾਣੁ॥ ਹਰਿ ਪ੍ਰਭਿ ਰਾਖਤਿ ਜਨ ਕਾ ਮਾਣੁ॥ ੨॥
ਨਾਨਕ ਪੰਥੀ ਜਨੁ ਦਰਬਾਰੀ॥ ਭਗਤਿ ਭਜਹਿ ਪ੍ਰਭਿ ਗਿਰਵਰਧਾਰੀ॥ ੩॥ ੩॥ ੩੧॥

**ਰਾਗੁ ਟੋਡੀ॥ ਘਰ ੪॥**

ਸਾਧ ਸੰਗੁ ਮਨੁ ਲੋੜੈ ਕਰਿ ਕਿਰਪਾ ਪ੍ਰਭ ਦੀਜੈ ਜੀ॥ ੧॥ ਰਹਾਉ॥
ਸਾਧੂ ਕੈ ਸੰਗਿ ਹਰਿ ਚਿਤਿ ਆਵੈ॥ ਸਾਧ ਸੰਗਿ ਸਰਬ ਸੁਖ ਪਾਵੈ॥ ੧॥
ਸਾਧ ਸੰਗਿ ਜਮੁ ਜੋਹਿ ਨ ਲਾਗੈ॥ ਸਾਧ ਸੰਗੁ ਦਰਬਾਰੀ ਮਾਂਗੈ॥ ੨॥

**ਟੋਡੀ ॥**

ਸਾਧਾ ਕੈ ਹਰਿ ਸੰਗ ਸੰਗਿ ਸਹਾਈ॥ ਜਹ ਕਹ ਜਨ ਕੀ ਭੀਰਿ ਮਿਟਾਈ॥ ੧॥ ਰਹਾਉ॥
ਸੰਤ ਜਨਾ ਕਾ ਸਾਥੀ ਰਾਮੁ॥ ਸੰਤ ਜਪਹਿ ਪ੍ਰਭ ਤੁਮਰਾ ਨਾਮੁ॥ ੧॥
ਸੰਤਨ ਸੱਜਣ ਸਖੇ ਸੁਹੇਲੇ॥ ਦਰਬਾਰੀ ਜੇ ਪ੍ਰਭਿ ਸਾਧੂ ਮੇਲੇ॥ ੨॥ ੨॥

**ਰਾਗੁ ਟੋਡੀ ॥**

ਡੇਖਹੁ ਡੋਰੇ[3] ਹੋਏ ਲੋਗ॥ ਸੁਣਹਿ ਨਾਹੀ ਜਸੁ ਸੁਣਣੇ ਜੋਗੁ॥ ਰਹਾਉ॥
ਸਾਧਾ ਹੋਕਾ ਦੇ ਸੁਣਾਇਆ॥ ਸੋਈ ਬੇਦ ਪੁਰਾਣੀ ਗਾਇਆ॥ ੧॥
ਕਹਿਆ ਨ ਮੰਨੇ ਕਿਸੇ ਹੀ ਕੇਰਾ॥ ਦਰਬਾਰੀ ਬਹੁਰਿ ਨ ਪਾਵਹਿ ਬੇਰਾ[4]॥ ੨॥ ੩॥ ੩੪॥

**ਰਾਗੁ ਟੋਡੀ॥ ਦੁਪਦੇ॥ ਘਰੁ ੫॥**

ਮਾਧੋ ਦੀਜੈ ਚਰਨ ਪ੍ਰੀਤਿ॥ ਜੈਸੇ ਚਾਤ੍ਰਕੁ ਬੂੰਦ ਪਿਆਸਾ ਸਦਾ ਬਸਹੁ ਪ੍ਰਭਿ ਹਮਰੇ ਚੀਤਿ॥ ੧॥ ਰਹਾਉ॥
ਅਉਰੁ ਨ ਕੋਊ ਮੋ ਕਉ ਭਾਸੈ॥ ਤੂਹੀ ਸਾਜਨ ਤੂਹੀ ਮੀਤੁ॥
ਜੈਸੇ ਸਫਰੀ ਨੀਰੁ ਪਿਆਰੋ[5] ਜਲ ਕਮਲਾ[6] ਕੀ ਜੈਸੀ ਰੀਤਿ॥ ੧॥

---

1. ਗਿਆਨ 2. ਕਹਿੰਦਾ ਹੈ 3. ਦੇਖੋ ਬੋਲੇ ਹੋਏ, ਬਹਿਰੇ ਹੋਏ 4. ਵੇਲਾ 5. ਸਫਰ ਕਰਨ ਵਾਲੇ ਨੂੰ ਪਾਣੀ ਪਿਆਰਾ ਹੁੰਦਾ ਹੈ 6. ਕਮਲ ਦਾ ਫੁੱਲ

55.ੳ ਅ/ਉਰ ਬਾਤਿ ਸਭਿ ਭੂਲ ਪਰੈ ਪ੍ਰਭਿ ਅਹਿਨਿਸ ਗਾਵਉ ਤੁਮਰੇ ਗੀਤ॥
ਨਾਨਕ ਪੰਥੀ ਜਨੁ ਦਰਬਾਰੀ ਮਾਗੈ ਤਉ ਦਰਿ ਨੀਤਾ ਨੀਤਿ॥ ੨॥ ੧॥

**ਟੋਡੀ ॥**

ਮਾਧੋ ਮਿਹਰਵਾਨੁ ਬਖਿਸੰਦੁ॥ ਊਚਨੀਚ ਹੈ ਸਮਸਰਿ[1] ਜਾ ਕੈ ਜੈਸੇ ਬਰਸਤਿ ਇੰਦ[2]॥੧॥ ਰਹਾਉ॥
ਸਭ ਕਉ ਏਕੋ ਜੇਹਾ ਲਾਗੈ ਜੈਸੇ ਸੂਰਜੁ ਚੰਦੁ॥
ਜੀਅ ਜੰਤ ਸਭਿ ਤਿਸ ਕੇ ਕੀਏ ਸਭੁ ਕਾ ਏਕੁ ਖਵੰਦ[3]॥ ੧॥
ਵਡੇ ਵਡੇਰੇ ਘਣੇ ਘਣੇਰੇ ਸਭ ਕੋ ਪ੍ਰਭਿ ਕੀ ਬੰਦ॥
ਨਾਨਕ ਪੰਥੀ ਜਨੁ ਦਰਬਾਰੀ ਕੁਦਰਤਿ ਦੇਖਿ ਆਨੰਦ॥ ੨॥ ੨॥ ੩੬॥

**ੴ ਸਤਿਗੁਰੂ ਬਾਬਾ ਨਾਨਕੁ ॥**

**ਰਾਗੁ ਟੋਡੀ ਬਿਸਨਪਦੇ ॥**

ਅਬ ਮੈਂ ਕਹਾਂ ਕਰੌਂ ਮੇਰੀ ਮਯਾ॥ ਕਮਲ ਨੈਨ ਨੈਨੋ ਕੀ ਸਾਰਤਿ[4] ਲੈ ਗਯੋ ਪ੍ਰਾਨ ਕਨ੍ਹਯਾ[5]॥ ੧॥ ਰਹਾਉ॥
ਪਲਕਾਂ ਪਲੁ ਭਰਿ ਜੁੜਣਹੁ ਰਹੀਆਂ ਦਰਸਨ ਲਾਗ ਲਗਯਾ॥
ਅਬ ਤਉ ਲਾਜ ਸੇ ਕਾਜੁ ਨ ਕੋਈ ਕੂਕ ਨ ਕੀ ਮਨ ਚਯਾ[6]॥ ੧॥
ਕਨ੍ਹੀਆ ਕਨੀਆ ਕਰਦੀ ਵਤਾਂ ਮਨੁ ਮੁਖਿ ਬਾਕ ਬਸਯਾ[7]॥
ਪ੍ਰੇਮਿ ਸਿੰਧ ਜੈਸੇ ਥਾਹਿ ਨ ਆਵਤਿ ਬਿਰਹੇ ਘਟਿ ਬਰਸਯਾ॥ ੨॥
ਊਭੀ ਭੁਜਾ[8] ਕਰਿ ਕਾਨੁ ਪੁਕਾਰੀ ਲੋਕ ਲਾਜ ਮੁਝ ਗਯਾ॥
ਅਬ ਤੋ ਮੀਤੁ ਹਮਾਰਾ ਅਸੈ[9] ਕਨ੍ਹੀਐ ਆਂਨ ਮਿਲਯਾ॥ ੩॥
ਕਿਆ ਕਹੇ ਮਾਤ ਤਾਤ ਜਗ ਲੋਗਾ ਕਹਾਂ ਕਰੇ ਕੋਊ ਭਯਾ॥
ਦਰਬਾਰੀ ਰਾਧੇ ਪ੍ਰੇਮ ਸਚਾਂਵਾਂ ਘੁੰਘਟੁ ਖੋਲਿ ਚਲਯਾ॥ ੪॥ ੧॥

**ਰਾਗੁ ਟੋਡੀ ॥**

ਅਬ ਮੈ ਕਹਾਂ ਕਰੌਂ ਰੀ ਮਯਾ॥ ਦਧਿ[10] ਹੋਕਾ ਮੇਰੀ ਜੀਭ ਨ ਉਚਰੇ ਟੇਰਤਿ[11] ਨਾਮੁ ਕਨਯਾ॥ ੧॥ ਰਹਾਉ॥
ਨੈਨੀ ਨਿਰਖਿ ਲਗੀ ਦਰਸਨ ਕੀ ਮਨੁ ਪੇਖਿ ਪੇਖਿ ਬਿਗਸਯਾ[12]॥
ਮਦ[13] ਮਾਤੇ ਜਿਉ ਕਛੂ ਨ ਸੂਝੈ ਸੁਧਿ ਬੁਧਿ ਬਉਰਯਾ[14]॥
ਅਬ ਕੋ ਮੋਹਿ ਨ ਮੇਹਣਾ ਲਾਗੈ ਮੋਹਨ ਚਟਕਿ[15] ਲਗਯਾ॥
ਬਿਰਹੇ ਬਾਣ ਲਗੇ ਮੁਝ ਹੀਅਰੇ[16] ਅਕਲਿ ਦੂਰਿ ਹੋਇ ਗਯਾ॥ ੨॥
ਜਿਉ ਜਿਉ ਮੇਹਣੇ ਲੋਕੁ ਅਲਾਏ ਰਾਧੇ ਖਿਲਿ ਖਿਲਿ ਪਯਾ॥
ਦਰਬਾਰੀ ਚੋਲੈ ਵਿਚਿ ਨ ਮਾਵੈ[17] ਜਾਂ ਦੇਨਿ ਉਲਾਮੇ ਸਹਯਾ[18]॥ ੩॥ ੨॥

55.ਅ /ਜੁਮਲਾ[19] ੩੮॥ ਰਾਗੁ ੩॥

---

1. ਇਕ ਜੇਹਾ 2. ਮੀਂਹ (ਇੰਦ) 3. ਖਸਮ, ਮਾਲਕ 4. ਇਸ਼ਾਰਾ ਕਰਕੇ 5. ਕ੍ਰਿਸ਼ਨ 6. ਚਾਅ, ਉਮੰਗ, ਇੱਛਾ 7. ਵੱਸਿਆ ਹੋਇਆ 8. ਉੱਚੀ ਬਾਂਹ 9. ਹੈ 10. ਦਹੀ ਹੋਈ, ਸੜੀ ਹੋਈ 11.ਵਾਰ ਵਾਰ ਬੋਲਦੀ 12. ਪ੍ਰਸੰਨ ਹੋਈ 13. ਸ਼ਰਾਬ 14. ਪਾਗਲ, ਬੌਰੀ 15. ਚੇਟਕ 16. ਹਿਰਦੇ ਵਿੱਚ 17. ਸਮਾਉਂਦਾ ਨਹੀਂ 18. ਸਹੇਲੀਆਂ 19. ਜੋੜ

**ੴ ਸਤਿਗੁਰੁ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ।।**
**ਰਾਗੁ ਬੈਰਾੜੀ।**
ਸਾਧ ਦਰਸ ਕਾ ਫਲੁ ਅਧਿਕਾਈ[1]।। ਤੀਰਥ ਬਰਤ ਜਾ ਕੈ ਸਮ ਨਾਹਨ ਮਹਮਾ ਕਹੀ ਨ ਜਾਈ।।੧।। ਰਹਾਉ।।
ਖੇਤ੍ਰ ਪੁਰਬ ਤੀਰਥ ਇਸਨਾਨੀ ਸਾਧ ਮਿਲੈ ਤ੍ਰੈ ਪਾਈ।।
ਤੀਰਥੁ ਪਾਦ ਖੇਤ੍ਰ[2] ਮੁਖੁ ਸਾਧੂ ਸਾਧ ਬਚਨ ਜਲ ਨ੍ਹਾਈ।। ੧।।
ਪੂਰਬੁ ਭਲਾ ਜਿਤੁ ਸਾਧੂ ਮਿਲਿਆ ਭੇਟਤਿ ਪਾਰ ਲੰਘਾਈ।।
ਸਾਧ ਬਚਨ ਜੋ ਰਿਦੈ ਵਸਾਵੈ ਦਰਬਾਰੀ ਜੋਨ[3] ਨ ਜਾਈ।। ੨।। ੧।।
**ਰਾਗੁ ਬੈਰਾੜੀ ।।**
ਸਾਧ ਸੰਗਿ ਉਬਰੇ ਬਹੁ ਸਾਥ।। ਜਿਉ ਬਦੱਰਕਾ[4] ਬਾਟ ਬਚਾਵੈ ਖੁਸਣਿ ਦੇਇ ਨ ਆਥਿ।।੧।। ਰਹਾਉ।।
ਸੁਖ ਸਉ ਅਉਖਾ ਰਾਹੁ ਲੰਘਾਵੈ ਲਗਣਿ ਦੇਇ ਨ ਜਗਾਤਿ[5]।।
ਜਾਇ ਅ ਪੁੱਛ ਨ ਪੁੱਛੈ ਕੋਈ ਵਾਧੈ ਘਾਟੈ ਬਾਤਿ।।੧।।
ਤਿਉ ਬਦਰਕੀ ਸਾਧੂ[6] ਕੇਰੀ ਲਗੇ ਨ ਜਮ ਕੀ ਆਹਿ।।
ਨਾਨਕ ਪੰਥੀ ਜਨ ਦਰਬਾਰੀ ਜਾਚੈ ਸਤਸੰਗੁ ਕੀਚੈ ਦਾਤਿ।। ੨।। ੨।।
**ਰਾਗੁ ਬੈਰਾੜੀ ।।**
ਸਾਧ ਸੰਗੁ ਕੋ ਵਿਰਲਾ ਪਾਵੈ।।
ਤਨੁ ਮਨੁ ਧਨੁ ਦੇਵੈ ਸਾਧੂ ਹਿਤ ਸਿਰਿ ਕੀ ਗਮੀ ਨ ਖਾਵੈ।। ੧।। ਰਹਾਉ।।
ਧਨ ਧਰਨੀ[7] ਧਾਮ ਤਿਆਗੇ ਮਨ ਮਹਿ ਸਾਧੂ ਸਿਉ ਲਿਵਿ ਲਾਵੈ।।
ਮਨ ਕਾ ਮਿਤ੍ਰ ਸਾਧੂ ਸਮਝੈ ਜਾਂ ਸੰਗਿ ਹਰਿ ਗੁਣ ਗਾਵੈ।।
ਸਾਧ ਸੰਗ ਕੀ ਮਹਮਾ ਊਚੀ ਮੋ ਪਹਿ ਕਹੀ ਨ ਜਾਵੈ।।
ਨਾਨਕ ਪੰਥੀ ਜਨੁ ਦਰਬਾਰੀ ਕੇਤਕ ਆਖਿ ਸੁਨਾਵੈ।। ੨।। ੩।।
**ਰਾਗੁ ਬੈਰਾੜੀ ।।**
ਸਾਧ ਸੰਗਿ ਅਤ ਪਾਪੀ ਤਾਰੇ।। ਜਿਉ ਨਉਕਾ ਪਰ ਊਚ ਨੀਚੁ ਚੜਿ ਖੇਵਟ ਪਾਰ ਉਤਾਰੇ।।੧।। ਰਹਾਉ।।
ਜਿਉ ਪਾਰਸ ਸੰਗਿ ਲੋਹਾ ਛੁਹਿ ਕਰਿ ਕੰਚਨੁ ਹੋਇ ਚਿਲਿਕਾਰੇ[8]।।
ਜਿਉ ਚੰਦਨ ਢਿਗਿ ਤਰਵਰ ਜੇਤੇ ਹੁਇ ਚੰਦਨ ਮਹਕਾਰੇ[9]।। ੧।।
ਜਿਉ ਗੰਗਾ ਮਹਿ ਬਾਰਣੁ[10] ਪਾਵਨੁ ਭਰੰਗੀ ਕੀਟ ਸਵਾਰੇ।।
ਨਾਨਕ ਪੰਥੀ ਜਨ ਦਰਬਾਰੀ ਮਾਂਗਤ ਸਾਧ ਸੰਗਾਰੇ।। ੨।। ੪।।
**ਰਾਗੁ ਬੈਰਾੜੀ ।।**
56.ੳ ਭਜ ਲੈ ਭਗਤਿ ਵਛਲੁ ਭਗਵਾਨੁ।। ਭੈ ਭੰਜਨ ਅ/ਘ[11] ਦੂਖ ਬਿਨਾਸਨੁ ਅੰਤਰਜਾਮੀ ਜਾਨੁ।। ੧।। ਰਹਾਉ।।
ਦਾਨਾ ਬੀਨਾ ਗਹਿਰ ਗੰਭੀਰਾ ਸਭਨਾ ਸਿਰਿ ਸੁਲਤਾਨੁ।।
ਪਤਿਤ ਉਧਾਰਨੁ ਪਾਪ ਨਿਖੰਡਨੁ ਆਪੇ ਸੁਘੜੁ ਸੁਜਾਨੁ।।
ਤੂ ਪ੍ਰਭ ਦਾਤਾ ਪੁਰਖੁ ਬਿਧਾਤਾ ਦੀਜੈ ਦਰਸਨੁ ਦਾਨੁ।।
ਨਾਨਕ ਪੰਥੀ ਦਰਬਾਰੀ ਜਾਚੈ ਚਰਨ ਕਵਲ ਕਾ ਧਿਆਨੁ।। ੨।। ੫।।

---
1. ਬਹੁਤ ਜ਼ਿਆਦਾ 2. ਕੁਰੂਕਸ਼ੇਤਰ 3. ਜੂਨੀਆਂ ਵਿੱਚ 4. ਰਹਿਬਰ ਰਸਤਾ ਦਿਖਾਉਣ ਵਾਲਾ 5. ਟੈਕਸ 6. ਸਾਧੂ ਦੀ ਅਗਵਾਈ ਹੇਠ 7. ਧਰਤੀ, ਜ਼ਮੀਨ-ਜਾਇਦਾਦ 8. ਚਿਲਕਦਾ ਹੈ, ਚਮਕਦਾ ਹੈ 9. ਮਹਿਕ ਭਰੇ ਬਣ ਜਾਂਦੇ ਹਨ 10. ਪਾਣੀ, ਜੋ ਗੰਗਾ ਵਿੱਚ ਪੈ ਕੇ ਪਵਿੱਤਰ ਹੋ ਜਾਂਦਾ ਹੈ 11. ਪਾਪ

**ਰਾਗੁ ਬੈਰਾੜੀ ॥**
ਕਰਤਾ ਕਰਨਹਾਰੁ ਕਰਤਾਰੁ॥ ਕਰਿ ਕਰਿ ਦੇਖੈ ਕੀਤਾ ਅਪਣਾ ਹਰਿ ਪ੍ਰਭਿ ਬੇਸੁਮਾਰੁ॥ ੧॥ ਰਹਾਉ॥
ਜਾ ਕਾ ਕੀਆ ਫਿਰੇ ਨ ਤਿਲੁ ਭਰਿ[1] ਹੋਵੈ ਹੋਵਣਹਾਰ॥
ਤਿਸ ਕਉ ਸਿਮਰਿ ਸਦਾ ਸੁਖੁ ਪਾਵਹਿ ਇਕੁ ਤਿਲੁ ਨਾਹਿ ਵਿਸਾਰੁ॥ ੧॥
ਜਿਨਿ ਐਸਾ ਕੀਆ ਸਭੁ ਸੁਖੁ ਦੀਆ ਤਿਸ ਕਉ ਸਦਾ ਚਿਤਾਰੁ॥
ਨਾਨਕ ਪੰਥੀ ਜਨੁ ਦਰਬਾਰੀ ਚਰਨ ਕਵਲ ਉਰਧਾਰੁ[2]॥ ੨॥ ੬॥
**ਰਾਗੁ ਬੈਰਾੜੀ ॥**
ਜਪੁ ਮਨ ਜਗੰਨਾਥ[3] ਜਗਦੀਸ ਬਿਸੰਭਰ॥
ਨਉ ਸਤ ਚੌਦਹ ਤੀਨੌ[4] ਧਾਰੇ ਨਿਧਰ ਰਾਖੇ ਧਰਤੀ ਅੰਬਰ॥ ੧॥ ਰਹਾਉ॥
ਖਾਣੀ ਬਾਣੀ ਚੋਜ ਤਮਾਸੇ ਜਿਸ ਦੇ ਕੀਤੇ ਏਹਿ ਅਡੰਬਰ॥
ਬੇਦ ਪੁਰਾਨ ਕੁਰਾਨ ਗੁਨ ਗਾਵਹਿ ਅਹਿਨਿਸਿ ਧਿਆਵਹਿ ਪੀਰ ਪੈਕੰਬਰ॥
ਮੁਨ ਜਨ ਸੁਰ ਨਰ ਅਸੁਰ ਅਰਾਧਹਿ ਬਨਵਾਸੀ ਗ੍ਰਿਸਤੀ ਜਪਹਿ ਦਿਗੰਬਰ[5]॥
ਦਰਬਾਰੀ ਜਾ ਕੋ ਰੂਪੁ ਨ ਰੇਖਿਆ ਸੰਖ ਚਕ੍ਰ ਕਰ ਪਹਿਰਿ ਪੀਤੰਬਰ[6]॥ ੨॥ ੭॥
**ਰਾਗੁ ਬੈਰਾੜੀ ॥**
ਜਪੁ ਮਨ ਆਦਿ ਪੁਰਖੁ ਨਿਰੰਕਾਰਾ॥ ਜੀਉ ਪਿੰਡੁ ਦੀਆ ਜਿਸੁ ਕਰਤੇ ਕੀਆ ਸਗਲ ਪਸਾਰਾ॥ ੧॥ ਰਹਾਉ॥
ਜਾ ਕੀ ਕਲਾ ਜਗਤੁ ਸਰਜੀਤਾ ਜਾ ਕੀ ਜੋਤਿ ਜਗਤਿ ਉਜੀਆਰਾ[7]॥
56.ਅ ਜਾ ਕੀ ਕੁਦਰਤਿ ਅਚਰ/ਜੁ ਦੀਸੈ ਅੰਤੁ ਨ ਪਾਰਾਵਾਰਾ॥ ੧॥
ਜਾ ਕੀ ਮਾਇਆ ਜਗੁ ਭਰਮਾਇਆ ਕਿਆ ਕੋ ਕਰੈ ਵਿਚਾਰਾ॥
ਨਾਨਕੁ ਪੰਥੀ ਜਨ ਦਰਬਾਰੀ ਸਿਮਰਹੁ ਸਿਰਜਨਹਾਰਾ॥ ੨॥ ੮॥
**ਰਾਗੁ ਬੈਰਾੜੀ ॥**
ਜਪੁ ਮਨ ਦੀਨ ਦਿਆਲ ਗੁਪਾਲ॥ ਲਖ ਚਉਰਾਸੀਹ ਜੋਨਿ ਉਪਾਈ ਸ੍ਰਬ ਕਰੈ ਪਰਤਿਪਾਲ॥ ਰਹਾਉ॥
ਰਕਤੁ ਰੇਤੁ ਤੇ ਦੇਹਿ ਸਵਾਰੀ ਕੀਆ ਅਚਰਜ ਖੇਲ॥ ਵਿਜੋਗੁ ਉਪਾਇ ਵਿਛੋੜਾ ਕੀਤਾ ਸੰਜੋਗੀ ਕੀਆ ਮੇਲੁ॥ ੧॥
ਐਸਾ ਕਾਰੀਗਰ ਪਰਮੇਸੁਰੁ ਕੁਦਰਤਿ ਕੀਮ ਨ ਆਵੈ॥ ਨਾਨਕ ਪੰਥੀ ਜਨੁ ਦਰਬਾਰੀ ਸਦ ਬਲਿਹਾਰੈ ਜਾਵੈ॥ ੨॥ ੯॥
**ਰਾਗੁ ਬੈਰਾੜੀ ॥**
ਸਾਧ ਸਮਾਗਮੁ ਜਿਸੁ ਜਨ ਪਾਇਓ॥ ਸੋ ਫਿਰਿ ਬਹੁੜਿ ਨ ਜੋਨੀ ਆਇਓ॥ ੧॥ ਰਹਾਉ॥
ਸਗਲ ਸਮਗਰੀ ਤਿਸ ਕੀ ਸਉਗੀ॥ ਜਾ ਕਉ ਦੁਬਿਧਾ ਲਾਗੀ ਕਉਗੀ[8]॥ ੧॥
ਸਗਲੇ ਸੰਗੀ ਤਿਨਹਿ ਤਰਾਏ॥ ਦਰਬਾਰੀ ਜੋ ਹਰਿ ਸਰਨੀ ਆਏ॥ ੨॥ ੧੦॥ ਰਾਗੁ ੪॥

---
1. ਤਿਲ ਜਿੰਨਾ ਵੀ 2. ਹਿਰਦੇ (ਉਹ) ਵਿੱਚ ਧਾਰਨ ਕਰ 3. ਜਗਤ ਦਾ ਮਾਲਕ 4. ਖੰਡ (ਨੌ), ਲੋਕ (ਸੱਤ), ਭਵਨ (ਚੌਦਾਂ) ਅਤੇ ਤਿੰਨ ਲੋਕ 5. ਜੋ ਬਸਤ੍ਰ (ਅੰਬਰ) ਧਾਰਨ ਨਹੀਂ ਕਰਦੇ, ਨਗਨ ਸਾਧੂ 6. ਪੀਲੇ ਕਪੜੇ (ਅੰਬਰ) ਧਾਰਨ ਕਰਨ ਵਾਲਾ, ਕ੍ਰਿਸ਼ਨ 7. ਜਗਤ ਵਿੱਚ ਚਾਨਣ ਹੈ 8. ਕਉੜੀ, ਕੌੜੀ

**੧ਓ ਸਤਿਗੁਰੂ ਬਾਬਾ ਨਾਨਕੁ॥ ਅਭੈ ਰਾਮ ਪ੍ਰਸਾਦਿ॥**
**ਰਾਗੁ ਜੈਤਸਿਰੀ॥ ਚਉਪਦੇ॥ ਘਰੁ ੧॥**
ਕਲ ਮਹਿ ਜਨਮੁ ਅਮੋਲਕੁ ਪਾਇਆ ਬਿਨੁ ਬੂਝੇ ਪਸੂ ਸਮਾਨਾ॥
ਰਾਮ ਨਾਮੁ ਸਿਮਰਿਓ ਨਹਿ ਹਿਤੁ ਕਰਿ ਚਲਿਓ ਹਾਰਿ ਦਿਵਾਨਾ॥ ੧॥
ਮੇਰਾ ਮਨੁ ਮੂਰਖੁ ਮੁਗਧੁ ਇਆਂਨਾ॥ ਕਰਿ ਕਿਰਪਾ ਸਤਿਸੰਗ ਮਿਲਾਵਹੁ ਮੁਗਧਹੁ[1] ਹੋਇ ਸਿਆਨਾ॥ ੧॥ ਰਹਾਉ॥
ਮੁਖਿ ਤੇ ਹਰਿ ਹਰਿ ਕਦੇ ਨ ਭਣਿਆ[2] ਹਰਿ ਜਸੁ ਸੁਨੈ ਨ ਕਾਨਾ॥
ਆਠਿ ਪਹਿਰ ਭਟਕੈ ਦਿਨੁ ਰਾਤੀ ਮਾਇਆ ਕਉ ਲਪਟਾਨਾ॥ ੨॥
ਕਉਡੀ ਬਦਲੇ ਹੀਰਾ ਖੋਇਆ ਮੂਰਖੁ ਮਨੁ ਬਉਰਾਨਾ॥
ਮਾਇਆ ਕਾ ਮਦੁ[3] ਕਾਮ ਨ ਆਵੈ ਖਿਨ ਮਹਿ ਹੋਗੁ ਬਿਗਾਨਾ॥ ੩॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਸੁਜਾਨਾ॥
ਜਿਉ ਜਾਨਹੁ ਤਿਉ ਰਾਖਹੁ ਪ੍ਰਭ ਜੀ ਤੂ ਸਰਨਿ ਸੂਰੁ ਭਗਵਾਨਾ॥ ੪॥ ੧॥
**ਰਾਗੁ ਜੈਤਸਿਰੀ ॥**
ਮਾਨਸਿ ਜਨਮੁ ਦੁਲੰਭੁ ਪਦਾਰਥੁ ਇਨਿ ਅਹਿਲਾ[4] ਏਹੁ ਗਵਾਇਆ॥
ਜਾਗ੍ਰਤਿ ਸਾਥੁ ਤੁਮੁ ਹਰਿ ਕੈ ਸਾਟੇ ਸੁਪਨੇ ਰਾਜੁ ਵਧਟਾਇਆ॥ ੧॥
ਮੇਰਾ ਮਨੁ ਲੋਭ ਭ੍ਰਮਿ ਭ੍ਰਮਾਇਆ॥ ਕਹੀ ਨ ਸੁਣੇ ਨ ਆਖੀ ਸਮਝੈ ਜੋ ਬੇਦ ਪੁਰਾਨੀ ਗਾਇਆ॥ ੧॥ ਰਹਾਉ॥
57.ੳ ਕਡੂਏ ਕਉ ਮੀਠਾ ਕਰਿ ਮਾਨੈ ਮੀਠਾ ਮੁਖਿ ਕ/ਉੜਾਇਆ॥
ਸਚੁ ਤਿਆਗੈ ਕਚੁ ਵਿਹਾਝੇ ਇਤਿ ਬਿਧਿ ਖੋਟਾ ਖਾਇਆ॥ ੨॥
ਸਾਖਤਿ ਸੰਗਤਿ ਸੁਖੁ ਸਭਿ ਖੋਇਓ ਸਮਝਤਿ ਨਹਿ ਸਮਝਾਇਆ॥
ਸਤਿਗੁਰ ਮਿਲੈ ਤਾ ਉਲਟੀ ਬੂਝੈ ਗੁਰਮੁਖਿ ਗਿਆਨੁ ਪ੍ਰਗਟਾਇਆ॥ ੩॥
ਨਾਨਕੁ ਪੰਥੀ ਜਨੁ ਦਰਬਾਰੀ ਤੁਮਰਾ ਬਿਰਦੁ ਬਨਾਇਆ॥
ਕਿਰਪਾ ਕਰਹੁ ਹਰਹੁ[5] ਸਭਿ ਦੁਰਮਤਿ ਰਾਖਹੁ ਨਿਜ ਸਰਨਾਇਆ॥ ੪॥ ੨॥
**ਰਾਗੁ ਜੈਤਸਿਰੀ ॥**
ਪਾਂਪਾ ਕਰਿ ਪਥਰੁ ਹੂਆ ਏਹੁ ਮਨ ਮੇਰਾ ਪਾਪੀ॥
ਚਿੰਤਾ ਚਿਤੁ ਜਲਾਇਆ ਨਿਸਿਦਿਨਿ ਪਾਪਾਂ ਬੁਧਿ ਸਰਾਪੀ॥ ੧॥
ਮੇਰੇ ਮਨ ਕ੍ਰੋਧ ਅਗਨਿ ਨਿਤਿ ਤਾਪੀ[6]॥ ਭਠਿਆਲੇ[7] ਦੇ ਭੁਲਕੇ ਨਿਆਂਈ ਤ੍ਰਿਸਨਾ ਕਬਹੂ ਨ ਧ੍ਰਾਪੀ॥੧॥ ਰਹਾਉ॥
ਕਾਂਮ ਕਸਾਬ[8] ਜੋਹਤਿ ਪਰ ਨਾਰੀ ਘਾਤ ਵਗਾਵੈ ਕਾਤੀ[9]॥
ਲੋਭ ਲੁਭਾਨਾ ਪਾਪ ਕਮਾਵੈ ਸੀਤਲੁ ਹੋਇ ਨ ਛਾਤੀ॥ ੨॥
ਮੋਹ ਮਾਇਆ ਕੈ ਭਇਓ ਬਾਵਰੋ ਬੰਧਿਆ ਮੁਹਕਮ[10] ਫਾਸੀ॥
ਲਖ ਚਉਰਾਸੀਹ ਫਿਰੈ ਭ੍ਰਮਦਾ ਮਾਰ ਪਵੈ ਦਰਿ ਖਾਸੀ॥ ੩॥
ਜੰਮੈ ਮਰੈ ਮਰੈ ਫਿਰਿ ਜੰਮੈ ਹੋਵੈ ਨਾਹਿ ਖਲਾਸੀ॥
ਜਨ ਦਰਬਾਰੀ ਸਰਨਿ ਤੁਮਾਰੀ ਰਾਖਿ ਲੇਹੁ ਅਬਨਾਸੀ॥ ੪॥ ੩॥
**ਰਾਗੁ ਜੈਤਸਿਰੀ ॥**
ਚੰਚਲੁ ਚਪਲੁ ਚੋਰੁ ਚੁਗਲੀਗਰੁ[11] ਘਾਲ ਕਪਟ ਕੀ ਘਾਲਾਂ॥
ਕਾਮ ਕ੍ਰੋਧ ਲੋਭਿ ਲਿਵ ਲਾਗੀ ਕੂੜਿ ਕੁਸਤਿ ਕੀ ਮਾਲਾ॥ ੧॥
ਮੇਰਾ ਮਨੁ ਬੇਮੁਖੁ ਮੂੜ ਬਿਤਾਲਾ॥ ਜੋ ਗੁਰ ਕਹੀ ਜੋ ਕਾਂਨ ਨ ਕੀਨੀ ਚਲੈ ਮਨ ਕੀ ਚਾਲਾ॥ ਰਹਾਉ॥

---
1. ਮੂਰਖ ਤੋਂ 2. ਬੋਲਿਆ, ਆਖਿਆ 3. ਮਾਇਆ ਰੂਪੀ ਸ਼ਰਾਬ ਦਾ ਨਸ਼ਾ 4. ਬੇ ਅਰਥ 5. ਦੂਰ ਕਰ 6. ਤਪਦਾ ਹੈ 7. ਭੱਠੀ 8. ਕਸਾਈ 9. ਕੈਂਚੀ, ਛੁਰੀ 10. ਦ੍ਰਿੜ, ਪੱਕੀ 11. ਚੁਗਲੀ ਕਰਨ ਵਾਲੇ

ਅਨਿਦਿਨੁ ਤਾਤ ਪਰਾਈ[1] ਰਾਤਾ ਮਨੁ ਮਹਿ ਕ੍ਰੋਧ ਚੰਡਾਲਾ॥
ਦਾਦਾ ਪੀਉ ਗਏ ਤਜ ਦੇਖਤਿ ਅਜੌਂ ਨ ਤਜੈ ਜੰਜਾਲਾ[2]॥ ੨॥
ਲੋਕ ਲਾਜ ਸਉ ਕਾਜੁ ਨ ਕੋਈ ਨ ਸੁਝਸੁ ਜਮਕਾਲਾ॥
ਆਜੁ ਗਾਲਿ ਗਲਿ ਪਾਗੁ ਅਚਿੰਤਾ ਜਿਉ ਮਛਲੀ ਕਉ ਜਾਲਾ॥ ੩॥
ਮਾਇਆ ਕੈ ਮਦੁ ਭਇਆ ਅੰਧੁਲਾ ਜਿਉ ਉਲੂ ਸੂਰ ਉਜਾਲਾ[3]॥
ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਸਰਨਿ ਦਿਆਲਾ॥ ੪॥ ੪॥

57.ਅ /**ਰਾਗੁ ਜੈਤਸਿਰੀ ॥**
ਜਾ ਕੀ ਮਾਇਆ ਜਗੁ ਭਰਮਾਇਆ ਤਿਸੁ ਜਸੁ ਕਿਉ ਨਹੀ ਗਾਇਆ॥
ਜਗਤੁ ਉਪਾਇਆ ਧੰਧੇ ਲਾਇਆ ਅਪਨਾ ਖੇਲ ਬਨਾਇਆ॥੧॥
ਮੇਰਾ ਪ੍ਰਭੁ ਚੋਜ ਤਮਾਸੇ ਦੇਖੇ॥ ਆਪਿ ਉਪਾਇ ਖਪਾਵੈ ਆਪੇ ਆਪੇ ਵਿਗਸੈ ਵੇਖੇ॥ ੧॥ ਰਹਾਉ॥
ਜਾ ਕੀ ਜੋਤਿ ਜਗੈ ਜਗਿ ਭੀਤਰਿ ਤਿਸੁ ਕਾ ਜਸੁ ਉਰਧਾਰੋ[4]॥
ਘਟਿ ਘਟਿ ਅੰਤਰਿ ਜਾਨਹੁ ਤਿਸ ਕਉ ਜਾ ਕਾ ਇਹੁ ਸੰਸਾਰੋ॥ ੨॥
ਜਾ ਕੀ ਕੁਦਰਤਿ ਜਾਹਰੁ[5] ਵਰਤੈ ਤਾ ਸਿਉ ਇਹੁ ਮਨੁ ਲਾਈਐ॥
ਜਾ ਕੈ ਏਹੁ ਵਿਡਾਣ ਤਮਾਸੇ ਹੋਇ ਮੁਸਤਾਕੁ[6] ਧਿਆਇਐ॥ ੩॥
ਜਾ ਕੀ ਕਲਾ ਕਰਿ ਜਗਤੁ ਕਲੋਲੇ ਤਿਸੁ ਪ੍ਰਭ ਸਿਉ ਲਿਉ[7] ਲਾਵਹੁ॥
ਜਾ ਕੀ ਲੀਲਾ ਲਖੀ ਨਹ ਜਾਈ ਦਰਬਾਰੀ ਤਿਸੁ ਜਸੁ ਗਾਵਹੁ॥ ੪॥ ੫॥

**ਰਾਗੁ ਜੈਤਸਿਰੀ ॥**
ਬਾਲਪਣੁ ਅਗਿਆਨ ਗਵਾਇਆ ਮੂਰਖਿ ਮਤਿ ਨ ਆਈ॥
ਦਿਨੁ ਸਭੁ ਖੇਲੈ ਨਿਸਿ ਭਰਿ[8] ਸੋਵੈ ਇਉ ਬਰਬਾਦਿ ਗਵਾਈ॥੧॥
ਮੇਰਾ ਮਨੁ ਭੂਲਾ ਭਗਤਿ ਨ ਕੀਨੀ॥
ਸਾਧ ਸੰਗਿ ਹਰਿ ਜਸੁ ਨਹੀਂ ਕੀਨਾ ਦੁਰਮਤਿ ਮਨ ਮਥਿ ਲੀਨੀ॥ ੧॥ ਰਹਾਉ॥
ਜੋਬਨਿ ਕਾਮੁ ਕ੍ਰੋਧ ਬਿਗੋਇਆ[9] ਲੋਭਿ ਲਾਲਚ ਮਹਿ ਰਸਿਆ॥
ਅਹੰਬੁਧਿ ਕਰਿ ਅੰਧੁਲਾ ਹੂਆ ਮੋਹ ਪੰਕਜ[10] ਮਹਿ ਫਸਿਆ॥ ੨॥
ਤੀਜੀ ਬਿਰਧਿ ਅਵਸਥਾ ਆਈ ਅਬ ਕੁਛ ਹੋਇ ਨ ਆਵੈ॥
ਤੀਨ ਅਵਸਥਾ ਬਾਦ[11] ਗਵਾਈਆ ਕਿਉ ਇਹੁ ਜੀਉ ਗਤਿ ਪਾਵੈ॥ ੩॥
ਨਾਨਕ ਪੰਥੀ ਜਨੁ ਦਰਬਾਰੀ ਹਾਰ ਪਇਆ ਸਰਨਾਈ॥
ਰਾਖਹੁ ਪ੍ਰਭ ਜੀ ਬਿਰਦੁ ਤੁਮਾਰਾ ਤੁਮਕੋ ਲਾਜ ਬਡਾਈ[12]॥ ੪॥ ੬॥

**ਰਾਗੁ ਜੈਤਸਿਰੀ ॥**
ਪਾਪ ਕਰਤੇ ਬਹੁ ਪਾਪੀ ਤਾਰੇ ਜਿਨਾ ਪਾਪ ਕਮਾਇਆ॥
ਮੈ ਪਾਪੋ ਕੀ ਗਿਣਤਿ ਨ ਆਵੈ ਹਾਰਿ ਪਾਗੁ ਧਰਮਾਇਆ॥ ੧॥
ਪਤਿਤ ਉਧਾਰਨੁ ਨਾਉ ਧਰਾਇਆ॥ ਦੇਖੋਂਗਾ ਮੁਝ ਕੈਸੇ ਤਾਰਹਿ ਬਿਰਦੁ ਨ ਜਾਇ ਲਜਾਇਆ[13]॥ ਰਹਾਉ॥
58.ੳ ਗੀ/ਧ ਉਧਾਰ[14] ਕੈ ਗੀਧੇ ਹੋ ਪ੍ਰਭ ਮੇਰੇ ਪਾਪ ਅਨੇਕ॥
ਪਤਿਤ ਉਧਾਰਨੁ ਤਉ ਪ੍ਰਭ ਜੀ ਮੈ ਜੇਹਾ ਤਾਰਿਹੁ ਏਕ॥ ੨॥*
ਅਜਾਮਲੁ ਗਜੁ ਗਨਕਾ ਤਾਰੇ ਅੰਤ ਨਾਮੁ ਜਪ ਲੀਆ॥
ਮੈ ਜੈਸਾ ਅਪਰਾਧੀ ਪ੍ਰਭ ਜੀ ਦੂਸਰੁ ਕੋਇ ਨ ਥੀਆ[15]॥ ੩॥

---

1. ਬੇਗਾਨੀ ਅੱਗ 2. ਜੰਜਾਲ 3. ਉੱਲੂ ਨੂੰ ਸੂਰਜ ਦੀ ਰੋਸ਼ਨੀ 4. ਹਿਰਦੇ ਵਿੱਚ ਧਾਰ 5. ਪ੍ਰਗਟ ਰੂਪ ਵਿੱਚ 6. ਸ਼ੌਕ ਰੱਖ ਕੇ, ਸ਼ੌਕ ਨਾਲ 7. ਲਿਵ, ਧਿਆਨ 8. ਰਾਤ ਭਰ 9. ਬਤੀਤ ਕੀਤਾ 10. ਚਿੱਕੜ 11. ਬੇਅਰਥ 12. ਵੱਡੀ ਲਾਜ ਹੈ 13. ਬਿਰਦ ਨੂੰ ਲੱਜਿਆ ਨਾ ਆ ਜਾਵੇ 14. ਗਿੱਧ ਰੂਪ ਵਾਲਾ ਦੈਂਤ, ਬਕਾਸੁਰ 15. ਹੋਇਆ

ਕਿਨੈ ਆਦਿ ਕਿਨੈ ਅੰਤ ਚਿਤਾਰਿਓ ਸੋ ਕਿਉ ਪਾਪੀ ਕਹੀਐ॥
ਨਾਨਕ ਪੰਥੀ ਜਨੁ ਦਰਬਾਰੀ ਕਹੁ ਕਿਉਕਰਿ ਪਾਰ ਨਿਬਹੀਐ॥ ੪॥ ੭॥

**ਰਾਗੁ ਜੈਤਸਿਰੀ ॥**

ਭਗਤ ਵਛਲੁ ਪ੍ਰਭੁ ਪਤਿਤ ਉਧਾਰਨੁ ਬੇਦ ਪੁਰਾਣੀ ਗਾਇਆ॥
ਭਗਤਾ ਕੀ ਪਤਿ ਆਪੇ ਰਖਦਾ ਜੁਗੁ ਜੁਗੁ ਭਗਤਿ ਉਪਾਇਆ॥ ੧॥
ਭਗਤਿ ਆਪੇ ਵਡੀਆਇਆ॥
ਅੰਤਰਜਾਮੀ ਪੁਰਖੁ ਬਿਧਾਤਾ ਸੁਣਿਦਾ ਮਨ ਦਾ ਧਿਆਇਆ॥ ੧॥ ਰਹਾਉ॥
ਜਹ ਜਹ ਭੀਰ ਪਰੀ ਸੰਤਨ ਕਉ ਤਹ ਤਹ ਆਇ ਛਡਾਇਆ॥
ਗਜ ਕੀ ਗਰਜ ਸੁਣੀ ਪਰਮੇਸਰ ਗਰੜੁ ਛੋਡਿ[1] ਹਰਿ ਧਾਇਆ॥ ੨॥
ਦੁਆਰਕਾ ਵਾਸੀ 'ਆਵਹੁ ਪ੍ਰਭ ਜੀ ਧ੍ਰੋਪਤਿ ਮੁਖਹੁ ਅਲਾਇਆ॥
ਨਉ ਸੈ ਕੋਹਾ ਦੁਆਰਕਾ ਤਹਿ ਤੇ[2] ਤੁਰਤੁ ਤਹਾਂ ਜਾਇ ਆਇਆ॥ ੩॥
ਨਾਨਕ ਪੰਥੀ ਜਨੁ ਦਰਬਾਰੀ ਸਰਣਿ ਤੁਮਾਰੀ ਆਇਆ॥
ਜਿਉ ਜਾਨਹੁ ਤਿਉ ਰਾਖਹੁ ਪ੍ਰਭ ਜੀ ਤੈ ਬਹੁਤੇ ਪਤਿਤ ਤਰਾਇਆ॥ ੪॥ ੮॥

**ਰਾਗੁ ਜੈਤਸਿਰੀ ॥**

ਗਈ ਜੁਆਨੀ ਰੰਗੁਲੀ ਜਿਨਿ ਕਰਿ ਡਾਰਿਆ ਅੰਧੁ॥ ਅਬਿ ਜਰ[3] ਜਰਵਾਣੇ ਡੇਗਿਆ ਨਾ ਕਰਿ ਸਕੈ ਬੰਧੁ॥੧॥
ਮੇਰੇ ਮਨ ਵਿਣੁ ਨਾਵੈ ਮੁਹਿ ਗੰਧੁ॥ ਦਸ ਵਸਤੂ ਪ੍ਰਭ ਲੈ ਲਈਆ ਨਾ ਸਕਿਉ ਦੇ ਦਸਵੰਧੁ[4]॥ ੧॥ ਰਹਾਉ॥
ਮਾਰਗਿ ਜੁਲੈ ਬਾਹਰਾ[5] ਕਿਉ ਕਰਿ ਤੁਟਗੁ ਪੰਧੁ॥ ਉਝੜਿ ਚਲਹਿ ਪਾਇ ਗਲ ਜੇਵੜਾ ਜਮਫੰਧੁ॥ ੨॥
ਅਗੈ ਲੇਖਾ ਮੰਗੀਐ ਕਾਹਿ ਕਮਾਵਹਿ ਮੰਧੁ॥ ਲਖ ਚਉਰਾਸੀਹ ਫਿਰਦਿਆ ਕੋਇ ਨ ਮੇਲੇ ਹੰਧੁ[6]॥ ੩॥
ਜਿਸੁ ਪਰਿ ਕਿਰਪਾ ਕਰੈ ਆਪਿ ਤੋੜੈ ਮਾਇਆ ਬੰਧੁ॥
58.ਅ ਜਿਸੁ/ਗੁਰ ਪਰਸਾਦਿ ਜਪਿਆ ਪਰਮੇਸਰ ਦਰਬਾਰੀ ਤੂਟਾ ਤੰਦੁ॥ ੪॥ ੯॥

**ਰਾਗੁ ਜੈਤਸਿਰੀ॥ ਘਰੁ ੨॥**

ਹਰਿ ਹਰਿ ਸਿਮਰਹੁ ਸਿਰਜਣਹਾਰਾ ਜੋ ਸਰਬ ਜੀਆ ਦੀ ਕਰੇ ਸੁਮਾਰਾ॥
ਸਭਨਾ ਰਿਜਕੁ ਪਹੁਚਾਵਨਿਹਾਰਾ ਸਾਚਾ ਸਿਰਜਨਹਾਰਾ ਰਾਮ॥ ੧॥
ਪਰਵਰਦਗਾਰੁ ਸਮਾਲਹੁ ਭਾਈ॥ ਜਿਨਿ ਸਗਲੀ ਇਹੁ ਸ੍ਰਿਸਟਿ ਉਪਾਈ॥
ਆਪੇ ਸਿਰਿ ਸਿਰਿ ਧੰਧੈ ਲਾਈ ਆਪੇ ਅਪਰ ਅਪਾਰਾ ਰਾਮ॥ ੨॥
ਆਪੇ ਕਰਤਾ ਕਰਿ ਕਰਿ ਵੇਖੇ॥ ਆਪਿ ਅਲੇਖੁ[7] ਅਉਰੁ ਸਭਿ ਲੇਖੇ॥
ਅਪਨੈ ਕਰਤਬ ਆਪੈ ਜਾਨੈ ਅਉਰੁ ਨ ਕਰਨੈਹਾਰਾ.ਰਾਮ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਹਾਰਿ ਪਾਇਆ ਅਬ ਸਰਨਿ ਤੁਮਾਰੀ॥
ਜਿਉ ਜਾਣਹੁ ਤਿਉ ਰਾਖਹੁ ਹਰਿ॥ ਜੀ ਤੂ ਪਤਿਤ ਉਧਾਹਰਨਿਹਾਰਾ ਰਾਮ॥ ੪॥ ੧॥ ੧੦॥

**ਰਾਗੁ ਜੈਤਸਿਰੀ॥ ਘਰੁ ੩॥ ਦੁਪਦੇ ਤਿਪਦੇ॥**

ਮੇਰੇ ਪ੍ਰਭ ਕੀ ਅਚਰਜ ਖੇਡ॥
ਅਉਰ ਬਿਰਛ ਕਉ ਸਾਖੀ ਹੈ ਫਲ ਮਾਨਸੁ ਕਉ ਫਲ ਪੇਡ॥ ੧॥ ਰਹਾਉ॥
ਸਾਸਿ ਸਾਸਿ ਚਾਰ ਫਲ ਲਾਗਹਿ[8] ਜਾ ਕੈ ਸਮ ਨਹੀਂ ਕੋਈ॥
ਤੀਨ ਭਵਨ ਕੀ ਮਾਇਆ ਜੇਤੀ ਵਾਂਕੈ[9] ਤੁਲਿ ਨ ਹੋਇ॥ ੧॥

---

1. ਗਰੜ ਦੀ ਸਵਾਰੀ ਨੂੰ ਛੱਡ ਕੇ 2. ਹਸਤਨਾਪੁਰ ਤੋਂ 3. ਬੁਢੇਪੇ ਨੇ 4. ਦਸਵਾਂ ਹਿੱਸਾ 5. ਸਹੀ ਮਾਰਗ ਤੇ ਚੱਲਣ (ਜੁਲੈ) ਤੋਂ ਬਗੈਰ 6. ਦੁੱਖ ਦਰਦ ਮਿਟਾਵੇ
7. ਜਿਸ ਦਾ ਲੇਖਾ ਨਹੀਂ ਹੁੰਦਾ 8. ਚਾਰੇ ਫਲ, ਧਰਮ, ਅਰਥ, ਕਾਮ ਅਤੇ ਮੋਕਸ਼ 9. ਉਸਦੇ

ਸਾਸਿ ਸਾਸਿ ਮੁਖ ਕਹਹਿ ਸੁਖਾਲਾ ਰਾਮੁ ਵਾਰ ਤੂ ਚਾਰਿ॥
ਰਾਮ ਨਾਮੁ ਬਿਨੁ ਅਉਰੁ ਜੋ ਬੋਲਹਿ ਜਾਵਹਿ ਹਾਰਿ ਗਵਾਰਿ॥ ੨॥
ਰਾਮ ਨਾਮ ਸਮ ਅਉਰੁ ਕਛੁ ਨਹਿ ਤਪ ਤੀਰਥਿ ਸੁਕ੍ਰਿਤਿ[1] ਦਾਨੁ॥
ਰਾਮ ਨਾਮ ਭਜਹੁ ਦਰਬਾਰੀ ਮੁਖਹੁ ਨ ਬੋਲਹੁ ਆਨ॥ ੩॥ ੧॥ ੧੧॥

**ਰਾਗੁ ਜੈਤਸਿਰੀ ॥**

ਭੰਉਦੂ[2] ਭੂਲ ਗਇਆ ਮਨੁ ਮੇਰਾ॥
ਅਉਰ ਠਉਰਿ ਭਰਮੇ ਨਿਸਿ ਬਾਸੁਰਿ[3] ਨਾਮ ਨ ਜਪਈ ਤੇਰਾ॥੧॥ ਰਹਾਉ॥
ਕੁਬੁਧਿ ਕਸਾਇਣਿ[4] ਕਬਜ ਕੀਆ ਮਨੁ ਦੁਰਮਤਿ ਪਾਇਆ ਘੇਰਾ॥
ਪਰ ਨਿੰਦਿਆ ਪਸ ਗੈਬਤਿ[5] ਜੀਤਾ ਮਨ ਅਗਿਆਨੁ ਅੰਧੇਰਾ॥ ੧॥
ਤਾਤੇ ਹਾਰਿ ਪੁਕਾਰਿ ਕਰੀ ਮੈ ਰਾਖਹੁ ਇਬਿ ਇਹੁ ਵੇਰਾ॥
59.ੳ ਨਾਨਕ ਪੰਥੀ ਜ/ਨੁ ਦਰਬਾਰੀ ਬਿਰਦੁ ਧਰਾਇਆ ਤੇਰਾ॥ ੨॥ ੨॥ ੧੨॥

**ਰਾਗੁ ਜੈਤਸਿਰੀ ॥**

ਪਤਿਤ ਉਧਾਰਨ ਨਾਉ ਧਰਾਇਆ॥
ਜਹ ਜਹ ਨਾਮੁ ਤੁਮਾਰਾ ਪਰਿਆ ਤਹ ਆਪੇ ਬਿਰਦੁ ਰਖਾਇਆ॥੧॥ ਰਹਾਉ॥
ਕੋਲੀ ਕਾਮ ਹੇਤਿ ਕਰ ਠਗੀ ਪ੍ਰਭ ਕਾ ਭੇਖੁ ਬਨਾਇਆ॥
ਤਾ ਕੀ ਆਇ ਸਹਾਇ ਕਰੀ ਪ੍ਰਭ ਨਾਹਨ[6] ਬਿਰਦੁ ਲਜਾਇਆ[7]॥
ਧ੍ਰੰਗੀਕ[8] ਥਾ ਪਤਿਤੁ ਪਖੰਡੀ ਕਰਿ ਭੂਪਤਿ ਸਾਂਗੁ ਹਸਾਇਆ॥
ਤਾ ਕੈ ਪਾਪ ਭਿ ਪਏ ਪਿਛਾਹਾ ਐਸਾ ਪਤਿਤੁ ਤਰਾਇਆ॥ ੨॥
ਇਨ ਤੇ ਅਧਕ ਪਾਪ ਮੋਹਿ ਕੀਨੇ ਤੇਰਾ ਜਗ ਸਦਵਾਇਆ॥
ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਹੈ ਸਰਣਾਇਆ॥ ੩॥ ੩॥ ੧੩॥

**ਰਾਗੁ ਜੈਤਸਿਰੀ ॥**

ਮੈ ਪ੍ਰੀਤਮ ਪਰਦਾ ਤੇਰਾ॥
ਪੜਦੇ ਪੋਸੁ ਸੁਣੀਦਾ ਸਾਹਿਬੁ ਢਕਿ ਲੈ ਪੜਦਾ ਮੇਰਾ॥ ੧॥ ਰਹਾਉ॥
ਤੈ ਦੇਖਤਿ ਕਰਾਂ ਗੁਨਾਹ ਘਨੇਰੇ ਤੈ ਪ੍ਰਭ ਵਡਾ ਜੇਰਾ॥
ਜਮ ਕੀ ਤਲਬ ਮਿਟਾਵਹੁ ਸਿਰਿ ਤੇ ਕਰਿ ਲੇਹੁ ਜਨ ਕਾ ਚੇਰਾ[9]॥ ੧॥
ਕਰਿ ਕ੍ਰਿਪਾ ਪ੍ਰਭਿ ਸਾਧੁ ਮਿਲਾਵਹੁ ਮਿਟੈ ਅਗਿਆਨੁ ਅੰਧੇਰਾ॥
ਸਾਧ ਸੰਗਿ ਪ੍ਰਭ ਤੁਮਹ ਪਛਾਣੋਂ ਢਹੇ ਭ੍ਰਮ ਕਾ ਡੇਰਾ॥ ੨॥
ਸਭਸਿ ਕਿਸੈ ਕਾ ਤੂ ਹੈ ਠਾਕੁਰੁ ਸਭ ਕੋ ਕੀਤਾ ਤੇਰਾ॥
ਨਾਨਕ ਪੰਥੀ ਭਣੇ ਦਰਬਾਰੀ ਕਾਟਹੁ ਮਨ ਕੇ ਫੇਰਾ॥ ੩॥ ੪॥ ੧੪॥

**ਰਾਗੁ ਜੈਤਸਿਰੀ ॥**

ਮੈ ਪ੍ਰਭ ਜੀ ਤੇਰੀ ਸਰਨਾ॥ ਤੇਰੀ ਟੇਕ ਭਰੋਸਾ ਤੇਰਾ ਤੇਰਾ ਹੀ ਮਨ ਧਰਨਾ॥ ੧॥ ਰਹਾਉ॥
ਹਮਰੇ ਹਾਥਿ ਨਾਹੀ ਕੁਛੁ ਕਰਤੇ ਤੂਹੀ ਕਰਾਵਹਿ ਸੋਈ ਕਰਨਾ॥
ਜਿਸਨੂੰ ਬਖਸਹਿ ਕਰਹਿ ਖਲਾਸੀ ਤਿਸ ਨੂੰ ਦੇਹਿ ਪ੍ਰੀਤਿ ਨਿਜ ਚਰਨਾ॥ ੧॥
ਨਾਉ ਕੀ ਨਾਉ ਮਿਲਾਵਹਿ ਜਾ ਕਉ ਭੈਜਲ ਸਾਗਰ ਤਿਨ ਹੀ ਤਰਨਾ॥
ਤ੍ਰਿਣ ਤੇ ਮੇਰੁ[10] ਕਰਹਿ ਖਿਨ ਭੀਤਰਿ ਤੂੰ ਪ੍ਰਭੁ ਅਭਰ[11] ਭਰਨਾ॥ ੨॥

---

1. ਚੰਗੀ ਅਤੇ ਸ਼ੁੱਧ ਕਿਰਤ 2. ਮੂਰਖ 3. ਰਾਤ (ਨਿਸ) ਅਤੇ ਦਿਨ (ਬਾਸਰ) 4. ਕਸਾਈ ਦੇ ਘਰ ਵਾਲੀ ਗਲਤ ਬੁੱਧੀ 5. ਗੁਪਤ ਰੂਪ ਵਿੱਚ 6. ਨਹੀਂ 7. ਬਿਰਦ ਦੀ ਲੱਜਿਆ 8. ਵੇਖੋ ਅੰਤਿਕਾ-I , ਧ੍ਰੁਰੀਕ 9. ਚੇਲਾ, ਸੇਵਕ 10. ਤੀਲੇ ਤੋਂ ਪਰਬਤ 11. ਜੋ ਨਾ ਭਰਿਆ ਜਾ ਸਕੇ

59.ਅ ਤੇਰਾ ਕੀਤਾ/ਸਭ ਕੁਛੁ ਹੋਵੈ ਉਤਪਤਿ ਜੀਵਣੁ ਜੰਮਣੁ ਮਰਨਾ॥
ਨਾਨਕ ਪੰਥੀ ਭਣੇ ਦਰਬਾਰੀ ਤੂੰ ਸਿਰਤਾਜ ਤੁਝੈ ਤੇ ਡਰਨਾ॥ ੩॥ ੫॥ ੧੫॥

**ਰਾਗੁ ਜੈਤਸਿਰੀ॥ ਘਰੁ ੪॥ ਦੁਪਦੇ॥**

ਹਿਰਦੇ ਅੰਦਰਿ ਰਾਮੁ ਧਿਆਇ॥
ਅੰਤਰਜਾਮੀ ਜੀ ਕੀ ਜਾਨੈ ਬਾਹਰਿ ਕਿਸੈ ਸੁਣਾਵਹਿ ਗਾਇ॥੧॥ ਰਹਾਉ॥
ਸਰਬ ਘਟਾ ਕਾ ਮਾਲਕੁ ਆਪੇ ਸਭਿ ਮਹਿ ਰਹਿਆ ਸਮਾਇ॥
ਆਪੇ ਹੀ ਪ੍ਰਿਤਪਾਲ ਸਮਾਲੇ ਜਿਉ ਸੁਤ ਕਉ ਪਿਤ ਮਾਇ[1]॥ ੧॥
ਅਉਰੁ ਤਿਆਗੁ ਚਿਤਾਰ ਤਿਸੈ ਕਉ ਜੋ ਤੁਧੁ ਲਏ ਛਡਾਇ॥
ਐਸਾ ਹੈ ਪ੍ਰਭਿ ਪਤਿਤ ਉਧਾਰਨੁ ਦਰਬਾਰੀ ਪਉ ਸਰਨਾਇ॥ ੨॥ ੧॥ ੧੬॥

**ਰਾਗੁ ਜੈਤਸਿਰੀ ॥**

ਅੰਤਰਿ ਆਤਮੇ ਸਿਮਰਹੁ ਸੋਇ॥
ਆਧਿ ਵਿਆਧਿ ਉਪਾਧਿ[2] ਨ ਵਿਆਪੇ ਜਮ ਕੀ ਤਲਬ ਨ ਹੋਇ॥ ੧॥ ਰਹਾਉ॥
ਰੇ ਮਨ ਮੇਰੇ ਸਿਮਰੁ ਸੁਆਮੀ ਮਨ ਦੀ ਦੁਬਿਧਾ ਖੋਇ॥ ਸੰਸਾ ਸੋਗੁ ਰੋਗੁ ਦੁਖੁ ਜੇਤਾ ਤੁਝੈ ਨ ਵਿਆਪੈ ਕੋਇ॥
ਦੂਜੀ ਦੁਰਮਤਿ ਦੂਰ ਬਿਡਾਰਹੁ ਘਟਿ ਘਟਿ ਜਾਣਹੁ ਸੋਇ॥
ਦਰਬਾਰੀ ਗੁਰੁ ਮਿਲਿ ਹਉਮੈ ਖੋਈ ਪਾਰ ਪਵਹਿਗੇ ਓਇ॥ ੨॥ ੧॥ ੧੭॥

**ਰਾਗੁ ਜੈਤਸਿਰੀ ॥**

ਮਨ ਅੰਦਰਿ ਸਿਮਰਹੁ ਰਾਮੁ॥ ਤੁਮ ਕੋ ਧੋਖਾ ਕੋਇ ਨ ਬਿਆਪੇ ਪੂਰਨ ਹੋਵਹਿ ਕਾਮ॥ ੧॥ ਰਹਾਉ॥
ਸਾਸਿ ਸਾਸਿ ਅਰਾਧਹੁ ਹਰਿ ਹਰਿ ਅਹਿਨਿਸਿ ਆਠੋ ਜਾਮ[3]॥
ਹਰਿ ਸਿਮਰੇ ਦੁਖਿ ਤੇ ਸੁਖ ਹੋਵਹਿ ਮਨੁ ਪਾਵੈ ਬਿਸਰਾਮੁ॥ ੧॥
ਰਾਮ ਨਾਮ ਕੈ ਸਿਮਰਨੁ ਸਾਧੇ ਲਗੈ ਨ ਤਤੀ ਘਾਮ[4]॥
ਨਾਨਕ ਪੰਥੀ ਜਨੁ ਦਰਬਾਰੀ ਬਿਨਤੀ ਕਰੈ ਗੁਲਾਮੁ॥ ੨॥ ੨॥ ੧੮॥

**ਰਾਗੁ ਜੈਤਸਿਰੀ ॥**

ਮਨ ਤੇ ਅਹੰਬੁਧਿ ਤਿਆਗਿ॥
ਭਜਹੁ ਗੋਬਿੰਦੁ ਚਿੰਦ ਮਨ ਤਿਆਗਹੁ ਰੋਗੁ ਨ ਸਕੈ ਲਾਗਿ॥ ੧॥ ਰਹਾਉ॥
60.ੳ ਗੁਰ ਕੀ ਸਰਨਿ ਪਾਹਿ ਮਨ ਮੇ/ਰੇ ਲਗੇ ਨ ਕਾਲਖ ਦਾਗ॥
ਸਾਧ ਸੰਗੁ ਤਿਸ ਹੋਇ ਪਰਾਪਤਿ ਜਾ ਕੈ ਮਸਤਕਿ ਭਾਗ॥ ੧॥
ਗੁਰ ਕਾ ਸਬਦੁ ਸੁਨਹੁ ਨਿਜ ਕਰਨੀ[5] ਮੋਹ ਨੀਂਦ ਤਜ ਜਾਗੁ॥
ਭਜੁ ਦਰਬਾਰੀ ਭਗਤਿ ਵਛਲਿ ਕਉ॥ ਗੁਰੁ ਕੀ ਚਰਨੀ ਲਾਗੁ॥ ੨॥ ੩॥ ੧੯॥

**ਰਾਗੁ ਜੈਤਸਿਰੀ ॥**

ਕੀਜੈ ਰਾਮ ਭਗਤਿ ਲਿਵਲਾਇ॥
ਰਾਮ ਨਾਮੁ ਮਨ ਸਦਾ ਚਿਤਾਰਹੁ ਅਉਰੁ ਨ ਉਚਰੁ ਸੁਭਾਇ॥ ੧॥ ਰਹਾਉ॥
ਸਤਿਗੁਰੁ ਕੀ ਸਰਣਾਈ ਪਉ ਮਨ ਮੇਰੇ ਨਾ ਜਮ ਮਾਰੇ ਧਾਇ॥
ਸਰਨਿ ਸੂਰੁ ਗੁਰਦੇਵ ਸੁਆਮੀ ਰਾਖੇ ਆਪਿ ਰਜਾਇ॥ ੧॥
ਜਾ ਕਉ ਸਤਿਗੁਰ ਹੋਹਿ ਦਿਆਲਾ ਤਾ ਕੀ ਕਰਹਿ ਸਹਾਇ॥
ਰਾਮ ਨਾਮੁ ਦੇਵਹਿ ਸੇਵਕ ਕਉ॥ ਦਰਬਾਰੀ ਲੇਹਿ ਮਿਲਾਇ॥ ੪॥ ੪॥ ੨੦॥

---

1. ਮਾਤਾ ਪਿਤਾ 2. ਤੀਨੇ ਰੋਗ ਹਨ, ਸਰੀਰਕ, ਲੜਾਈ ਅਤੇ ਭੂਤ ਪ੍ਰੇਮ ਦਾ ਭ੍ਰਮ 3. ਪਹਿਰ 4. ਹਵਾ, ਤੱਤੀ ਹਵਾ, ਗਰਮੀ 5. ਆਪਣੇ ਕੰਨਾਂ ਨਾਲ

**ਰਾਗੁ ਜੈਤਸਿਰੀ ॥**
ਜੈਸੀ ਕਰਨੀ ਤੈਸੀ ਭਰਨੀ॥ ਬੇਦੁ ਪੁਰਾਨਹੁ ਸਾਧਹੁ ਬਰਨੀ[1]॥ ੧॥ ਰਹਾਉ॥
ਤਪ ਤੇ ਹੋਇ ਰਾਜੁ ਸੇਵਾ ਤੇ ਸਾਹਾ[2]॥ ਭਗਤਿ ਕਰੇ ਸੁਰ ਸੁਰਗੀ ਆਹਾ॥
ਅਜਰੁ ਜਰੇ ਸੁ ਹੋਵੈ ਸਾਧੁ॥ ਸਭਿ ਘਟਿ ਨਿਰਖੇ[3] ਅਗਮ ਅਗਾਧੁ॥ ੨॥
ਨਾਨਕ ਪੰਥੀ ਭਣੇ ਦਰਬਾਰੀ॥ ਸਰਣਿ ਪਰੇ ਸੋ ਪਾਰ ਉਤਾਰੀ॥ ੩॥ ੫॥ ੨੧॥

**ੴ ਸਤਿਗੁਰੂ ਬਾਬਾ ਨਾਨਕੁ ॥**
**ਰਾਗੁ ਜੈਤਸਿਰੀ ॥ ਬਿਸਨਪਦੇ ॥ ਘਰੁ ੩॥**
ਊਧੋ ਕਾਨੑ ਪਿਆਰਾ ਮੇਰਾ॥
ਪ੍ਰਭ ਬ੍ਰਜ[4] ਤਜੀ ਤ ਮੈ ਨ ਤਜੌਂ ਪ੍ਰਭ ਮੋ ਮਨ ਮਾਂਹਿ ਬਸੇਰਾ॥ ੧॥ ਰਹਾਉ॥
ਨੈਨੀ ਨਿਰਖੋਂ ਦਰਸਨੁ ਕਾਨਾ[5] ਕਨ ਜਸ ਕਨੑੀਏ[5] ਕੇਰਾ॥
ਮਨ ਮਹਿ ਕਨੀਆ ਤਨ ਮਹਿ ਕਨੑੀਆ ਮੁਖਿ ਤੇ ਕਨੑੀਆ[5] ਟੇਰਾ॥ ੧॥
ਕਾਮਣ ਪਾਇ ਲਏ ਕੁਛ ਕੁਬਜਾ ਫੇਰਿ ਨ ਕੀਤੌਂ ਫੇਰਾ॥
ਜਦਕੀ ਬ੍ਰਜ ਤਜੀ ਹੈ ਕਨੑੀਏ ਤਦ ਕਾ ਮਥਰਾ ਡੇਰਾ॥ ੨॥
ਕਹੁ ਊਧੋ ਜਾਇ ਸੰਦੇਸਾ ਦੇਖੋਂ ਦਰਸਨੁ ਤੇਰਾ॥ ਦਰਬਾਰੀ ਰਾਧੇ ਊਧੋ ਤਾਈਂ ਕਹਿਓ ਕੂਕ ਉਚੇਰਾ॥ ੩॥ ੧॥
**ਜੈਤਸਿਰੀ ॥**
60.ਅ ਊਧੋ ਜਾਇ ਦੇਹਿ ਸੰਦੇਸਾ ਮੇਰਾ॥ ਪਤਣਿ ਰੋਕਿ ਜਗਾਤਿ ਲਗਾਵਹਿ ਭੁਲ ਗਈ ਓਹ ਬੇਰਾ॥ ੧॥ ਰ/ਹਾਉ॥
ਜਾਂ ਦਿਨ ਤੇ ਪ੍ਰਭ ਮਥਰਾ ਆਏ ਬ੍ਰਜ ਮਹਿ ਭਇਆ ਅੰਧੇਰਾ॥
ਹਮ ਕਉ ਛੋਡਿ ਗੈਆ ਜਗਜੀਵਨੁ ਕੁਬਜਾ ਭਾਗੁ ਭਲੇਰਾ[6]॥ ੧॥
ਕਾਮਣਆਰੀ ਕਾਮਣ ਪਾਏ ਪਾਇ ਲਯੋਂ ਬਿਲਮਾਇ[7] ਵਧੇਰਾ॥
ਦਰਬਾਰੀ ਰਾਧੇ ਕੂਕ ਸੁਣਾਇਆ ਕਹੁ ਊਧੋ ਹੀਆਂ ਤੇਰਾ॥ ੨॥ ੨॥
**ਰਾਗੁ ਜੈਤਸਿਰੀ ॥**
ਊਧੋ ਕਾਨ ਹਮਾਰਾ ਪਿਆਰਾ॥ ਕਹਾਂ ਭਇਆ[8] ਜੇ ਕਾਮਣ ਕੀਤੇ ਕੁਬਜਾ ਪਾਸਿ ਉਧਾਰਾ॥ ੧॥ ਰਹਾਉ॥
ਜੋ ਕੁਛ ਕਰੇ ਸੁਖਾਵੈ ਸਾਨੂ ਕਹਾਂ ਹਮਾਰਾ ਚਾਰਾ[9]॥ ਬੈਖਰੀਦੁ ਜੋ ਬਰਦਾ[10] ਹੋਵੈ ਕੌਨੁ ਗੁਲਾਮੁ ਵਿਚਾਰਾ॥ ੧॥
ਬਾਰ ਬਾਰ ਕੀ ਜੋਗੁ ਬਤਾਵਹਿ ਜੋਗੁ[11] ਨ ਕਾਮ ਹਮਾਰਾ॥
ਦਰਬਾਰੀ ਰਾਧੇ ਕੂਕ ਸੁਣਾਇਆ ਸਾਡੇ ਜੋਗੁ ਨ ਕਾਮ ਤੁਮਾਰਾ॥ ੨॥ ੩॥
**ਜੈਤਸਿਰੀ ॥**
ਤੈ ਕਨੑੀਆ ਨੈਨਨ ਹੇਰਾ॥ ਨੈਨ ਨਿਹਾਰ ਫੁਨਿ ਜੋਗ ਦਿੜਾਵਹਿ ਤੇਰਾ ਵਡਾ ਜੇਰਾ॥ ੧॥ ਰਹਾਉ॥
ਪ੍ਰੇਮ ਹਮਾਰੇ ਪੋਨਾ ਗੰਨਾ[12] ਰਸੁ ਜਿਸੁ ਮਾਹਿ ਘਨੇਰਾ[13]॥
ਜੋਗ ਧੂਰ ਕਉ ਕਉਨੁ ਸਮੇਟੇ ਜੋਗੁ ਨ ਭਾਵੈ ਤੇਰਾ॥ ੧॥
ਮੇਰੀ ਬਿਨਤੀ ਜਾਇ ਸੁਨਾਵਹੁ ਅਬਿ ਨ ਕਰਹੁ ਅਵੇਰਾ[14]॥
ਦਰਬਾਰੇ ਰਾਧੇ ਊਧੋ ਤਾਈਂ ਕੂਕਿ ਰਹਿਆ ਬਹੁਤੇਰਾ॥ ੨॥ ੪॥
**ਜੈਤਸਿਰੀ ॥**
ਊਧੋ ਕਾਨੑ ਹਮਾਰਾ ਪਿਆਰਾ॥
ਹਿਰਦੇ ਕਉ ਤਉ ਕਨੑੀਆ ਲੈ ਗਇਆ ਕੌਨ ਕਰਸੀ ਜੋਗ ਹਮਾਰਾ॥ ੧॥ ਰਹਾਉ ॥

1. ਵਰਣਨ ਕੀਤੀ ਹੈ 2. ਸ਼ਾਹ, ਅਮੀਰ 3. ਵੇਖਦਾ ਹੈ 4. ਬ੍ਰਿਜਭੂਮੀ 5. ਕ੍ਰਿਸ਼ਨ 6. ਕੁਬਜਾਂ ਦੇ ਭਾਗ ਭਲੇ ਹਨ 7. ਦੇਰੀ 8. ਕੀ ਹੋਇਆ 9. ਜ਼ੋਰ ਹੈ 10. ਮੁੱਲ ਖਰੀਦਿਆ ਹੋਇਆ ਨੌਕਰ 11. ਜੋਗ ਸਾਡੇ ਕੰਮ ਨਹੀਂ 12. ਗੰਨੇ ਦੀ ਇਕ ਕਿਸਮ, ਜੋ ਬਹੁਤ ਪੋਲਾ ਹੁੰਦਾ 13. ਬਹੁਤ ਜਿਆਦਾ 14. ਦੇਰ

ਸੂਰਜਿ ਬਾਝਹੁ ਰਾਤਿ ਪਈ ਜਿਉ ਕਨ੍ਹੀਏ ਬਾਝੁ ਅੰਧਿਆਰਾ।।
ਧਿਆਨ ਧਰੌਂ ਉਰ ਕਾਨ੍ਹ ਨਿਹਾਰੋ ਮਨ ਮਹਿ ਹੋਤਿ ਉਜਾਰਾ।।੧।।
ਊਧੋ ਬਿਨਤੀ ਜਾਇ ਪੁਕਾਰੋ ਰਾਧੇ ਕਰੀ ਪੁਕਾਰਾ।।
ਰਾਤਿ ਛਿਮਾਹੀ ਜਾ ਦਿਨਿ ਪਾਈ ਭੂਲ ਸਈ ਓਹੁ ਬਾਰਾ।।੩।।
ਛਕ ਛਾਇ ਰਹਿਆ ਸੁਣਿ ਕੈ ਤੁਧ ਊਧੋ ਰਹਿਆ ਨ ਕੋਈ ਚਾਰਾ।।
ਦਰਬਾਰੀ ਮੁਸਤਾਕੁ ਭਇਆ ਤਬ ਊਧੋ ਪਰਪਕ ਭਈ ਗਵਾਰਾ।। ੩।। ੫।। ੨੬।।

**ੴ ਸਤਿਗੁਰੂ ਬਾਬਾ ਨਾਨਕੁ।।**
**ਰਾਗੁ ਜੈਤਸਿਰੀ।। ਛੰਤ।। ਸਲੋਕੁ।।**
ਕਹਾਂ ਕਹੈ ਕਹਿ ਨ ਸਕੌਂ ਅਪਨੈ ਪ੍ਰਭ ਕੈ ਪਾਸਿ।। ਪ੍ਰਭ ਦੇਖਤਿ ਅਉਗਨ ਕਰੌ ਕਹਾਂ ਕਰੌ ਅਰਦਾਸਿ।। ੧।।
ਪਤਿਤ ਉਧਾਰਨ ਪਾਰਬ੍ਰਹਮੁ ਮਿਹਰਵਾਨ ਬਖਿਸੰਦੁ।।
ਭੀ ਉਸ ਹੀ ਪਹਿ ਬੇਨਤੀ ਜਿਉ ਭਾਵੈ ਕਰੈ ਖਾਵੰਦੁ।। ੨।।
**ਛੰਤੁ।।**
ਸੁਣਿ ਨਾਹ[1] ਪਿਆਰੇ ਮੀਤ ਇਕ ਅਰਦਾਸਿ ਹਮਾਰੀਆ।।
ਤੁਮ ਚਿਤਿ ਨਾਹਨ[2] ਚਾਹ ਮੈ[3] ਮਨ ਆਸ ਤੁਮਾਰੀਆ।।
ਆਸ ਤੁਮਾਰੀ ਮੈ ਮਨ ਧਾਰੀ ਕਬ ਦਰਸਨੁ ਪਾਵਾ ਤੇਰਾ।।
ਤੂ ਹੈ ਸਾਜਨੁ ਸਖਾ ਸਹਾਈ ਤੁਝ ਬਿਨੁ ਕੋਇ ਨ ਮੇਰਾ।।
ਨਾਨਕ ਪੰਥੀ ਜਨੁ ਦਰਬਾਰੀ ਤੁਧੁ ਪਹਿ ਬਿਨੌ ਉਚਾਰੇ।।
ਬਕੀ[4] ਅਜਾਮਲੁ ਗਜੁ ਗਨਕਾ ਮੈ ਜੇਹੇ ਪਤਿਤ ਉਧਾਰੇ।। ੧।।
ਸੁਣਿ ਸਾਜਨ ਮੀਤ ਪਿਆਰੇ ਮੈਂ ਊਚ ਪੁਕਾਰਿਆ।। ਆਇਆ ਤੁਮ ਸਰਣਾਇ ਜਾ ਅਬਿ ਹਾਰਿਆ।।
ਹਾਰਿ ਕਰੀ ਪੁਕਾਰਿ ਪ੍ਰਭ ਜੀ ਜਿਉ ਜਾਣਹੁ ਤਿਉ ਤਾਰਿ ਲੈ।।
ਬਿਖਮੁ ਭੈਜਲੁ ਮਹਾਂਦੁਤਰੁ[5] ਢੋਇ ਬੇੜੀ ਪਾਰਿ ਲੈ।।
ਪਤਿਤ ਪਾਵਨੁ ਭਗਤਿ ਵਛਲੁ ਗਰਬਗੰਜਨੁ[6] ਤੂੰ ਧਣੀ।।
ਨਾਨਕ ਪੰਥੀ ਭਣੇ ਦਰਬਾਰੀ ਗਾਰਗੀਰਬ[7] ਕਟਿ ਮਣੀ।। ੨।।
ਤੂ ਸੁਣਿ ਸਰਣੀ ਜੋਗਿਆ ਇਕਿ ਆਜਜੀ[8] ਮੇਰੀਆ।। ਮੈ ਮਨ ਇਕਾ ਟੇਕ ਹਰਿ ਪ੍ਰਭ ਤੇਰੀਆ।।
ਟੇਕ ਤੇਰੀ ਪਤਿ ਰਾਖੁ ਮੇਰੀ ਤੂ ਪ੍ਰਭ ਕਰਣੈ ਜੋਗੁ ਜੀ।।
ਕਿਰਪਾ ਕੀਜੈ ਮੋਕਉ ਦੀਜੈ ਨਾਮ ਮਹਾਰਸੁ ਭੋਗੁ ਜੀ।।
ਪਾਰਬ੍ਰਹਮ ਪਰਮੇਸੁਰ ਮਾਧੋ ਮਧਸੂਦਨ ਬਨਿਵਾਰੀਆ।।
ਨਾਨਕ ਪੰਥੀ ਜਨੁ ਦਰਬਾਰੀ ਪ੍ਰਭ ਜੀ ਸਰਨਿ ਤੁਮਾਰੀਆ।। ੩।।
ਸੁਣਿ ਪ੍ਰਭ ਕਰੌ ਕਰਿ ਜੋਰਿ ਤੁਧ ਪਹਿ ਅਰਜੋਈਆ।। ਹੋਰੁ ਨ ਕਰਨੈਹਾਰ ਤੂ ਕਰਹਿ ਸੁ ਹੋਈਆ।।
ਜਾ ਕੀਤਾ ਹੋਵੈ ਤਾ ਕਿਉ ਸਠਿ[9] ਰੋਵੈ ਹੁਕਮ ਪਛਾਣਿ ਨ ਜਾਣਈ।।
ਸਾਈ ਚੰਗੀ ਜੋ ਪ੍ਰਭ ਭਾਵੈ ਸੋ ਕਿਉ ਤੁਧੁ ਨ ਭਾਣਈ।।
ਕਰਿ ਕਰਿ ਕੀਤਾ ਵੇਖੇ ਵਿਗਸੈ ਕਰਤਾ ਆਪਿ ਅਭੁਲੋ ।।
61.ਅ ਦਰਬਾਰੀ ਸਿਮਰਹੁ ਸਿਰਜਨਹਾਰੋ ਜਿਨ ਦਿਤਾ/ਦਾਨ ਅਮੋਲੋ।।੪।।੧।।

1. ਪਤੀ, ਪਿਆਰਾ 2. ਨਹੀਂ ਹੈ 3. ਮੇਰੇ 4. ਬਕਾਸੁਰ ਦੀ ਭੈਣ, ਪੂਤਨਾ 5. ਬਹੁਤ ਕਠਿਨ 6. ਹੰਕਾਰ ਦਾ ਨਾਸ਼ (ਗੰਜਨੁ) ਕਰਨ ਵਾਲੇ 7. ਗਾਰ (ਇਕ ਵੱਡੇ ਪਾਪ) 8. ਬੇਨਤੀ 9. ਮੂਰਖ, ਬੇਅਕਲ

**ਰਾਗੁ ਜੈਤਸਿਰੀ।। ਛੰਤੁ।। ਘਰੁ ੨।।**

ਮਨਮੋਹਨ ਗੁਪਾਲ ਬਜਾਈ ਬਾਸੁਰੀ।। ਮੋਹਿ ਲਈ ਸਭ ਨਾਰ ਸੁਰੀ ਅਰ ਆਸੁਰੀ[1]।।
ਮੋਹੀ ਨਾਰ ਗੁਆਰ ਸਬਾਈ ਟੇਰ[2] ਲਾਗਿ ਉਠਿ ਧਾਂਈਆਂ।।
ਜਹਾਂ ਕਉਤਕੁ ਕਾਨ ਰਚਿਆ ਤਹਾਂ ਸਭਿ ਮਿਲਿ ਆਈਆਂ।।
ਪਰਸ ਦਰਸਨੁ ਮਸਨੁ ਹੋਈਆਂ ਤਜੀ ਲਾਜੁ ਲੁਕਾਣੀਆਂ।।
ਨਾਨਕ ਪੰਥੀ ਕਹਿ ਦਰਬਾਰੀ ਕਾਨ੍ਹ ਕੈ ਮਨ ਭਾਣੀਆਂ।।੧।।
ਰਾਸਿ ਰਚੀ ਨਿਸਿ ਸਿਆਮ ਪਾਇਲੁ[3] ਪਾਇਆ।। ਗੋਪੀ ਗੋਪੀ ਕਾਨੁ ਰੰਗ ਬਣਾਇਆ।।
ਰੰਗ ਬਣਾਇਆ ਚੋਜ ਦਿਖਾਇਆ ਰਾਤਿ ਛਿਮਾਹੀ ਪਾਈ।।
ਸਰਦ ਚਾਂਦਨੀ ਕਾਤਕ ਕੇਰੀ ਰੁਤਿ ਬਸੰਤ ਬਣਾਈ[4]।।
ਭਾਂਤਿ ਭਾਂਤਿ ਕੇ ਫੂਲ ਗੁਲਾਲਾ ਲੈ ਲੈ ਹਾਰ ਪਰੋਏ।।
ਨਾਨਕ ਪੰਥੀ ਕਹੁ ਦਰਬਾਰੀ ਹਰਿ ਸਭਨਾ ਕੇ ਦੁਖੁ ਖੋਏ[5]।।੨।।
ਬਾਸੁਰ[6] ਹੋਣਿ ਨ ਦੇਇ ਬਜੈ ਨਿਸੁ ਬਾਸੁਰੀ ਬਣਿਆ।। ਬਣਿਆ ਰੰਗ ਅਨੂਪ ਰਸੀ ਰਸ ਰਾਸੁਰੀ।।
ਰਸੀ ਸੁਭਰਾਸਿ ਮਿਟੀ ਮਨ ਪਿਆਸਿ ਸੁਰ ਸੁਰਗਹੁ[7] ਦੇਖਣਿ ਆਏ।।
ਗਾਵਹਿ ਰਾਗੁ ਬਜਾਵਹਿ ਸਾਜ ਸੁਰ ਤਾਨਹੁ ਤਾਨੁ ਮਿਲਾਏ।।
ਸਭਨੈ ਕੈ ਸਿਰਿ ਬਜੈ ਬਾਸੁਰੀ ਟੂਟੀ ਕਾਮ ਕਮਾਣਾ।।
ਨਾਨਕ ਪੰਥੀ ਭਣੇ ਦਰਬਾਰੀ ਏਹੁ ਕਉਤਕੁ ਪ੍ਰਭ ਕਉ ਭਾਣਾ।।੩।।
ਗੋਪੀ ਕੀਆ ਗੁਮਾਨ ਕਾਨ੍ਹ ਅਬ ਮੋਹਿਆ।। ਹਮ ਕਉ ਛੋਡਿ ਨ ਜਾਇ ਭਲੀ ਬਿਧਿ ਜੋਹਿਆ।।
ਭਲੀ ਬਿਧਿ ਜੋਹਿਆ ਜਾਇ ਨ ਖੋਹਿਆ ਅਸਾਂ ਤੇ ਕਉਣੁ ਚੰਗੇਰੀਆ।।
ਤਦਿ ਲੈ ਰਾਧੇ ਕਉ ਗੁਪਤੁ ਭਇਆ ਪ੍ਰਭੁ ਬਦੇ ਨਹੀਂ ਮੈ ਮੇਰੀਆ[8]।।
ਰਾਧੇ ਕੀਆ ਗੁਮਾਨ ਬਹੁੜਿ ਫੁਨਿ ਤਾਕਉ ਛੋਡਿ ਸਿਧਾਇਆ।।
ਦਰਬਾਰੀ ਕਰੇ ਗੁਮਾਨੁ ਮਤੁ ਕੋਈ ਗੁਮਾਨ ਕਿਨੈ ਨਹੀ ਪਾਇਆ।।
ਜਿਉ ਮਣ ਖੋਈ ਉਰਗਿ[9] ਗੋਪੀਆ ਭੈਆ ਅੰਧੇਰਾ।। ਜਲ ਬਿਨ ਮਰਨਾ ਮੀਨ ਤਿਵੈ ਹਜੁ[10] ਗੋਪੀ ਕੇਰਾ।।
62.ਓ ਭੈਆ ਅੰਧੇਰਾ ਗੋਪੀਆ/ ਕੇਰਾ ਜੀਅੜਾ ਕਲਮਲ ਹੋਇਆ।।
ਛੋਡਿ ਅਹੰਕਾਰ ਪਈਆ ਢੂੰਢਾਉ ਬ੍ਰਿੰਦਾਬਨੁ ਸਗਲ ਅਲੋਇਆ[11]।।
ਤਰ ਬੇਲੀ ਪਸੁ ਪੰਛੀ[12] ਪੂਛਹਿ ਦੇਖਿਆ ਸਿਆਮੁ ਹਮਾਰਾ।।
ਦਰਬਾਰੀ ਢਹਿ ਪਈਆਂ ਤਜ ਮਾਣਾ ਮਿਲਿਆ ਸਿਰਜਣਹਾਰਾ।।੫।।੨।।੨੮।।

**੧ਓ ਸਤਿਗੁਰੂ ਬਾਬਾ ਨਾਨਕੁ।। ਅਭੇ ਰਾਮ ਪ੍ਰਸਾਦਿ।।**
**ਰਾਗੁ ਜੈਤਸਿਰੀ ਕੀ ਵਾਰ।। ਪਉੜੀ।।**

ਸਤਿਗੁਰੂ ਸਚਾ ਪਾਤਿਸਾਹੁ ਸਭਿ ਸਿਰਿ ਸਿਰਿਤਾਜੋ।। ਭਵਜਲ ਪਾਰ ਲੰਘਾਵਦਾ ਦੇ ਨਾਮੁ ਜਹਾਜੋ।।
ਪਤਿਤ ਪਵਿਤ੍ਰ ਸਤਿਗੁਰੂ ਗਰੀਬ ਨਿਵਾਜੋ।। ਪਰਉਪਕਾਰੀ ਸਤਿਗੁਰੂ ਜਨ ਪੜਦੇ ਕਾਜੋ।।
ਗੁਰੁ ਖੋਟਿਅਹ ਖਰੇ ਚਲਾਂਵਦਾ ਨਹਿ ਉਘਰੇ ਪਾਜੋ[13]।। ਜਮ ਕਾ ਡੰਡੁ ਨ ਲਗਈ ਸਿਰਿ ਸਤਿਗੁਰੁ ਰਾਜੋ।।
ਸਤਿਗੁਰੁ ਨਾਨਕ ਵਾਹੁ ਵਾਹੁ ਮੁਖ ਤੇ ਸਭਿ ਗਾਜੋ[14]।।੧।।

---

1. ਦੇਵੀਆਂ ਅਤੇ ਦੈਂਤਣੀਆਂ 2. ਉੱਚੀ ਕੂਕ 3. ਪੈਲ ਪਾਈ, ਨਾਚ ਕੀਤਾ 4. ਕੱਤਕ ਦੀ ਚਾਨਣੀ ਰਾਤ ਨੂੰ ਵੀ ਬਸੰਤ ਦੀ ਰਾਤ ਬਣਾ ਦਿੱਤਾ 5. ਗੁਆ ਦਿੱਤੇ 6. ਦਿਨ 7. ਦੇਵਤੇ ਸੁਰਗ ਤੋਂ 8. ਪ੍ਰਭੂ ਨੂੰ ਹੰਕਾਰ ਚੰਗਾ ਨਹੀਂ ਲਗਦਾ 9. ਜਿਵੇਂ ਸੱਪ (ਉਰਗ) ਨੇ ਮਣੀ ਗੁਆ ਲਈ ਹੋਵੇ 10. ਅੱਜ 11. ਭਾਲਿਆ, ਵੇਖਿਆ 12. ਬਿਰਛਾਂ, ਵੇਲਾਂ, ਪਸ਼ੂ ਅਤੇ ਪੰਛੀ 13. ਭੇਦ ਨਹੀਂ ਪ੍ਰਗਟ ਹੁੰਦਾ 14. ਕਹੋ

ਸਤਿਗੁਰੁ ਸੇਵੈ ਆਪਣਾ ਸੋ ਸਿਝੈ ਚੇਲਾ॥ ਜਮ ਕੈ ਪੰਥ ਨ ਪਾਈਐ ਸੋ ਸਦਾ ਸੁਹੇਲਾ॥
ਗੁਰਬਾਣੀ ਸਿਖਿ ਗਾਂਵਦੇ ਉਠਿ ਅੰਮ੍ਰਿਤ ਵੇਲਾ॥ ਕਰਨਿ ਕੀਰਤਨੁ ਗੁਰਮੁਖੀ ਗੁਰਸਬਦੀ ਮੇਲਾ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਗੁਰਮੁਖਿ ਕੀ ਖੇਲਾ॥ ਗੁਰਮੁਖਿ ਲਾਹਾ ਖਟਿਆ ਮਨਮੁਖੁ ਦੁਹੇਲਾ[1]॥
ਸਤਿਗੁਰੁ ਸਿਖਾ ਪਿਰਹੜੀ ਨਿਤ ਨੇਹੁ ਨਵੇਲਾ[2]॥ ੨॥
ਲੋਹਾ ਪਾਰਸ ਪਰਸੀਐ ਕੰਚਨ ਹੋਇ ਆਵੈ॥ ਤਰਵਰ ਪਰਸੇ ਪਰਮਲੋ[3] ਚੰਦਨ ਮਹਿਕਾਵੈ[4]॥
ਭ੍ਰਿੰਗੀ[5] ਪਕੜੈ ਕੀਟ ਕਉ ਕੀਟੁ ਜਨਮੁ ਵਟਾਵੈ॥ ਜਿਉ ਗੰਗ ਮੈ ਬਾਰੁਣੀ[6] ਗੰਗ ਨੀਰੁ ਕਹਾਵੈ॥
ਕੰਚਨੁ ਪਰਸੈ ਅੱਗਿ ਕਉ ਹੁਇ ਕੁੰਦਨੁ ਚਿਲਕਾਵੈ॥ ਜਿਉ ਕਲੀਅਹੁ[7] ਚਾਂਦੀ ਭਈ ਰਸੁ ਬੂਟੀ ਪਾਵੈ॥
ਸਤਿਗੁਰ ਕਉ ਸਿਖ ਪਰਸ ਕੈ ਜੀਜ ਬ੍ਰਹਮ ਕਹਾਵੈ॥ ੩॥
ਚੰਦ ਚਕੋਰੇ ਪ੍ਰੀਤਿ ਦੇਖ ਨ ਨੈਨ ਡੁਲਾਵੈ॥ ਭਉਰਾ ਫੁਲਾ ਦੋਸਤੀ ਮਿ/ਲਿ ਆਪਿ ਬੰਧਾਵੈ॥
62.ਅ ਬਦਲ ਕਾਲੈ ਦੇਖਿ ਕੈ ਮੋਰ ਪਾਇਲ ਪਾਵੈ॥ ਚਾਤ੍ਰਿਕ ਬੂੰਦ ਪਿਆਸਿ ਪ੍ਰੀਤਿ ਜਲ ਆਨ ਨ[8] ਭਾਵੈ॥
ਕੋਕਲ ਅੰਬਿ ਪ੍ਰੀਤਿ ਜਿਉ ਸੁਤ ਮਾਤ ਹਿਤਾਵੈ॥ ਦੀਪਕ ਰੰਗੁ ਪਤੰਗੁ ਦੇਖਿ ਜੀਅ ਗਮੀ ਨ ਖਾਵੈ॥
ਤਿਉ ਸਤਿਗੁਰ ਸੰਉ ਸਿਖਿ ਕੀ ਪ੍ਰੀਤਿ ਬਨੀ ਬਨਿ ਆਵੈ॥ ੪॥
ਦੇਖਿ ਕੁਦਮਨੀ[9] ਚੰਦ ਕਉ ਖਿੜਿ ਮੁਖੁ ਦਿਖਾਲੇ॥ ਸੁਆਂਤਿ ਬੂੰਦ ਕੰਉ ਸੀਪ ਲੈ ਸੁਖ ਸਾਂਇਤਿ ਨਾਲੇ॥
ਅਮੀ ਦ੍ਵੈ ਮਣਿ ਪੂਰਣੋ ਸਸਿ ਨਦਰਿ ਨਿਹਾਲੇ॥ ਜਿਉ ਬਾਵਨੁ ਚੰਦਨੁ ਪਰਸ ਕੈ ਸੀਤਲੁ ਅਹਿਮਾਲੇ[10]॥
ਜਿਉ ਪਾਰਸਿ ਕਉ ਪਰਸ ਕੈ ਪਲਟੈ ਲੋਹ ਕਾਲੇ॥ ਜਿਉ ਭ੍ਰਿੰਗੀ ਹੋਈ ਕੀਟ ਤੇ ਸੰਗੁ ਸੰਗਤਿ ਭਾਲੇ॥
ਤਿਉ ਸਤਿਗੁਰੂ ਕਉ ਪਰਸ ਕੈ ਸਿਖ ਅਨਭਉ ਆਲੇ[11]॥ ੫॥
ਗੋ ਤਨੁ ਗੋਰਸੁ[12] ਚੂਸ ਲੇ ਥਨ ਰਹੇ ਨਿਰਾਰੇ॥ ਖੀਰੁ ਨੀਰੁ[13] ਤੇ ਭਿੰਨਿ ਕਰਿ ਹੰਸ ਪੀਵਨਹਾਰੇ॥
ਮਖੀ ਮਧੁ ਕਉ ਸੰਚਤੀ[14] ਰਸੁ ਖਿੰਚ ਨਿਕਾਰੇ॥ ਚੁੰਬਕ ਚੁਣਿ ਲੇ ਸਾਰ[15] ਕਉ ਸੂਪ ਕੇਤਕਿ ਲਾਰੇ॥
ਧੰਡੂ ਰੇਤ ਤੇ ਕੀਟ ਜਿਉ ਰਾਖ ਕੰਚਨ ਨਿਆਰੇ॥ ਦਤਦੇਉ[16] ਜਿਉ ਖਿਚਿ ਗੁਣ ਗੁਰ ਚੋਬੀ ਧਾਰੇ॥
ਗੁਰਮੁਖਿ ਲਛਣਿ ਰੀਤਿ ਏਹੁ ਤਤੁ ਮਿਥਿਆ ਬੀਚਾਰੇ॥ ੬॥
ਮਖੀ ਪਰਮਲੁ[17] ਤਿਆਗਿ ਦੇਤਿ ਦੁਰਗੰਧ ਸੁਹਾਵੈ॥ ਡਡੂ ਕਮਲ ਨ ਬਾਸੁ ਲੇਇ ਸਿਬਾਲੁ[18] ਸੁਖਾਵੈ ॥
ਚਿਚੜ ਦੁਧ ਨ ਚੁੰਘਈ ਲੋਹੂ ਲਪਟਾਵੈ॥ ਭੌਦੂ ਬਾਸ[19] ਨ ਭਾਵਈ ਗਹਿ ਗੋਬਰੁ ਲਿਆਵੈ ॥
ਨਿਰਮਲ ਨੀਰੁ ਤਿਆਗਿ ਕੈ ਜੋਨ ਝੂਠਾ ਖਾਵੈ॥ ਮੋਤੀ ਕਾਗ ਨ ਚੁਗਈ ਤਜ ਕਰੰਗੀ[20] ਜਾਵੈ॥
ਤਿਉ ਬੇਮੁਖੁ ਗੁਣਿ ਛਡਿ ਕੈ ਅਉਗੁਣਿ ਮੁਖਿ ਗਾਵੈ॥ ੭॥
ਛਨਨੀ ਸੀਧਾ ਛਾਂਨ ਕੈ ਬੂਰੁ ਕਰੈ ਇਕਠਾ॥ ਕੋਲੂ ਫੋਗ[21] ਸਮਾਲਿ ਲੇ ਤਿਆਗੇ ਰਸੁ ਮਿਠਾ॥
ਤਾੜਾ[22] ਤੂਲ[23] ਤਿਆਗਿ ਕੈ ਭੇਨੁ ਪਾਵੈ ਪਿੱਠਾ॥ ਭੰਡ[24] ਭਜਨ ਕੋ ਛੋਡਿ ਕੈ ਬਹਿ ਜੋੜਨਿ ਸਿੱਠਾ[25]॥
63.ੳ ਪਾਪ/ਪਿਆਰੇ ਪਾਪੀਆ ਧਰਮ ਲਗੈ ਨ ਇਠਾ॥ ਕੂਕਰ ਕਾ[26] ਨ ਛੋਡਨੀ ਜਾਇ ਫੋਲਨਿ ਵਿਠਾ[27]॥
ਤਿਉ ਨਿੰਦਕੁ ਗੁਣ ਛਡਿ ਕੈ ਲਿਖੇ ਅਉਗਣ ਚਿਠਾ॥ ੮॥
ਪਥਰੁ ਨੀਰ ਨ ਨਰਮ ਹੋਇ ਕਰਿ ਗਰਮੁ ਲਗਾਈਐ॥ ਬਾਂਸੁ ਨ ਪਵਈ ਵਾਂਸ ਵਿਚਿ ਪਰਮਲੁ ਢਿਗਿ ਲਾਈਐ॥
ਨਿਮ ਕਉੜਤਣ ਨ ਤਜੈ ਵਿਚਿ ਦੁਧੁ ਵਧਾਈਐ॥ ਕਾਗ ਨ ਉਲਟੈ ਭਾਖਿਆ ਜੇ ਸਉ ਬਰਸੁ ਪੜਾਈਐ॥
ਕਾਲਿਅਹੁ ਹੋਇ ਨ ਉਜਲਾ ਲਖ ਖੁੰਬ ਚੜਾਈਐ[28]॥ ਮੜ ਨ ਸਮਝੈ ਰਾਗੁ ਤਾਨ ਬਹੁ ਸਾਜ ਬਜਾਈਐ॥
ਤਿਉ ਸਾਕਤਿ ਸਿਫਤਿ ਨ ਭਿਜਈ ਚਾਰਿ ਬੇਦ ਸੁਣਾਈਐ॥ ੯॥

---

1. ਔਖਾ 2. ਨਵਾਂ 3. ਚੰਦਨ 4. ਮਹਿਕ ਆਉਂਦੀ ਹੈ 5. ਭ੍ਰਿੰਗੀ ਇਕ ਕੀੜਾ ਨੂੰ ਵੀ ਜੋ ਦੂਸਰੇ ਕੀੜੇ ਆਪਣੇ ਜੈਸਾ ਕਰ ਲੈਂਦਾ ਹੈ 6. ਸ਼ਰਾਬ, ਮਦਿਰਾ 7. ਕਲੀ ਤੋਂ 8. ਹੋਰ ਜਲ ਨਹੀਂ 9. ਨੀਲੋਫਰ ਦਾ ਫੁੱਲ 10. ਅਹਿਮ ਹੋਣਾ 11. ਅਨੁਭਵੀ, ਅਨੁਭਵ ਵਾਲੇ 12. ਗਊ ਦਾ ਦੁੱਧ 13. ਦੁੱਧ ਤੇ ਪਾਣੀ 14. ਸੰਚਤੀ, ਇਕਤ੍ਰ ਕਰਦੀ ਹੈ 15. ਲੋਹੇ ਨੂੰ 16. ਦੱਤਾ ਤ੍ਰੈ ਅਵਤਾਰ 17. ਸੁਗੰਧ 18. ਪਾਣੀ ਦਾ ਜਾਲਾ 19. ਭੂੰਡ ਨੂੰ ਸੁਗੰਧੀ 20. ਗੰਦਗੀ ਉਪਰ 21. ਖਲ ਆਦਿਕ 22. ਰੂੰ ਪਿੰਜਣ ਵਾਲਾ, ਤਾੜਾ 23. ਰੂਈ, ਰੂੰ 24. ਭੰਡ, ਰਾਸ ਪਾਉਣ ਵਾਲਾ ਨਕਲੀਆ, ਮਸਖਰਾ 25. ਸਿੱਠਣੀਆਂ 26. ਕਾਂ ਅਤੇ ਕੁੱਤੇ 27. ਅਉਗਣਾਂ ਦਾ ਲੇਖ 28. ਕਪੜੇ ਧੋਣ ਦੀ ਇਕ ਵਿਸ਼ੇਸ਼ ਕ੍ਰਿਆ

ਭਉਰਾਂ ਭੂੰਡਾਂ ਰੰਗੁ ਇੱਕ ਕਰਤੂਤਹੁ ਜਾਪੈ॥ ਫਲ ਲਾਗੇ ਤੇ ਜਾਣੀਅਨਿ ਕਉਲਾਲੀ ਨਾਪੈ[1]॥
ਕੋਇਲਿ ਬਾਇਸ[2] ਆਂਡਰੇ ਉਡਿ ਬੋਲ ਸਿਞਾਪੈ॥ ਮੋਤੀ ਓਲੇ[3] ਇਕਤੁ ਰੰਗ ਨ ਰਹਿਦੇ ਢਾਪੈ॥
ਆਂਬ ਕਟਾਹਿਲਿ[4] ਏਕ ਸੇ ਪਾਨ ਕਾਢਹਿ ਆਪੈ॥ ਕੀਟ ਪਤੰਗ ਸੀਞਾਪਨੀ ਦੀਪਕਿ ਪਰਤਾਪੈ ॥
ਦੂਧ ਛਾਛਿ[5] ਦਾ ਇਕੁ ਰੰਗ ਪੀ ਸੁਆਦੁ ਪਛਾਪੈ॥ ਤਿਉ ਸਾਕਤਿ ਸੰਤ ਪਛਾਪਨੀ ਬੋਲਿ ਰਹਨਿ ਨ ਛਾਪੈ[6]॥ ੧੦॥
ਅੰਧੇ ਨਜਰਿ ਨ ਆਵਈ ਲਖ ਸੂਰਜ ਚੰਦਾ॥ ਊਲੂ ਅਖਿ ਨ ਉਘੜੇ ਤੇਜੁ ਸੂਰਜ ਚੰਦਾ ॥
ਕਵੀਆ[7] ਖਿੜਿ ਨ ਖਿਲਨੀ ਰਵਿ ਉਦੈ ਹੋਵੰਦਾ॥ ਪਥਰ ਪਾਲਾ ਨ ਲਗੈ ਸੀਆਲਿ ਸੁਹੰਦਾ॥
ਬਾਸ ਨ ਆਵੈ ਗੁਣਗੁਣੇ[8] ਦੁਰਗੰਧ ਸੁਗੰਦਾ॥ ਗੁੰਗੇ ਗਲਿ ਨ ਆਵੜੇ ਸੁਣਿ ਚੰਗਾ ਮੰਦਾ॥
ਤਿਉ ਮਨਮੁਖਿ ਮੂਰਖ ਮੁਗਧ ਹੈਨ ਨਾ ਸਚੁ ਸੁਹੰਦਾ॥ ੧੧॥
ਜੇ ਉਲੂ ਆਖ ਨ ਉਘੜੇ ਕੀ ਸੂਰਜ ਦੋਸੁ॥ ਪਥਰੁ ਨੀਰ ਨ ਭਿਜਈ ਕੀ ਪਾਣੀ ਰੋਸੁ॥
63.ਅ ਮੋਠ ਨ ਰਿਝੈ ਕੁੜਕੂੜੂ[9] ਦੇ ਅਗਨੀ/ਜੋਸ॥ ਬਾਸ[10] ਨ ਪਵਈ ਬਾਂਸ ਵਿਚਿ ਕੀ ਕਰੀਐ ਓਸੁ॥
ਰੋਗੀ ਭੋਜਨੁ ਨ ਪਚੈ ਕਿਉ ਫੜਈ ਪੋਸ[11]॥ ਕਾਲੇ ਰੰਗੁ ਨ ਹੋਰੁ ਹੋਇ ਦੇਇ ਬਹੁਤੇ ਮੋਸ[12]॥
ਮਨਮੁਖ ਮਹਿ ਇਹਿ ਦੋਖ ਹੈ ਕੀ ਗੁਰ ਅਪਸੋਸੁ[13]॥੧੨॥
ਬਾਸਨਿ ਬਿੰਗ[14] ਨ ਨਿਕਲੈ ਪੈ ਆਵੀ ਪਕੈ॥ ਪਾਹੁਨੁ ਨਦੀ ਮਝਾਹਰੇ[15] ਜਲੁ ਭੇਵਿ[16] ਨ ਸਕੈ॥
ਲੋਹਾ ਮਾਰਣਿ[17] ਪਾਈਐ ਨ ਨਿਵੈ ਨਵਕੈ॥ ਕਾਲਾ ਹੋਇ ਨ ਉਜਲਾ ਧੋਇ ਧੋਬੀ ਥਕੈ॥
ਗਦਹੁ ਹਜਿ[18] ਨ ਪਹੁਚਈ ਲੈ ਜਾਈਐ ਮਕੈ॥ ਘਿਉ ਦੁਧੁ ਘਤਿ ਵਧਾਈਐ ਬਿਖੁ ਜਾਇ ਅਕੈ॥
ਤਿਉ ਮਨਮੁਖਿ ਸਿਖਿ ਨ ਹੋਵਨੀ ਜੋ ਧੁਰ ਦੇ ਧਕੈ॥ ੧੩॥
ਸੀਸ ਮਹਲਿ ਸੁਆਨ[19] ਰੂਪੁ ਦੇਖੈ ਭਉਕਾਈ॥ ਕੇਹਰ ਪਰਿਆ ਕੂਪ[20] ਕੂਦ ਦੇਖਿ ਅਪਨੀ ਝਾਈ॥
ਬਾਲਕੁ ਡਰੈ ਬੈਤਾਲ[21]ਤੇ ਦੇਖਿ ਨਿਜਿ ਪਰਛਾਈ॥ ਫਟਕ ਪਰਬਤਿ[22]ਢਿਗਿ ਜਾਇ ਜਿਉ ਹਸਤੀ ਡਰ ਪਾਈ॥
ਗਤਿ ਉਬਾਰੇ ਦਬਿਆ ਕਰੁ ਆਪਿ ਟਿਕਾਈ॥ ਜੈਸਾ ਮੁਖੁ ਕਹਿ ਦੇਖੀਐ ਦਰਪਨੁ[23] ਦਿਖਲਾਈ॥
ਤਿਉ ਆਪੁ ਪਛਾਤੇ ਬਾਹਰਾ ਮੂਰਖੁ ਦੁਖੁ ਪਾਈ॥ ੧੪॥
ਪਾਣੀ ਸਿੰਜਹਿ ਢੋਰ ਕੂਪ ਤੇ ਖਬਰਿ ਨ ਕਾਈ॥ ਮਾਟੀ ਫੋਲੈ ਕੁਰਕਟੋ[24] ਤਿਸੁ ਸੁਧਿ ਨ ਪਾਈ॥
ਬੋਲੁ ਕਬੋਲੁ ਨ ਸਮਝਈ ਮਾਣਸ ਸਉਦਾਈ॥ ਅੰਧਾ ਵਟੇ ਜੇਵੜੀ[25] ਜਾਇ ਵਛਾ ਖਾਈ॥
ਹਾਥੀ ਨੀਰ ਨਵਾਲੀਐ ਸਿਰਿ ਛਾਰੁ ਉਡਾਈ॥ ਬੋਝਾ ਸੀਸਿ[26] ਵਿਗਾਰੀਆ ਵਿਗਾਰਿ ਕਢਾਈ॥
ਪੜੇ ਪਾਠੁ ਬੀਚਾਰ ਬਿਨਾ ਕਿਤੁ ਮਾਰਗਿ ਜਾਈ॥ ੧੫॥
ਪਾਣੀ ਪੋਣੇ[27] ਬੰਨੀਏ ਜਲ ਨ ਠਹਿਰਾਵੈ॥ ਫੂਕ ਨ ਥੰਮੈ ਵੰਝਲੀ ਬਹੁ ਜਤਨ ਕਮਾਵੈ॥
64.ੳ ਪਾਰਾ ਰਹੇ/ਨ ਅਗਿ ਵਿਚਿ ਬਿਨੁ ਬੂਟੀ ਜਾਵੈ॥ ਮਿਰਚਾ ਬਾਝੁ ਕਪੂਰ[28] ਜਿਉ ਗਇਆ ਹਥਿ ਨ ਆਵੈ॥
ਬਾਸਨ ਭੀਤਰਿ ਸੀਹਣੀ[29] ਨ ਦੂਧ ਠਹਿਰਾਵੈ॥ ਬਾਨ[30] ਨੀਸਾਨੇ ਬਾਹਰਾ ਗੈਣ ਬਿਰਥਾ ਜਾਵੈ ॥
ਤਿਉ ਪਾਠ ਪੜਿਆ ਜਿਉ ਸੁਰਤਿ ਧਿਆਨ ਬਿਨ ਕਹਾਂ ਕਮਾਵੈ॥ ੧੬॥
ਕੀੜਾ ਹੈ ਕੁਲ ਪਾਟ[31] ਕੀ ਪਾਟੰਬਰ ਬਣਿਆ॥ ਮੋਤੀ ਸਿਪਹੁ ਨਿਕਲੈ ਸੰਗਿ ਸੁਇਨੇ ਖਣਿਆ॥
ਕਾਗਦ ਕੀ ਕੁਲ ਟਾਟ ਹੈ ਲਿਖਿ ਹਰਿ ਜਸੁ ਭਣਿਆ॥ ਕੇਲਾ ਮੁਢੁ ਕਪੂਰ ਕਾ[32] ਮਣ ਬਿਖੁ ਧਰ ਫਣਿਆ[33]॥
ਬਾਂਇਸਿ[34] ਪਾਲੀ ਕੋਕਲਾ ਕੁਲ ਅਪਣੀ ਤਣਿਆ॥ ਨੀਚ ਘਰਾਣੇ ਪਦਮਣੀ[35] ਸੰਗੁ ਭੂਪਤਿ ਲੁਣਿਆ॥
ਤਿਉ ਸਾਧ ਕੁਲਾ ਸਭ ਤਿਆਗ ਕੈ ਸਤਿਸੰਗਤਿ ਗਣਿਆ॥ ੧੭॥

---

1. ਲਾਲ ਰੰਗ ਦਾ ਕਮਲ ਫੁੱਲ 2. ਕੋਇਲ ਅਤੇ ਕਾਂ (ਬਾਇਸ) 3. ਮੋਤੀ ਅਤੇ ਗੜੇ 4. ਅੰਬ ਤੇ ਕਟਾਹਲ (ਇਕ ਪ੍ਰਕਾਰ ਦੀ ਅੰਬ ਵਰਗੀ ਸਬਜ਼ੀ) 5. ਦੁੱਧ ਅਤੇ ਲੱਸੀ 6. ਛੁਪੇ ਹੋਏ, ਲੁੱਕੇ ਹੋਏ 7. ਨੀਲੋਫਰ ਦਾ ਫੁੱਲ 8. ਜਿਸ ਦਾ ਨੱਕ ਵੱਢਿਆ ਹੋਵੇ ਜਾਂ ਨੱਕ ਰੋਗੀ ਹੋਵੇ, ਨੱਕ ਵਿੱਚ ਬੋਲਣ ਵਾਲਾ 9. ਕੋੜਕੂ 10. ਗੰਧ 11. ਪਰੋਸਣ ਵਾਲਾ 12. ਰੰਗ ਦੇਣ ਦੀ ਕ੍ਰਿਆ 13. ਅਫਸੋਸ, ਦੁੱਖ 14. ਬਰਤਨ ਵਿਚੋਂ ਵਿੰਗ 15. ਪੱਥਰ ਨਦੀ ਵਿੱਚ (ਮਝਾਹਰੇ) 16. ਭਿਉਂ 17. ਮਸਾਲੇ 18. ਗਧੇ, ਖੋਤੇ, ਹੱਜ ਵਿੱਚ ਨਹੀਂ ਜਾ ਸਕਦੇ 19. ਕੁੱਤਾ 20. ਸ਼ੇਰ ਖੂਹ ਵਿੱਚ ਡਿੱਗਾ 21. ਪ੍ਰੇਤ, ਭੂਤ 22. ਸਫੇਦ ਪਰਬਤ 23. ਸ਼ੀਸ਼ਾ 24. ਮੁਰਗਾ, ਕੁੱਕੜ 25. ਰੱਸੀ 26. ਸਿਰ ਉੱਤੇ ਭਾਰ 27. ਪੋਣੇ ਵਿੱਚ, ਕੱਪੜੇ ਵਿੱਚ 28. ਕਾਫੂਰ, ਜੋ ਛੇਤੀ ਉੱਡ ਜਾਂਦਾ ਹੈ 29. ਸ਼ੇਰਨੀ ਦਾ ਦੁੱਧ ਬਰਤਨ ਵਿੱਚ 30. ਤੀਰ 31. ਰੇਸ਼ਮ 32. ਸਵਾਂਤ ਬੂੰਦ ਕੇਲੇ ਤੇ ਡਿੱਗੇ ਤਾਂ ਕਪੂਰ ਬਣਦਾ ਹੈ 33. ਜੇ ਸੱਪ ਦੇ ਫਨ ਤੇ ਡਿੱਗੇ ਤਾਂ ਜ਼ਹਿਰ ਬਣਦਾ ਹੈ 34. ਕਾਂ ਨੇ 35. ਉੱਚੀ ਕੁਲ ਦੀ ਔਰਤ

ਪਾਣੀ ਸੋਖੇ ਕਲੀ ਕਾ ਰਸੁ ਬੂਟੀ ਪਾਈਐ॥ ਮੈਲਾ ਹੋਵੈ ਕਪੜਾ ਤਿਸੁ ਸਾਬਣੁ ਲਾਈਐ॥
ਕੰਚਣ ਕੁੰਦਨ ਤਾ ਬਣੇ ਪਾਇ ਅਗਨੀ ਤਾਈਐ॥ ਰੋਗੁ ਸਰੀਰਹੁ ਉਤਰੈ ਕਰਿ ਅਉਖਧ ਖਾਈਐ॥
ਜਾਇ ਅੰਧੇਰਾ ਅੰਦਰਹੁ ਜਦਿ ਦੀਪ ਜਗਾਈਐ॥ ਪਹੁਚੈ ਜਾਇ ਗਿਰਾਇ[1] ਤਿਤੁ ਉਠਿ ਪੈਡੇ ਪਾਈਐ॥
ਪਾਪ ਕੰਸਮਲ ਉਤਰਹਿ ਗੁਰਮਿਲਿ ਗੁਣ ਗਾਈਐ॥੧੮॥
ਪਾਂਡਿਤ ਸੰਗਤਿ ਬੈਠਿਆ ਸੁਧੁ ਜੋਤ ਕੁਲਾਵੈ॥ ਬੈਠੇ ਸੰਗਿ ਸਰਾਫ ਕੇ ਨਾ ਖੋਟਾ ਖਾਵੈ ॥
ਰੋਗੁ ਦਾਰੂ ਦੋਵੈ ਲਹੇ ਸੰਗ ਵੈਦਾ ਪਾਵੈ॥ ਬੈਠੇ ਸੰਗਿ ਬਜੰਤ੍ਰੀ ਬਹੁ ਸਾਜ ਬਜਾਵੈ॥
ਗੰਧ੍ਰਬ[2] ਸੰਗਤਿ ਗਾਨ ਤਾਨ ਸੁਰ ਰਾਗੁ ਲਿਆਵੈ॥ ਪਾਵੈ ਸੰਗਿ ਰਸਾਇਨੀ ਮਾਇਆ ਉਪਜਾਵੈ॥
ਤਿਉ ਸਾਧ ਸੰਗਤਿ ਵਿਚਿ ਬੈਠਿਆ ਗਤਿ ਅਵਗਤਿ[3] ਪਾਵੈ॥੧੯॥
ਰਾਵਣ ਸੰਗਿ ਸਮੁੰਦੈ ਦੇਖੁ ਆਪੁ ਬੰਧਾਇਆ॥ ਭਸਮੰਤ੍ ਸੰਗਤਿ ਮਹਾਂਦੇਉ ਭਜਿ ਸੀਸੁ[4] ਲਕਾਇਆ॥
64.ਅ ਧਨੰਤ੍[5] ਸੰਗਤਿ ਸਰਪ ਦੀ ਨਿਜ ਜੀਉ ਗਵਾਇਆ॥ ਰਾਹਕੇਤ[6] ਸੰ/ਗਿ ਸੂਰ ਅਜ ਤਕੁ ਦੁਖੁ ਪਾਇਆ॥
ਬਾਂਸਾਂ ਸੰਗਤਿ ਬਨੁ ਬਲੇ[7] ਦੇਖਹੁ ਪਰਤਾਇਆ॥ ਚਾਵਲ ਸੰਗਤਿ ਤੂਹਿ[8] ਛੜੇ ਇਉ ਸਾਧੋ ਗਾਇਆ॥
ਤਿਉ ਸੰਗਿ ਕੁਸੰਗਤਿ ਬੈਠਿ ਦੁੱਖ ਦੇਵੈ ਧਰਮਰਾਇਆ॥੨੦॥
ਸੁਤੇ ਸੀਹ[9] ਜਗਾਇਐ ਸੁਖੁ ਕਿਵ ਹੋਵੈ॥ ਨਾਂਗਾਂ ਨਾਲਿ ਖਿਹੜਨਾ ਜੀਉ ਅਪਨਾ ਖੋਵੈ॥
ਬਲਦੀ ਅਗੀ ਹਥੁ ਪਾਇ ਸੋਈ ਜਲ ਰੋਵੈ॥ ਕੂਆ ਟਪੈ ਨੈਨ ਮੁੰਦ[10] ਸੋ ਆਪੁ ਵਿਗੋਵੈ॥
ਜੀਵਣੁ ਕਿਵ ਹੋਇ ਖਾਇ ਬਿਖੁ[11] ਧੁਪੇ ਸੋਵੈ॥ ਅਖੀ ਮੀਟੀ ਮਗ ਪਵੈ ਪੈ ਮਰਈ ਟੋਵੈ[12]॥
ਆਪਣ ਹਥੀ ਆਪਿ ਕਹੀ ਪਗੁ[13] ਮਾਰ ਬਿਗੋਵੈ॥ ਤਿਉ ਸੰਤ ਦੁਖਾਏ ਦੁਖੁ ਲਹੈ ਦੁਖੁ ਬੋਝਾ ਢੋਵੈ[14]॥੨੧॥
ਸਾਧਾ ਨੂੰ ਦੁਖੁ ਦੇਇ ਕੈ ਨਘ[15] ਕੀ ਫਲੁ ਪਾਇਆ॥ ਜਾਦਮ[16] ਸਾਧੂ ਮਸਕਰੀ ਸਰਵੰਸ ਗਵਾਇਆ॥
ਇੰਦ੍ ਪਾਏ ਸਹੰਸ ਭਗ[17] ਗੋਤਮ ਗ੍ਰਿਹਿ ਆਇਆ॥ ਦਿਛੁ ਚਿਥਾਇਆ ਬਲਦ ਥੋ ਦੁਖੁ[18] ਸੰਕਰਿ ਆਇਆ॥
ਧਰਮਰਾਇ ਨੋ ਜਨਮੁ ਭਇਆ ਜਾ ਮੰਡਪੁ[19] ਦੁਖਾਇਆ॥ ਤਪਾ ਡਰਾਇਆ ਪ੍ਰੀਛਤੇ[20]ਤਿਸੁ ਜੀਉ ਗਵਾਇਆ॥
ਤਿਉ ਸੰਤ ਦੁਖਾਏ ਦੁਖੁ ਘਣਾ ਪੈ ਦੋਜਕਿ ਧਾਇਆ॥੨੨॥
ਹੀਜੁ[21] ਕਹੈ ਹੰਉ ਜਤੀ ਹਾਂ ਤਿਸੁ ਮੰਨਗੁ ਕਉਣੁ॥ ਕੰਞ[22] ਕਹਾਵੈ ਸਤਿਵਤੀ ਕੂੜਾਵਾ ਚਉਣੁ॥
ਜੇ ਲਸਣ ਕਹੈ ਹਾਂ ਮਿਰਗੁ ਮਦੁ[23] ਲਖਾਇ ਦੇਵੈ ਪਉਣੁ॥ ਜੋਤਕ ਸਮ ਨ ਪਹੁਚਿਈ ਮਨਾਇਆ ਸੌਣੁ॥
ਪੁਰੰਦਰ[24] ਜੇਹਾ ਨਾ ਬਣੇ ਗਚ ਕੀਚੇ ਭਉਣ[25]॥ ਤਾਰਾ ਕਰੇ ਬਰੋਬਰੀ ਸਮ ਸੋਮ ਨ[26] ਲਉਣ ॥
ਹੰਸਾ ਨਾਲ ਰੀਸਾਇ ਕਾਗੁ ਕਰਿ ਸਕੈ ਨ ਗਉਣੁ॥ ਤਿਉ ਮਨਮੁਖ ਰੀਸਾ ਗੁਰਮੁਖਾ ਮੈ ਪਚੱਈ ਤਉਣੁ[27]॥੨੩॥
ਖੰਡੁ ਕਹੀ ਨ ਸੁਆਦੁ ਸੁਖੁ ਬਿਨੁ ਮੁਖਿ ਮਹਿ ਪਾਈ॥ ਦੀਪਕੁ ਦੀਪਕੁ ਆਖੀਐ ਅੰਧੇਰ ਨ ਜਾਈ॥
65.ੳ ਜਾਡਾ[28] ਜਾਇ ਨ ਕਹੀ ਆਗ ਬਿਨੁ ਭਾਹਿ ਜਲਾ/ਈ॥ ਖਾਧੇ ਬਾਝੁ ਨ ਉਤਰੈ ਭੁਖ ਭੋਜਨੁ ਭਾਈ॥
ਵਾਟ ਨ ਟੁਟੈ[29] ਟੁਰੈ ਬਾਝੁ ਬਹੁ ਪਛੁ ਪੁਛਾਈ॥ ਮਰੈ ਨਾਹੀਂ ਬਿਖੁ ਹਥਿ ਹੋਇ ਬਿਨੁ ਲੈ ਮੁਖਿ ਖਾਈ॥
ਤਿਉ ਰਹਣੀ ਬਿਨੁ ਕਹਿਣੀ ਕਹੀ ਅਫਲ ਫਲ ਹਾਈ[30]॥੨੪॥
ਤੂਲਹੁ ਤੰਦ ਨਿਕਾਲਿ ਕੇ ਬੁਣਿ ਧਾਗਾ ਧਰਿਆ॥ ਕੰਚਨੁ ਤਾਇ ਘੜਾਇਕੈ ਸੰਗਿ ਹੀਰਾ ਜਰਿਆ॥
ਤਿਲ ਤੇ ਤੇਲੁ ਨਿਕਾਲਿਆ ਤਮੁ[31] ਦੀਪਕ ਹਰਿਆ॥ ਦਧਿ ਮਥਿ ਕਾਢਿਆ ਘੀਉ ਤਬੁ ਸੁਭਿ ਕਾਰਜ ਸਰਿਆ॥
ਪੀੜਿ ਕਮਾਦਹੁ[32] ਗੁੜੁ ਕੀਆ ਘਸੀ ਮਹਿਦੀ ਰੰਗ ਚਰਿਆ॥ ਕਾਗਦੁ ਮਸੁ[33] ਘੁਟਾਇ ਕੈ ਹਰਿ ਜਸੁ ਲਿਖਿ ਪਰਿਆ॥
ਤਿਉ ਸਤਿਗੁਰੁ ਸਿਖ ਸਵਾਰਿ ਕੈ ਜੀਅ ਤੇ ਬ੍ਰਹਮੁ ਕਰਿਆ॥੨੫॥

---

1. ਗਰਾਂ, ਪਿੰਡ 2. ਗਉਣ ਵਾਲੇ 3. ਜਿਸ ਦੀ ਗਤੀ ਨਹੀਂ ਹੁੰਦੀ 4. ਭਸਮੰਤ੍ ਸ਼ਿਵ ਨੇ ਹੀ ਵਰ ਦਿੱਤਾ ਕਿ ਜਿਸਦੇ ਸਿਰ ਤੇ ਹੱਥ ਰੱਖੇਗਾ ਉਹ ਭਸਮ ਹੋ ਜਾਵੇਗਾ, ਉਹ ਹੀ ਪਾਰਬਤੀ ਪ੍ਰਾਪਤ ਕਰਨ ਹਿਤ ਸ਼ਿਵ ਦੇ ਸਿਰ ਤੇ ਹੱਥ ਰੱਖਣ ਦੌੜਿਆ 5. ਧਨੰਤਰ ਵੈਦ ਦੀ ਮੌਤ ਸੱਪ ਕਾਰਣ ਹੋਈ 6. ਰਾਹੂ ਅਤੇ ਕੇਤੂ 7. ਜੰਗਲ ਨੂੰ ਅੱਗ ਲਗਦੀ ਹੈ 8. ਚਾਵਲ ਦਾ ਛਿਲਕਾ 9. ਸ਼ੇਰ 10. ਅੱਖਾਂ ਬੰਦ ਕਰਕੇ 11. ਜ਼ਹਿਰ ਖਾ ਕੇ 12. ਟੋਏ ਵਿੱਚ 13. ਪੈਰਾਂ ਤੇ ਕਹੀ ਮਾਰ ਕੇ 14. ਭਾਰ ਢੋਵੇਗਾ 15. ਨਘ ਨੇ 16. ਕ੍ਰਿਸ਼ਨ ਪੁੱਤਰ ਸਾਂਬ ਨੇ ਦੁਰਬਾਸਾ ਨਾਲ ਮਸ਼ਕਰੀ ਕਰਕੇ ਸਰਾਪ ਪ੍ਰਾਪਤ ਕੀਤਾ ਸੀ 17. ਹਜਾਰ ਭਗ 18. ਸੰਕਟ 19. ਰਿਸ਼ੀ ਅਣੀਮਾਂਡਯ ਨੇ ਧਰਮਰਾਜ ਨੂੰ ਸਰਾਪ ਦਿੱਤਾ, ਉਹ ਅਗਲੇ ਜਨਮ ਵਿੱਚ ਬਿਦਰ ਬਣਿਆ ਵੇਖੋ ਅੰਤਿਕਾ-I 20. ਪ੍ਰੀਛਤ ਨੇ ਤਪਸਵੀ ਦੇ ਗਲ ਵਿੱਚ ਮੋਇਆ ਸੱਪ ਪਾਇਆ ਸੀ 21. ਹੀਜੜਾ 22. ਕੁਆਰੀ ਕੰਨਿਆ 23. ਕਸਤੂਰੀ , ਮਿਰਗ ਦੇ ਅੰਦਰਲੀ ਮਹਿਕ 24. ਇੰਦਰ ਜੋ ਦੈਤਾਂ ਦੇ ਪੁਰ ਤੋੜ ਦਿੰਦਾ ਹੈ 25. ਭਵਨ 26. ਚੰਦਰਮਾ ਦੇ ਬਰਾਬਰ 27. ਉਹ (ਤਉਣ) ਪਚੇਗਾ, ਨਾਸ ਹੋਵੇਗਾ 28. ਸਰਦੀ 29. ਖਤਮ ਨਹੀਂ ਹੁੰਦੀ 30. ਹੈ 31. ਹਨੇਰਾ 32. ਕਮਾਦ ਨੂੰ, ਗੰਨੇ ਨੂੰ 33. ਸਿਆਹੀ

ਜਿਉ ਭਾਂਡੇ ਘੜੇ ਕੁਮਿਆਰੁ ਦੇਇ ਦੇਇ ਹਥਿ ਸਹਾਰਾ।। ਜਿਉ ਮਾਪੇ ਪੁਤਾਂ ਤਾੜਿਦੇ ਸਿਖਲਾਵਨ ਕਾਰਾ।।
ਕਉੜਾ ਅਉਖਧੁ[1] ਵੈਦ ਖੁਵਾਇ ਰੋਗੁ ਕਾਟਣਹਾਰਾ।। ਪਾਧਾ ਝਿੜਕੈ ਚਾਟੜਿਆ ਬਿਦਿਆ ਬਲਕਾਰਾ।।
ਸਿਖਾਵਨਿ ਜਿਵੈ ਵਜੰਤ੍ਰੀ ਵਜਾਵਣ ਤਾਰਾ।। ਅਉਖਧ ਰੋਗ ਸਿਖਾਇ ਵੈਦ ਚਾਲ ਦਸੇ ਨਾਰਾ[2]।।
ਤਿਉ ਸਤਿਗੁਰੁ ਪਰਉਪਕਾਰੁ ਕਰਿ ਦੇ ਪ੍ਰਭਿ ਕੀ ਸਾਰਾ।।੨੬।।
ਮੋਰ ਪੰਖ ਦੇਖੁ ਬਿਗਸੀਐ ਪਗ ਪੇਖਿ ਨ ਝੁਰੀਐ।। ਲੇਵਹੁ ਬਾਂਸੁ ਗੁਲਾਬ ਗੁਲ ਨਾ ਕੰਟਕ ਉਰਧਰੀਐ।।
ਮਾਣਹੁ ਛਾਇਆ ਦ੍ਰਮ[3] ਦੀ ਨ ਸੂਲਹੁ ਡਰੀਐ।। ਜਿਉ ਮੱਖੀ ਤੇ ਮਧੁ ਲਇਆ ਤੁਹਿ ਤੇ ਕਣ ਛਰੀਐ।।
ਸੁਇਨਾ ਲੀਜੈ ਕੀਚ ਤੇ ਦੂਰਿ ਪੰਕਜੁ[4] ਕਰੀਐ।। ਘੀਉ ਲਇਆ ਕਢਿ ਕੁਪਿਅਹੁ[5] ਗਿਲਾਂਨ ਨ ਮਨ ਧਰੀਐ।।
ਤਿਉ ਸਭ ਕਉ ਮਿਲਿ ਗੁਣੁ ਲਹਹੁ ਅਉਗਣਿ ਪਰਹਰੀਐ[6]।।੨੭।।
ਰੋਗੀ ਲਗੈ ਵੈਦੁ ਦੁਖੀ ਨਰੁ ਕਿਉ ਕਰਿ ਜੀਜੈ[7]।। ਸੀਲੁ[8] ਬਤਾਵੈ ਵੇਸਵਾ ਸੁਨਿ ਕਉਨੁ ਪਤੀਜੈ।।
ਸੂਮ[9] ਦਿੜਾਵੈ ਪੁੰਨੁ ਕਹੋ ਸੁਨਿ ਕਉਨ ਮੰਨੀਜੈ।। ਅੰਧਾ ਆਗੂ ਹੋਇ ਕਉਨ ਬਿਧਿ ਮਾਰਗੁ ਲੀਜੈ।।
65.ਅ ਗੁੰਗਾ ਗਾਵੈ ਰਾਗੁ ਕਉਨੁ ਸੁਰ ਤਾਨੁ ਸੁਨੀਜੈ।। ਗਾਜੇ ਬਾਦਰ ਬਹੁਤੁ/ਵਰ੍ਹੈ ਬਿਨੁ ਕਛੂ ਨ ਭੀਜੈ।।
ਤਿਉ ਮੁਖ ਕਥੇ ਗਿਆਨੁ ਜਾਨੁ ਸੇ ਥੋਥਰ[10] ਹੀਜੈ।।੨੮।।
ਪੱਥ ਰਹੈ[11] ਬਿਨੁ ਰੋਗ ਨੂੰ ਨ ਅਉਖਧ ਖੋਵੈ।। ਦੀਪਕੁ ਬਾਹਰਿ ਤਾ ਬਲੈ ਜਾ ਵਾਉ ਨ ਹੋਵੈ ।।
ਬਰਦਬਾਨ[12] ਬਿਨ ਪਉਨੁ ਗਉਨੁ ਜਹਾਜੁ ਖਲੋਵੈ।। ਗੁਡੀ ਚੜੈ ਆਕਾਸ ਕਿਉ ਜਾ ਡੋਰੁ ਨ ਜੋਵੈ[13]।।
ਰੁਤਿ ਵਤਿ ਬਿਨੁ ਬੀਜ ਜਿਵੈ ਲੈ ਧਰਤੀ ਥੋਵੈ।। ਤਿਉ ਰਹਣੀ ਬਿਨੁ ਕਹਣੀ ਕਥਿ ਕਥਿ[14] ਫਾਵਾ ਹੋਵੈ।।੨੯।।
ਘਤਿ ਮਧਾਰੀ[15] ਪਾਣੀ ਰਿੜਿਕੀਐ ਤਾ ਨਵਨੀਤ[16] ਨ ਆਵੈ।। ਬਾਲੂ[17] ਕੋਲੂ ਪੀੜੀਐ ਨ ਤੇਲੁ ਸਮਾਵੈ।।
ਊਸਰਿ ਵਾਹਾ ਘਤੀਐ ਨ ਅੰਨੁ ਜਮਾਵੈ।। ਲਿਖੀਏ ਮੂਰਤਿ ਦੀਵ ਦੀ ਅੰਧੇਰ ਨ ਜਾਵੈ ।।
ਲਿਖਿਆ ਅਉਖਧ ਵਾਚੀਐ ਨ ਰੋਗੁ ਨਸਾਵੈ।। ਕਚੁ ਨ ਕੰਚਨ ਥੀਵਈ ਬਹੁ ਪਾਜ ਚੜਾਵੈ।।
ਤਿਉ ਕਹਣੀ ਕੰਮ ਨ ਸਿਝਈ[18] ਰਹਣੀ ਮੁਖ ਪਾਵੈ।।੩੦।।
ਰਾਤ੍ਰ ਨਿਕਟਿ ਨ ਆਵਈ ਸੂਰਜ ਉਜਾਲੈ।। ਚੰਦੂ ਅੰਧੇ ਨ ਹੋਵਈ ਹੋਨਿ ਬਦਲ ਕਾਲੇ।।
ਅੱਗਿ ਨ ਪਾਲਾ ਪੋਹਿਈ[19] ਪੋਹਿ ਮਾਹਿ ਸੀਆਲੈ।। ਨੀਰੁ ਤਿਹਾਇਆ ਨਾ ਮਰੈ ਨਿਧਿ ਨੀਰੁ ਨ ਭਾਲੇ।।
ਤਪਤਿ ਨ ਹੋਵੀ ਪਰਮਲੈ[20] ਵੇੜਿਆ ਅਹਿ ਮਾਲੈ[21]।। ਹਾੜਿ ਜੇਠਿ ਜਿਨਿ[22] ਪਘਰੇ ਹੈਵਾਂਚਲੁ ਹਿਮਾਲੈ।।
ਤਿਉ ਭਗਤਿ ਗਿਆਨੀ ਪੁੰਨ ਪਾਪ ਤੇ ਰਹਤਿ ਨਿਰਾਲੈ।।੩੧।।
ਬਸੁਧਾ[23] ਖੋਦੈ ਲੀਪ ਦੈ ਧਰ ਹਰਖੁ ਨ ਸੋਗਾ।। ਬਿਰਖਾਂ ਜਲੁ ਦੇਇ ਕਾਟਿ ਲੇਇ ਕੁਛ ਕਹਹਿ ਨ ਲੋਗਾ।।
ਚੰਦ ਚਲਾਵੈ ਤੰਦੁ ਈਟ ਸੋ ਸਦਾ ਨਿਸੋਗਾ।। ਜਲ ਨਾਵੈ ਧੋਵੈ ਥੂਕਿ ਦੇਇ ਹਥਿ ਧੋਵੈ ਭੋਗਾ।।
ਬੈਸੰਤਰ ਹੋਮੁ ਨ ਤਿਆਗਈ ਦੇਵੈ ਰਸੁ ਫੋਗਾ।। ਪਉਣ ਨ ਤਿਆਗੈ ਬਾਸਨਾ ਗੰਧ ਸੁਗੰਧ ਅਜੋਗਾ।।
ਤਿਉ ਸੰਤ ਅਲੇਪੀ ਸੁਖ ਦੁਖਹੁ ਨਿਰਵੈਰ ਅਰੋਗਾ।।੩੨।।
ਕਮਲੁ ਨ ਡੁਬੈ ਜਲ ਬਿਖੈ ਜਲੁ ਜਾਇ ਅਕਾਸੈ।। ਜਲੈ ਚਕੋਰਿ ਨ ਅੱਗਿ ਚੁਗ[24] ਚੰਦੂ ਭਰਵਾਸੈ।।
66.ੳ ਮੁਰਗਾਈ ਖੰਭ ਨ ਭਿਜਈ ਨਿਤਿ ਜਲ ਵਿਚਿ ਵਾਸੈ।। /ਲੂਣੁ ਨ ਖੁਰਈ ਘ੍ਰਿਤਿ ਵਿਚਿ ਰਖੁ ਦੁਆਦਸਿ ਮਾਸੈ[25]।।
ਕਾਗਦੁ ਪਰਸੇ ਤੇਲੁ ਘਿਉ ਨ ਭਿਜਿ ਬਿਨਾਸੈ।। ਸਪ ਸਪੇਲਾ ਇਕਠੇ ਨਾ ਕਾਲੁ ਗ੍ਰਾਸੈ।।
ਤਿਉ ਸੰਤ ਗਿਆਨੀ ਜਗਤਿ ਵਿਚਿ ਮਾਇਆ ਮੋਹ ਨ ਫਾਸੈ।।੩੩।।
ਬਿਖ ਪਚਾਈ[26] ਮਹਾਂਦੇਵ ਸਸਿ[27] ਮਸਤਕਿ ਰਾਖੇ।। ਅਗਨਿ ਧਰੀ ਸਿਵ ਨੈਨ ਮਹਿ ਸਿਰ ਗੰਗਾ ਧਾਖੈ।।
ਬੜਵਾਨਲ ਮਧ ਸਾਗਰੇ ਤਿਸੁ ਜਲੁ ਨਹੀਂ ਭਾਖੇ।। ਚਕੋਰ ਚੁਗੈ ਅੰਗਿਆਰ ਆਗਿ ਮੁਖਿ ਲੀਨੀ ਗਾਖੇ।।

---

1. ਕੌੜੀ ਦੁਆਈ 2. ਨਾੜੀਆਂ, ਨਬਜ਼ 3. ਬ੍ਰਿਛ 4. ਚਿੱਕੜ 5. ਕੁੱਪੇ ਵਿੱਚੋਂ 6. ਛੱਡ ਦਿਉ 7. ਜੀਵੇ, ਜਿਉਂਦਾ ਰਹੇ 8. ਭਲਮਾਣਸੀ 9. ਕੰਜੂਸ 10. ਥੋਥਾ 11. ਪ੍ਰਹੇਜ਼ ਰੱਖਣ 12. ਬਾਦਬਾਨ 13. ਦੇਵੇ, ਜੋੜੇ 14. ਕਹਿ ਕਹਿ ਕੇ 15. ਮਧਾਣੀ 16. ਮੱਖਣ 17. ਰੇਤ 18. ਸਿੱਝੇਗਾ, ਹੋਵੇਗਾ 19. ਪੋਹ ਸਕੇ, ਲੱਗਦਾ 20. ਚੰਦਨ ਦਾ ਬ੍ਰਿਛ 21. ਸੱਪਾਂ (ਅਹਿ) ਨਾਲ ਭਰਿਆ ਹੋਇਆ 22. ਨਹੀਂ 23. ਧਰਤੀ 24. ਅਗਨੀ ਖਾ ਕੇ 25. ਬਾਰਾਂ ਮਾਹ 26. ਜ਼ਹਿਰ ਨੂੰ ਪਚਾ ਲਿਆ, ਹਜ਼ਮ ਕਰ ਲਿਆ 27. ਚੰਦ੍ਰਮਾ

ਅਜਾ ਪਚਾਵੈ[1] ਅਕਿ ਕਉ ਸਰਪ ਮੋਰਾ ਭਾਖੇ[2]।। ਅਮਲੀ ਅਮਲਿ ਪਚਾਵਦੇ ਦੇਨਿ ਅਖੀ ਸਾਖੇ।।
ਤਿਉ ਅਜਰੁ ਜਰੁਦੇ ਸਾਧ ਜਨ ਜਿਨ ਮੁਖ ਤੇ ਆਖੇ।।੩੪।।
ਸੀਤਾ ਦੇ ਦੁਖ ਰਾਮ ਚੰਦੁ ਜਾਇ ਰਾਵਣੁ ਕੁੱਠਾ[3]।। ਪਹਿਲਾਦੁ ਬਚਾਇਆ ਆਪ ਪ੍ਰਭ ਹਰਨਾਕਸ ਮੁੱਠਾ।।
ਕੰਸੁ ਘਸੀਟ ਕੁਹਾਇਆ ਸੰਤਨ ਪਰ ਤੁਠਾ।। ਦਰਸਨੁ ਦਿਤਾ ਬਿਪਨੁ[4] ਜਾ ਧੰਨਾ ਰੁੱਠਾ।।
ਨਾਮੇ ਦਿਤਾ ਦੇਹੁਰਾ ਦਿਜ ਵਲਹੁ ਉਪਠਾ[5]।। ਸੰਗਿ ਸਹਾਈ ਸੰਤ ਕੈ ਮਲਾ ਸੰਗਿ ਜੁੱਠਾ।।
ਸੰਤ ਦੁਖਾਏ ਹਰਿ ਦੁਖੀ ਸੁਖ ਸੰਤਾ ਉਠਾ।। ੩੫।।
ਬਾਵਨੁ ਬਾਵਨੁ[6] ਅੰਗੁਰੀ[7] ਤਰਵਰ ਮਹਿਕਾਵੈ।। ਬਾਲਾ ਦੁਤੀਆ[8] ਚੰਦੁ ਹੋਇ ਸਭਿ ਸੀਸੁ ਨਿਆਵੈ ।।
ਸਭ ਤੇ ਜੋ ਲਘ[9] ਅੰਗੁਰੀ ਛਾਪ ਛਲੈ ਪਾਵੈ।। ਛਉਨਾ ਹੋਵੈ[10] ਬਾਲਕਾ ਸਭ ਗੋਦ ਖਿਲਾਵੈ।।
ਲਘ ਮੂਰਤਿ ਸਾਲਗ੍ਰਾਮ ਕੀ ਜਨ ਕੰਠਿ ਸੁਹਾਵੈ।। ਸੂਖਮ ਮੰਤ੍ਰ[11] ਜਾਪੁ ਜੋ ਸੋ ਰਿਦੈ ਵਸਾਵੈ।।
ਸਭ ਤੇ ਛੋਟਾ ਹੋਇ ਜੋ ਸੋਈ ਸੁਖੁ ਪਾਵੈ।। ੩੬।।
ਨੀਵੀ ਠਉਰਿ ਨਿਹਾਰਿ ਕੈ ਜਲੁ ਕਰੈ ਟਿਕਾਣਾ।। ਨੀਵੀ ਜੰਮੈ ਜਿਮੀ ਅਉਰ ਉਚਾ ਕੁਮਲਾਣਾ।।
ਨਿਉਦੀ ਵੇਖੁ ਕਮਾਣ[12] ਹੈ ਮਾਰ ਲਏ ਨੀਸਾਣਾ।। ਨੀਵਾਂ ਹੋਵੈ ਵਰੈ ਮੀਹ ਸੋ ਸਭਸ ਪਰਾਣਾ।।
ਨਿਉਦੇ ਛਾਬੇ ਸਭਿ ਨਿਵੈ ਇਉ ਕਹੀ ਸਿਆਣਾ।। ਹੋਇ ਨੀਵਾ ਨਿਵ ਚਲਸੀ ਦਰਗਹ ਪਰਵਾਣਾ।। ੩੭।।
ਜੈਸੇ ਬੇੜੀ ਨੀਰ ਬਿਨਾ ਧਰ[13] ਪਰ ਕਿਉ ਚਲੈ।। ਪਉਣ ਗਉਣ[14] ਤੇ ਬਾਹਰਾ ਜਹਾਜੁ ਨ ਹਲੈ।।
66.ਅ ਵਗੀ ਵਾਉ ਬਿ/ਨ ਨਭ ਵਿਖੇ ਕਿਉ ਗੁਡੀਆ[15] ਘਲੈ।। ਪੰਖੀ ਪੰਖਾ ਬਾਹਰਾ[16] ਪੈ ਮਰਈ ਤਲੈ।।
ਤਾਰੂ ਹੋਇ ਸੁ ਜਾਇ ਤਰਿ ਮਨਤਾਰੂ ਥਲੈ।। ਗੁਟਕਾ[17] ਮੁਖਿ ਪਾਏ ਬਿਨਾ ਉਡਿਈ ਕਿਤੁ ਗਲੈ।।
ਤਿਉ ਭਗਤਿ ਵੈਰਾਗਿ ਗਿਆਨ ਬਿਨੁ ਕਿਉ ਦਰਗਹ ਮਲੈ।। ੩੮।।
ਧਨੁ ਧਰਤੀ ਧਰ ਰਖੀਐ ਜਾਇ ਹਿਰਦੇ ਘੁਕੈ।। ਕਖੀ[18] ਅਗਿ ਲਪੇਟੀਏ ਕਹੁ ਕਿਉ ਕਰਿ ਲੁਕੈ ।।
ਸੂਰਜੁ ਬਦਲ ਛਾਇਆ ਨਾ ਘੜੀਆਲੀ ਉਕੈ।। ਰਖੇ ਗੁਝ ਰਸਾਇਣੀ[19] ਨ ਮਾਇਆ ਮੁਕੈ ।।
ਅਣਿਜਾਣਿ ਭੁਲਾਵੈ ਪੀਅ ਅਮੀਂ ਓਹੁ ਮਰਣਹੁ ਚੁਕੈ।। ਚੋਰੀ ਵਰਸੈ ਰਾਤਿ ਮੀਹੁ ਠਉਰ ਕੇਹੜੀ ਸੁਕੈ।।
ਤਿਉ ਰਾਮੁ ਰਿਦੈ ਜਿਨ ਕੈ ਵਸੈ ਸੇ ਰਹਨਿ ਨ ਲੁਕੈ।।੩੯।।
ਚਾਤ੍ਰਿਕ ਨੀਰੁ ਨ ਲਭਈ ਪੂਰੇ ਸਰਤਾਲਾ[20]।। ਉਲੂ ਨਜਰ ਨ ਆਵਈ ਜਗ ਸੂਰ ਉਜਾਲਾ।।
ਚਕਵੀ ਰਾਤਿ ਨ ਪਿਰੁ ਮਿਲੈ ਲੋਕੁ ਸਵੈ ਸੁਖਾਲਾ।। ਖੁਸਰੇ ਸੁਖੁ ਨ ਭੋਗ ਰਸੁ ਜਗੁ ਭੋਗਣ ਵਾਲਾ।।
ਜਗ ਵਿਚਿ ਖਾਲੀ ਨਿਰਧਨੀ ਸਭ ਲੋਕੁ ਧਨਾਲਾ[21]।। ਜਿਉ ਛੇਲੀ ਗਲ ਮਨ ਮਣੈ ਨ ਦੂਧੁ ਮੁਤਾਲਾ।।
ਤਿਉ ਸਾਧੂ ਸੰਗਤਿ ਮਹਿ ਸੱਖਣੇ ਬੇਮੁਖ ਮੁਹਕਾਲਾ।। ੪੦।।
ਕਾਗਦ ਹਥਨੀ ਦੇਖਿ ਕੈ ਹਾਥੀ[22] ਦੁਖੁ ਪਾਇਆ।। ਮਰਕਟਿ ਮੁਸਟਿ ਅਨਾਜ ਘਰ ਘਰੇ ਨਚਾਇਆ।।
ਭਉਰੁ[23] ਲੋਭੀ ਕੁਸਮ ਬਾਸਨਾ ਬੰਧ ਜੀਉ ਗਵਾਇਆ।। ਦੀਪਕੁ ਦੇਖਿ ਪਤੰਗ ਜਿਉ ਤਨੁ ਜਾਇ ਜਲਾਇਆ।।
ਘੰਡਾ ਹੇੜੇ[24] ਮਿਰਗੁ ਮੋਹਿ ਰਸ ਕੰਨ ਫਹਾਇਆ।। ਮੀਨੁ ਮੁਇਆ ਰਸ ਜੀਭ ਦੇ ਸੁਕੁ[25] ਨਲਨੀ ਭਰਮਾਇਆ।।
ਤਿਉ ਗਿਆਨ ਵਿਹੂਣੇ ਆਦਮੀ ਭ੍ਰਮ ਪਚੇ ਪਚਾਇਆ।। ੪੧।।
ਸਰਪੁ ਰਜ ਰਸਰੀ[26] ਵਿਖੇ ਅਭਿਰਕਿ[27] ਮਹਿ ਰੂਪਾ[28]।। ਚੋਰੁ ਠੂਠ ਮਹਿ ਭਾਸਈ ਮਾਰਗੁ ਅੰਧ ਕੂਪਾ।।
ਗੰਧ੍ਰਬ ਨਗਰੁ ਸੁਹਾਵਣਾ ਜਲੁ ਮਿਰਗ ਸਰੂਪਾ।। ਭ੍ਰਿੰਗੀ ਨਜਰ ਨਿਹਾਰੀਐ ਬਿਬਿ[29] ਚੰਦ ਅਨੂਪਾ।।
67.ੳ ਜਿਉ ਪਾਂਡੋਂ ਜਗ ਸਾਲਸੀ[30] ਜੁਰਜੋਧਨ ਜੂਪਾ।। ਸੁਪਨੇ ਸੁਖ ਦੁ/ਖ ਦੇਖਦਾ ਬੋਲਣ ਅਰ ਚੂਪਾ ।।
ਤਿਉ ਬ੍ਰਹਮ ਪਛਾਣੈ ਬਾਹਰਾ ਭ੍ਰਮ ਭੇਓ ਕਰੂਪਾ।। ੪੨।।

1. ਬੱਕਰੀ ਹਜ਼ਮ ਕਰਦੀ ਹੈ 2. ਮੋਰ ਸੱਪ ਨੂੰ ਖਾ ਜਾਂਦਾ ਹੈ 3. ਮਾਰਿਆ ਗਿਆ 4. ਬ੍ਰਾਹਮਣ 5. ਉਲਟਾ 6. ਚੰਦਨ ਦਾ ਬਿਛ 7. ਬਵੰਜਾ ਉਂਗਲਾਂ 8. ਦੂਜ ਦਾ ਚੰਦਰਮਾ 9. ਜੋ ਛੋਟੀ ਹੈ 10. ਛੋਟਾ ਹੋਵੇ 11. ਛੋਟਾ ਮੰਤ੍ਰ 12. ਧਨੁਸ਼13. ਧਰਤੀ ਉੱਪਰ 14. ਚੱਲਣ ਤੇ, ਹਵਾ ਵਗਣ ਤੋਂ 15. ਪਤੰਗ 16. ਖੰਭਾਂ ਤੋਂ ਬਗੈਰ 17. ਤੰਤ੍ਰ ਵਿਦਿਆ ਅਨੁਸਾਰ ਇਕ ਪ੍ਰਕਾਰ ਦੀ ਗੋਲੀ ਜਿਸ ਨੂੰ ਮੂੰਹ ਵਿੱਚ ਪਾ ਕੇ ਉੱਡਣ ਦੀ ਸ਼ਕਤੀ ਆ ਜਾਂਦੀ ਹੈ 18. ਕੱਖਾਂ ਵਿੱਚ 19. ਰਸਾਇਣ ਬਣਾਉਣ ਵਾਲਾ ਅਥਵਾ ਦੁਆਈ ਬਣਾਉਣ ਵਾਲਾ 20. ਸਰੋਵਰਾਂ 21. ਧਨ ਵਾਲੇ 22. ਸ਼ਿਕਾਰੀ ਕਾਗਜ਼ ਦੀ ਹਥਨੀ ਬਣਾ ਕੇ ਹਾਥੀ ਨੂੰ ਫੜਦੇ ਹਨ 23. ਬਾਂਦਰ 24. ਮਿਰਗ ਨੂੰ ਫੜਣ ਲਈ ਸ਼ਿਕਾਰੀਆਂ ਵੱਲੋਂ ਇਕ ਖਾਸ ਕਿਸਮ ਦੀ ਅਵਾਜ਼ 25. ਤੋਤਾ 26. ਰੱਸੀ 27. ਅਬਰਕ, ਇਕ ਚਮਕੀਲਾ ਪਦਾਰਥ 28. ਚਾਂਦੀ 29. ਦੂਸਰਾ 30. ਵਿਚੋਲਗੀ ਸੀ

ਝਰੀ ਚਲਾਵੈ ਕੂਪ ਜੋਰ[1] ਕਿਤੇ ਕਾਮ ਨ ਆਵੈ॥ ਆਂਧੇ ਆਗੇ ਬੀਜਨਾ[2] ਕਹੁ ਕਹਾਂ ਝੁਲਾਵੈ ॥
ਦਿਨਿ ਮਣ ਆਗੈ ਦੀਪ ਜੋਤਿ ਕੀ ਆਨਿ ਜਗਾਵੈ॥ ਗਾਗਰੁ ਸਾਗਰੁ ਆ ਗਰੇ[3] ਕਹੁ ਕਹਾ ਬਢਾਵੈ[4]॥
ਪਿਤਲੁ ਪਾਸ ਸੁਮੇਰ ਦੇ ਕੀ ਸੋਭਾ ਪਾਵੈ॥ ਪਾਡੰਬਰ ਕੈ ਢਿਗਿ ਕੰਬਰੋ[5] ਕਿਤੁ ਭਾਇ ਬਿਕਾਵੈ॥
ਤਿਉ ਕਥਾ ਕੀਰਤਨ ਮਹਿ ਬੈਠ ਕੇ ਆਂਨ ਬਾਤ ਚਲਾਵੈ॥੪੩॥
ਦਾਈ ਪਾਲੈ ਬਾਲਕਾ ਹਿਤੁ ਪੂਤੁ ਪਰਾਇਆ॥ ਰਾਖੇ ਰਖੇ ਖੇਤੁ ਖੜ ਖਸਮੈ ਘਰਿ ਪਾਇਆ॥
ਰਾਜਾ ਭਇਆ ਕੰਗਾਲ ਤੇ ਸੁਪਨੈ ਭਖ ਲਾਇਆ॥ ਤਿਉ ਨਰੁ ਖਾਲੀ ਚਲਿਆ ਖਟਿ ਘਾਲ ਗਵਾਇਆ॥ ੪੪॥
ਦਧੇ ਮਧੇ ਜਿਉ ਘ੍ਰਿਤ ਹੈ ਮਥਿਆ ਹਥਿ ਆਵੈ॥ ਕਾਸਟਿ ਭੀਤਰਿ ਆਗ ਜਿਉ ਧਵ ਜੋਤਿ ਜਗਾਵੈ॥
ਰਜ[6] ਤਲ ਨੀਰੁ ਬਿਰਾਜਈ ਖੋਦੇ ਤੇ ਪਾਵੈ॥ ਪੂਰਿਆ ਪਉਣਿ ਅਕਾਸ ਤੇ ਗਹਿ ਬੀਜਨੁ ਲਿਆਵੈ॥
ਘਰਿ ਮਹਿ ਵਸਤੁ ਨ ਲਭਈ ਦੀਪਕੁ ਦਿਖਲਾਵੈ॥ ਜਿਉ ਫੁੱਲਾਂ ਤੇ ਬਾਸੁ ਕਢਿ ਫੁਲੇਲੁ[7] ਬਣਾਵੈ ॥
ਤਿਉ ਘਟਿ ਘਟਿ ਆਪ ਲੁਕਾਇਆ ਗੁਰੁ ਗਿਆਨੁ ਦਿਖਾਵੈ॥ ੪੫॥
ਘਟਿ ਮਟਿ ਜਿਉ ਇਕੁ ਮਿਰਤ ਕਾ ਭਾਂਜਨ ਬਹੁਭਾਤੀ॥ ਇਕੋ ਲੋਹਾ ਨਾਉ ਦੁਇ ਕੜਛੀ ਅਰ ਕਾਤੀ[8]॥
ਕੰਚਨ ਇਕਾ ਜਾਤਿ ਹੈ ਭੂਖਨ[9] ਬਹੁ ਜਾਤੀ॥ ਕੂਪ ਤੜਾਗ ਸਲਤਾ[10] ਸਮੁੰਦ ਜਲੁ ਏਕਾ ਗਾਤੀ॥
ਪੰਚ ਤਤ ਰਚਨਾ ਰਚੀ ਸਭ ਬਹੁਤੁ ਜਮਾਤੀ॥ ਇਕੋ ਸਾਧਨੁ ਸਬਦੁ ਇੱਕੁ ਰਸਨਾ ਬਹੁਵਾਤੀ॥
ਤਿਉ ਘਟਿ ਘਟਿ ਇਕੋ ਪਸਰਿਆ ਇਕਿ ਜੋਤਿ ਸਮਾਤੀ॥੪੬॥
67.ਅ ਨਾਸਾਂ /ਮਾਰਗ[11] ਮੁਸਕਿ ਦਾ ਸੂੰਘੇ ਤੇ ਜਾਣੇ॥ ਅਖੀ ਮਾਰਗੁ ਰੂਪ ਦਾ ਦੇਖੇ ਪਤੀਆਣੇ॥
ਰਸਨਾ ਰਾਹੁ ਸੁਆਦ ਦਾ ਰਸੁ ਚਾਖ ਵਖਾਣੇ॥ ਰਾਗੁ ਤਾਨ ਕਉ ਕਾਨ ਮਿਲਹਿ ਸੁਰ ਸਾਰ ਪਛਾਣੇ॥
ਤਤਾ ਠੰਢਾ ਸੁਖੁ ਸਪਰਸੁ ਏਹੁ ਤੁਚਾ[12] ਸੀਆਣੇ॥ ਹਰਖੁ ਸੋਗੁ ਅਰੁ ਰਾਗੁ ਦੋਖੁ ਏਹੁ ਚਿਤਿ ਕੀ ਬਾਣੇ[13]॥
ਤਿਉ ਬੁਧੁ ਬੁਝਣੁ ਗੋਬਿੰਦ ਰਾਹੁ ਗੁਰੁ ਮਿਲੈ ਪ੍ਰਭ ਭਾਣੈ॥ ੪੭॥
ਸਲਾਮ ਜਵਾਬੁ ਦੋਵੈ ਕਰੇ ਮੋਹਿ ਪਾਣਾ[14] ਖਾਵੈ॥ ਪੁਤੁ ਨ ਮੰਨੈ ਮਾਪਿਆ ਕਮਜਾਤੀ ਦਾਵੈ॥
ਸੁੰਦਰ ਨਾਰ ਦੁਰਾਚਾਰਣੀ ਉਸ ਸੋ ਭਰਤਾਰ ਨ ਭਾਵੈ॥ ਵਣਜੁ ਕੁਪਤਾ ਸਾਹਿਬੋ ਕਿਉ ਰਾਸਿ ਲਿਆਵੈ॥
ਜਿਉ ਘਰਿ ਪੁਤ੍ਰ ਵੇਸਵਾ ਕਿਸੁ ਪੂਤੁ ਕਹਾਵੈ॥ ਲੂਣ ਹਰਾਮੁ ਗੁਲਾਮੁ ਕਰੇ ਵਿਸਾਹੁ[15] ਗਵਾਵੈ॥
ਇਸਟੋ ਭ੍ਰਿਸਟੁ[16] ਤਿਉ ਮਨ ਮੁਖੀ ਹਲਤੁ ਪਲਤੁ ਗਵਾਵੈ॥੪੮॥
ਸੂਰਜ ਚਾਨਣਿ ਬਾਹਰਾ ਮੁਖੁ ਦਰਪਨ ਦੇਖੈ॥ ਨੇਤ੍ਰ ਹੀਨ ਚਰਾਗੁ ਲਾਖ ਪਰੁ ਕਿਛੁ ਵੇਖੇ॥
ਬਿਨੁ ਦੀਪਕ ਮਧ ਮੰਦਰੇ ਨ ਵਸਤੁ ਪਰੇਖੇ॥ ਕੁਹੂੰ ਰਾਤਿ ਪੜਵਾ ਬਿਨਾ ਸਸਿ ਕਿਤੁ ਬਿਧੁ ਪੇਖੇ॥
ਬਿਨਾ ਹੀ ਭੀਤਿ ਅਕਾਸ ਮਹਿ ਕਿਉ ਚਿਤ੍ਰ ਲੇਖੇ॥ ਸੁਪਨੈ ਅੰਦਰਿ ਰਾਜੁ ਰੰਕੁ ਕੁਛੁ ਜਾਗ ਨ ਡੇਖੇ॥
ਤਿਉ ਸਤਿਗੁਰ ਪੂਰੇ ਬਾਹਰਾ[17] ਪ੍ਰਭੁ ਮਿਲੇ ਨ ਭੇਖੇ॥੪੯॥
ਰੂਪੇ ਕਾਮੇ ਦੋਸਤੀ ਗੰਢੁ ਭੁਖੈ ਸਾਦੈ॥ ਲਬੈ[18] ਮਾਲੈ ਪ੍ਰੀਤਿ ਅਤ ਹਿਤ ਵੈਰੈ ਵਾਦੈ॥
ਊਂਘ ਪਲੰਘ ਪਿਆਰੁ ਹੈ ਸਰਵਣ[19] ਹਿਤੁ ਨਾਦੈ॥ ਮਾਤ ਤਾਤ ਅਤਿ ਪ੍ਰੀਤਿ ਹੈ ਹਿਤ ਜਿਉ ਨਰ ਮਾਦੈ॥
ਤਿਉ ਸਿਖਾਂ ਗੁਰ ਸਉ ਪ੍ਰੀਤਿ ਹੈ ਬਨੀ ਆਦਿ ਜੁਗਾਦੈ॥੫੦॥
ਚੰਦੁ ਅਚਾਹੁ ਨ ਚਾਹਿ ਮਨ[20] ਚਾਹਿ ਚਕੋਰੇ ਜਾਗੀ॥ ਪ੍ਰੀਤ ਪਤੰਗੇ ਦੀਪ ਸਉ ਦੀਵ ਪ੍ਰੀਤਹੁ ਤਿਆਗੀ॥
ਕਦਿ ਕਵਲੁ ਬੁਲਾਵੈ ਭਉਰ ਕਉ ਪ੍ਰੀਤ ਭਉਰਾ ਲਾਗੀ॥ ਚਾਤ੍ਰਿਕ ਬੂੰਦ ਪ੍ਰੀਤਿ ਹੈ ਤ੍ਰਿਖਾ ਸੂਲੀ[21] ਝਾਗੀ॥
68.ੳ ਤਿਉਂ/ਸਿਖਾਂ ਗੁਰ ਸੰਉ ਪ੍ਰੀਤਿ ਹੈ ਗੁਰੁ ਮਿਲੈ ਵਡਭਾਗੀ॥੫੧॥
ਹੀਰੈ ਪਰਖਿ ਜਵਾਰੀ[22] ਰੋਗੁ ਵੈਦੁ ਪਛਾਣੈ॥ ਖੋਟਾ ਖਰਾ ਸਫਾ ਸੌ ਪਰਖਿ ਸਿਖੇ ਜਾਣੈ॥
ਤਾਰ ਵਜਾਇ ਵਜੰਤ੍ਰੀ ਰਾਗੁ ਧੁਨ ਰਾਗੀ ਆਣੈ॥ ਖੋਜੀ ਖੋਜੁ ਵਧਾਇਦੇ ਰਸੀਆ ਰਸੁ ਮਾਣੈ॥
ਪ੍ਰੇਮੀ ਪ੍ਰੀਤਿ ਪਛਾਣਦੇ ਸਾਕ ਸਾਕ ਸੀਆਣੈ॥ ਤਿਉ ਬ੍ਰਹਮ ਗਿਆਨੀ ਸੰਤ ਨੂ ਬ੍ਰਹਮ ਗਿਆਨੀ ਜਾਣੈ ॥੫੨॥

---

1. ਖੂਹ ਨੂੰ ਜੋੜ ਕੇ 2. ਚਉਰ 3. ਗਿਰ ਜਾਵੇ 4. ਵਾਧਾ 5. ਕੰਬਲ 6. ਧਰਤੀ, ਵਾਹਿਆ ਹੋਇਆ ਖੇਤ 7. ਅਤਰ, ਸੈਂਟ 8. ਕੈਂਚੀ ਛੁਰੀ 9. ਭੂਸ਼ਨ, ਗਹਿਣੇ 10. ਛੱਪੜ (ਤੜਾਗ), ਛੋਟਾ ਤਲਾ (ਸਲਤਾ) ਅਤੇ ਖੂਹ (ਕੂਪ) 11. ਰਸਤਾ, ਸਾਧਨ 12. ਚਮੜੀ 13. ਆਦਤ, ਬਾਣ 14. ਜੁੱਤੀਆਂ 15. ਵਿਸ਼ਵਾਸ਼ 16. ਧਰਮ ਤੋਂ ਭ੍ਰਿਸ਼ਟ ਹੋਇਆ 17. ਬਗੈਰ 18. ਲਾਲਚ ਵਾਲੇ ਦੀ 19. ਕੰਨ 20. ਮਨ ਵਿੱਚ ਇੱਛਾ ਨਹੀਂ 21. ਤ੍ਰੇਹ ਦੀ ਪੀੜ 22. ਜੌਹਰੀ

ਸੁਮੇਰੁ ਅਡੋਲੁ ਨ ਡੋਲਈ ਆਇ ਭੁਇਚਾਲਾ॥ ਸਮੁੰਦੁ ਅਛਲੁ ਨ ਉਛਲੈ ਨੌ ਸੈ ਨਵੈ ਨਾਲਾ[1]॥
ਧ੍ਰੂ ਨ ਹਲੈ ਅਟਲੁ ਸਦਾ ਓਹੁ ਭਗਤੁ ਅਹਾਲਾ॥ ਬੈਸੰਤਰੁ ਹੋਇ ਨ ਸੀਤਲੋ ਬਹੁ ਪਵਈ ਪਾਲਾ॥
ਚੰਦ੍ਰਿ ਤਪਤਿ ਨ ਵਿਆਪਈ ਬਹੁ ਹੋਇ ਉਨਾਲਾ[2]॥ ਗੰਗਾ ਉਲਟੀ ਨ ਵਗੈ ਦੇਖੁ ਨਦਰਿ ਨਿਹਾਲਾ॥
ਤਿਉ ਸੰਤਨੁ ਬਚਨੁ ਅਟਲੁ ਹੈ ਨ ਟਲਈ ਟਾਲਾ॥ ੫੩॥
ਭੰਨੈ ਘੜੈ[3] ਨ ਠਾਹਿਰੈ ਚੁਇ ਚਲੈ ਪਾਣੀ॥ ਮੇਘ ਬਿਨਾ ਜਿਉ ਸਾਖ ਸੀ ਜੰਮੀ ਕੁਮਲਾਣੀ[4]॥
ਸੋਧੇ ਬਾਝੁ ਬਿਅਰਥਿ ਹੋਇ ਜਿਉ ਅਖਰ ਬਾਣੀ॥ ਕਿਰਪਨਿ[5] ਦੰਮ ਨ ਕੰਮ ਜਿਉ ਬੁਧਿ ਮੂੜਿ ਪਰਾਣੀ॥
ਸੁਇਨਾ ਰਲਿਆ ਖਾਕ ਵਿਚ ਤੇਲਿ ਵਿਗੜੀ ਘਾਣੀ॥ ਨਿਗੁਰੇ ਨਰ ਕਾ ਬੀਜਿਆ ਜਿਉ ਸੀਧਾ ਛਾਣੀ ॥
ਤਿਉ ਰਾਮ ਰਾਮ ਹਰਿ ਜਸ  ਬਿਨਾ ਇਵ ਅਉਧ ਵਿਹਾਣੀ[6]॥ ੫੪॥
ਤੀਖਣਤਾ ਜਿਉ ਮਿਰਚ ਮਹਿ ਭਿੰਨਿ[7] ਕਰੀ ਨ ਜਾਈ॥ ਅਮਲ ਜਿਵੈ ਅਫੀਮ ਮੈ ਦੇਖਹੁ ਪਰਤਾਈ॥
ਭਿੰਨਿ ਨ ਕੋਊ ਕਰਿ ਸਕੈ ਮਿਸਰੀ ਮਿਠਿਆਈ॥ ਦੀਪ ਲਾਟ ਮੈ ਜੋਤਿ ਦੇਖੁ ਦਰਪਨ[8] ਮੈ ਝਾਈ॥
ਜਿਉ ਜਲ ਵਿਚ ਹੈ ਪ੍ਰਤਿਬਿੰਬੁ[9] ਫੁਲ ਬਾਸੁ ਬਸਾਈ॥ ਤਰਵਰ[10] ਛਾਂਵ ਨ ਵਿਛੁੜੈ ਸੂਰਜ ਧੂਪ ਨ ਜਾਈ॥
68.ਅ ਤਿਉ /ਘਟਿ ਘਟਿ ਬ੍ਰਹਮੁ ਬਿਰਾਜਿਆ ਸਮ ਜੋਤਿ ਸਮਾਈ॥ ੫੫॥
ਦੀਪਕੁ ਦੀਵੈ ਲਾਇ ਕੈ ਦੀਪ ਜੋਤਿ ਜਗਾਈ॥ ਪਾਰਸਿ ਲੋਹਾ ਲਾਇ ਕੈ ਕੰਚਨੁ ਚਿਲਕਾਈ ॥
ਪਰਮਲ ਸੰਗਤਿ ਕਾਸਟੋ ਹੋਇ ਚੰਦਨੁ ਮਹਿਕਾਈ॥ ਭ੍ਰਿੰਗੀ ਕੀਟੁ ਨਿਹਾਰਿਆ ਭ੍ਰਿੰਗੀ ਬਨਿ ਆਈ॥
ਸਾਗਰ ਤੇ ਘਟੁ ਪੂਰਿਆ ਨਿਖੁਟਿ ਨ ਜਾਈ॥ ਤਿਉ ਪ੍ਰੇਤਹੁ[11] ਕੀਤੇ ਦੇਵਤੇ ਸਤਿਸੰਗਿ ਮਿਲਾਈ॥ ੫੬॥
ਗੋ ਗੋਬਰ ਪਰਵਾਨ ਹੈ ਲੀਪੈ ਜਗੁਸਾਲਾ॥ ਮਿਰਗ ਤੁਚਾ[12] ਪਰਵਾਨੁ ਹੈ ਓਢੀ ਮਿਰਗਛਾਲਾ॥
ਮੇਘਾ[13] ਰੋਮ ਪਵਿਤ੍ਰ ਹੈ ਕੰਬਲੁ ਓਨਾਲਾ॥ ਮੋਰ ਪੰਖ ਪਰਵਾਨੁ ਮੁਕਟੁ ਸਿਰ ਧਰੇ ਗੁਪਾਲਾ ॥
ਗੈਂਡਾ[14] ਜਗ ਪਰਵਾਣੁ ਹੋਹਿ ਸਭਿ ਦੇਵ ਦਿਆਲਾ॥ ਸੁਰੇ ਚਉਰੁ ਪਰਵਾਨੁ ਹੈ ਪਾਵਨੁ ਮਧੁ ਮਖਵਾਲਾ॥
ਭਜਨ ਬਿਨਾ ਜਨ ਕੰਮ ਨਹਿ ਨਰ ਬੇਮੁਖ ਮੁਹਿਕਾਲਾ[15]॥੫੭॥
ਖਾਨ ਖਵੀਨ ਮਲੂਕ ਉਮਰੇ ਜਮਬੰਧੀ[16] ਸੱਭੇ॥ ਗੁਰ ਬਾਬੇ ਨਾਨਕ ਆਖਿਆ ਬਿਨੁ ਸਿਮਰੇ ਰੱਬੇ॥
ਆਟਾ ਗਿਰਿਆ ਕੀਚ ਮੈ[17] ਦੰਮ ਕਿਰਪਨ ਚੱਬੇ॥ ਕਹੇ ਕੰਬੀਰਾ ਕੰਮ ਸੇ[18] ਜੋ ਪੀਸਤਿ ਚੱਬੇ॥
ਫਟਕਤਿ ਫਟਕਤਿ ਫਕਿਆ ਸੋਈ ਸਨਿ ਫੱਬੇ॥ ਸੰਤੋਖ ਸਵਾਰੇ ਕਾਜਿ ਸਭਿ ਵਿਗਾੜੇ ਲੱਬੇ[19]॥
ਜੋ ਕੁਛੁ ਕਰਨਾ ਸੁ ਅਜੁ ਕਰੁ ਉਠ ਚਲਣੁ ਜੱਬੇ[20]॥ ੫੮॥
ਸਚੁ ਨਾਮੁ ਕਰਤਾ ਪੁਰਖੁ ਸਚ ਚਰਤਿ ਤੁਮਾਰੇ॥ ਪਤਿਤ ਉਧਾਰਨ ਨਾਮ ਤਦੇ ਬਹੁ ਪਾਪੀ ਤਾਰੇ॥
ਭਗਤਿ ਵਲ ਬਿਰਦਾਉ ਭਗਤਾ ਕੈ ਕਾਜ ਸਵਾਰੇ॥ ਗਰਬ ਪਰਹਾਰੀ ਆਖੀਐ ਅਹੰਕਾਰੀ ਮਾਰੇ॥
ਗਰੀਬ ਨਿਵਾਜੁ ਗੁਪਾਲੁ ਪ੍ਰਭ ਦੀਨ ਗਰੀਬ ਉਬਾਰੇ॥ ਦੀਨ ਦਿਆਲ ਕ੍ਰਿਪਾਲੁ ਹੋਹੁ ਹਮ ਤੁਮਰੇ ਦੁਆਰੇ॥
69.ੳ ਪਤਿਤ ਉਧਾਰਨ ਤਉ ਪ੍ਰਭ ਜਉ ਦਰਬਾਰੀ ਤਾਰੇ॥ ੫੯॥
ਪਤਿਤ ਉਧਾਰਨੁ ਨਾਮੁ ਸੁਣਿ ਮੈਂ ਭੀ ਜੀਉ ਧਰਿਆ॥ ਭਗਤਿ ਵਛਲੁ ਵੀਚਾਰ ਕੈ ਮਨਾ ਅੰਦਰਿ ਡਰਿਆ॥
ਗਰੀਬਿ ਨਿਵਾਜ ਪਰਕਿਰਤਿ ਜਿਸੁ ਪ੍ਰਭ ਗਰਬ ਪਰਿਹਰਿਆ॥ ਮੁਝ ਤੇ ਕਛੂ ਨ ਹੋਵਈ ਗਿਰਿ ਸਰਨੀ ਪਰਿਆ॥
ਜਪੁ ਤਪੁ ਸੰਜਮੁ ਦੋਆ ਧਰਮੁ ਮੁਹਿ ਜਾਇ ਨ ਕਰਿਆ॥ ਬਿਰਦੁ ਪਛਾਣੁ ਉਬਾਰਿ ਲੇਹੁ ਭੈ ਪਤਿਤ ਉਧਰਿਆ॥
ਜਨੁ ਦਰਬਾਰੀ ਸਰਨਿ ਤੁਧੁ ਬਹੁ ਐਬੀ ਭਰਿਆ[21]॥ ੬੦॥
ਸੁਅਸਥਿ ਅਸੀਸ ਦੇਇ ਬ੍ਰਹਮਨੋ ਅਪਨੈ ਜਜਮਾਨਾ॥ ਸਤਿ ਸੁਹਾਣਿ ਕਲਾਣ ਕਰਹਿ ਡੂਮ ਮਾਗਹਿ ਦਾਨਾ॥
ਤਉ ਦਰਿ ਗਾਵਨਿ ਅਨਿਕ ਭਗਤਿ ਗੁਣ ਤੁਧੁ ਭਗਵਾਨਾ॥
ਤਿਨ ਸੰਤਨ ਕਾ ਸੰਗੁ ਦੇਹਿ ਜੋ ਦਰ ਪਰਵਾਨਾ॥
ਨਾਨਕ ਪੰਥੀ ਜੋਰ ਕਰੀ ਅਰਦਾਸਿ ਸੁਜਾਨਾ॥ ਤੁਧੁ ਬਿਨੁ ਮੇਰਾ ਕੋ ਨਹੀ ਹਰਿ ਜੀ ਮਿਹਰਬਾਨਾ[22]॥
ਜਨੁ ਦਰਬਾਰੀ ਦਰ ਪਰਾ ਰਖ ਬੁਰਾ ਜਮਾਨਾ॥ ੬੧॥ ੨੯॥ ਰਾਗੁ ੫॥

1. ਭਾਵੇਂ ਨੌਂ ਸੌ ਨਦੀਆਂ ਉਸ ਵਿੱਚ ਪੈ ਜਾਣ 2. ਗਰਮੀ 3. ਭੱਜੇ ਅਰਥਾਤ ਟੁੱਟੇ ਘੜੇ ਵਿੱਚ 4. ਕੁਮਲਾ ਜਾਂਦੀ ਹੈ 5. ਕੰਜੂਸ 6. ਬੇਅਰਥ ਉਮਰ 7. ਅੱਡ 8. ਸ਼ੀਸ਼ਾ 9. ਪ੍ਰਛਾਵਾਂ 10. ਬ੍ਰਿਛ 11 ਪ੍ਰੇਤ ਤੋਂ 12. ਮਿਰਗ ਦੀ ਖੱਲ, ਮਿਰਗਛਾਲ 13 . ਭੇਡ ਦੀ ਉੱਨ 14. ਯੱਗ ਵਿੱਚ ਗੈਂਡੇ ਦੀ ਬਲੀ 15. ਮੂੰਹ ਕਾਲਾ 16. ਜਮ ਨੇ ਬੰਧ ਲਏ 17. ਚਿੱਕੜ ਵਿੱਚ 18. ਉਹੀ ਕੰਮ ਆਇਆ 19. ਲਾਲਚ ਨੇ 20. ਛੇਤੀ, ਜਦਹਿ ਹੀ 21. ਔਗੁਣਾਂ ਨਾਲ 22. ਆਪਣੇ ਪੂਰਵਜ ਨੂੰ ਸਿਮਰਦਾ ਹੈ, ਮਿਹਰਬਾਨ ਜੀ ਅਤੇ ਹਰਿ ਜੀ

**ੴ ਸਤਿਗੁਰੂ ਬਾਬਾ ਨਾਨਕੁ ਅਭੈ ਰਾਮ ਪਰਸਾਦਿ॥**

**ਰਾਗੁ ਧਨਾਸਰੀ॥ ਚਉਪਦੇ ਘਰ ੧॥ ਸਲੋਕੁ॥**

ਧਨੁ ਧਨੁ ਰਾਗੁ ਧਨਾਸਰੀ ਧਨੁ ਗਾਵਣਹਾਰਾ॥
ਹਰਿ ਜਸੁ ਗਾਵੈ ਧਿਆਨੁ ਧਰਿ ਜੀਤ ਜਾਹਿ ਸੈਸਾਰਾ॥ ਸਬਦੁ॥
ਭਵਭੰਜਨ ਅਰ ਗੰਜਨ[1] ਹਰਿ ਹਰਿ ਪਤਿਤ ਉਧਾਰਨਹਾਰੇ॥
ਨਿਮਖ ਕਿ ਨਾਮ ਲੀਏ ਅਘ[2] ਉਤਰਹਿ ਜਿਉ ਈਧਨ ਅਗਿ ਜਾਰੇ॥ ੧॥
ਮੇਰਾ ਮਨੁ ਰਾਮ ਨਾਮੁ ਚਿਤਾਰੇ॥
ਕ੍ਰਿਪਾ ਨਿਧਿ ਕ੍ਰਿਪਾਲ ਗੁਸਾਂਈ ਮੁਹ ਜਮ ਤੇ ਲੇਹੁ ਉਬਾਰੇ॥ ੧॥ ਰਹਾਉ॥
ਕੋਟਿ ਕਵੀਸਰਿ[3] ਕਥਿ ਕਥਿ ਥਾਕੈ ਬੇਦ ਪੁਰਾਨ ਪੁਕਾਰੇ॥
ਤੇਰਾ ਅੰਤੁ ਨ ਕਿਨਹੂ ਪਾਇਆ ਤੁਮ ਕਹਨਿ ਕਥਨਿ ਤੇ ਨਿਆਰੇ॥ ੨॥
69.ਅ ਪਾਰਬ੍ਰਹਮ ਅਪਰੰਪਰ ਮਾਧੋ ਕਰਨ ਕਰਾਵ/ਨਹਾਰੇ॥
ਪਰਲਾ ਪਾਰੁ ਕਿਨਹੂ ਪਾਇਆ ਸਭਿ ਥਕਿ ਰਹੇ ਉਰਾਰੇ॥ ੩॥
ਨਾਨਕ ਪੰਥੀ ਜਨੁ ਦਰਬਾਰੀ ਤੂਹੀ ਤੂਹੀ ਪੁਕਾਰੇ॥
ਬਾਲੂ ਬਾਲਮੀਕਿ[4] ਜਿਉ ਰਾਖਹੁ ਜਿਉ ਪਾਛੈ ਪਤਿਤ ਉਧਾਰੇ॥ ੪॥ ੧॥

**ਰਾਗੁ ਧਨਾਸਰੀ ॥**

ਦੀਨ ਦਿਆਲੁ ਦਮੋਦਰੁ[5] ਮਾਧੋ ਮਧਸੂਦਨੁ[6] ਖਸਮੁ[7] ਹਮਾਰਾ॥
ਤਉ ਗਮ ਕਹਾ ਕਰੌ ਜਮ ਕੇਰਾ ਜਾ ਸਿਰਿ ਸਿਰਜਣਹਾਰਾ॥
ਸਾਹਿਬੁ ਪਤਿਤ ਉਧਾਰਨਿਹਾਰਾ॥
ਜਾ ਕਾ ਦਾਗ ਪਾਇਆ ਸਿਰਿ ਮੇਰੇ ਤਿਸੁ ਸਭੁ ਕਰਤਿ ਜੁਹਾਰਾ[8]॥ ੧॥ ਰਹਾਉ॥
ਧਰਮਰਾਇ ਤਾ ਕੀ ਕਾਣੋ[9] ਕਾਢੈ ਕਿਆ ਜਮਦੂਤੁ ਵਿਚਾਰਾ॥
ਹਦਿ ਨਹੀਂ ਜਮਕੰਕਰ ਕੇਰੀ ਜਹ ਪਰਿਆ ਨਾਮੁ ਤੁਮਾਰਾ[10]॥ ੨॥
ਨਾਨਕ ਪੰਥੀ ਕੀ ਨਾਨਕੁ ਜਾਣੈ ਅਉਰ ਜਮ ਕੀ ਸਿਰਕਾਰਾ॥
ਨਾਨਕ ਨਾਉ ਸੋ ਉਬਰੇ ਇਉ ਪ੍ਰਭ ਕੀਆ ਕਰਾਰਾ॥ ੩॥
ਨਾਨਕ ਪੰਥੀ ਜਨੁ ਦਰਬਾਰੀ ਤੂੰ ਸਿਰਿ ਗੁਰੁ ਕਰਤਾਰਾ॥
ਜਿਉ ਜਾਣਹੁ ਤਿਉ ਰਾਖਹੁ ਜਮ ਤੇ ਮੈਂ ਪਾਪੀ ਨਿਰਗੁਣੁ ਭਾਰਾ॥ ੪॥ ੨॥

**ਰਾਗੁ ਧਨਾਸਰੀ ॥**

ਮਿਹਰਵਾਨ ਬਖਸੰਦੁ ਖੁਦਾਇਆ ਖਾਲਕ ਖਸਮ ਹਮਾਰੇ॥
ਸਰਬ ਥੋਕ ਕਾ ਤੂਹੀ ਦਾਤਾ ਮੈ ਜਾਚਕੁ ਤੁਮਰੇ ਦੁਆਰੇ॥੧॥
ਦਾਨੁ ਦਰਸਨੁ ਦੇਹੁ ਦਾਤਾਰੇ॥ ਕਿਸੈ ਥੋਕ ਦੀ ਤੋਟਿ ਨ ਤੁਮਰੇ ਭਗਤੀ ਭਰੇ ਭੰਡਾਰੇ॥੧॥ ਰਹਾਉ॥
ਅਉਰ ਨ ਕੋਈ ਦੂਜਾ ਸੂਝੈ ਤੁਮ ਹੀ ਕਰਨੈਹਾਰੇ॥
ਮਿਹਰ ਕਰਹੁ ਨ ਕਰਮ ਬੀਚਾਰਹੁ ਜਿਉ ਕਿਉ[11] ਲੇਹੁ ਉਬਾਰੇ॥ ੨॥
ਤੂ ਪ੍ਰਭ ਬੇਪਰਵਾਹ ਬਿਧਾਤਾ ਡੁਬਦੇ ਪਥਰ ਤਾਰੇ॥
ਕਿਆ ਹਮ ਕਿਰਮ ਕਿਆ ਕਰਮ ਬਿਚਾਰਹੁ ਤੁਮ ਹੀ ਬਖਸਣਿਹਾਰੇ॥ ੩॥
ਨਾਨਕ ਪੰਥੀ ਜਨੁ ਦਰਬਾਰੀ ਤਉ ਦਰਿ ਖਰਾ ਪੁਕਾਰੇ॥
ਰਾਖਹੁ ਰਾਖਨਹਾਰ ਦਿਆਲਾ ਹਮ ਪਾਹਨ[12] ਨਾਲਹੁ ਭਾਰੇ॥ ੪॥ ੩॥

---

1. ਵੈਰੀਆਂ ਦਾ ਨਾਸ਼ (ਗੰਜਨ) ਕਰਨ ਵਾਲੇ 2. ਪਾਪ 3. ਕ੍ਰੋੜਾਂ ਕਵੀ ਜਨ 4. ਵੇਖੋ ਅੰਤਿਕਾ-1 5. ਜਿਸਦੇ ਉਦਰ (ਪੇਟ) ਨੂੰ ਦਾਮ (ਰੱਸੀ) ਨਾਲ ਬੰਨ੍ਹਿਆ, ਕ੍ਰਿਸ਼ਨ 6. ਮੁਧੁ ਦੈਂਤ ਦਾ ਨਾਸ਼ ਕਰਨ ਵਾਲਾ ਕ੍ਰਿਸ਼ਨ 7. ਇਥੇ ਸਾਰੀ ਸਤਰ ਦੇ ਸ਼ਬਦਾਂ ਤੋਂ ਭਾਵ ਪ੍ਰਭੂ ਹੀ ਹੈ 8. ਬੇਨਤੀ 9. ਕਾਣ, ਨੁਕਸ 10. ਜਿੱਥੇ ਤੇਰਾ ਨਾਮ ਹੈ 11. ਜਿਵੇਂ ਕਿਵੇਂ 12. ਪੱਥਰ

**ਰਾਗੁ ਧਨਾਸਰੀ ॥**

ਇਹੁ ਇਕੁ ਦੁਖ ਕਟਹੁ ਪ੍ਰਭ ਜੀ ਮੇਰਾ॥ ਆਠਿ ਪਹਰਿ ਕਾ ਸੰਸਾ ਚੂਕੈ ਪੰਥੁ ਕਟਹੁ ਜਮ ਕੇਰਾ॥੧॥ ਰਹਾਉ॥
70.ੳ /ਬਨਹੁ ਬੈਦ ਬਨਿਵਾਰੀ ਆਪੇ ਨਾਮੁ ਨਾਰਾਇਣ ਦਾਰੂ ਤੇਰਾ ॥
ਆਧਿ ਵਿਆਧਿ ਉਪਾਧਿ ਨ ਵਿਆਪੇ ਜਾਵੈ ਦੂਖ ਘਨੇਰਾ॥ ੧॥
ਕਰਹੁ ਖਲਾਸੀ ਪ੍ਰਭਿ ਅਬਿਨਾਸੀ ਜਾਵਨਿ ਪਾਪ ਪਰੇਰੇ[1]॥
ਨਾਮੁ ਦਾਨੁ ਦੇਹੁ ਜੇ ਅਪਨਾ ਤਾ ਜਮੁ ਆਇ ਨ ਘੇਰੇ॥ ੨॥
ਇਹੁ ਮਨੁ ਮੈਗਲੁ[2] ਮਹਾਂਮਦ ਮਾਤਾ[3] ਸੁਭ ਅਸੁਭ ਦੁਇ ਸੇਰਾ॥
ਬਿਰਦੁ ਅਪਨੈ ਕੀ ਰਾਖਹੁ ਪ੍ਰਭ ਜੀ ਹੋਤਾ ਜਾਇ ਅਵੇਰਾ॥ ੨॥
ਧਰਮਰਾਇ ਕੀ ਕਾਨਿ ਕਟਾਵਹੁ ਢਾਹਹੁ ਦੁਖ ਕਾ ਡੇਰਾ॥
ਨਾਨਕ ਪੰਥੀ ਜਨੁ ਦਰਬਾਰੀ ਜੁਗਹੁ ਜੁਗੰਤਰਿ ਤੇਰਾ॥ ੪॥ ੪॥

**ਰਾਗੁ ਧਨਾਸਰੀ ॥**

ਪ੍ਰਭ ਜੀ ਮੇਰੋ ਖੋਟ ਕਪਟੁ ਬਖਸੇਹੁ॥ ਭਲਾ ਬੁਰਾ ਕੁਝ ਸਮਝਤਿ ਨਾਹਨ ਮੂਰਖੁ ਮਨੁ ਹੈ ਏਹੁ॥ ੧॥ ਰਹਾਉ॥
ਕਾਮ ਕ੍ਰੋਧ ਲੋਭ ਮੋਹਿ ਗ੍ਰਿਸਿਆ ਨਿੰਦਾ ਸਉ ਅਸਨੇਹੁ[4]॥
ਪਰ ਧਨੁ ਪਰ ਤ੍ਰਿਆ ਮਨੁ ਰਸਿਆ ਪਾਪੀ, ਭਰਿਆ ਦੇਹੁ॥ ੧॥
ਤੁਮਰਾ ਦਾਗੁ ਪਇਆ ਸਿਰਿ ਮੇਰੇ ਅਪਨਾ ਕਰਿ ਕਰਿ ਲੇਹੁ॥ ਤੁਮਰੀ ਕ੍ਰਿਪਾ ਐਸੀ ਪ੍ਰਭ ਜੀ ਜੈਸਾ ਇੰਦ੍ਰ ਮੇਹੁ॥
ਛੇਕ ਛਿਕਾਲੀ ਨਉਕਾ ਦੇਹੀ ਭੇਜਲ ਪਾਰ ਕਰੇਹੁ॥ ਨਾਨਕ ਪੰਥੀ ਮੰਗੈ ਦਰਬਾਰੀ ਦਰਸਨੁ ਅਪਨਾ ਦੇਹੁ॥ ੪॥ ੫॥

**ਰਾਗੁ ਧਨਾਸਰੀ ॥**

ਦੇਖਹੁ ਸਾਧਹੁ ਕੁਦਰਤਿ ਕਉਨੁ ਬਨੀ॥ ਲਖ ਚਉਰਾਸੀਹ ਜੀਅ ਜੋਨ ਜੋ ਸਭਿ ਸਿਰਿ ਏਕੁ ਧਨੀ॥੧॥ ਰਹਾਉ॥
ਨਉ ਲਖ ਜਾਤਿ ਜੀਤ ਜਲ ਮਾਂਹੀ ਅਠਾਰਹ ਭਾਰ ਬਨੀ॥
ਦਸ ਲਖ ਪੰਖੀ ਖੇਚਰ ਜੇਤੇ ਯਾਰਹ ਲਖ ਕੀਟ ਫਨੀ॥
ਬੀਸ ਲਾਖ ਅਸਥਾਵਰ ਧਰ ਪਰ ਤੀਸ ਲਾਖ ਪਸ ਹਨੀ॥
ਬੀਸ ਲਾਖ ਜਨ ਮਾਣਸ ਪ੍ਰਾਣੀ ਅਉਰੁ ਨ ਜਾਇ ਗਨੀ[5]॥
ਇਕਨਾ ਚੋਗ ਚੁਗਾਵਹਿ ਮੁਖ ਕਰਿ ਇਕਨਾ ਦੁਧੁ ਥਨੀ॥
ਇਕਨਾ ਆਹਾਰੁ ਸਹਸ ਮਣ ਕੀਆ ਇਕਨਾ ਏਕ ਕਨੀ॥ ੩॥
70.ਅ ਆਪਿ ਉਪਾਇ ਆਪਿ ਪ੍ਰਤਿਪਾਲੇ ਆਪੇ ਅੰਤ/ਘਨੀ॥
ਨਾਨਕ ਪੰਥੀ ਜਨੁ ਦਰਬਾਰੀ ਨ ਉਪਮਾ ਜਾਇ ਭਨੀ[6]॥ ੬॥

**ਰਾਗੁ ਧਨਾਸਰੀ ॥**

ਪਾਪ ਪਲੇਟਿਆ ਜੀਅੜਾ ਧਰਮ ਨ ਚਿਰਵੈ ਕੋਇ॥ ਪਾਪ ਕਰਤਾ ਪਾਪੋ ਭਇਆ ਜਿਉ ਲੋਹਾ ਅਗਿ ਮਹਿ ਹੋਇ॥੧॥
ਤੂ ਸਾਹਿਬੁ ਜਾਣੀ ਜਾਣੂ ਹੈ ਮੈ ਕਹਾਂ ਸੁਣਾਵੋ ਰੋਇ॥ ੧॥ ਰਹਾਉ॥
ਪਾਪੁ ਬਿਨਾ ਨ ਰਹਿ ਸਕੈ ਜਿਉ ਪਸੂ ਆਹਰਿ ਆਰਿ[7]॥
ਖੇਤ੍ਰੀ ਮਿਰਗੁ ਨ ਛਡਈ ਰਾਖੇ ਰਹਹਿ ਪੁਕਾਰ॥ ੨॥
ਸੰਗੇ ਨਾਹਿ ਨਿਸੰਗੁ[8] ਹੋਇ ਕਰਦਾ ਪਾਪ ਅਨੇਕ॥ ਕੂਕਹਿ ਬੇਦ ਪੁਰਾਨ ਸਾਧ ਕਾਨ ਨ ਕਰਈ ਏਕ॥ ੩॥
ਅਉਰੁ ਨ ਕੋਈ ਆਸਰਾ ਜਿਸੁ ਪਹਿ ਹੰਉ ਚਲਿ ਜਾਂਉ॥ ਪਾਰਬ੍ਰਹਮੁ ਪ੍ਰਭ ਸੁਣੀਦਾ ਪਤਿਤ ਉਧਾਰਨ ਨਾਉ॥ ੪॥
ਨਾਨਕ ਪੰਥੀ ਜਨੁ ਦਰਬਾਰੀ ਕੀਨੀ ਹਾਰਿ ਪੁਕਾਰਿ॥ ਏਨਾ ਤੇ ਰਾਖਹੁ ਪਰਮੇਸਰੁ ਹਥਿ ਦੇ ਲੇਹੁ ਉਬਾਰਿ॥ ੫॥ ੭॥

---

1. ਦੂਰ 2. ਹਾਥੀ 3. ਨਸ਼ੇ ਵਿੱਚ ਮਸਤ 4. ਨਿੰਦਿਆ ਨਾਲ ਪਿਆਰ 5. ਇਥੇ ਭਾਈ ਦਰਬਾਰੀ ਦਾਸ ਨੇ 84 ਲੱਖ ਜੂਨੀਆਂ ਦਾ ਵਰਣਨ ਕੀਤਾ ਹੈ 9+10+11+20+30+20 (ਇਹ 100 ਲੱਖ ਬਣਦੀ ਹੈ) 6. ਬਿਆਨ ਕੀਤੀ, ਆਖੀ 7. ਭੋਜਨ ਹੈ 8. ਬਿਨਾਂ ਸੰਗਣ ਤੋਂ

**ਰਾਗੁ ਧਨਾਸਰੀ ॥**

ਅਪਨੈ ਮਨ ਕੀ ਮੈਂ ਕਰੋਂ ਪ੍ਰਭ ਚੁਗਲੀ ਤੁਮਰੇ ਪਾਸਿ॥
ਤੂੰ ਅੰਤਰਜਾਮੀ ਜਾਣਦਾ ਘਟਿ ਘਟਿ ਤੁਧੁ ਨਿਵਾਸੁ॥੧॥
ਪ੍ਰਭ ਜੀ ਏਹੁ ਜੀਉ ਨ ਰਹਿਸੀ ਰਾਸਿ॥ ਪਾਪ ਕਰਤਾ ਸੰਗੇ ਨਹੀਂ ਸੁਝਸੁ ਨਾ ਜਮ ਫਾਸਿ॥੧॥ ਰਹਾਉ॥
ਪਰ ਤ੍ਰਿਆ ਪਰ ਧਨੁ ਹਿਰੈ[1] ਏਹੋ ਮਨ ਅਭਿਆਸ॥ ਬਹੁਤਾ ਜੀਵਣੁ ਭੋਗ ਬਹੁ ਚਾਹੇ ਮਨ ਕੀ ਖਾਸ॥੨॥
ਕੁਪ ਦ੍ਰਿਸਟਿ[2] ਨਿਹਾਰੇ ਨੇਤ੍ਰੀ ਅਨਿਦਿਨੁ ਇਹੀ ਸੁਭਾਇ॥ ਕੰਨੀ ਕੂੜ ਵਿਹਾਜਦਾ ਮਨ ਮਹਿ ਕਾਮੁ ਬਲਾਇ॥
ਇੰਦ੍ਰੀ ਰਸਨਾ ਸੁਆਦਿ ਕਉ ਚਾਹਤਿ ਹੈ ਦਿਨੁ ਰਾਤਿ॥ ਏਹਿ ਦੋਨੋ ਅਨ ਤ੍ਰਿਪਤਿ ਹੈ ਕਬਹੂ ਨ ਆਵੈ ਸਾਂਤਿ॥੪॥
ਨਾਨਕ ਪੰਥੀ ਜਨੁ ਦਰਬਾਰੀ ਕਰੇ ਪ੍ਰਭੂ ਫਰੀਆਦਿ॥ ਤੁਧੁ ਬਿਨੁ ਅਉਰੁ ਨ ਠਉਰੁ ਹੈ ਜਿਸ ਪਹਿ ਪਾਵਹਿ ਦਾਦ॥੫॥੮॥

**ਰਾਗੁ ਧਨਾਸਰੀ ॥**

ਅਰਜਨੁ ਭੀਮੁ ਮਹਾਂਬਲਿ ਜੋਧੇ ਤਿਨਿ ਤੇ ਕਛੂ ਨ ਸਰੀ॥
71.ੳ ਧ੍ਰੋਪਤਿ ਕੀ ਪ੍ਰਭਿ ਲਾਜ ਨਿਵਾਰੀ ਮਨ ਮਹਿ ਸਿ/ਮਰਿਉ ਆਧਿ ਘਰੀ॥੧॥
ਮੇਰੇ ਮਨ ਸਿਮਰਹੁ ਨਰ ਹਰਿ ਹਰੀ॥ ਜਨ ਅਪਨੇ ਕੇ ਸੰਕਟ ਕਾਟੇ ਜਹ ਜਹ ਭੀਰ ਪਰੀ॥੧॥ ਰਹਾਉ॥
ਪਕਰਿ ਪਹਿਲਾਦ ਆਵੀ ਮਹਿ ਦੀਆ ਆਵੀ[3] ਤੁਰਤੁ ਠਰੀ॥
ਹਰਨਾਕਸੁ ਛੇਦਿ ਪਹਿਲਾਦ ਛਡਾਇਆ ਨਰਸਿੰਘ ਦੇਹਿ ਧਰੀ॥੨॥
ਗਊ ਜੀਵਾਇ ਪਰਤਮਾ[4] ਦਿਖਲਾਇਆ ਨਾਮੇ ਬਿਆਧਿ ਟਰੀ॥
ਸੁਨੀ ਪੁਕਾਰ ਚਲਿਉ ਤਜ ਬਾਹਨਿ[5] ਕਾਢਿਉ ਆਇ ਕਰੀ[6]॥੩॥
ਜਾ ਕੈ ਕਾਰਜ ਆਪਿ ਸਵਾਰੇ ਤਾ ਕਉ ਕਉਨ ਡਰੀ॥
ਦਰਬਾਰੀ ਦਾਸ ਪ੍ਰਭ ਕੀ ਸਰਣਾਈ ਰਾਖਹੁ ਅਬ ਕੀ ਵਰੀ॥੪॥੯॥

**ਰਾਗੁ ਧਨਾਸਰੀ ॥**

ਕੋਲੀ ਸਾਂਗ ਕ੍ਰਿਸਨ ਕਾ ਕੀਆ ਰਜਿੰਦ੍[7] ਆਇ ਵਰੀ॥ ਭਏ ਪਰਤਖਿ ਆਇ ਪਰਮੇਸੁਰ ਏਕਾ ਓਟਿ ਧਰੀ॥੧॥
ਹਰਿ ਜੀ ਲਾਜ ਬਿਰਦੁ ਕੀ ਪਰੀ॥ ਨਾਮ ਪਰੇ ਕੀ ਲਾਜਾ ਰਾਖੀ ਪਰਤਿਗਿਆ[8]ਭਈ ਖਰੀ॥੧॥ ਰਹਾਉ ॥
ਧ੍ਰੂੰਗੀਕ[9] ਹਰਿ ਸਾਂਗੁ ਬਣਾਇਆ ਰਾਜੇ ਸੀਸੁ ਕਟਾਇਆ॥
ਪਾਪ ਪਹਾਰਿ ਸਭ ਨਸਟੁ ਭਏ ਪ੍ਰਭ ਅਪਨਾ ਬਿਰਦੁ ਰਖਾਇਆ॥੨॥
ਰਾਵੰਣੁ ਰੂਪੁ ਰਾਮ ਦਾ ਧਾਰੇ[10] ਦੁਰਮਤਿ ਸਗਲ ਬਿਨਾਸੀ॥
ਧੰਨ ਸੇਈ ਜਨ ਜਗਿ ਵਿਚਿ ਆਏ ਜਿਨਾ ਜਾਤਾ ਸਚੁ ਅਬਿਨਾਸੀ॥੩॥
ਸੁਰ ਸਾਂਗ[11] ਕੀਰਤਨ ਕਰਿ ਗਾਵੈ ਮਿਲਿਆ ਆਇ ਗੁਸਾਂਈ॥
ਹਾਸੇ ਕਾਰਣਿ ਸਾਂਗ ਸਵਾਰਿਆ ਸਾਚੀ ਪ੍ਰਭ ਠਹਿਰਾਈ॥੪॥
ਭੇਖੁ ਦੇਖਿ ਕਰਹੁ ਪ੍ਰਭ ਰਿਆਇਤਿ ਗੋਵਰਧਨ ਧਾਰ ਮੁਰਾਰੀ॥
ਨਾਨਕ ਪੰਥੀ ਜਗ ਵਿਚਿ ਕਹੀਐ ਸਾਂਗ ਲੈਆ ਦਰਬਾਰੀ॥੫॥੧੦॥

**ਰਾਗੁ ਧਨਾਸਰੀ ॥**

ਅਗੈ ਭਵਜਲੁ ਮਹਾਂ ਸੁਣੀਦਾ ਦੁਤਰੁ[12] ਗਹਿਰਾ ਪਾਣੀ॥
ਅੰਧੁਲੇ ਨਾਮ ਚਿਤਾਰਿਓ ਨਾਹਨ ਕਿਉ ਕਰਿ ਲੰਘਗੁ ਪ੍ਰਾਣੀ॥੧॥
ਮੇਰੇ ਮਨ ਤੁਮ ਗਾਵਹੁ ਗੁਰਮੁਖਿ ਬਾਣੀ॥ ਗੁਰ ਕੀ ਕਹੀ ਕਮਾਵਹੁ ਭਾਈ ਲੰਘਹੁ ਗਾਹਣਿ ਖਾਣੀ॥੧॥ ਰਹਾਉ॥
ਮੁਕਤਿ ਦੁਆਰਾ ਨੀਕਾ ਸੁਣੀਐ ਤੂੰ ਹੋਇਅਹੁ ਹਸਤਿ ਹਵਾਣੀ[13]॥
71.ਅ ਤਜਹੁ ਆਪੁ ਹੋਹੁ ਰੇਣੁ ਸਗਲ ਕੀ /ਮੰਨਹੁ ਜੋ ਪ੍ਰਭ ਭਾਣੀ॥੨॥

1. ਹਰਦਾ ਹੈ, ਚੋਰੀ ਕਰਦਾ ਹੈ 2. ਬੁਰੀ ਨਜ਼ਰ 3. ਭਾਂਡੇ ਪਕਾਉਣ ਵਾਲੀ ਭੱਠੀ 4. ਕੌਤਕ 5. ਵਾਹਨ ਭਾਵ ਗਰੁੜ ਦੀ ਸਵਾਰੀ ਛੱਡ ਕੇ 6. ਹਾਥੀ ਨੂੰ 7. ਰਾਜੇ ਦੀ ਲੜਕੀ 8. ਪ੍ਰਣ, ਪ੍ਰਤਿਗਿਆ 9. ਵੇਖੋ ਅੰਤਿਕਾ-। 10. ਸੀਤਾ ਪਾਸ ਜਾਣ ਲਈ ਰਾਵਣ ਨੇ ਰਾਮ ਰੂਪ ਧਾਰਣ ਕੀਤਾ 11. ਸਵਾਂਗ 12. ਜਿਸ ਤੋਂ ਤਰ ਕੇ ਪਾਰ ਹੋਣਾ ਔਖਾ ਹੋਵੇ 13. ਹਾਥੀ ਦੇ ਹਾਣ ਦਾ, ਹਾਥੀ ਵਰਗਾ

ਰਹਣੀ ਬਾਝਹੁ ਕਹਣੀ ਝੂਠੀ ਕਾਹੇ ਕਰਹਿ ਕਹਾਣੀ॥
ਦਧਿ ਮਥੇ ਨਵਨੀਤੁ[1] ਨਿਕਲੇ ਕਤਿ ਪਾਣੀ ਮਥਹਿ ਅਜਾਣੀ॥੩॥
ਖੋਟੇ ਸਉਦੇ ਤੋਟਾ ਆਵਹਿ ਸਮਝਹੁ ਸਚੁ ਨੀਸਾਣੀ॥
ਖੋਟ ਕਮਾਣੇ ਅਉਖਾ ਥੀਸਹਿ ਪਉਸੀ ਮਾਰ ਵਦਾਣੀ[2]॥੪॥
ਏਹੇ ਅਮਲ ਅਸਨਿ[3] ਮੁਝ ਮਾਹੀ ਕਰਤਿਆ ਅਉਧ ਵਿਹਾਣੀ॥
ਦਰਬਾਰੀ ਸਰਨਿ ਤੁਮਾਰੀ ਪ੍ਰਭ ਜੀ ਰਾਖਹੁ ਭੇਖੇ ਆਣੀ। ।੫॥ ੧੧॥

**ਰਾਗੁ ਧਨਾਸਰੀ॥ ਆਰਤੀ॥**

ਦਿਆਲ ਤੇਰੀ ਆਰਤੀ॥ ਸਾਚੀ ਭਗਤਿ ਗੋਬਿੰਦੁ ਰੀਝੈ ਪ੍ਰਚੈ ਨ ਮੁਖਿ ਬਾਰਤੀ॥ ਰਹਾਉ॥
ਬਪੁ[4] ਥਾਲੁ ਯਹਿ ਪੰਚ ਤਤੁ ਕੋ ਸੁਭ ਇਛਾ ਮਾਜ ਸਵਾਰਿ॥
ਸਤਸੰਗ ਧੋਵਨੁ ਮਨ ਤਹਾਂ ਦੀਆ ਕਸਮਲ[5] ਸਕਲ ਉਤਾਰਿ॥ ੧॥
ਸਨੇਹੁ ਸਨੇਹਾ ਬਤੀਸ ਬਾਤੀ ਅਘ[6] ਜਾਰ ਅਰੁ ਤੁਮ ਤਾਰਿ॥
ਸਦਾ ਲਿਵਿ ਹਰਿ ਧੂਪੁ ਤੇਰਾ ਜਸੁ ਚਵਰੁ ਸਦਾ ਹਰਿ ਢਾਰਿ॥ ੨॥
ਗੁਣ ਗੋਪਾਲ ਫੂਲਮਾਲ ਅਰਪ ਆਪੁ ਹਾਰਿ॥ ਚਰਨ ਸਰਨੀ ਜਪੇ ਜੋ ਜਸੁ ਚਹੁੰ ਕੂੰਟ ਬਾਸ ਮਹਕਾਰੁ[7]॥੩॥
ਸਰਬ ਪੂਰਨ ਪ੍ਰਾਨ ਨਾਥ ਪ੍ਰਭੁ ਪੂਜ ਸਦਾ ਨਿਰਧਾਰ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਸੂਰ ਮੁਰਾਰਿ॥ ੪॥ ੧੨॥

**ਰਾਗੁ ਧਨਾਸਰੀ॥ ਆਰਤੀ॥**

ਤੇਰੀ ਆਰਤੀ ਕੈਸੇ ਕੀਜੀਐ ਦੈਆਲ॥ ਤੂੰ ਅਪਰੰਪੁਰੁ ਪਰੇ ਤੇ ਪਰਲਾ ਭਵਖੰਡਨਾ ਗੋਪਾਲ॥ ੧॥ ਰਹਾਉ॥
ਕਾਂਇ ਕਰੰਉ ਦੀਵਰਾ ਮੈ ਕਾਂਇ ਕਰਉਂ ਬਾਤੀ॥ ਰਵਿ ਸਸਿ ਅਗਨਿ ਜਾ ਤੇ ਉਤਿਪਾਤੀ॥ ੧॥
ਕਾਂਇ ਘਸੌਂ ਚੰਦਨੁ ਕਾਂਇ ਪੁਹਪ[8] ਚਰਾਵਉ॥ ਕਹਿ ਕਰਉਂ ਪੂਜਾ ਠਉਰ ਨ ਪਾਵਉ॥ ੨॥
ਧੂਪੁ ਦੀਪ ਨਈ ਵੇਦ ਨ ਜਾਨਉ॥ ਸਭ ਕੁਛੁ ਤੇਰਾ ਕਿਆ ਪੂਜ ਠਾਨਉ॥ ੩॥
ਪੰਚ ਤਤ ਸਭ ਤੇਰੀ ਰਚਨਾ॥ ਕਿਆ ਤੁਧੁ ਅਰਪਉ ਕਰਿ ਕਰਿ ਬਚਨਾ॥ ੪॥
ਰੂਪੁ ਨ ਦੇਖਿਆ ਠਉਰ ਨ ਪਾਉ॥ ਕਉਨਿ ਮੂਰਤਿ ਕਾ ਧਿਆਨੁ ਲਗਾਉ॥
ਨਾਨਕ ਪੰਥੀ ਭਣੇ ਦਰਬਾਰੀ॥ ਕੁਦਰਤਿ ਵਿਟਹੁ ਹਉ ਬਲਿਹਾਰੀ॥ ੬॥ ੨॥ ੧੩॥

72.ੳ /੧ **ਸਤਿਗੁਰੂ ਬਾਬਾ ਨਾਨਕੁ॥**

**ਰਾਗੁ ਧਨਾਸਰੀ॥ ਦੁਪਦੇ॥ ਘਰ ੧॥**

ਪ੍ਰਭ ਜੀ ਹਮ ਕਾਹੇ ਕੂੰ ਤੁਮ ਕੀਨੇ॥
ਰਾਮ ਨਾਮੁ ਚਿਤ ਚਾਇ ਨ ਸਿਮਰਿਓ ਗਈ ਅਵਸਥਾ ਤੀਨੇ[9]॥ ੧॥ ਰਹਾਉ॥
ਪਾਪਾਂ ਭੀਤਰਿ ਇਉ ਮਨ ਰਸਿਆ ਜਿਉ ਜਲ ਭੀਤਰਿ ਮੀਨੇ॥ ੧॥
ਪਾਨੀ ਪੁੰਨ ਨ ਮੋਕਉ ਪਰਸਹਿ ਜਿਉ ਪਥਰ ਨਾਹ ਨ ਭੀਨੇ[10]॥
ਪਿਛਲੇ ਪਾਪ ਪਹਾਰ[11] ਭਏ ਹੈ ਆਗੈ ਕਰੌ ਨਵੀਨੇ॥
ਦਰਬਾਰੀ ਕਉ ਇਉ ਕਰਿ ਪ੍ਰਭ ਰਾਖਹੁ ਜਿਉ ਅਜਮਲੁ ਗਨਕਾ ਲੀਨੇ॥ ੨॥ ੧॥

**ਧਨਾਸਿਰੀ ॥**

ਪ੍ਰਭ ਜੀ ਹਮ ਕਾਹੇ ਕੂੰ ਜਗ ਆਂਦੇ॥ ਮਾਨਸ ਜਨਮ ਪਸੂ ਕੀ ਕਰਨੀ ਖਾਈ ਕਉ ਹਮ ਖਾਂਦੇ[12]॥੧॥ ਰਹਾਉ॥
ਰਾਮ ਨਾਮ ਵਲਿ ਚਿਤੁ ਨ ਚਾਲੈ ਜਹਾ ਪਾਪ ਤਹਾਂ ਜਾਂਦੇ॥
ਜਿਉ ਅਮਲੀ ਵਸਿ ਪਏ ਅਮਲ ਕੈ ਹਮ ਪਾਪੋ ਕੇ ਬਾਂਦੇ[13]॥ ੧॥

---

1. ਮੱਖਣ 2. ਵਦਾਣ ਦੀ ਅਥਵਾ ਭਾਰੇ ਹਥੌੜੇ ਦੀ ਸੱਟ 3. ਹੈਨ, ਹੈ 4. ਸਰੀਰ ਰੂਪੀ ਥਾਲ 5. ਪਾਪ 6. ਪਾਪ 7. ਚਾਰੇ ਦਿਸ਼ਾਂ ਵਿੱਚ ਮਹਿਕ 8. ਪੁਸ਼ਪ, ਫੁੱਲ 9. ਬਚਪਨ, ਜਵਾਨੀ, ਬੁਢੇਪਾ 10. ਭਿੱਜਦਾ 11. ਪਹਾੜ, ਪਰਬਤ 12. ਖਾਧੀ ਹੋਈ ਨੂੰ ਮੁੜ ਖਾਂਦੇ ਹਾਂ ਭਾਵ ਪਸ਼ੂਆਂ ਵਾਂਗ ਜੁਗਾਲੀ ਕਰਦੇ ਹਾਂ। 13. ਬੰਧਨ ਵਿੱਚ

ਬੇਦੁ ਪੁਰਾਨ ਦੀਵ ਜਗ ਅੰਦਰਿ ਕੂਪ ਪਿੜਾਣੇ ਪਾਂਦੇ॥
ਦਰਬਾਰੀ ਰਾਖਹੁ ਧ੍ਰੂਰੀਕ ਜਿਉ ਤੁਹਿ ਪਾਪ ਨ ਗਣੇ ਤਿਨਾ ਦੇ॥੨॥੨॥

**ਧਨਾਸਿਰੀ ॥**

ਮੇਰੇ ਮਨ ਤੂੰ ਕਾਹੇ ਕੂੰ ਜਗ ਆਇਆ॥ ਲਾਲਚ ਲਾਗ ਵਿਗੂਤਹੁ ਮੂਰਖ ਝੂਠੇ ਲੋਭ ਲੋਭਾਇਆ॥੧॥ ਰਹਾਉ॥
ਜਨਮੁ ਅਮੋਲਕੁ ਦੇਹੁ ਮਾਨਸ ਕਾ ਬਿਰਥਾ ਆਇ ਗਵਾਇਆ॥
ਭੈ ਭਗਤਿ ਕੀਨੀ ਪ੍ਰਭ ਕੀ ਕਹੁ ਕਿਤੁ ਅਰਥਿ ਲਗਾਇਆ॥੧॥
ਜੋ ਕੁਛ ਦਾਨ ਦੀਆ ਪਰਮੇਸੁਰ ਸੋ ਕਾਹੇ ਬਿਸਰਾਇਆ॥
ਦਰਬਾਰੀ ਦੁਖ ਹਰਤਾ[1] ਹਰਿ ਰਾਇਆ॥ ਕਿਉ ਤਿਸੁ ਜਸੁ ਨਹੀਂ ਗਾਇਆ॥੨॥੩॥

**ਧਨਾਸਿਰੀ ॥**

ਰੇ ਮਨ ਸਿਮਰੁ ਸਦਾ ਸੁਖ ਦਾਤਾ ਲੋਕ ਲਾਜ ਤਜ ਭਾਈ॥
ਲੋਕ ਲਾਜ ਕੁਲ ਕਾਨ ਇਨਾ ਮਹਿ ਕਾਮ: ਨੰ ਆਵਗੁ ਕਾਈ॥੧॥
ਬੂਝਹੁ ਗੁਰ ਕਉ ਮਾਰਗੁ ਜਾਈ॥ ਜੋ ਗੁਰੁ ਕਹੈ ਕਮਾਵਹੁ ਸੋਈ ਸਿਮਰੁ ਸਦਾ ਸੁਖਦਾਈ॥੧॥ ਰਹਾਉ॥
ਸਤਿਗੁਰ ਕੈ ਸਦਕੈ ਹਉ ਕੀਤਾ ਜਿਨਿ ਪ੍ਰਭ ਕੀ ਭਗਤਿ ਬਤਾਈ॥
72.ਅ ਨਾਨਕ ਪੰ/ਥੀ ਜਨੁ ਦਰਬਾਰੀ ਗੁਰੁ ਵਿਟਹੁ ਬਲਿ ਜਾਈ॥ ੨॥੪॥

**ਧਨਾਸਿਰੀ ॥**

ਮੇਰੇ ਮਨ ਸਿਮਰਹੁ ਦੀਨ ਦਿਆਲਾ॥ ਦੂਖ ਦਰਦ ਅਪਵਿਤ੍ਰਾ ਨਸਿ ਜਾਹਿ ਤਤਕਾਲਾ॥੧॥ ਰਹਾਉ॥
ਇਕਿ ਵਲਿ ਹੋਹੁ ਸੁਖਾਲਾ ਹੋਵਹਿ ਤਜ ਦੁਨੀਆ ਜੰਜਾਲ॥
ਏਹੁ ਵਡਿਆਈ ਰਹੁਗੁ ਇਥਾਂਈ ਏ ਚਲਗ ਨਾਹੀਂ ਨਾਲ॥੧॥
ਸਚੁ ਸਮਾਲਹੁ ਹੋਹੁ ਸੁਰਖ਼ੁਰੂ[2] ਛੋਡਹੁ ਝੂਠਾ ਖਿਆਲੁ॥
ਦਰਬਾਰੀ ਦਰ ਪਰ ਢਹੁ ਪਉ ਸਰਨੀ ਹੋਵੈ ਪ੍ਰਭ ਕ੍ਰਿਪਾਲੁ॥੨॥੫॥

**ਧਨਾਸਿਰੀ ॥**

ਰੇ ਕਉ ਉਮਰਿ ਗਵਾਈ ਬਾਦਿ॥
ਰਾਮ ਨਾਮ ਕਾ ਸਾਦੁ ਨ ਲੀਨੋ ਰਚਿਅਹੁ ਆਨ ਸੁਆਦਿ॥੧॥ ਰਹਾਉ॥
ਜਿਨਿ ਤੂੰ ਕੀਆ ਸਭ ਕੁਛ ਦੀਆ ਸੋ ਨਾ ਕੀਆ ਯਾਦਿ॥
ਪਾਰਬ੍ਰਹਮੁ ਪਰਮੇਸੁਰੁ ਭੂਲਾ ਭੂਲੀ ਨਿਜੁ ਮੁਣੀਆਦਿ[3]॥੧॥
ਆਗੇ ਭਵਜਲੁ ਬਿਖਮੁ ਸੁਣੀਦਾ ਤੂ ਚਲਿਓਹੁ ਕਲਰ ਲਾਦ॥
ਦਰਬਾਰੀ ਅਜੈ ਸਮਾਲੁ ਭਜੋਂ ਹਰਿ ਮਤੁ ਦਰਿ ਪਾਵਹਿ ਦਾਦਿ[4]॥੨॥੬॥

**ਧਨਾਸਿਰੀ ॥**

ਪ੍ਰਭ ਜੀ ਕਾਹੇ ਕੌਉ ਹਉ ਕੀਤਾ॥ ਕਰਨੀ ਮੋਹਿ ਪਸੂ ਕੀ ਦੀਨੀ ਜਨਮੁ ਮਾਨਸ ਕੋ ਦੀਨਾ॥੧॥ ਰਹਾਉ॥
ਖਾਇ ਖਾਇ ਕਰੋਂ ਬਦਫੈਲੀ ਮਨ ਮੇਰੇ ਬਦਨੀਤਾ॥ ਬਿਖੈ ਭੋਗ ਮੁਝ ਮੀਠੇ ਲਾਗੇ ਭਈ ਭਰਮ ਕੀ ਭੀਤਾ[5]॥
ਦੇਹੁ ਸੁਮਤਿ ਮੇਲੁ ਸਤਿਸੰਗਤ ਗਾਵਉ ਗੁਰਮੁਖ ਗੀਤਾ॥ ਨਾਨਕ ਪੰਥੀ ਜਨੁ ਦਰਬਾਰੀ ਕਰਿ ਲਹੁ ਪਤਿਤ ਪੁਨੀਤਾ॥੨॥੭॥

**ਧਨਾਸਿਰੀ ॥**

ਮਨ ਰੇ ਕਿਉ ਤੈ ਜਨਮੁ ਗਵਾਇਆ॥ ਕਉਨ ਪਦਾਰਥ ਦੇਖਿ ਲੁਭਾਨਹੁ ਜਿਸ ਪਰ ਮਨੁੰ ਭਰਮਾਇਆ॥ ੧॥ ਰਹਾਉ॥
ਨਾਰ ਭੰਗਾਰ[6] ਭਰੀ ਏਹੁ ਥੈਲੀ[7] ਤੈ ਕਿਉ ਜੀਉ ਭੁਲਾਇਆ॥
ਮਲੁ ਅਰੁ ਮੂਤ੍ਰ ਮਾਸ ਰੁਧਾਰ[8] ਰਹੈ ਹਾਡ ਚਾਮ ਮੈ ਪਾਇਆ॥ ੧॥

---

1. ਦੂਰ ਕਰਦਾ ਹੈ 2. ਮੁਕਤ, ਖਲਾਸ, ਬੰਧਨ ਰਹਿਤ 3. ਨੀਂਹ 4. ਪ੍ਰਸ਼ੰਸਾ, ਉਸਤਤਿ 5. ਦੀਵਾਰ, ਕੰਧ 6. ਗੰਦਗੀ ਨਾਲ 7. ਇਹ ਸਰੀਰ 8. ਲਹੂ

ਸੰਗਿ ਨ ਚਾਲੈ ਛਡਿ ਜਾਇਗੀ ਕੈ ਤੂ ਛੋਡੁ ਸਿਧਾਇਆ॥
ਦਰਬਾਰੀ ਚਸਮ[1] ਖੋਲਿ ਕੈ ਦੇਖਹੁ ਕਿਉ ਸੁਪਨੈ ਭਖੁ ਲਾਇਆ॥ ੨॥ ੮॥

**ਧਨਾਸਿਰੀ ॥**

73.ੳ /ਆਠ ਪਹਰਿ ਚੌਸਠਿ ਘੜੀ ਪਲ ਪਲ ਮਾਹਿ ਚਿਤਾਰੁ॥ ਸਾਸਿ ਸਾਸਿ ਨ ਵਿਸਰੈ ਸਚਾ ਪਰਵਦਗਾਰੁ॥ ੧॥ ਰਹਾਉ॥
ਲਖ ਲਉਰਾਸੀਹ ਮੇਦਨੀ[2] ਰਸ ਸਭਨਾ ਦੇਹਿ ਆਧਾਰੁ॥ ਕੇਵਡੁ ਆਖਿ ਸਾਲਾਹੀਐ ਪਾਇਣ ਨ ਪਰਲਾ ਪਾਰੁ॥ ੧॥
ਪਤਿਤਾ ਤੇ ਪਾਵਨੁ ਕਰੇ ਦੀਨ ਦਿਆਲੁ ਮੁਰਾਰੁ॥ ਦਰਬਾਰੀ ਕਉ ਦਰਸਨ ਮਿਲੈ ਤੂ ਦੇਵਣਹਾਰ ਦਾਤਾਰ॥ ੨॥ ੯॥

**ਧਨਾਸਿਰੀ ॥**

ਜਗਜੀਵਨ ਪ੍ਰਭ ਸਿਮਰੀਐ ਜਮ ਕੀ ਜੋਹ ਨ ਹੋਇ॥ ਦੂਖ ਦਲਿਦ੍ਰ ਦੂਰ ਜਾਨ ਲਾਗੂ ਹੋਇ ਨ ਕੋਇ॥ ੧॥
ਪਰਮੇਸੁਰੁ ਕਾ ਭਾਉ ਭਲਾ ਮਨਿ ਮਹਿ ਰਾਖ ਪਰੋਇ॥ ਸਦਾ ਸਾਲਾਹਿ ਸੰਬਾਹਿ ਕਰਿ ਮਨ ਕੀ ਦੁਰਮਤਿ ਖੋਇ॥ ੧॥ ਰਹਾਉ॥
ਆਵਇ ਜਾਣੀ ਹੋਰੁ ਸਭਿ ਸਦਾ ਸਰਪਰਿ ਸੋਇ॥ ਦਰਬਾਰੀ ਜੋ ਹੈ ਰਾਮ ਕਾ ਰਾਮ ਉਸੀ ਕਾ ਹੋਇ॥੨॥੧੦॥

**ਧਨਾਸਿਰੀ ॥**

ਸੋ ਸਜਣ ਸਦ ਸੰਗਿ ਹੀ ਕਰਦਾ ਹੈ ਪ੍ਰਤਿਪਾਲ॥ ਪਲੁ ਭਰ ਪਾਸਿ ਨ ਛੋਡਈ ਸਦਾ ਵਸੈ ਹਭਿ[3] ਨਾਲਿ॥ ੧॥
ਮੇਰੇ ਮਨ ਸਾਸਿ ਸਾਸਿ ਸਮਾਲੁ॥ ਬਿਨ ਸਿਮਰਨਿ ਜੋ ਜੀਵਨਾ ਬਿਰਥਾ ਜਿਵੈ ਬਿਆਲ[4]॥੧॥ ਰਹਾਉ॥
ਵਿਰਲਾ ਆਪੇ ਬਖਸਦਾ ਕਰਦਾ ਸਦਾ ਸਮਾਲ॥ ਨਾਨਕ ਪੰਥੀ ਜਨੁ ਦਰਬਾਰੀ ਮਾਂਗੇ ਸੰਤ ਰਵਾਲ॥ ੨॥ ੧੧॥

**ਧਨਾਸਿਰੀ ॥**

ਮੈ ਕਿਛੁ ਨਾਹੀ ਸਭੁ ਕੁਛੁ ਤੁਮਰਾ ਤੇਰਾ ਕੀਤਾ ਹੋਵੈ॥ ਜੇ ਕੋ ਮੂਰਖੁ ਆਪਹੁ ਜਾਣੈ ਅਪਨਾ ਆਪੁ ਵਿਗੋਵੈ॥੧॥
ਪ੍ਰਭ ਜੀ ਤੂ ਕਰਨ ਕਰਾਵਨਹਾਰਾ॥ ਕੀਤਾ ਤੁਮਰਾ ਸਭ ਕੁਛੁ ਹੋਵੈ ਕਿਆ ਮਾਨਸ ਜੰਤ ਵਿਚਾਰਾ॥ ੧॥ ਰਹਾਉ॥
ਤੂ ਹੀ ਦਾਨਾ ਤੂ ਹੀ ਬੀਨਾ[5] ਤੂੰ ਹੀ ਦੇਵਣਹਾਰਾ॥ ਨਾਨਕ ਪੰਥੀ ਮੰਗੈ ਪ੍ਰਭ ਜੀ ਦਰਬਾਰੀ ਦਰਸ ਤੁਮਾਰਾ॥ ੧॥ ੧੨॥

**ਧਨਾਸਿਰੀ ॥**

ਪ੍ਰਭਿ ਜੀ ਕਰਿ ਲੇਹੁ ਜਨ ਕਾ ਗੋਲਾ॥ ਕਰਿ ਕ੍ਰਿਪਾ ਮੋਹੇ ਦੀਜੈ ਗੁਰਮਤਿ ਹੰਉ ਹੋ ਮਤਿ ਕਾ ਭੋਲਾ॥ ੧॥ ਰਹਾਉ॥
73.ਅ /ਗਿਆਨ ਸਲਾਈ ਮੋਕਉ ਦੀਜੈ ਕਾਟਹੁ ਭ੍ਰਮ ਕਾ ਫੋਲਾ[6]॥
ਸਭਿ ਘਟਿ ਅੰਦਰਿ ਤੁਮ ਕਉ ਦੇਖੈ ਤਜ ਮਾਇਆ ਕਾ ਓਲਾ[7]॥
ਮੈ ਪ੍ਰਭ ਤੁਮਰੀ ਪਨਹ ਤਕਾਈ[8] ਲਗੈ ਨ ਜਮ ਕਾ ਠੋਲਾ॥
ਨਾਨਕ ਪੰਥੀ ਜਨੁ ਦਰਬਾਰੀ ਜਾਚੈ ਨਾਮ ਅਮੋਲਾ॥ ੨॥ ੧੩॥

**ਰਾਗੁ ਧਨਾਸਰੀ।**

ਪ੍ਰਭ ਜੀਅ ਅਪਨਾ ਕਰਹੁ ਗੁਲਾਮੁ॥ ਰਾਮ ਨਾਮ ਕੀ ਟਹਲ ਦੀਜੀਐ ਭਾਉ ਭਗਤਿ ਕੋ ਕਾਮੁ॥ ੧॥ ਰਹਾਉ॥
ਅਉਰੁ ਠਉਰ ਮਨੁ ਲਾਗੈ ਨਾਹੀ ਸਿਮਰੌ ਆਠੌ ਜਾਮ॥
ਹੋਰੁ ਨ ਦੂਜਾ ਮੋਕਉ ਸੂਝੈ ਰਾਖਹੁ ਆਪਨੀ ਸਾਮ॥ ੧॥
ਜਗ ਵਿਚਿ ਨਾਮੁ ਤੁਮਾਰਾ ਪਰਿਆ ਕਹਤ ਲੋਗ ਸਭ ਆਮ॥
ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਸਰਨਿ ਸਿਆਮ॥ ੨॥ ੧੪॥

**ਧਨਾਸਿਰੀ ॥**

ਬੇਸਿਦਕਾ[9] ਕਾ ਸੰਗੁ ਨ ਕੀਜੈ ਬੇਮਿਹਰਾ[10] ਤੇ ਡਰੀਐ॥
ਨਿੰਦਕੁ ਬੇੜੀ ਲੋਹੇ ਕੇਰੀ ਬੀਚੇ ਹੀ ਪੈ ਮਰੀਐ॥ ੧॥
ਮੇਰੇ ਮਨ ਸਾਧ ਸੰਗਿ ਸੁਖੁ ਹੋਈ॥ ਜੋ ਜੋ ਸਾਧ ਸੰਗਿ ਸੁਖੁ ਸੁਣਿਆ ਸੁਰਗਿ ਨਾਹੀ ਸੁਖੁ ਸੋਈ॥ ੧॥ ਰਹਾਉ॥
ਸਾਧੂ ਸੰਗਤਿ ਪਤਿਤ ਪਵਿਤ੍ਰਾ ਬਹੁਤੇ ਪਾਪੀ ਤਰਿਆ॥
ਨਾਨਕ ਪੰਥੀ ਜਨੁ ਦਰਬਾਰੀ ਸਾਧ ਸੰਗਿ ਮਨੁ ਉਧਰਿਆ॥ ੨॥ ੧੫॥

---

1. ਅੱਖਾਂ 2. ਧਰਤੀ 3. ਸਾਰੇ 4. ਸਰਪ 5. ਦੇਖਣ ਵਾਲਾ 6. ਅੱਖਾਂ ਦੀ ਇਕ ਬਿਮਾਰੀ, ਚਿੱਟਾ 7. ਪਰਦਾ 8. ਤੇਰਾ ਆਸਰਾ ਤੱਕਿਆ 9. ਸਿਦਕ ਹੀਣ 10. ਦਇਆ ਹੀਣ

**ਧਨਾਸਿਰੀ ॥**

ਬੇਸਿਦਕਾ ਕੂੰ ਖੁਹਿ ਦੋਜਕਿ ਬੇ ਮਿਹਰਾ ਦੋਜਕ ਜਾਣਾ॥
ਨਿੰਦਕ ਪਾਪੀ ਪਚਹਿ ਨਰਕਿ ਮਹਿ ਭੂੰਚਹਿ[1] ਕੀਆ ਕਮਾਣਾ॥ ੧॥
ਰੇ ਸਾਧੋ ਏਵੈ ਪ੍ਰਭ ਕਾ ਭਾਣਾ॥ ਸੰਤ ਜਨਾ ਇਉ ਆਖਿ ਸੁਣਾਇਆ ਸੋਧਹੁ ਬੇਦ ਪੁਰਾਣਾ॥੧॥ ਰਹਾਉ॥
ਕਲੀ ਕਾਲ ਕੀ ਕਰਣੀ ਕਰਿ ਕੈ ਲਖ ਚਉਰਾਸੀਹ ਜਾਣਾ॥
ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਸਰਣਿ ਸਿਧਾਣਾ॥ ੨॥ ੧੬॥

**ਧਨਾਸਿਰੀ ॥**

ਰੇ ਮਨ ਮੂਰਖ ਮੁਘਧ[2] ਬਾਵਰੇ ਕਿਉ ਪੈਰ ਪਸਾਰੇ॥ ਈਹਾਂ ਰਹਣੁ ਕਿਸੇ ਦਾ ਨਾਹੀਂ ਮਨ ਮਹਿ ਦੇਖੁ ਹਿੰਝਾਰ॥੧॥
74.ੳ ਤੇਰੀ ਤੋ ਮੁਣੀਆਦਿ /ਏਤਨੀ ਜਿਉ ਨਿਸ ਬੀਤੀ ਤਾਰੇ॥
ਤੂੰ ਮਿਹਮਾਨੁ ਘੜੀ ਮੁਹਤ ਕਾ ਕਾਹੇ ਕੂ ਝਖ ਮਾਰੇ॥ ੧॥ ਰਹਾਉ॥
ਮੀਠੈ ਕਰਿ ਕਰਿ ਭੋਗਾ ਜੋ ਭੋਗੇ ਢਿਲ ਮਹਿ ਹੋਸਨਿ ਖਾਰੇ॥
ਦਰਬਾਰੀ ਭਜੁ ਭਗਵਾਨੁ ਗੁਸਾਂਈਂ ਸਉਰਨਿ ਕਾਜ ਤੁਹਾਰੇ॥ ੨॥ ੧੭॥

**ਧਨਾਸਿਰੀ ॥**

ਮਨੁ ਮੂਰਖੁ ਮੁਗਧੁ ਮਹਾ ਮਦਮਾਤਾ[3] ਪੰਚਾ ਮਿਲਿ ਕਰਿ ਮੂਠਾ[4]॥
ਕਰਹਿ ਪੁਕਾਰ ਨ ਕੋਇ ਛਡਾਵੈ ਹੋਵਹਿ ਗਲੀ ਝੂਠਾ॥ ੧॥
ਸੀਤਲਤਾ ਕਹੁ ਕਹਾਂ ਬਿਆਪੈ ਪੈ ਪਾਪ ਪਹਾਰੇ ਲੂਠਾ[5]॥
ਪਾਪ ਪਲੀਤੀ ਤਨ ਕਉ ਬਿਆਪੀ ਤਾ ਜਮਕੰਕਰ ਕੂਠਾ॥ ੧॥ ਰਹਾਉ॥
ਸੂਈ ਕਾ ਸੰਜਾਰ ਜਹਾਂ ਨਹ ਤੈ ਕਤੁ ਝੋਕੈ ਊਠਾ[6]॥
ਦਰਬਾਰੀ ਮੀਠੇ ਕਾਰਣਿ ਮੂੜੇ ਖਾਹਿ ਨ ਮੁੜਿ ਮੁੜਿ ਜੂਠਾ॥ ੨॥ ੧੮॥

**ਧਨਾਸਿਰੀ ॥**

ਪਾਪਾ ਬਾਝਹੁ ਰਹੈ ਨ ਮੂਰਖੁ ਇਹੁ ਮਨੁ ਮੂੜੀ ਖਾਵੈ॥ ਜਿਸੁ ਸੁਖ ਕਾਰਣਿ ਭੂੰਚਹਿ ਭੋਗਾ ਅੰਤੁ ਕਾਲ ਦੁਖੁ ਪਾਵੈ॥੧॥
ਇਹ ਮਨ ਮਾਇਆ ਕੋ ਲਪਟਾਵੈ॥ ਏਉ ਨ ਮਨਮੁਖੁ ਮੂਰਖੁ ਸਮਝੈ ਇਹੁ ਸਾਥ ਨ ਮੇਰੇ ਜਾਵੈ॥੧॥ ਰਹਾਉ॥
ਦਰਗਹ ਮਾਰ ਪਵੈ ਕਰਲਾਵਹਿ ਤਉ ਕਹੁ ਕਉਨੁ ਛੁਡਾਵੈ॥
ਨਾਨਕ ਪੰਥੀ ਭਣੇ ਦਰਬਾਰੀ ਉਧਰੇ ਸਰਨਿ ਸਿਧਾਵੈ॥ ੨॥ ੧੯॥

**ਧਨਾਸਿਰੀ ॥**

ਰਾਮ ਨਾਮ ਕੇ ਸਿਮਰਨਿ ਬਾਝਹੁ ਉਮਰਿ ਅਕਾਰਥ[7] ਖੋਵੈ॥ ਰਾਮੁ ਵਿਸਾਰ ਭੋਗ ਨਰ ਭੋਗੈ ਅੰਤਿ ਦੁਖੀ ਹੁਇ ਰੋਵੈ॥ ੧॥
ਰੇ ਨਰੁ ਹਰਿ ਭਜ ਕਹ ਕਿਉ ਸੋਵੈ॥ ਜਹਾ ਸਜਾਇ ਮਿਲੇ ਦੋਜਕ ਮਹਿ ਤਬ ਪਛੁਤਾਇ ਖਲੋਵੈ॥ ੧॥ ਰਹਾਉ॥
ਸਾਧ ਸੰਤ ਕੀ ਸੇਵ ਨ ਕੀਨੀ ਜਿਤੁ ਸਉਰਨਿ ਜਾਗਾ ਦੋਵੈ[8]॥
ਦਰਬਾਰੀ ਭਜ ਸੰਤਨ ਸਰਨਾਈ ਅੰਤ ਸਹਾਈ ਹੋਵੈ॥ ੨॥ ੨੦॥

**ਧਨਾਸਿਰੀ ॥**

ਅਪੁ ਤੇਜ ਵਾਇ ਪ੍ਰਿਥਮੀ ਲੈ ਨਭ[9] ਪੁਤਰੀ ਜੋਰੀ॥
ਤਾ ਮਹਿ ਕਲਾ ਕਰੀ ਪ੍ਰਭ ਅਪਨੀ ਇਸਥਾਵਰਿ[10] ਜੰਗਮ[11] ਤੋਰੀ॥
ਸਭਸੈ ਕੈ ਗਲਿ ਪਾਇ ਜੇਵਰੀ[12] ਹਾਥ ਪ੍ਰਭ ਕੈ ਡੋਰੀ॥
74.ਅ /ਜਹ ਜਹ ਖਿੰਚੇ ਤਹ ਤਹ ਜਾਣਾ ਪਾਸਿ ਨ ਪਉਸੀ ਭੋਰੀ॥ ੧॥ ਰਹਾਉ॥

---

1. ਪ੍ਰਾਪਤ ਕਰਦੇ ਹਨ, ਭੁਗਤਦੇ ਹਨ 2. ਮੂਰਖ 3. ਨਸ਼ੇ ਵਿੱਚ ਮਸਤ 4. ਠੱਗ ਲਿਆ 5. ਪਾਪ ਦੀ ਭੱਠੀ (ਪਹਾਰੇ) ਵਿੱਚ ਦਗਧ (ਲੂਠਾ) ਹੋਇਆ ਭਾਵ ਬਲਿਆ 6. ਜਿੱਥੇ ਸੂਈ ਦੀ ਥਾਂ ਨਹੀਂ ਤੂੰ ਊਠ ਨੂੰ ਕਿਉਂ ਝੋਕ ਰਿਹਾ ਹੈਂ 7. ਬੇ ਅਰਥ 8. ਦੋਵੇਂ ਜਗਹ, ਲੋਕ ਤੇ ਪਰਲੋਕ 9. ਜਲ (ਅਪੁ) ਅਗਨੀ (ਤੇਜ), ਹਵਾ (ਵਾਇ), ਧਰਤੀ ਤੇ ਅਕਾਸ਼ (ਨਭ) 10. ਸਥਿਰ, ਇਕ ਥਾਂ ਟਿਕੇ ਹੋਏ 11. ਤੁਰਨ ਫਿਰਨ ਵਾਲੇ, ਜੋ ਇਕ ਥਾਂ ਨਾ ਟਿਕਣ 12. ਰੱਸੀ

ਜਾ ਜਮ ਨ ਚੂਸ ਲਏ ਰਸ ਜੀਅੜਾ ਜਲਾਇ ਦਈ ਦੇਹਿ ਥੋਰੀ॥
ਦਰਬਾਰੀ ਮੂਰਖਿ ਗੁਰਮਤਿ ਬਾਝਹੁ ਤਟ ਲਾਗੀ ਬੇਰੀ ਬੋਰੀ॥ ੨॥ ੨੧॥

**ਧਨਾਸਿਰੀ ॥**

ਪੰਚ ਤਤ ਲੈਂ ਪੁਤਰੀ ਜੋਰੀ ਤਾਂ ਮਹਿ ਕਲਾ ਟਿਕਾਈ॥
ਸੁਰਤਿ ਸੁਧਿ ਬੁਧਿ ਘਟਿ ਅਪਨੀ ਜੋਤਿ ਜਗਾਈ॥ ੧॥
ਸੋ ਸਿਮਰਹੁ ਜੋ ਸਭ ਸਿਰਿ ਸਾਈ॥ ਘਟਿ ਘਟਿ ਵਾਸੀ ਸਰਬ ਨਿਵਾਸੀ ਰਵਿਆ ਸਭਨੀ ਥਾਈਂ॥ ੧॥ ਰਹਾਉ॥
ਏਕੁ ਪਲਕੁ ਜਹੁ ਕਹਾਂ ਬਿਸਾਰਹੁ ਜਿਨਿ ਸਿਰਿ ਧੰਧੇ ਨਾਈ॥
ਇਕਨਾ ਆਪੇ ਬਖਸਿ ਮਿਲਾਏ ਖਿਨ ਮਹਿ ਦੇ ਵਡਿਆਈ॥ ੨॥
ਆਦਿ ਅੰਤਿ ਮਧ ਪਰਮੇਸਰੁ ਸਦਾ ਸੰਤੁ ਸੁਖਿਦਾਈ॥
ਮਿਹਰਵਾਨੁ ਬਖਿਸੰਦੁ ਸੁਣੀਦਾ ਦਰਬਾਰੀ ਗਹੁ ਸਰਨਾਈ॥ ੩॥ ੨੨॥ ੩੫॥

**ੴ ਸਤਿਗੁਰੂ ਬਾਬਾ ਨਾਨਕੁ॥**

**ਰਾਗੁ ਧਨਾਸਰੀ॥ ਘਰ ੨॥**

ਵਾਹੁਗੁਰੂ ਕਹੁ ਹੋਹੁ ਸੁਖਾਲਾ॥ ਉਤਰ ਜਾਇ ਜਮਾ ਕਾ ਪਾਲਾ॥
ਦੂਖੁ ਦਰਦੁ ਭਉ ਹੋਇ ਨ ਕੋਈ॥ ਆਧਿ ਵਿਆਧਿ ਉਪਾਧਿ[1] ਨ ਹੋਈ॥ ੧॥
ਅਨਿਦਿਨੁ ਸਿਮਰਹੁ ਸਾਚਾ ਸੋਈ॥ ਜਿਨਿ ਪ੍ਰਭ ਸਾਜ ਸਵਾਰੀ ਗੋਈ[2]॥ ੧॥
ਕਰਨਹਾਰੇ ਕੀ ਕਰਹੁ ਸਲਾਹਿ॥ ਲੋਗਨ ਕੀ ਕਰ ਮੁਹਿਤਾਜੀ ਲਾਹਿ॥ ਆਠਿ ਪਹਰਿ ਸਿਮਰਹੁ ਜਗਦੀਸ॥ ੨॥
ਨਾ ਜਮੁ ਜੋਹੇ ਬਿਸਵੈ ਬੀਸ॥ ਕਰਤਾ ਪੁਰਖੁ ਅਭੁਲੁ ਅਭੇਉ॥
ਤਾ ਕੀ ਬਿਰਥੀ ਜਾਇ ਨ ਸੇਉ॥ ਜਿਸੁ ਅੰਤ ਸਮੇ ਹਰਿਨਾਮੁ ਅਲਾਇਆ॥
ਭਇਆ ਖਲਾਸੁ ਨ ਜੂਨੀ ਆਇਆ॥ ੩॥
ਤਿਸੁ ਪ੍ਰਭ ਕੀ ਤੁਮ ਲਾਗਹੁ ਸੇਵ॥ ਜੋ ਪ੍ਰਭੁ ਸਰਬ ਦੇਵ ਕਾ ਦੇਵ॥
ਨਾਨਕ ਪੰਥੀ ਭਣੇ ਦਰਬਾਰੀ॥ ਗਾਇ ਗੋਬਿੰਦਹਿ ਜਾਇ ਗੁਬਾਰੀ॥ ੪॥ ੧॥

**ਰਾਗੁ ਧਨਾਸਰੀ ॥**

75.ੳ /ਮਾਨਸ ਕੀ ਪ੍ਰਭਿ ਦੇਹਿ ਬਨਾਈ॥ ਰਕਤ ਬੂੰਦ ਕੀ ਨੀਵ ਧਰਾਈ॥
ਮਾਸੀ ਦਸੀ ਸੰਪੂਰਣੁ ਕੀਆ॥ ਰੋਜੀ ਰਿਜਕੁ ਤਦਹੁ ਲਿਖਿ ਦੀਆ॥ ੧॥
ਲਿਖੀ ਦਾਤਿ ਜੋਤਿ ਵਡਿਆਈ॥ ਹਰਿ ਪ੍ਰਭਿ ਮਸਤਕਿ ਮੁਹੁਰਿ ਲਗਾਈ॥ ੧॥ ਰਹਾਉ॥
ਜੋ ਕੁਛੁ ਲਿਖਿਆ ਸੋ ਕਿਛੁ ਪਾਇਆ॥ ਪਿਛਲਾ ਕੀਤਾ ਆਗੈ ਆਇਆ॥
ਈਹਾਂ ਕਰੇ ਸੁ ਆਗੈ ਪਾਵੈ॥ ਕੀਤੇ ਕਾ ਤਿਲੁ ਰਲਾ ਨ ਜਾਵੈ॥ ੨॥
ਹਰਿ ਪ੍ਰਭਿ ਐਸੀ ਬਣਤਿ ਬਣਾਈ॥ ਜਾ ਕੀ ਕੀਮਤਿ ਕਿਨੈ ਨ ਪਾਈ॥
ਇਕਿ ਦਾਤੇ ਇਕਿ ਕੀਏ ਭਿਖਾਰੀ॥ ਅਪਨੀ ਕੁਦਰਤਿ ਆਪਿ ਸਵਾਰੀ॥ ੩॥
ਇਕਿ ਰਾਜੇ ਰਯਤਿ ਕਰਿ ਪਤਿਸਾਹਿ॥ ਇਕ ਦਾਰਿਦ੍ਰੀ[3] ਰੰਕ ਧਨ ਸਾਹਿ॥
ਨਾਨਕ ਪੰਥੀ ਜਨੁ ਦਰਬਾਰੀ॥ ਤੇਰੀ ਕੁਦਰਤਿ ਥੋ ਬਲਿਹਾਰੀ॥੪॥੨॥

**ਰਾਗੁ ਧਨਾਸਰੀ ॥**

ਜੈਸੇ ਮੀਨੇ ਨੀਰੁ ਪ੍ਰੀਤਿ॥ ਚਾਤ੍ਰਿਕਿ ਸੁਆਤ ਬੂੰਦ ਪ੍ਰਤੀਤਿ॥
ਅਲਕਮਲਾ[4] ਸੰਗਿ ਪ੍ਰੀਤਿ ਬੰਧਾਈ॥ ਐਸੀ ਪ੍ਰੀਤਿ ਕਰਹੁ ਮਨ ਭਾਈ॥ ੧॥
ਪ੍ਰਭ ਸਿਉ ਪ੍ਰੀਤਿ ਕਰਹੁ ਮਨ ਮੇਰੇ॥ ਅਉਰ ਪ੍ਰੀਤਿ ਤਿਆਗੁ ਸਵੇਰੇ॥ ੧॥ ਰਹਾਉ॥

---

1. ਇਹ ਤਿੰਨੇ ਰੋਗ ਹਨ 2. ਦੁਨੀਆ 3. ਦਲਿਦ੍ਰੀ 4. ਭੌਰੇ (ਅਲ) ਅਤੇ ਕਮਲ

ਕ੍ਰਿਪਨ[1] ਪ੍ਰੀਤ ਲਗੀ ਧਨ ਸੇਤੀ॥ ਰਾਹਕੁ ਪ੍ਰੀਤਿ ਕਰੇ ਕਰਿ ਖੇਤੀ॥
ਪਤਿ ਜਿਉ ਪ੍ਰੀਤਿ ਜਿਉ ਪਤਿਬ੍ਰਤਿ ਨਾਰੀ॥ ਐਸੀ ਕੀਜੈ ਪ੍ਰੀਤਿ ਮੁਰਾਰੀ॥ ੨॥
ਜੈਸੀ ਪ੍ਰੀਤਿ ਕੁਟੰਬ ਪਰਾਨੀ॥ ਤ੍ਰਿਖਾਵੰਤੁ ਜਿਉ ਚਾਹਤਿ ਪਾਨੀ॥
ਚਕਵੀ ਸੂਰੁ ਦੇਖਿ[2] ਸੁਖ ਪਾਵੈ॥ ਐਸੀ ਪ੍ਰੀਤਿ ਬਨੀ ਬਨਿ ਆਵੈ॥ ੩॥
ਜੈਸੀ ਦੀਪਕ ਪ੍ਰੀਤਿ ਪਤੰਗਾ॥ ਨਾਦ ਪ੍ਰੀਤਿ ਜਿਉ ਬਨੀ ਕੁਰੰਗ[3]॥
ਜੈਸੀ ਪ੍ਰੀਤਿ ਚਕੋਰ ਅਰ ਚੰਦ॥ ਦਰਬਾਰੀ ਕੀਜੈ ਪ੍ਰੀਤਿ ਗੋਬਿੰਦ॥ ੪॥ ੩॥

**ਰਾਗੁ ਧਨਾਸਰੀ॥ ਘਰ ੩॥**

ਨਾਮੁ ਨਾਹੀ ਦਾਨੁ ਨਾਹੀ ਨਾਹੀ ਸਤੁ ਸੰਤੋਖੁ॥ ਭਾਉ ਨਾਹੀ ਭਗਤਿ ਨਾਹੀ ਕਹਾਂ ਪਾਵੈ ਮੋਖੁ॥ ੧॥
75.ਅ ਕਲਿਜੁਗ ਮਹਾਂਕਰੜੀ ਕਾਣਿ॥ ਬਿਨਾ ਹਰਿ ਕੈ ਨਾਮ ਸਿਮੁਰ/ਣ ਮਿਟੈ ਨ ਜਮ ਆਣਿ॥੧॥ ਰਹਾਉ॥
ਸਿਮਰੁ ਸਰਣੀ ਜੋਗੁ ਸਾਹਿਬੁ ਕਰਹੁ ਨਾਹਨ ਢੀਲਾ[4]॥ ਜਮਕਾਲੁ ਪਹੁਚਗੁ ਆਇ ਕੈ ਨਾ ਕਰਨਿ ਦੇਸੀ ਹੀਲਾ॥ ੨॥
ਕਲੂ ਕੀਰਤਿ ਗਾਉ ਹਰਿ ਜਸੁ ਹੋਇ ਕੈ ਨਿਹਕਾਮੁ[5]॥ ਬਿਨਾ ਗੁਰ ਮਿਲਿ ਨਾਮ ਸਿਮਰੇ ਟਲੇ ਨਾਹਨ ਜਾਮੁ॥ ੩॥
ਸੋਧ ਦੇਖੁ ਪੁਰਾਨ ਸਾਸਤ੍ਰ ਪੂਛ ਗੁਰ ਕਉ ਜਾਇ॥ ਨਾਨਕ ਪੰਥੀ ਕਹਿ ਦਰਬਾਰੀ ਮੁਕਤਿ ਹਰਿ ਕੈ ਨਾਇ॥ ੪॥ ੧॥

**ਰਾਗੁ ਧਨਾਸਰੀ ॥**

ਸੁਕਰਮੁ ਨਾਹੀ ਧਰਮੁ ਨਾਹੀ ਸਰਮੁ ਨ ਘਟਿ ਮਾਹਿ॥ ਪਾਪ ਕਰਿ ਨਰੁ ਭ੍ਰਿਸਟੁ ਹੋਆ ਦੁਸਟੁ ਸਮਝੈ ਨਾਹਿ॥ ੧॥
ਕਲਿ ਮਹਿ ਰਾਮ ਨਾਮੁ ਪਰਵਾਣੁ॥ ਰਾਮੁ ਰਸਨਾ ਜਪੇ ਬਾਝਹੁ ਕਟੇ ਨ ਜਮ ਬਾਣੁ॥ ੧॥ ਰਹਾਉ॥
ਪੁੰਨੁ ਨਾਹੀ ਦਾਨੁ ਨਾਹੀ ਨਾਮੁ ਨਾ ਉਰ ਬੀਚਿ॥ ਮਨ ਮਾਹਿ ਜਾਣੈ ਸਦਾ ਅਸਿਥਿਰੁ ਪਹੁਚਿ ਆਈ ਮੀਚ[6]॥ ੨॥
ਪਾਪ ਕਰਿ ਕਰਿ ਪ੍ਰਸਟੁ[7] ਹੂਆ ਜਮੁ ਨਿਹਾਰੇ ਸਾਸਿ॥ ਵਾਙੁ ਬਕਰੇ ਤੁਧ ਉਖੱਲੇ[8] ਪਾ ਗੁਨਾਹੀ ਪਾਸਿ॥ ੩॥
ਪਾਪ ਕਾਟੇ ਕਰਨਹਾਰਾ ਨਾਮ ਪ੍ਰਭ ਕਾ ਲੇਹੁ॥ ਨਾਨਕ ਪੰਥੀ ਕਹੇ ਦਰਬਾਰੀ ਜੀਉ ਜਨ ਕਉ ਦੇਹੁ॥ ੪॥ ੨॥

**ਧਨਾਸਰੀ ॥**

ਕਰਹੁ ਕਰਨਾ[9] ਕਰਨਹਾਰੇ ਜਪਉ ਤੇਰਾ ਨਾਉ॥ ਜੇ ਦੇਹਿ ਗੁਰਮਤਿ ਮੋਹਿ ਘਟਿ ਮਹਿ ਖਤਾ ਨਾਹਨ ਖਾਉ॥ ੧॥
ਪ੍ਰਭ ਜੀ ਹਉ ਸਦਾ ਬਲਿ ਬਲਿ ਜਾਉ॥ ਜੋ ਸੰਤ ਤੇਰੇ ਸਦਾ ਸਨਮੁਖ ਮਿਲੇ ਤਿਨ ਮਹਿ ਥਾਉ॥ ੧॥ ਰਹਾਉ॥
ਮਿਹਰ ਕੀਜੈ ਦਾਨੁ ਦੀਜੈ ਭਗਤਿ ਅਪਨੀ ਲਾਉ॥ ਸਦਾ ਸਿਮਰਉ ਨਾਮੁ ਤੁਮਰਾ ਮਿਲੈ ਮਨ ਮਹਿ ਚਾਉ॥ ੩॥
ਸਰਨਿ ਅਪਨੀ ਰਾਖੁ ਪ੍ਰਭ ਜੀ ਲਗੈ ਨ ਜਮ ਚਾਉ॥ ਕਰਨਿ ਕਾਰਨਿਹਾਰੁ ਤੂੰਹੇ ਤੋ ਬਿਨਾ ਨਹੀ ਥਾਉ॥ ੩॥
ਬੂਡਤਾ ਗਜੁ[10] ਕਾਢਿ ਲੀਨੋ ਸੁਣੀ ਸਰਣਿ ਕੀ ਅਵਾਜ॥
ਜਨੁ ਦਰਬਾਰੀ ਸਰਨਿ ਰਾਖਹੁ ਪ੍ਰਭ ਗਰੀਬ ਨਿਵਾਜ॥ ੪॥ ੩॥ ੪੧॥

**ਰਾਗੁ ਧਨਾਸਰੀ॥ ਘਰੁ ੪॥**

76.ੳ /ਹਮ ਜਾਚਕ ਜਾਚਹਿ ਨਿਤ ਤੈਨੂੰ ਤੂ ਦਾਤਾ ਦੀਨ ਦਿਆਲਾ॥
ਐਸਾ ਤਿਆਗੁ ਦੇਹੁ ਪ੍ਰਭ ਮੇਰੇ ਮੋ ਘਟਿ ਕਰਹੁ ਉਜਾਲਾ॥
ਹਉ ਬਲਿਹਾਰੀ ਦਰਸਨ ਤੇਰੇ ਵਿਟਹੁ ਤੂ ਸਦਾ ਸਦਾ ਕ੍ਰਿਪਾਲਾ॥ ੧॥ ਰਹਾਉ॥
ਦਰਸਨ ਤੇਰੇ ਕੀ ਮਨ ਲੋਚਾ ਤੁਮ ਲੋਚਾ ਪੂਰਨਹਾਰੇ॥ ਤੁਮ ਦਾਤੇ ਦੁਖਭੰਜਨ ਸੁਆਮੀ ਹਉ ਬਲਿਹਾਰ ਤੁਮਾਰੇ॥ ੨॥
ਨਾਮੁ ਦਾਨੁ ਦੀਜੈ ਜਗਜੀਵਨ ਹੰਉ ਜੀਵਾ ਗੁਣ ਗਾਏ॥ ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੁਮਾਰੀ ਆਏ॥ ੩॥ ੧॥

**ਰਾਗੁ ਧਨਾਸਰੀ ॥**

ਹਮ ਪਾਪੀ ਨਿਤਿ ਪਾਪ ਕਮਾਵਹਿ ਤਉ ਪਹਿ ਹਉਂ ਫਰੀਆਦੀ[11]॥
ਮਹਾਂਭੈਜਲ ਅਸਗਾਹੁ[12] ਸੁਣੀਦਾ ਮੈ ਪੋਤ ਪਾ ਕੀ ਲਾਦੀ॥੧॥

---

1. ਕੰਜੂਸ 2. ਸੂਰਜ ਦੇਖ ਕੇ 3. ਮਿਰਗ 4. ਢਿੱਲ 5. ਨਿਸ਼ਕਾਮ, ਇੱਛਾ ਰਹਿਤ 6. ਮੌਤ 7. ਭ੍ਰਿਸ਼ਟ, ਪਾਪੀ 8. ਖੱਲ ਲਾਹ ਕੇ 9. ਦਇਆ 10. ਡੁਬਦਾ ਹਾਥੀ
11. ਫਰਿਆਦ ਕਰਤਾ, ਬੇਨਤੀ ਕਰਤਾ 12. ਜਿਸ ਦੀ ਥਾਹ (ਅੰਤ) ਨਾ ਪਾਈ ਜਾ ਸਕੇ

ਪ੍ਰਭ ਜੀ ਹਉ ਕਉਨ ਉਪਾਉ ਕਮਾਵਉ॥ ਬੂਡਤ ਬੇੜੀ ਪਾਰੁ ਨ ਪਾਵੈ ਸਰਨਿ ਕਉਨ ਕੀ ਜਾਵਉ॥ ੧॥ ਰਹਾਉ॥
ਮਾਨਸਿ ਦੇਹਿ ਬਹੁਰਿ ਨਹੀ ਪਾਈਐ ਜੀਤਿ ਹਾਰਿ ਇਹੁ ਵਾਰੀ॥
ਕਰਹੁ ਦਇਆ ਪ੍ਰਭ ਦੀਨ ਕੇ ਦਾਤੇ ਇਹੁ ਬੇਰੀ ਪਾਰ ਉਤਾਰੀ॥ ੨॥
ਕਰਿ ਕਿਰਪਾ ਜੇ ਸਾਧ ਮਿਲਾਵਹੁ ਤਾ ਭਵਜਲ ਪਾਰ ਲੰਘਾਵੈ॥
ਨਾਨਕ ਪੰਥੀ ਕਹੈ ਦਰਬਾਰੀ ਬਹੁਰ ਨ ਆਵੈ ਜਾਵੈ॥ ੩॥ ੨॥

**ਰਾਗੁ ਧਨਾਸਰੀ॥ ਦੁਪਦੇ ਘਰ ੫॥**

ਹਰਿ ਹਰਿ ਕਹੁ ਸੁਖ ਲਹੁ ਦੁਖ ਦਹੁਰੇ ਮਨ ਗਹੁ ਸੰਤਨ ਸਰਨਾਈ॥
ਏਹ ਸਚੁ ਧਨ ਮਨ ਕਲਿਜੁਗ ਕੀਰਤਨੁ ਨਾਲਿ ਤੁਮਾਰੇ ਜਾਈ॥ ੧॥
ਹਰਿ ਸੁਖ ਦਾਤਾ ਸਦਾ ਧਿਆਇ॥ ਤੁਮਰੇ ਕਾਰਜ ਸਉਰਨਿ ਭਾਈ॥ ੧॥ ਰਹਾਉ॥
ਨਾਮ ਲੇਵਹੁ ਸਾਧ ਸੇਵਹੁ ਕਲਿਜੁਗ ਅੰਦਰਿ ਹੋਰੁ ਧਰਮੁ ਨ ਕੋਈ॥
ਜਿਨਾ ਹਰਿ ਗਾਇਆ ਹਰਿ ਹਰਿ ਧਿਆਇਆ ਦਰਬਾਰੀ ਉਧਰਿਆ ਸੋਈ॥ ੨॥ ੧॥

**ਰਾਗੁ ਧਨਾਸਰੀ ॥**

ਰਾਮ ਕੋ ਨਾਮੁ ਅਮੀ[1] ਸੁਖ ਧਾਮੁ ਜਿਤੁ ਜਪਿਐ ਸਦਾ ਸੁਖੁ ਹੋਈ॥
ਰੇ ਮਨ ਮੇਰੇ ਕਾਰਜ ਤੇਰੇ ਹਰਿ ਬਿਨੁ ਤੇਰਾ ਅਉਰੁ ਨ ਕੋਈ॥ ੧॥
76.ਅ ਭਗਤ ਵਛਲੁ ਭਵਖੰਡਨਹਾਰਾ[2]॥ ਅਨਦਿਨ ਸਿਮਰ/ਹੁ ਹਰਿ ਹਰਿ ਸੋਈ॥ ੧॥ ਰਹਾਉ॥
ਸਰਨਿ ਸੂਰ ਭਗਵਾਨ ਨਰਾਇਣੁ ਤਾ ਕੀ ਸਰਨਿ ਸਦਾ ਸੁਖੁ ਪਾਈਐ॥
ਅਉਰ ਧਿਰਾ ਤੇ ਤੋਰ[3] ਜੋਰ ਹਰਿ ਦਰਬਾਰੀ ਹਰਿ ਗੁਣ ਗਾਈਐ॥ ੨॥ ੨॥

**ਰਾਗੁ ਧਨਾਸਰੀ ॥**

ਕਰਮੁ ਨਾ ਧਰਮੁ ਨਾ ਸਰਮੁ ਸੈਸਾਰੇ ਪਾਪ ਪਲੇਟੇ ਸਗਲੇ ਲੋਗਾ॥
ਕਰਹਿ ਅਨਰਥੁ ਨ ਅਰਥ ਵੀਚਾਰਹਿ ਵੇੜ੍ਹੇ ਰੋਗਾ ਸੋਗਾ॥੧॥
ਮੇਰੇ ਮਨ ਤੂ ਹਰਿ ਹਰਿ ਹਾਰਿ ਪਰੋਇ॥ ਹਰਿ ਪ੍ਰਭ ਸਭ ਨਾਥੋ ਕਾ ਜੋਗਾ॥ ਰਹਾਉ॥
ਤੂ ਹੈ ਕਰਤਾ ਹਰਤਾ ਸਾਹਿਬੁ ਪ੍ਰਤਿਪਾਲਕ ਮੈ ਓਟ ਲਈ ਹੈ ਤੇਰੀ॥
ਨਾਨਕ ਪੰਥੀ ਭਣੈ ਦਰਬਾਰੀ ਪ੍ਰਭ ਜੀ ਪੈਜ ਰਾਖਹੁ ਪ੍ਰਭੁ ਜੀ ਮੇਰੀ॥ ੨॥ ੩॥ ੫॥ ੪੬॥

**ਰਾਗੁ ਧਨਾਸਰੀ॥ ਘਰੁ ੬॥**

ਸੁਣਹੁ ਅਰਦਾਸਿ ਹਮਾਰੀ ਦੀਨ ਦਿਆਲ ਗੁਪਾਲ ਜੀਉ॥ ਤੁਧੁ ਬਿਨੁ ਮੇਰਾ ਕੋਈ ਨਾਹੀ ਜੀਉ॥੧॥ ਰਹਾਉ॥
ਮੇਰੀ ਸਰਧਾ ਪੂਰਿ ਦੀਜੈ ਸੰਤ ਧੂਰ॥ ਤੂ ਦੇਵਣਹਾਰੁ ਦਾਤਾਰੁ ਬੇਸੁਮਾਰੁ ਮੋਕਉ ਅਉਰ ਨ ਚਾਹਿ ਜੀਉ॥੧॥
ਕਿਰਪਾ ਕੀਜੈ ਨਾਮੁ ਦੀਜੈ॥
ਨਾਨਕ ਪੰਥੀ ਜਨੁ ਦਰਬਾਰੀ ਪਰਿਆ ਸਰਨਿ ਤਿਹਾਰੀ ਜਿਉ ਜਾਨਹਿ ਤਿਉ ਰਾਖੁ ਜੀ॥ ੨॥ ੧॥

**ਰਾਗੁ ਧਨਾਸਰੀ ॥**

ਮੇਰੇ ਪ੍ਰਭ ਦੈਆਲ ਦੇਹੁ ਜੀ ਦੇਹੁ ਜੀ ਸੰਤ ਰਵਾਲ[4]॥
ਰਾਮ ਨਾਮੁ ਜਪੇ ਸਗਲ ਬੰਧਨ ਕਪੋ[5] ਤਜ ਦੇਵਉ ਅਉਰ ਸਗਲ ਖਿਆਲ॥ ੧॥
ਤੂ ਭਗਤ ਵਛਲੁ ਸਰਬਤਿਪਾਲੁ॥ ਬੇਪਰਵਾਹੁ ਅਗੰਮ ਅਥਾਹੁ ਸੰਤ ਸਹਾਈ ਦਿਆਲ॥ ੧॥ ਰਹਾਉ॥
ਤੂੰ ਦਾਨਾ ਤੂ ਬੀਨਾ ਮੇਰਾ ਪ੍ਰਭੁ ਅਲਖ ਅਭੀਨਾ[6] ਕਉਨ ਜਾਨੈ ਕੀਮਤਿ ਤੇਰੀ॥
ਨਾਨਕ ਪੰਥੀ ਸਰਨਿ ਦਰਬਾਰੀ ਰਾਖਿ ਲੇਹੁ ਜੀ ਲਾਜਪਤ ਮੇਰੀ॥ ੨॥ ੨॥ ੪੮॥

---

1. ਅਮ੍ਰਿਤ 2. ਭੈ ਦਾ ਨਾਸ਼ ਕਰਨ ਵਾਲਾ 3. ਤੋੜ ਕੇ 4. ਚਰਨ ਧੂੜ 5. ਕੱਟ ਦੇਵੋ 6. ਜੋ ਭਿਜਿਆ ਹੋਇਆ ਨਹੀਂ, ਭਾਵ ਨਿਰਲੇਪ

**ਰਾਗੁ ਧਨਾਸਰੀ।। ਘਰੁ ੭।।**
ਰਾਮੁ ਭਜੁ ਰਾਮੁ ਭਜੁ ਰਾਮ ਭਜੁ ਭਾਈ।। ਰਾਮ ਨਾਮ ਸਿਮਰਨੁ ਸਮ ਤਪਸਾ[1] ਨ ਕਾਈ।। ਰਹਾਉ।।
ਰਾਮ ਰਾਮ ਕੀਰ[2] ਪਾਠ ਗਨਕਾ ਛਡਾਈ।। ਅਜਾਮਲ ਪੂਤ ਹੇਤ ਕਹਿ ਰਾਮੁ ਮੁਕਤਿ ਪਾਈ।।
77.ੳ ਰਾਮ ਨਾਮ ਸਿਮ/ਰਨਿ ਕੀ ਅਧਕਹੁ ਅਧਿਕਾਈ।। ਨਾਨਕ ਪੰਥੀ ਕਹਿ ਦਰਬਾਰੀ ਬਰਨਨੀ ਨ ਜਾਈ।। ੨।।
**ਰਾਗੁ ਧਨਾਸਰੀ ।।**
ਰਾਮੁ ਕਹੁ ਰਾਮੁ ਕਹੁ ਰਾਮੁ ਕਹੁ ਜੀਆ।। ਜਿਨਿ ਰਾਮੁ ਨਾਮੁ ਜਪਿਆ ਤਿਨਿ ਸੁਕ੍ਰਿਤ ਸਭੁ ਕੀਆ।।੧।। ਰਹਾਉ।।
ਤੀਰਥ ਅਰੁ ਬਰਤ ਨੇਮ ਨਾਮ ਸਮ ਨਾਹੀਂ।। ਰਾਮ ਨਾਮੁ ਜਪੈ ਬਾਝੁ ਕੋ ਨ ਪਾਹੀ।। ੧।।
ਹਰਾਂਮੁ ਕਹੈ ਦੈਤੁ ਮੁਕਤਿ ਰਾਮੁ ਬੀਚਿ ਆਇਆ।। ਦਰਬਾਰੀ ਰਾਮੁ ਨਾਮੁ ਸਿਮਰੁ ਗਹੁਰੁ ਕਿਉ ਲਗਾਇਆ।। ੨।। ੨।।
**ਰਾਗੁ ਧਨਾਸਰੀ ।।**
ਰਾਮੁ ਸਿਮਰੁ ਰਾਮੁ ਸਿਮਰੁ ਰਾਮੁ ਸਿਮਰੁ ਮੀਤਾ।। ਰਾਮੁ ਨਾਮੁ ਜਪਿਆ ਜਿਨਿ ਤਿਨੈ ਜਨਮੁ ਜੀਤਾ।।੧।। ਰਹਾਉ।।
ਰਾਮ ਰਾਮ ਜਪੇ ਜੋ ਉਸਰੇ[3] ਸਾਰੇ ਸਰਬ ਕਾਮਾ।। ਰਾਮ ਨਾਮੁ ਸਿਮਰੁ ਮਨਾ ਪਾਵਹਿ ਸਚ ਧਾਮਾ।। ੧।।
ਰਾਮ ਜੀ ਕੀ ਸਾਮ ਬਾਝਹੁ ਜਮੁ ਗਿਰਾਸੇ ਸਾਸਾ।। ਭਜੁ ਦਰਬਾਰੀ ਰਾਮ ਨਾਮ ਕਰਿ ਰਾਮ ਕੋ ਭਰਵਾਸਾ।। ੨।। ੩।।
**ਰਾਗੁ ਧਨਾਸਰੀ ।।**
ਏਕੁ ਭਜੁ ਏਕੁ ਭਜੁ ਏਕੁ ਭਜੁ ਸੋਈ।। ਆਦਿ ਅੰਤਿ ਮਧੁ ਏਕੁ ਦੂਸਰਾ ਨ ਕੋਈ।।੧।। ਰਹਾਉ।।
ਕਰਨਹਾਰੁ ਬੇਸੁਮਾਰੁ ਪਤਿਤ ਪਾਵਨੁ ਓਈ।। ਉਪਾਇ ਆਪੇ ਥਾਪ ਥਾਪੇ ਸਾਜ ਸਿਰਜੀ ਗੋਈ।। ੧।।
ਸਰਮੁ ਨਾ ਤਬ ਬਸੈ ਘਟਿ ਮਹੈ ਲਹੈ ਨ ਜਬ ਲੋਈ।।
ਜਨੁ ਦਰਬਾਰੀ ਸਰਨਿ ਗਹੁ ਹਰਿ ਪਾਵਹਿ ਮਤ[4] ਦਰ ਢੋਈ।।੨।।੪।। ੫੨।।
**ਰਾਗੁ ਧਨਾਸਰੀ।। ਘਰ ੮।।**
ਗਾਵਉ ਨਿਤ ਪ੍ਰਭ ਪ੍ਰਭ ਅਪਨੇ ਕਉ ਗਾਇ ਗਾਇ ਗੁਣ ਜੀਵਾ।।
ਜੇ ਕਿਰਪਾ ਕਰਿ ਦੇਵਹੁ ਪ੍ਰਭ ਜੀ ਤਾ ਨਾਮੁ ਮਹਾਰਸੁ ਪੀਵਾ।। ੧।।
ਹਉ ਸਤਿਗੁਰੁ ਕੀ ਦਾਸੀ ਥੀਵਾ।। ਗੁਰ ਕਾ ਬਚਨ ਮੀਠਾ ਮੁਝ ਲਾਗੈ ਹਿਰਦੈ ਅੰਦਰਿ ਸੀਵਾਂ।। ੧।। ਰਹਾਉ।।
ਗੁਰ ਕਿਰਪਾ ਤੇ ਸਭੁ ਕੁਛ ਪਾਈਐ ਇਛਾ ਪੂਰਕੁ ਸੋਈ।।
77.ਅ ਨਾਨਕ ਪੰਥੀ ਜਨੁ ਦਰਬਾਰੀ ਗੁਰ/ ਵਿਟਹੁ ਸਦਕੇ ਹੋਈ।। ੨।। ੧।। ੫੩।।
**ਰਾਗੁ ਧਨਾਸਰੀ ।।**
ਸਾਸਿ ਸਾਸਿ ਸਿਮਰਉ ਦਿਨੁ ਰਾਤੀ ਪ੍ਰਭਿ ਅਪਨੈ ਕੀ ਕੀਰਤਿ ਗਾਵਉ।।
ਅਉਰ ਠਉਰ ਕਹੂੰ ਖਿਆਲੁ ਨ ਲਾਗੈ ਹਰਿ ਜਸ ਵਲਿ ਮਨ ਲਾਵਉ।। ੧।।
ਸਤਿਗੁਰੁ ਕਿਰਪਾ ਕਰੇ ਤ ਪਾਵਉ।।
ਜਿਨਿ ਗੁਰੁ ਪ੍ਰਭ ਕਾ ਨਾਮੁ ਸੁਣਾਇਆ ਤਿਸੁ ਵਿਟਹੁ ਬਲਿ ਬਲਿ ਜਾਵਉ।। ੧।। ਰਹਾਉ।।
ਤਿਆਗੁ ਗੁਮਾਨੁ ਪਰਹੁ ਸਰਨਾਈ ਦੀਨ ਦਿਆਲ ਗੁਪਾਲ ਗੁਬਿੰਦੇ।।
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੁਮਾਰੀ ਗੋਕਲ ਚੰਦੇ।। ੨।। ੨।। ੫੪।।
**ਰਾਗੁ ਧਨਾਸਰੀ।। ਅਸਟਪਦੀਆ।। ਘਰ ੧।।**
ਆਦਿ ਪੁਰਖੁ ਅਪਰੰਪੁਰੁ ਸੁਆਮੀ ਭਗਤਿ ਵਛੁਲ ਬਨਿਵਾਰੀ।।
ਜਹ ਜਹ ਭੀਰ ਪਰੀ ਭਗਤਾ ਕਉ ਤਹ ਤਹਿ ਜਾਇ ਨਿਵਾਰੀ।। ੧।।
ਮੇਰੇ ਪ੍ਰਭ ਭਗਤਨ ਪੈਜ ਸਵਾਰੀ।। ਅਮਿਰੀਕ ਭਗਤਿ ਕ਼ੀ ਰਖਿਆ ਕੀਨੀ ਆਇਆ ਦਸ ਅਉਤਾਰੀ।। ੧।।
ਮਛ ਰੁਪ ਸੰਖਾਸਰੁ[5] ਛੇਦਿਓ ਬਿਧ ਕੀ ਬਿਪਤਿ ਬਿਡਾਰੀ।।
ਬੇਦ ਛਡਾਇ ਦੀਏ ਜਗਜੀਵਨ ਹਰਿ ਪ੍ਰਭ ਪਰਉਪਕਾਰੀ।। ੨।।

---
1. ਤਪਸਿਆ 2. ਤੋਤੇ ਨੇ 3. ਉਬਰੇ, ਪਾਰ ਹੋਏ 4. ਸ਼ਾਇਦ, ਮਤਾ 5. ਸੰਖ ਅਸੁਰ ਜੋ ਸੰਖ ਵਿੱਚੋਂ ਪੈਦਾ ਹੋਇਆ ਸੀ, ਵਿਸ਼ਨੂ ਦਾ ਅਵਤਾਰ ਮਛ ਰੂਪ ਹੋ ਕੇ, ਸੰਖ ਅਸੁਰ ਨੂੰ ਮਾਰ ਕੇ ਉਸ ਕੋਲੋਂ ਚਾਰੇ ਵੇਦ ਵਾਪਸ ਲੈ ਕੇ ਆਇਆ ਸੀ

ਅਸੁਰਾ[1] ਸੁਰ ਸੁਰਗਹੁ ਕਢਿ ਦੀਏ ਪੁਰ ਦੈਂਤਾ ਠਾਣੇਦਾਰੀ॥
ਕੁਰੰਭ ਰੂਪ ਧਰ[2] ਰਤਨ ਨਿਕਾਰੇ ਕਰਿ ਕੁਦਰਤਿ ਆਪਿ ਦਿਖਾਰੀ॥ ੩॥
ਅਮਰਾ ਅਮੀਂ[3] ਅਸੁਰਾ ਮਦ[4] ਦੀਆ ਦੈਤਾ ਚੜੀ ਖੁਮਾਰੀ॥
ਸੁਰ ਸਭ ਸਬਲੁ ਭਏ ਪੀ ਅੰਮ੍ਰਿਤੁ ਦੈਤ ਗਏ ਬਲੁਹਾਰੀ॥ ੪॥
ਹਰਨਾਕਸਪੁ ਮਹਾਂਬਲ ਜੋਧਾ ਜਿਨਿ ਧਰ ਤਲੇ ਉਤਾਰੀ॥
ਸੂਕਰ[5] ਰੂਪ-ਹਰਿਓ ਹਰਿਨਾਖੁਨ ਧਰਤਿ ਦਾੜਿ ਧਰ ਧਾਰੀ॥ ੫॥
ਨਰਸਿੰਘ ਰੂਪ ਹਰਨਾਕਸੁ ਹਨਿਓਂ ਪਹਿਲਾਦ ਦਿੜਤਾ ਮਨ ਪਿਆਰੀ॥
ਥੰਭੁ ਫਾਰ ਨਿਕਸੇ ਨਰਸਿੰਘਾ ਕੁਦਰਤਿ ਆਪਿ ਪਸਾਰੀ॥ ੬॥
ਬਲੁ ਛਲਿ ਬਾਵਨ[6] ਪਿਆਲ ਪਠਾਇਆ ਆਪ ਭੈਆ ਦਰਬਾਰੀ॥
78.ੳ /ਬ੍ਰਹਮਾ ਬਿਸਨੁ ਮਹਾਦੇਉ ਤੀਨੋ ਦਰਿ ਬੈਠਹਿ ਵਾਰੀ ਵਾਰੀ॥ ੭॥
ਪਰਸਰਾਮ ਸਹੰਸਬਾਹੂ ਹਨਿਓ[7] ਰੇਣਕਾ[8] ਜਦਹੁ ਪੁਕਾਰੀ॥
ਨਿਖਤ੍ਰੀ ਆਇਣ ਕਰਿ ਦਿਖਲਾਇਆ ਕੂਕੀ ਜਾਂ ਮਹਿਤਾਰੀ॥ ੮॥
ਸੀਤਾ ਸਤੁ ਰਾਖਿਓ ਪਰਮੇਸਰੁ ਰਾਮਚੰਦ ਅਉਤਾਰੀ॥
ਰਾਵਣਿ ਛੇਦਿਆ ਬੰਦਿ ਛਡਾਈ ਭਭੀਛਨ ਕੀ ਸਿਕਦਾਰੀ॥ ੯॥
ਕੰਸੁ ਕੇਸੁ ਸਿਸਪਾਲੁ ਬਿਡਾਰਿਓ ਕੇਵਲ ਕ੍ਰਿਸਨ ਮੁਰਾਰੀ॥
ਸੁਰਗੁਨ ਰੂਪ ਧਰਿਆ ਮਨਮੋਹਨੁ ਖੇਲੇ ਸੰਸਿ ਗੁਆਰੀ॥ ੧੦॥
ਬਉਧੁ ਰੂਪ ਧਰਿ ਕਉਤਕੁ ਕੀਆ ਦੈਤ ਦੀਆ ਉਰਧਾਰੀ॥
ਜਗ ਬਿਧੰਉ ਉਸਿ ਕੁਮਾਰਗ ਪਾਏ ਪ੍ਰਭ ਇੰਦ੍ਰ ਕੇ ਹਿਤਕਾਰੀ॥ ੧੧॥
ਨਿਹਕਲੰਕ ਹੋਵਹਿਗੇ ਆਪੇ ਕਲਜੁਗ ਕਰਣੀ ਸਾਰੀ॥
ਧਰਮੁ ਥਾਪ ਅਧਰਮ ਉਥਾਪਹਿ ਕਿਲਕ ਦਾਨਵ ਪਰਹਾਰੀ[9]॥ ੧੨॥
ਨਾਨਕ ਪੰਥੀ ਜਨੁ ਦਰਬਾਰੀ ਆਇਆ ਸਰਨਿ ਤੁਮਾਰੀ॥
ਜਿਉਂ ਪਾਛੈ ਭਗਤਾ ਅੰਗੁ ਕੀਆ ਤਿਉ ਰਾਖਹੁ ਪੈਜ ਹਮਾਰੀ॥ ੧੩॥ ੧॥

**ਰਾਗੁ ਧਨਾਸਰੀ॥ ਘਰ ੨॥**

ਵਾਹਗੁਰੂ ਜਪ ਹੋਵਹੁ ਸਾਧ॥ ਪ੍ਰਮਗਤ ਪਾਵਹੁ ਨਾਮੁ ਅਰਾਧ॥
ਭਲਾ ਭਲਾ ਸਭੁ ਕੋਈ ਆਖੇ॥ ਸਭ ਕੋ ਅਦਬ ਤੁਮਾਰਾ ਰਾਖੇ॥ ੧॥
ਐਸਾ ਰਾਮ ਨਾਮ ਪ੍ਰਤਾਪੁ॥ ਪੋਹਿ ਨ ਸਾਕੈ ਕੋਈ ਪਾਪੁ॥੧॥ ਰਹਾਉ॥
ਪ੍ਰਭ ਕੈ ਭੰਜਨ ਬਿਨਾ ਨਹੀਂ ਠਾਉ॥ ਰੇ ਮਨ ਸਿਮਰਹੁ ਹਰਿ ਕਾ ਨਾਉ॥
ਰਾਮ ਨਾਮ ਕੀ ਕਉਨੁ ਨੀਸਾਨੀ॥ ਨੀਚਹੁ ਊਚ ਮੂਰਖ ਤੇ ਗਿਆਨੀ॥ ੨॥
ਜਿਨ ਜਨ ਪ੍ਰਭੁ ਕਾ ਨਾਮੁ ਧਿਆਇਆ॥ ਨੀਚਹੁ ਤੇ ਊਚਾ ਪਦੁ ਪਾਇਆ॥
ਬਾਲਮੀਕੁ ਰਵਿਦਾਸੁ ਚੰਮਿਆਰਾ॥ ਰਾਮ ਨਾਮੁ ਜਪ ਉਤਰੇ ਪਾਰਾ॥ ੩॥
ਪ੍ਰਭਿ ਕੀ ਕੀਰਤਿ ਕਰਿ ਮਨ ਮੇਰੇ॥ ਤਾ ਤੂ ਪਾਵਹਿ ਸੁਖ ਘਨੇਰੇ॥
ਜਿਸੁ ਜਨ ਜਪਿਆ ਗੁਰ ਮਿਲਿ ਰਾਮੁ॥ ਤਿਨੁ ਜਨ ਪਾਇਆ ਸੁਖ ਬਿਸਰਾਮੁ॥ ੪॥
78.ਅ ਪਤਿਤ ਉਧਾਰੇ/ਪ੍ਰਭ ਕੇ ਨਾਇ॥ ਜੋ ਜਨੁ ਸਿਮਰੈ ਮਨ ਕੈ ਚਾਇ॥
ਅੰਤ ਸਮੇ ਹਰਿ ਕਹਿਆ ਪੁਕਾਰ॥ ਸੇ ਜਨ ਉਤਰਹਿ ਭਵਜਲੁ ਪਾਰ॥ ੫॥

---

1. ਦੈਤਾਂ ਨੇ 2. ਕੂਰਮ, ਅਰਥਾਤ ਕੱਛੂ ਰੂਪ ਧਾਰ ਕੇ 3. ਦੇਵਤਿਆਂ ਨੂੰ ਅਮ੍ਰਿਤ 4. ਦੈਂਤਾਂ ਨੂੰ ਸ਼ਰਾਬ 5. ਸੂਰ ਦਾ 6. ਵਾਮਣ ਅਵਤਾਰ 7. ਸਹੰਸਰ ਬਾਹੂ ਮਾਰਿਆ 8. ਪਰਸਰਾਮ ਦੀ ਮਾਤਾ, ਰੇਣੁਕਾ 9. ਦੈਤਾਂ ਤੋਂ ਛੁਡਾਵੇਗਾ

ਅਜਮਲ ਪੂਤ ਨਾਰਾਇਣ ਕਹਿਆ॥ ਅਘ[1] ਭਸਮ ਭਏ ਜਿਨਿ[2] ਕੋਈ ਰਹਿਆ॥
ਜਿਉ ਬਹੁ ਈਧਨ ਅਗਨਿ ਜਲਾਏ॥ ਰਾਮ ਨਾਮ ਸਭ ਪਾਪ ਗਵਾਏ॥ ੬॥
ਗਨਕਾ ਉਧਰੀ ਤੋਤੇ ਭਾਇ॥ ਰਾਮ ਨਾਮ ਨਿਤਿ ਸੁਕਹਿ[3] ਪਢਾਇ॥
ਤਿਨ ਭੀ ਲੈਆ ਬੈਕੁੰਠੀ ਵਾਸੁ॥ ਤੂ ਹਰਿ ਭਜੁ ਦਰਬਾਰੀ ਦਾਸ॥ ੭॥ ੨॥

**ਰਾਗੁ ਧਨਾਸਰੀ॥ ਆਰਤੀ॥**

ਆਰਤੀ ਅਗਮ ਅਪਾਰ ਕੀ ਜੋ ਅਲਖ ਨਿਰੰਜਨੁ ਰਾਇ॥
ਜੋ ਜੋ ਸਿਮਰਹਿ ਧਿਆਨੁ ਧਰਿ ਬਹੁਰਿ ਨ ਜੋਨੀ ਪਾਇ॥ ੧॥ ਰਹਾਉ॥
ਸਿਵ ਸਨਕਾਦਿਕ ਸਣੁ ਬ੍ਰਹਮਾਦਕ॥ ਕਰਹਿ ਆਰਤੀ ਮੁਨ ਜਨਕਾਦਿਕ॥
ਇੰਦ੍ਰ ਬ੍ਰਹਮਾ ਜਮੁ ਧਰਮਰਾਇ॥ ਕਰਹਿ ਆਰਤੀ ਹਰਿ ਜਸੁ ਗਾਇ॥ ੧॥
ਤੇਤੀਸ ਕੋਟਿ ਰਿਖਿ ਸਹੰਸ ਅਠਾਸੀ[4]॥ ਸੇਖ ਨਾਗਾ ਸਣੁ ਕਉਲਾ ਦਾਸੀ[5]॥
ਸਾਧਕਿ ਸਿਧਿ ਸਮਾਧੀ ਅੰਦਰਿ॥ ਕਰਹਿ ਆਰਤੀ ਸਣੇ ਮਛਿੰਦ੍ਰ॥ ੨॥
ਨਾਰਦੁ ਧ੍ਰੂ ਅਮਿਰੀਕੁ ਪਹਿਲਾਦੁ॥ ਜਨਕੁ ਜੜਭਰਥ ਸੁਖਿਦੇਉ ਕਪਿਲਾਦੁ॥
ਭਭੀਛਨੁ ਅਰਜਨੁ ਊਧੋ ਨਾਮਾ॥ ਕਰਹਿ ਆਰਤੀ ਬਿਦਰੁ ਸੁਦਾਮਾ॥ ੩॥
ਕੰਬੀਰੁ ਤ੍ਰਿਲੋਚਨੁ ਰਾਮਾਨੰਦਾ॥ ਕਰਹਿ ਆਰਤੀ ਗਾਵਹਿ ਛੰਦਾ॥
ਰਵਿਦਾਸੁ ਜੈਦੇਉ ਸਧਨਾ ਸੈਨੁ॥ ਕਰਹਿ ਆਰਤੀ ਦਿਨੁ ਅਰੁ ਰੈਨਿ॥ ੪॥
ਬੇਣੀ ਪੀਪਾ ਅਰੁ ਅੰਕਰੂਰ॥ ਕਰਹਿ ਆਰਤੀ ਦਾਦੂ[6] ਸੂਰੁ॥
ਭੀਖਨੁ[6] ਕਾਨਾ ਬਹੁਤੁ ਜਨ ਹੋਰ॥ ਕਰਹਿ ਆਰਤੀ ਦੋਇ ਕਰ ਜੋਰ॥ ੫॥
ਰਵਿ ਸਸ ਕੱਤ੍ਰ ਸਿਆਮੁ ਗਣੇਸ॥ ਕਰਹਿ ਆਰਤੀ ਕਰਹਿ ਅਦੇਸ॥
ਬਿਸਸਿਟੁ[6] ਪਰਾਸੁਰ[6] ਅਉਰ ਬਿਆਸੁ[6]॥ ਕਰਹਿ ਆਰਤੀ ਪ੍ਰਭ ਗੁਣਤਾਸ॥ ੬॥
79.ੳ ਚਿਰਜੀਵੈ[6] ਨਉ ਗ੍ਰਿਹਿ ਪਾਂਚੋ ਤ/ਤ॥ ਕਰਹਿ ਆਰਤੀ ਲੈ ਗੁਰਮਤਿ॥
ਵੀਰ ਜੋਗਨੀ ਸਗਲੇ ਨਾਥ॥ ਆਰਤੀ ਕਰਹਿ ਨਿਵਾਵਹਿ ਮਾਥ॥ ੭॥
ਬੇਦ ਕਤੇਬ ਪੁਰਾਨ ਕੁਰਾਨ॥ ਕਰਹਿ ਆਰਤੀ ਧਰਹਿ ਧਿਆਨੁ॥
ਜੋ ਤੁਧੁ ਸੇਵਹਿ ਤਿਨਿ ਤੂੰਹੇ ਜਾਣੁ॥ ਦਰਬਾਰੀ ਕੀਟੁ ਕੀ ਕਰੇ ਵਖਾਣੁ॥ ੮॥ ੩॥ ੫੭॥

**ਰਾਗੁ ਧਨਾਸਰੀ॥ ਛੰਤ॥**

ਸਤਿਗੁਰੁ ਕੈ ਬਲਿ ਜਾਂਉ ਸਰਨੀ ਜਾ ਪਵਾ॥ ਗੁਰੂ ਜਪਾਵੈ ਨਾਂਉਂ ਜੂਨੀਂ ਨ ਭਵਾਂ॥
ਨਾਮੁ ਜਪਾਵੈ ਮਾਰਗਿ ਪਾਵੈ ਕਿਰਪਾ ਕਰੈ ਜੇ ਆਪਣੀ॥
ਮੰਤ੍ਰੁ ਦਿੜਾਵੈ ਪਤਿਤ ਤਰਾਵੈ ਜਹਰੁ ਉਤਾਰੇ ਸਾਪਣੀ॥
ਮਿਹਰ ਕਰੇ ਮੁਹਿ ਚਰਨੀ ਜੋਇ ਕਹਾਵੈ ਸੋ ਜਵਾਂ॥
ਸਰਬ ਸੁਖਾ ਕਾ ਸਤਿਗੁਰੁ ਦਾਤਾ ਦਰਬਾਰੀ ਸਰਨੀ ਜਾ ਪਵਾਂ॥ ੧॥
ਸਤਿਗੁਰੂ ਕੈ ਕੁਰਬਾਨੁ ਵੰਞਾਂ ਖੰਨੀਐ[7]॥ ਜਾ ਪਰ ਗੁਰੂ ਦਿਆਲੁ ਸੇ ਦਰਿ ਮੰਨੀਐ॥
ਸੋ ਦਰਿ ਮੰਨੇ ਸੁਣੀ ਸਿਖਿ ਕੰਨੇ ਗੁਰ ਕਾ ਕਹਿਆ ਕਮਾਇਆ॥
ਜਿਨਾ ਇਕ ਮਨਿ ਜਾਤਾ ਪੁਰਖੁ ਬਿਧਾਤਾ ਆਠ ਪਹਿਰ ਹਰਿ ਧਿਆਇਆ॥
ਰੰਗੁ ਚਲੂਲਾ ਲਾਲ ਗੁਲਾਲੋ ਚੜੈ ਚਵਗੁਣ ਵੰਨੀਐ॥ ਸਤਿਗੁਰੂ ਕੈ ਬਲਿ ਜਾਂਉ ਹਉ ਚਉਖੰਨੀਐ॥ ੨॥
ਸਤਿਗੁਰੁ ਸਚਾ ਸਾਹੁ ਸਚੀ ਵਥੁ ਹੈ॥ ਸਦ ਹੀ ਵੇਪਰਵਾਹੁ ਨਾਮੁ ਘਟਿ ਤਥੁ ਹੈ॥
ਗੁਰ ਸਾਹੁ ਸਚਾਵਾਂ ਹਉ ਤਿਸ ਨੂੰ ਗਾਂਵਾਂ ਦੇ ਨਾਮੁ ਕਰੈ ਉਧਾਰਾ॥

---

1. ਪਾਪ 2. ਨਹੀਂ 3. ਤੋਤੇ 4. ਅਠਾਸੀ ਹਜਾਰ 5. ਲੱਛਮੀ 6. ਇਹ ਭਗਤ, ਪਰਚੀਆਂ ਭਗਤਾਂ ਦੀਆਂ ਵਾਲੇ ਭਗਤਾਂ ਤੋਂ ਬਾਹਰੇ ਹਨ, ਹੋਰ ਸਾਰੇ ਭਗਤ *"ਪਰਚੀਆਂ ਭਗਤਾਂ ਦੀਆਂ"* ਵਾਲੇ ਹੀ ਹਨ 7. ਕੁਰਬਾਨ ਹੋ ਜਾਵਾਂ, ਟੋਟੇ ਟੋਟੇ ਹੋ ਜਾਵਾਂ

ਮਾਰਗੁ ਦੱਸੇ ਤੋੜੇ ਜਮ ਰੱਸੇ ਕਰਦਾ ਪਰਉਪਕਾਰਾ॥
ਤਾ ਕਉ ਸੰਸਾ ਭਉ ਨ ਬਿਆਪੇ ਜਾ ਕੈ ਸਿਰਿ ਗੁਰੁ ਹਥਿ ਹੈ॥
ਦਰਬਾਰੀ ਸਦਕੈ ਕੀਤਾ ਗੁਰ ਤੇ ਜਾ ਕੈ ਸਚੀ ਵਥੁ ਹੈ॥੩॥
ਜਗੁ ਭਉਜਲ ਗੁਰੁ ਮਲਾਹੁ ਨਾਮੁ ਜਹਾਜੁ ਹੈ॥ ਸਚਾ ਗੁਰੁ ਪਤਿਸਾਹੁ ਸਚਾ ਸਾਜੁ ਹੈ॥
ਨਾਮੁ ਜਪਾਇ ਜਹਾਜ ਚੜ੍ਹਾਏ ਖਿਨ ਮਹਿ ਪਾਰਿ ਉਤਾਰਿਦਾ॥
ਮਹਾਂਭੈਜਲੁ ਅਥਾਹੁ ਬਿਖੜਾ ਖਰਾ ਦੁਤਰੁ ਤਾਰਿਦਾ॥
ਕਲਜੁਗ ਕੀਰਤਨ ਗੁਰਸਬਦ ਬਾਝਹੁ ਸਭੋ ਕੂੜਾ ਸਾਜੁ ਹੈ॥
79.ਅ ਦਰਬਾਰੀ ਗੁਰ ਪ/ਤਿਸਾਹ ਸਚਾ ਸਾਜ ਹੈ॥ ੪॥ ੧॥

**ਰਾਗੁ ਧਨਾਸਰੀ॥ ਛੰਤ॥**

ਤੂ ਪਤਿਤ ਉਧਾਰਨਿਹਾਰ ਬਿਰਦੁ ਸਮਾਲੁ ਜੀ॥ ਹਉ ਪਾਪੀ ਪਤਿਤੁ ਬਿਕਰਾਲੁ ਤੂੰ ਦੀਨ ਦਿਆਲੁ ਜੀਉ॥
ਦੀਨ ਦਿਆਲੁ ਗੁਪਾਲੁ ਠਾਕੁਰੁ ਕਰਨਹਾਰੁ ਕਿਰਪਾ ਨਿਧੇ॥
ਸੁਰ ਨਰ ਮਨ ਜਨ ਸੇਵ ਜਾ ਕੀ ਸਕਰ ਸੰਭੂ ਸਣ ਬਿਧੇ॥
ਪਤਿਤ ਪਾਵਨੁ ਭਗਤਿ ਵਛਲੁ ਸਰਬ ਕਉ ਪ੍ਰਤਿਪਾਲੁ ਜੀਉ॥
ਨਾਨਕ ਪੰਥੀ ਪਤਿਤੁ ਦਰਬਾਰੀ ਤੂ ਅਪਨਾ ਬਿਰਦੁ ਸਮਾਲੁ ਜੀਉ॥ ੧॥
ਗਰੀਬ ਨਿਵਾਜੁ ਗੁਪਾਲੁ ਗਹਿਰ ਗੰਭੀਰੁ ਜੀਓ॥ ਸਰਨਿ ਜੋਗ ਸਮਰਥ ਹਲਧਰ ਬੀਰੁ ਜੀਉ॥
ਹਲਧਰ ਬੀਰ[1] ਹਰਿਸੁਰ ਧੀਰੁ ਕਟੈ ਜਮ ਕੀ ਫਾਸੀਆ॥
ਘਾਲ ਘਾਲੀ ਨ ਕਰੇ ਖਾਲੀ ਪਾਸ ਮੂਲ ਨ ਪਾਸੀਆ[2]॥
ਗਰਬ ਗੰਜਨੁ ਅਸੁਰ ਭੰਜਨੁ ਧਰੇ ਧ੍ਰੋਪਤਿ ਸੀਸ ਚੀਰ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਗਹਿਰ ਗੰਭੀਰ ਜੀਉ॥ ੨॥
ਭਗਤਿ ਵਛਲੁ ਬਿਰਦੁ ਸੁਣੀਐ ਤਾਹਿ ਜੀਉ॥ ਗਾਵਹਿ ਬੇਦ ਪੁਰਾਨ ਤੁਧੁ ਸਲਾਹਿ ਜੀਉ॥
ਤੁਧੁ ਸਾਲਾਹੇ ਕਾਟੇ ਫਾਹੇ ਜਨਮੁ ਮਰਨੁ ਨਾ ਹੋਵਈ॥
ਪਾਪ ਕਸੰਮਲ ਜਾਵਹਿ ਖਿਨ ਮਹਿ ਬਹੁਰਿ ਨ ਜੋਨੀ ਜੋਵਈ॥
ਕਰਨਕਾਰਨ ਧਰਨਧਾਰਨ ਸਿਮਰੁ ਸਾਹਿਬੁ ਵਾਹਿ॥
ਨਾਨਕ ਪੰਥੀ ਭਣੇ ਦਰਬਾਰੀ ਸਦਾ ਸਿਪਤਿ ਸਲਾਹਿ ਜੀਉ॥ ੩॥
ਗਰਬ ਪਰਹਾਰੀ ਗਾਉ ਦੁਖੁ ਭੈ ਭੰਜਨੋ॥ ਕਰਦਾ ਸਚ ਨਿਆਉ ਅਲਖ ਨਿਰੰਜਨੋ॥
ਅਲਖ ਨਿਰੰਜਨੁ ਹਰਿ ਅਰਗੰਜਨੁ[3] ਸੰਤ ਜਨਾ ਸੁਖਦਾਇਕੋ॥
ਭਗਤੀ ਲਾਇ ਭਰਮੁ ਗਵਾਏ ਸਰਬ ਸੂਖ ਕਾ ਨਾਇਕੋ॥
ਬੇਪਰਵਾਹੁ ਅਥਾਹ ਬਿਸੰਭਰੁ ਚਰਨ ਸਰਨਿ ਨਿਰੰਜਨੋ॥
ਨਾਨਕ ਪੰਥੀ ਭਣੇ ਦਰਬਾਰੀ ਭਜਨੁ ਕਰਿ ਭੈਭੰਜਨੋ॥ ੪॥ ੨॥

**ਰਾਗੁ ਧਨਾਸਰੀ॥ ਛੰਤੁ॥**

80.ੳ ਧਰਿਆ ਧਨੁਖ ਚੜ੍ਹਾਇ ਭੂ/ਪਤਿ ਜਨਕ ਜੀਉ॥ ਦੇਉ ਸੀਆ[4] ਪਰਣਾਇ ਆਇ ਅਨਿਕ ਜੀਉ॥
ਭੂਪਤਿ ਆਵਹਿ ਫਿਰਿ ਮੁੜਿ ਜਾਵਹਿ ਧਨੁਖੁ ਉਠਾਇ ਨ ਸੱਕੇ॥
ਧਨਖੁ ਹਲਾਇਆ ਹੱਲੇ ਨਾਹੀਂ ਸਭੇ ਭੂਪਤਿ[5] ਥੱਕੈ॥
ਧਨੁਖ ਉਠਾਇਆ ਖਿੰਜੈ ਜੋ ਬਲੁ ਕਰਿ ਭਾਵੇ ਕੋਈ ਆਇ॥
ਦਰਬਾਰੀ ਜਨਕ ਸੁਅੰਬਰੁ ਰਚਿਆ ਦੇਉ ਸੀਂਅ ਪਰਣਾਇ॥ ੧॥

1. ਬਲਰਾਮ (ਹਲਧਰ) ਦੇ ਵੀਰ, ਕ੍ਰਿਸ਼ਨ ਜੀ 2. ਫਾਂਸੀ (ਪਾਸੀ) ਲਾਉਣ ਵਾਲਾ 3. ਦੁਸ਼ਮਨਾਂ ਦਾ ਨਾਸ਼ ਕਰਨ ਵਾਲਾ 4. ਸੀਤਾ 5. ਰਾਜੇ

ਆਂਦੇ ਲਛਮਣ ਰਾਮ ਬੇਸਵਾਮਿਤਰੇ[1]।। ਜੋ ਕਰਨੀ ਕਰਨੈਹਾਰ ਸੋ ਕਿਸੇ ਨ ਚਿਤਿ ਰੇ।।
ਚਿਤਿ ਨ ਚੇਤੇ ਪ੍ਰਭ ਕਾ ਕਰਨਾ ਜੋ ਪ੍ਰਭਿ ਭਾਵੇ ਸੋ ਕਰੈ।।
ਅਉਰੁ ਨਾਹੀਂ ਸਮਰਥੁ ਕੋਈ ਜਨਕ ਸੁਤਾ[2] ਰਘਪਤ ਵਰੈ।।
ਪਠੀ ਚੀਰੀ ਪੂਜਕੁਲ[3] ਪਹਿ ਜਨਕੁ ਰਾਜੇ ਜਿੱਤਿ ਜੀਉ।।
ਦਰਬਾਰੀ ਜਨਕ ਸੁਅੰਬਰੁ ਲਿਖਿਆ ਅਵਹੁਗੇ ਜਿਤੁ ਕਿਤੁ ਜੀਉ।। ੨।।
ਉਠਿ ਚਲਿਆ ਕੁਲਪੂਜ ਜਨਕ ਦੁਆਰਿ ਜੀਉ।। ਲੀਤੇ ਲਛਮਣੁ ਰਾਮੁ ਸੰਗਿ ਕੁਆਰ ਜੀਉ।।
ਧਨੁਖੁ ਚੜਾਏ ਸੀਅ ਪਰਣਾਇ ਜਨਕ ਕਹੀ ਅਰਦਾਸੇ।। ਅਪਨੀ ਬਿਰਥਾ ਫੋਲਿ ਸੁਨਾਈ ਬੇਸਵਾਮਿਤ੍ਰ ਪਾਸੇ।।
ਬੇਸਵਾਮਿਤ੍ਰ ਆਖਿ ਸੁਣਾਈ ਇਨ ਕੀ ਕਥਾ ਅਪਾਰ ਜੀਉ।।
ਦਰਬਾਰੀ ਭੂਪਤਿ ਮਨੁ ਠਹਿਰਾਇਆ ਆ ਸੁਣਿਆ ਜਨਕ ਵੀਚਾਰ ਜੀਉ।। ੩।।
ਬੇਸਵਾਮਿਤ੍ਰ ਅਪਨੇ ਮੁਖ ਤੇ ਉਸਤਤਿ ਬਹੁਤੁ ਉਚਾਰੀ ਜੀਉ।।
ਜਨਕ ਨਿਸਾ[4] ਸੁਨਿ ਕੈ ਹੋਇ ਆਈ ਉਸਤਤਿ ਹਰਿ ਉਰਧਾਰੀ ਜੀਉ।।
ਜਗ ਸਵਾਰੇ ਦੈਂਤ ਸੰਘਾਰੇ ਤਾਰਿਕਾ ਮੁਕਤਿ ਪਠਾਈ।।
ਅਹਿਲਿਆ ਤਾਰੀ ਬੈਕੁੰਠਿ ਸਿਧਾਰੀ ਨਾਉ ਮਲਾਹਿ ਉਡਾਈ[5]।।
ਕਉਤਕ ਅਉਰ ਅਨੇਕ ਕੀਏ ਸੂ ਤਾ ਕੀ ਗਿਣਤਿ ਨ ਕਾਈ।।
ਦਰਬਾਰੀ ਰਿਖਿ ਭੂਪਤਿ ਢਿਗਿ ਆਖੀ ਰਾਮ ਚੰਦ ਵਡਿਆਈ ਜੀਉ।। ੪।।
ਧਣਖੁ ਚੜਾਇਆ ਰਾਮ ਆਏ ਪਰਸਰਾਮ ਸੁਣ।। ਕਉਣੁ ਸੁ ਛਤ੍ਰੀ ਜੋਰ ਕੀਨੀ ਧਣੁਖ ਧੁਣ[6]।।
ਸੁਮੇਰਹੁ ਧਾਇਆ ਨੇੜੇ ਆਇਆ ਬਲੁ ਹਿਰਿਆ ਰਘੁਰਾਈ।।
80.ਅ ਅਉਤਾਰੁ ਪਛਾਤਾ ਪੁਰਖ ਬਿਧਾਤਾ ਮੁੜਿ ਦਿਜੁ /ਗਇਆ ਉਥਾਈ।।
ਸੀਅ ਵੀਵਾਹਿ ਅਜੁਧਿਆ ਆਏ ਸਭ ਥਾਂਈ ਭੈਆ ਜੈਕਾਰੁ ਜੀਉ।।
ਨਾਨਕ ਪੰਥੀ ਜਨੁ ਦਰਬਾਰੀ ਆਇਆ ਸਰਨਿ ਦੁਆਰ ਜੀਉ।। ੫।। ੩।। ਜੁਮਲਾ ੬੦।। ਰਾਗੁ ੬।।

---

1. ਬਿਸਵਾਮਿੱਤਰ, ਵਿਸ਼ਵਾਮਿੱਤਰ, ਜੋ ਰਾਮ ਲਛਮਣ ਨੂੰ ਰਾਕਸ਼ਾਂ ਤੋਂ ਰੱਖਿਆ ਹਿਤ, ਆਪਣੇ ਨਾਲ ਲੈ ਗਏ ਸਨ 2. ਜਨਕ ਦੀ ਪੁੱਤਰੀ, ਸੀਤਾ 3. ਕੁਲ ਗੁਰੂ ਕੋਲ ਚਿੱਠੀ ਪੁੱਜੀ 4. ਸੰਤੁਸ਼ਟੀ 5. ਮਲਾਹ ਦੀ ਕਿਸ਼ਤੀ ਉਡਾਈ 6. ਧਨੁਸ਼ ਨੂੰ ਤੋੜਿਆ

**ੴ ਸਤਿਗੁਰੂ ਬਾਬਾ ਨਾਨਕੁ॥**

**ਰਾਗੁ ਮਾਲਕੌਂਸੁ॥ ਚੌਪਦਾ॥**

ਅਬ ਮੋਕਉ ਮਾਰਗੁ ਦੇਹੁ ਬਤਾਇ॥ ਤੂ ਸਤਿਗੁਰੁ ਹਉ ਚੇਰਾ ਤੇਰਾ ਮੋਕਉ ਲੇਹੁ ਮਿਲਾਇ॥੧॥ ਰਹਾਉ॥
ਸਤਿਗੁਰੁ ਜੋਗ[1] ਦਿੜਾਵਣਿ ਲਾਗਾ ਆਠੋ ਅੰਗ ਫਲਾਇ॥
ਮੈ ਮੋਨ ਗਹੀ ਸੁਣਿ ਕੈ ਮਨ ਭੀਤਰਿ ਜੋਗ ਨ ਕੀਆ ਜਾਇ॥ ੧॥
ਨਉਧਾ ਭਗਤਿ ਬਤਾਈ ਸਤਿਗੁਰ ਭਾਉ ਭਗਤਿ ਪ੍ਰਗਟਾਇ॥ ੧॥
ਸੋ ਭੀ ਮੋਹਿ ਹੋਇ ਨ ਆਵੈ ਮੈ ਬਿਨਉ ਸੁਨਾਵਉ ਗਾਇ॥ ੨॥
ਕਰਮਕਾਂਡ ਸੁਨਾਇਆ ਸਤਿਗੁਰ ਗਿਆਂਨ ਕਾਂਡੁ ਸਮਝਾਇ॥
ਮੈਂ ਮੂਰਖ ਤੇ ਕਛੂ ਨ ਹੋਵੈ ਕਹਾਂ ਕਰੋ ਹਰਿ ਰਾਇ॥ ੩॥
ਨੀਚਾ ਤੇ ਨੀਚੁ ਪਤਿਤਾ ਤੇ ਪਤਿਤੁ ਮੈ ਮੂਰਖੁ ਮਤਿ ਨ ਕਾਇ॥
ਨਾਨਕ ਪੰਥੀ ਜਨੁ ਦਰਬਾਰੀ ਹਰਿ ਪਾਇਆ ਸਰਣਾਇ॥ ੪॥ ੧॥

**ਰਾਗੁ ਮਾਲਕੌਂਸ ॥ ਦੁਪਦੇ ॥**

ਅਬ ਮੈਂ ਕਹਾ ਕਰੰਉ ਗੁਰਦੇਵਾ॥ ਨਾ ਮੁਝ ਤੇ ਕੁਛ ਜਪੁ ਤਪੁ ਹੋਵੈ ਨ ਕੁਛ ਪੂਜਾ ਸੇਵਾ॥ ੧॥ ਰਹਾਉ॥
ਪੁੰਨੁ ਦਾਨੁ ਨ ਤੀਰਥ ਨਾਵਣੁ ਨਹ ਸਿਮਰਿਆ ਅਲਖ ਅਭੇਵਾ[2]॥
ਅੰਤਰਿ ਕਪਟੁ ਝੂਠੁ ਮੁਖਿ ਭਾਖੋ ਮਨ ਭੀਤਰਿ ਅਹੰਮੇਵਾ॥ ੧॥
ਕਉਣੁ ਹਵਾਲੁ ਹੋਇਗਾ ਹਮਰਾ ਸਰਨਿ ਕਉਨ ਕੀ ਲੇਵਾ॥
ਨਾਨਕ ਪੰਥੀ ਸਰਣਿ ਦਰਬਾਰੀ ਗੁਰ ਰਾਖਹੁ ਅਬ ਕਾ ਖੇਵਾ[3]॥ ੧॥ ੨॥

**ਰਾਗੁ ਮਾਲਕੌਂਸੁ ॥**

ਸਾਧੋ ਮੇਰਾ ਸਤਿਗੁਰੁ ਪਰਉਪਕਾਰੀ॥ ਤਾ ਕਾ ਅਉਗਣੁ ਕੋ ਨ ਬੀਚਾਰੇ ਜਾ ਪਰਿ ਕਿਰ੍ਪਾ ਧਾਰੀ॥੧॥ ਰਹਾਉ॥
ਏਕ ਘੜੀ ਕਾ ਸਿਮਰਣੁ ਦੀਨਾ ਛਿੰਨਵੈ ਕਰੋੜਿ ਉਧਾਰੀ॥
81.ੳ ਪਾਪੀ ਪਤਿਤ ਠਗ ਬਟ/ਵਾੜੇ[4] ਗਿਣਤਿ ਨ ਜਾਇ ਵੀਚਾਰੀ॥ ੧॥
ਗਿਣਤੀ ਗਣੀ ਨ ਸੰਖਿਆ ਆਵੈ ਬਹੁਤੀ ਪਾਰ ਉਤਾਰੀ॥
ਜਾ ਅਨਿਕ ਉਧਾਰੇ ਸਤਿਗੁਰ ਪੂਰੇ ਤਾ ਕਿਆ ਹੈ ਇਕੁ ਦਰਬਾਰੀ॥ ੨॥ ੩॥

**ਰਾਗੁ ਮਾਲਕੌਂਸੁ ॥**

ਭਲਾ ਜੀ ਮੈ ਕਉਨੁ ਉਪਾਉ ਕਮਾਵਾ॥ ਸਾਈ ਬਿਧਿ ਮੋਕਉ ਸਮਝਾਵਹੁ ਜਿਤੁ ਅਪਨਾ ਪ੍ਰੀਤਮੁ ਪਾਵਾ॥੧॥ ਰਹਾਉ॥
ਜੇ ਪ੍ਰਭਿ ਸੁਣੀਐ ਦੇਸ ਦਿਸੰਤਰ ਥਾਂਵ ਤਿਸੈ ਨੁ ਧਾਂਵਾਂ[5]॥
ਤੀਰਥ ਬਰਤਿ ਕੀਏ ਪ੍ਰਭੁ ਪਾਈਏ ਤਾ ਅਠਸਠਿ ਤੀਰਥਿ ਨਾਂਵਾਂ॥ ੧॥
ਜੇ ਕੋ ਮੈਨੂ ਪ੍ਰੀਤਮੁ ਮੇਲੇ ਹੰਉ ਤਿਸ ਵਿਟਹੁ ਬਲਿ ਜਾਵਾ[6]॥
ਨਾਨਕ ਪੰਥੀ ਭਣੇ ਦਰਬਾਰੀ ਤਿਸੁ ਗੋਲਾ ਹੋਇ ਕਮਾਵਾ॥੨॥੪॥

**ਰਾਗੁ ਮਾਲਕੌਂਸੁ ॥**

ਭਲਾ ਜੀ ਮੈ ਕਿਉ ਕਰਿ ਭਜੋਂ ਗੁਸਾਂਈ॥ ਬਹੁਤੇ ਨੀਚ ਭਏ ਮੁਝ ਸੰਗੀ ਜਿਨਾ ਮਤਿ ਫਿਰਾਈ॥ ੧॥ ਰਹਾਉ॥
ਕੂੜੁ ਚੂਹੜਾ ਮਨਮੁਖਿ ਵਸਿਆ ਅਪਨੀ ਮਤਿ ਦਿੜਾਈ॥
ਅਹੰਕਾਰੁ ਬਿਦਰਦੁ ਬਸੈ ਘਟਿ ਭੀਤਰਿ ਕਾਂਮੁ ਕ੍ਰੋਧੁ ਕਸਾਈ॥ ੧॥
ਕੁਦਇਆ ਕਸਾਇਣਿ ਕੁਬੁਧਿ ਡੂਮਣੀ ਨਿੰਦਿਆ ਅੜੂ ਅਤਿਤਾਈ॥
ਕੁੱਤਾ ਲਬੁ ਭਉਕੈ ਨਿਤਿ ਨਿਸਦਿਨ ਲੋੜੇ ਬਹੁ ਬੁਰਿਆਈ॥ ੨॥

---

1. ਯੋਗ ਸ਼ਾਸ਼ਤਰ 2. ਪਰਮਾਤਮਾ 3. ਖੇਵਟ, ਮਲਾਹ, ਬੇੜੀ ਵਿੱਚ ਲੱਦਿਆ ਮਾਲ, ਖੇਪ 4. ਰਸਤੇ ਵਿੱਚ (ਬਾਟ) ਲੁੱਟਣ ਵਾਲਾ, ਡਾਕੂ 5. ਜਾਵਾਂ 6. ਕੁਰਬਾਨ ਹੋ ਜਾਵਾਂ

ਨਿੰਦ੍ਹਾ ਜੋਰ ਸਬਲ[1] ਸਭਨਾ ਤੇ ਕਰਨ ਨ ਦੇਵੇ ਕਾਈ॥
ਨਾਨਕ ਪੰਥੀ ਜਨੁ ਦਰਬਾਰੀ ਹਾਰਿ ਪਇਆ ਸਰਨਾਈ॥ ੩॥ ੫॥

**ਰਾਗੁ ਮਾਲਕੌਸੁ॥ ਚੌਪਦਾ॥**

ਭਗਤਿ ਨ ਭੀਜਤੇ ਜਗਤਿ ਮਾਂਗੀ॥ ਜਿਵੈ ਜਲ ਕਵਲ ਨ ਡੂਬ ਜਾਂਹੀ॥ ੧॥ ਰਹਾਉ॥
ਭਗਤਿ ਕੀ ਭੀਰ ਸੁਰਧੀਰੁ[2] ਨਿਵਾਰਤਾ ਧ੍ਰੋਪਤੀ ਚੀਰੁ ਸਿਰੌਂ ਲਹੇ ਨਾਹੀਂ॥
ਪ੍ਰਹਿਲਾਦ ਫਰੀਆਦ ਸੁਣਿ ਦਾਦਿ ਦੀਨੀ ਪ੍ਰਭੂ ਰੂਪ ਨਰਸਿੰਘ ਕੁਦਰਤਿ ਦਿਖਾਈ॥ ੧॥
ਕੰਬੀਰ ਦੀ ਭੀਰ ਨਿਵਾਰਣੇ ਕਾਰਣ ਬਣ ਵਣਜਾਰਾ ਆਏ ਸਬਾਹੀ॥
ਗਊ ਜੀਵਾਇ ਕੈ ਦੇਹੁਰਾ ਫੇਰਿਆ ਛੀਪੇ ਕੀ ਛਾਨ ਸਵਾਰਿ ਬਾਹੀ॥ ੨॥
81.ਅ ਭ/ਗਤਿ ਕੈ ਹਾਥਿ ਬਿਕਾਇ ਆਪੇ ਗਇਆ ਜਹਾ ਭੇਜਹਿ ਤਹਾ ਤਹਾ ਜਾਹੀ॥
ਚੱਦ੍ਰਹਾਂਸ ਕੀ ਰਖਿਆ ਜਹ ਤਹਾਂ ਕਰੀ ਹੈ ਬਿਖੇ ਤੇ ਬਿਖਿਆ ਕਰਿ ਦਿਖਾਈ॥ ੩॥
ਧੰਨੁ ਜਨ ਭਗਤਿ ਭਗਵੰਤ ਕਉ ਭਜਹਿ ਜੋ ਭਗਤਿ ਭਗਵਾਨ ਮੈਂ ਭੇਦ ਨਾਹੀਂ॥
ਜਨੁ ਦਰਬਾਰੀ ਕਹੈ ਸਰਨਿ ਸਾਧੂ ਰਹੈ ਧੰਨ ਤੇਰੀ ਸਾਹਿਬੀ ਧੰਨੁ ਪਾਤਿਸਾਹੀ॥ ੪॥ ੬॥

**ੴ ਸਤਿਗੁਰੁ ਬਾਬਾ ਨਾਨਕੁ॥**

**ਅਭੈ ਰਾਮ ਪਰਸਾਦਿ॥**

**ਰਾਗੁ ਮਾਲਕੌਸ ਕੀ ਵਾਰ॥ ਪਉੜੀ॥**

ਆਦਿ ਪੁਰਖੁ ਅਪਰੰਪਰੋ ਸਚੁ ਸਚਾ ਗੋਸਾਈ॥ ਬੈਠਾ ਧੁੰਧੂਕਾਰੁ ਕਰਿ ਆਪਿ ਸੁੰਨਿ ਸਮਾਧਿ ਲਗਾਈ॥
ਕੇਤੜਿਆ ਜੁਗ ਵਾਪਰੇ ਕਿਨੈ ਕਿਛੁ ਕੀਮ ਨ ਪਾਈ॥ ਵੇਖਹੁ ਕਰਤੈ ਕਰਣਿਹਾਰਿ ਫਿਰਿ ਸ੍ਰਿਸਟਿ ਉਪਾਈ॥
ਆਪਿ ਜਾਣੈ ਅਪਣੀ ਵਡਿਆਈ॥ ੧॥
ਬ੍ਰਹਮਾ ਘਾੜੂ ਰਬ ਕਾ ਘੜਿ ਭਾਂਡੇ ਆਵੇ ਚਾੜੇ॥ ਇਕਿ ਕਚੇ ਇਕ ਪਕਿਆ ਇਕਿ ਵਿਚੇ ਸਾੜੇ॥
ਸੂਰਤਿ ਮੂਰਤਿ ਭਿੰਨਿ ਭਿੰਨਿ ਕੋ ਕਿਸੈ ਨ ਤਾੜੇ॥ ਵੇਕੀ[4] ਸਾਜੀ ਮੇਦਨੀ ਇਕ ਦੂ ਇਕਿ ਚਾੜੇ॥
ਸਭ ਤੇਰੋ ਨਾਉ ਬਬਾੜੇ॥ ੨॥
ਮਹਾਂਦੇਉ ਭੰਡਾਰਾ ਖੋਲਿਆ ਸਭਿ ਸ੍ਰਿਸਟਿ ਸਮਾਲੀ॥ ਉਤਭੁਜ[5] ਬਾਗੁ ਬਹਾਰਿ ਹੈ ਜਿਸੁ ਇੰਦ੍ਰ ਮਾਲੀ ॥
ਜਮੁ ਝੀਵਰ ਜੀਆ ਫਾਹਿਦਾ ਹਥਿ ਲੀਐ ਜਾਲੀ॥ ਸਭਨਾ ਆਪਿ ਸਮਾਲਦਾ ਕੋ ਜੀਉ ਨ ਖਾਲੀ॥
ਆਪਿ ਉਪਾਇਆ ਆਪੇ ਪ੍ਰਤਿਪਾਲੀ॥ ੩॥
ਜੋ ਕੁਛ ਮੁਖ ਤੇ ਬੋਲੀਐ ਅਖਰਾ ਮਾਹਿ ਬੁਲਾਇਆ॥ ਹਸਣੁ ਰੋਵਣੁ ਗਾਵਣਾ ਰਾਗਾ ਮਹਿ ਆਇਆ॥
ਜੋ ਵਰਤਾਰਾ ਵਰਤਿਦਾ ਗ੍ਰਿਹਿ ਨਿਛੱਤ੍ਰ ਮੈ ਲਾਇਆ॥ ਵੇਖਹੁ ਕੁਦਰਤਿ ਰਬ ਦੀ ਕਰਿ ਚਲਤੁ ਦਿਖਾਇਆ॥
ਵੇਖੁ ਬੰਧੇਜੁ ਬਣਾਇ ਬਹਾਇਆ॥ ੪॥
82.ੳ ਕਰਨਹਾ/ਰ ਕਰਤਾ ਪੁਰਖੁ ਖਾਲਕ ਖਸਮ ਖਵੰਦੇ॥ ਹੁਕਮੀ ਸਾਜੀ ਸ੍ਰਿਸਟਿ ਸਭਿ ਪ੍ਰਭ ਪਰਮਾਨੰਦੇ ॥
ਇਕਿ ਉਪਾਏ ਸਾਧ ਸੁਰ ਇਕਿ ਮੂਰਖ ਮੰਦੇ॥ ਸਭੇ ਜਪਦੇ ਰਬ ਨੂੰ ਸਭਿ ਪ੍ਰਭ ਕੈ ਬੰਦੇ॥
ਸੇਈ ਭਲੇ ਜੁ ਭਜਹਿ ਗੋਵਿੰਦੇ॥ ੫॥
ਤੂੰ ਬੇਪਰਵਾਹੁ ਅਥਾਹੁ ਹੈ ਬੇਚਗੂਨ[6] ਬੇਨਮੂਨਾ[7]॥ ਕੁਦਰਤਿ ਤੇਰੀ ਸਚੁ ਹੈ ਉਮਤਿ ਸਾਜੀ ਗੂਨੋ ਗੂਨਾ[8]॥
ਚਹੁ ਖਾਣੀ ਵਿਚਿ ਕੀਤੀਆ ਸੁ ਲਖ ਚਉਰਾਸੀਹ ਜੂਨਾ॥
ਤ੍ਰਿਣ ਤੇ ਮੇਰੁ ਮੇਰ ਤੇ ਰਾਈ[9] ਰੀਤੇ[10] ਭਰੇ ਭਰੇ ਕਰਿ ਊਨਾ॥ ਸਭ ਜੂਨੀ ਸਿਰਿ ਆਪ ਅਜੂਨੀ[11]॥ ੬॥
ਪਤਿਤ ਉਧਾਰਨੁ ਪਾਰਬ੍ਰਹਮੁ ਮੈ ਸੁਣਿਆ ਕਰਨੀ[12]॥ ਬੇਦ ਪੁਰਾਣਾ ਸਾਧ ਜਨਾ ਬਹੁ ਉਸਤਤਿ ਬਰਨੀ[13]॥

---

1. ਸਭ ਤੋਂ ਬਲ ਵਾਲੀ 2. ਦੇਵਤਿਆਂ ਦਾ ਮਾਲਕ, ਪ੍ਰਭੂ 3. ਭਾਂਡੇ ਪਕਾਉਣ ਵਾਲਾ ਭੱਠਾ, ਆਵਾ 4. ਇਕੋ ਵਾਕ ਨਾਲ 5. ਜ਼ਮੀਨ ਵਿੱਚੋਂ ਪੈਦਾ 6. ਜਿਸ ਜੇਹਾ ਕੋਈ ਨਹੀਂ 7. ਸ਼ੰਕਾ ਰਹਿਤ 8. ਤਰ੍ਹਾਂ ਤਰ੍ਹਾਂ ਦੀ 9. ਤਿਣਕੇ ਤੋਂ ਪਹਾੜ, ਪਹਾੜ ਤੋਂ ਰਾਈ 10. ਖਾਲੀ 11. ਜੂਨੀਆਂ ਤੋਂ ਰਹਿਤ 12. ਕੰਨਾਂ ਨਾਲ 13. ਕਥਨ ਕੀਤੀ ਹੈ।

ਤੂ ਤਿਸ ਕੀ ਸਰਨੀ ਪਉ ਮਨਾ ਜਿਨਿ ਧਾਰੀ ਧਰਨੀ[1]॥ ਆਪੇ ਉਤਪਤਿ ਪਾਲਦਾ ਫੁਨਿ ਆਪੇ ਹਰਨੀ॥
ਸੋ ਉਬਰੈ ਜੋ ਆਵੈ ਸਰਨੀ॥ ੭॥
ਜਮਕੰਕਰ ਪਿਆਦੇ ਰਬ ਦੇ ਪਾਪ ਪੁੰਨ ਦੁਇ ਰਾਹਾ॥ ਚਿਤ੍ਰ ਗੁਪਤ ਪਟਿਵਾਰੀਆ ਧਰਮਰਾਇ ਉਗਰਾਹਾ॥
ਬੰਦੀਖਾਨਾ ਨਰਕੁ ਹੈ ਕਰਮ ਅਕਰਮ ਉਗਾਹਾ[2]॥ ਹੁਕਮੈ ਅੰਦਰਿ ਰਬ ਦੇ ਲੈਂਦਾ ਸਾਹਿ ਗਿਰਾਹਾ॥
ਤਖਤੁ ਬੈਕੁੰਠੁ ਪਤਿਸਾਹਾ॥ ੮॥
ਚਾਰੇ ਦੀਵੇ ਚਹੁ ਜੁਗੀ ਸਾਮੁ ਰਿਗ ਜੁਜੁਰ ਅਥਰਣੁ ਬੇਦਾ॥ ਨਰਕ ਸੁਰਗ ਅਰ ਪੁੰਨ ਪਾਪੁ ਕਹ ਦੇਂਦੇ ਭੇਦਾ॥
ਜੋ ਚਲਨਿ ਆਖੇ ਬੇਦ ਦੇ ਸੇ ਲਹਨਿ ਨ ਖੇਦਾ[3]॥ ਜੋ ਰਾਹੁ ਛੋਡਿ ਓਝੜਿ ਪਏ ਤਿਨਾ ਜਮ ਮਾਰੇ ਛੇਦਾ॥
ਰੇ ਮਨ ਸਿਮਰਹੁ ਅਲਖ ਅਭੇਦਾ॥ ੯॥
ਕਉਤਕਿ ਕਰਣੈਹਾਰ ਕੈ ਹਹਿ ਅਨਿਕ ਅਨੰਤਾ॥ ਸੇਖ ਨਾਗੁ ਨਿਤਿ ਨਉਤਨੋ ਹਰਿ ਨਾਮੁ ਜਪੰਤਾ॥
ਸਾਸਤ੍ਰ ਬੇਦ ਪੁਰਾਨ ਕੁਰਾਨ ਨੇਤ ਨੇਤ ਕਹੰਤਾ॥ ਕੁਦਰਤਿ ਪਰੇ ਪਰੇ ਜੜੀ ਅੰਤ ਕੋਇ ਨ ਲਹੰਤਾ॥
ਸਭੇ ਕਹਹਿ ਬਿਅੰਤੁ ਬਿਅੰਤਾ॥ ੧੦॥
ਭਗਤਿ ਭੇਜੇ ਉਮਰਾਵ[4] ਕਰਿ ਪ੍ਰਭ ਪਰਵਦਗਾਰੇ॥ ਜਤੁ ਸੰਤੋਖੁ ਖਿਮਾ ਸੇਵ ਬਬੇਕ[5] ਨਾਲਿ ਭਲੇ ਕਰਾਰੇ॥
82.ਅ /ਜਗ ਜਾਇ ਜਪਾਵਹੁ ਰਾਮ ਨਾਮੁ ਕਰਿ ਪਰਉਪਕਾਰੇ॥ ਕਲਜੁਗ ਵਿਚਹੁ ਜੀਅ ਜੰਤ ਤੁਮ ਲੇਹੁ ਉਬਾਰੇ॥
ਵੇਖਹੁ ਕਰਤਾ ਕਰਨਹਾਰੁ ਕੀ ਕੁਦਰਤਿ ਸਾਰੇ॥ ਭਗਤਿ ਭੇਜੇ ਕਰਿ ਤਯਾਰੇ॥੧੧॥
ਪੰਜਾ ਭੜਥੂ ਘਤਿਆ ਮਨ ਉਤੇ ਆਏ॥ ਕਾਮੁ ਕ੍ਰੋਧੁ ਅਰੁ ਲੋਭੁ ਮੋਹ ਸਣੁ ਅਹੰਕਾਰ ਬਫਾਏ[6]॥
ਪੰਜ ਪੰਜੀਹੇ ਛੇੜ ਲੈ ਨਾਲਿ ਵੇਖਹੁ ਧਾਏ॥ ਕਉਣੁ ਅਸਾਥੋ ਸੂਰਮਾ ਜੋ ਲੈਗੁ ਬਚਾਏ॥
ਕਰਿ ਕਰਿ ਵੇਖਗੁ ਆਪਿ ਰਜਾਏ॥ ੧੨॥
ਭਗਤਾ ਭਜਿਆ[7] ਪਾਰਬ੍ਰਹਮੁ ਜੋ ਸਭਿ ਸਿਰਿ ਸਾਂਈ॥ ਜਤੁ ਸੰਤੋਖੁ ਖਿਮਾ ਬਬੇਕੁ ਸਿਵ ਛੇੜਿ ਬਣਾਈ॥
ਦੁਹਾਂ ਦਲਾਂ ਮੁਕਾਬਲਾ ਫਿਰਿ ਪਈ ਲੜਾਈ॥ ਭਗਤਾ ਲਇਆ ਅਜਿਤਗੜ੍ਹ ਹਾਠ[8] ਮਾਰ ਭਜਾਈ॥
ਆਪੇ ਜਾਣੈ ਆਪਿ ਵਡਾਈ॥ ੧੩॥
ਪਾਰਬ੍ਰਹਮ ਸਮਰਥ ਪ੍ਰਭ ਭਗਤਿ ਆਪਿ ਉਬਾਰੇ॥ ਨਿੰਦਕ ਦੋਖੀ ਦੁਸਟਿ ਸਭੁ ਆਪਿ ਮਾਰ ਬਿਡਾਰੇ॥
ਆਦਿ ਜੁਗਾਦੀ ਜੁਗਹੁ ਜੁਗ ਭਗਤਾ ਪੈਜ ਸਵਾਰੇ॥ ਵੇਖਹੁ ਤੌ ਬਖਿਸੰਦੁ ਪ੍ਰਭੁ ਬਹੁ ਪਤਿਤ ਉਧਾਰੇ॥
ਸਾਹਿਬ ਦੇ ਹਉ ਸਦ ਬਲਿਹਾਰੇ॥ ੧੪॥
ਦੀਨ ਦਿਆਲੁ ਗੁਪਾਲੁ ਪ੍ਰਭੁ ਜੋ ਕਰੇ ਸੁ ਹੋਈ॥ ਆਪੇ ਕਰਿ ਕਰਿ ਵੇਖਦਾ ਹੋਰੁ ਕਰੇ ਨ ਕੋਈ॥
ਆਦਿ ਜੁਗਾਦੀ ਜੁਗਹੁ ਜੁਗ ਕੋ ਹੋਆ ਨ ਹੋਈ॥ ਆਪੇ ਹੀ ਪ੍ਰਤਿਪਾਲਦਾ ਸਭਨੀ ਹੀ ਲੋਈ॥
ਆਪੇ ਸਿਰਜੀ ਆਪੇ ਗੋਈ[9]॥ ੧੫॥
ਆਪੇ ਬਾਜੀ ਸਾਜੀਅਨ ਵੇਖਿ ਵਿਗਸੈ ਆਪੇ॥ ਚਾਰਿ ਚਕ ਚੌਦਹ ਭਵਨ ਜੁਗ ਚਾਰੇ ਥਾਪੇ॥
ਜੋ ਜੋ ਕੀਤੇ ਪਾਰਬ੍ਰਹਮ ਸੋ ਕਉਣੁ ਉਥਾਪੇ[10]॥ ਸਭੇ ਤੈਨੂ ਗਾਂਵਦੇ ਜਸੁ ਤਉ ਪਰਤਾਪੇ॥
ਸੋ ਉਬਰੇ ਜਸੁ ਤੇਰਾ ਜਾਪੇ॥੧੬॥
ਆਪੇ ਕਰਤਾ ਕਰੇ ਆਪਿ ਆਪਿ ਉਪਾਵਣਵਾਲਾ॥ ਤੂੰ ਪਤਿਤ ਉਧਾਰਨੁ ਪਾਰਬ੍ਰਹਮੁ ਹਰਿ ਦੀਨ ਦਿਆਲਾ॥
83.ੳ ਅੰਬਰੁ ਧਰਤਿ ਨਿਧਰ[11] ਧਰੇ ਚੰਦੁ ਸੂਰੁ ਉਜਾਲਾ॥ ਤੂ ਆਪੇ /ਰਾਮੁ ਰਹੀਮੁ ਗੋਬਿੰਦੁ ਆਪੇ ਹਕ ਤਾਲਾ[12]॥
ਆਪੇ ਸਭਿ ਮਹਿ ਆਪਿ ਨਿਰਾਲਾ॥ ੧੭॥
ਦੁਇ ਧੜਿ ਆਪੇ ਸਜਿਆ ਹਿੰਦੂ ਮੁਸਲਮਾਨਾ॥ ਇਕਿ ਗਿਆਨੀ ਧਿਆਨੀ ਮੋਮ ਦਿਲਿ ਇਕ ਮਹਾਂ ਅਜਾਨਾ[13]॥
ਇਕਿ ਮਾਰਗਿ ਪਾਇ ਪਹੁਚਾਇਅਨੁ ਇਕਿ ਪਏ ਉਦਿਆਨਾ[14]॥
ਕੀਤਾ ਤੇਰਾ ਨ ਫਿਰੇ ਜੋ ਕਰਹਿ ਸੋਈ ਪ੍ਰਵਾਨਾ ॥ ਤੂੰ ਸੱਚਾ ਸਚੁ ਸੁਹਬਾਨਾ[15]॥ ੧੮॥

---

1. ਦੁਨੀਆਂ, ਸੰਸਾਰ 2. ਸਾਕਸ਼ੀ, ਉਗਾਹੀ ਵਾਲੇ 3. ਖੇਦ, ਨਿਰਾਸ਼ਾ, ਦੁੱਖ 4. ਅਮੀਰ ਬਣਾ ਕੇ 5. ਗਿਆਨ 6. ਭਰ ਗਏ 7. ਸਿਮਿਰਿਆ 8. ਦੁਸ਼ਮਨ ਦੀ ਸੈਨਾ 9. ਗੋ ਲਈ, ਆਪਣੇ ਵਿੱਚ ਸਮਾ ਲਈ 10. ਉਲਟ ਕਰ ਸਕੇ 11. ਬਿਨਾ ਨੀਹ ਰੱਖਣ ਤੋਂ 12. ਵੱਡਾ ਸਤਿਗੁਰ, ਪਾਰਬ੍ਰਹਮ 13. ਅਗਿਆਨੀ 14. ਜੰਗਲ ਵਿੱਚ, ਔਝੜ ਵਿੱਚ 15. ਅੱਲਾਹ

ਮੈ ਮੂਰਖੁ ਮੁਗਧੁ ਅਜਾ ਹਾਂ ਕੀ ਗਾਵਉ ਉਸਤਤਿ ਤੇਰੀ॥
ਤੇਰਾ ਕੀਤਾ ਤੂਹੋ ਜਾਣਦਾ ਕੀਮਤਿ ਨਾਹਿ ਕਾਈ ਤੁਧੁ ਕੇਰੀ॥
ਮੈ ਪਾਪੀ ਪਤਿਤੁ ਪੰਖਡੀਆ ਕਿਉ ਗਤ ਹੋਵਗੁ ਮੇਰੀ॥
ਤੂ ਪਤਿਤ ਪਵਿਤ੍ਰ ਕਰਨਹਾਰੁ ਦੂਰ ਕਰਹੁ ਅੰਗਿਆਨੁ ਅੰਧੇਰੀ॥ ਪ੍ਰਭ ਜੂਨੀ ਫੇਰਿ ਨ ਫੇਰਹੁ ਫੇਰੀ॥ ੧੯॥
ਮੈਂ ਕਾਮੀ ਕ੍ਰੋਧੀ ਲਾਲਚੀ ਲਟੁ ਮੂਰਖੁ ਮੰਦਾ॥ ਨਿੰਦਕੁ ਪਾਪੀ ਕੂੜਿਆਰੁ ਚੁਗਲ ਪਰਤਾਤਿ[1] ਕਰੰਦਾ॥
ਮੋਹ ਮਾਇਆ ਲਗਿ ਭਰਮਿਆ ਬਹੁ ਫਿਰਾ ਭਵੰਦਾ॥ ਮੈ ਸਭਨੀ ਐਬੀ ਪੂਰਿਆ ਭੀ ਤੇਰਾ ਬੰਦਾ॥
ਤੂੰ ਬਖਿਸੰਦੁ ਹਰਿ ਗੋਕਲਚੰਦਾ॥ ੨੦॥
ਤੂੰ ਬੇਸੁਮਾਰੁ ਬਿਅੰਤੁ ਪ੍ਰਭੁ ਅਪਰੰਪੁਰੁ ਪਰੇ ਪਰੇਰਾ॥ ਬੇਪਰਵਾਹੁ ਅਥਾਹੁ ਤੂੰ ਅੰਤ ਨ ਪਾਇਆ ਕਿਨਹੂ ਤੇਰਾ॥
ਲਾਸਰੀਕ[2] ਲਾਤਮਾਉ[3] ਬੇਐਬੁ ਪਾਕੀ ਨਾਈ ਪਾਕੁ ਪ੍ਰਭੁ ਮੇਰਾ॥
ਨਾਨਕ ਪੰਥੀ ਗਾਂਵਦਾ ਦਰਬਾਰੀ ਢਾਢੀ ਜਸੁ ਪ੍ਰਭ ਕੇਰਾ॥
ਜਿਉ ਜਾਨਹੁ ਤਿਉ ਰਾਖਿ ਲੇਹੁ ਮੁਹਿ ਅਬਿ ਕੀ ਵੇਰਾ॥
ਤੂੰ ਦਾਤਾ ਸਾਹਿ ਸਾਹਿਬੁ ਵਡਿਅਹੁ ਵਡੇਰਾ॥ ੨੧॥ ੭॥ ਰਾਗੁ ੭॥

---

1. ਬੇਗਾਨੀ ਗੱਲਬਾਤ ਭਾਵ ਚੁਗਲੀ 2. ਜਿਸ ਦਾ ਕੋਈ ਸ਼ਰੀਕ ਨਹੀਂ 3. ਜਿਸ ਨੂੰ ਕੋਈ ਤਮਹ ਨਹੀਂ, ਲਾਲਚ ਨਹੀਂ

**ੴ ਸਤਿਗੁਰੂ ਬਾਬਾ ਨਾਨਕੁ।। ਅਭੇ ਰਾਮ ਪਰਸਾਦਿ।।**

**ਰਾਗੁ ਆਸਾ ਘਰ ੧।। ਪੰਚਪਦਾ।।**

ਤੂੰ ਆਦਿ ਜੁਗਾਦਿ ਜੁਗਹੁ ਜੁਗ ਸੋਈ ਪ੍ਰਭ ਆਪਿ ਉਪਾਵਣਹਾਰਾ।।
ਤੂੰ ਕਰਨ ਕਾਰਨ ਸਮਰਥੁ ਸੁਆਮੀ ਸਭਿ ਮਹਿ ਸਭ ਤੇ ਨਿਆਰਾ।।
83.ਅ ਲਖ ਚੌਰਾਸੀਹ ਜੂਨ ਉਪਾ/ਈ ਤੂੰ ਸਿਰਿ ਸਿਰਿ ਦੇਵਣਹਾਰਾ।।
ਤੂ ਕਰਹਿ ਕਰਾਵਹਿ ਆਪੇ ਸਾਹਿਬੁ ਕੋ ਹੋਰ ਨ ਕਰਨੈਹਾਰਾ।।
ਨਾਨਕ ਪੰਥੀ ਜਨੁ ਦਰਬਾਰੀ ਪ੍ਰਭ ਤੁਮਰੀ ਸਰਨਿ ਦਿਆਰਾ।। ੧।।
ਤੂੰ ਪਤਿਤ ਉਧਾਰਨੁ ਪਾਪ ਪਰਹਾਰਨੁ ਸਭ ਸਿਰਿ ਤੂਹੇ ਸੁਆਮੀ।।
ਤੂੰ ਘਟਿ ਘਟਿ ਵਾਸੀ ਸਰਬ ਨਿਵਾਸੀ ਅਪਰੰਪੁਰੁ ਅੰਤਰਜਾਮੀ।।
ਤੂੰ ਬੇਪਰਵਾਹੁ ਅਗਮੁ ਅਥਾਹੁ ਸਚੁ ਸਚਾ ਹਕ ਹਕਾਮੀ।।
ਤੂੰ ਦੀਨ ਦਿਆਲੁ ਦਮੋਦਰ ਰਾਇਆ ਤੂੰ ਪਰਮੇਸੁਰੁ ਪਰਮ ਧਾਮੀ[1]।।
ਨਾਨਕ ਪੰਥੀ ਭਣੇ ਦਰਬਾਰੀ ਕਰਹੁ ਨ ਜਮ ਕਾ ਦਾਮੀ[2]।। ੨।।
ਤੂੰ ਗਰੀਬ ਨਿਵਾਂਜੁ ਗੁਸਾਂਈ ਗੋਬਿੰਦੁ ਗਹਿਰ ਗੰਭੀਰੁ ਸਿਰਦਾ।।
ਤੂੰ ਆਪਿ ਉਪਾਇ ਖਪਾਵਹਿ ਆਪੇ ਤੂੰ ਆਪੇ ਮਾਰ ਜੀਵੰਦਾ।।
ਜੀ ਤੁਧੁ ਬਿਨੁ ਦੂਜਾ ਹੋਰੁ ਨ ਕੋਈ ਸਾਸਤ੍ਰ ਬੇਦੁ ਕਹੰਦਾ।।
ਤੂੰ ਕਰਿ ਕਰਿ ਵੇਖਹ ਕੀਤਾ ਆਪਣਾ ਵੇਖਿ ਵੇਖਿ ਵਿਗਸੰਦਾ।।
ਨਾਨਕ ਪੰਥੀ ਜਨੁ ਦਰਬਾਰੀ ਰਾਖਹੁ ਗੋਕਲਚੰਦਾ।। ੩।।
ਗਰਬ ਪਰਹਾਰੀ[3] ਭਗਤਿ ਵਛਲੁ ਹਰਿ ਤੁਧੁ ਆਪੇ ਚਲਤੁ ਰਚਾਇਆ।।
ਇਕਿ ਸਾਧੂ ਇਕਿ ਸੇਵਕ ਕੀਤੇ ਇਹੁ ਐਸਾ ਖੇਲੁ ਬਣਾਇਆ।।
ਤੂੰ ਸੰਤ ਜਨਾ ਕੀ ਭੀਰ ਨਿਵਾਰਨ ਦਸ ਅਵਤਾਰੀ ਆਇਆ।।
ਭਗ਼ਤਾ ਕਾ ਭਉ ਭੰਜਨਹਾਰਾ ਜਸੁ ਬੇਦ ਪੁਰਾਣੀ ਗਾਇਆ।।
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੁਮਾਰੀ ਆਇਆ।। ੪।।
ਤੈਂ ਧ੍ਰੋਪਤਿ[4] ਕਾ ਪੜਦਾ ਢਕਿ ਲੀਤਾ ਚੰਦ੍ਰਹਾਂਸੁ[4] ਬਚਾਇਆ।।
ਨਰਸੀ[4] ਕੇ ਤੈ ਕਾਜ ਸਵਾਰੇ ਸਾਗੁ ਬਿਦਰ[4] ਕਾ ਖਾਇਆ।।
ਸੁਦਾਮੇ[4] ਕਾ ਦਾਲਧੁ[5] ਕਟਿ ਡਾਰਿਆ ਭਗਤਿ ਵਸਚਲੁ[6] ਸਦਵਾਇਆ।।
ਨਾਮ ਦੇਵ ਦੀ ਛਾਨ ਛਵਾਈ ਜਗੁ ਕੰਬੀਰ ਕਰਾਇਆ।।
ਨਾਨਕ ਪੰਥੀ ਜਨੁ ਦਰਬਾਰੀ ਸੁਣਿ ਕੈ ਸਰਨੀ ਆਇਆ।। ੫।। ੧।।

**ਰਾਗੁ ਆਸਾ।। ਘਰੁ ੨।।**

ਵਾਹਗੁਰੂ ਜਪ ਹੋਹੁ ਸੁਖਾਲਾ।। ਨਾ ਮੰਗੇ ਜਮਕੰਕਰੁ ਹਾਲਾ[7]।।
84.ੳ ਧਨੁ ਅਰੁ ਧਾਮ ਨ ਚਲਹਿ ਨਾਲ।। ਰੇ ਮਨ /ਦੇਖਹੁ ਨਦਰਿ ਨਿਹਾਲ।। ੧੦।।
ਤੈਨੂੰ ਆਈ ਕਉਨੁ ਭਵਾਲੀ।। ਭੂਲ ਗਈ ਗਲ ਗਰਭੇ ਵਾਲੀ।।੧।। ਰਹਾਉ।। ੧।।
ਲੰਮੀ ਨਜਰਿ ਪਿਛਾਹਾ ਦੇਖੁ।। ਅਸਥਿਰੁ ਕਉਨੁ ਰਹਿਆ ਥਿਰੁ ਪੇਖੁ।।
ਸਤਿਜੁਗ ਤ੍ਰੇਤੇ ਦੁਆਪਰਿ ਮਾਹਿ।। ਕੋਈ ਅਸਥਿਰੁ ਦੀਸੈ ਨਾਹਿ।। ੨।।
ਵਡੇ ਵਡੇਰੇ ਜੋਧੇ ਸੂਰ।। ਸੇ ਸਭੇ ਮਰਿ ਹੋਏ ਧੂਰਿ।।
ਪੀਰ ਪੈਕੰਬਰ ਸੇਖ ਫਕੀਰ।। ਸਭੇ ਚਲੇ ਘਤਿ ਵਹੀਰ।। ੩।।

---

1. ਉੱਚਾ ਨਿਵਾਸ ਕਰਨ ਵਾਲਾ 2. ਦਮਾਂ ਨੂੰ ਭਾਵ ਸੁਆਸਾਂ ਨੂੰ ਜਮ ਦੇ ਅਧੀਨ ਕਰਨਾ 3. ਹੰਕਾਰ ਦਾ ਨਾਸ਼ ਕਰਨ ਵਾਲਾ 4. ਵੇਖੋ ਅੰਤਿਕਾ-I 5. ਦਲਿਦ੍ਰ 6. ਭਗਤਾਂ ਦਾ ਪਿਆਰ 7. ਮਾਮਲਾ, ਟੈਕਸ, ਕਰ

ਪੀਉ ਦਾਦਾ ਨੈਨ ਨਿਹਾਰਿ॥ ਆਂਢਿ ਗੁਆਂਢੀ ਗਏ ਸਿਧਾਰ॥
ਤੂ ਨਾ ਸਮਝਹਿ ਕਰਹਿ ਪਸਾਰੁ॥ ਸਦੇ ਪਉਦੇ ਹੋਹੁ ਤਈਯਾਰੁ[1]॥ ੪॥
ਸਮਝੁ ਸਿਆਨਾ ਹੋਹੁ ਸਮਾਲੁ॥ ਕਾਂਹਿ ਵਧਾਵਹਿ ਧੰਧ ਪਰਾਲੁ॥
ਨਾਨਕ ਪੰਥੀ ਕਹੇ ਦਰਬਾਰੀ॥ ਹੋਹਿ ਸੁਖਾਲਾ ਭਜੁ ਗਿਰਧਾਰੀ॥ ੫॥ ੧॥ ੨॥

**ਸਲੋਕੁ॥**

ਆਸਾ ਕਰੁ ਹਰਿ ਦਰਸ ਕੀ ਦੂਜੀ ਆਸਿ ਤਿਆਗਿ॥
ਦਰਬਾਰੀ ਦਰਸਨ ਚਾਹਿ ਜੇ ਰਹਹੁ ਰਾਮ ਲਿਵ ਲਾਗਿ॥ ੧॥

**ਰਾਗੁ ਆਸਾ ਘਰੁ ੧॥**

ਤੂ ਪਾਰਬ੍ਰਹਮੁ ਪਰਮੇਸੁਰੁ ਅਪਰੰਪੁਰੁ ਪੁਰਖੋਤਮ ਪ੍ਰਾਨ ਅਧਾਰਾ॥
ਤੁਮਰੇ ਭੇਖ ਰੇ ਪਰੇ ਪਰੇਰਾ ਤੇਰਾ ਅੰਤ ਨ ਪਾਰਾਵਾਰਾ॥
ਤੂ ਦੀਨ ਦਿਆਲੁ ਦਮੋਦਰ ਮਾਧੋ ਮਧੁਸੂਦਨੁ ਓਅੰਕਾਰਾ॥
ਤੇਰਾ ਕਰਣਾ ਤੂਹੈ ਜਾਣਹਿ ਤੂ ਕਰਣਹਾਰ ਕਰਤਾਰਾ॥ ੧॥
ਤੂੰ ਅਬਗਤੁ[2] ਅਗੋਚਰੁ ਅਲਖੁ ਨਿਰੰਜਨੁ ਨਿਰਭਉ ਸੰਤ ਸਹਾਈ॥
ਜਗਜੀਵਨ ਅਬਿਨਾਸੀ ਠਾਕੁਰ ਸਭ ਆਪਹੁ ਆਪਿ ਉਪਾਈ॥
ਤੂ ਬੇਸੁਮਾਰੁ ਬੇਅੰਤੁ ਬਿਧਾਤਾ ਤੇਰੀ ਕੀਮਤਿ ਕਿਨੈ ਨ ਪਾਈ॥
ਤੂ ਪਤਿਤ ਉਧਾਰਣ ਪਾਪ ਨਿਖੰਡਨੁ ਸਰਨਿ ਸੂਰੁ ਸੁਖਿਦਾਈ॥ ੨॥
ਤੂ ਬੇਪਰਵਾਹ ਬਿਸੰਭਰ ਸ੍ਰੀਧਰੁ ਕਰਨੁ ਕਰਾਵਨ ਕਰਤਾ॥
ਉਸਰੇ ਢਾਹਹਿ ਢਾਹਿ ਉਸਾਰਹਿ ਊਨੈ[3] ਸੁਭਰ ਭਰਤਾ॥
ਤ੍ਰਿਣ ਤੇ ਮੇਰੁ ਮੇਰੁ ਤੇ ਰਾਈ ਕੋਇ ਨ ਜਾਨੈ ਚਰਤਾ[4]॥
ਆਪਿ ਉਪਾਇ ਆਪੇ ਪ੍ਰਤਪਾਲਹਿ ਆਪੇ ਹੀ ਫੁਨਿ ਹਰਤਾ॥ ੩॥
ਤੂ ਦਾਨਾ ਤੂ ਬੀਨਾ ਪ੍ਰਭ ਜੀ ਸਾਹਿਬੁ ਸਿਰਜਣਹਾਰਾ॥
84.ਅ ਇਕਨਾ ਬਖਸਿ ਮਿਲਾਵਹਿ ਆਪੇ ਇਕ ਅ/ਘੇ ਓਝੜਿ ਡਾਰਾ[5]॥
ਨਾਨਕ ਪੰਥੀ ਜਨੁ ਦਰਬਾਰੀ ਜਾਚੈ ਨਾਮੁ ਤੁਮਾਰਾ॥
ਤੁਹਿ ਜੇਵਡ ਵਡ ਦਾਤਾ ਅਉਰੁ ਨ ਕੋਈ ਤੂ ਸਭਨਾ ਸਿਰਿ ਸਿਰਦਾਰਾ॥ ੪॥ ੩॥

**ਰਾਗੁ ਆਸਾ॥ ਘਰੁ ੨॥**

ਬੇਪਰਵਾਹੁ ਬਿਸੰਭਰੁ ਆਪਿ॥ ਆਪੇ ਥਾਪੇ ਧਰੇ ਉਥਾਪਿ॥
ਆਪੇ ਸਾਜੇ ਸਾਜਿ ਸਵਾਰੇ॥ ਆਪਿ ਪ੍ਰਤਿਪਾਲੇ ਆਪਿ ਸੰਘਾਰੇ॥ ੧॥
ਆਪੇ ਕਰਨ ਕਰਾਵਨ ਜੋਗੁ॥ ਨਾ ਕੋਈ ਦੂਸਰੁ ਹੋਆ ਨਾ ਹੋਗੁ॥ ੧॥ ਰਹਾਉ॥
ਆਪੇ ਕਰਤਾ ਆਪੇ ਹਰਤਾ॥ ਆਪੇ ਕਰਿ ਕਰਿ ਵੇਖੇ ਚਰਿਤਾ॥
ਆਪਿ ਉਪਾਇ ਆਪ ਖਪਾਏ॥ ਆਪੇ ਸਿਰਿ ਸਿਰਿ ਧੰਧੇ ਲਾਏ॥ ੨॥
ਆਪੇ ਸਭਨਾ ਰਿਜਕੁ ਸੰਬਾਹੇ॥ ਆਪਿ ਬਿਰਾਜੇ ਸਭਿ ਘਟਿ ਮਾਹਿ॥
ਆਪੇ ਇਕਨਾ ਭ੍ਰਮ ਭੁਲਾਏ॥ ਭਰਮ ਭੁਲਾਇ ਜੂਨੀ ਵਿਚਿ ਪਾਏ ॥ ੩ ॥
ਆਪੇ ਲਖ ਚਉਰਾਸੀਹ ਸਾਜੀ॥ ਆਪੇ ਵੇਖਿ ਵਿਗਸੈ ਬਾਜੀ॥
ਆਪੇ ਸਾਰੀ ਰਚਨਾ ਧਾਰੀ॥ ਦੂਜਾ ਕੋਈ ਨਾ ਦਰਬਾਰੀ॥ ੪॥ ੪॥

---

1. ਤਿਆਰੀ ਕਰ 2. ਜਿਸਦੀ ਗਤੀ ਜਾਣੀ ਨਹੀਂ ਜਾ ਸਕਦੀ 3. ਊਣੇ, ਜੋ ਪੂਰੇ ਨਹੀਂ ਭਰੇ 4. ਚਲਿਤ੍ਰ 5. ਔਝੜ ਵਿੱਚ ਪਾਏ

**ਰਾਗੁ ਆਸਾ ॥**

ਕਰਣੀ ਕਰੇ ਤਰੇ ਜਨੁ ਸੋਈ॥ ਮੁਖ ਕੈ ਕਹੀਐ ਕਛੂ ਨ ਹੋਈ॥
ਕਥਨੀ ਕਥਿ ਕਥਿ ਥਕੈ ਅਨੇਕ॥ ਕਹਣੀ ਕਾਰਜੁ ਸਰੇ ਨ ਏਕ॥ ੧॥
ਜੈਸੀ ਕਰਣੀ ਤੈਸੀ ਭਰਣੀ॥ ਐਸੇ ਬੇਦੁ ਪੁਰਾਣਹੁ ਬਰਣੀ॥ ੧॥ ਰਹਾਉ॥
ਕਰਣੀ ਉਪਰ ਹੋਗੁ ਹਿਸਾਬੁ॥ ਜੋੜਗੁ ਦਫਤਰ ਐਬ ਸਬਾਬ[1]॥
ਇਕੁ ਤਿਲੁ ਰਾਈ ਰਲਾ ਨ ਪਾਇ॥ ਲਈਅਗੁ ਨੀਰਹੁ ਖੀਰ[2] ਛਣਾਇ॥ ੨॥
ਸੁਭ ਕਰਣੀ ਸੁਖ ਸੁਰਗ ਨਿਵਾਸੁ॥ ਅਸੁਭ ਕਰਮ ਤੇ ਦੋਜਕੁ ਵਾਸੁ॥
ਦਧ ਮਥਿਐ ਆਵੈ ਨਵਨੀਤੁ[3]॥ ਪਾਣੀ ਕਹਾਂ ਬਿਲੋਵਹੁ[4] ਮੀਤ॥ ੩॥
ਸਚੁ ਕਮਾਈਐ ਪਾਈਐ ਸਚੁ॥ ਕੂੜ ਕਮਾਣੇ ਕਚੋ ਕਚੁ॥
ਸਾਚੀ ਭਗਤੀ ਕਰਹੁ ਜਨ ਭਾਈ॥ ਦਰਬਾਰੀ ਪਾਵਹਿ ਪ੍ਰਭ ਸੁਖਿਦਾਈ॥ ੪॥ ੫॥

**ਰਾਗੁ ਆਸਾ ॥**

ਗਰੀਬਾ ਉਪਰਿ ਕਰਿ ਜੋਰੁ ਬਫਾਵੈ[5]॥ ਪਾਰਬ੍ਰਹਮੁ ਤਿਸੁ ਤੁਰਤੁ ਪਚਾਵੈ[6]॥
ਅਪਨੇ ਜਨ ਕੀ ਰਖਿਆ ਕਰੇ॥ ਪਾਪੀ ਨਿੰਦਕ ਪ੍ਰਭ ਪਰਹਰੇ॥੧॥
85.ੳ ਇਤਿ ਬਿਧਿ/ਗਰੀਬ ਨਿਵਾਜੁ ਗੁਸਾਈ॥ ਗਰਬ ਪ੍ਰਹਾਰ ਸੰਤ ਸੁਖਦਾਈ॥ ੧॥ ਰਹਾਉ॥
ਚੰਦ੍ਹਾਂਸੁ ਕੀ ਰਖਿਆ ਕੀਨੀ॥ ਬਿਖਹੂੰ ਤੇ ਬਿਖਿਆ ਕਰ ਦੀਨੀ॥
ਦੁਸਟ ਬੁਧਿ[7] ਕੀ ਬੁਧਿ ਬਿਨਾਸੀ॥ ਮਦਨ ਸਿੰਘ[8] ਮਾਰਿਆ ਅਬਿਨਾਸੀ॥ ੨॥
ਗੋਕਲ ਊਪਰਿ ਕੋਪੇ ਇੰਦ॥ ਤਾ ਕੀ ਰਖਿਆ ਕਰੀ ਗੋਵਿੰਦ॥
ਗੋਵਰਧਨ ਰਾਖਿਆ ਕਰ[9] ਪਰ ਧਾਰ॥ ਕੀਨਾ ਇੰਦ੍ਰ ਗਰਬ ਪਰਹਾਰ॥
ਜੋ ਜੋ ਸਰਨਿ ਪਰੇ ਪ੍ਰਭਿ ਰਾਖੇ॥ ਬੇਦ ਪੁਰਾਨ ਸਾਖ ਇਉ ਭਾਖੇ॥
ਨਾਨਕ ਪੰਥੀ ਜਨੁ ਦਰਬਾਰੀ॥ ਸਰਨਿ ਸਰਨਿ ਪ੍ਰਭਿ ਸਰਨਿ ਤਿਹਾਰੀ॥੪॥੬॥

**ਰਾਗੁ ਆਸਾ ॥**

ਆਸਾ ਨਦੀ ਤਰੀ ਜਿਨਿ[10] ਜਾਈ॥
ਮਹਾਂ ਅਥਾਂਹੁ ਦੁਤਰ ਅਤ ਬਿਖੜੀ ਬਿਖਮ ਬਿਖਮ ਕਹਿ ਸਭਨੋ ਗਾਈ॥ ੧॥ ਰਹਾਉ॥
ਸੁਭ ਅਸੁਭ ਦੋਊ ਤਟ ਵਾਂਕੇ ਭਰੀ ਮਨੋਰਥ ਨੀਰੁ॥
ਸਾਥ ਅਨੇਕ ਬਹੇ ਤਿਸ ਭੀਤਰੁ ਕੋਇ ਨ ਬਾਂਧੇ ਧੀਰ[11]॥ ੧॥
ਘੁੰਮਣਘੇਰ ਭ੍ਰਮ ਮਧ ਜਾ ਕੈ ਤ੍ਰਿਸਨਾ ਅਨਿਕ ਤਰੰਗ॥
ਕਾਮ ਕ੍ਰੋਧ ਤੰਦੂਏ ਜਿਸ ਮਾਂਹੀ ਨਰ ਉਬਰ ਕਿਤੁ ਢੰਗਿ॥ ੨॥
ਨੈਨ ਨਾਸਕਾ ਸ੍ਰੋਤ ਨਾਲੇ[12] ਉਦਰੁ[13] ਗੜਾੜੁ ਸਮੁੰਦ॥
ਤ੍ਰਿਸਨਾ ਬੜਵਾ ਅਗਨਿ[14] ਜਲਾਵੈ ਕਿਉ ਕਰਿ ਉਬਰੇ ਜਿੰਦ॥ ੩॥
ਸਤਸੰਗ ਜਹਾਜ ਚੜੈ ਸੋ ਉਬਰੇ ਸਤਿਗੁਰ ਜਿਨਾ ਮਲਾਹੁ॥
ਨਾਨਕ ਪੰਥੀ ਕਹੈ ਦਰਬਾਰੀ ਭੈਜਲੁ ਤਰੈ ਅਥਾਹ॥ ੪॥ ੭॥

**ਰਾਗੁ ਆਸਾ ॥**

ਭਵਜਲ ਤਰਣੈ ਕੀ ਕਰੁ ਕਾਈ॥ ਮਹਾਂ ਅਥਾਹ ਦੁਤਰੁ ਅਤ ਸੁਨੀਏ ਸੋ ਕਤ ਤਰਣਾ ਜਾਈ॥ ੧॥ ਰਹਾਉ॥
ਤਿਸ ਭਵਜਲ ਕਾ ਸਤਿਗੁਰੁ ਖੇਵਟ ਨਉਧਾ ਨਾਉ[15] ਘੜਾਈ॥
ਲਾਂ ਸਾਂ ਲਗਣਿ ਲਗੀ ਪਰਮੇਸੁਰ ਬੇੜੀ ਖਿੰਚ ਚਲਾਈ॥ ੧॥

---

1. ਗੁਣ ਅਤੇ ਅਉਗੁਣ 2. ਦੁੱਧ ਪਾਣੀ ਤੋਂ 3. ਮੱਖਣ 4. ਰਿੜਕਦੇ ਹੋ 5. ਜੋਰ ਨਾਲ ਭਰੇ, ਧੱਕਾ ਕਰੇ 6. ਨਾਸ਼ ਕਰਦਾ ਹੈ 7. ਧ੍ਰਿਸ਼ਟਬੁੱਧੀ ਵੇਖੋ ਅੰਤਿਕਾ-I 8. ਧ੍ਰਿਸ਼ਟਬੁੱਧੀ ਦਾ ਪੁੱਤਰ, ਬਿਖਿਆ (ਵਿਸ਼ਯਾ) ਦਾ ਭਾਈ 9. ਹੱਥ 10. ਨਹੀਂ 11. ਧੀਰਜ 12. ਨਦੀਆਂ ਨਾਲੇ 13. ਪੇਟ 14. ਸਮੁੰਦ੍ਰ ਦੀ ਅਗਨੀ 15. ਨੌਂ ਪ੍ਰਕਾਰ ਦੀ ਭਗਤੀ ਰੂਪੀ ਕਿਸ਼ਤੀ

ਵੰਝੁ ਬਲਵੰਚੁ[1] ਡੁਬਾ ਵਿਚਿ ਭੈਜਲ ਬੇੜੀ ਤਰਦੀ ਆਈ॥
ਚਾਰ ਬੇਦ ਕੀ ਸਾਖੀ ਚਪਾ ਦੁਰਮਤਿ ਨੀਰੁ ਸੁਟਾਈ॥ ੨॥
ਨਾਉ ਜਹਾਜ ਚਲਾਵੈ ਨਿਸਦਿਨ ਜੋ ਆਵੈ ਲਾਏ ਚਢਾਈ॥
85.ਅ ਜਲਜਾਨ[2] ਜਹਾਜ ਤੁਲਾ ਤਰ /ਜਾ ਪਹਿਗਾ ਹੁਣ ਦੇਤੁ ਬਤਾਈ॥ ੩॥
ਸੀਸ ਮਲਾਹੀ ਦੇ[3] ਮਿਲੁ ਤਾ ਕਉ ਭਉ ਜਲ ਪਾਰ ਲੰਘਾਈ॥
ਨਾਨਕ ਪੰਥੀ ਜਨ ਦਰਬਾਰੀ ਆਇ ਪਇਆ ਸਰਨਾਈ॥ ੪॥ ੮॥

**ਰਾਗੁ ਆਸਾ ॥**

ਕਰੁ ਕਿਰਪਾ ਪ੍ਰਭ ਦੀਨ ਦਿਆਰਾ॥ ਮੋ ਕਉ ਦੀਜੈ ਸੰਤ ਰਵਾਰਾ॥
ਮੈ ਦਰਿ ਜਾਚਉ ਨੀਤਾ ਨੀਤਿ॥ ਚਰਨ ਕਮਲ ਕੀ ਦੀਜੈ ਪ੍ਰੀਤਿ ਐਸਾ ਮੋਕਉ ਦੇਹੁ ਤਿਆਗੁ ॥
ਚਰਨ ਕਮਲ ਸੰਗ ਲਾਗੈ ਲਾਗ॥ ੧॥ ਰਹਾਉ॥
ਅਉਰੁ ਨ ਮੋ ਮਨਿ ਉਪਜੈ ਚਾਹਿ॥ ਦਰਸਨ ਪ੍ਰੀਤਿ ਬਸੈ ਮਨਿ ਮਾਹਿ॥
ਅਹਿਨਿਸਿ ਸਿਮਰੋ ਤੁਮਰਾ ਨਾਉ॥ ਮੁਖ ਤੇ ਆਖੋ ਮਨਿ ਮਹਿ ਚਾਉ॥ ੨॥
ਦੀਨ ਦੇਆਲ ਗੋਪਾਲ ਗੁਬਿੰਦ॥ ਗੁਣ ਨਿਧਿ[4] ਗੋਕਲ ਚੰਦ ਮੁਕੰਦ[5]॥
ਰਾਖਹੁ ਅਪਨੀ ਸਰਨੀ ਪਾਇ॥ ਇਹੁ ਮਨੁ ਅਉਰੁ ਠਉਰ ਜਿਨਿ[6] ਜਾਇ॥ ੩॥
ਮਨ ਤੇ ਕਾਟਹੁ ਮਾਇਆ ਮੋਹੁ॥ ਆਇ ਪਇਆ ਮੈਂ ਸਰਨੀ ਤੋਹਿ॥
ਨਾਨਕ ਪੰਥੀ ਜਨੁ ਦਰਬਾਰੀ॥ ਰਾਖਿ ਲੇਹੁ ਜਿਉ ਗਨਕਾ[7] ਤਾਰੀ॥ ੪॥ ੯॥

**ਰਾਗੁ ਆਸਾ ॥**

ਮੈ ਮਾੜਾ ਸਤੂ ਅਤ ਜੋਰੁ॥ ਨਿਸਿ ਅਧਿਕਾਰੀ[8] ਲੂਟਹਿ ਚੋਰ॥
ਤਤੁ ਵਸਤੁ ਕਉ ਹਿਰਦੇ ਦੇਹਿ॥ ਗ੍ਰਿਹਿ ਭੀਤਰਿ ਕੁਛੁ ਰਹਨਿ ਨ ਦੇਹਿ॥ ੧॥
ਤੁਧੁ ਆਗੈ ਮੇਰੀ ਫਰੀਆਦਿ॥ ਅਉਰ ਕਉਨ ਪਹਿ ਪਾਵਹੁ ਦਾਦਿ[9]॥ ੧॥ ਰਹਾਉ॥
ਕਾਮੁ ਨ ਛੋਡੇ ਕਦੇ ਕੁਬਾਨ॥ ਜਾ ਕੈ ਨੇਤ੍ਰ ਹੈ ਅਗਵਾਨ॥
ਜੋਹਤ ਰਹੈ ਨਿਸਦਿਨ ਪਰ ਨਾਰੀ॥ ਸਰਮ ਨ ਧਰਮ ਨਿਤੁ ਕਰੇ ਖੁਆਰੀ॥ ੨॥
ਕ੍ਰੋਧੁ ਕੁਠਾਰੁ[10] ਲੀਏ ਅਕੁਲਾਹਿ[11]॥ ਮੋਹ ਮਾਇਆ ਕੈ ਲੀਨੋ ਫਾਹਿ॥
ਲੋਭ ਲਹਰਿ ਡੋਬੇ ਬਿਨੁ ਪਾਨੀ॥ ਕਹਾਂ ਕਰੈ ਇਹੁ ਦੀਨੁ ਪਰਾਨੀ॥ ੩॥
ਅਹੰਕਾਰੁ ਬੁਰਾ ਅਗਿਆਨ ਹਿਲਾਏ॥ ਰਾਹਹੁ ਟਾਲੇ ਓਝੜਿ ਪਾਏ॥
ਨਾਨਕ ਪੰਥੀ ਭਣੇ ਦਰਬਾਰੀ॥ ਭਾਗ ਪਇਆ ਮੈਂ ਸਰਨਿ ਤੁਮਾਰੀ॥ ੪॥ ੧੦॥

**ਰਾਗੁ ਆਸਾ ॥**

86.ੳ ਸੁਣਿ ਕੈ ਸਭ ਕੋ ਕਰੇ ਸਲਾਹਿ॥ ਕੇਵਡ ਕਹੀਐ ਡੀ/ਠਾ ਨਾਹਿ॥
ਜਾ ਕੀ ਆਦਿ ਨ ਮਧ ਨ ਅੰਤੁ॥ ਕਿਆ ਕੋ ਜਾਣੈ ਤਿਸ ਕਾ ਮੰਤੁ॥ ੧॥
ਗਹਿਰ ਗੰਭੀਰੁ ਗਹੀਰੁ ਗੁਪਾਲੁ॥ ਆਪੇ ਜਾਣੈ ਅਪਣਾ ਖਿਆਲੁ॥੧॥ ਰਹਾਉ॥
ਆਪੇ ਅਪਣਾ ਆਪੁ ਉਪਾਇਆ॥ ਆਪੇ ਅਪਣੀ ਕੀਨੀ ਮਾਇਆ॥
ਅਦ੍ਰਿਸ਼ਟੁ ਅਗੋਚਰੁ ਪਰੇ ਪਰੇਰਾ॥ ਕਿਆ ਕੋ ਮਰਹੁ ਲਹੇ ਪ੍ਰਭ ਤੇਰਾ॥ ੨॥
ਬਰਨ ਚਿਹਨ ਰੂਪ ਰੇਖ ਤੇ ਨਿਆਰਾ॥ ਇਉ ਕਰਿ ਕਹੀਐ ਬੇਸੁਮਾਰਾ॥
ਸੁਰ ਨਰ ਮੁਨ ਜਨ ਸਿਮਰਹਿ ਨਾਉ॥ ਰੇ ਮਨ ਤੂ ਭੀ ਤਿਸ ਨੂ ਗਾਉ॥ ੩॥
ਸਾਸਤ੍ਰ ਬੇਦ ਪੁਰਾਨ ਕੁਰਾਨ॥ ਤਿਲੁ ਭਰਿ ਕਿਸੇ ਨ ਆਈ ਜਾਨ॥
ਨਾਨਕ ਪੰਥੀ ਭਣੇ ਦਰਬਾਰੀ॥ ਐਸਾ ਪ੍ਰਭੁ ਜਿਨਿ ਧਰਨੀ ਧਾਰੀ॥ ੪॥ ੧੧॥

---

1. ਬੇੜੀ ਚਲਾਉਣ ਵਾਲਾ ਵੰਝ, ਬਾਂਸ 2. ਕਿਸ਼ਤੀ, ਬੇੜੀ, ਨੌਕਾ 3. ਮਲਾਹ (ਪ੍ਰਭੂ) ਨੂੰ ਸੀਸ ਭੇਟ ਕਰ ਦੇ 4. ਗੁਣਾਂ ਦੇ ਖ਼ਜਾਨੇ 5. ਮੁਕਤੀ ਦੇਣ ਵਾਲਾ 6. ਨਾ 7. ਵੇਸਵਾ ਵੇਖੋ-ਅੰਤਿਕਾ -। 8. ਰਾਤ ਦੇ ਮਾਲਕ, ਕਾਮਾਦਿਕ 9. ਬੇਨਤੀ 10. ਕੁਹਾੜਾ 11. ਵਿਆਕੁਲ ਹੋਇਆ

**ਰਾਗੁ ਆਸਾ ॥**

ਆਪੇ ਕਥੇ ਸੁਣੇ ਫੁਨਿ ਆਪਿ॥ ਆਪਿ ਜਪਾਵੈ ਅਪਨਾ ਜਾਪ॥
ਆਪੇ ਅਪਨੀ ਕੀਮਤਿ ਕਰੇ॥ ਆਪਿ ਉਪਾਇਆ ਆਪੇ ਪਰਹਰੇ॥ ੧॥
ਪ੍ਰਭ ਬਿਨੁ ਦੂਜਾ ਅਉਰ ਨ ਕੋਇ॥ ਆਗੈ ਪਾਛੈ ਹੋਇਆ ਨ ਹੋਇ॥ ੧॥ ਰਹਾਉ॥
ਆਪੇ ਇਕਨਾ[1] ਉਝੜਿ ਪਾਵੈ॥ ਆਪੇ ਇਕਨਾ ਮਾਰਗਿ ਲਾਵੈ॥
ਆਪੇ ਇਕਨਾ ਲਏ ਮਿਲਾਇ॥ ਇਕਨਾ ਵੇਖੇ ਜੂਨਿ ਭਵਾਏ॥ ੨॥
ਜਿਸੁ ਰਾਖੈ ਤਿਸੁ ਕੋਇ ਨ ਮਾਰੈ॥ ਜਿਸੁ ਮਾਰੈ ਤਿਸੁ ਕਉਣ ਉਬਾਰੈ[2]॥
ਜਿਸੁ ਬਖਸੇ ਤਿਸੁ ਬੁਝੈ ਕਉਣ॥ ਤਿਸੁ ਕਾ ਮਿਟਈ ਆਵਾਗਉਣੁ॥ ੩॥
ਜਿਸੁ ਪ੍ਰਭੁ ਬਖਸੇ ਦੇਵੈ ਨਾਉ॥ ਸਾਧ ਸੰਗ ਸੋ ਪਾਵੈ ਥਾਉ॥
ਨਾਨਕ ਪੰਥੀ ਦਰਬਾਰੀ ਦਾਸੁ॥ ਮਾਂਗੈ ਨਾਮੁ ਪ੍ਰਭ ਸੁਣਿ ਅਰਦਾਸ॥ ੪॥ ੧੨॥

**ਰਾਗੁ ਆਸਾ ॥**

ਕਹਾਂ ਕਹੰਉ ਅਪਨੀ ਕਰਤੂਤਿ॥ ਮਾਨਸ ਜਨਮੁ ਗਵਾਇਆ ਊਤਿ[3]॥
ਪਾਪਾ ਕੇਰੇ ਬਧੇ ਭਾਗ॥ ਜਨਮੁ ਗਵਾਇਆ ਮੁਗਧ[3] ਗਵਾਰਿ॥ ੧॥
ਤੁਮ ਦੇਖਤਿ ਮੈਂ ਪਾਪ ਕਮਾਵਉ॥ ਕਿਆ ਮੁਖ ਲੈ ਅਰਦਾਸ ਸੁਨਾਵਉ॥ ੧॥ ਰਹਾਉ॥
ਮੈ ਜੇਹਾ ਪਾਪੀ ਅਉਰੁ ਨ ਕੋਇ॥ ਮੈਂ ਜਨਮੁ ਪਦਾਰਥੁ ਦੀਆ ਖੋਇ॥
ਕਹਾਂ ਕਰੰਉ ਮਾਇਆ ਭਰਮਾਇਆ॥ ਬਿਖੈ ਭੋਗ ਕੀ ਚਾਟ ਲਗਾਇਆ॥ ੨॥
86.ਅ /ਮੈ ਮੂਰਖੁ ਮੰਦਾ ਕਰੋ ਬਿਕਾਰ॥ ਆਗੈ ਦਰਗਹ ਆਵਹਿ ਹਾਰ॥
ਸੋਈ ਕਰਮ ਕਰੋ ਚਿਤੁ ਲਾਇ॥ ਮੈਂ ਪਾਪੀ ਕਉ ਲੇਹੁ ਬਚਾਇ॥ ੩॥
ਪਤਿਤ ਉਧਾਰਨ ਤੂ ਬਖਿਸੰਦੁ॥ ਧਰਮੀ ਪਾਪੀ ਕਾ ਖਾਵੰਦੁ[4]॥
ਨਾਨਕ ਪੰਥੀ ਕਹੇ ਦਰਬਾਰੀ॥ ਕਿਉ ਜਾਨਹੁ ਤਿਉ ਲੇਹੁ ਉਬਾਰੀ॥ ੪॥ ੧੩॥

**ਰਾਗੁ ਆਸਾ ॥**

ਰਜਨੀ[5] ਸਜਨੀ ਪਿੰਗੁਲਾ[5] ਤਾਰੇ॥ ਅਜਮਲੁ ਗਨਕਾ[6] ਪਾਰਿ ਉਤਾਰੇ॥
ਬੇਰੀ[7] ਉਡੀ[8] ਮਲਾਹੇ ਕੇਰੀ॥ ਕਿਆ ਕੋ ਕੁਦਰਤਿ ਜਾਨੈ ਤੇਰੀ॥ ੧॥
ਧ੍ਰੂਰੀਕ[9] ਕੋਲੀ ਸਣੁ ਕੰਨਿਆ॥ ਆਪਣਾ ਬਿਰਦੁ ਆਪਿ ਪ੍ਰਭ ਮੰਨਿਆ॥ ੧॥ ਰਹਾਉ॥
ਬਕੀ[10] ਪੂਤਨਾ ਕਪਟਣ[11] ਤਾਰੀ॥ ਅਹਿਲਿਆ ਸਿਲਾ ਆਪਿ ਨਿਸਤਾਰੀ[12]॥
ਕੁਬਜਾ ਊਪਰਿ ਕੀਤੋ ਕਰਮੁ॥ ਕਉਣ ਇਨੋ ਨੈ ਕੀਆ ਸਰਮ॥ ੨॥
ਬਾਲੂ ਬਾਲਮੀਕ ਜਵੇਹੇ[13]॥ ਪਾਰ ਉਤਾਰੇ ਪਾਪੀ ਏਹੇ॥
ਹਾਥੀ ਡੂਬਦਾ ਲੀਆ ਨਿਕਾਰ॥ ਆਏ ਆਪੇ ਸੁਣੀ ਪੁਕਾਰ॥ ੩॥
ਮੁਇਆ ਮਲੇਛ ਮੁਖਿ ਕਹਿਓ ਹਰਾਮੁ॥ ਜਮਡੰਡਹੁ ਕਰਿ ਦੀਆ ਇਨਾਮੁ[14]॥
ਨਾਨਕ ਪੰਥੀ ਭਣੇ ਦਰਬਾਰੀ॥ ਜੇ ਰਾਖੁ ਲੇਹੁ ਤਾ ਕੇਤਕ ਭਾਰੀ॥ ੪॥ ੧੪॥

**ਰਾਗੁ ਆਸਾ ॥**

ਸਰਬ ਰੋਗ ਕੀ ਦਾਰੂ ਆਹੀ॥ ਅਸਾਧ ਰੋਗ ਕਾ ਦਾਰੂ ਨਾਹੀ ॥
ਹੋਇ ਤ੍ਰਿਦੋਖ[15] ਨਾੜਿ ਫੁੜਕਾਏ॥ ਤਾ ਕੈ ਨੇੜੈ ਵੈਦੁ ਨ ਜਾਇ॥
ਰਾਮ ਚਰਨ ਤੇ ਬੇਮੁਖੁ ਜੋਇ॥ ਤਾ ਕਾ ਪੁਨਹ ਚਰਨੁ ਜਿਨਿ ਕੋਇ॥ ੧॥ ਰਹਾਉ॥

---

1. ਕਈਆਂ 2. ਬਚਾ ਸਕਦਾ ਹੈ 3. ਮੂਰਖ, ਬੇ-ਵਕੂਫ 4. ਮਾਲਕ 5. ਵੇਖੋ ਅੰਤਿਕਾ-। 6. ਜਨਕਪੁਰੀ ਦੀ ਇਕ ਵੇਸਵਾ 7. ਬੇੜੀ, ਕਿਸ਼ਤੀ, ਨੌਕਾ 8. ਉਡ ਗਈ 9. ਵੇਖੋ ਅੰਤਿਕਾ-। 10. ਬਕ ਅਸੁਰ ਦੀ ਭੈਣ, ਬਕੀ ਪੂਤਨਾ ਵੇਖੋ ਅੰਤਿਕਾ-।. 11. ਕਪਟ ਨਾਲ ਭਰੀ ਹੋਈ 12. ਸਿਲ ਪੱਥਰ ਹੋਈ, ਅਹਿਲਿਆ, ਰਾਮ ਜੀ ਦੇ ਚਰਨ ਛੁਹਣ ਨਾਲ ਤਰ ਗਈ 13. ਜੇਹੇ 14. ਜਮ ਦੇ ਡੰਡ ਦੀ ਥਾਂ ਇਨਾਮ 15. ਤ੍ਰਿੰਨ ਦੋਖ, ਤ੍ਰਿੰਨ ਤਾਪ

ਪੁਨਹ ਚਰਨ ਪਾਪਹੁ ਕੇ ਕੀਏ॥ ਹਰਿ ਤੇ ਬੇਮੁਖਿ ਕੁੰਭੀ[1] ਦੀਏ॥
ਤਾ ਕੀ ਕੋਇ ਨ ਬੂਝੈ ਬਾਤਿ॥ ਨਰਕੀ ਨਰਕੈ ਮਾਹਿ ਸਮਾਤਿ॥ ੨॥
ਬੇਮੁਖ ਕਾ ਮੂੰਹ ਕਾਲਾ ਕੀਆ॥ ਜਰਦਰੂ[2] ਦੁਹੀ ਜਹਾਨੀ ਥੀਆ॥
ਨਰਕਹੁ ਕਦਹੀ ਨਿਕਸੇ ਨਾਹਿ॥ ਜੇ ਨਿਕਸੈ ਤਾ ਜੂਨੀ ਪਾਹਿ॥ ੩॥
ਭਿਆਨਕ ਜੂਨੀ ਆਵਹਿ ਜਾਇ॥ ਤ੍ਰਿਗਦ[3] ਜੂਨ ਮਹਿ ਮਹਾਦੁਖੁ ਪਾਇ॥
ਨਾਨਕ ਪੰਥੀ ਜਾਚੈ ਦਰਬਾਰੀ॥ ਚਰਨਾ ਪ੍ਰੀਤਿ ਦੇਹੁ ਬਨਿਵਾਰੀ॥ ੪॥ ੧੫॥

**ਰਾਗੁ ਆਸਾ ॥**

87.ੳ ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਤੇਰੀ ਦੀਨ ਦਿਆ/ਲ ਮੁਰਾਰੀ॥
ਜਿਉ ਜਾਨਹੁ ਤਿਉ ਰਾਖਹੁ ਪ੍ਰਭ ਜੀ ਮੋਕਉ ਇਬ ਕੀ ਬਾਰੀ॥ ੧॥
ਪ੍ਰਭ ਜੀ ਮੈ ਲੀਨੀ ਓਟ ਤੁਮਾਰੀ॥ ਮੇਰੇ ਖੋਟ ਕਪਟ ਜਿਨਿ ਸੋਧਹੁ ਜਿਉ ਬਕੀ[4] ਦੈਤਨੀ ਤਾਰੀ॥੧॥ ਰਹਾਉ॥
ਕਰ ਗਹਿ ਲੇਹੁ ਮਹਾਭਵਜਲ ਤੇ ਮੈ ਬੂਡਤਿ ਜਾਉ ਗੁਸਾਂਈ॥
ਪਾਪਾ ਪੋਟ[5] ਭਾਰੀ ਸਿਰਿ ਊਪਰਿ ਹਮਰੀ ਕਰਹੁ ਪ੍ਰਭ ਕਾਈ॥ ੨॥
ਮੋਹ ਪਤਿਤ ਕਉ ਕਰਹੁ ਪਵਿਤ੍ਰ ਇਕ ਭੋਰੀ ਕਿਰਪਾ ਕੀਜੈ॥
ਜਗ ਵਿਚਿ ਨਾਉ ਤੁਮਾਰਾ ਪਰਿਆ ਪ੍ਰਭ ਅਪਨਾ ਕਰ ਲੀਜੈ॥ ੩॥
ਨਾਨਕ ਪੰਥੀ ਜਨੁ ਦਰਬਾਰੀ ਤੁਮਰਾ ਪਰਨਾ[6] ਲੀਆ॥
ਐਸੇ ਪ੍ਰਭ ਜੀ ਮੋ ਸਉ ਕੀਜੈ ਜਿਉ ਹਾਥੀ ਪਾਵਨੁ ਕੀਆ॥ ੪॥ ੧੬॥

**ਰਾਗੁ ਆਸਾ ॥**

ਜਲੁ ਅਗਨੀ ਕਰਿ ਏਕਠਿ ਰਾਖੇ ਵਿਚਿ ਈਂਧਨ[7] ਅਗਨਿ ਰਖਾਈ॥
ਜਲੁ ਧਰਤੀ ਤੇ ਖੋਦਿਆ ਨਿਕਸੈ ਜਲ ਮਹਿ ਜਿਮੀ ਟਿਕਾਈ॥ ੧॥
ਅਪਣੀ ਗਤਿ ਮਿਤਿ ਆਪੇ ਜਾਣੈ॥ ਆਪੇ ਕਰਿ ਕਰਿ ਵੇਖੇ ਵਿਗਸੈ ਅਉਰ ਨ ਕੋਈ ਪਛਾਣੈ॥ ੧॥ ਰਹਾਉ॥
ਪੰਚ ਤਤ ਕਰ ਸ੍ਰਿਸਟੀ ਸਾਜੀ ਅਪਨੀ ਜੋਤਿ ਜਗਾਈ॥ ਸਭਨਾ ਜੀਆ ਸਾਰ ਸਮਾਲੇ ਜਿਉ ਸੁਤ ਕਉ ਪਿਤੁ ਮਾਈ[8]॥ ੨॥
ਚਾਰੇ ਖਾਣੀ ਚਾਰੇ ਬਾਣੀ ਲਖ ਚਉਰਾਸੀਹ ਸਾਜੀ॥ ਆਪੇ ਕਰਿ ਕਰਿ ਵੇਖੇ ਸਾਹਿਬੁ ਆਪੇ ਪਾਈ ਬਾਜੀ॥ ੩॥
ਤੂ ਆਪੇ ਕਰਤਾ ਆਪੇ ਹਰਤਾ ਆਪੇ ਗੋਇ ਉਡਾਈ॥ ਨਾਨਕ ਪੰਥੀ ਜਨੁ ਦਰਬਾਰੀ ਕੁਦਰਤਿ ਥੋ[9] ਬਲਿ ਜਾਈ॥ ੪॥ ੧੭॥

**ਰਾਗੁ ਆਸਾ॥ ਪੰਚਪਦਾ॥**

ਮੇਰਾ ਮਨੁ ਕਿਨੀ ਕੁਕਰਮੀ ਲਾਗਾ॥ ਭਲੇ ਕਰਮ ਤੇ ਹਟੇ ਪਿਛਾਹਾ ਬੁਰੇ ਕਰਨਿ ਕਉ ਭਾਗਾ॥ ੧॥ ਰਹਾਉ॥
ਜਹਾਂ ਕਥਾ ਕੀਰਤਨੁ ਹਰਿ ਗੁਰ ਕੀ ਸਾਖੀ ਸੁਨੈ ਨਾਹੀ ਧਰ ਧਿਆਨਾ॥
ਜਹਾਂ ਪਰਾਈ ਨਿੰਦਾ ਚੁਗਲੀ ਸੁਨੈ ਸਹੰਸ[10] ਕਰਿ ਕਾਨਾ॥ ੧॥
ਜਹਾ ਪਰਉਪਕਾਰੁ ਸਾਧ ਕੀ ਸੇਵਾ ਤਹਾਂ ਨ ਮਨ ਕਉ ਲਾਵੈ॥
ਜਹ ਪਾਪੁ ਕੂੜ ਮਾਇਆ ਕਾ ਲਾਲਚੁ ਤਹਾਂ ਤਹਾਂ ਉਠਿ ਧਾਵੈ॥ ੨॥
87.ਅ ਸਾਧ ਸੰਗਤਿ ਸਤਿਗੁਰੁ ਕਾ ਦਰਸਨ ਕਰਿ ਮਨ ਪ੍ਰੀਤ ਨ /ਪੇਖੇ[11]॥
ਜਹਾ ਤਮਾਸਾ ਹਾਸਾ ਪਰ ਨਾਰੀ ਸਹੰਸ ਨੈਨ ਕਰਿ ਦੇਖੇ॥ ੩॥
ਇਹ ਮਨੁ ਮਨ ਤੇ ਭਇਆ ਅਗੋਚਰੁ ਮਨੁ ਮਨ ਕੈ ਵਸਿ ਨ ਆਵੈ॥
ਵਲਿਆ ਰਹੇ ਨ ਫੜਿਆ ਫੜੀਐ ਦਹਦਿਸਿ[12] ਕਉ ਉਡਿ ਧਾਵੈ॥ ੪॥
ਚੰਚਲੁ ਚਪਲੁ ਠਗੁ ਚੋਰਟਾ ਕਰਿਦਾ ਪਾਪ ਅਮਿਤੇ[13]॥
ਨਾਨਕ ਪੰਥੀ ਜਨੁ ਦਰਬਾਰੀ ਕਿਉ ਕਰਿ ਮਨ ਕਉ ਜਿਤੇ॥ ੫॥ ੧੮॥

---

1. ਨਰਕ 2. ਸ਼ਰਮਸਾਰ ਹੋਇਆ, ਜ਼ਰਦ (ਪੀਲੇ) ਰੰਗ ਵਰਗਾ ਮੂੰਹ 3. ਜਮੀਨ ਨਾਲ ਘਸੜ ਕੇ ਚੱਲਣ ਵਾਲੀਆਂ ਜੂਨਾਂ, ਸੱਪ, ਕਿਰਲੀ, ਬਿੱਛੂ ਆਦਿ 4. ਬਕ ਅਸੁਰ ਦੀ ਭੈਣ, ਪੂਤਨਾ 5. ਪੰਡ, ਗਠੜੀ 6. ਆਸਰਾ, ਓਟ 7. ਲੱਕੜੀ ਵਿੱਚ 8. ਪਿਤਾ ਮਾਤਾ 9. ਤੋਂ 10. ਖੁਸ਼ ਹੋ ਕੇ, ਅਨੰਦ ਨਾਲ 11. ਵੇਖੇ 12. ਦਸਾਂ ਦਿਸ਼ਾਵਾਂ ਵੱਲ 13. ਜਿਨ੍ਹਾਂ ਦੀ ਮਿਣਤੀ ਨਹੀਂ ਹੋ ਸਕਦੀ

**ਰਾਗੁ ਆਸਾ॥ ਘਰੁ ੩॥**
ਜੋਬਨ ਜਾਂਦੇ ਬਿਲਮੁ ਨ ਲਾਗੈ ਕਿਉ ਬਾਦਰ[1] ਕੀ ਛਾਇਆ॥
ਧਨੁ ਅਰ ਧਾਮ ਨ ਕਾਮ ਤੁਮਾਰੇ ਸਭੁ ਕੁਛ ਹੋਗੁ ਪਰਾਇਆ॥
ਜਾ ਆਵਗੁ ਤਲਬ ਧਰਮਰਾਇ ਕੀ ਸਭੁ ਰਹਿਸੀ ਧਰਾ ਧਰਾਇਆ॥ ੧॥
ਮੂਰਖ ਮੋਹ ਮਾਇਆ ਮਨੁ ਲਾਇਆ॥
ਕਾਹੇ ਭਰਮਿ ਭੂਲਹਿ ਰੇ ਭੰਊਦੂ[2] ਕਿਉ ਸੁਪਨੈ ਭਖ ਲਾਇਆ॥ ੧॥ ਰਹਾਉ॥
ਮਿਰਗਿ ਤ੍ਰਿਸਨਾ ਕੈ ਨੀਰ ਨਿਆਂਈ ਏਹੁ ਸਭ ਝੂਠੀ ਮਾਇਆ॥
ਸੰਗਿ ਨ ਜਾਸੀ ਨ ਤੁਧੁ ਰਾਖੈ ਜਿਸ ਸੇਤੀ ਚਿਤੁ ਲਾਇਆ॥
ਸਭੁ ਅਸਨੇਹੁ[3] ਕੂੜਾਵਾ ਡਿੱਠਾ ਸੰਗਿ ਨ ਕੋਇ ਸਿਧਾਇਆ॥ ੨॥
ਏਹ ਜੁ ਦੇਖਹਿ ਸਗਲ ਸਮਗ੍ਰੀ ਸਭੋ ਕੂੜ ਪਸਾਰਾ॥
ਜਿਉ ਕਰਿ ਛਾਂਉ ਬਿਰਖ ਕੀ ਦੇਖਹੁ ਸਭ ਕਿਛੁ ਬਿਨਸਨਹਾਰਾ॥
ਜਿਉ ਸੁਪਨੈ ਨਿਸਿ ਬੀਤੀ ਬਿਨਸੈ ਤਿਉ ਹੀ ਇਹੁ ਸੰਸਾਰਾ॥ ੩॥
ਰਾਮ ਨਾਮੁ ਜਪੁ ਲੀਜੈ ਰੇ ਮਨ ਜੋ ਸੰਗਿ ਤੁਮਰੈ ਜਾਵੈ॥
ਈਹਾਂ ਊਹਾਂ ਹੋਇ ਸਹਾਈ ਜਮਕੰਕਰ ਨਿਕਟਿ ਨ ਆਵੈ॥
ਨਾਨਕ ਪੰਥੀ ਜਨੁ ਦਰਬਾਰੀ ਸਾਧ ਸੰਗਤਿ ਸੁਖੁ ਪਾਵੈ॥ ੪॥ ੧੯॥

**ਰਾਗੁ ਆਸਾ ॥**
ਕਰੁ ਖਿਜਮਤ[4] ਤੂ ਖਸਮ ਦੀ ਖਸਮੋ ਖਤਾ[5] ਨ ਖਾਹਿ॥ ਖਾਂਵਦ ਖੋਟੁ ਨ ਭਾਵਈ ਖੋਟੁ ਕਮਾਵਹੁ ਨਾਹਿ॥
ਖੋਟ ਖੋਟਿ ਸਿਰਿ ਤੇ ਸਟਹੁ ਸਚੁ ਰਖਹੁ ਮਨ ਮਾਹਿ॥ ਖਾਂਹਿ ਖਤਾ ਮਨ ਵਖਤੋਂ ਘੁਥਾ[6]॥ ੧॥
ਬਿਨਾ ਖਸਮ ਦੀ ਖਿਜਮਤੁ ਕੀਤੀ ਦੁਹੀ ਜਹਾਨੀ ਵੰਞਹਿ ਖੁਥਾ[7]॥ ੧॥ ਰਹਾਉ॥
ਜੇ ਖਿਜਮਤਿ ਕੀਜੈ ਖਸਮ ਦੀ ਤਾ ਖੇਪ ਨ ਖਾਲੀ ਤੇਰੀ ਜਾਇ॥
88.ਉ ਦੁਹੀ ਜਹਾਨੀ ਸੁਰਖਰੂ ਪਲੇ ਸਭ ਕਿਛੁ ਪਾ/ਇ॥ ਸਾ ਭਾਣੀ ਪਿਰ ਆਪਣੇ ਜੋ ਚਲੈ ਖਸਮਿ ਰਜਾਇ॥ ੨॥
ਖਿਜਮਤਿ ਛੋਡੀ ਖਸਮ ਦੀ ਲਗਹੁ ਆਨ ਉਪਾਇ॥ ਨਾ ਦੁਨੀਆ ਨਾ ਦੀਨ ਮਹਿ ਦੋਵੈ ਗਇਆ ਗਵਾਇ॥
ਫਿਰਿ ਕਿਥੈ ਰਖਗੁ ਪੈਰੁ ਜਾਇ ਜਾ ਖਸਮਹੁ ਧਕਾ ਖਾਇ॥੩॥
ਖਸਮੈ ਭਾਵੈ ਸਾ ਭਲੀ ਸੇਵਨ ਸਿਆਣਪ ਕਾਇ॥ ਜਿਸੁ ਭਾਵੈ ਤਿਸੁ ਰਾਵਦਾ[8] ਇਕਨਾ ਦੇਗੁ ਧਕਾਇ॥
ਦਰਬਾਰੀ ਛਡੇ ਜਾਗਦੀ ਸੁਤੀ ਲਏ ਜਗਾਇ॥ ੪॥ ੨੦॥

**ਰਾਗੁ ਆਸਾ॥ ਦੁਪਦੇ॥ ਘਰੁ ੩॥**
ਨੇਤ੍ਰੀ ਸਮਦ੍ਰਿਸਟਿ[9] ਸ੍ਰਵਣੀ ਹਰਿ ਜਸੁ ਹਰਿ ਹਰਿ ਬੋਲੇ ਮੁਖ ਤੇ॥
ਸੁਖ ਮਹਿ ਸਰਸਾ ਹੋਇ ਨ ਬੈਸੇ ਦੁਖੀ ਨ ਹੋਵੈ ਦੁਖ ਤੇ॥
ਜੋ ਕੁਛ ਦੇਣਾ ਦੇ ਰਹਿਆ ਨਾ ਡੋਲੈ ਭੋਜਨ ਭੁਖ ਤੇ॥ ੧॥
ਐਸਾ ਵਿਰਲਾ ਜਗ ਮਹਿ ਕੋਈ॥ ਤਾ ਕਾ ਦਰਸਨੁ ਸਫਲਿ ਜਗਤ ਮਹਿ॥
ਕਰੇ ਸੁ ਸੁਖੀਆ ਸੋਈ॥ ੧॥ ਰਹਾਉ॥
ਆਏ ਹਰਖੁ ਨ ਸੋਗੁ ਗਏ ਕਾ ਸੋ ਗ੍ਰਿਹ ਮਾਹਿ ਅਤੀਤਾ[10]॥
ਨਿੰਦ ਨ ਚੁਗਲੀ ਮੁਖਹੁ ਉਚਾਰੇ ਨ ਕੋ ਵੈਰੀ ਮੀਤਾ॥
ਨਾਨਕ ਪੰਥੀ ਕਹੈ ਦਰਬਾਰੀ ਤਿਸ ਸਾਧੂ ਜਗੁ ਜੀਤਾ॥ ੨॥ ੨੧॥

1. ਬੱਦਲ 2. ਮੂਰਖ 3. ਸਨੇਹ, ਪਿਆਰ 4. ਖਿਦਮਤ, ਸੇਵਾ 5. ਭੁੱਲ ਚੁੱਕ, ਗੁਨਾਹ 6. ਘੁਸ ਗਿਆ, ਰਹਿ ਗਿਆ 7. ਖਾਲੀ 8. ਸੰਭਾਲਣਾ 9. ਸਭ ਵੱਲ ਇਕ ਜੈਸੀ ਨਿਗਾਹ 10. ਘਰ ਵਿੱਚ ਉਦਾਸ, ਤਿਆਗੀ

**ਰਾਗੁ ਆਸਾ ॥**

ਦੈਆ ਸੰਤੋਖ ਖਿਮਾ ਸਿਵ ਧੀਰਜੁ ਜਤੁ ਸਤੁ ਸਦਾ ਹੰਢਾਵੈ॥
ਪਰ ਧਨੁ ਪਰ ਤ੍ਰੀਆ ਪਰ ਨਿੰਦਾ ਤਾ ਕੈ ਨਿਕਟਿ ਨ ਆਵੈ॥
ਐਸੇ ਲਛਨਿ ਜਾ ਮਹਿ ਹੋਵਹਿ ਸੋ ਜਨੁ ਸਾਧੁ ਸਦਾਵੈ॥੧॥
ਜੋ ਐਸਾ ਹਰਿ ਜਨੁ ਹੋਵੈ॥ ਆਪਿ ਤਰੇ ਕੁਲੁ ਸਗਲੁ ਉਧਾਰੇ ਦੁਰਮਤਿ ਦੁਬਿਧਾ ਖੋਵੈ॥੧॥ ਰਹਾਉ॥
ਏਕਾ ਟੇਕ ਜਾ ਕੇ ਮਨਿ ਮਾਹੀ ਭਗਤ ਵਛਲ ਜਸੁ ਗਾਵੈ॥
ਅਠੇ ਪਹਰਿ ਦਿਨੇ ਅਰੁ ਰਾਤੀ ਆਨ ਨ ਹੀਆ ਡੋਲਾਵੈ॥
ਨਾਨਕ ਪੰਥੀ ਜਨੁ ਦਰਬਾਰੀ ਤਿਸਕੈ ਸਦਕੈ ਜਾਵੈ॥ ੨॥ ੨॥ ੨੨॥

**ਰਾਗੁ ਆਸਾ॥ ਘਰੁ ੪॥**

ਸੰਤ ਜਨਾ ਮੁਖਿ ਹਰਿ ਜਪੁ ਜਪਿਆ ਤਟ ਤੀਰਥ ਕਰਿ ਭੇਖਾ॥
ਇਕ ਜੋਗੀ ਜਤੀ ਭਏ ਸੰਨਿਆਸੀ ਵੇਖਣਿ ਕਾਰਣਿ ਪੁਰਖੁ ਅਲੇਖਾ[1]॥ ੧॥
88.ਅ ਤਉ ਦਰਸ/ਨ ਕਉ ਅਤੀਤ ਭਏ॥ ਛੋਡੇ ਰਾਜ ਭੋਗ ਸੁਖ ਸੰਪੈ ਦਰਸਨ ਕਉ ਜਨ ਨਿਤਿ ਨਏ॥੧॥ ਰਹਾਉ॥
ਨਿਜ ਕਰਿ[2] ਦੂਧ ਪੀਆਇਆ ਨਾਮੇ ਪ੍ਰਭ ਤੇ ਛਾਨ ਛਵਾਈ॥
ਜਾ ਕੋ ਰੂਪ ਨ ਰੇਖਿਆ ਕਾਈ ਤਿਸੁ ਆਇ ਗਊ ਜੀਵਾਈ॥ ੨॥
ਨਰਸੀ ਕਾ ਆਇ ਸੁਆਰਥ ਸਾਰਿਆ[3] ਹੁੰਡੀ ਆਪਿ ਤਰਾਏ॥
ਹਰਿ ਪ੍ਰਭ ਸਾਥੀ ਭਇਆ ਸਚ ਕਾ ਪ੍ਰੇਮੁ ਪਰੇ ਨ ਜਾਏ॥ ੩॥
ਬਾਲਮੀਕੁ ਬਾਲੂ ਰਵਿਦਾਸਾ ਸਧਨਾ ਤਰਿਆ ਕਸਾਈ॥
ਨਾਨਕ ਪੰਥੀ ਭਣੇ ਦਰਬਾਰੀ ਪ੍ਰਭ ਕੈ ਜਾਤਿ ਨ ਕਾਈ॥ ੪॥ ੧॥ ੨੩॥

**ਰਾਗੁ ਆਸਾ॥ ਘਰੁ ੫॥**

ਕਲਿਜੁਗਿ ਸਭੁ ਜਗੁ ਜੀਤਿਆ ਅਸਕਤੁ ਭਗਤਿ ਬਿਨੁ॥੧॥ ਕੋਈ ਬਚਿਆ ਸਾਧੂ॥ ੧॥ ਰਹਾਉ॥
ਭਰਮਿ ਭੁਲਾਇਆ ਸਭ ਕੋ ਬਿਨ ਗਿਆਨ ਅਗਿਆਨੀ॥ ਕੋਈ ਉਬਰੇ ਸੂਰਾ॥ ੨॥
ਕਾਮੁ ਕ੍ਰੋਧੁ ਮਦੁ ਲੋਭੁ ਮੋਹੁ ਅਹੰਕਾਰੁ ਅਜੀਤੋਂ॥ ਕੋਊ ਜੀਤੈ ਹਰਿ ਜਨੁ॥ ੩॥
ਕਲਜੁਗ ਕੂੜ ਵਰਤਿਆ ਸਚੁ ਸਚੇ ਪਾਸੇ॥ ਕੋਈ ਖੋਜੇ ਵਿਰਲਾ॥ ੪॥
ਜਿਸਨੂ ਰਖੇ ਆਪਿ ਥਾਪਿ ਸੋ ਉਬਰੇ ਦਰਬਾਰੀ॥੫॥੧॥੨੪॥

**ਰਾਗੁ ਆਸਾ॥ ਘਰੁ ੬॥**

ਮਨੁ ਮੋਤੀ ਜਿਉ ਉਜਲੁ ਨਾਹੀਂ ਸਤ[4] ਕਾ ਸੂਤੁ ਨ ਕੀਨਾ॥
ਖਿਮਾ ਕਾ ਕਪਰਾ ਤਨ ਨਹੀਂ ਪਹਿਰਿਆ ਅਉਗਣਿ ਚਿਤੁ ਮਲੀਨਾ॥ ੧॥
ਮੇਰੇ ਸਿਆਮਾ ਬਹੁ ਗੁਣਵੰਤਾ ਤੋਹੀ[5]॥ ਤੁਧੁ ਬਿਨ ਅਉਰੁ ਨ ਠੋਹੀ॥ ੧॥ ਰਹਾਉ॥
ਸੋਲਹ ਸੀਗਾਰ ਨਹੀਂ ਤਨ ਕੀਏ ਬਤੀਹ ਨਾਹਿ ਅਭਿਰਨਾ[6]॥
ਚਜੁ ਅਚਾਰੁ ਕੁਲ ਢੰਗੁ ਨ ਕੋਈ ਕਹੁ ਕਿਉ ਕਰਿ ਲਾਲਨੁ ਵਰਨਾ[7]॥ ੨॥
ਕਰਨੀ ਕਾ ਕਰ ਕੰਙਣੁ ਨਾਰੀ ਨਾ ਦੈਆ ਦੰਦਾਸਾ[8] ਕੀਨਾ॥
ਪ੍ਰੇਮ ਪਾਨ ਮੁਖਿ ਕਬਹੂ ਨ ਮੇਲੇ ਇਤਿ ਬਿਧਿ ਲਾਲੁ ਨ ਭੀਨਾ॥ ੩॥
ਗਿਆਨ ਚਿਰਾਗੁ ਮੰਦਰ ਨਹੀਂ ਜਾਰਿਆ[9] ਨ ਸਿਵ ਸੇਜ ਵਿਛਾਈ॥
ਦਰਬਾਰੀ ਅਉਗਣਿਆਰੁ ਵਿਕਾਰਾ ਕਿਉ ਪ੍ਰਭ ਪ੍ਰੀਤਮੁ ਪਾਈ॥ ੪॥ ੧॥ ੨੫॥

---

1. ਜਿਸ ਦਾ ਲੇਖਾ ਨਹੀਂ ਹੋ ਸਕਦਾ, ਪ੍ਰਭੂ 2. ਆਪਣਾ ਬਣਾ ਕੇ 3. ਕਾਰਜ ਕੀਤਾ 4. ਸੱਚ ਦਾ 5. ਤੂੰ 6. ਗਹਿਣੇ ਭਾਵ ਬੱਤੀ ਸੁਲੱਖਣ ਦੇ ਗੁਣ 7. ਲਾਲ ਪ੍ਰਾਪਤ ਕਰਨੇ 8. ਦਇਆ ਦੀ ਦਾਤਣ 9. ਜਗਾਇਆ

**ਰਾਗੁ ਆਸਾ ॥**

89.ੳ ਜਾ ਬੋਲਹਿ ਮੁਖ ਰਾਰਾ ਮੰਮਾ[1] /ਅਉਰ ਨ ਵਾਤ ਉਚਾਰੀ॥ ਸਸਾ ਖਖਾ[2] ਸਦਾ ਸੰਗਿ ਰਾਖੇ ਲੈ ਉਰਧਾਰੀ॥ ੧॥
ਪੜਿਆ ਪੰਡਿਤੁ ਸੋਈ ਜੋ ਇਹ ਅਖਰ ਜਾਨੈ॥
ਸੋਈ ਸੁਰਤਾ ਚਤਰ ਸਿਆਨਾ ਜੋ ਸਭਿ ਘਟਿ ਏਕੁ ਪਛਾਨੈ॥੧॥ ਰਹਾਉ॥
ਕੱਕਾ ਲੱਲਾ[3] ਅਹੰ ਤਿਆਗੇ ਮੰਮਾ[4] ਮਨ ਮਹਿ ਮਾਰੇ॥
ਜਜਾ[5] ਜੀਅ ਅੰਦਰਿ ਰਾਖੇ ਤਾ ਜੀਤੇ ਸੱਸੇ ਸੰਗਿ ਨ ਹਾਰੇ॥ ੨॥
ਨੰਨੇ ਨੇਹੁ ਨ ਤੋੜੇ ਕਬਹੂ ਵਵੇ[6] ਕਾ ਸੰਗੁ ਛੋਰੇ॥ ਸਾਧ ਸੰਗ ਪਾਵੈ ਇਹ ਅਛਰ ਸਾਕਤ ਸੰਗਤਿ ਤੋਰੇ[7]॥ ੩॥
ਅਖਰ ਕੀਮਤਿ ਸਮਝਿ ਕਮਾਵੈ ਜਨਮ ਮਰਨ ਤੇ ਬਾਚੈ॥
ਜੀਵਤੁ ਮਰੇ ਸੁ ਜੀਵਨ ਮੁਕਤਾ ਦਰਬਾਰੀ ਹਰ ਰੰਗ ਰਾਚੈ॥ ੪॥ ੨॥ ੨੬॥

**ਰਾਗੁ ਆਸਾ ॥**

ਸੋ ਹਰਿ ਜਨੁ ਜਿਨ ਮਾਤਾ ਕੀਤੀ[8] ਸੱਸ ਵਲਾਈ ਆਪੇ॥
ਜਾ ਕੈ ਗ੍ਰਿਹਿ ਮਹਿ ਵਸੈ ਭਤੀਜੀ[9] ਤਾ ਕਉ ਭਉ ਨ ਬਿਆਪੈ॥ ੧॥
ਸਾਧੋ ਕੋਈ ਐਸਾ ਹਰਿ ਜਨੁ ਹੋਵੈ ਸਕੈ ਬੀਰ ਸਮੇਟੈ॥
ਜਨਮੁ ਮਰਨੁ ਤਿਨਾ ਕਾ ਚੂਕੈ ਜੋ ਵਾਂ ਕਾ ਦਰਸਨੁ ਭੇਟੈ॥ ੧॥ ਰਹਾਉ॥
ਦਾਦੀ[10] ਕੈ ਸੰਗਿ ਅਨਿਦਿਨੁ ਹੰਢੈ ਨਾਨੀ[11] ਸੰਗੁ ਨ ਛੋਰੇ॥
ਕਾਮਨ ਤਿਆਗਿ ਦੇਵੈ ਨਿਜ ਘਰ ਕੀ ਨੇਹੁ ਨ ਰਾਖੇ ਤੋਰੇ॥ ੨॥
ਨਾਰੀ ਨਾਲ ਨ ਅੰਗੁ ਲਗਾਵੈ ਧੀਅ ਸੰਗ ਦ੍ਰਿੜ ਕਰ ਸੌਵੈ[12]॥
ਪਾਲਾ ਪਾਪੁ ਨ ਪੋਹੇ ਤਾ ਕਉ ਜੋ ਐਸੀ ਕਰਣੀ ਹੋਵੈ॥ ੩॥
ਵੈਦੁ[13] ਮਿਲੇ ਤਾ ਅੰਧਲਾ ਥੀਵੈ[14] ਦੇਵੈ ਸਰਮੁ ਸਲਾਈ॥
ਅਦ੍ਰਿਸਟਿ ਕਉ ਭਲੂ ਸਮਾਲੇ ਦਰਬਾਰੀ ਪਉ ਸਰਨਾਈ॥ ੪॥ ੩॥ ੨੭॥

**ਰਾਗੁ ਆਸਾ ॥**

ਚਾਰਿ ਬੇਦ ਕਦ ਨਾਮੇ ਘੋਖੇ[15] ਕਦ ਖਟ[16] ਪਢਿਓ ਕੰਬੀਰਾ॥
ਪ੍ਰੇਮ ਭਗਤਿ ਕਰਿ ਸਾਧ ਕੀ ਸੰਗਤਿ ਪਾਇਆ ਗਹਿਰ ਗੰਭੀਰਾ॥ ੧॥
ਸਾਚ ਰਤੇ ਤਿਨਾ ਪਰਮਗਤਿ ਪਾਈ ਜਿਨਾ ਅਪਨਾ ਆਪੁ ਪਛਾਤਾ॥
ਅਨਿਦਿਨ ਰਾਮ ਰਸਾਇਨ ਰਾਤੇ ਮਿਲਿਆ ਪੁਰਖੁ ਬਿਧਾਤਾ॥ ੧॥ ਰਹਾਉ॥
ਕਉਨ ਸੁਚ ਰਵਿਦਾਸ ਕਮਾਈ ਜਿਨਿ ਸਾਲਗ੍ਰਾਮ ਤਰਾਏ॥
ਅਠਾਰਹਿ ਪੁਰਾਣ ਧੰਨੇ ਕਦਿ ਵਾਚੇ ਜਿਨਿ ਪ੍ਰਭ ਅਬਿਨਾਸੀ ਪਾਏ॥ ੨॥
89.ਅ ਕਦਿ ਅਠਿਸਠਿ ਤੀਰਥ ਸਧਨਾ ਨਾਇ/ਆ[17] ਮੁਸਲੀ ਜਾਤਿ ਕਸਾਈ॥
ਦ੍ਰਿੜ ਕਰਿ ਸਿਮਰਨੁ ਕੀਨਾ ਪ੍ਰਭੁ ਕਾ ਆਇ ਮਿਲੇ ਰਘੁਰਾਈ॥ ੩॥
ਬਾਲਮੀਕ ਕਦ ਚਉਕਾ ਦੀਨਾ ਕਦਿ ਜੰਞੂ ਗਲਿ ਪਾਇਆ॥
ਦਰਬਾਰੀ ਲਾਹਾ ਸਾਧ ਸੰਗ ਕਾ ਬਾਲਮੀਕ ਹਥਿ ਆਇਆ॥ ੪॥ ੪॥ ੨੮॥

**ਰਾਗੁ ਆਸਾ ॥**

ਕੂਕੇ ਸਬਦ ਨ ਸਮਝੇ ਮੂਰਖੁ ਅਪਨੀ ਕਰਨੀ[18] ਸੁਣਿਦਾ॥
ਬਿਖੁ ਬੀਜਤ ਮਨੁ ਸੰਕ[19] ਨ ਮਾਨਤ ਪਛੋਤਾਵਗੁ ਲੁਣਿਦਾ[20]॥ ੧॥

---

1. 'ਰ' ਅਤੇ 'ਮ', ਭਾਵ ਰਾਮ 2. ਸੰਤੋਖ ਅਤੇ ਖਿਮਾਂ 3. ਕ੍ਰੋਧ, ਲੋਭ 4. ਮੋਹ 5. ਜਮ 6. ਵਾਦ ਵਿਵਾਦ, ਵਿਖੇਧ 7. ਤੋੜ ਦੇਵੇ 8. ਮਾਤਾ ਮੰਨਿਆ 9. ਭਾਉ (ਪਿਆਰ) ਵਾਲੀ ਬਿਰਤੀ 10. ਦਇਆ 11. ਚੰਗੀ ਬੁੱਧੀ 12. ਧਰਮ ਵਾਲੀ ਬਿਰਤੀ 13. ਗੁਰੂ, ਦ੍ਰਿਸ਼ਟੀ ਦੇਣ ਵਾਲਾ 14. ਇਸ ਸੰਸਾਰ ਵੱਲੋਂ ਅੰਨ੍ਹਾ ਹੋਵੇ 15. ਨਾਮਦੇਵ ਨੇ ਅਧਿਐਨ ਕੀਤਾ 16. ਛੇ ਸ਼ਾਸ਼ਤਰ 17. ਨਹਾਤਾ, ਇਸ਼ਨਾਨ ਕੀਤਾ 18. ਕੰਨੀ 19. ਸ਼ਰਮ 20. ਖੇਤੀ ਨੂੰ ਵੱਢਣ ਵੇਲੇ

ਏਹੁ ਮਨੁ ਮੂਰਖੁ ਮਤੁ ਹੀਨੁ ਅਗਿਆਨੀ ਬੇਪਰਤੀਤੁ ਬਿਕਾਰਾ॥
ਸੁਭ ਇਛਾ ਬਛ ਬਾਛੈ ਨਾਹੀਂ ਖਿਨੁ ਖਿਨੁ ਚਿਤੇ ਬਿਕਾਰਾ॥ ੧॥ ਰਹਾਉ॥
ਬੇਦ ਪੁਰਾਨ ਸੁਨੈ ਨਿਤ ਕਾਨਨ ਜਾਨ ਬੂਝਿ ਭਇਓ ਬਉਰਾ[1]॥
ਜੋ ਉਨਿ ਕਹਿਆ ਨਾ ਚਿਤੇ ਧਰਿਆ ਪਾਪਾਂ ਕਉ ਉਠਿ ਦਉਰਾ॥ ੨॥
ਸਾਧ ਸਮਾਗਮ ਕਬਹੂ ਨ ਆਇਓ ਕਥਾ ਕੀਰਤਨੁ ਨਹਿ ਭਾਵੈ॥
ਸਤਿਗੁਰ ਟੇਰਤਿ ਸੁਨੈ ਨ ਕਰਨੀ ਬੇਕਰਮਾ ਕੰਉ ਧਾਵੈ॥ ੩॥
ਕਾਮੁ ਕ੍ਰੋਧੁ ਲਗੁ ਤਿਆਗਿ ਨ ਸਾਕੈ ਕਿਉ ਕਰਿ ਮੂਰਖ ਤਰਸੀ॥
ਦਰਬਾਰੀ ਅਬ ਸਰਨਾਈ ਆਇਆ ਅਉਰੁ ਨ ਸੁਕ੍ਰਤ ਸਰਸੀ॥ ੪॥ ੫॥ ੨੯॥

**ਰਾਗੁ ਆਸਾ॥ ਘਰੁ ੭॥**

ਗੁਰ ਬਿਨੁ ਓਟ ਨ ਆਸ ਹਮਾਰੇ॥ ਸਤਿਗੁਰੁ ਭਵਜਲੁ ਪਾਰ ਉਤਾਰੇ॥੧॥
ਗੁਰੁ ਮੇਰੀ ਟੇਕ ਭਰੋਸਾ ਗੁਰੁ ਕਾ॥ ਗੁਰ ਕਾ ਬਚਨੁ ਤੋਸਾ ਮੋਹਿ ਧੁਰ ਕਾ॥੧॥ ਰਹਾਉ ॥
ਗੁਰੁ ਮੇਰਾ ਸਾਹੁ ਗੁਰੂ ਪਾਤਿਸਾਹੁ॥ ਸਤਿਗੁਰੁ ਮੇਰਾ ਬੇਪਰਵਾਹੁ॥ ੨॥
ਗੁਰੁ ਸਮਰਥੁ ਅਕਥੁ ਗੁਰੁ ਮੇਰਾ॥ ਗੁਰੁ ਬਖਿਸੰਦ ਵਡਾ ਜਿਸੁ ਜੇਰਾ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਸਤਿਗੁਰੁ ਲੀਨੀ ਓਟ ਤਿਹਾਰੀ॥ ੪॥ ੧॥ ੩੦॥

**ਰਾਗੁ ਆਸਾ ॥**

ਸਰਨਿ ਸਰਨਿ ਸਰਨਿ ਪ੍ਰਭ ਤੇਰੀ॥ ਜਿਉ ਜਾਨਹੁ ਰਾਖਹੁ ਪਤ ਮੇਰੀ॥ ੧॥ ਰਹਾਉ ॥
ਤੁਝ ਬਿਨੁ ਮੁਝ ਕੋ ਠਉਰ ਨ ਠਾਉ॥ ਪਤਿਤ ਉਧਾਰਨੁ ਤੇਰੇ ਨਾਉ॥ ੧॥
ਤੂ ਸਮਾਇ ਸੁਨੀਦਾ ਸਾਹੁ॥ ਤੂ ਬਖਸੰਦੁ ਦੁਨੀ ਦਾ ਸਾਹੁ॥
ਸਾਹਿਬੁ ਮੇਰਾ ਬੇਪਰਵਾਹੁ॥ ੨॥
ਤੁਝ ਤਜ ਅਉਰ ਕਹਾਂ ਕਤ ਜਾਈਐ॥ ਤੁਮਰੀ ਸਰਨਿ ਸਦਾ ਸੁਖ ਪਾਈਐ॥੩॥
੧੦.ੳ /ਨਾਨਕ ਪੰਥੀ ਜਨੁ ਦਰਬਾਰੀ॥ ਰਾਖੁ ਰਾਖੁ ਪ੍ਰਭ ਸਰਨਿ ਤੁਮਾਰੀ॥ ੪॥ ੩॥ ੩੧॥

**ਰਾਗੁ ਆਸਾ ॥**

ਪਤਿਤ ਪ੍ਵਿਤ੍ਰ ਸਤਿਗੁਰ ਦੇਉ॥ ਜਾ ਕੀ ਹੋਵੈ ਸਫਲੀ ਸੇਉ[2]॥ ੧॥
ਜਾ ਕੈ ਨਾਮਿ ਲੀਏ ਸੁਖ ਹੋਈ॥ ਗੁਰੂ ਗੁਰੁ ਸਿਮਰਹੁ ਸਭ ਕੋਈ॥ ੧॥ ਰਹਾਉ॥
ਸਤਿਗੁਰੁ ਸਿਮਰੇ ਦੁਖ ਕਾ ਨਾਸੁ॥ ਗੁਰ ਕਿਰਪਾ ਤੇ ਕਟੇ ਜਮਫਾਸ॥ ੨॥
ਗੁਰੂ ਗਰੀਬ ਨਿਵਾਜੁ ਗੁਸਾਈ॥ ਅਨਿਦਿਨੁ ਸਤਿਗੁਰੁ ਕੇ ਗੁਣ ਗਾਈ॥ ੩॥
ਮੈ ਭਰਵਾਸਾ[3] ਸਤਿਗੁਰ ਤੇਰਾ॥ ਜਨੁ ਦਰਬਾਰੀ ਤੇਰਾ ਚੇਰਾ॥ ੪॥ ੩॥ ੩੨॥

**ਰਾਗੁ ਆਸਾ॥ ਘਰੁ ੭॥ ਦੁਪਦੇ॥**

ਰਾਮੁ ਰਾਮੁ ਜਪੁ ਮਨ ਮਹਿ ਮਾਲਾ॥ ਦੀਨ ਦੁਨੀ ਮਹਿ ਹੋਹਿ ਸੁਖਾਲਾ॥ ੧॥ ਰਹਾਉ॥
ਰਾਮ ਕਥਾ ਹਿਤੁ ਦੇ ਕਰਿ ਸੁਨੀਐ॥ ਆਠਿ ਪਹਿਰ ਪ੍ਰਭ ਕੈ ਗੁਨ ਗੁਨੀਐ॥ ੧॥
ਨੈਨੀ ਨਿਰਖਹੁ ਗੁਰ ਦਰਸੁ ਦਿਆਲਾ॥ ਦਰਬਾਰੀ ਬਾਂਛਹੁ ਸੰਤ ਰਵਾਲਾ॥ ੨॥ ੧॥ ੩੩॥

**ਰਾਗੁ ਆਸਾ ॥**

ਹਰਿ ਹਰਿ ਸਿਮਰਹੁ ਹਾਰਿ ਨ ਆਵੈ॥ ਜਨਮੁ ਨਾ ਬਿਰਥਾ ਤੁਮਰਾ ਜਾਵੈ॥ ੧॥ ਰਹਾਉ॥
ਸ੍ਵਨ ਸੁਨੀਐ ਹਰਿ ਹਰਿ ਨਾਮੁ॥ ਪੂਰਨ ਹੋਵਹਿ ਸਗਲੇ ਕਾਮ॥ ੧॥
ਊਠਤਿ ਬੈਠਤਿ ਹਰਿ ਹਰਿ ਬੋਲੁ॥ ਦਰਬਾਰੀ ਜੀਤਹੁ ਜਨਮੁ ਅਮੋਲੁ॥ ੨॥ ੨॥ ੩੪॥

1. ਬੋਲ਼ਾ, ਬਹਿਰਾ 2. ਸੇਵਾ 3. ਭਰੋਸਾ

**ਆਸਾ ॥**
ਗੋਵਿੰਦ ਕਥਾ ਵਿਚਿ ਦੀਜੈ ਜੀਉ॥ ਰਾਮੁ ਰਸਾਇਣ ਅੰਮ੍ਰਿਤੁ ਪੀਉ॥ ੧॥ ਰਹਾਉ॥
ਅਉਰ ਧਿਰਾ ਤੇ ਮਨ ਕਉ ਕਾਂਢੁ॥ ਰਾਮ ਨਾਮ ਵਲਿ ਇਹੁ ਮਨੁ ਗਾਂਢੁ॥ ੧॥
ਆਠ ਪਹਿਰ ਹਰਿ ਹਰਿ ਜਸੁ ਗਾਉ॥ ਦਰਬਾਰੀ ਸਾਧੁ ਸਰਨਿ ਸਿਧਾਉ॥ ੨॥ ੩॥ ੩੫॥
**ਰਾਗੁ ਆਸਾ ॥**
ਜਿਨਾ ਨ ਲੀਤੀ ਸਾਧੂ ਢੂਹ[1]॥ ਸੇ ਜਾਇ ਪਾਨਿਗੇ ਜਮ ਕੀ ਜੂਹ॥ ੧॥ ਰਹਾਉ ॥
ਜਿਨ ਕੈ ਸਾਬਤਿ ਨਾਹੀ ਰੂਹ॥ ਸੇਈ ਪਉਸਨਿ ਦੋਜਕਿ ਖੂਹ॥ ੧॥
ਜੋ ਗੁਰ ਦਰਸਨੁ ਦੇਖ ਪਤੀਜਹਿ॥ ਦਰਬਾਰੀ ਸੇ ਜਨ ਪਾਪ ਨ ਭੀਜਹਿ॥ ੨॥ ੪॥ ੩੬॥
**ਰਾਗੁ ਆਸਾ ॥**
90.ਅ ਜਿਸ ਪ੍ਰਭ ਦੀਨੀ ਮਾਣਸ ਦੇਹਾ॥ ਸੋ ਕਿਉ ਵਿਸਰੇ ਮਿ/ਤ੍ਰ ਏਹਾ॥ ੧॥ ਰਹਾਉ ॥
ਨੈਨ ਬੈਨ ਕਰ ਕਾਨ ਬਨਾਇ॥ ਰੇ ਮਨ ਤੂ ਤਿਸ ਕੇ ਗੁਨ ਗਾਇ॥ ੧॥
ਹਾਥ ਪਾਵ ਸਭਿ ਸਾਜ ਸਵਾਰੇ॥ ਦਰਬਾਰੀ ਤਿਸੁ ਪ੍ਰਭ ਕੇ ਬਲਿਹਾਰੇ॥ ੨॥ ੫॥ ੩੭॥
**ਰਾਗੁ ਆਸਾ ॥**
ਪ੍ਰਿਥਮੇ ਮਾਨੁਖ ਦੇਹਿ ਦਿਵਾਈ॥ ਰਕਤ ਬੂੰਦ ਤੇ ਖੂਬ ਬਣਾਈ॥ ੧॥
ਤਿਸੁ ਕੀ ਕਰਹੁ ਸਲਾਹਿ ਸਵੇਰੇ॥ ਜਿਨ ਸਭਿ ਸਾਜ ਬਨਾਏ ਤੇਰੇ॥ ੧॥ ਰਹਾਉ॥
ਉਤਮੁ ਬਰਨੁ ਜਨਮੁ ਕੁਲੁ ਨੀਕਾ॥ ਦਰਬਾਰੀ ਸਿਮਰੁ ਪ੍ਰੀਤਮ ਜੀ ਕਾ॥ ੨॥ ੫॥ ੩੮॥
**ਰਾਗੁ ਆਸਾ ॥**
ਜਿਸਨੂੰ[2] ਧੋਇ ਬਣਾਇ ਸਵਾਰਹਿ॥ ਤਿਸਨੂ ਲੈ ਅਗਨੀ ਮਹਿ ਜਾਰਹਿ॥ ੧॥
ਬਿਸਟਾ ਕਿਰਮ ਕੀ ਹੋਵਗੁ ਛਾਰੁ॥ ਰਾਮ ਨਾਮ ਬਿਨੁ ਦੇਹਿ ਬਿਕਾਰੁ॥ ੧॥ ਰਹਾਉ॥
ਜਿਸਹਿ ਪਦਾਰਥ ਦੇ ਪ੍ਰਤਿਪਾਲਹਿ॥ ਦਰਬਾਰੀ ਤੇਰੇ ਨਾਲਿ ਨ ਚਾਲਹਿ॥ ੨॥ ੬॥ ੩੯॥
**ਰਾਗੁ ਆਸਾ ॥**
ਇਸੁ ਦੇਹੀ ਕਉ ਰੋਗੁ ਨ ਲਾਗੈ॥ ਜੇ ਰਾਮੁ ਜਪੇ ਬਿਖੇ ਭੋਗ ਤਿਆਗੈ॥ ੧॥
ਆਧਿ ਵਿਆਧਿ ਉਪਾਧਿ ਨ ਬਿਆਪੈ॥ ਗੁਰ ਮਿਲਿ ਅਨਿਦਿਨੁ ਹਰਿ ਹਰਿ ਜਾਪੈ॥ ੧॥ ਰਹਾਉ॥
ਜਨਮ ਮਰਨ ਤੇ ਰਹਤਿ ਪ੍ਰਾਨੀ॥ ਦਰਬਾਰੀ ਸਿਮਰੇ ਸਾਰੰਗਪਾਨੀ[3]॥ ੨॥ ੭॥ ੪੦॥
**ਰਾਗੁ ਆਸਾ ॥**
ਦੇਖਿ ਦੇਖਿ ਨਰੁ ਫੂਲੈ ਦੇਹਿ॥ ਜਾਣੈ ਨਾਹਿ ਜੋ ਹੋਵਗੁ ਖੇਹੁ॥ ੧॥
ਜੋਬਨ ਜਾਂਦੇ ਢੀਲ ਨ ਲਾਗੈ॥ ਕਾਹੇ ਮੂੜ ਕੁਕਰਮੀ ਲਾਗੈ॥ ੧॥ ਰਹਾਉ ॥
ਬਿਰਧਿ ਸਮੇ ਸੇ ਆਵਨਿ ਕਾਮ॥ ਦਰਬਾਰੀ ਜੁਆਨੀ ਕੀਤੇ ਆਮ॥ ੨॥ ੮॥ ੪੧॥
**ਰਾਗੁ ਆਸਾ ॥**
ਨੀਕਾ ਸਾਧ ਸੰਗੁ ਜਗ ਮਾਹੀ॥ ਜਾ ਸਮ[4] ਤਟ ਤੀਰਥ ਤਪ ਨਾਹੀ॥ ੧॥ ਰਹਾਉ॥
ਸਾਧ ਸੰਗ ਕੀ ਕਉਨੁ ਨੀਸਾਨੀ॥ ਤਰੀ ਸੁ ਤਾਰਾ ਲੋਚਨ[5] ਰਾਨੀ॥ ੧॥
ਜਾ ਕੀ ਜੁੜੀ ਖੜਾਉ ਪੁਰਾਨੀ॥ ਦਰਬਾਰੀ ਨੀਕੀ ਸਾਧ ਸੰਗਾਨੀ॥ ੨॥ ੯॥ ੪੨॥
**ਰਾਗੁ ਆਸਾ ॥**
91.ੳ ਸਾਧ ਸੰਗ ਕੀ ਮਹਮਾ ਭਾਰੀ॥ ਮੋਹ ਮਤ ਮੰਦ[6] ਨ ਜਾ/ਇ ਬੀਚਾਰੀ॥ ੧॥ਰਹਾਉ॥
ਮਛੋਦਰੀ[7] ਅਰੁ ਜੋ ਜਨ ਗੰਧਾਰੀ॥ ਸਾਧ ਕਾ ਸੰਗ ਭਇਆ ਗੁਣਕਾਰੀ॥ ੧॥
ਮਧ ਕਰਮ ਕਰਿ ਸਾਧ ਸੰਗੁ ਭੇਆ॥ ਦਰਬਾਰੀ ਸੋ ਭਿ ਨ ਬਿਰਥਾ ਗੈਆ॥ ੨॥ ੧੦॥ ੪੩॥

1. ਢੋਈ, ਆਸਰਾ 2. ਭਾਵ ਸਰੀਰ ਨੂੰ 3. ਪ੍ਰਭੂ 4. ਜਿਸਦੇ ਬਰਾਬਰ 5. ਰਾਜਾ ਹਰੀਸ਼ ਚੰਦਰ ਦੀ ਪਤਨੀ, ਵੇਖੋ ਅੰਤਿਕਾ-I. ਹਰੀਸ਼ਚੰਦ੍ਰ 6. ਮੇਰੀ ਬੁੱਧੀ (ਮਤ) ਘੱਟ ਹੈ 7. ਮਤਸਯ-ਉਦਰੀ, ਸਤਿਆਵਤੀ

**ਰਾਗੁ ਆਸਾ ॥**

ਪਾਰਬ੍ਰਹਮ ਪ੍ਰਭ ਰਚਨਾ ਧਾਰੀ॥ ਸਭ ਊਪਰਿ ਮਾਣਸਿ ਦੇਹਿ ਸਵਾਰੀ॥ ੧॥ ਰਹਾਉ॥
ਲਖ ਚਉਰਾਸੀਹ ਜੋ ਜੋਨਿ ਉਪਾਈ॥ ਸੋ ਸਭ ਮਾਣਸ ਕੀ ਬੰਦੀ ਪਾਈ॥ ੧॥
ਮਾਣਸਿ ਲੀਏ ਸਭਿ ਕਿਛੁ ਕੀਆ॥ ਦਰਬਾਰੀ ਸੋ ਸਿਮਰਹੁ ਜੀਅਨ ਕੋ ਜੀਆ॥ ੨॥ ੧੧॥ ੪੪॥

**ਰਾਗੁ ਆਸਾ ॥**

ਲੇਹਜ[1] ਪੇਹਜ[2] ਭਖ ਅਰ ਭੋਜ॥ ਅਉਰ ਤਮਾਸੇ ਕਉਤਕ ਚੋਜ॥ ੧॥
ਏਹਿ ਸਭਿ ਕੀਏ ਮਾਣਸਿ ਲੀਏ॥ ਹੈ ਗੈ ਬਾਹਨੀਆ[3] ਸੁਖ ਦੀਏ॥ ੧॥ ਰਹਾਉ॥
ਛਾਜਨੁ ਭੋਜਨੁ ਅਨਿਕ ਪਰਕਾਰਾ॥ ਦਰਬਾਰੀ ਸੋ ਕਿਉ ਮਨਹੁ ਵਿਸਾਰਾ॥ ੨॥ ੧੨॥ ੪੫॥

**ਰਾਗੁ ਆਸਾ ॥**

ਜਬ ਅਗਨਿ ਬੁਝੀ ਸਾਂਤਿ ਮਨ ਆਈ॥ ਤਾ ਕਿਆ ਜੇ ਟੋਪੀ ਕਿਆ ਪਾਗ ਬੰਧਾਈ॥ ੧॥
ਜਾ ਕੈ ਮਨਿ ਆਈ ਪਰਤੀਤਿ॥ ਸੋ ਗ੍ਰਿਹੀ ਮਹਿ ਭੈਆ ਅਤੀਤਿ॥੧॥ ਰਹਾਉ॥
ਜਿਸੁ ਜਨ ਤਿਆਗ ਦਈ ਮੈ ਮੇਰੀ॥ ਦਰਬਾਰੀ ਫੇਰਿ ਨ ਫਿਰਹੈ ਫੇਰੀ॥ ੨॥ ੧੩॥ ੪੬॥

**ਰਾਗੁ ਆਸਾ ॥**

ਜਨਕੁ ਗ੍ਰਿਸਤੀ ਗੁਰੁ ਭੈਆ ਸਿਖ ਸੁਖਿਦੇਉ ਅਤੀਤੁ॥
ਮੋਹੁ ਮਾਇਆ ਮਨੁ ਨਾ ਲਗੈ ਚਰਨ ਕਮਲ ਬਸੇ ਚੀਤ॥ ੧॥ ਰਹਾਉ॥
ਰਾਜ ਬਿਖੇ ਜੋਗੀ ਭੈਆ ਦਾਈ ਪਾਲੀ ਵਾਂਗੁ॥ ਮਨ ਮਹਿ ਮਹਾਂ ਅਤੀਤੁ ਜਨੁ ਬਾਹਰਿ ਗ੍ਰਿਸਤੀ ਸਾਂਗੁ॥ ੧॥
ਬਾਹਰਿ ਭੇਖ ਨ ਭੀਜਈ ਭਗਤਿ ਵਛਲੁ ਭਗਵਾਨੁ॥
ਦਰਬਾਰੀ ਐਸੇ ਭਗਤਿ ਤੇ ਸਦਾ ਸਦਾ ਕੁਰਬਾਨੁ॥ ੨॥ ੧੪॥ ੪੭॥

**ਰਾਗੁ ਆਸਾ ॥**

ਸੋ ਗ੍ਰਿਸਤੀ ਗ੍ਰਿਹਿ ਮਹਿ ਸਦਾ ਅਤੀਤਾ[4]॥ ਹਰਖੁ ਸੋਗੁ ਜਾ ਕੈ ਮਨ ਨਾਹੀਂ ਚਿੰਤ ਨ ਬਿਆਪੇ ਚੀਤਾ॥ ੧॥ ਰਹਾਉ॥
ਸਦਾ ਸੰਤੋਖੁ ਦਇਆ ਮਨ ਮਾਹੀ ਤਿਆਗੀ ਮਨ ਤੇ ਚਾਹਿ॥
91.ਅ /ਮਨ ਮਹਿ ਰਾਖੇ ਮੁਖ ਤੇ ਭਾਖੇ ਵਾਹਿ ਰਜਾਇ ਵਾਹਿ॥ ੧॥
ਸਦਾ ਸਦਾ ਇਕੁ ਏਹਾ ਦੀਸੈ ਕਰੇ ਪਾਖੰਡੁ ਨ ਕੋਇ॥
ਦਰਬਾਰੀ ਹੋਗੁ ਖਲਾਸ ਸੋਈ ਨਰ ਤਾ ਕਉ ਬੰਧਨਿ ਕੋਇ ਨ ਹੋਇ॥ ੨॥ ੧੫॥ ੪੮॥

**ਰਾਗੁ ਆਸਾ ॥**

ਧਰੇ ਭੇਸੁ ਦਰਵੇਸੁ ਸਦਾਵੈ॥ ਘਰਿ ਘਰਿ ਭਟਕੈ ਸਾਂਤਿ ਨ ਆਵੈ॥ ੧॥ ਰਹਾਉ॥
ਝੂਠ ਵੇਚਿ ਕਰਿ ਕਰੇ ਪੰਜੀਹੇ[5]॥ ਪਰਿਆ ਨਰਕਿ ਪਾਣਿ ਕੈ ਲੀਹੇ॥ ੧॥
ਮਹਾਂ ਮੋਹ ਮਹਿ ਫਲਿਆ ਮੂਰਖੁ ਧਨੁ ਜੋਰਨ ਕੀ ਆਸਾ॥
ਦਰਬਾਰੀ ਬਧਾ ਭਵੈ ਚਉਰਾਸੀਹ ਕਦੇ ਨ ਹੋਇ ਖੁਲਾਸਾ॥ ੨॥ ੧੬॥ ੪੯॥

**ਰਾਗੁ ਆਸਾ ॥**

ਬਿਨਾ ਭਗਤਿ ਨਰ ਜਨਮੁ ਗਵਾਇਆ॥ ਸਾਕਤੁ ਬਿਰਥਾ ਜਗ ਮਹਿ ਆਇਆ॥ ੧॥ ਰਹਾਉ॥
ਕਿਉ ਨ ਗਰਿਉਹ ਗਰਭਿ ਮੰਝਾਰਿ[6]॥ ਕਿਉ ਦਸ ਮਾਸ ਮਾਰੀ ਮਾਂ ਭਾਰਿ॥ ੧॥
ਸਾਕਤ ਦੀ ਮਾਂ ਬਾਝ[7] ਨ ਭਈ॥ ਦਰਬਾਰੀ ਜਣਿ ਕੈ ਅਉਤਰਿ[8] ਗਈ॥ ੨॥ ੧੭॥ ੫੦॥

**ਰਾਗੁ ਆਸਾ ॥**

ਸਾਕਤੁ ਅਨਿਦਿਨੁ ਹਉਮੈ ਰਾਤਾ॥ ਕਰੇ ਬਿਕਰਮ[9] ਮਾਇਆ ਮਦਮਾਤਾ ॥
ਸਾਕਤਿ ਕਉ ਦਰਿ ਮਿਲੈ ਨ ਢੋਈ॥ ਦੁਹੀ ਜਹਾਨੀ ਸਾਕਤਿ ਪਤਿ ਖੋਈ॥ ੧॥ ਰਹਾਉ॥
ਸਾਕਤਿ ਕੈ ਸੰਗ ਬਹਹੁ ਨ ਜਾਇ॥ ਦਰਬਾਰੀ ਜੇ ਕਾ ਧਾਰ ਵਸਾਇ॥ ੨॥ ੧੮॥ ੫੧॥

---

1. ਚੱਟਣ ਯੋਗ, ਚਟਣੀ ਆਦਿ 2. ਪੀਣ ਯੋਗ ਅਰਥਾਤ ਦੁੱਧ, ਪਾਣੀ 3. ਪਾਲਕੀ 4. ਤਿਆਗੀ 5. ਪੈਸੇ ਕਮਾਉਣੇ, ਰੁਪਏ ਪੈਸੇ 6. ਗਰਭ ਵਿੱਚ ਗਲ ਗਿਆ 7. ਬਾਂਝ 8. ਜਣ ਕੇ ਵੀ ਅਉਤਰੀ ਗਈ 9. ਬੁਰੇ ਕਰਮ

**ਰਾਗੁ ਆਸਾ ॥**
ਨਿਗੁਰੇ ਨਰ ਕਾ ਦਰਸੁ ਨ ਕਰੀਐ॥ ਨਿਗੁਰੇ ਕੀ ਸੰਗਤਿ ਪਰਹਰੀਐ[1]॥ ੧॥ ਰਹਾਉ॥
ਨਿਗੁਰੇ ਕਾ ਦਰਸਨ ਕਹੁ ਕੇਹਾ॥ ਕਰੋੜ ਚੰਡਾਲੁ ਨਿਰਖਿਆ[2] ਜੇਹਾ॥ ੧॥
ਨਿਗੁਰੇ ਕਾ ਕੀਤਾ ਬਿਰਥਾ ਗੈਆ॥ ਦਰਬਾਰੀ ਨਿਗੁਰਾ ਨਰਕੀ ਪੈਆ॥ ੨॥ ੧੯॥ ੫੨॥
**ਰਾਗੁ ਆਸਾ ॥**
ਬੇਮੁਖੁ ਬੁਰਾ ਬੁਰੇ ਕਾ ਕਰਤਾ॥ ਅਪਨੀ ਕਰਨੀ ਕਰਿ ਦੋਜਕ ਪਰਤਾ॥ ੧॥ ਰਹਾਉ॥
ਬੇਮੁਖ ਕੀ ਬਿਰਥੀ ਸਭ ਘਾਲਾ॥ ਦੁਹੀ ਜਹਾਨੀ ਬੇਮੁਖੁ ਮੁਹਕਾਲਾ॥ ੧॥
92.ੳ ਬੇਮੁਖ ਕਾ ਕੀਤਾ ਥਾਇ ਨ ਪਾਇ॥ ਦਰਬਾਰੀ ਬੇਮੁਖੁ ਗਇਆ ਜਨਮ ਗਵਾਇ॥ ੨॥ ੨੦॥/ ੫੩॥
**ਰਾਗੁ ਆਸਾ ॥**
ਨਿੰਦਕੁ ਨਿਗੁਰਾ ਨਰਕਿ ਮਝਾਰਿ॥ ਦੁਹਾ ਕੀ ਕੋਇ ਨ ਸੁਣੇ ਪੁਕਾਰ॥ ੧॥
ਨਿੰਦਕ ਕਾ ਦਾਰੂ ਕਿਛੁ ਨਾਹੀਂ॥ ਨਿੰਦਕੁ ਪਾਗੁ ਰਸਾਤਲ[3] ਮਾਹੀਂ॥ ੧॥ ਰਹਾਉ॥
ਨਿੰਦਕੁ ਨਿੰਦਾ ਕਾ ਕਰੇ ਆਹਾਰੁ॥ ਦਰਬਾਰੀ ਨਿੰਦਕੁ ਬੇਇਤਬਾਰੁ॥ ੨॥ ੨੧॥ ੫੪॥
**ਰਾਗੁ ਆਸਾ ॥**
ਸਾਕਤੁ ਸੱਤਿਆ ਨਿਕਟਿ ਨ ਜਾਵੈ॥ ਪਾਪਾ ਕੇਰੇ ਕੋਟ ਕਮਾਵੈ॥ ੧॥
ਸਾਕਤੁ ਸੋਇ ਸਕਤਿ ਜਿਸੁ ਮਾਹੀ॥ ਸਿਵ ਸੰਤੋਖੁ ਦੈਆ ਜਿਸੁ ਨਾਹੀ॥ ੧॥ ਰਹਾਉ॥
ਸਾਕਤ ਕੈ ਮਨਿ ਨੀਤਿ ਅਨੀਤਿ॥ ਦਰਬਾਰੀ ਇਵ ਹੀ ਭਈ ਬਤੀਤਿ[4]॥ ੨॥ ੨੨॥ ੫੫॥
**ਰਾਗੁ ਆਸਾ॥ ਘਰੁ ੮॥ ਕਾਫੀਆ॥**
ਕਿਆ ਸੋਇਆ ਪਾਵ ਪਸਾਰਿ ਜਾਗ ਖੁਆਬ[5] ਤੇ॥ ਜਿਨਾਂ ਨ ਸਿਮਰਿਓ ਨਾਉ ਲਹਨਿ ਅਜਾਬ[6] ਸੇ॥ ੧॥ ਰਹਾਉ॥
ਸੁਪਨਾ ਏਹੁ ਸੰਸਾਰੁ ਦੇਖੁ ਨਿਹਾਰਿ ਕੈ॥ ਇਸੁ ਕੈ ਸੰਗਿ ਨ ਲਾਗੁ ਜਾਸਹਿ ਹਾਰਿ ਕੈ॥ ੧॥
ਆਇਆ ਤੂ ਮਿਹਮਾਨੁ ਜਗਤਿ ਪਰਾਹੁਣਾ॥ ਚਲਣ ਦੀ ਕਰੁ ਚਾਹਿ ਰਹਣੁ ਨ ਚਾਹਿਣਾ॥ ੨॥
ਦੇਖਿ ਪਸਾਰ ਨ ਭੂਲ ਏਥਹੁ ਚਲਣਾ॥ ਪਾਛੈ ਰਹਿਓ ਨ ਕੋਇ ਤੇ ਕੀ ਮਲਣਾ॥ ੩॥
ਸੋਇ ਲਿਆਇ ਲੋਗ ਖਿਤਿ ਗਣੇਂਦਿਆਂ॥ ਦਰਬਾਰੀ ਦੇਖੁ ਨਿਹਾਰਿ ਕਹਾ ਜਣੇਂਦਿਆਂ[7]॥ ੪॥ ੧॥ ੫੬॥
**ਰਾਗੁ ਆਸਾ ॥**
ਸਾਈ ਸਿਰਜਨਹਾਰੁ ਸਿਮਰਉ ਦਿਨਸੁ ਰਾਤਿ॥ ਜਿਨਿ ਸਾਜੀ ਅਨਿਕ ਪਰਕਾਰ ਸ੍ਰਿਸਟੀ ਭਾਂਤਿ ਭਾਂਤਿ॥ ੧॥
ਬੇਪਰਵਾਹੁ ਅਥਾਹੁ ਅਗੰਮੁ ਅਪਾਰਿਆ॥ ਵਾਹੁ ਵਾਹੁ ਪ੍ਰਭੁ ਵਾਹੁ ਜਿਸ ਜਗੁ ਧਾਰਿਆ॥੧॥ ਰਹਾਉ॥
ਸਿਮਰਉ ਸਾਸ ਗਿਰਾਸਿ ਸਿਰਜਨਹਾਰਿ ਨੂ॥ ਮੈ ਜਾਚਉ ਦਿਨੁ ਰਾਤਿ ਸਰਬ ਦਾਤਾਰ ਨੂੰ ॥ ੨ ॥
ਪਤਿਤ ਉਧਾਰਨਿਹਾਰੁ ਦੀਨ ਦਿਆਲੁ ਤੂ॥ ਦੀਜੈ ਦੇਵਣਹਾਰ ਸੰਤ ਰਵਾਲ ਮੂ[8]॥ ੩॥
ਮੈ ਮੂਰਖੁ ਮੁਗਧੁ ਅਜਾਣੁ ਗਾਵ ਨ ਜਾਣਦਾ॥ ਦਰਬਾਰੀ ਤਉ ਸਰਣਾਇ ਡਰ ਜਮ ਕਾਣ ਦਾ॥ ੪॥ ੨॥ ੫੭॥
92.ਅ **ਰਾਗੁ ਆ/ਸਾ॥**
ਸਾਹਿਬ ਕੇ ਗੁਣ ਗਾਉ ਅਉਗਣਿਆਰਿਆ॥ ਤੁਝ ਕਉ ਲੈਗੁ ਉਬਾਰਿ ਪਤਿਤ ਉਧਾਰਿਆ॥੧॥ ਰਹਾਉ॥
ਸਰਨਿ ਪਾਹਿ ਭਗਵਾਨ ਛਡੁ ਅਪਾਇਣੋ[9]॥ ਸਭਿ ਘਟਿ ਘਟਿ ਅੰਤਰ ਦੇਖੁ ਏਕੁ ਨਰਾਇਣੋ॥ ੧॥
ਸੰਤ ਜਨਾ ਕੀ ਟੇਕ ਲੈ ਸੁਖ ਹੋਵਈ॥ ਗੁਰ ਮਿਲਿ ਹਰਿ ਗੁਣ ਗਾਉ ਜੂਨਿ ਨ ਜੋਵਈ॥ ੨॥
ਛੋਡਹੁ ਸਗਲ ਵਿਕਾਰ ਸਚੁ ਵਿਹਾਝ[10] ਲੈ॥ ਪੁਛਹੁ ਗੁਰੂ ਦਲਾਲੁ ਦਲਾਲੀ ਸੀਸੁ ਦੈ[11]॥ ੩॥
ਇਕਾ ਆਸ ਵਸਾਇ ਅਉਰੁ ਵਿਸਾਰਿ ਦੇਹਿ॥ ਦਰਬਾਰੀ ਸਚੁ ਸਮਾਲ ਨ ਪਾਵਹਿ ਵਖਤੁ ਏਹਿ॥ ੫॥ ੩॥ ੫੮॥

---

1. ਛੱਡ ਦਿਓ 2. ਵੇਖਿਆ 3. ਨਰਕ 4. ਉਮਰ ਬੀਤ ਗਈ 5. ਸੁਪਨੇ ਤੋਂ 6. ਦੁੱਖ, ਕਸ਼ਟ 7. ਜਿਨ੍ਹਾਂ ਨੇ ਤੈਨੂੰ ਜਣਿਆ ਸੀ 8. ਮੈਨੂੰ, ਸੰਤਾਂ ਦੀ ਚਰਨ ਧੂੜ (ਰਵਾਲ) 9. ਆਪਣੇ ਆਪ ਅਰਥਾਤ ਹਉਮੈ 10. ਵਪਾਰ ਕਰ ਲੈ 11. ਸੀਸ ਕੁਰਬਾਨ ਕਰ ਦੇਹ

**ਰਾਗੁ ਆਸਾ ॥**

ਕਿਉ ਸੋਵਹਿ ਭਰ ਨੀਂਦ ਵਖਤ ਵਿਹਾਂਵਦਾ॥ ਸਿਰ ਲਗਗੁ ਜਮਡੰਡੁ ਕਾਲ ਰੂਆਂਵਦਾ॥ ੧॥ ਰਹਾਉ॥
ਜਿਸੁ ਰਖਿਓ ਉਦਰ ਮਝਾਰਿ ਨ ਤਿਸੈ ਧਿਆਂਵਦਾ॥ ਜੋ ਕਰਦਾ ਹੈ ਪਤਪਾਲ[1] ਕਿਉ ਨ ਗੁਣ ਗਾਂਵਦਾ॥
ਗਈਆ ਬਿਰਥੀ ਆਉ[2] ਆਉ ਅਜਾਨ ਰੇ॥ ਅਜੇ ਭਜੇ ਭਗਵਾਨੁ ਤਿਆਗੁ ਗੁਮਾਨੁ ਰੇ॥ ੨॥
ਕਦਹੀ ਸਮਝ ਅਚੇਤ ਹਰਿ ਹਰਿ ਚੇਤਿ ਲੈ॥ ਆਠ ਪਹਿਰ ਗੁਨ ਗਾਉ ਹਰਿ ਰਸੁ ਨੇਤਿ ਲੈ ॥ ੩ ॥
ਸਤਿਗੁਰੁ ਤੇ ਬਲ ਜਾਉ ਸਦਾ ਸਦਵਾਰਣੇ॥ ਦਰਬਾਰੀ ਸਦਕੇ ਜਾਇ ਸਦਾ ਬਲਿਹਾਰਣੇ॥ ੪॥ ੪॥ ੫੯॥

**ਰਾਗੁ ਆਸਾ ॥**

ਕਿਆ ਸੋਇਓਹੁ ਅਗਿਆਨ ਤਿਆਗੁ ਇਆਂਨਪਾ[3]॥ ਗਹੁ ਸਤਿਗੁਰ ਸਰਨਾਇ ਛੋਡਿ ਸਿਆਨਪਾ॥ ੧॥ ਰਹਾਉ॥
ਮੈਂ ਮੂਰਖੁ ਮਤਿਹੀਣੁ ਮੁਗਧੁ ਅਜਾਨੁ ਹਾਂ॥ ਕਿਉ ਸਿਮਰਉ ਪ੍ਰਭ ਤੋਹਿ ਅੰਧ ਅਗਿਆਨੁ ਹਾਂ॥ ੧॥
ਮੈਂ ਖਿਨੁ ਖਿਨੁ ਭੂਲਣਹਾਰੁ ਤੂੰ ਬਖਿਸੰਦੁ ਹੈ॥ ਤੂੰ ਸਰਨਿ ਸੂਰ ਭਗਵਾਨੁ ਸ੍ਰੀ ਗੋਵਿੰਦੁ ਹੈ॥ ੨॥
ਤੂ ਪ੍ਰਭ ਗੁਣੀ ਨਿਧਾਨੁ ਮੈ ਅਉਗਣਿਆਰ ਹਾਂ॥ ਜਿਉ ਜਾਣਹਿ ਤਿਉ ਰਾਖੁ ਪਰਿਆ ਦੁਆਰ ਹਾਂ॥ ੩॥
93.ੳ ਅਜਮਲ ਗਨਕਾ ਵਾਂਝ ਨ ਕਰਮ ਬੀਚਾਰੀਅਹੁ॥ ਦਰਬਾਰੀ ਨੀਚੁ ਅਜਾਨੁ ਪਾਰਿ ਉ/ਤਾਰੀਅਹੁ॥ ੪॥ ੫॥ ੬੦॥

**ਰਾਗੁ ਆਸਾ ॥**

ਆਪੁ ਬੀਚਾਰ ਦਿਖਾ ਤੂ ਕਉਣੁ ਹੈ॥ ਜਬ ਲਗ ਭਰਮ ਨ ਜਾਇ ਤ ਆਵਾਗਉਣੁ ਹੈ॥ ੧॥ ਰਹਾਉ॥
ਜੈਸੇ ਮਿਰਗ ਫਿਰੰਤਾ ਬੂਟੇ ਸੂੰਘਤਾ॥ ਬਾਸੁ ਬਸਤੁ ਨਿਜ ਮਾਹਿ[4] ਉਜਾੜੀ ਢੂੰਢਤਾ॥ ੧॥
ਜੈਸੇ ਉਡੇ ਖਿਦੋ ਤੂ ਢੂੰਢੇ ਪਰਚਾਨਣੀ[5]॥ ਆਪ ਚਿਲਕ ਨਿਜ ਮਾਹਿ ਨ ਜਾਇ ਪਛਾਨਣੀ॥ ੨॥
ਤੈਸੇ ਹੀ ਮਨ ਭੂਲਿ ਨ ਆਪੁ ਪਛਾਣਿਆ॥ ਦਰਬਾਰੀ ਲਧਾ ਮਾਹਿ ਜਿਨਾ ਗੁਰ ਮਿਲਿ ਜਾਣਿਆ॥ ੩॥ ੬॥ ੬੧॥

**ਰਾਗੁ ਆਸਾ ॥**

ਕਿਉ ਸੋਵਹਿ ਭਰਿ ਨੀਂਦ ਖਸਮੁ ਵਿਸਾਰ ਕੈ॥ ਜਾਸਹਿ ਜਨਮੁ ਗਵਾਇ ਬਾਜੀ ਹਾਰਿ ਕੈ॥ ੧॥
ਕਿਆ ਖਟਿਓ ਸੰਸਾਰਿ ਏਥੈ ਆਇ ਕੈ॥ ਚਲਿਉਹੁ ਮੁਗਧ ਗਵਾਰਿ ਮੂਲੁ ਗਵਾਇ ਕੈ[6]॥ ੧॥ ਰਹਾਉ॥
ਖਿਜਮਤਿ ਖਸਮਿ ਵਿਸਾਰਿ ਰਤਹੁ ਕੂੜ ਸੰਉ॥ ਏਹਿ ਦੇਹੀ ਦੇਖਿ ਨ ਭੂਲ ਰਲੇਗੀ ਧੂੜਿ ਸੰਉ[7]॥ ੨॥
ਵਿਹਾਝਿਓ ਕਚੁ ਕਪੂਰ[8] ਸਚੁ ਨ ਜਾਣਿਓ॥ ਲੀਤੋ ਫੋਗ ਸਮਾਲਿ ਸੀਧਾ ਛਾਣਿਉ॥ ੩॥
ਦਰਬਾਰੀ ਸਮਝ ਬੀਚਾਰਿ ਸਤਿਗੁਰੁ ਬਾਣੀਆ॥ ਸਤਿਗੁਰੁ ਸਰਣੀ ਪਾਇ ਤਾ ਛੂਟੈ ਪਰਾਣੀਆ॥ ੪॥ ੭॥ ੬੨॥

**ਰਾਗੁ ਆਸਾ ॥**

ਮਾਣਸ ਜਨਮੁ ਦੁਲੰਭੁ ਕਲਜੁਗ ਪਾਇਓ॥ ਸੇ ਕੂੜੈ ਲਾਲਚ ਲਗਿ ਕਾਂਹਿ ਗਵਾਇਓ॥ ੧॥ ਰਹਾਉ॥
ਨਾ ਬੈਠਹੁ ਸਾਧੂ ਸੰਗਿ ਸੁਮਤਿ ਨ ਲੀਤੀਆ॥ ਨਾ ਕੀਤੋ ਸੁਕ੍ਰਿਤੁ ਕਰਮ ਨ ਬਾਜੀ ਜੀਤੀਆ॥ ੧॥
ਆਇਆ ਤੁਧੁ ਕੁ ਪੇਚੁ ਪਇਉਹੁ ਕੁਫੇਰਿ[9] ਵਿਚਿ॥ ਕਰਮਾ ਦੀ ਨਕਿ ਨਥਿ ਲੈ ਓਹੁ ਤੂ ਕਿਰਤਿ ਖਿਚਿ॥ ੨॥
ਕਰਨ ਕਰਾਵਨਹਾਰੁ ਨ ਮੰਨਿ ਵਸਾਇਓ॥ ਮਾਣਸੁ ਜਨਮੁ ਅਮੋਲੁ ਬਿਅਰਥੁ ਗਵਾਇਓ॥ ੩॥
ਸਚੁ ਪਛਾਤੋ ਨਾਹਿ ਲਾਲਚ ਲਗਿ ਕੈ॥ ਦਰਬਾਰੀ ਗੈਆ ਜੁ ਠਗਿ ਪੰਜੇ ਠਗਿ ਹੈ॥ ੪॥ ੫॥ ੬੩॥

**ਰਾਗੁ ਆਸਾ ॥**

93.ਅ ਕਰਿ ਲੈ ਜੋ ਕੁਛੁ ਕਰਨਾ ਅਜੋ ਸੁਭ ਵਖਤੁ ਹੀ॥ ਏਹ ਮਾਣਸ ਸੰਦੀ ਦੇਹਿ ਸੁਭਾਨੀ ਤਖਤੁ[10] ਹੀ॥੧॥ ਰਹਾ/ਉ॥
ਸਾਹਿਬੁ ਸਿਰਜਨਹਾਰੁ ਚਿਤਾਰਹੁ ਦਿਨਸੁ ਰਾਤਿ॥ ਜਿਨਿ ਕੀਨੀ ਬਣਤਿ ਬਣਾਇ ਸਵਾਰਤਿ ਭਾਤਿ ਭਾਂਤਿ॥੧॥
ਜਿਨੀ ਦੀਨੇ ਭੋਗ ਸੁਵਾਦ ਸੋ ਕਿਉ ਵਿਸਰੇ॥ ਜੋ ਦੇਂਦਾ ਸਾਹਿ ਗ੍ਰਿਹਿ ਤਿਸੁ ਬਿਨੁ ਕਿਉ ਸਰੇ॥
ਅਕ੍ਰਿਤਿਘਣੀ[11] ਕਉ ਤਿਆਗੁ ਜਾਗੁ ਹੁਸੀਆਰ ਹੋਹੁ॥ ਖਿਜਮਤਿ ਖਸਮ ਸਮਾਲ ਜਮ ਨ ਸਕਈ ਜੋਹ॥ ੩॥
ਦਰਬਾਰੀ ਸਰਨਿ ਸਿਧਾਉ ਸਤਿਗੁਰ ਦੇਵ[12] ਦੀ॥ ਜੋ ਦੇਵੀ ਖਬਰਿ ਬਤਾਇ ਅਲਖ ਅਭੇਵ[13] ਦੀ॥ ੪॥ ੯॥ ੬੪॥

---

1. ਪ੍ਰਤਿਪਾਲ, ਪਾਲਣਾ 2. ਉਮਰ 3. ਮੂਰਖਤਾਈਆਂ, ਭਾਵ ਛੋਟੀਆਂ ਅਕਲਾਂ 4. ਆਪਣੇ ਅੰਦਰ 5. ਬਗਾਨੀ ਰੋਸ਼ਨੀ ਵਿੱਚ, ਕਿਸੇ ਹੋਰ ਥਾਂ 6. ਮੂਲ (ਸਵਾਸਾਂ ਦੀ ਪੂੰਜੀ) ਨੂੰ ਗੁਆ ਕੇ 7. ਝੂਠ ਵਿੱਚ ਰੱਤਾ, ਰੰਗਿਆ 8. ਕੱਚ ਦੇ ਬਲੌਰ 9. ਚੱਕਰ ਵਿੱਚ 10. ਪਵਿੱਤ੍ਰ ਤਖਤ 11. ਕੀਤੇ ਨੂੰ ਨਾ ਜਾਣਨ ਵਾਲੀ 12. ਪਰਮਾਤਮਾ ਨੂੰ ਮਿਲਾਉਣ ਵਾਲਾ ਗੁਰੂ 13. ਜਿਸ ਦਾ ਭੇਦ ਨਹੀਂ ਜਾਣਿਆ ਜਾ ਸਕਦਾ

**ਰਾਗੁ ਆਸਾ ॥**

ਰਾਮ ਕਹਾਣੀ ਗਾਉ ਮੁਖੁ ਪਵਿਤੁ ਹੋਇ॥ ਮਨ ਤੇ ਵੈਰੁ ਗਵਾਇ ਸਭ ਕੋ ਮਿਤੁ ਹੋਇ॥ ੧॥ ਰਹਾਉ॥
ਸਾਕਤ ਕਾ ਸੰਗੁ ਤਿਆਗੁ ਬਹੁ ਸੰਗਤਿ ਸਾਧ ਕੀ॥ ਸਾਧੂ ਕਢਗ ਧੋਇ ਦੁਰਮਤਿ ਮਾਧ[1] ਕੀ॥
ਮਾਇਆ ਸੰਜਿ[2] ਨ ਰਖੁ ਸਭਿ ਛਡ ਜਾਵਣੀ॥ ਚਲਦਿਆ ਨਾਲ ਨ ਚਾਲੈ ਕਿਤੁ ਕੰਮ ਆਵਣੀ॥ ੨॥
ਸਰਧਾ ਹੋਵਹਿ ਨਿਰਖਿ ਕੁਟੰਬੁ ਸਥਾਇਆ॥ ਕਦੇ ਨ ਕਿਸਹੀ ਨਾਲਿ ਕੋਇ ਸਿਧਾਇਆ॥ ੩॥
ਚਲਣ ਵੇਲੇ ਜਾਵਗੁ ਜਿੰਦ ਅਕੇਲੀਆ॥ ਦਰਬਾਰੀ ਹਰਿ ਬਿਨੁ ਹੋਰੁ ਨ ਕੋਈ ਬੇਲੀਆ॥ ੪॥ ੧੦॥ ੬੫॥

**ਰਾਗੁ ਆਸਾ ॥**

ਕਰਤੇ ਕੀ ਕਰੁ ਟੇਕੁ ਹੋਰੁ ਵਿਸਾਰਿ ਦੇਹਿ॥ ਜਿਸੁ ਰਖਿਓਹੁ ਉਦਰ ਮੰਝਾਰਿ ਤਿਸ ਕੀ ਓਟ ਲੇਹਿ॥ ੧॥ ਰਹਾਉ॥
ਜਿਸ ਬਣਾਈ ਚੁੰਜ ਸੋਈ ਚੋਗੁ ਦੇਗੁ॥ ਜਿਸ ਦੇ ਪਿੰਡ ਪਰਾਣ ਸਿਮਰਹੁ ਤਿਸਹਿ ਬੇਗੁ[3]॥ ੧॥
ਛਡੁ ਸਿਆਣਪ ਸਭਿ ਪ੍ਰਭਿ ਕੈ ਆਸਰੇ॥ ਜੋ ਕਰਣੀ ਕਰਤਾਰ ਨ ਪਉਂਦੀ ਪਾਸਿਰੇ॥ ੨॥
ਬੇਪਰਵਾਹੁ ਅਥਾਹੁ ਅਗੀਮੁ ਅਗੋਚਰੋ[4]॥ ਸਿਮਰਹੁ ਸੋ ਪਤਿਸਾਹੁ ਜੋ ਕਿਸੈ ਨ ਗੋਚਰੋ[5]॥
ਕਲਜੁਗ ਹੋਰੁ ਨ ਘਾਲ ਨਾਮੁ ਪਰਵਾਨੁ ਹੈ॥ ਸੋਈ ਦਰਿ ਪਰਵਾਨੁ ਜਿਸੁ ਨਾਮੁ ਨੀਸਾਨੁ ਹੈ॥ ੩॥
ਦਰਬਾਰੀ ਸਿਮਰਹੁ ਸੋਇ ਜੁ ਆਦਿ ਜੁਗਾਦਿ ਹੋਇ॥ ਸਾਬਤੁ ਜਾਹਿ ਨ ਪੁਛੈ ਤੁਧੁ ਕੋਇ॥ ੪॥ ੧੧॥ ੬੬॥

**ਰਾਗੁ ਆਸਾ ॥**

94.ੳ ਜਿਨ /ਦਿਤੀ ਸਭਿ ਸਮਾਲਿ ਸੋ ਕਿਉ ਨ ਸਮਾਲਿਓ॥ ਸਚੁ ਨ ਘਾਲੀ ਘਾਲ ਕੂੜਾ ਕੰਮੁ ਘਾਲਿਓ॥ ੧॥
ਜੋਕਰਿ ਆਇਓਹੁ ਕਉਲ ਸੋ ਕਉਲੁ[6] ਨ ਪਾਲਿਓ॥
ਜਿਤ ਦਰਗਹ ਆਵੀ ਹਾਰਿ ਸੋਈ ਦਾਉ ਢਾਲਿਓ॥ ਰਹਾਉ॥
ਕਰਸਹਿ ਕਉਨ ਜਬਾਬੁ ਜਾ ਅਗੈ ਪੁਛੀਅਹਿ॥ ਲੈਨਿ ਹਿਸਾਬੁ ਮੁਕਾਇ ਤਿਲੁ ਤਿਲੁ ਕਰਿ ਮੁਛੀਅਹਿ[7]॥ ੨॥
ਫਿਰਿ ਲਗਗੁ ਪਛੋਤਾਉਨ ਆਵਗੁ ਵਖਤੁ ਤਬਿ॥ ਜੀਤਿ ਹਾਰਿ ਕੀ ਵਾਰਿ ਏਹਿ ਅਨਿ ਕਲਿ ਸਬਿ॥ ੩॥
ਦਰਬਾਰੀ ਸਾਧੁ ਪੁਕਾਰਿ ਸੁਨਿ ਕਹਿਆ ਨ ਮਾਨਹੀ॥ ਜਾ ਪਉਸੀ ਸਿਰਿ ਮਾਰਿ ਨ ਪਛੋਤਾਨਹੀ॥ ੪॥ ੧੨॥ ੬੭॥

**ਰਾਗੁ ਆਸਾ ॥**

ਜੋ ਕਰਦਾ ਤੇਰੀ ਸਾਰ ਸੋ ਕਿਉ ਨ ਸਮਾਰਿਉ॥ ਤੁਧੁ ਨੂ ਰਖਗੁ ਕਉਣੁ ਜਾ ਖਸਮੁ ਵਿਸਾਰਿਓ॥ ੧॥ ਰਹਾਉ॥
ਰਤਹੁ[8] ਕੂੜ ਕੁਟੰਬ ਜੋ ਕੰਮ ਨ ਆਵਹੀ॥ ਤੂ ਉਨਿ ਕਉ ਤਜਿ ਜਾਹਿ ਕੈ ਓਹੁ ਤਜ[9] ਜਾਵਹੀ॥ ੧॥
ਜਿਨ ਦਿਤਾ ਤੁਧੁ ਪਰਵਾਰੁ ਸੋਭਾ ਬਿਚੋ ਜਗਿ॥ ਮੂਰਖਿ ਹੋਹਿ ਸੁਖਾਲਾ ਤਿਸੁ ਕੀ ਸੇਵ ਲਗਿ॥ ੨॥
ਖਸਮਹੁ ਖੋਟੂ ਕਮਾਇ ਕਹਾਂ ਕਹੁ ਜਾਂਇਗਾ॥ ਤਿਸੁ ਵਿਸਰੇ ਮਨ ਮੂੜ ਤੂ ਦੋਜਕ ਪਾਹਿਗਾ॥ ੩॥
ਦਰਬਾਰੀ ਕਰਕੇ ਪੁਕਾਰ ਸਮਾਰਹੁ ਸਾਹਿ ਸਾਹਿ॥ ਮੰਨਹੁ ਰਬ ਰਜਾਇ ਕਹਹੁ ਮੁਖਿ ਵਾਹਿ ਵਾਹਿ॥ ੪॥ ੧੩॥ ੬੮॥

**ਰਾਗੁ ਆਸਾ॥ ਘਰੁ ੬॥**

ਅਹਿਨਿਸਿ ਗਾਵਉ ਹਰਿ ਹਰਿ ਧਿਆਵਉ ਜੇ ਕਿਰਪਾ ਹੋਇ ਤੁਮਾਰੀ॥
ਬਿਨੁ ਕਰਨੀ ਕੁਛ ਹੋਇ ਨ ਆਵੈ ਨਾਹਨ ਸਕਤਿ ਹਮਾਰੀ॥ ੧॥
ਮੈ ਅਉਰ ਨ ਮਨ ਮਹਿ ਧਾਰੀ॥ ਦੀਨ ਦਿਆਲ ਗੋਪਾਲ ਗੋਸਾਂਈ ਕਰਿ ਕਿਰਪਾ ਬਨਿਵਾਰੀ॥੧॥ ਰਹਾਉ॥
ਤੇਰੀ ਆਸ ਭਰੋਸਾ ਤੇਰਾ ਹਉ ਪਰਿਆ ਤੇਰੈ ਦੁਆਰੇ॥
ਤੂੰ ਪਾਰਬ੍ਰਹਮ ਅਪਰੰਪੁਰ ਸੁਆਮੀ ਤੈ ਬਹੁਤੇ ਪਤਿਤ ਉਧਾਰੇ॥ ੨॥
ਆਵਣਜਾਣਾ ਹਮਰਾ ਕਾਟਹੁ ਕਰਿ ਦੇਹੁ ਬੰਦ ਖਲਾਸੀ॥
ਜੋ ਤੂ ਕਰਹਿ ਸੋਈ ਕੁਛ ਹੋਵੈ ਤੂ ਪੂਰਨੁ ਪੁਰਖੁ ਅਬਿਨਾਸੀ॥ ੩॥
94.ਅ ਨਾਨ/ਕ ਪੰਥੀ ਤੇਰਾ ਦਰਬਾਰੀ ਸਰਨਿ ਗੁਰੂ ਭਗਵਾਨਾ॥
ਜਮ ਕੀ ਭੀਰ ਚੁਕਾਵਹੁ ਪ੍ਰਭ ਜੀ॥ ਕਰਿ ਧੋਪਤਿ ਜਿਉ ਖਸਮਾਨਾ॥ ੪॥ ੧॥ ੬੯॥

---

1. ਮਾਦ, ਹੰਕਾਰ, ਹਉਮੈਂ 2. ਇੱਕਤ੍ ਕਰਕੇ 3. ਛੇਤੀ, ਕਾਹਲੀ 4. ਜੋ ਇੰਦ੍ਰੀਆਂ ਦਾ ਵਿਸ਼ਾ ਨਹੀਂ, ਪ੍ਰਭੂ 5. ਆਸਰੇ 6. ਵਾਇਦਾ, ਪ੍ਰਣ 7. ਕਟੀਐ 8. ਲੀਨ ਹੋਇਆ, ਰੰਗਿਆ ਹੋਇਆ ਹੈਂ 9. ਛੱਡ

**ਰਾਗੁ ਆਸਾ ॥**
ਦਿਨ ਭਰਿ ਸੋਵਉ ਮਨ ਮਾਇਆ ਮੋਹ ਗੁਬਾਰੀ[1]॥
ਭਰਮਿ ਭਵਾਲੀ[2] ਐਸੀ ਦੀਨੀ ਮਨਿ ਮਹਿ ਭਈ ਅੰਧਿਆਰੀ॥੧॥
ਏਹੁ ਕਰਤੂਤਿ ਹਮਾਰੀ॥ ਪਾਪ ਪੋਟ ਬਧੀ ਬਹੁ ਭਾਤੀ ਖੋਟ ਖੋਟ ਸਿਰਿ ਭਾਰੀ॥ ੧॥ ਰਹਾਉ॥
ਲਖ ਚਉਰਾਸੀਹ ਕੀ ਗਲਿ ਫਾਸੀ ਆਵਣੁ ਵਾਰੀ ਵਾਰੀ॥
ਮਨੁ ਮੂਰਖੁ ਕਉ ਸਮਝਿ ਨ ਆਵੈ ਐਸੀ ਮਿਲੀ ਭਵਾਰੀ॥ ੨॥
ਇਨਿ ਬੰਧਨਿ ਤੇ ਹੋਇ ਖਲਾਸੀ ਜੇ ਹੋਵੈ ਨਜਰਿ ਤੁਮਾਰੀ॥
ਕਰਿ ਕਿਰਪਾ ਜੇ ਸਾਧੁ ਮਿਲਾਵਹੁ ਤਾ ਕਰਦੇ ਪਾਰਿ ਉਤਾਰੀ॥ ੩॥
ਮੋਹਿ ਅਧੀਨ ਦੀਨੁ ਪ੍ਰਭ ਤੇਰਾ ਖਸਮਾਨਾ ਕਰੁ ਬਨਵਾਰੀ॥
ਨਾਨਕ ਪੰਥੀ ਸਰਨਿ ਤੁਮਾਰੀ ਰਾਖਿ ਲੇਹੁ ਦਰਬਾਰੀ॥ ੪॥ ੨॥ ੭੦॥

**ਰਾਗੁ ਆਸਾ॥ ਘਰ ੧੦॥**
ਰੇ ਮੂਰਖ ਲਾਲਚ ਕੇ ਲੀਏ ਖੋਟਾ ਖਾਇਓ ਸਚੁ ਪਛਾਣ ਨ ਜਾਤੋ॥
ਜਿਉ ਲੋਹਾ ਅਗਨੀ ਮਹਿ ਤਾਇਆ ਤਿਉ ਬਿਖੇ ਭੋਗ ਮਨੁ ਰਾਤੋ॥ ੧॥
ਮਦ ਮਾਇਆ[3] ਕੈ ਮਨੁ ਮਾਤੋ॥ ਜਿਉ ਲੋਹਾ ਅਗਨੀ ਭੀਤਰਿ ਤਪਿਆ ਹੋਇ ਅਗਨਿ ਤੇ ਤਾਤੋ॥੧॥ ਰਹਾਉ॥
ਕਾਮ ਨ ਤੇਰੇ ਕਛੂ ਹੀ ਨਾਹੀ ਜੋ ਨਰ ਦੇਖ ਬਫਾਵੈ॥
ਝੂਠੀ ਫੂਲ ਬਹੇ ਨਰੁ ਮੂਰਖੁ ਤਸੁ[4] ਨ ਸੰਗਿ ਸਿਧਾਵੈ॥ ੨॥
ਕਹਾਂ ਫਿਰਹਿ ਭੂਲਾ ਨਰ ਬਾਵਰ ਭਜ ਲੈ ਸਾਰੰਗ ਪਾਨੀ॥
ਸਚੁ ਨਾਮੁ ਅਸਥਿਰੁ ਸਦ ਸੰਗੀ ਅਉਰੁ ਸਭੋ ਕੁਛੁ ਫਾਨੀ[5]॥ ੩॥
ਹਰਿ ਕੀ ਓਟਿ ਬਿਨਾ ਕਹਿ ਛੂਟਹਿ ਕਹਤੇ ਬੇਦ ਪੁਰਾਨਾ॥
ਨਾਨਕ ਪੰਥੀ ਕਹੇ ਦਰਬਾਰੀ ਸਿਮਰੁ ਸਿਰੀ ਭਗਵਾਨਾ॥ ੪॥ ੧॥ ੭੧॥

**ਰਾਗੁ ਆਸਾ ॥**
ਰੇ ਝੂਠਿ ਲਾਗੁ ਕਾਹੇ ਦੁਖੁ ਪਾਵਹਿ ਗੋਬਿੰਦੁ ਕਿਉ ਨਹੀਂ ਗਾਇਓ॥
ਸਚੁ ਨਾਮੁ ਸਤ ਸਿਮਰਹਿ ਨਾਹੀ ਬਿਰਥਾ ਜਨਮ ਗਵਾਇਓ॥ ੧॥
੯੫.ੳ ਗਹੁ[6] ਸਤਿਗੁਰ ਸਰਨਾਇਓ॥ ਤਿਸੁ ਕਉ ਰਵਿ ਸੁਤੁ[7] ਰੋਕਿ ਨ ਸਾਕੈ ਜੋ ਸਰਨਿ ਗੁਰੂ ਕੀ ਆ/ਇਓ॥੧॥ ਰਹਾਉ॥
ਜੋ ਏਥੈ ਓਥੈ ਸੰਗੀ ਤੇਰਾ ਸੋ ਤੈ ਕਿਉ ਬਿਸਰਾਇਓ॥
ਇਕਿ ਵਿਥਿ[8] ਜੋ ਸੰਗਿ ਨ ਚਾਲੈ ਤਾ ਸਉ ਹੇਤੁ ਲਗਾਇਓ॥ ੨॥
ਕੁਕਰਮ ਕਿਰਸਿ ਕਰਹਿ ਕਤ ਮੂਰਖ ਦੁਕ੍ਰਿਤ ਬੀਜ ਖਿੰਡਾਇਓ॥
ਪਛੋਤਾਵਹਿਗਾ ਤੂ ਲੁਨਿਦਾ[9] ਸਮਝਹਿ ਨ ਸਮਝਾਇਓ॥ ੩॥
ਹਾਰਿ ਪੁਕਾਰ ਕਰੀ ਪ੍ਰਭ ਆਗੇ ਜਗ ਤੇਰਾ ਨਾਉ ਧਰਾਇਉ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੁਮਾਰੀ ਆਇਉ॥ ੪॥ ੨॥ ੭੨॥

**ਰਾਗੁ ਆਸਾ॥ ਘਰੁ ੧੧॥**
ਹਰਿ ਪ੍ਰਭ ਛੋਡ ਅਉਰੁ ਕਤ ਲਾਗਹੁ ਕਾਹੇ ਜਨਮੁ ਗਵਾਵਉ ਰੇ॥
ਜੋ ਕੁਛੁ ਦੇਣਾ ਸੋ ਦੇ ਰਹਿਆ ਕਿਉ ਸਠ[10] ਦਹਿਦਿਸ ਧਾਵਉ ਰੇ॥ ੧॥
ਕਰਿ ਸੰਤੋਖੁ ਸਿਮਰੁ ਪਰਮੇਸਰੁ ਨਉ ਨਿਧਿ[11] ਘਰਿ ਮਹਿ ਪਾਵਉ ਰੇ॥
ਆਨ ਆਸ ਤਜਹੁ ਮਨ ਮੂਰਖ ਗੁਰਬਚਨੀ ਤ੍ਰਿਪਤਾਵਉ ਰੇ॥੧॥ ਰਹਾਉ॥

1. ਮੋਹ ਦੇ ਗੁਬਾਰ 2. ਭੁਆਟਣੀ, ਚੱਕਰ 3. ਮਾਇਆ ਦੇ ਨਸ਼ੇ ਵਿੱਚ 4. ਉਹ 5. ਨਾਸ਼ਮਾਨ 6. ਪਕੜ 7. ਸੂਰਜ ਦਾ ਪੁੱਤਰ, ਧਰਮਰਾਇ 8. ਇਕ ਕਦਮ 9. ਖੇਤੀ ਵੱਢਣ ਲੱਗਾ 10. ਮੂਰਖ, ਅਗਿਆਨੀ 11. ਨਉ (ਨੌਂ) ਨਿਧੀਆਂ

ਆਪੁ ਛਡਿ ਰਹਹੁ ਗੁਰ ਪਰਣੈ ਬਹੁਰ ਨ ਆਵਉ ਜਾਵਉ ਰੇ॥
ਜਿਨਿ ਤੂ ਸਾਜਿ ਸਵਾਰਿ ਸੀਗਾਰਿਆ ਤਿਸੁ ਹੀ ਕੇ ਗੁਨ ਗਾਵਉ ਰੇ॥ ੨॥
ਛਪੜ ਨਾਤੇ ਹੋਇ ਨ ਨਿਰਮਲੁ ਸਤਿਸਰ ਤੀਰਥਿ ਨਾਵਉ ਰੇ॥
ਆਮ ਕਾਂਮ ਤਜਹੁ ਮਾਇਆ ਕੇ ਸਾਧੂ ਦਰਸਨ ਜਾਵਉ ਰੇ॥ ੩॥
ਗੁਰੂ ਸਰਾਫੁ ਕਰੇ ਜੋ ਖਰਿਆ ਸੋ ਫਿਰਿ ਖੋਟ ਨ ਖਾਵਉ ਰੇ॥
ਨਾਨਕ ਪੰਥੀ ਕਹੇ ਦਰਬਾਰੀ ਪਾਪ ਪੋਟ[1] ਨ ਚਾਵਉ ਰੇ॥ ੪॥ ੧॥ ੭੩॥

**ਰਾਗੁ ਆਸਾ ॥**

ਆਵਣਜਾਣਾ ਵਾਟ ਦੁਖਾਲੀ[2] ਇਹੁ ਬਿਪਤਾ ਸਿਰੁ ਭਾਰੀ ਰੇ॥
ਰਾਮ ਨਾਮ ਕੇ ਸਿਮਰਨਿ ਬਾਝਹੁ ਹੋਵਗੁ ਘਣੀ ਖੁਆਰੀ ਰੇ॥ ੧॥
ਤਿਸੁ ਕਾ ਸਿਮਰਨੁ ਕਰ ਮਨ ਮੇਰੇ ਗਜ ਗਨਕਾ ਜਿਸੁ ਤਾਰੀ ਰੇ॥
ਗੋਤਮ ਘਰਨੀ[3] ਕੀ ਗਤਿ ਕੀਤੀ ਜਿਸੁ ਬੇੜੀ ਪਾਰ ਉਤਾਰੀ ਰੇ॥ ੧॥ ਰਹਾਉ॥
ਆਪਿ ਤਰੇ ਅਉਰਾ ਨਿਸਤਾਰੇ[4] ਤਿਸੁ ਗੁਰੁ ਵਿਟਹੁ ਵਾਰੀ ਰੇ॥
ਤਿਸੁ ਕੀ ਸਰਨਿ ਸਰਬ ਸੁਖ ਪਾਵਹਿ ਦੁਰਮਤਿ ਝਾਰਿ ਪਛਾਰੀ ਰੇ॥ ੨॥
ਸੇਈ ਸਾਹਿ ਸੁਖੀ ਜਗ ਭੀਤਰਿ ਜਿਨਾ ਭਗਤਿ ਪਿਆਰੀ ਰੇ॥
95.ਅ ਜਿਨਾ ਅਪ/ਨਾ ਖਸਮ ਪਛਾਤਾ ਤਗਦੀ ਤਿਨ ਕੀ ਧਾਰੀ ਰੇ॥ ੩॥
ਨਾਨਕ ਪੰਥੀ ਜਨੁ ਦਰਬਾਰੀ ਕੁਦਰਤਿ ਤੇ ਬਲਿਹਾਰੀ ਰੇ॥
ਕੁਦਰਤਿ ਕਰਤੇ ਕੀ ਅਪਰ ਅਪਾਰਾ ਕੋਇ ਨ ਸੰਕੈ ਸਾਰੀ[5] ਰੇ॥ ੪॥ ੨॥ ੭੪॥

**ਰਾਗੁ ਆਸਾ ॥**

ਹਰਿ ਸਰਨਾਈ ਪਉ ਮਨ ਮੇਰੇ ਹੋਵਹਿ ਖਰਾ ਸੁਖਾਲਾ ਰੇ॥
ਹਰਿ ਹਰਿ ਹਾਰੁ ਕੰਠ ਲੇ ਪਹਿਰਹੁ ਇਹਿ ਦੁਇ ਅਖਰ ਮਾਲਾ ਰੇ॥ ੧॥
ਪਤਿਤ ਉਧਾਰਨੁ ਨਾਮੁ ਪ੍ਰਭੁ ਕੇਰਾ ਦੀਨੁ ਦਿਆਲ ਗੁਪਾਲਾ ਰੇ॥ ੧॥
ਸਗਲ ਮਨੋਰਥੁ ਪੂਰਨੁ ਹੋਵਹਿ ਜੇ ਪਾਈਐ ਸਾਧ ਰਵਾਲਾ ਰੇ॥ ੧॥ ਰਹਾਉ॥
ਸਰਵਣਿ ਹਰਿ ਜਸੁ ਸੁਣਿ ਦਿਨੁ ਰਾਤੀ ਰਸਨਾ ਤੇ ਗੁਨ ਗਾਵਉ ਰੇ॥
ਨੈਨੀ ਸਮਦ੍ਰਿਸਟਿ ਸਾਧ[6] ਕੋ ਦਰਸਨੁ ਵਡਭਾਗਾ ਤੇ ਪਾਵਉ ਰੇ॥
ਜੋ ਗੁਰ ਕਹੀ ਸਹੀ ਕਰਿ ਜਾਨਹੁ ਮਨ ਮਹਿ ਭ੍ਰਮੁ ਨ ਆਨਹੁ ਰੇ॥
ਦੁਤੀਆ ਦੁਰਮਤਿ ਮਨ ਤੇ ਖੋਵਹੁ ਏਕੋ ਏ ਪਛਾਨਹੁ ਰੇ॥ ੩॥
ਨਾਨਕ ਪੰਥੀ ਕਹੇ ਦਰਬਾਰੀ ਜੁ ਗੁਰੁ ਕਹੇ ਸੁ ਕੀਜੈ ਰੇ॥
ਅਵਰ ਤਿਆਗਿ ਜੰਜਾਲ ਬਿਖੇ ਰਸ ਨਾਮੁ ਮਹਾਂਰਸੁ ਪੀਜੈ ਰੇ॥ ੪॥ ੩॥ ੭੫॥

**ਰਾਗੁ ਆਸਾ ॥**

ਸਤਿਗੁਰੁ ਸਰਣੀ ਉਤਮ ਕਰਣੀ ਇਆ ਸਮ ਧਰਮੁ ਨ ਕੋਈ ਰੇ॥ ੧॥
ਅਉਰ ਧਰਮ ਸਭੇ ਹੀ ਨੀਚੇ ਸਰਨਿ ਪਰਮ ਧਰਮੁ ਹੋਈ ਰੇ॥ ੧॥
ਤਾ ਤੇ ਸਰਨਿ ਪਰਹੁ ਮਨ ਮੇਰੇ ਸਿਮਰਹੁ ਸਾਚਾ ਸੋਈ ਰੇ॥
ਸੋ ਸੁਖੀਆ ਸੋ ਸਦਾ ਸੁਖਾਲਾ ਸਰਨੀ ਪਰਿਆ ਜੋਈ ਰੇ॥ ੧॥ ਰਹਾਉ॥
ਅਉਰ ਧਰਮ ਮਹਿ ਧੋਖਾ ਧਰਿਆ ਸਰਨਿ ਪਰੇ ਸੇ ਬਾਚੇ ਰੇ॥
ਤਜ ਅਭਿਮਾਨੁ ਮਾਨੁ ਮਨ ਕੇਰਾ ਜੋ ਜਨ ਸਰਨੀ ਰਾਚੇ ਰੇ॥ ੨॥

---

1. ਪਾਪ ਦੀ ਪੋਟਲੀ 2. ਔਖੀ, ਦੁੱਖ ਵਾਲੀ 3. ਗੋਤਮ ਰਿਸ਼ੀ ਦੇ ਘਰ ਵਾਲੀ ਭਾਵ ਅਹਿਲਿਆ 4. ਹੋਰਨਾਂ ਨੂੰ ਵੀ ਤਾਰ ਦਿੱਤਾ 5. ਬਿਆਨ ਕਰ ਸਕੇ, ਦੱਸ ਸਕੇ (ਸੰਕੈ) 6. ਉਹ ਸਾਧੂ ਜੋ ਸਭ ਵੱਲ ਇਕ ਸਾਰ ਵੇਖੇ

ਪੁੰਨ ਧਰਮ ਮਹਿ ਅਤ ਅਭਿਮਾਨਾ ਨਿਰਅਭਿਮਾਨੀ ਸਰਣੀ ਰੇ।।
ਤਜਿ ਵਡਿਆਈ ਪਉ ਸਰਣਾਈ ਏਹਾ ਨਿਰਮਲ ਕਰਣੀ ਰੇ।। ੩।।
ਨਾਨਕ ਪੰਥੀ ਜਨੁ ਦਰਬਾਰੀ ਸਰਣੀ ਸਰਣਿ ਪੁਕਾਰੇ ਰੇ।।
ਰਾਖਿ ਲੈਗੁ ਜੇ ਹਰਿ ਪ੍ਰਭਿ ਭਾਵਗੁ ਅਪਨਾ ਬਿਰਦ ਸਮਾਰੇ ਰੇ।। ੪।। ੪।। ੭੬।।

**ਰਾਗੁ ਆਸਾ।। ਘਰੁ ੧੨।।**

ਤਿਆਗੁ ਸੰਸਾ ਸੋਗ ਸਗਲਾ ਗਾਉ ਗੁਨ ਗੋਬਿੰਦ।।
96.ੳ ਸਾਸ ਕਾ ਬਿਸਵਾਸੁ ਕੈਸਾ ਕਰਹੁ ਗ/ਹੁਰੁ[1] ਨ ਬਿੰਦ।। ੧।।
ਰੇ ਮਨ ਸਿਮਰੁ ਗੋਕਲ ਚੰਦੁ।। ਸਾਜ ਸਾਜ ਸਿ ਪ੍ਰਾਣ ਤਨੁ ਤੁਧੁ ਬੀਚਿ ਬਾਹੀ ਜਿੰਦੁ।।੧।। ਰਹਾਉ।।
ਦੇਹਿ ਕਾਚੀ ਗਾਗਰੀ ਕਰਹੁ ਕਿਆ ਤਿਸੈ ਬਿਸਵਾਸੁ।। ਮਾਸ ਮੈ ਮਾਵਾਸੁ[2] ਕੈਸਾ ਪਉਣੁ ਰੂਪੀ ਸਾਸ।। ੨।।
ਜਾਗੁ ਛਿਨ ਮਹਿ ਢੀਲਿ ਕੇਹੀ ਕਰਹੁ ਚਲਣ ਸਾਜੁ।। ਫੇਰਿ ਹਾਥ ਨ ਚਰਗੁ[3] ਐਸਾ ਵਖਤ ਜੈਸਾ ਆਜੁ।। ੩।।
ਜਨੁ ਦਰਬਾਰੀ ਸਰਨਿ ਸਾਧੂ ਕਟਹੁ ਕਾਲਖ ਦੋਖ।। ਸਾਧ ਸੰਗੇ ਭਜੇ ਹਰ ਜਸੁ ਲਹੇ ਗੁਰਮੁਖ ਮੋਖ।। ੪।। ੧।। ੭੭।।

**ਰਾਗੁ ਆਸਾ ।।**

ਤਿਆਗੁ ਆਲਸੁ ਜਾਗ ਰੇ ਮਨ ਖੋਲ ਨੈਨ ਨਿਹਾਰ[4]।। ਰਹਣੁ ਏਥੇ ਨਾਹੀ ਕਿਸਹੀ ਸਭੁ ਜਗਤੁ ਚਲਣਹਾਰੁ।। ੧।।
ਸੋ ਪ੍ਰਭ ਸਿਮਰੁ ਸਿਰਜਣਹਾਰੁ।। ਆਪਿ ਰਾਖੇ ਆਪ ਮਾਰੇ ਆਪਿ ਹੀ ਪ੍ਰਿਤਿਪਾਰ।।੧।। ਰਹਾਉ।।
ਇਕਨਿ ਲੱਦਿਆ ਇਕਿ ਲਦਿ ਚਲੇ ਇਕਨਿ ਬੱਧੇ ਭਾਰ।। ਸਾਥਿ ਸਾਥੀ ਗਏ ਚਲਿ ਚਲਿ ਹੋਹੁ ਤੂ ਭਿ ਤਯੀਆਰੁ।। ੨।।
ਜਮੁ ਨਿਹਾਰੇ ਸਾਸਿ ਤੇਰੇ ਤੂ ਕਰਹਿ ਕਾਹਿ ਪਸਾਰੁ।। ਸੰਗਿ ਤੇਰੇ ਕਛੂ ਨ ਚਾਲੈ ਜਾਹਿ ਸਭ ਕਛੁ ਡਾਰਿ।। ੩।।
ਸੁਨੁ ਦਰਬਾਰੀ ਸਬਦੁ ਗੁਰ ਕਾ ਕਹਤਿ ਬਾਰੰਬਾਰ।। ਰਾਮ ਨਾਮੇ ਛੁਟੀਐ ਨ ਹੋਰੁ ਕਰਣੀ ਕਾਰ।। ੪।। ੨।। ੭੮।।

**ਰਾਗੁ ਆਸਾ।। ਘਰੁ ੧੩।।**

ਸਤਿਗੁਰੁ ਦਰਸੁ ਤੁਮਾਰਾ।।੧।। ਰਹਾਉ।।
ਦਰਸਨੁ ਪੇਖਤਿ ਜਾਇ ਕਲੇਖਤਿ[5] ਪਾਤਕ[6] ਕਾਟਨਹਾਰਾ।। ੧।।
ਗੁਰ ਕੀ ਸੇਵਾ ਸਫਲਿਓ ਖੇਵਾ ਖਿਨ ਮਹਿ ਹੋਇ ਉਧਾਰਾ।। ੨।।
ਗੁਰਬਚਨ ਪਛਾਨੇ ਨਾ ਜਮੁ ਡਾਨੇ ਗੁਰ ਕਰਦਾ ਪਰਉਪਕਾਰਾ।। ੩।।
ਜਨੁ ਦਰਬਾਰੀ ਸਰਨਿ ਤੁਮਾਰੀ ਤੂੰ ਸਿਰਿ ਗੁਰੁ ਕਰਤਾਰਾ।। ੪।। ੧।। ੭੯।।

**ਰਾਗੁ ਆਸਾ ।।**

ਪਰੁ ਗੁਰ ਸਰਨਿ ਪਿਆਰੇ।। ਲੇਵਗੁ ਬਿਰਦੁ ਸਮਾਰੇ।। ੧।। ਰਹਾਉ।।
ਬਹੁ ਅਪਰਾਧੀ ਭਗਤਿ ਨ ਸਾਧੀ ਤੇ ਪਾਪੀ ਤੈ ਤਾਰੇ।। ੧।।
ਮਹਾ ਕੁਕਰਮੀ ਬਡੇ ਅਧਰਮੀ ਬਹੁਤ ਪਤਿਤ ਉਧਾਰੇ।। ੨।।
ਗੁਰੁ ਸਮਰਥਾ ਕਥਨ ਅਕਥਾ ਕਾਰਨ ਕਰਨੈਹਾਰੈ।। ੩।।
ਜਨੁ ਦਰਬਾਰੀ ਸਰਨਿ ਤੁਮਾਰੀ ਤੂੰ ਸਰਨੀ ਸੂਰੁ ਮੁਰਾਰੇ।। ੪।। ੨।। ੮੦।।

96.ਅ /**ਰਾਗੁ ਆਸਾ ।।**

ਸਤਿਗੁਰ ਸਰਨਿ ਤੁਮਾਰੀ।।੧।। ਰਹਾਉ।।
ਕਰਹੁ ਖਸਮਾਨਾ ਗੁਰੁ ਮਿਹਰਵਾਨਾ ਰਾਖਹੁ ਪੈਜ ਹਮਾਰੀ।। ੧।।
ਲਖ ਚਉਰਾਸੀ ਕਾਟਹੁ ਫਾਸੀ ਬਿਨਸੈ ਬਿਪਤਾ ਸਾਰੀ।। ੨।।
ਬਾਲਮੀਕ ਸਣ ਧ੍ਰੂੰਰੀਕ ਜਿਉ ਅਜਮਲ ਗਨਕਾ ਤਾਰੀ।। ੩।।
ਜਨੁ ਦਰਬਾਰੀ ਸਦ ਬਲਿਹਾਰੀ ਤੂ ਸਤਿਗੁਰੁ ਪਰਉਪਕਾਰੀ।। ੪।। ੩।। ੮੧।।

---

1. ਦੇਰੀ 2. ਵਸਣ ਦਾ ਥਾਂ, ਰਹਿਣ ਦੀ ਥਾਂ 3. ਆਵੇਗਾ 4. ਅੱਖਾਂ ਖੋਹਲ ਕੇ ਵੇਖ 5. ਪਾਪ ਵਾਲੀ ਕਾਲੀ ਲਿਖਤ, ਬੁਰੇ ਕਰਮ 6. ਘੋਰ ਪਾਪ, ਬੱਜਰ ਪਾਪ

**ਰਾਗੁ ਆਸਾ ॥**

ਗੁਰਮੁਖਿ ਜੀਤਿ ਗਏ॥੧॥ ਰਹਾਉ॥

ਉਠਤਿ ਹਰਿ ਹਰਿ ਬੈਠਤਿ ਹਰਿ ਹਰਿ ਹਰਿ ਹਰਿ ਜਾਪੁ ਲਏ॥ ੧॥

ਨਾਮੁ ਧਿਆਇਆ ਸਚੁ ਕਮਾਇਆ ਹਰਿ ਦਰਿ ਥਾਂਇ ਪਏ॥ ੨॥

ਅਉਰੁ ਨ ਆਸਾ ਦਰਸ ਪਿਆਸਾ ਸਭਿ ਕਸਮਲ ਪਾਪ ਖਏ[1]॥ ੩॥

ਜਨੁ ਦਰਬਾਰੀ ਸਦਕੇ ਵਾਰੀ ਗੁਣ ਗਾਵਹਿ ਨਿਤਿ ਨਏ॥ ੪॥ ੪॥ ੮੨॥

**ਰਾਗੁ ਆਸਾ ॥**

ਬੇਮੁਖਿ ਹਾਰਿ ਚਲੇ॥੧॥ ਰਹਾਉ॥

ਕੂੜ ਕਮਾਵਹਿ ਦਹਿਦਿਸ ਧਾਵਹਿ ਮਾਇਆ ਮੋਹ ਜਲੇ॥ ੧॥

ਕੁਕਰਮ ਕਮਾਏ ਆਗੇ ਆਏ ਮੂਰਖ ਮੁਗਧ ਛਲੇ॥ ੨॥

ਨਾਮੁ ਨ ਧਿਆਇਆ ਜਨਮੁ ਗਵਾਇਆ ਗਰਭਹਿ ਕਿਉ ਨ ਗਲੇ॥ ੩॥

ਜਨ ਦਰਬਾਰੀ ਨਿਗੁਰੇ ਬੁਰਿਆਈ ਸੂਕਰ[2] ਸੁਆਨ[3] ਭਲੇ॥ ੪॥ ੫॥ ੮੩॥

**ਰਾਗੁ ਆਸਾ ॥**

ਮਨਮੁਖ ਹਾਰਿ ਗਇਆ॥੧॥ ਰਹਾਉ॥

ਗੁਰਮੁਖਿ ਗਿਆਨੀ ਗੁਰਮੁਖਿ ਧਿਆਨੀ ਗੁਰਮੁਖਿ ਨਾਮੁ ਲਇਆ॥ ੧॥

ਅਕਥ ਕਥਾਨੀ[4] ਗੁਰਮੁਖ ਜਾਨੀ ਗੁਰਮੁਖਿ ਥਾਂਇ ਪਇਆ॥ ੨॥

ਗੁਰਮੁਖਿ ਨਿਰਮਲੁ ਮੈਲ ਨ ਭੋਰਾ ਰੰਗਾ ਨੀਰੁ ਭਇਆ॥ ੩॥

ਜਨੁ ਦਰਬਾਰੀ ਸਰਨਿ ਤਿਨਾਰੀ ਜਿਨਿ ਗੁਰਮੁਖਿ ਖਿਮਾ ਦਇਆ॥ ੪॥ ੬॥ ੮੪॥

**ਰਾਗੁ ਆਸਾ ॥**

ਗੁਰਮੁਖਿ ਖੋਜ ਲਧਾ॥੧॥

ਘਟਿ ਘਟਿ ਡੀਠਾ ਹਰਿ ਪ੍ਰਭ ਈਠਾ[5] ਹਸਤਿ ਕੀਟ ਸਮ ਮਧਾ[6]॥ ੧॥

ਖਿਮਾ ਹੰਢਾਈ ਪਰਮਗਤਿ ਪਾਈ ਕਾਂਮ ਕ੍ਰੋਧ ਨ ਦਧਾ॥ ੨॥

ਜਨੁ ਦਰਬਾਰੀ ਧਰਿ ਸਰਨਿ ਤਿਨਾ ਦੀ ਦਰਸਨਿ ਛੁਟਹਿ ਬਧਾ॥ ੩॥ ੭॥ ੮੫॥

**ਰਾਗੁ ਆਸਾ॥ ਘਰੁ ੧੪॥**

97.ੳ /ਓਹੁ ਵਖਤ ਸੁਹੇਲਾ ਜਿਤੁ ਹਰਿ ਸਿਉ ਮਨ ਲਾਗਿ ਰਹੈ॥ ੧॥ ਰਹਾਉ॥

ਜੋ ਹਰਿ ਧਿਆਵੈ ਸਭਿ ਸੁਖ ਪਾਵੈ ਜਨਮ ਮਰਨ ਤੇ ਬਾਚੈ॥ ੧॥

ਧੰਨੁ ਸੰਤ ਜਨ ਐਸੇ ਵਿਰਲੈ॥ ਦਰਬਾਰੀ ਤਾ ਕੀ ਸਰਨਿ ਪਰਹੁ॥ ੨॥ ੧॥ ੮੬॥

**ਰਾਗੁ ਆਸਾ ॥**

ਮੇਰੇ ਪ੍ਰੀਤਮ ਪਿਆਰੇ ਕਿਰਪਾ ਕਰਹੁ ਹਰੇ॥ ੧॥ ਰਹਾਉ॥

ਕਰਮ ਧਰਮ ਸਭਿ ਕਰਿ ਕਰਿ ਥਾਕੇ॥ ਰਾਮ ਨਾਮ ਬਿਨੁ ਮੁਕਤਿ ਨਹੀਂ॥ ੧॥

ਭੇਖ ਅਨੇਕ ਭਵੈ ਬਹੁਤ ਤੀਰਥ॥ ਦਰਬਾਰੀ ਸੁਖੁ ਸਾਧੂ ਸਰਨੀ॥ ੨॥ ੨॥ ੮੭॥

**ਰਾਗੁ ਆਸਾ॥ ਘਰੁ ੧੫॥ ਪੜਤਾਲ**

ਮੋਹ ਮਾਇਆ ਮਨੁ ਮੋਹਿਆ ਫਿਰਿ ਆਵੈ ਜਾਵੈ॥

ਜਮਕੰਕਰ ਪਕਰ ਚਲਾਇਆ ਤਬ ਹੀ ਪਛੁਤਾਵੈ॥੧॥

ਪਾਪੀ ਪਾਪ ਲਾਗੇ ਚਿਤਿਵਿਤਿ ਚਾਹਿ ਸਮਝੈ ਨਾਹੀ॥

ਛਿਨੁ ਭੰਗਰ ਦੇਹਿ ਸੰਗਿ ਜਾਤੀ ਮੁਘੁਧੁ[7] ਮੂੜੀ ਖਾਹੀ॥ ੧॥ ਰਹਾਉ॥

---

1. ਖਤਮ ਹੋ ਗਏ 2. ਸੂਰ 3. ਕੁੱਤੇ 4. ਨਾ ਕਥੀ ਜਾਣ ਵਾਲੀ 5. ਪਿਆਰਾ, ਪ੍ਰੇਮੀ 6. ਵਿੱਚ, ਮੱਧ, ਵਿਚਕਾਰ 7. ਮੂਰਖ

ਪੁਰਾਨ ਸਾਸਤ੍ਰ ਭਾਖਿ ਥਾਕੈ ਨ ਕਰੈ ਕਾਨ ਬਉਰਾ॥
ਹਾਰਿ ਜੂਆ ਜਾਗੁ ਮੂਰਖੁ ਨਾਹਿ ਕਾਈ ਠਉਰਾ[1]॥ ੨॥
ਜਮ ਡਾਨੁ ਸਿਰਿ ਪਰ ਟਰੈ ਨਾਹਨ ਭਰਤਿ ਲੇਖਾ[2] ਰੋਇਆ॥
ਜੇਤ ਕੀਤੇ ਬਚਹਿ ਜਮ ਤੇ ਸੋ ਨ ਤੈਤੇ[3] ਹੋਇਆ॥ ੩॥
ਐਸੇ ਭ੍ਰਮਿ ਜਗੁ ਭੁਲਾਨਾ ਰਾਮ ਨਾਮੁ ਨ ਧਿਆਇਆ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਸਤਿਗੁਰੁ ਆਇਆ॥ ੪॥ ੧॥ ੮੮॥

**ਰਾਗੁ ਆਸਾ ॥**

ਗੋਵਿੰਦ ਗੁਨ ਗਾਏ॥ ਸੰਤ ਸਰਨਿ ਆਏ ਜਮਕਾਣਿ[4] ਮਿਟਾਇ ਦੂਖ ਕਸਮਲ ਸਗਲ ਜਲਾਏ॥ ੧॥ ਰਹਾਉ॥
ਜਿਨਿ ਹਰਿ ਧਿਆਏ ਤਿਨਿ ਸੁਖ ਪਾਏ॥ ਰਹੇ ਆਵਣ ਜਾਣਹੁ ਸੰਤ ਸਹਾਇ ਰੰਗ ਲਾਏ॥ ੧॥
ਗੁਰ ਗਿਆਨੁ ਘਟਿ ਬਲਿਆ ਸੋ ਮਾਇਆ ਨ ਛਲਿਆ॥ ਸਦ ਸਦ ਹੀ ਅਟਲਿਆ ਸੋ ਸਚੁ ਧਨ ਪਾਏ॥
ਗਈ ਦੁਰਮਤਿ ਸਗਲ ਮਨੋ॥ ਧੰਨੁ ਧੰਨੁ ਧੰਨੁ ਸੇਈ ਜਿਨਾ ਪ੍ਰੀਤ ਲਗੀ॥
ਤਿਨ ਦਰਸਨ ਸੁਖ ਪਾਵਹੁ ਦੁਖ ਗਵਾਵਹੁ ਦਰਬਾਰੀ॥ ਸਾਮ ਤਿਨ ਕੀ ਲੇਹੁ ਮਿਲਾਏ॥ ੪॥ ੨॥ ੮੯॥

**ਰਾਗੁ ਆਸਾ॥ ਬਿਸਨਪਦੇ॥**

97.ਅ /ੴ ਸਤਿਗੁਰੂ ਬਾਬਾ ਨਾਨਕੁ॥
ਜੋਗ ਕੀ ਪਾਤੀ ਮੁਝੈ ਲਾਗੈ ਤਾਤੀ॥ ਊਧੋ ਕੀ ਬਾਤੀ ਮੋ ਕਉ ਨ ਸੁਖਾਤੀ॥ ੧॥
ਆਗੈ ਤਉ ਠਗਉਰੀ ਖਾਈ ਅਬ ਤਉ ਨਹੀ ਖਾਤੀ॥ ਜਰ ਜਰ ਉਠੇ ਮੋਰਾ ਹੀਅਰਾ ਛਾਤੀ॥੧॥ ਰਹਾਉ॥
ਮੈ ਤਉ ਪ੍ਰੇਮ ਰੰਗਿ ਰਾਤੀ॥ ਭਸਮ ਕਿਉ ਲਗਾਵਉ ਗਾਤੀ॥
ਬ੍ਰਿਹੇ ਹੀ ਕਾਤੀ[5] ਮੋਰੇ ਹੀਅਰੇ ਹਾਤੀ॥ ੨॥
ਮੈਂ ਤਉ ਪ੍ਰੇਮ ਮਦ[6] ਮਾਤੀ ਜੋਗੁ ਨਾਹ ਨ ਕਮਾਤੀ॥ ਏ ਜਿ ਭੇਜੀ ਜੋਗ ਪਾਤੀ[7] ਜੋਗਨਿ ਕਦਿ ਕੀ ਪਛਾਤੀ॥੩॥
ਬਾਤਿ ਸੁਨਿ ਸੁਨਿ ਉਧਿਵਾਤੀ[8] ਗੁਪੀਅਨ[9] ਨਾ ਸੁਹਾਤੀ॥ ਦਰਬਾਰੀ ਪ੍ਰੀਤਿ ਪਾਤੀ ਗੋਪੀ ਹਿਰਦੈ ਮੈ ਲਿਖਾਤੀ॥੪॥੧॥

**ਰਾਗੁ ਆਸਾ ॥**

ਸਿਰ ਪਰ ਮਟਕੀ ਕਨਈਆ ਰਟਤੀ॥ ਲੋਗਨ ਦਟਕੀ[10] ਰਹੁ ਰੀ ਹਟਕੀ॥ ੧॥
ਨਾ ਰਹੰਉ ਦਟਕੀ ਮੈਂ ਨਾ ਰਹੰਉ ਹਟਕੀ॥ ਘਟਿ ਤੇ ਫੁਟਕੀ ਅਬ ਲਜ ਮਟੁਕੀ॥ ਰਹਾਉ॥
ਲੈ ਦਧ ਮਟੁਕੀ ਤਟ ਕਉ ਲਟਕੀ॥ ਤਟ ਪਰ ਕਨੀਐ ਸਉ ਜਾਇ ਅਟਕੀ॥ ੨॥
ਰਾਧੇ ਪ੍ਰੀਤਿ ਵਧੀ ਬੀਜ[11] ਬਟਕੀ[12]॥ ਦਰਬਾਰੀ ਜਾਨੈ ਪ੍ਰਭੁ ਘਟਿ ਘਟਿ ਕੀ॥ ੩॥ ੨॥

**ਰਾਗੁ ਆਸਾ ॥**

ਕਹਾਂ ਕਹੌਂ ਗਿਰਿ[13] ਕੀ ਮੈ ਕਹਾਂ ਕਹੌਂ ਤਰਿ[14] ਕੀ॥ ਕ੍ਰਿਆ ਉਪਮਾ ਪ੍ਰਭ ਧਰਨੀਧਰਿ ਕੀ॥ ੧॥ ਰਹਾਉ॥
ਏਕ ਬਰੀ ਲਰਕੀ ਲਰਕੀ॥ ਬਿਧਿ ਕੀ ਬਿਪਤਿ ਪਲਕ ਮੋ ਸਰਕੀ॥ ੧॥
ਦਸ ਅਠ[15] ਨਵ[16] ਖਟ[17] ਚਾਰਿ[18] ਉਰਰਿ ਕੀ॥ ਕਿਆ ਹੂਆ ਲਿਖਿ ਲੀਨੀ ਵਰਕੀ॥ ੨॥
ਕਿਆ ਗਤਿ ਮਿਤਿ ਪ੍ਰਭ ਅਪਰ ਅਪਰ ਕੀ॥ ਦਰਬਾਰੀ ਸਰਨਿ ਪਰਹੁ ਨਰਹਰਿ ਕੀ॥ ੩॥ ੨॥

**ਰਾਗੁ ਆਸਾ ॥**

ਪ੍ਰੇਮਿ ਠਗਉਰੀ ਕਰਿ ਮਨੁ ਠਗਿਆ ਲੀਓ ਚੀਤੁ ਚੁਰਾਈ॥
ਨੈਨ ਬਾਨ[19] ਮਾਰੇ ਕਸਿ ਹੀਅਰੇ ਸੁਧਿ ਬੁਧਿ ਰਹੀ ਨ ਕਾਈ॥ ੧॥
ਸੁਨੁ ਊਧੋ ਹਰਿ ਕੇਹੀ ਕੇਤੀ ਮੇਰੇ ਨਾਲ ਕਨਾਈ[20]॥ ੧॥ ਰਹਾਉ॥

---

1. ਥਾਂ 2. ਲੇਖਾ ਦੇਣ ਲੱਗਿਆਂ 3. ਤੈਥੋਂ 4. ਜਮ ਦੀ ਕਾਣ, ਜਮ ਦਾ ਡਰ 5. ਛੁਰੀ, ਕੈਂਚੀ 6. ਪ੍ਰੇਮ ਦੇ ਨਸ਼ੇ ਵਿੱਚ 7. ਜੋਗ ਦੀ ਚਿੱਠੀ, ਪਤ੍ਰਿਕਾ 8. ਊਧੋ ਦੀ ਕਹੀ ਹੋਈ ਗਲ, ਵਾਤ 9. ਗੋਪੀਆਂ 10. ਰੋਕਿਆ, ਹਟਕਿਆ 11. ਬੀਜ 12. ਬੋਹੜ ਦੇ 13. ਪਹਾੜ, ਪਰਬਤ 14. ਬ੍ਰਿਛ, ਦਰਖਤ 15. ਅਠਾਰਾਂ ਪੁਰਾਨ 16. ਨੌਂ ਵਿਆਕਰਣ 17. ਛੇ ਸ਼ਾਸਤਰ 18. ਚਾਰ ਵੇਦ 19. ਨੈਣਾਂ ਦੇ ਤੀਰ 20. ਕ੍ਰਿਸ਼ਨ ਦੇ

ਮੈ ਜੋਗਨਿ ਕਹੁ ਕਦਿ ਕੀ ਆਹੀ ਲਿਖਿ ਪਾਤੀ ਜੋਗ ਪਠਾਈ॥
ਛਤੀਹ ਅਖਰ ਕਿਉ ਕਰ ਵਾਚਉ ਕਿਨਿ ਚਟਸਾਲ[1] ਪਢਾਈ॥ ੨॥
98.ੳ ਸੁਨ ਊ/ਧੋ ਅਬਿ ਜੋਗੁ ਦਿੜਾਵੈ ਆਪਿ ਕੁਮਾਰਗ ਲਾਈ॥
ਬੰਧਕਿ ਜਿਉ ਬੰਧਿ ਲਏ ਪ੍ਰਾਨਾ ਮੁਰਲੀ ਟੇਰ[2] ਸੁਨਾਈ॥ ੩॥
ਖਾਂਦੀ ਖਾਣੁ ਨ ਪੀਂਦੀ ਪਾਣੀ[3] ਬਿਰਹੇ ਮਾਰ ਸਿਝਾਈ॥
ਆਹਿ ਵੇਖੁ ਊਧੋ ਹਾਲੁ ਅਸਾਡਾ ਕਨੀਏ ਜਾਇ ਸੁਣਾਂਈ॥ ੪॥
ਸੁਨੁ ਊਧੋ ਜੋ ਮੈ ਮਨਿ ਵੇਦਨ[4] ਸੋ ਤੈ ਤਨਿ ਨਹੀ ਆਈ॥
ਸੋ ਵੇਦਨਿ ਜੇ ਤੈ ਤਨਿ ਆਵੈ ਕਾਂ ਕੋ ਜੋਗੁ ਦਿੜਾਈ॥ ੫॥
ਸੁਨੁ ਊਧੋ ਅਚਰਜ ਕਹਾਨੀ ਉਲਟੀ ਜਮਨਿ[5] ਵਗਾਈ॥
ਦਰਬਾਰੀ ਰਾਧੇ ਕੂਕਿ ਕਹਿਓ ਹੀ ਜੋਗੁ ਹਮਾ ਤੇ ਨਾਹੀਂ॥ ੬॥ ੪॥

**ਰਾਗੁ ਆਸਾ ॥**

ਅਬ ਮੈਂ ਕਾਂ ਕਉ[6] ਜੋਗੁ ਕਮਾਵਉ॥
ਮਨਮੋਹਨੁ ਮੇਰੇ ਮਨ ਮਹਿ ਵਸਿਆ ਅਉਰੁ ਨ ਮਨ ਮਹਿ ਲਿਆਵਉ॥ ੧॥ ਰਹਾਉ॥
ਕਮਲ ਨੈਨੁ ਇਨ ਨੈਨੀ ਨਿਰਖੀਓ ਆਂਨ ਨ ਨੈਨਿ ਨਿਹਾਰਉ॥ ੧॥
ਰਸਨਾ ਸੁਆਦਿ ਬਾਦ ਸਬ ਲਾਗਹਿ ਕਨੀਆ ਵਾਤ ਉਚਾਰਉ॥ ੨॥
ਮੁਰਲੀ ਕੀ ਹੂੰਗ ਸੁਣੀ ਮੁਝ ਕਰਨੀ[7] ਸ੍ਰਵਨ ਆਨ ਨ ਧਾਰਉ॥ ੩॥
ਦਰਬਾਰੀ ਰਾਧ ਕਹੈ ਸੁਨੁ ਊਧੋ ਏਕੋ ਕਾਨੁ[8] ਪੁਕਾਰਉ॥ ੪॥ ੫॥

**ਰਾਗੁ ਆਸਾ॥ ਖਿਆਲ॥**

ਮੈਂ ਤਨ ਘਾਉ ਲਗਾ ਅਬ ਕਾਰੀ ਸੁਧਿ ਨ ਰਹੀਆ ਕਾਈ॥
ਚੋ ਪਾਣੀ ਜੇ ਮਿਹਰ ਪਉਦੀ ਹੀ ਹੋਹੁ ਪ੍ਰਾਨ ਸੁਖਦਾਈ॥ ੧॥
ਹੋਹੁ ਵੈਦੁ ਦਰਸੁ ਦਾਰੂ ਦੀਜੈ ਬ੍ਰਿਹਿ ਪੀਰ ਮਿਟਿ ਜਾਈ॥ ੧॥ ਰਹਾਉ॥
ਕੈ ਪਹਿ ਕੂਕੋਂ ਕੂਕਿ ਸੁਨਾਵਉ ਕਉਨੁ ਜਾਨੈ ਪੀਰ ਪਰਾਈ॥
ਸੋ ਜਾਨੈ ਜਿਸੁ ਕੈ ਤਨਿ ਲਾਗੀ ਕੈ[9] ਜਾਨੈ ਜਿਨਿ ਲਾਈ॥ ੨॥
ਲੂੰ ਲੂੰ ਅੰਦਰਿ ਦਰਦੁ ਤੁਸਾਡਾ ਕੀ ਕਹੁ ਆਖਿ ਸੁਣਾਈ॥
ਰਾਤੀ ਨੀਂਦ ਨ ਚੈਨ ਦਿਨੈ ਹੈ ਤੈ ਕੂ ਦਰਦੁ ਨ ਪਾਈ॥ ੩॥
ਮਿਹਰਵਾਨ ਹੋਇ ਮਿਹਰ ਕਰਹੁ ਪ੍ਰਭ ਦੀਨ ਦਿਆਲ ਗੁਸਾਈ॥
ਨਾਨਕ ਪੰਥੀ ਜਨੁ ਦਰਬਾਰੀ ਤ੍ਰਾਹਿ ਤ੍ਰਾਹਿ ਸਰਨਾਈ॥ ੪॥ ੧॥ ੯੫॥

**ੴ ਸਤਿਗੁਰੁ ਬਾਬਾ ਨਾਨਕੁ॥**

**ਅਸਟਪਦੀਆ॥ ਘਰੁ ੨॥**

ਦੁਖਹਰਣ ਸੁਖ ਕਰਣ ਬਿਧਾਤਾ॥ ਪਾਰਬ੍ਰਹਮੁ ਜਗਜੀਵਨ ਦਾਤਾ॥
98.ਅ ਪ੍ਰਤਿਪਾਲੈ ਜੀਅਨ ਬਹੁ ਭਾਤਾ॥ /ਜੈਸੇ ਬਾਲਕ ਕਉ ਪਿਤ ਮਾਤਾ॥ ੧॥
ਪਾਰਬ੍ਰਹਮੁ ਸਿਮਰਹੁ ਸਚੁ ਐਸਾ॥ ਜਾ ਸਮ ਦੂਸਰ ਅਉਰੁ ਨ ਵੈਸਾ॥ ੧॥ ਰਹਾਉ॥
ਤੇਰੀ ਕੁਦਰਤਿ ਲਖੀ ਨ ਜਾਇ॥ ਕਰਿ ਕਰਿ ਵੇਖਹਿ ਆਪਿ ਰਜਾਇ॥
ਲਖ ਚਉਰਾਸੀਹ ਸਾਜੀ ਜੋਨਿ॥ ਇਕਿ ਬੋਲਹਿ ਇਕਿ ਜੋਨੀ ਮੋਨਿ[10]॥ ੨॥
ਸਰਬ ਘਟਾਂ ਕੀ ਜਾਨਨਹਾਰੁ॥ ਬਿਨੁ ਬੋਲੇ ਬੂਝੈ ਕਰਤਾਰੁ॥
ਸਰਬ ਜੀਆ ਕਉ ਪੋਖੇ[11] ਆਪਿ॥ ਰੇ ਮਨ ਤਿਸ ਕਉ ਅਨਦਿਨੁ ਜਾਪੁ॥ ੩॥

1. ਵਿਦਿਆਲੇ, ਸਕੂਲ 2. ਮੁਰਲੀ ਦੀ ਆਵਾਜ਼ 3. ਖਾਣਾ ਪੀਣਾ ਚੰਗਾ ਨਹੀਂ ਲਗਦਾ 4. ਦੁੱਖ 5. ਜਮਨਾ 6. ਕਿਉਂ 7. ਕੰਨਾਂ ਨਾਲ 8. ਕ੍ਰਿਸ਼ਨ 9. ਜਾਂ, ਯਾ
10. ਜਿਨ੍ਹਾਂ ਮੋਨ ਧਾਰਿਆ ਹੈ 11. ਪੋਖਣ ਕਰਦਾ ਹੈ, ਪਾਲਦਾ ਹੈ

ਇਕਨਾ ਅੰਨੁ ਇਕਨਾ ਦੈ ਘਾਸੁ॥ ਇਕਿ ਦੂਧਾਧਾਰ ਅਹਾਰੀ ਮਾਸ॥
ਸਭਨਾ ਨੋ ਪਹੁਚਾਵਨਹਾਰ॥ ਭੰਗੁ ਨ ਪਾਵੈ ਕਿਸੈ ਅਹਾਰ॥ ੪॥
ਸਭਨੋ ਸਿਰਿ ਪ੍ਰਭ ਲਿਖਿਆ ਲੇਖੁ॥ ਕਰਿ ਕਰਿ ਵੇਖੈ ਆਪਿ ਅਲੇਖੁ॥
ਕੀਤਾ ਕੋਇ ਨ ਸਕੈ ਫਿਰਾਇ॥ ਆਪੇ ਬਖਸੈ ਦੇਇ ਸਜਾਇ॥ ੫॥
ਆਪੇ ਮਾਰੇ ਆਪਿ ਜੀਵਾਲੇ॥ ਅਪਨੀ ਕੁਦਰਤਿ ਆਪਿ ਵਿਖਾਲੇ॥
ਜਿਸ ਕਉ ਆਪਿ ਬਹਾਲੇ ਥਾਪਿ॥ ਤਿਸ ਕਉ ਕੋਇ ਨ ਸਕੈ ਉਥਾਪਿ॥ ੬॥
ਜਾ ਕੀ ਕੁਦਰਤਿ ਅਪਰ ਅਪਾਰ॥ ਸੋ ਸਿਮਰਹੁ ਪ੍ਰਭ ਕਰਨੈਹਾਰੁ॥
ਜਾ ਕਉ ਸਿਮਰਿ ਤਰੇ ਬਹੁ ਸਾਥਿ॥ ਸੋ ਸਿਮਰਹੁ ਸਭਨਾ ਸਿਰਿ ਨਾਥੁ॥ ੭॥
ਆਪਿ ਨਿਰਾਲਮੁ ਨਿਰਮਲੁ ਸੋਈ॥ ਜਾ ਕੀ ਗਤਿ ਮਿਤਿ ਲਖੇ ਨ ਕੋਈ॥
ਨਾਨਕ ਪੰਥੀ ਜਨੁ ਦਰਬਾਰੀ॥ ਤ੍ਰਾਹਿ ਤ੍ਰਾਹਿ ਪ੍ਰਭ ਸਰਨਿ ਤੁਮਾਰੀ॥ ੮॥ ੨॥

**ਰਾਗੁ ਆਸਾ ॥**

ਕੁਦਰਤਿ ਕਰਿ ਕੈ ਦੇਹਿ ਉਸਾਰੀ[1]॥ ਪਰਕਾਰ ਫੇਰਿ ਕਰਿ ਭਲੂ ਸਵਾਰੀ॥
ਕਾਰੀਗਰ[2] ਕੀਨੀ ਬਹੁਕਾਰੀ॥ ਕੋਇ ਨ ਮਹਮਾ ਕਹੈ ਤੁਮਾਰੀ॥ ੧॥
ਐਸਾ ਪ੍ਰਭ ਕਤ[3] ਮਨਹੁ ਬਿਸਾਰਹੁ॥ ਸਾਸਿ ਸਾਸਿ ਮਨ ਤਿਸੈ ਸਮਾਰਹੁ॥ ੧॥ ਰਹਾਉ॥
ਕੁਦਰਤਿ ਕਰਿ ਕੈ ਬਣਤਿ ਬਣਾਈ॥ ਲਖ ਚਉਰਾਸੀਹ ਜੋਨਿ ਉਪਾਈ॥
ਭਿੰਨਿ ਭਿੰਨਿ ਕਰਿ ਸਾਜੀ ਦੇਹੀ॥ ਜੇਹੀ ਜੂਨਿ ਸੁਰਤਿ ਫੁਨਿ ਤੇਹੀ॥ ੨॥
ਨੈਨ ਨਾਸਕਾ ਕੀਨੇ ਕਾਨ॥ ਦੇਖੇ ਸੁਨੈ ਸੂੰਘੇ ਫੁਨਿ ਘ੍ਰਾਨ[4]॥
੧੧.ੳ ਰਸਨਾ ਦੀਨੀ ਬੋਲੇ ਬਾਕ॥ ਹਰਿ ਸਿ/ਮਰਨਿ ਬਿਨੁ ਸਦਾ ਨਾਪਾਕ[5]॥ ੩॥
ਰਸਨਾ ਲੇਵਹੁ ਅਨਿਕ ਸ੍ਵਾਦ॥ ਪ੍ਰਭ ਕੈ ਭਜਨ ਬਿਨਾ ਬਰਬਾਦ॥
ਹਾਥ ਪਾਵ ਨਖ ਅੰਗੁਰੀ ਸਾਜ॥ ਮਾਨਵ ਦੇਹਿ ਕਉ ਬਡੋ ਸਮਾਜੁ[6]॥ ੪॥
ਦੇਹਿ ਸਵਾਰਿ ਧਰੀ ਵਿਚਿ ਜੋਤਿ॥ ਆਪੇ ਰਵਿ ਰਹਿਆ ਓਤਿ ਪੋਤਿ॥
ਇਕਿ ਰਾਜੇ ਰਯਤਿ ਦੀਏ ਬਣਾਇ॥ ਆਪ ਅਚਲੁ[7] ਨ ਆਵੈ ਜਾਇ॥ ੫॥
ਆਪੇ ਸਗਲੀ ਸ੍ਰਿਸਟਿ ਉਪਾਈ॥ ਸਭਿ ਮਹਿ ਅਪਨੀ ਕਲਾ ਟਿਕਾਈ॥
ਸਗਲ ਸਮਗ੍ਰੀ ਸੂਤਿ ਪਰੋਈ॥ ਆਪੇ ਕਰੇ ਕਰਾਵੈ ਸੋਈ॥ ੬॥
ਐਸਾ ਹਰਿ ਪ੍ਰਭ ਤਜ ਕਤ ਜਾਵਹੁ॥ ਰੇ ਮਨ ਸਮਝੁ ਖਤਾ[8] ਮਤੁ ਖਾਵਹੁ॥
ਜਿਸ ਦਾ ਜੀਉ ਪਿੰਡੁ[9] ਤਿਸੁ ਚੇਤੁ॥ ਅਉਰ ਠਉਰ[10] ਮਤ ਲਾਵਹੁ ਹੇਤੁ॥ ੭॥
ਤੇਰਾ ਕੀਤਾ ਮੋਹਿ ਨ ਜਾਤਾ॥ ਤੂ ਬਖਿਸੰਦ ਸਦਾ ਸੁਖ ਦਾਤਾ॥
ਦਰਬਾਰੀ ਮੂਰਖੁ ਮੁਗਧੁ ਇਆਣਾ॥ ਜਿਉ ਜਾਣਹਿ ਤਿਉ ਰਾਖੁ ਸੁਜਾਣਾ॥ ੮॥ ੨॥

**ਰਾਗੁ ਆਸਾ ॥**

ਪ੍ਰਿਥਮੇ ਮਾਨੁਖ ਦੇਹਿ ਉਪਾਈ॥ ਦੁਤੀਐ ਉਤਮ ਜਾਤਿ ਬਨਾਈ॥
ਤ੍ਰਿਤੀਐ ਦੀਨੇ ਸੁੰਦਰ ਭੋਗ॥ ਚਤਰਥਿ ਕੀਨੀ ਦੇਹ ਅਰੋਗ॥ ੧॥
ਐਸਾ ਪ੍ਰਭ ਸਿਮਰੁ ਸਦਾ ਦਿਨੁ ਰਾਤੀ॥ ਜਿਨਿ ਸੁਖ ਦੀਨਾ ਬਹੁਤੀ ਭਾਤੀ॥ ੧॥ ਰਹਾਉ॥
ਚਾਰਿ ਪਦਾਰਥ[11] ਮਾਣਸਿ ਲੀਏ॥ ਚਾਰਿ ਬੇਦ ਪੜਨੈ ਕਉ ਦੀਏ॥
ਚਾਰੇ ਮੁਕਤਿ[12] ਮਾਣਸ ਕਉ ਕੀਨੀ॥ ਅਪਨੀ ਉਪਮਾ ਕਰਨੈ ਕਉ ਦੀਨੀ॥ ੨॥

---

1. ਸਰੀਰ ਸਾਜਿਆ 2. ਕਰਤਾਰ ਨੇ ਕਾਰੀਗਰ ਰੂਪ ਹੋ ਕੇ 3. ਕਿਉਂ 4. ਘ੍ਰਾ (ਗੰਧ) ਲੈਣ ਵਾਲੀ ਇੰਦ੍ਰੀ ਭਾਵ ਨੱਕ 5. ਅਪਵਿੱਤ੍ਰ 6. ਇੱਕਤ੍ਰਤਾ, ਜੋੜ 7. ਸਥਿਰ, ਪੱਕਾ 8. ਗਲਤੀ 9. ਸਰੀਰ 10. ਕਿਸੇ ਹੋਰ ਥਾਂ 11. ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) 12. ਚਾਰ ਮੁਕਤੀਆਂ (ਸਲੋਕ, ਸਮੀਪ, ਸਰੂਪ, ਸਜੋਜ)

ਖਟ ਰਸ[1] ਭੋਜਨ ਅਨਿਕ ਸ੍ਵਾਦ॥ ਸੁਨਨੇ ਕਉ ਬਹੁ ਰਾਗੁ ਅਰੁ ਨਾਦ ॥
ਦੇਖਨਿ ਕਉ ਪ੍ਰਭ ਰੂਪੁ ਉਪਾਇਆ॥ ਸੋ ਪ੍ਰਭ ਮੂਰਖਿ ਕਿਉ ਨਹੀਂ ਧਿਆਇਆ॥ ੩॥
ਹੈਗੈ ਬਾਹਨੀਆ ਸੁਖਪਾਲ[2]॥ ਮਾਣਸਿ ਲੀਏ ਕੀਏ ਦਿਆਲਿ॥
ਛਾਜਨੁ[3] ਭੋਜਨੁ ਅਨਿਕ ਪਰਕਾਰਾ॥ ਸੋ ਪ੍ਰਭ ਮੂਰਖ ਕਾਂਹਿ ਬਿਸਾਰਾ॥ ੪॥
ਚੌਦਹ ਵਿਦਿਆ[4] ਮਾਣਸਿ ਕਉ ਕਰੀ॥ ਸੋਲਾ ਕਲਾ[5] ਨਰ ਲੀਏ ਧਰੀ॥
99.ਅ ਬਤੀਹ ਲਛਣ[6] ਭਗਤਿ ਉਪਾਈ॥ ਜਿਸ ਪ੍ਰਭ /ਦੇਵੈ ਤਿਸੁ ਜਨ ਪਾਈ॥ ੫॥
ਅਠਾਰਹਿ ਸਿਧੀ[7] ਅਰੁ ਨਉ ਨਿਧੀ॥ ਮਾਣਸ ਲੀਏ ਸਭੈ ਰਿਧੀ ॥
ਦੇਂਦਾ ਛੋਡਿ ਦੀਏ ਸੰਗਿ ਲਾਗੇ॥ ਐਸੇ ਮੂਰਖ ਮੁਗਧ ਅਭਾਗੇ॥ ੬॥
ਰਾਜੁ ਹੁਕੰਮੁ ਪਤਿਸਾਹੀ ਭੋਗ॥ ਮਾਣਸ ਲੀਏ ਭਗਤੀ ਜੋਗ॥
ਤੀਰਥਿ ਬਰਤਿ ਤਪਸਿਆ ਕਰਣੀ॥ ਏਹ ਸਭਿ ਬਿਧਿ ਮਾਣਸਿ ਕਉ ਬਰਨੀ[8]॥ ੭॥
ਗੁਪਤ ਪ੍ਰਗਟ ਸਰਪ ਅਰੁ ਸੇਰਿ[9]॥ ਸਭ ਕਰਿ ਦੀਨੇ ਮਾਣਸਿ ਜੇਰਿ[10]॥
ਮੰਤ੍ਰ ਜੰਤ੍ਰ ਤੰਤ੍ਰ ਉਪਾਏ॥ ਸਭਿ ਮਾਣਸਿ ਕੈ ਲੀਏ ਬਣਾਏ॥ ੮॥
ਸੁਰੀ ਘਨੀ[11] ਤੰਤੀ[12] ਬਹੁ ਵਾਜੇ॥ ਮਾਣਸ ਲੀਏ ਹਰਿ ਪ੍ਰਭਿ ਸਾਜੇ॥
ਜੋਤਕ ਵੈਦਕ ਅਉਰੁ ਰਸਾਇਣ॥ ਸੋ ਕਿਉ ਦੀਆ ਛੋਡਿ ਨਰਾਇਣੁ॥ ੯॥
ਹਸਣੁ ਖੇਡਣੁ ਬਹੁਤੁ ਤਮਾਸੇ॥ ਪਾਟ ਪਟੰਬਰ ਮਲਿ ਮਲਿ[13] ਖਾਸੇ[14]॥
ਸਭ ਕੁਛ ਮਾਣਸ ਲਈ ਬਣਾਇਆ॥ ਸੋ ਮਨ ਮੂਰਖ ਕਿਉ ਬਿਸਰਾਇਆ॥ ੧੦॥
ਲੇਹਜ ਪੇਹਜ[15] ਭਖ[16] ਅਰੁ ਭੋਜੁ॥ ਅਨਿਕ ਉਪਾਇ ਦੀਏ ਪ੍ਰਭ ਚੋਜ॥
ਸਭਿ ਕਿਛੁ ਮਾਣਸਿ ਲੀਏ ਹੋਇਆ॥ ਤਿਸਹਿ ਬਿਸਾਰਿ ਮੂਰਖੁ ਕਿਉ ਸੋਇਆ॥ ੧੧॥
ਗਣੇ ਨ ਜਾਹਿ ਗੁਣ ਹਰਿ ਪ੍ਰਭਿ ਕੇਰੇ॥ ਕੋਇ ਨ ਪਹੁਚੇ ਪਰੇ ਪਰੇਰੇ॥
ਗੁਨਹਗਾਰੁ ਇਹੁ ਲੂਣ ਹਰਾਮੀ॥ ਐਸੇ ਖਸਮ ਕੀ ਤਜੀ ਗੁਲਾਮੀ॥ ੧੨॥
ਅਕ੍ਰਿਤਘਣੁ[17] ਮੈ ਮਹਾਂ ਕੂੜਿਆਰੁ॥ ਮੈ ਕੀਤਾ ਨ ਜਾਤਾ ਮੁਘਧ[18] ਗਵਾਰ॥
ਨਾਨਕ ਪੰਥੀ ਜਨੁ ਦਰਬਾਰੀ॥ ਜਿਉ ਜਾਨਉ ਤਿਉ ਲੇਹੁ ਉਬਾਰੀ॥ ੧੩॥ ੩॥

**ਰਾਗੁ ਆਸਾ॥ ਘਰੁ ੩॥**

ਮੇਰੇ ਮਨ ਹਰਿ ਸੰਗਿ ਬਾਂਧਹੁ ਨੇਹੁ॥ ਜੈਸੀ ਸਫਰੀ[19] ਨੀਰ ਪ੍ਰੀਤਾ ਚਾਤ੍ਰਕ ਚਾਹਤ ਮੇਹੁ॥ ੧॥ ਰਹਾਉ॥
ਚਕਵੀ ਚਾਉ ਸੂਰਜ ਕਾ ਚਿਤਿ ਮੈ ਅਲਕਮਲਾ[20] ਮਨ ਪਿਆਸ॥
ਐਸੀ ਪ੍ਰੀਤਿ ਕਰਹੁ ਮਨ ਮੇਰੇ ਸਿਮਰਹੁ ਸਾਸਿ ਗਿਰਾਸਿ॥
ਜੈਸੇ ਊਂਘ ਪਲੰਘ[21] ਪਿਆਰਾ ਭੂਖੇ ਪ੍ਰੀਤਿ ਅਨਾਦਿ॥
ਐਸੇ ਹੇਤ[22] ਭਜਹਿ ਪਰਮੇਸੁਰੁ ਤਾ ਦਰਿ ਪਾਵਹਿ ਦਾਦ[23]॥ ੨॥
100.ੳ /ਚੰਦ ਚਕੋਰੇ ਪ੍ਰੀਤਿ ਅਜੇਹੀ ਪਲਕ ਨ ਫੇਰੈ ਨੈਨ॥
ਐਸੀ ਪ੍ਰੀਤਿ ਭਜਹਿ ਜਗਜੀਵਨੁ ਤਾ ਮਨ ਪਾਵਹਿ ਚੈਨੁ॥ ੩॥
ਤ੍ਰਿਖਾਵੰਤ[24] ਜਲ ਹੇਤ ਬਢਾਇਓ ਮਨ ਜਿਨਿ[25] ਭਾਵੈ ਆਨ[26]॥
ਤੈਸੇ ਹਰਿ ਭਜ ਹਰਿ ਜਨੁ ਜੀਵੈ ਆਠਿ ਪਹਰਿ ਇਕ ਧਿਆਨ॥ ੪॥

---

1. ਛੇ ਰਸ (ਮਿੱਠਾ, ਸਲੂਣਾ, ਤਿੱਖਾ, ਕਸੈਲਾ, ਖੱਟਾ ਅਤੇ ਕੌੜਾ) 2. ਪਾਲਕੀਆਂ 3. ਪਹਿਰਣ ਲਈ ਕਪੜਾ ਸਜਣਾ, ਸ਼ਿੰਗਾਰਨਾ 4. ਚੌਦਾਂ ਪ੍ਰਕਾਰ ਦੀ ਵਿੱਦਿਆ, ਚੌਦਾਂ ਵਿਆਕਰਣ (ਵੇਖੋ ਅੰਤਿਕਾ-II) 5. ਅਵਤਾਰ ਦੀ ਸ਼ਕਤੀ ਸਮਰੱਥਾ 6. ਬੱਤੀ ਸੁਲੱਖਣ (ਦੇਖੋ ਅੰਤਿਕਾ-II) 7. ਅਠਾਰਾਂ ਸਿੱਧੀਆਂ (ਦੇਖੋ ਅੰਤਿਕਾ-II) 8. ਬਰਨ ਰੂਪ ਦਿੱਤੀ ਹੈ 9. ਸ਼ੇਰ 10. ਮਨੁੱਖ ਦੇ ਅਧੀਨ 11. ਸੁਰ ਵਾਲੇ ਅਤੇ ਛਣਕਾਟੇ ਵਾਲੇ (ਛੈਣੇ, ਢੋਲ, ਮ੍ਰਿਦੰਗ ਆਦਿ) 12. ਤਾਰਾਂ ਵਾਲੇ, ਤੰਤੀ ਸਾਜ਼ (ਤਾਨਪੂਰਾ, ਸਿਤਾਰ, ਰਬਾਬ ਆਦਿ) 13. ਮਲਮਲ ਦਾ ਬਰੀਕ ਕਪੜਾ 14. ਖਾਸਾ, ਇਹ ਸੂਤੀ ਕਪੜਾ ਜੋ ਮਲਮਲ ਨਾਲੋਂ ਮੋਟਾ ਅਤੇ ਲੱਠੇ ਨਾਲੋਂ ਬਰੀਕ ਹੁੰਦਾ ਹੈ 15. ਚੱਟਣ ਯੋਗ ਅਰਥਾਤ ਚਟਨੀ ਆਦਿ (ਲੇਹਜ ) ਅਤੇ ਪੀਣ ਯੋਗ ਪਦਾਰਥ ਜਲ ਆਦਿ) (ਪੇਹਜ) 16. ਖਾਣ ਯੋਗ ਅਥਵਾ ਭੱਖਣ ਯੋਗ 17. ਕੀਤੇ ਨੂੰ ਨਾ ਜਾਨਣ ਵਾਲਾ 18. ਮੂਰਖ 19. ਮੱਛੀ 20. ਅਲਿ (ਭੌਰਾ) ਅਤੇ ਕਮਲ ਫੁੱਲ 21. ਸੌਣ (ਊਂਘ) ਵਾਸਤੇ ਪਲੰਘ ਦਾ ਪਿਆਰ ਹੈ 22. ਪਿਆਰ ਨਾਲ 23. ਪ੍ਰਸੰਸਾ 24. ਪਿਆਸਾ ਪੁਰਸ਼ 25. ਨਹੀਂ 26. ਹੋਰ (ਭਾਵ ਹੋਰ ਕੁਝ ਚੰਗਾ ਨਹੀਂ ਲਗਦਾ)

ਜੈਸੇ ਅਮਲੀ ਅਮਲੁ ਪਿਆਰਾ ਜੀਵੈ ਤਾ ਜਉ ਖਾਇ॥
ਤੈਸੇ ਹਰਿ ਭਜੁ ਮਨੁ ਤਨੁ ਸੀਤਲੁ ਹਰ ਤਜਿ ਆਨ ਨ ਜਾਇ॥ ੫॥
ਲਬ ਮਾਲ ਕਾ ਗੰਢੁ ਅਜੇਹਾ ਕਾਮੀ ਨਾਰ ਪ੍ਰੀਤਿ ॥
ਐਸੇ ਹੇਤਿ ਜਪਹੁ ਹਰਿ ਨਿਸਦਿਨ ਆਠ ਜਾਮ ਨਿਤ ਨੀਤਿ॥ ੬॥
ਜੈਸੇ ਮਾਤ ਪਿਤਾ ਹਿਤੁ ਬਾਲਕ ਪਿਆਰਾ ਨਾਰ ਭਤਾਰੁ[1]॥
ਹਰਿ ਜਨ ਕੈ ਹਰਿ ਹੀ ਸਭੁ ਕੁਛੁ ਹੈ ਹਰਿ ਹਰਿ ਨਾਮੁ ਅਧਾਰੁ॥ ੭॥
ਨਾਨਕ ਪੰਥੀ ਜਨੁ ਦਰਬਾਰੀ ਜਾਚਕੁ ਤੂ ਦਾਤਾਰੁ॥
ਦੇਹੁ ਦਾਨੁ ਕ੍ਰਿਪਾ ਕਰਿ ਹਰਿ ਜੀ ਰਾਮ ਨਾਮ ਕੋ ਪਿਆਰੁ॥ ੮॥ ੪॥ ੯੯॥

**ਰਾਗੁ ਆਸਾ॥ ਬਿਰਹੜੇ॥ ਘਰੁ ੪॥**

ਦੀਨ ਦਿਆਲੁ ਸਮਾਲੀਐ[2] ਪਰਾਣੀ ਜਿਸੁ ਦੀਏ ਪਿੰਡ[3] ਪਰਾਨ॥ ੧॥
ਹੁਕਮੁ ਤਿਸੈ ਦਾ ਮੰਨਣਾ ਪ੍ਰਾਣੀ ਜਿਸੁ ਬਿਨੁ ਨਾਹੀ ਆਨ[4]॥ ੨॥
ਲਖ ਚਉਰਾਸੀਹ ਸਾਜੀਆ ਪ੍ਰਾਣੀ ਕੋਇ ਨ ਕਿਸੇ ਸਮਾਨ॥ ੩॥
ਜੇਹੀ ਜੇਹੀ ਜੂਨ ਹੈ ਪ੍ਰਾਣੀ ਤੇਹੀ ਤੇਹੀ ਜਾਨ॥੪॥
ਇਕਿ ਅੰਧੇਰੇ ਘਤਿਆ ਸੁ ਪ੍ਰਾਣੀ ਇਕਨਾ ਚਾਨਣੁ ਗਿਆਨੁ॥ ੫॥
ਆਪੇ ਥਾਪ ਉਥਾਪਦਾ ਪਿਆਰਾ ਆਪੇ ਗੁਣੀ ਨਿਧਾਨੁ॥ ੬॥
ਆਪੇ ਸਭਿ ਮਹਿ ਰਵਿ ਰਹਿਆ ਪ੍ਰਾਣੀ ਕਹਦੇ ਬੇਦ ਪੁਰਾਨ॥
ਨਾਨਕ ਪੰਥੀ ਜਨੁ ਦਰਬਾਰੀ ਕੁਦਰਤਿ ਥੋ[5] ਕੁਰਬਾਨੁ॥ ੮॥ ੧॥

**ਰਾਗੁ ਆਸਾ ॥**

ਬੇਪਰਵਾਹੁ ਅਥਾਹੁ ਹੈ ਕਰਤਾ ਆਪੇ ਕਰਨੈਹਾਰੁ॥ ੧॥
ਆਪਿ ਉਪਾਇ ਖਪਾਇਦਾ ਕਰਤਾ ਆਪੇ ਸਰਬ ਦਾਤਾਰੁ॥ ੨॥
ਆਪੇ ਕਰਿ ਕਰਿ ਵੇਖਦਾ ਕਰਤਾ ਸਚਾ ਪਰਵਦਗਾਰ[6]॥ ੩॥
ਆਪੇ ਬਖਸ ਮਿਲਾਇਦਾ ਕਰਤਾ ਆਪੇ ਪਤਿਤ ਉਧਾਰ॥ ੪॥
100.ਅ ਆਪੇ ਗਰੀਬ ਨਿਵਾਜ ਹੈ ਕਰਤਾ ਆਪੇ ਗ/ਰਬ ਪ੍ਰਹਾਰ[7]॥ ੫॥
ਆਪੇ ਭਗਤਾ ਵਸਿ ਹੈ ਕਰਤਾ ਆਪੇ ਅਸੁਰ ਸੰਘਾਰ[8]॥ ੬॥
ਆਪੇ ਭਗਤਿ ਕਰਾਇਦਾ ਕਰਤਾ ਆਪੇ ਲਏ ਉਧਾਰ॥ ੭॥
ਤੇਰੀ ਕੁਦਰਤਿ ਤੂਹੇ ਜਾਣਹਿ ਦਰਬਾਰੀ ਸਦ ਬਲਿਹਾਰ॥ ੮॥ ੨॥

**ਰਾਗੁ ਆਸਾ ॥**

ਅਗਮ ਅਗਾਧ[9] ਆਰਾਧੀਐ ਭਾਈ ਕੀਤਾ ਜਿਸਦਾ ਹੋਇ॥ ੧॥
ਕੀਤਾ ਤਿਸ ਦਾ ਨਾ ਫਿਰੇ ਭਾਈ ਮੇਟਿ ਨ ਸਕੈ ਕੋਇ॥ ੨॥
ਜਲ ਥਲ ਮਹੀਅਲਿ ਰਵਿ ਰਹਿਆ ਭਾਈ ਏਕੋ ਸਾਚਾ ਸੋਇ॥ ੩॥
ਏਕੋ ਏਕੁ ਪਛਾਣੀਏ ਭਾਈ ਦੂਜੀ ਦੁਰਮਤਿ ਖੋਇ॥੪॥
ਜੋ ਸਾਸਿ ਗਿਰਾਸਿ ਸਮਾਲਦਾ ਭਾਈ ਤਿਸੁ ਜਸੁ ਰਖੁ ਪਰੋਇ॥ ੫॥
ਆਪੇ ਸਾਹਿਬ ਸੇਵਕੋ ਭਾਈ ਆਪਿ ਸਾਜ ਸਵਾਰੀ ਗੋਇ॥ ੬॥
ਪਤਿਤੁ ਉਧਾਰਨੁ ਪਾਰਬ੍ਰਹਮੁ ਭਾਈ ਢੰਗੀ ਬੇੜੇ ਢੋਇ॥ ੭॥
ਦਰਬਾਰੀ ਸਰਨਿ ਤਿਹਾਰੀਆ ਪ੍ਰਭ ਜੀ ਤੁਧ ਬਿਨੁ ਮੋਹ ਨ ਕੋਇ॥ ੮॥ ੩॥ ੧੦੨॥

---

1. ਪਤੀ ਅਤੇ ਪਤਨੀ 2. ਜਪੀਏ, ਅਰਾਧੀਏ 3. ਸਰੀਰ 4. ਹੋਰ 5. ਤੋਂ 6. ਪਾਲਣ ਵਾਲਾ 7. ਹੰਕਾਰ ਦਾ ਨਾਸ਼ ਕਰਨ ਵਾਲਾ 8. ਦੈਂਤਾਂ ਦਾ ਸੰਘਾਰ ਕਰਨ ਵਾਲਾ, ਦੈਂਤਾਂ ਨੂੰ ਮਾਰਨ ਵਾਲਾ 9. ਜਿਸਦਾ ਅੰਤ ਨਹੀਂ ਪਾਇਆ ਜਾ ਸਕਦਾ

**ੴ ਸਤਿਗੁਰੂ ਬਾਬਾ ਨਾਨਕੁ॥ ਰਾਗੁ ਆਸਾ॥**
**ਪਟੀ ਲਿਖੀ ਪੈਤੀਹ॥**

ਊੜੈ ਉਪਮਾ ਤਾ ਕੀ ਨਵਤਨ[1] ਜਿਨਿ ਕੀਤੀ ਸੋ ਪਾਰ ਪਇਆ॥
ਊੜਾ ਅਛਰੁ ਜਿਸੁ ਮਨ ਵਸਿਆ ਜਨਮੁ ਪਦਾਰਥੁ ਜੀਤ ਲੀਐ॥ ੧॥
ਪਾਧਾ ਪੰਡਿਤ ਪੜਿਆ ਸੋਈ॥
ਊੜੇ[2] ਸੇਤੀ ਨੇਹੁ ਲਗਾਇਆ ਸੰਸਾ ਭ੍ਰਮ ਗਇਓਈ॥੧॥ ਰਹਾਉ॥
ਆਇੜੈ ਆਇਆ ਸਫਲਾ ਸੋਈ ਆਪੁ ਪਛਾਣੈ ਮਿਟੈ ਚਹਿਆ॥
ਆਪੁ ਮਿਟਾਵਹਿ ਆਪੇ ਸੇਤੀ ਪੁਨ ਬਾਕੀ ਪਾਛੈ ਆਪਿ ਰਹਿਆ॥ ੨॥
ਈੜੀ ਏਕੁ ਪਛਾਣਹੁ ਭਾਈ ਪ੍ਰਾਣੀ ਘਟਿ ਘਟਿ ਏਕੋ ਰਵਿ ਰਹਿਆ॥
ਅਛਰੁ ਏਕੁ[2] ਉਚਾਰਹੁ ਰਸਨਾ ਬਹੁ ਅਛਰ ਕਹੁ ਕਹਾਂ ਕਹਿਆ॥ ੩॥
ਸਸੈ ਸਰਣੀ ਗੁਰ ਕੀ ਆਵਹੁ ਗੁਰਮੁਖਿ ਹੋਵਹੁ ਸਚੁ ਗਹਹੁ॥
ਆਗੈ ਸਚ ਨਬੇੜਾ ਹੋਸੀ ਝੂਠੁ ਤਿਆਗਹੁ ਸਚੁ ਗਹਹੁ॥ ੪॥
101.ੳ ਹਾਹੈ ਹੋਰੁ /ਨ ਰਾਖਨਹਾਰਾ ਕੋਈ ਹਰਿ ਬਿਨੁ ਦੂਜਾ ਨਾਹਿ ਭਇਆ॥
ਹਰਿ ਹਰਿ ਸਿਮਰਹੁ ਹਰੇ ਨ ਰਵਿ ਸੁਤੁ[3] ਹਰਿ ਸਿਮਰੇ ਹਰਿ ਕਰੇ ਮਇਆ॥ ੫॥
ਕਕੈ ਕਾਲੁ ਲਵੈ ਸਿਰਿ ਤੇਰੇ ਬਵਰੈ ਬੰਧੈ ਧਾਵਤਿ ਕਾਂਹਿ ਮੁਇਆ॥
ਕੋਊ ਸੰਗਿ ਨ ਸਾਥੀ ਤੇਰੇ ਜਨਮ ਪਦਾਰਥੁ ਏਵ ਖੁਇਆ[4]॥ ੬॥
ਖਖੈ ਖੋਟੁ ਕਮਾਵਹਿ ਕਮਲੇ ਆਜੁ ਕਾਲ ਤੁਧ ਕਾਲੁ ਗਹੈ॥
ਖਿਮਾ ਗਰੀਬੀ ਹਰਿ ਭਜੁ ਭਾਈ ਤਾ ਤੁਮ ਕਉ ਜਮੁ ਕੁਛੁ ਨ ਕਹੈ॥ ੭॥
ਗਗੈ ਗੋਬਿੰਦੁ ਗਾਵਹੁ ਗਹਿਲੈ[5] ਗਰਬੁ ਗਵਾਇ ਵਸਾਇ ਦੈਆ॥
ਗਰੀਬੀ ਕਾ ਪ੍ਰਭੁ ਸੰਗੁ ਸਹਾਈ ਗਜ ਗਰੀਬ ਪਰ ਕਰੀ ਮੈਆ॥ ੮॥
ਘਘੈ ਘਾਲਹੁ ਘਾਲ ਅਵੇਹੀ ਆਗੈ ਪਾਵਹੁ ਸੂਖ ਘਨਾ॥
ਘਟਿ ਘਟਿ ਕੀ ਪ੍ਰਭੁ ਜਾਨਨਹਾਰੁ ਕਪਟੁ ਕਮਾਂਵਹਿ ਕਾਂਹਿ ਮਨਾ॥ ੯॥
ਙੰਙੈ ਙਿਣਤਿ ਮਿਟਾਵਹੁ ਮਨ ਤੇ ਗਾਵਹੁ ਗੋਬਿੰਦੁ ਖੇਮੁ[6] ਲਹਹੁ॥
ਙ੍ਰਿਸਤਿ ਕੂਪ[7] ਤੇ ਬੂਡੇ ਨਿਕਸਹੁ ਸਾਧ ਸੰਗਿ ਹਰਿ ਜਸੁ ਕਹਹੁ॥ ੧੦॥
ਚਚੈ ਚਰਨ ਕਵਲ ਭਜੁ ਪ੍ਰਭ ਕੈ ਚਾਰਿ ਬਰਨ ਜਪ ਪਾਰ ਪੈਆ॥
ਵੈਰ ਭਾਇ ਜਿਨਿ ਧਿਆਨੁ ਲਗਾਇਆ ਸੁ ਭੀ ਫੰਧਕ[8] ਮੁਕਤਿ ਭੈਆ॥ ੧੧॥
ਛਛੈ ਛੀਜਤ ਛਿਨ ਛਿਨ ਆਵਰ[9] ਕਿਉ ਛਲ ਵਲ ਕਰਿ ਪਾਪੁ ਕੀਆ ॥
ਸੰਗਿ ਨ ਤੇਰੇ ਚਾਲੈ ਕੋਊ ਏਵੈ ਹੀ ਸਿਰਿ ਭਾਰੁ ਲੀਆ॥ ੧੨॥
ਜਜੈ ਜਨਮੁ ਗਾਵਇਉ ਬਿਰਥਾ ਬਿਨੁ ਜਗਪਤਿ ਜਸ ਅਫਲ ਭੈਆ॥
ਜਰਾ ਜਰਾ ਜਰੁ ਜੀਤੁ ਜੋਬਨੁ ਕਾਲੁ ਨਿਕਟਿ ਅਬਿ ਆਇ ਗੈਆ॥ ੧੩॥
ਝਝੈ ਝੂਠ ਤਿਆਗਹੁ ਮਨ ਤੇ ਗੁਰ ਕੀ ਬਚਨੀ ਸਮਝੁ ਮਨਾ॥
ਸਚੀ ਦਰਗਹ ਪਤਿ ਨਹੀ ਪਾਟੈ ਸਚੀ ਪੂੰਜੀ ਸੰਚੁ ਧਨਾ॥ ੧੪॥
ਞਞਾਂ ਞਾਂਕੇ[10] ਸਿਮਰਨਿ ਉਧਰਨੇ ਸਿਵ ਸਨਕਾਦਿਕ ਸਰਨਿ ਗਹੀ॥
ਧ੍ਰੂੰ ਪ੍ਰਹਿਲਾਦ ਭਭੀਖਨਿ ਨਾਰਦ ਹਰਿ ਜਪ ਪਦਵੀ ਊਚ ਲਹੀ॥ ੧੫॥
ਟੱਟੈ ਟਰਹੁ ਬਿਕਾਰਾ ਕੋਲਹੁ ਹਰਿ ਟਾਪਿ ਟੀਪ ਨਹੀ ਗੀਝਵਿਆ॥
101.ਅ ਅੰਤ/ਰਜਾਮੀ ਸਾਚ ਪਤੀਜੈ ਕੋ ਸਾਚ ਬਿਨਾ ਕਹੁ ਸੀਝਵਿਆ[11]॥ ੧੬॥

---

1. ਨਵਾਂ 2. ਪਰਮਾਤਮਾ 3. ਧਰਮਰਾਜ (ਰਵਿਸੁਤ) ਨਹੀਂ ਮਾਰ ਸਕਦਾ 4. ਗੁਆ ਲਿਆ 5. ਐ ਮੂਰਖ 6. ਖੁਸ਼ੀ 7. ਗ੍ਰਿਸਤ ਦੇ ਖੂਹ 8. ਪੰਛੀਆਂ ਨੂੰ ਫੜਨ ਵਾਲਾ, ਜਿਸਨੇ ਚਤਰਭੁਜ ਰੂਪੀ ਪੰਛੀ ਨੂੰ ਫੜ ਲਿਆ 9. ਉਮਰ 10. ਉਨ੍ਹਾ ਦੇ 11. ਸਮਝਿਆ, ਸਿਆਣਾ ਹੋਇਆ

ਠਠੈ ਠਗਉ ਠਗਾਂ ਸੇਤੀ ਆਪਿ ਸਮਝ ਜਾਨ ਮਨਾ॥
ਠਉਰ ਪਛਾਣਹਿ ਤਾ ਸੁਖੁ ਮਾਣਹਿ ਅਨਿਦਿਨੁ[1] ਸਿਮਰਹੁ ਸਿਆਮ ਘਨਾ॥ ੧੭॥
ਡਡੇ ਡਾਰਹੁ ਪੋਟਿ ਪਰਾਈ ਕਿਉ ਪਾਪ ਪਰਾਏ ਸਿਰਿ ਧਰਿਆ॥
ਲੋਕ ਲਾਜ ਕੁਲ ਕਾ ਨ ਲਪੇਟਿਆ ਜਮ ਕਾ ਡਰੁ ਭਉ ਵੀਸਰਿਆ॥ ੧੮॥
ਢਢੈ ਢੂਢਹਿ ਗੋਬਿੰਦੁ ਗਲੀ ਬਿਨੁ ਮਰਿ ਚੂਕੈ ਕਹੁ ਕਿਸੁ ਮਿਲਿਆ॥
ਢੁਲਕ ਮਿਲੇ ਜੋ ਸਤਿਗੁਰੁ ਪੂਰੇ ਤਿਨਿ ਹਰਿ ਪਾਇਆ ਦੁਖੁ ਟਲਿਆ॥ ੧੯॥
ਣਾਣੈ[2] ਣੁਣਸਹਿ ਆਪਣੀ ਰਾਧੀ[2] ਅਉਰਾ ਕਿਉ ਕਿਆ ਦੋਸਿ ਦੀਆ॥
ਅਪਣਾ ਕੀਤਾ ਆਪੇ ਪਾਇਆ ਕੀਤੈ ਤੈ ਹਿਸਾਬੁ ਥੀਆ॥ ੨੦॥
ਤਤੇ ਤੇਰਾ ਭਉ ਕੁਛੂ ਨਾਹੀਂ ਕਾਹੇ ਗਰਬਹਿ ਫੂਲ ਬਹਹਿ॥
ਤਿਲੁ ਸਮਾਨ ਕਿਛ ਸੰਗਿ ਨ ਪਹੁਚੈ ਮੇਰੀ ਮੇਰੀ ਕਾਹਿ ਕਹਹਿ॥ ੨੧॥
ਥਥੈ ਥਿਰ ਨ ਕਰਮੀ ਕੋਟੀ ਥੀਉ ਸਿਆਣਾ ਸਮਝ ਭਲਾ॥
ਈਹਾ ਟਿਕਣੁ ਨ ਪਾਵਹਿ ਭੋਰਾ ਛੋਡਿ ਚਲਹਿ ਸਭੁ ਮਾਲੁ ਖਲਾ॥ ੨੨॥
ਦਦੈ ਦਾਤਾ ਸਭ ਕਾ ਏਕੋ ਤੈ ਮਨ ਸੰਸਾ ਕਾਂਹਿ ਕੀਆ॥
ਦਰਬਾਰੀ ਅਨਦਿਨੁ ਤਿਸੈ ਧਿਆਵਹੁ ਅਉਰੁ ਉਪਾਧਿ ਤਿਆਗਿ ਜੀਆ॥ ੨੩॥
ਧਧੈ ਧਾਵਹਿ ਧਨ ਕਉ ਕਾਹੇ ਧੀਰਜੁ ਧਾਰਹੁ ਧਰਮੁ ਲਗਹੁ॥
ਧਾਰਨਹਾਰੁ ਧਰਹੁ ਰਿਦਿ ਅੰਤਰਿ ਮੋਹ ਨੀਂਦ ਤੇ ਸਬਦ ਜਗਹੁ॥ ੨੪॥
ਨੰਨੈ ਨਾਮੁ ਨਿਰੰਜਨੁ ਸਿਮਰਹੁ ਨਰਕ ਨਿਵਾਰਨੁ ਨਾਥੁ ਹਰੇ॥
ਨਾਨਕ ਪੰਥੀ ਕਰੇ ਬੇਨੰਤੀ ਸਰਨਿ ਪਰੇ ਸੇ[3] ਪਾਰਿ ਪਰੇ॥ ੨੫॥
ਪਪੈ ਪਤਿ ਪਰਮੇਸੁਰੁ ਰਾਖੈ ਪਤਿਤ ਉਧਾਰਨੁ ਭੈ ਹਰਨਾ॥
ਤਿਨਿ ਕੀ ਮਹਮਾ ਬਰਨ ਨ ਸਾਕਉ ਗੁਰੁ ਮਿਲਿ ਪ੍ਰਭ ਕਾ ਜਸੁ ਕਰਨਾ॥ ੨੬॥
102.ੳ ਫਫੈ ਫੁਨਿ ਫੁਨਿ ਆਵਹਿ ਨਾਹੀ ਗੁਰਮੁਖਿ ਹੋਇ ਕੈ /ਖੋਜਿ ਲਹਹੁ॥
ਫਾਹੇ ਕਾਟੈ ਜਨਮ ਮਰਨ ਕੇ ਸਤਿਗੁਰੁ ਕੇਰੀ ਸਰਨਿ ਗਹਹੁ॥ ੨੭॥
ਬਬੈ ਬਾਚਹੁ[4] ਸਤਿਗੁਰ ਬਾਣੀ ਬਾਕ ਬੀਚਾਰਹੁ ਦ੍ਰਿੜ ਧਾਰਹੁ॥
ਗੁਰ ਕਹਿਆ ਤਿਤੁ ਮਾਰਗ ਚਾਲਹੁ ਸਿਰ ਤੇ ਸਗਲਾ ਭਾਰੁ ਉਤਾਰਹੁ॥ ੨੮॥
ਭਭੈ ਭਵਹਿ ਨ ਉਲਟੀ ਫੇਰੀ ਭਗਤਿ ਕਰਹਿ ਹਰਿ ਭਾਵਹਿਗਾ[5]॥
ਭੈ ਬਿਨੁ ਭਗਤਿ ਨ ਹੋਵੈ ਕਬਹੂ ਫਿਰਿ ਫਿਰਿ ਆਵਹਿ ਜਾਵਹਿਗਾ॥ ੨੯॥
ਮੰਮੇ ਮਾਣੁ ਤਿਆਗਹੁ ਮਨ ਤੇ ਮਾਇਆ ਭੂਲ ਨ ਫੂਲ ਬਹਹੁ[6]॥
ਮਾਤ ਤਾਤ ਕੋਊ ਭ੍ਰਾਤ ਨ ਸਾਥੀ ਗੁਰਸਬਦੀ ਸੰਗੀ ਭਾਲਿ ਲਹਹੁ॥ ੩੦॥
ਯਯੈ ਯਾਕੀ ਸਰਨੀ ਉਧਰੇ ਗਜ ਗਨਕਾ ਬਹੁ ਅਉਰੁ ਨਰਾ॥
ਅਜਮਲ ਜੈਸੇ ਪਾਰਿ ਉਤਾਰੇ ਸੋ ਪ੍ਰਭ ਸਿਮਰਹੁ ਅਧਰਧਰਾ[7]॥ ੩੧॥
ਰਾਰੈ ਰਾਮੁ ਚਿਤਾਰਹੁ ਰੇ ਮਨ ਰਾਮ ਨਾਮ ਪਾਹੁਨ[8] ਭਰਿਆ॥
ਜਨਕ ਸੁਤਾ ਪਤ[9] ਕੇ ਗੁਨ ਗਾਵਹੁ ਲੰਕਾਪਤਿ ਹਤੁ ਜਿਨਿ ਕਰਿਆ॥ ੩੨॥
ਲਲੇ ਲੇਵਹੁ ਗੁਰ ਕਾ ਪਰਨਾ[10] ਲੋਕ ਲਾਜ ਤਜਿ ਭਜੁ ਸਰਨਾ॥
ਗੋਤਮ ਘਰਨਿ[11] ਉਧਾਰੀ ਜਿਸੁ ਨੈ ਤਿਸੁ ਕਾ ਜਸੁ ਰਸਨਾ ਕਰਨਾ॥ ੩੩॥
ਵਵੈ ਵਾਸਦੇਉ ਘਟਿ ਭੀਤਰਿ ਰਵਿਆ ਵਣ ਤ੍ਰਿਣ ਤ੍ਰਿਭਵਣ ਸਰਬ ਘਟਾ॥
ਸਚੁ ਪਛਾਣੈ ਸੋ ਸੁਖ ਪਾਵੈ ਮੂਤ ਮੁਡਾਵੈ ਧਰੇ ਜਟਾ[12]॥ ੩੪॥
ੜਾੜੈ ੜਾੜਿ[13] ਤਿਆਗਹੁ ਮੂੜੈ ਗੁਰ ਸਰਨਾਈ ਰਾਮੁ ਭਜਹੁ॥
ਨਾਨਕ ਪੰਥੀ ਭਣੇ ਦਰਬਾਰੀ ਹਰਿ ਦਰਿ ਪਾਵਹਿ ਜਾਇ ਵਜਹੁ॥ ੩੫॥ ੧॥

1. ਦਿਨ ਰਾਤ 2. ਆਪਣੀ ਬੀਜੀ ਆਪੇ ਕੱਟਣੀ 3. ਉਹ 4. ਵਾਚਉਂ, ਬੋਲ , ਖੋਜ ਕਰ 5. ਚੰਗਾ ਲੱਗੇਗਾ 6. ਫੁੱਲ ਕੇ ਨਾ ਬਹੋ, ਹੰਕਾਰ ਨਾ ਕਰ 7. ਜੋ ਬੇਆਸਰਿਆਂ ਦਾ ਆਸਰਾ ਹੈ 8. ਪੱਥਰ 9. ਜਨਕ ਦੀ ਪੁੱਤਰੀ ਦੇ ਪਤੀ, ਸ੍ਰੀ ਰਾਮ ਚੰਦਰ ਜੀ 10. ਆਸਰਾ 11. ਪਤਨੀ, ਅਹੱਲਿਆ 12. ਚਾਹੇ ਉਹ ਮੁੰਡਨ ਕਰਵਾ ਲਵੇ ਜਾਂ ਜਟਾਂ ਧਾਰਨ ਕਰ ਲਵੇ 13. ਝਗੜਾ, ਲੜਾਈ

**ੴ ਸਤਿਗੁਰੂ ਬਾਬਾ ਨਾਨਕ॥ ਅਭੇ ਰਮ ਪ੍ਰਸਾਦਿ॥**
**ਰਾਗੁ ਆਸਾ॥ ਸੀਹਰਫੀ। ਤਖਤੀ ਲਿਖੀ।**

ਅਲਫ ਅਲਹ ਕਉ ਆਹਿ ਤੂ ਦਮ ਦਮ[1] ਸਦਾ ਸਮਾਲੁ॥ ਇਕੁ ਦਮੁ ਬਿਰਥਾ ਨ ਕਰੀ ਛੋਡਹੁ ਦੁਨੀਆ ਖਿਆਲੁ॥ ੧॥
ਕੁਰਾਨ ਕਿਤਾਬਹੁ ਬਾਹਰਾ[2] ਸਾਹਿਬੁ ਸਚੁ ਪਛਾਨੁ॥ ਸੋਈ ਤਲਬਾ ਇਲਮੁ ਹੈ ਜੋ ਸਿਫਤਿ ਕਰੇ ਸੁਬਹਾਨ[3]॥ ੧॥ ਰਹਾਉ॥
102.ਅ /ਬੇ ਬਦਨੀਅਤਿ ਦੂਰਿ ਕਰੁ ਸਿਧਾ ਰਾਹੁ ਪਛਾਣੁ॥ ਬਦਅਮਲਾ ਤੇ ਤਰਕ[4] ਫੜੁ ਸਚੁ ਹਕੀਕਤਿ ਜਾਣੁ॥ ੨॥
ਤੇ ਤਸਬੀ ਕਰੁ ਸੁਰਤਿ ਦੀ ਫੇਰਹੁ ਮਨ ਹੀ ਮਾਂਹਿ॥ ਤਕਵਾ[5] ਰਖਹੁ ਰਬ ਦਾ ਲੈ ਉਸਤਾਦਿ ਪਨਾਹਿ॥ ੩॥
ਸੇ ਸਰੀਯਤਿ[6] ਚਲੁ ਤੂ ਬਾਹਰੁ ਕਦਮੁ ਨ ਰਖੁ॥ ਸਚੁ ਹਕੀਕਤਿ ਸਮਝਿ ਕੈ ਭਖਹੁ ਨਾਹਿ ਅਭਖੁ[7]॥ ੪॥
ਜੀਮੁ ਜਰਾਇਤਿ[8] ਬੀਜੀਐ ਲੀਜੈ ਅਸਕ[9] ਜੰਮਾਇ॥ ਤਿਸ ਨੂੰ ਸੋ ਫਲੁ ਲਗਸੀ ਰਹੇ ਨ ਹੋਰੁ ਤਮਾਇ[10]॥ ੫॥
ਹੇ ਹਕੀਕਤਿ ਸਮਝਿ ਲੈ ਹਕੁ ਅਨਹਕੁ ਪਛਾਣੁ॥ ਹਾਜਰੁ ਨਾਜਰੁ ਜਾਹਰੋਂ ਖਾਲਕੁ ਖਲਕ ਸੀਵਾਣੁ॥ ੬॥
ਖੇ ਖਾਲਕੁ[11] ਹੈ ਖਲਕ ਮਾਹਿ ਚਸਮਾ ਖੋਲਿ ਨਿਹਾਰੁ॥ ਹਰਿ ਚੰਦੋਂਰੀ[12] ਮਿਰਗ ਨੀਰ ਸੰਗਿ ਖੁਆਬ ਨਹਾਰੁ॥ ੭॥
ਦਾਲ ਦਮਾਮਾ ਮਉਤ ਦਾ ਸਿਰਿ ਪਰਿ ਘੁਰਦਾ[13] ਆਇ॥ ਬੁਰਾ ਭਲਾ ਦੁਇ ਨਾਲਿ ਜਾਨਿ ਨੇਕੀ ਲੇਹੁ ਕਮਾਇ॥ ੮॥
ਜਾਲੁ ਜੁਲਮੁ ਛਡਿ ਮੋਮ ਹੋਹੁ[14] ਰਖਹੁ ਅਦਬੁ ਖੁਦਾਇ॥ ਕੀਤਾ ਪਾਈਅਗੁ ਆਪਣਾ ਤਾ ਕਿਉ ਖੋਟੁ ਸਮਾਇ॥ ੯॥
ਰੇ ਰਜਾਇ ਸਿਰਿ ਪਰ ਧਰਹੁ ਖਾਹੁ ਹਲਾਲੁ ਵੀਚਾਰ॥ ਰੋਜ ਕਿਆਮਤਿ[15] ਵਖਤਿ ਨੂੰ ਨਾ ਜਮ ਕਰੇ ਖੁਆਰ॥ ੧੦॥
ਜੇ ਜਮਾਤਿ ਬਹੁ ਤਿਨਾ ਦੀ ਜੋ ਮੋਮੁ ਦਿਲਾ ਦਰਵੇਸ॥ ਜਾਤਿ ਸਫਾਤਿ[16] ਨ ਪੂਛੀਐ ਕੀਤਾ ਆਵਗੁ ਪੇਸ॥ ੧੧॥
ਸੀਨੁ ਸਰਾਫਾ ਪਰਖਣਾ ਖੋਟੇ ਕਰੇ ਨਿਹਾਰਿ॥ ਖਰੇ ਖਜਾਨੇ ਪਾਈਅਨਿ ਚੁਣਿ ਸੁਟੈ ਖੋਟ ਭੰਗਾਰ॥ ੧੨॥
ਸੀਨੁ ਸਪੇਦੀ ਵਹਿ ਮਿਲੀ ਸਿਆਹੀ ਭਈ ਵਹੀਰੁ॥ ਕਦ ਹੀ ਸਮਝ ਖਲੋਇ ਤੂੰ ਪੁਛਿ ਚਲਹੁ ਗੁਰੁ ਪੀਰੁ॥ ੧੩॥
ਸੁਆਦ ਸਲਾਹਹੁ ਸਚ ਕਾ ਤਿਆਗਹੁ ਕਟਕੁ ਦਰੋਗੁ[17]॥ ਸਿਫਤਿ ਸਲਾਹਹੁ ਰਬ ਦੀ ਜੋ ਕੁਛ ਕਰੇ ਸੁ ਹੋਗੁ॥ ੧੪॥
103.ੳ ਜੁਆਦੁ ਜੁਆਨੀ ਉਠਿ ਗਈ ਪਛੋਤਾਵਾ ਹੋਇ॥ ਜੋ /ਕੁਛ ਕਰਣਾ ਸੁ ਅਜੁ ਕਰੁ ਫਿਰਿ ਕਾਲੁ ਗ੍ਰਿਸੇ ਤੋਇ[18]॥ ੧੫॥
ਤੋਇ ਤਰੀਕਤਿ[19] ਸਮਝਿਕੈ ਮਨ ਮਹਿ ਰਖੁ ਪਰੋਇ॥ ਦੋਜਕ ਆਤਸ[20] ਨਾ ਲਗੈ ਜੇ ਰਹਤਿ ਪਰਾਪਤਿ ਹੋਇ॥ ੧੬॥
ਜੋਇ ਜੁਲਹੁ[21] ਮਗ ਸਚ ਦੇ ਦੋ੍ਗੁ ਨ ਕਹਹੁ ਸੁਭਾਇ॥ ਕਰਹੁ ਅਲਾ ਦੀ ਬੰਦਗੀ ਪਾਵਹਿ ਅਬਚਲਿ ਜਾਇ[22]॥ ੧੭॥
ਐਨੁ ਇਲਾਹੀ ਇਕੁ ਹੈ ਸਾਂਝਾ ਸਗਲ ਜਹਾਨ॥ ਆਲਮ[23] ਮਹਿ ਅਲਾ ਵਸੈ ਖਾਲੀ ਜਾਇ ਨ ਜਾਨੁ॥ ੧੮॥
ਗੈਨ ਗੁਮਾਨੁ ਤਿਆਗੁ ਤੂੰ ਗੁਸਾ ਛੋਡਿ ਹਰਾਮੁ॥ ਸਬਰ ਹੰਢਾਵਹੁ ਮੋਮ ਦਿਲ ਹਰਿ ਭਜੁ ਆਠੋ ਜਾਮ॥ ੧੯॥
ਫੇ ਫਾਨੀ[24] ਸਭੁ ਜਗਤੁ ਹੈ ਹਕੁ ਹਕਾਨੀ ਏਕੁ॥ ਫੇਰਿ ਨ ਆਵਨੁ ਹੋਇ ਤੁਧੁ ਸਮਝਹੁ ਸਚੁ ਬਬੇਕੁ॥ ੨੦॥
ਕਾਫੁ ਕੁਫਰ ਕੇ ਕੁਲਫ[25] ਨੂੰ ਦਿਲ ਤੇ ਡਾਰਹੁ ਖੋਲ॥ ਮਾਲ ਕੂੜ ਦੀ ਜਾਇ ਜਬ ਤਬ ਕਰਣੈਹਾਰਾ ਕੋਲਿ॥ ੨੧॥
ਕਾਫੁ ਕੁਜਾ[26] ਤੂੰ ਆਇਆ ਕਾਫ ਕੁਜਾ ਤੂ ਜਾਂਹਿ॥ ਆਪੁ ਪਛਾਣ ਭੈ ਮਹਿ ਰਹਹਿ ਤਾ ਤਿਸ ਹੀ ਮਾਂਹਿ ਸਮਾਂਹਿ॥ ੨੨॥
ਲਾਮ ਲਾਜ ਕੁਲ ਕਾਨ ਨੂੰ ਦੀਜੈ ਦਿਲ ਤੇ ਡਾਰਿ॥ ਲਉਵਾਲੀ[27] ਸਉ ਨੇਹੁ ਕਰੁ ਦੁਨੀਆ ਦੋ੍ਗ ਬਿਸਾਰਿ॥ ੨੩॥
ਮੀਮੁ ਮਾਰਫਤ ਮਾਰ ਮਨੁ ਆਤਸਿ ਤਲਬਿ[28] ਨਿਵਾਰਿ॥ ਤਿਥੈ ਪਹੁਚਹਿ ਜਾਇ ਫੁਨਿ ਆਵਨੁ ਵਾਰ ਨ ਵਾਰ॥ ੨੪॥
ਨੂਨ ਨਗਾਰੇ ਮਉਤਿ ਦੇ ਵਜਦੇ ਦੋ੍ਂ[29] ਅਰ ਦੋ੍ਂ॥ ਕਰਹੁ ਤਈਆਰੀ ਖਰਚੁ ਲੈ ਲਗੀ ਆਇ ਛਕ ਪਉ॥ ੨੫॥
ਵਾਉ ਵਿਹਾਣੀ ਆਰਜਾ ਨਾ ਕਰਿ ਲਈਆ ਘਾਲ॥ ਵਖਤਿ ਵਿਹੂਣੇ ਝੂਰਸਹਿ ਅਚਿੰਤੁ ਪਵੀ ਜਮਜਾਲੁ॥ ੨੬॥
ਹੇ ਹਰਾਂਮੁ ਨ ਖਾਹਿ ਤੂੰ ਦਰਗਹਿ ਹੈ ਪੁਰ ਸੀਸਿ॥ ਖਾਹਿ ਹਲਾਲੁ ਪਛਾਣਿ ਕੈ ਹਰਾਮਹੁ ਕਰਹੁ ਹਦੀਸ[30]॥ ੨੭॥
103.ਅ ਲਾਮੁ ਲਾਉ ਲਿਉ ਅਲਹ ਸਿਉ ਜਿਨਿ ਕੀਆ ਸਾਜ ਸਵਾਰਿ॥ ਬੇਚਾਗੂਨ[31] ਹੈ ਲਾਸਰੀਕ ਬੇਅੰਤ ਬੇ/ਸੁਮਾਰ॥ ੨੮॥
ਅਲਫੁ ਅਜਾਈ ਨ ਕਰਹੁ ਗਉਹਰਿ ਉਮਰਿ ਨ ਖੋਇ॥ ਆਉਗੁ ਅਜਰਾਈਲੁ ਜਬ ਪਲੁ ਭਰ ਰਹਣੁ ਨ ਹੋਇ॥ ੨੯॥
ਯੇ ਯਕ ਅਰਜ ਤਉ ਪੇਸ ਹੈ ਮਿਹਰਵਾਨ ਕਰਤਾਰ॥ ਦਰਬਾਰੀ ਮੰਗੈ ਦੀਨੁ ਦਰਿ ਦੀਜੈ ਖੈਰੁ ਦੀਦਾਰੁ[32]॥ ੩੦॥ ੨॥

---

1. ਸੁਆਸ ਸੁਆਸ 2. ਉਹ ਪ੍ਰਭੂ ਜੋ ਕੁਰਾਨ ਅਤੇ ਕਿਤਾਬਾਂ ਤੋਂ ਬਾਹਰ ਹੈ 3. ਪਵਿੱਤ੍ਰ ਰੂਪ ਆਤਮਾ ਭਾਵ ਅਲਹ 4. ਬੁਰੇ ਕੰਮਾਂ ਨੂੰ ਛੱਡ 5. ਆਸਰਾ 6. ਸ਼ਰੀਅਤ, ਮੁਸਲਮਾਨ ਧਰਮ ਅਨੁਸਾਰ ਨਿਯਮ 7. ਨਾ ਖਾਣ ਯੋਗ ਵਸਤੂਆਂ 8. ਖੇਤੀ 9. ਇਸ਼ਕ, ਪ੍ਰੇਮ 10. ਤਮਾ, ਲਾਲਚ 11. ਮਾਲਕ, ਪ੍ਰਭੂ 12. ਕਲਪਨਾ ਦੇ ਜਾਨਵਰ (ਵੇਖੋ ਅੰਤਿਕਾ-II) 13. ਵੱਜ ਰਿਹਾ ਹੈ 14. ਨਿਮਰਤਾ ਧਾਰਨ ਕਰ 15. ਕਿਆਮਤ ਦੇ ਦਿਨ, ਅੰਤਿਮ ਦਿਨ 16. ਸਿਫਾਰਿਸ਼ 17. ਝੂਠ ਦੀ ਫੌਜ (ਕਟਕ) 18. ਤੈਨੂੰ 19. ਅੰਤਹਕਰਣ ਦੀ ਸ਼ੁਧੀ ਦਾ ਤਰੀਕਾ 20. ਨਰਕ ਦੀ ਅੱਗ 21. ਚਲਉ 22. ਪੱਕਾ ਅਸਥਾਨ 23. ਸੰਸਾਰ 24. ਨਾਸ਼ਮਾਨ 25. ਜਿੰਦਰਾ 26. ਕਿੱਥੋਂ, ਕਿੱਥੇ, ਕਹਾਂ 27. ਬੇ-ਪ੍ਰਵਾਹ 28. ਇੱਛਾ ਦੀ ਅਗਨੀ 29. ਬਹੁਤ ਉੱਚੀ ਉੱਚੀ 30. ਅਪਵਿਤ੍ਰ ਮਨ ਨੂੰ ਪਵਿੱਤ੍ਰ ਕਰਨਾ 31. ਜਿਸ ਤੇ ਸ਼ੰਕਾ ਨਾ ਕੀਤੀ ਜਾ ਸਕੇ 32. ਦਰਸ਼ਨ ਕਰਨ ਦੀ ਖ਼ੈਰ ਦਿਉ

**ੴ ਸਤਿਗੁਰੁ ਬਾਬਾ ਨਾਨਕੁ**
**ਰਾਗੁ ਆਸਾ।। ਛੰਤੁ।। ਘਰੁ ੧।।**
ਮੇਰੇ ਰਿਦੇ ਮੇਰੇ ਰਿਦੇ ਚਾਉ ਘਨਾ ਪ੍ਰਭ ਦਰਸਨੁ ਪੇਖੇ ਰਾਮ।।
ਰੂਪ ਨ ਰੇਖਿਆ ਵਰਨੁ ਨ ਜਾਕਉ ਕਿਉ ਕਰਿ ਸੋ ਪ੍ਰਭ ਦੇਖੋ ਰਾਮ।।
ਰੂਪ ਨ ਰੇਖਿਆ ਜਾਇ ਨ ਦੇਖਿਆ ਬਿਨੁ ਦਰਸਨ ਸਾਂਤਿ ਨ ਆਵੈ।।
ਜਿਉ ਚਾਤ੍ਰਕ ਬੂੰਦ ਬਿਨਾ ਨਹੀ ਤ੍ਰਿਪਤੈ ਅਉਰੁ ਨ ਨੀਰੁ ਸੁਹਾਵੈ।।
ਆਠ ਪਹਰਿ ਨਿਸੁ ਬਾਸੁਰ ਹਰਿ ਹਰਿ ਜਪਦਿਆ ਹੋਇ ਸੁ ਹੋਈ।।
ਨਾਨਕ ਪੰਥੀ ਭਣੇ ਦਰਬਾਰੀ ਤਿਸੁ ਬਿਨੁ ਅਉਰੁ ਨ ਕੋਈ।। ੧।।
ਘਟਿ ਘਟਿ ਅੰਤਰਿ ਸਰਬ ਨਿਰੰਤਰ ਏਕੁ ਰਹਿਆ ਭਰਪੂਰੇ ਰਾਮ।।
ਜਲ ਥਲ ਮਹੀਅਲ ਵਣ ਤ੍ਰਿਣ ਤ੍ਰਿਭਵਣ ਏਕ ਸਮਾਨ ਨ ਊਰੇ ਰਾਮ।।
ਨਾਹਨ ਦੂਰੇ ਕਹਿਆ ਗੁਰੁ ਪੂਰੇ ਘਟਿ ਘਟਿ ਏਕੁ ਪਛਾਣੈ।।
ਹਸਤ ਕੀਟ[1] ਦਿਜ[2] ਅਉਰ ਚੰਡਾਲਹਿ ਇਕ ਸਮ ਏਕੋ ਜਾਣੈ।।
ਆਪੇ ਕਰਨ ਕਰਾਵਨਹਾਰਾ ਦੈਆ ਕਰੈ ਸੋ ਜਾਣੈ।।
ਨਾਨਕ ਪੰਥੀ ਭਣੇ ਦਰਬਾਰੀ ਗੁਰ ਕੈ ਸਬਦ ਪਛਾਣੈ।। ੨।।
ਸਰਨਿ ਜੋਗੁ ਸਰਨੀ ਕਾ ਸੂਰਾ ਕਰਨਕਰਾਵਨ ਆਪੇ ਰਾਮ।।
ਸਾਸਹੁ ਨਿਕਟਿ ਪਲਕ ਤੇ ਪਰਲਾ[3] ਸਭਿ ਮਹਿ ਰਹਿਆ ਬਿਆਪੇ ਰਾਮ।।
ਸਭ ਮਹਿ ਬਿਆਪੇ ਥਾਪ ਉਥਾਪੇ ਅਉਰੁ ਨ ਦੂਜਾ ਕੋਈ।।
ਅਪਨੀ ਗਤਿ ਮਿਤਿ ਆਪੇ ਜਾਨੈ ਆਪੇ ਸਾਚਾ ਸੋਈ।।
ਆਦਿ ਅੰਤੁ ਮਧੁ ਕੋਇ ਨ ਜਾਨੈ ਪਰਲਾ ਪਾਰੁ ਨ ਪਾਵੈ।।
ਨਾਨਕ ਪੰਥੀ ਭਣੇ ਦਰਬਾਰੀ ਬਿਅੰਤੋ ਬਿਅੰਤੁ ਕਹਾਵੈ।। ੩।।
ਆਪੇ ਕਰਤਾ ਆਪੇ ਹਰਤਾ ਆਪੇ ਪੋਖਣਹਾਰਾ[4] ਰਾਮ।।
104.ੳ ਆ/ਪੇ ਮਾਰੇ ਆਪਿ ਜੀਵਾਰੇ ਆਪਿ ਕਰੇ ਪ੍ਰਤਿਪਾਰਾ ਰਾਮ।।
ਆਪਿ ਪ੍ਰਤਿਪਾਰੇ ਢਾਹਿ ਉਸਾਰੇ ਆਪੇ ਕਰਿ ਕਰਿ ਵੇਖੈ।।
ਆਪਿ ਅਭੁਲੁ ਨ ਭੂਲੇ ਕਬਹੂ ਸਭ ਕੋ ਪ੍ਰਭ ਕੈ ਲੇਖੈ।।
ਰੀਤੇ[5] ਭਰੇ ਭਰੇ ਸਖਨਾਵੈ ਰਾਈ ਕਰੇ ਸੁਮੇਰੋ[6]।।
ਨਾਨਕ ਪੰਥੀ ਭਣੇ ਦਰਬਾਰੀ ਐਸਾ ਹਰਿ ਪ੍ਰਭ ਮੇਰੋ।। ੪।। ੧।।
**ਰਾਗੁ ਆਸਾ ।। ਛੰਤੁ ਘਰੁ ੨।।**
ਏਕੋ ਸਾਂਈ ਸਭਨੀ ਥਾਂਈ ਜਿਸੁ ਦਾ ਅੰਤੁ ਨ ਪਾਰੁ ਜੀਉ।।
ਸੇਖ ਬਿਰੰਚ[7] ਸਦਾ ਸਿਵ ਸੇਵਹਿ ਹਰਿ ਪ੍ਰਭੁ ਬੇਸੁਮਾਰੁ ਜੀਉ।।
ਬੇਸੁਮਾਰਾ ਪਰਵਰਦਗਾਰਾ ਤਾ ਸਿਮਰਹਿ ਹਿੰਦੂ ਤੁਰਕਾ।।
ਰਾਮੁ ਰਹੀਮੁ ਪੁਰਾਨੁ ਕੁਰਾਨੁ ਸੁ ਵਾਚਹਿ ਲਿਖਿਆ ਧੁਰ ਕਾ।।
ਆਦਿ ਜੁਗਾਦੀ ਹੁੰਦਾ ਆਇਆ ਹਰਿ ਪ੍ਰਭ ਏਕੰਕਾਰ ਜੀਉ।।
ਨਾਨਕ ਪੰਥੀ ਕਹੈ ਦਰਬਾਰੀ ਤੂ ਪ੍ਰਭੁ ਅਪਰ ਅਪਾਰੁ ਜੀਉ।। ੧।।
ਆਠ ਜਾਮ ਹਰਿ ਨਾਮੁ ਅਰਾਧਹੁ ਕਾਰਜ ਆਵਹਿ ਰਾਸਿ ਜੀਉ।।
ਜੋ ਮਨ ਮਾਂਹਿ ਮਨੋਰਥੁ ਤੇਰੇ ਕਰੁ ਹਰਿ ਪਹਿ ਅਰਦਾਸਿ ਜੀਉ।।

---
1. ਹਾਥੀ ਅਤੇ ਕੀੜੀ 2. ਪੰਡਿਤ 3. ਅੱਖ ਦੀ ਪਲਕ ਦੇ ਨੇੜੇ 4. ਪਾਲਣਹਾਰ 5. ਖਾਲੀ 6. ਰਾਈ ਨੂੰ ਸੁਮੇਰ ਪਰਬਤ ਕਰੇ 7. ਸ਼ੇਸ਼ਨਾਗ ਤੇ ਬ੍ਰਹਮਾ

ਕਾਰਜ ਰਾਸੇ ਮਿਲਗੁ ਸਬਾਸੇ ਹਰਿ ਦਰਗਹ ਪਤਿ ਪਾਵਹਿ॥
ਗੁਰ ਕੀ ਬਚਨੀ ਦ੍ਰਿੜ ਚਿਤੁ ਰਾਖਹੁ ਬਹੁੜਿ ਨ ਆਵਹਿ ਜਾਵਹਿ॥
ਹਰਿ ਹਰਿ ਜਪਦਿਆ ਢਿਲ ਨ ਕੀਜੈ ਨ ਜਮ ਦੇਗੁ ਤ੍ਰਾਸ[1] ਜੀਉ॥
ਨਾਨਕ ਪੰਥੀ ਕਹੈ ਦਰਬਾਰੀ ਹਰਿ ਪ੍ਰਭਿ ਪਹਿ ਅਰਦਾਸਿ ਜੀਉ॥ ੨॥
ਮੇਰਾ ਹਰਿ ਪ੍ਰਭੁ ਮਾਣੁ ਨਿਮਾਣਿਆ ਨਿਰਭਉ ਨਿਰਵੈਰਾ ਜੀਉ॥
ਸੇ ਭਲੇ ਜਿ ਤੁਧ ਨੂ ਭਾਵਦੇ ਸੇ ਪੂਜਹਿ ਗੁਰ ਪੈਰਾ ਜੀਉ॥
ਪੂਜਹਿ ਗੁਰ ਪੈਰਾ ਬਿਨਸੈ ਸਭਿ ਵੈਰਾ ਏਕੋ ਏਕੁ ਪਛਾਤਾ॥
ਵਾਸਦੇਉ ਵਸਿਆ ਸਭ ਥਾਂਈ ਘਟਿ ਘਟਿ ਮਾਂਹਿ ਸੰਞਾਤਾ॥
ਵੈਰੁ ਵਾਦੁ ਵਿਹਾਣਾ ਮਨ ਤੇ ਅੰਤਰਿ ਬਾਹਰਿ ਖੈਰਾ ਜੀਉ॥
ਨਾਨਕ ਪੰਥੀ ਸਰਨਿ ਦਰਬਾਰੀ ਤੂ ਨਿਰਭਉ ਪ੍ਰਭੁ ਨਿਰਵੈਰਾ ਜੀਉ॥ ੩॥
ਤੁਧੁ ਬਿਨੁ ਦੂਜਾ ਨਾਹਿ ਉਪਾਵਣਹਾਰਿਆ ਜੀਉ॥
104.ਅ ਤੂੰ ਪ੍ਰਭ ਅਪਰ ਅ/ਪਾਰ ਹੰਉ ਸਦ ਬਲਿਹਾਰੀਆ ਜੀਉ॥
ਹੰਉ ਬਲਿਹਾਰਿਆ ਸਿਰਜਨਹਾਰਿਆ ਤੇਰਾ ਕੀਤਾ ਵਰਤੈ॥
ਸੁਖੁ ਦੁਖੁ ਨਰਕੁ ਸੁਰਗੁ ਪੁੰਨੁ ਪਾਪੋ ਏਹੁ ਸਭੁ ਕੀਤਾ ਕਰਤੈ॥
ਜੋ ਤੁਮਰੀ ਸਰਨਾਗਤਿ ਆਏ ਸੋ ਰਖਿ ਲੀਨੇ ਆਪਿ ਜੀਉ॥
ਨਾਨਕ ਪੰਥੀ ਕਹੈ ਦਰਬਾਰੀ ਤਿਸੁ ਦੁਖੁ ਨ ਸਕੈ ਬਿਆਪਿ ਜੀਉ॥ ੪॥ ੨॥

**ਰਾਗੁ ਆਸਾ॥ ਛੰਤੁ ਘਰੁ ੩॥**

ਤੂ ਸੁਣ ਰੇ ਮਨ ਮੇਰਿਆ ਕਿਤੁ ਭਰਮ ਭੁਲਾਣਾ ਰਾਮ॥
ਓਥਹੁ ਕੀ ਸੰਗਿ[2] ਆਣਿਆ ਕੀ ਏਥਹੁ ਲੈ ਜਾਣਾ ॥
ਕੀ ਲੈ ਜਾਣਾ ਤੂ ਸਮਝੁ ਅਜਾਣਾ ਕਾ ਪਰ[3] ਕਰਦਹਿ ਦਾਵੈ॥
ਏਥਹੁ ਦਾ ਸਭਿ ਏਥਹੁ ਰਹਿਸੀ ਏਤਾ ਕਹਾਂ ਬਫਾਵੈ॥
ਜੋ ਕੁਛੁ ਕੀਤਾ ਸੋ ਕੰਮ ਆਇਆ ਕਰਹਿ ਸੁ ਆਗੇ ਪਾਵਹਿ॥
ਨਾਨਕ ਪੰਥੀ ਕਹੇ ਦਰਬਾਰੀ ਸਮਝੁ ਮਨਾ ਛਡਿ ਜਾਵਹਿ॥ ੧॥
ਤੂ ਸੁਣੁ ਰੇ ਮਨ ਬਾਵਰੇ ਕਤ ਕਰਹਿ ਪਸਾਰਾ ਰਾਮ॥
ਏਥੈ ਰਹਣਾ ਚਾਰ ਦਿਹਿ ਫਿਰਿ ਲੰਘਣੁ ਪਾਰਾ॥ ਕਿਉ ਬੰਨਹਿ ਭਾਰਾ[4] ਭੈਜਲੁ ਖਰਾ ਦੁਖਾਲਾ ॥
ਨਾ ਤਰਨਾ ਤੁਲਹਾ ਨ ਬੇੜੀ ਓਥੇ ਗੁਰਮੁਖਿ ਜਾਇ ਸੁਖਾਲਾ॥
ਮਨਮੁਖਿ ਡੂਬਹਿ ਬਹੁ ਦੁਖੁ ਪਾਵਹਿ ਗੋਤੇ ਖਾਹਿ ਵਿਚਾਲੇ॥
ਨਾਨਕ ਪੰਥੀ ਕਹੇ ਦਰਬਾਰੀ ਗੁਰਮਿਲਿ ਸਾਧ ਸੁਖਾਲੇ॥ ੨॥
ਤੂ ਸੁਣੁ ਰੇ ਮਨ ਮੇਰਿਆ ਕਿਉ ਜਪਹਿ ਨ ਸਾਈ ਰਾਮ॥
ਜੀਉ ਪਿੰਡੁ ਜਿਨਿ ਸਾਜਿਆ ਸਭ ਬਣਤ ਬਣਾਈ॥
ਬਣਤ ਬਣਾਈ ਸੁਰਤਿ ਸਮਾਈ ਰਸ ਕਸ ਭੋਗ ਸਵਾਦਾ॥
ਅਖੀ ਦੇਖੇ ਕੰਨਾ ਸੁਨਣਾ ਰਸਨਾ ਬਾਦ ਬਿਬਾਦਾ॥
ਪੈਰੀ ਚਲਣੁ ਹਥੀ ਕਰਣਾ ਪੂਰੀ ਬਣਤਿ ਬਣਾਈ॥
ਨਾਨਕ ਪੰਥੀ ਕਹੈ ਦਰਬਾਰੀ ਤਿਸੁ ਕੀ ਗਹੁ ਸਰਨਾਈ॥ ੩॥
ਤੂ ਸੁਣੁ ਤੋ ਮਨ ਭਉਦੀਆ ਕਤ ਭ੍ਰਮ ਭੁਲਾਇਆ ਰਾਮ॥
ਬਾਸ ਸੁਗੰਧ ਨ ਸਮਝੀਆ ਗੋਬਰ[5] ਮਨੁ ਭਾਇਆ॥

---

1. ਡਰ 2. ਨਾਲ 3. ਕਿਸ ਚੀਜ਼ ਤੇ 4. ਭਾਰ ਕਿਉਂ ਬੰਨ੍ਹਦਾ ਹੈਂ 5. ਸੰਸਾਰ ਰੂਪੀ ਦੁਰਗੰਧ

105.ੳ ਗੋਬਰੁ ਮਨ ਭਾਇਆ ਸਾਦੁ ਨ ਪਾਇ/ਆ ਮੂਰਖ ਮੁਗਧ ਅਜਾਣੇ॥
ਭਉਰ ਸਾਧ ਸਚੁ ਮੁਸਕੁ ਵਿਹਾਝਹਿ ਭਉਂਦੂ ਪਛੋਤਾਣੇ॥
ਭਉਂਦੂ ਮਨਮੁਖਿ ਮਤਿ ਨ ਕਾਈ ਪਾਪ ਕਰੇ ਪਛੋਤਾਵੈ॥
ਨਾਨਕ ਪੰਥੀ ਕਹੈ ਦਰਬਾਰੀ ਨਰਕਿ ਪਰੇ ਦੁਖੁ ਪਾਵੈ॥ ੪॥ ੩॥

**ਰਾਗੁ ਆਸਾ॥ ਛੰਤੁ ਘਰੁ ੩॥**

ਤੂ ਸੁਣੁ ਰੇ ਮਨ ਮੈਂਡੜਿਆ ਇਕ ਸਾਚੀ ਸਾਖੀ ਰਾਮ॥
ਸਾਂਝੀ ਸਗਲ ਜਹਾਨ ਨੂ ਗੁਰ ਸਤਿਗੁਰ ਆਖੀ॥
ਸਾਚੀ ਸਾਖੀ ਸਤਿਗੁਰ ਭਾਖੀ ਜਿਨ ਜਨ ਸੁਣਿ ਕੈ ਮੰਨੀਆ॥
ਭਏ ਖਲਾਸ ਤੁਟੇ ਜਮਬੰਧਨ ਚੜੀ ਚਵਗੁਣਿ ਵੰਨੀਆ[1]॥
ਗੁਰਬਚਨ ਕਮਾਏ ਸੁਖ ਫਲ ਪਾਏ ਜਿਨ ਜਨ ਹਿਰਦੈ ਰਾਖੀ॥
ਨਾਨਕ ਪੰਥੀ ਕਹੈ ਦਰਬਾਰੀ ਸਤਿਗੁਰੁ ਕੀ ਸਚੁ ਸਾਖੀ॥ ੧॥
ਸੁਣੁ ਜਿੰਦੁ ਮੈਂਡੜੀਏ ਹਰਿ ਅਕਥ ਕਹਾਣੀ ਰਾਮ॥ ਸੇ ਪਰਵਾਣੁ ਭਏ ਜਿਨਾ ਮਨ ਭਾਣੀ॥
ਜਿਨਾ ਮਨ ਭਾਣੀ ਅਕਥ ਕਹਾਣੀ ਸੋਈ ਕਲ ਮਹਿ ਸਾਧਾ॥
ਅਉਰੁ ਨ ਮਨ ਮਹਿ ਆਸ ਅੰਦੇਸਾ[2] ਹਰਿ ਹਰਿ ਨਾਮੁ ਅਰਾਧਾ॥
ਕਲ ਕਾਕਰੁ ਤਿਸੁ ਕੈ ਸਿਰਿ ਨਾਹਨ ਜੋ ਗੁਰ ਸਬਦੁ ਪਛਾਣੈ॥
ਨਾਨਕ ਪੰਥੀ ਕਹੈ ਦਰਬਾਰੀ ਸਭ ਘਟਿ ਆਤਮੁ ਜਾਣੈ॥ ੨॥
ਤੂੰ ਸੁਣੁ ਮਨ ਪਰਦੇਸੀਆ ਏਹੁ ਦੇਸੁ ਬਿਗਾਨਾ ਰਾਮ॥ ਈਹਾ ਰਹਣੁ ਨ ਹੋਇਗਾ ਤੂ ਸਮਝੁ ਅਜਾਨਾ॥
ਤੂੰ ਸਮਝੁ ਅਜਾਨਾ ਗੁਰਮੁਖਿ ਗਿਆਨਾ ਏਥੇ ਰਹਿਆ ਨ ਕੋਈ॥
ਵਡੀ ਵਡੇਰੀ ਘਣੀ ਘਣੇਰੀ ਜੋ ਆਇਆ ਗੈਆ ਸੋਈ॥
ਅਜੁ ਕਾਲ ਜਮੁ ਪਕੜਿ ਚਲਾਵੈ ਤੂ ਕਾਹੇ ਝਖਿ ਮਾਰਹਿ॥
ਨਾਨਕ ਪੰਥੀ ਕਹੇ ਦਰਬਾਰੀ ਜਨਮੁ ਜੂਏ ਕਿਉ ਹਾਰਹਿ॥ ੩॥
ਤੂ ਸੁਣੁ ਰੇ ਮਨ ਬਾਵਰੇ ਕਤਿ ਕਰਹਿ ਪਖੰਡਾ ਰਾਮ॥ ਤੂ ਬੈਠਾ ਹੋ ਇਵੇਸਲਾ ਨ ਸੁਝੈ ਜਮਡੰਡਾ॥
ਨ ਸੁਝੈ ਜਮਡੰਡਾ ਕਰਹਿ ਪਖੰਡਾ ਆਗੇ ਲੇਖਾ ਮੰਗੀਏ॥
ਜੇਹਾ ਕੀਤਾ ਤੇਹਾ ਪਾਇਆ ਜੇਹੀ ਸੰਗਤਿ ਸੰਗੀਏ॥
ਕਾਹੇ ਪਾਪ ਕਰਹਿ ਦੁਖੁ ਪਾਵਹਿ ਏਥੇ ਨਾਹੀ ਰਹਣਾ॥
105.ਅ ਨਾਨਕ ਪੰਥੀ ਕਹੇ ਦਰਬਾਰੀ /ਜੋ ਕੀਤਾ ਸੋ ਸਹਣਾ॥ ੪॥ ੪॥

**ਰਾਗੁ ਆਸਾ॥ ਛੰਤੁ ਘਰੁ ੪॥**

ਤੂੰ ਪਾਰਬ੍ਰਹਮ ਪਰਮੇਸਰੋ ਪ੍ਰਭ ਦੀਨ ਦਿਆਲਾ ਰਾਮ ਰਾਜੇ॥ ਤੂੰ ਕਰਨ ਕਾਰਨ ਸਮਰਥੁ ਹੈ ਕਰ ਵੇਖਣਵਾਲਾ॥
ਤੇਰਾ ਕੀਤਾ ਵਰਤਿਦਾ ਅੰਧੇਰੁ ਉਜਾਲਾ॥ ਦਰਬਾਰੀ ਤੇਰੀ ਸਰਨਿ ਹੈ ਤੂਹੈ ਰਖਵਾਲਾ॥ ੧॥
ਪਤਿਤ ਉਧਾਰਨਹਾਰੁ ਤੂੰ ਗਰੀਬ ਨਿਵਾਜੋ ਰਾਮ ਰਾਜੇ॥ ਭਗਤਿ ਵਛਲੁ ਭਵਖੰਡਨਾ ਸਭ ਤੇਰਾ ਸਾਜੋ॥
ਸਭ ਕੋ ਤੇਰੀ ਬੰਦਿ ਵਿਚਿ ਤੂ ਹੈ ਸਿਰਤਾਜੋ॥ ਦਰਬਾਰੀ ਤੇਰੀ ਸਰਨਿ ਹੈ ਤੂ ਬੇਮੁਹਿਤਾਜੋ॥ ੨॥
ਤੂ ਪ੍ਰਭੁ ਰਖਣਹਾਰੁ ਹੈ ਤੁਧੁ ਬਾਝੁ ਨ ਕੋਈ ਰਾਮ ਰਾਜੇ॥ ਹੋਰੁ ਨ ਕੋਈ ਕਰਨਹਾਰੁ ਤੂੰ ਕਰਹਿ ਸੁ ਹੋਈ॥
ਆਦਿ ਜੁਗਾਦੀ ਜੁਗਹੁ ਜੁਗ ਤੂ ਹੈ ਸਚੁ ਸੋਈ॥ ਦਰਬਾਰੀ ਤੁਮਰੀ ਸਰਨਿ ਹੈ ਅਨਦਿਨੁ ਅਰਜੋਈ॥ ੩॥
ਤੂ ਬੇਪਰਵਾਹੁ ਅਥਾਹੁ ਹੈ ਸਚੁ ਕਰਨੈਹਾਰਾ ਰਾਮ ਰਾਜੇ॥ ਕਰਨ ਕਾਰਨ ਸਮਰਥੁ ਹੈ ਸਚੁ ਸਿਰਜਨਹਾਰਾ॥
ਲਖ ਚਉਰਾਸੀਹ ਮੰਗਤੇ ਤੂ ਏਕ ਦਤਾਰਾ॥ ਦਰਬਾਰੀ ਤੇਰੀ ਸਰਨਿ ਹੈ ਤੂ ਹੈ ਰਖਵਾਰਾ॥ ੪॥ ੫॥ ੭॥

---

1. ਚਾਰ ਗੁਣਾ ਰੰਗ 2. ਇੱਛਾ

**ਰਾਗੁ ਆਸਾ॥ ਸਬਦੁ॥**
ਵਾਹੁ ਵਾਹੁ ਪ੍ਰਭ ਤੁਮਰਾ ਖੇਲੁ॥
ਈਂਧਨਾ[1] ਮਾਹਿ ਅਗਨਿ ਲੈ ਰਾਖੀ ਜਲ ਮਾਟੀ ਕਾ ਕੀਨਾ ਮੇਲੁ॥ ੧॥ ਰਹਾਉ॥
ਪੰਚ ਤਤ ਕਰਿ ਏਕਠਿ ਰਾਖੇ ਦੇਖਹੁ ਅਚਰਜੁ ਏਹੁ॥
ਭਿੰਨ ਭਿੰਨ ਕਰਿ ਸੋਧ ਬੀਚਾਰਹੁ ਕਾ ਸੰਗ ਕਿਨੇ ਨ ਨੇਹੁ॥ ੧॥
ਪਾਨੀ ਪਾਇ ਅਗਨੀ ਮਰਿ ਜਾਵੈ ਜਲ ਕਉ ਸੋਖੇ ਪਉਨੁ॥
ਮਾਟੀ ਪਰਸ਼ ਪਾਨੀ ਗਲਿ ਜਾਸੀ ਕਰ ਰਾਖੀ ਸੰਜਮ ਕਉਨੁ[2]॥
ਅਜਾ ਸਿੰਘ[3] ਸੰਗ ਮੂਸਾ ਬਿਸੀਅਰੁ[4] ਰਾਖੇ ਏਕਠਿ ਆਪਿ॥
ਵੈਰੀ ਮਿਤ੍ਰ ਜਿਨ ਸਮ ਕੀਤੇ ਰੇ ਮਨ ਤਿਸ ਕਉ ਜਾਪਿ॥੩॥
ਕਰਤੇ ਕੀ ਕਿਆ ਉਪਮਾ ਭਾਖਉ ਵਾਹੁ ਵਾਹੁ ਪ੍ਰਭਿ ਵਾਹਿ॥
ਨਾਨਕ ਪੰਥੀ ਜਨੁ ਦਰਬਾਰੀ ਕਰਿ ਨ ਸਕੈ ਸਲਾਹਿ[5]॥ ੪॥ ੧॥
ਜੁਮਲਾ ੧੧੦॥ ਰਾਗੁ ੮॥

1. ਬਾਲਣ 2. ਕਿਹੜੇ ਤਰੀਕੇ ਨਾਲ 3. ਬੱਕਰੀ ਅਤੇ ਸ਼ੇਰ 4. ਚੂਹਾ ਅਤੇ ਨਾਗ 5. ਉਪਮਾ, ਸਿਫਤ

106.ੳ **/ੴ ਸਤਿਗੁਰੁ ਬਾਬਾ ਨਾਨਕੁ।। ਅਤੇ ਰਾਮ ਪ੍ਰਸਾਦਿ।।**

**ਰਾਗੁ ਅਸਾਵਰੀ।। ਬਿਸਨਪਦੇ।।**

ਸਿਆਮ ਸੁੰਦਰ ਮੈ ਠਗੀ ਊਧੋ।।੧।। ਰਹਾਉ।।
ਕੈ ਪਹਿ ਕੂਕੀ ਕੂਕਿ ਸੁਨਾਈ ਕਲਮ ਅਵੇਹੀ[1] ਵਗੀ।।
ਜਾ ਦਿਨ ਤੇ ਉਠਿ ਸਿਆਮ ਸਿਧਾਰੇ ਬ੍ਰਿਹੇ ਆਤਿਸ[2] ਲਗੀ।। ੨।।
ਕੁਬਜਾ ਭਾਗ ਭਏ ਹਰਿ ਪਾਇਆ ਵਾਂ ਕੀ ਦੁਰਮਤਿ ਭਗੀ।। ੩।।
ਦਰਬਾਰੀ ਸਗਲ ਗੋਪੰਙਨਾ[3] ਕੂਕੀ ਊਧੋ ਪ੍ਰੇਮ ਰੰਗ ਰਗੀ।। ੪।। ੧।।

**ਅਸਾਵਰੀ ।।**

ਸਿਆਮ ਸੁੰਦਰ ਮੈ ਮੁਠੀ[4] ਵੇ ਊਧੋ।।੧।। ਰਹਾਉ।।
ਅਹਿਨਿਸਿ ਕਨ੍ਹੀਆ ਕਨ੍ਹੀਆ ਕੂਕਾਂ ਬ੍ਰਿਹੁ ਬਿਓਗ ਦੀ ਕੁਠੀ।। ੧।।
ਜੋਗ ਬਿਭੂਤਿ ਪਠਾਈ ਸਾਨੂ ਬਿਓਗ ਬਿਭੂਤਿ[5] ਨਿਕੁਟੀ।। ੨।।
ਤਦਿ ਕੀ ਬਾਤਾ ਭਈ ਪੁਰਾਨੀ ਦਧਿ[6] ਖੋਸਤਿ[7] ਕਰਿ ਝੁਟੀ।। ੩।।
ਦਰਬਾਰੀ ਰਾਧ ਕਹੇ ਸੁਨ ਊਧੋ ਅਬ ਹੁਈ ਬਾਤ ਉਪਟੀ[8]।। ੪।। ੨।।

**ਅਸਾਵਰੀ ।।**

ਹਾਇ ਸਿਆਮ ਖਸਿ[9] ਲੀਤੀ ਊਧੋ।।੧।। ਰਹਾਉ।।
ਆਵਲਿ ਬਾਵਲਿ ਫਿਰੌ ਦਿਵਾਨੀ ਦਰਦ ਵਿਛੋੜੇ ਦੀ ਪੀਤੀ।। ੧।।
ਪ੍ਰੇਮ ਠਗਉਰੀ ਪਾਇ ਠਗੀ ਅਬ ਜੋਗੁ[10] ਪਾਤੀ ਭੇਜ ਦੀਤੀ ।। ੨ ।।
ਅਬਿ ਹਮਰੇ ਕਰਨਾ[11] ਪੁਨ ਚਰਾਈ ਜੋ ਸਾਇਤ[12] ਤਦ ਬੀਤੀ ੩ ।।
ਦਰਬਾਰੀ ਪ੍ਰੇਮਿ ਕਥਾ ਸੁਨਿ ਊਧੋ ਉਪਜੀ ਅਧਿਕ ਪ੍ਰੀਤੀ ।। ੪ ।। ੩ ।।

**ਰਾਗੁ ਅਸਾਵਰੀ।। ਕਾਫੀ।।**

ਮੈ ਮੇਰੀ ਹੋਇ ਮੂਕੀ[13]।।੧।। ਰਹਾਉ।।
ਜਾਗ੍ਰਤਿ ਸੁਪਨ ਸਖੋਪਤਿ ਤੂੰਹੈ ਤੂੰਹੇ ਕੂਕੀ।।੧।।
ਬ੍ਰਿਹੇ ਦਾ ਤਨ ਤਾਪੁ ਚਢਿਓ ਹੈ ਜਗਤੁ ਭੁਲਾਨਾ ਘੂਕੀ[14]।। ੨।।
ਗੁਰ ਕਿਰਪਾ ਤੇ ਨਿਰਭਵ ਹੂਏ ਕਾਨਿ ਜਮਾਣੀ ਭੂਕੀ[15]।। ੩।।
ਨਾਨਕ ਪੰਥੀ ਭਣੇ ਦਰਬਾਰੀ ਹਰਿ ਜਨ ਦਾਵਣ ਲੂਕੀ[16]।। ੪।। ੧।। ੪।।

**ਅਸਾਵਰੀ ।।**

ਅਸਕਿ[17] ਲਗਾਇਆ ਆਸਾਨੂੰ ਡੰਗਾ[18]।।੧।। ਰਹਾਉ।।
ਵੈਦੁ ਲਿਆਵਹੁ ਲਾਵੈ ਦਾਰੂ ਘਾਉ ਕਰੇ ਕੋਈ ਚੰਗਾ।।
106.ਅ ਵੇਸੀ ਕੀਤੀ ਜੇ ਸਹੁ ਪਾਈਐ ਤਾ ਦ/ਸਤਿ ਮਹਿਦੀ ਨਾਲ ਰੰਗਾ[19]।। ੨।।
ਬਤੀਹ ਖੋੜਸਿ ਸਗਲੇ ਬਿਰਥੇ[20] ਬਿਨੁ ਸਹਿ ਕੂੜੀਆ ਬੰਗਾ।। ੩।।
ਨਾਨਕ ਪੰਥੀ ਕਹੈ ਦਰਬਾਰੀ ਦਰਸੁ ਦਾਨੁ ਇਕੁ ਮੰਗਾ।। ੪।। ੧।। ਰਾਗੁ ੯।।

---

1. ਅਜੇਹੀ 2. ਬਿਰਹਾ ਦੀ ਅੱਗ 3. ਗੋਪੀਆਂ 4. ਮੋਹੀ ਗਈ 5. ਵਿਯੋਗ ਦੀ ਅਵਸਥਾ 6. ਦਹੀਂ 7. ਖੋਇਆ ਗਿਆ 8. ਉਲਟੀ, ਗਲਤ 9. ਖੋਹ 10. ਮਿਲਣ ਵਾਲੀ 11. ਦਯਾ 12. ਘੜੀ, ਸਮਾਂ 13. ਮੁੱਕ ਗਈ 14. ਜੱਗ ਦੇ ਭੁਲਾਵੇ ਦੀ ਘੂਕੀ 15. ਭਸਮ ਸੁਆਹ 16. ਸਿਮਰਨ, ਬੰਦਗੀ, ਪ੍ਰਾਰਥਨਾ ਲੁਕੀ ਹੋਈ ਹੈ 17. ਇਸ਼ਕ ਨੇ 18. ਡੰਗ ਮਾਰਿਆ 19. ਹੱਥ ਮਹਿੰਦੀ ਨਾਲ ਰੰਗ ਲਵਾਂ 20. ਬੱਤੀ ਸੁਲਖਣ ਤੇ ਸੋਲਾਂ ਸ਼ਿੰਗਾਰ ਬੇਅਰਥ ਹਨ

**ਰਾਗੁ ਗੂਜਰੀ ਚਉਪਦੇ।। ਘਰ ੧।।**
**ੴ ਸਤਿਗੁਰੂ ਬਾਬਾ ਨਾਨਕੁ ।। ਅਭੇ ਰਾਮ ਪਰਸਾਦਿ ।।**
ਤੇਰਾ ਨਾਮੁ ਕਰੀਜੇ ਅਉਖਧੋ ਤਨੁ ਰੋਗ ਨ ਲਾਗੈ ਕੋਇ।।
ਆਧਿ ਵਿਆਧਿ ਉਪਾਧਿ[1] ਜਾਇ ਸਦਾ ਸੁਖੀ ਮਨੁ ਹੋਇ।।
ਰੇ ਮਨ ਜਪੀਐ ਰਾਮ ਨਾਮ ਪਾਈਐ ਸੁਖੁ ਬਿਸਰਾਂਮੁ।।
ਅਉਰ ਕਾਂਮ ਸਭ ਖਾਂਮ[2] ਹੈ ਉਤਮ ਹਰਿ ਕਾ ਨਾਮੁ।। ੧।। ਰਹਾਉ।।
ਰਾਮ ਰਾਮ ਜਸ ਰਟਨ ਕੀ ਮਹਮਾ ਕਹੀ ਨ ਜਾਇ।।
ਰਾਮ ਕਰਤਿ ਪਾਪੀ ਤਰੇ ਤਿਨ ਕੀ ਗਿਣਤਿ ਨ ਕਾਇ।। ੨।।
ਹਰਾਂਮ ਅਲਾਇਆ ਦੈਤ ਮੁਖ ਮਹਾਂ ਮਲੇਛ ਅਗਿਆਨ।।
ਭਸਮ ਭਏ ਤਿਸ ਪਾਪ ਸਭ ਚਢਿ ਗਇਓ ਬੈਕੁੰਠ ਬਿਬਾਨ।। ੩।।
ਕਹਿ ਨ ਸਕਹਿ ਫਲ ਨਾਮ ਕਾ ਥਾਕੈ ਮੁਨ ਜਨ ਦੇਵ।।
ਦਰਬਾਰੀ ਪਾਈਐ ਰਾਮ ਨਾਮੁ ਸਤਿਗੁਰ ਸਾਧੂ ਸੇਵ।। ੪।। ੧।।
**ਰਾਗੁ ਗੂਜਰੀ ।।**
ਹਰਿ ਹਰਿ ਨਾਮੁ ਜਪੰਦਿਆ ਕਛੁ ਨ ਕਹੇ ਜਮ ਆਇ।।
ਰਾਮ ਨਾਮ ਕੀ ਸੋਇ ਸੁਣਿ ਦੂਖ ਪਾਪ ਨਸਿ ਜਾਇ।।
ਤਾ ਤੇ ਜਪੀਐ ਰਾਮ ਨਾਮੁ ਸਗਲ ਤਗਾਦੇ[3] ਛਡਿ।।
ਤਿਸੁਦਾ ਜਸੁ ਜਪੁ ਰੇ ਮਨਾ ਜਿਸੁਦੇ ਕਉਤਕਿ ਕੋੜਿ[4]।। ੧।। ਰਹਾਉ।।
ਕਰਨਹਾਰ ਕੀ ਸਿਫਤਿ ਕਰੁ ਜਿਸੁ ਸਿਮਰਹਿ ਸੇਖ ਬਿਰੰਚ।।
ਹਰਿ ਹਰਿ ਨਾਮੁ ਜਪੰਦਿਆ ਲਗੈ ਨ ਦੋਜਕ ਅੰਚ[5]।। ੨।।
ਗੁਰਮੁਖਿ ਸੁਣਿਆ ਸੋ ਕਹਿਆ ਅਉਰ ਨ ਮੁਝ ਕੋ ਜਾਨ।।
ਨਾਮੁ ਜਪਤਿ ਕੇਤੇ ਤਰੇ ਗਨੇ ਨ ਕੋਟ ਕੋਟਾਨ।। ੩।।
ਜਾ ਕਉ ਪ੍ਰਭੁ ਕਿਰਪਾ ਕਰੇ ਸਾਧੂ ਦੇਇ ਮਿਲਾਇ।।
ਦਰਬਾਰੀ ਸਾਧੂ ਸੰਗ ਤੇ ਨਾਮੁ ਜਪੇ ਗਤਿ ਪਾਇ।। ੪।। ੨।।
**ਰਾਗੁ ਗੂਜਰੀ ।।**
ਕਾਹੇ ਰੇ ਮਨ ਧੋਖਾ ਧਾਰਹਿ ਜਾਂ ਸਿਰਿ ਪਰ ਸਿਰਿਜਨਹਾਰਾ।।
107.ੳ ਲਖ ਚ/ਉਰਾਸੀਹ ਜਿਸਹ ਉਪਾਈ ਸੋਈ ਕਰੈ ਸੁਮਾਰਾ।। ੧।।
ਮੇਰੇ ਮਨ ਤੂ ਕਿਉ ਕਰਿ ਮਰਹਿ ਗਵਾਰਾ।। ਆਪਿ ਉਪਾਏ ਆਪਿ ਪ੍ਰਤਿਪਾਲੈ ਆਪੇ ਕਰੇ ਸੰਘਾਰਾ।।੧।। ਰਹਾਉ।।
ਮਨ ਕੀ ਸਿਆਨਪ ਸਗਲ ਤਿਆਗਹੁ ਰਹਹੁ ਪ੍ਰਭੁ ਕੈ ਪਰਣੈ।।
ਆਪ ਤਿਆਗਿ ਪਰਹੁ ਸਰਨਾਗਤਿ ਪਰਹੁ ਨ ਜੰਮਣ ਮਰਣੈ।। ੨।।
ਜੇਹਾ ਲੇਖੁ ਲਿਖਿਆ ਸਭਨਾ ਸਿਰਿ ਤੇਹਾ ਵਰਤਣਹਾਰਾ।।
ਜੇਹਾ ਖਾਜੁ ਕਿਸੇ ਦਾ ਕੀਤਾ ਤੇਹੋ ਦੇਇ ਦਤਾਰਾ।। ੩।।
ਏਕੋ ਦਾਤਾ ਸਭਿ ਜੀਆ ਕਾ ਪ੍ਰਭ ਕੇ ਸਭੇ ਭਿਖਾਰੀ।।
ਨਾਨਕ ਪੰਥੀ ਤਉ ਦਰਿ ਜਾਚਕੁ ਦਰਸੁ ਮੰਗੈ ਦਰਬਾਰੀ।। ੪।। ੩।।
**ਰਾਗੁ ਗੂਜਰੀ ।।**
ਕਾਹੇ ਬਿਰਥਾ ਭਾਰੁ ਉਠਾਵਹਿ ਮੈ ਮੈ ਕਰਿ ਦੁਖੁ ਪਾਇਆ।।
ਤੇਰੇ ਹਥਿ ਵਸਿ ਕਿਛੁ ਨਾਹੀ ਤੂ ਤਾ ਕਰਹਿ ਕਰਾਇਆ।। ੧।।

1. ਤਿੰਨ ਰੋਗ 2. ਖੋਟੇ ਹਨ, ਨੁਕਸਾਨ ਦੇਹ 3. ਆਸਰੇ 4. ਕ੍ਰੋੜਾਂ ਹੀ 5. ਦੋਜਕ ਦੀ ਅੱਗ

ਮੇਰੇ ਮਨ ਤੂ ਮਤੁ ਜਾਣਹਿ ਕੁਛੁ ਮੈ ਤੇ॥ ਕਰਨਕਰਾਵਨੁ ਕਰਤੇ ਕੈ ਵਸਿ ਕਛੂ ਨ ਹੋਵੈ ਤੈਤੇ॥ ੧॥ ਰਹਾਉ॥
ਗਿਣ ਕੈ ਪਾਇ ਸਾਸਿ ਦੇਹੀ ਮਹਿ ਗਿਣਵੇ ਲੇਹਿ ਗਿਰਾਸਾ॥
ਲੇਖੇ ਬੋਲਣੁ ਲੇਖੇ ਚਲਣੁ ਲੇਖੇ ਰੋਵਣੁ ਹਾਸਾ॥੨॥
ਨਕਿ ਨਥਿ ਤੁਧ ਹਥਿ ਖਸਮ ਦੈ ਜਹ ਖਿੰਚੈ ਤਹ ਜਾਣਾ॥
ਕਿਉ ਆਪਣੈ ਸਿਰਿ ਲੇਹਿ ਪਿੜਾਣੈ ਹੋਵਗੁ ਪ੍ਰਭ ਕਾ ਭਾਣਾ॥ ੩॥
ਮਤੁ ਮਨ ਜਾਣਹਿ ਮੇਰਾ ਕੀਤਾ ਹੋਵੈ ਇਕੁ ਤਿਲੁ ਰਾਈ॥
ਨਾਨਕ ਪੰਥੀ ਜਨ ਦਰਬਾਰੀ ਏਹਿ ਬੂਝ ਗੁਰੂ ਤੇ ਪਾਈ॥ ੪॥ ੪॥

**ਰਾਗੁ ਗੂਜਰੀ ॥**

ਮਨ ਕੀ ਮਸਲਤਿ ਹੋਣ ਨ ਪਾਵੈ ਕਰਤਾਰੁ ਕਰੈ ਸਾ ਹੋਵੈ॥
ਏਵੈ ਮੂਰਖੁ ਚਿੰਤਾ ਕਰਿ ਕਰਿ ਸਾਸਿ ਬਿਅਰਥੇ ਖੋਵੈ॥ ੧॥
ਮੇਰੇ ਮਨ ਤੂ ਕਾਹੇ ਭ੍ਰਮ ਭੁਲਾਣਾ॥ ਤੂ ਕੁਛੁ ਨਾਹੀ ਸਭਿ ਕਿਛੁ ਆਪੇ ਗੁਰਬਾਣੀ ਸਮਝੁ ਅਜਾਣਾ॥੧॥ ਰਹਾਉ॥
ਮਨ ਕੀ ਚਾਹਿ ਬਹੁਤੁ ਧਨੁ ਚਾਹੈ ਪ੍ਰਭੁ ਅਗਲਾ ਧਨੁ ਭਿ ਗਵਾਵੈ॥
ਮਤਾ ਕਰੈ ਪਛਮ ਜਾਣੈ ਕਾ ਪ੍ਰਭੁ ਪੂਰਬ ਕਉ ਲੈ ਜਾਵੈ॥ ੨॥
ਕਰੇ ਕੰਗਾਲੁ ਸਾਹਿ ਤੇ ਸਾਹਿਬੁ ਰੰਕਹੁ ਰਾਉ[1] ਬਨਾਵੈ॥
107.ਅ /ਤ੍ਰਿਣ ਤੇ ਮੇਰੁ[2] ਮੇਰ ਤੇ ਰਾਈ ਕਰਦਾ ਢਿਲਿ ਨ ਲਾਵੈ॥ ੩॥
ਆਪੁ ਤਿਆਗੁ ਫੜਹੁ ਪ੍ਰਭ ਪਰਣਾ ਸੁਖੀ ਹੋਹਿ ਮਨ ਮੇਰੇ॥
ਦਰਬਾਰੀ ਸਰਨਿ ਪਾਹਿ ਪ੍ਰਭ ਕੇਰੀ ਕਾਰਜ ਸਉਰਨਿ ਤੇਰੇ॥ ੪॥ ੫॥

**ਰਾਗੁ ਗੂਜਰੀ ॥**

ਪ੍ਰਭ ਜੀ ਮੋਕਉ ਕਰੁ ਸੰਤਨ ਕਾ ਚੇਰਾ॥ ਪਖਾ ਫੇਰਉ ਪਾਂਉ ਮਲੋਵਾ ਏਹੁ ਕਰਹੁ ਮਨੋਰਥੁ ਮੇਰਾ॥ ੧॥ ਰਹਾਉ॥
ਸਾਧ ਧੂਰ ਲੇ ਮਾਥੇ ਲਾਵਉ ਪਾਵਉ ਦਇਆ ਤੁਮਾਰੀ॥
ਸਾਧ ਸੰਗੁ ਕ੍ਰਿਪਾ ਕਰ ਦੇਵਹੁ ਮਨਸਾ ਪੂਰੁ ਹਮਾਰੀ॥ ੧॥
ਜਨਮ ਜਨਮ ਕੇ ਜਾਂਹਿ ਪਰਾਛਤਿ[3] ਜੇ ਸਾਧ ਧੂਰਿ ਮਨੁ ਨਾਵੈ॥
ਚੂਕੈ ਸਦ ਧਰਮਾਇ ਕੀ ਸਾਧੁ ਮੇਰਾ ਆਖਿ ਬੁਲਾਵੈ॥੨॥
ਸੋਭਾ ਸਾਧ ਸੁਨੀ ਮਨ ਲੋਭਾ ਦੇਹੁ ਕਿਰਪਾ ਕਰਿ ਦਿਆਲਾ॥
ਮੈਂ ਮੰਗਤ ਮੰਗਾ ਤਉ ਦਰ ਨਿਤਪ੍ਰਤਿ ਦੀਜੈ ਸੰਤ ਰਵਾਲਾ[4]॥ ੩॥
ਸੰਤ ਸੰਗਿ ਤੇਰਾ ਜਸੁ ਗਾਈਐ ਲਾਈਐ ਚਰਨ ਪ੍ਰੀਤਾ॥
ਸੰਤ ਬਿਨਾ ਕੋ ਈਹਾਂ ਊਹਾਂ[5] ਕੋ ਨ ਜੀਅ ਕਾ ਮੀਤਾ॥ ੪॥
ਸਾਧ ਟਹਲ ਤੇ ਮਹਲੁ ਪਰਾਪਤਿ ਜਾ ਤੇ ਗਇਆ ਨ ਆਵੈ॥
ਨਾਨਕ ਪੰਥੀ ਕਹੈ ਦਰਬਾਰੀ ਸਾਧ ਸਰਨਿ ਸੁਖੁ ਪਾਵੈ॥ ੫॥ ੬॥

**ਰਾਗੁ ਗੂਜਰੀ ॥**

ਗਾਵਹੁ ਰੇ ਮਨ ਗੁਣ ਗੋਪਾਲਾ ਜਾ ਕੇ ਸਾਸਿ ਗਿਰਾਸਾ॥
ਤਿਸੁ ਕੀ ਸਰਣਿ ਸਰਬ ਸੁਖੁ ਪਾਵਹਿ ਹੋਹੁ ਦਾਸਨ ਕੋ ਦਾਸਾ॥ ੧॥
ਮੇਰੇ ਮਨਾ ਤਜਹੁ ਅਉਰੁ ਸਭਿ ਆਸਾ॥
ਗੁਰ ਕੀ ਸਰਣਿ ਸਾਧ ਕੀ ਸੰਗਤਿ ਏਹੁ ਸਚਾ ਭਰਵਾਸਾ॥ ੧॥ ਰਹਾਉ॥
ਜਮ ਕੀ ਤਲਬ ਨ ਪੋਹੇ ਤੁਮ ਕਉ ਜੇ ਗੁਰੁ ਸਰਨਿ ਸਿਧਾਵਹਿ॥
ਧਰਮ ਧਾਮ ਕੀ ਵਾਟ ਨ ਪਾਈਅਹਿ ਜੇ ਸਾਧ ਸੰਗਿ ਚਿਤੁ ਲਾਵਹਿ॥ ੨॥

---
1. ਕੰਗਾਲ ਤੋਂ (ਰੰਕਹ) ਰਾਜਾ (ਰਾਉ) 2. ਪਰਬਤ, ਸੁਮੇਰ 3. ਪਾਪ 4. ਸੰਤਾਂ ਦੀ ਚਰਨ ਧੂੜ 5. ਲੋਕ, ਪਰਲੋਕ

ਤੀਰਥ ਬਰਤ ਨੇਮ ਤਪ ਸਾਧਹਿ ਮਿਟੈ ਨ ਜਮ ਕੀ ਤ੍ਰਾਸਾ॥
ਜੇਹਾ ਕਰੈ ਤੇਹਾ ਫਲੁ ਪਾਵੈ ਮਿਟੈ ਨਾਹੀਂ ਤਿਲੁ ਮਾਸਾ॥੩॥
ਰਾਮ ਨਾਮ ਬਿਨੁ ਮੁਕਤਿ ਨ ਪਾਵੈ ਕਲਿਜੁਗ ਨਾਮ ਉਧਾਰੈ॥
108.ੳ ਨਾਨਕ ਪੰਥੀ ਜਨੁ ਦਰਬਾਰੀ ਊਭੀ[1] ਭੁਜਾ ਪੁਕਾਰੈ॥ ੪॥/ ੭॥

**ਰਾਗੁ ਗੂਜਰੀ॥ ਘਰੁ ੨॥**

ਤਿਸੁ ਕੀ ਕੁਦਰਤਿ ਤੇ ਬਲਿਹਾਰੀ॥ ਸਰਬ ਜੀਆ ਕਉ ਜਾ ਕੀ ਹੈ ਧਰਿ ਧਰਨਿ ਅਕਾਸੁ ਰਖੇ ਨਿਰਧਾਰੀ[2]॥ ੧॥ ਰਹਾਉ॥
ਚਹੁ ਖਾਣੀ ਮਹਿ ਲਖ ਚਉਰਾਸੀਹ ਜੀਆਂ ਜੂਨਿ ਸਵਾਰੀ॥
ਤੀਨੋ ਗੁਣ ਅਰੁ ਪੰਚ ਤਤ ਲੈ ਕੀਨੀ ਸ੍ਰਿਸਟਿ ਉਸਾਰੀ॥ ੧॥
ਭਿੰਨਿ ਭਿੰਨਿ ਕਲਬੂਤ ਬਨਾਏ ਮੂਰਤਿ ਸੂਰਤਿ ਨਿਆਰੀ॥
ਚੇਤਨਾ ਪਾਇ ਚਾਨਣੁ ਕੀਆ ਸਭ ਘਟਿ ਮਹਿ ਉਜਿਆਰੀ॥ ੨॥
ਇਕਿ[3] ਮੂਰਖ ਇਕਿ ਚਤੁਰ ਸਿਆਣੇ ਐਸੀ ਕਲਾ ਦਿਖਾਰੀ॥
ਇਕਿ ਅਕ੍ਰਿਤਘਣ[4] ਲੂਣ ਹਰਾਮੀ ਇਕਿ ਕੀਨੇ ਪਰਉਪਕਾਰੀ[5]॥ ੩॥
ਤੂ ਕਰਤਾ ਪੁਰਖੁ ਅਗੰਮੁ ਅਗੋਚਰੁ ਕਰਨਹਾਰੁ ਬਨਿਵਾਰੀ[6]॥
ਨਾਨਕ ਪੰਥੀ ਜਨੁ ਦਰਬਾਰੀ ਕਿਆ ਮਹਮਾ ਕਹੈ ਤੁਮਾਰੀ॥ ੪॥ ੧॥ ੮॥

**ਰਾਗੁ ਗੂਜਰੀ ॥**

ਤੁਮਰੀ ਕੁਦਰਤਿ ਥੇ ਬਲਿ ਹਾਰਿ॥ ਜਾ ਕਾ ਕੀਆ ਲਖੈ[7] ਨ ਕੋਊ ਤੂ ਬੇਅੰਤੁ ਬੇਸੁਮਾਰੁ॥ ੧॥ ਰਹਾਉ॥
ਲਖ ਚੌਰਾਸੀਹ ਜੂਨਿ ਜੀਆ ਕੀ ਸਭਨਾ ਕਰੇ ਸਮਾਰਿ॥
ਆਪੇ ਰਿਜਕੁ ਸੰਬਾਹੇ[8] ਸਭਨਾ ਦੇਖੇ ਨਦਰਿ ਨਿਹਾਰਿ॥ ੧॥
ਚਾਰੇ ਖਾਣੀ ਚਾਰੇ ਬਾਣੀ ਬੇਦ ਉਪਾਇ ਚਾਰਿ॥ ਇਕਿ ਸਮਝਾਏ ਇਕਿ ਭੂਲਾਏ ਆਪੇ ਕਰਨੇਹਾਰਿ॥ ੨॥
ਸੂਰਤਿ ਮੂਰਤਿ ਆਪੋ ਅਪਣੀ ਦੀਨੀ ਦੇਵਨਿਹਾਰਿ॥ ਜਿਤੁ ਕੋ ਜੋਨਿ ਉਸੈ ਓਹੁ ਮੀਠੀ[9] ਕਰ ਦੀਨੀ ਕਰਤਾਰਿ॥ ੩॥
ਮਾਨਸ ਦੇਹਿ ਬਨਾਈ ਕਰਤੇ ਸਭਨਾ ਉਪਰਿ ਅਪਾਰ॥ ਆਪਿ ਮਿਲਾਵਨਿ ਕੀ ਇਹੁ ਸੀਢੀ[10] ਕੀਨੀ ਆਪਿ ਬੀਚਾਰਿ॥ ੪॥
ਐਸਾ ਪ੍ਰਭੁ ਸਿਮਰਹੁ ਦਿਨ ਰਾਤੀ ਰੇ ਮਨ ਮੁਘਧ ਗਵਾਰਿ[11]॥
ਨਾਨਕ ਪੰਥੀ ਜਨੁ ਦਰਬਾਰੀ ਕਹਤਾ ਤੋਹਿ ਪੁਕਾਰਿ॥ ੫॥ ੨॥ ੯॥

**ਰਾਗੁ ਗੂਜਰੀ। ਦੁਪਦੇ॥ ਘਰੁ ੨॥**

ਕਿਨਹੂ ਨ ਜਾਨੀ ਪ੍ਰਭ ਕੀ ਕੀਮ[12]॥ ਬਿਰਖਿ ਬੀਜ ਜਿਉ ਆਪੇ ਆਪੇ ਕੋਇ ਨ ਸਕੈ ਫਹੀਮ॥ ੧॥ ਰਹਾਉ॥
108.ਅ ਆਪੇ ਸਾਹਿਬੁ ਆਪੇ ਠਾਕੁਰੁ ਆਪੇ ਰਾਮੁ ਰਹੀਮੁ॥ ਆਪੇ ਕਾਦਰ ਆਪੇ ਕਰਤਾ ਆਪੇ ਕਰਮ /ਕਰੀਮੁ॥ ੧॥
ਸੁਭ ਕੋ ਕਰੇ ਸੇਵ ਬੰਦਗੀ ਨਮਸਕਾਰ ਤਸਲੀਮ[13]॥
ਨਾਨਕ ਪੰਥੀ ਜਨੁ ਦਰਬਾਰੀ ਰਾਖਹੁ ਆਪਿ ਅਤੀਮ॥ ੨॥ ੧॥ ੧੦॥

**ਰਾਗੁ ਗੂਜਰੀ ॥**

ਕਿਨਹੂ ਨਾ ਪਾਇਓ ਪ੍ਰਭ ਕਾ ਅੰਤੁ॥ ਬੇਦੁ ਪੁਰਾਨ ਕੁਰਾਨ ਪੁਕਾਰਹਿ ਕਰਹੇ ਬੇਅੰਤੁ ਬਿਅੰਤੁ॥ ੧॥ ਰਹਾਉ॥
ਚੌਮੁਖਿ ਬ੍ਰਹਮਾ ਅਹਿਨਿਸਿ ਗਾਵੈ ਸਹੰਸ੍ਰਮੁਖੀ[14] ਅਨੰਤ॥
ਤੀਨ ਨੈਨ ਸਿਵ ਧਰੇ ਧਿਆਨਾ ਗੁਨ ਜਨ ਗਾਵਹਿ ਛੰਤ॥ ੧॥
ਸਿੱਧ ਸਾਧਕ ਨਵ ਕੋਟ ਤੇਤੀਸਾ[15] ਗਾਵਹਿ ਸੰਤ ਮਹੰਤ॥
ਨਾਨਕ ਪੰਥੀ ਜਨੁ ਦਰਬਾਰੀ ਕਹਾਂ ਬਖਾਨੈ ਜੰਤੁ॥ ੨॥ ੨॥ ੧੧॥

---

1. ਉੱਚੀ ਕਰਕੇ, ਦ੍ਰਿੜ ਵਿਸ਼ਵਾਸ ਨਾਲ 2. ਬਿਨਾਂ ਅਧਾਰ ਤੋਂ 3. ਕਈ 4. ਕੀਤੇ ਨੂੰ ਨਾ ਜਾਨਣ ਵਾਲਾ 5. ਦੂਸਰਿਆਂ ਦਾ ਭਲਾ ਕਰਨ ਵਾਲੇ 6. ਪ੍ਰਭੂ, ਮਾਲਕ 7. ਵੇਖ ਸਕਦਾ 8. ਦੇਂਦਾ ਹੈ 9. ਜਿਸ ਨੂੰ ਵੀ ਕੋਈ ਜੂਨ ਦਿੱਤੀ ਹੈ ਉਸ ਨੂੰ ਉਹ ਮਿੱਠੀ ਲਗਦੀ ਹੈ 10. ਸੀੜ੍ਹੀ, ਪਉੜੀ 11. ਮੂਰਖ ਮਨ 12. ਕੀਮਤ, ਮੁੱਲ 13. ਪਰਵਾਨ ਕਰਨਾ ਮੰਨਣਾ 14. ਹਜ਼ਾਰ ਮੂੰਹ ਵਾਲਾ ਭਾਵ ਸ਼ੇਸ਼ਨਾਗ 15. ਤੇਤੀ ਕਰੋੜ

**ਰਾਗੁ ਗੂਜਰੀ ॥**

ਕੋਇ ਨ ਪਾਵੈ ਪ੍ਰਭ ਕਾ ਪਾਰੁ॥ ਆਦਿ ਨ ਅੰਤੁ ਮਧੁ ਨਹੀਂ ਜਾ ਕਾ ਹਰਿ ਪ੍ਰਭ ਬੇਸੁਮਾਰੁ॥ ੧॥ ਰਹਾਉ॥
ਅਰਜਨੁ ਸਖਾ ਕਹਾਵੈ ਹਰਿ ਕਾ[1] ਭਇਆ ਬਿਸਮਾਦੁ ਬੀਚਾਰਿ॥
ਮਹੰਮਦ ਤਿਲ ਭਰ ਕੀਮ[2] ਨ ਪਾਈ ਜਾ ਕਉ ਕਹਿਆ ਯਾਰੁ॥ ੧॥
ਆਪੇ ਜਾਣੇ ਅਪਣੀ ਕੀਮਤਿ ਕਰਨਹਾਰੁ ਕਰਤਾਰੁ॥
ਨਾਨਕ ਪੰਥੀ ਜਨੁ ਦਰਬਾਰੀ ਸਦਾ ਸਦਾ ਬਲਿਹਾਰ॥ ੨॥ ੩॥ ੧੨॥

**ਰਾਗੁ ਗੂਜਰੀ ॥**

ਕੋਇ ਨ ਪਾਵੈ ਪ੍ਰਭ ਕਾ ਮਰਮੁ[3]॥ ਜਾ ਕੈ ਜਾਤ ਨ ਪਾਤ ਨ ਰੂਪਾ ਨਾਹਨ ਬਰਨ ਅਸਰਮੁ॥ ੧॥ ਰਹਾਉ॥
ਜਾਪ ਤਾਪ ਬਹੁ ਕਰਿ ਕਰਿ ਥਾਕੈ ਤੀਰਥ ਬਰਤਾ ਧਰਮ॥
ਅੰਨੁ ਤਿਆਗ ਦੂਧ ਸਉ ਲਾਗੇ ਬਸਤ੍ਰ ਤਜ ਲਏ ਚਰਮ[4]॥ ੧॥
ਕਿਨਹੂ ਰੂਪੁ ਰੰਗੁ ਨਹੀਂ ਦੇਖਿਆ ਕਰਿ ਥਾਕੈ ਸੁਭ ਕਰਮ॥
ਜਨੁ ਦਰਬਾਰੀ ਤਿਸੁ ਕਉ ਸਿਮਰੈ ਜਾ ਕੈ ਮਰਨੁ ਨਾ ਜਰਮੁ॥ ੨॥ ੪॥ ੧੩॥

**ਰਾਗੁ ਗੂਜਰੀ ॥**

ਆਪੇ ਅਪਨਾ ਆਪੁ ਉਪਾਇਆ॥ ਆਪੇ ਗੁਰੂ ਆਪਿ ਫੁਨਿ ਚੇਲਾ ਆਪੇ ਬਾਪੁ ਆਪਿ ਹੀ ਮਾਇਆ॥ ੧॥ ਰਹਾਉ॥
ਆਪੇ ਧੁੰਧੂਕਾਰ ਨਿਰਾਲਮੁ ਆਪਿ ਅਕਾਰੁ ਕਰਾਇਆ॥ ਆਪਿ ਸਮੇਟੇ ਮੇਟਿ ਪਸਾਰਾ ਅਪਨੇ ਮਾਹਿ ਸਮਾਇਆ॥ ੧॥
109.ਉ ਆਪੇ ਹੈ ਪ੍ਰਭੁ ਹੋਗ ਆਪੇ ਅਉਰੁ ਨ ਦਿਸਟੀ ਆਇਆ॥ ਨਾਨਕ ਪੰਥੀ ਕਹੈ ਦਰਬਾਰੀ ਗੁਰਬਚ/ਨੀ ਥਹੁ ਪਾਇਆ॥ ੨॥ ੫॥੧੪॥

**ਰਾਗੁ ਗੂਜਰੀ ॥**

ਕੋਇ ਨ ਪਾਵੈ ਪ੍ਰਭ ਕਾ ਭੇਦੁ॥ ਰੂਪੁ ਵਰਨੁ ਕੁਛੁ ਰੰਗੁ ਨਾ ਜਾਪੈ ਪੀਤੁ[5] ਲਾਲੁ ਕੈ ਸਿਆਹੁ[6] ਸੁਪੇਦੁ॥ ੧॥ ਰਹਾਉ॥
ਖਿਨ ਮਹਿ ਢਾਹੇ ਢਾਹਿ ਉਸਾਰੇ ਨ ਕਿਛੁ ਸਰਮ ਨ ਖੇਦੁ॥
ਸਰਬ ਘਟਾ ਕੀ ਜਾਨਣਹਾਰਾ ਭੇਦਹੁ ਰਹਤਿ ਅਭੇਦੁ॥ ੧॥
ਸਭ ਕੋ ਪ੍ਰਭ ਕੀ ਮਾਇਆ ਛਲਿਆ ਆਪਿ ਅਛਲੁ ਅਛੇਦੁ॥
ਨਾਨਕ ਪੰਥੀ ਭਣੇ ਦਰਬਾਰੀ ਭੇਦ ਨ ਪਾਵੈ ਬੇਦੁ॥ ੨॥ ੬॥ ੧੫॥

**ਰਾਗੁ ਗੂਜਰੀ ॥**

ਜਸਰਥੁ[7] ਲੈਆ ਚੁਰਾਇ ਰਾਵਣ ਕੈ ਪਾਇ ਸੰਦੂਕੈ ਮਾਂਹੀ॥
ਮਛ ਨਿਕਲਿ[8] ਕੈ ਗੈਆ ਪਿਆਲੈ ਹੋਣੀ ਮਿਟੀਆ ਨਾਂਹੀ॥ ੧॥
ਜਨਮੇਜਾ ਬਹਿ ਸਮਝਾਇਆ ਬਿਆਸੇ ਐਸੀ ਐਸੀ ਵਰਤੈ॥
ਦਰਬਾਰੀ ਮਿਟਦੀ ਨਾਹਿ ਮਿਟਾਈ ਜੋ ਵਰਤਾਈ ਕਰਤੈ॥ ੨॥ ੭॥ ੧੬॥

**ਰਾਗੁ ਗੂਜਰੀ ॥**

ਧਿਆਨ ਮੂਲ ਗੁਰਦੇਵ ਮੂਰਤਿ ਧਰਹੁ ਮਨ ਮਹਿ ਧਿਆਨੁ॥ ਪੂਜ ਮੂਲੰ ਚਰਨ ਗੁਰ ਕੇ ਤਜਹੁ ਪੂਜਾ ਆਂਨ[9]॥ ੧॥
ਰੇ ਮਨ ਸੇਉ ਨਿਜ[10] ਗੁਰਦੇਉ॥ ਗੁਰੁ ਪਰਮੇਸੁਰੁ ਜਾਣੁ ਏਕੋ ਤਜਹੁ ਦੂਜੀ ਸੇਉ॥ ੧॥ ਰਹਾਉ॥
ਮੂਲ ਮੰਤ੍ਰ ਵਾਕ ਗੁਰ ਕੈ ਪੜ੍ਹਹੁ ਕਰਹੁ ਵੀਚਾਰੁ॥ ਮੁਕਤ ਮੂਲੰ ਗੁਰੂ ਕ੍ਰਿਪਾ ਦਰਬਾਰੀ ਮੋਖ ਦੁਆਰੁ॥ ੨॥ ੮॥ ੧੭॥

**ਰਾਗੁ ਗੂਜਰੀ ॥**

ਗੁਰੂ ਗੁਰੂ ਜੋ ਹਿਰਦੈ ਰਾਖੈ॥ ਸ੍ਰਵਨ ਸੁਨੈ ਨਾਮੁ ਜਸੁ ਗੁਰ ਕਾ ਮੁਖਿ ਤੇ ਹਰਿ ਗੁਰੁ ਆਖੈ॥ ੧॥ ਰਹਾਉ॥
ਗੁਰੁ ਬਿਨੁ ਅਉਰੁ ਨ ਦੂਜਾ ਪੂਜੈ ਗਾਵੈ ਗੁਰ ਕੀ ਬਾਣੀ॥
ਜੋ ਗੁਰੁ ਕਹੈ ਸਹੀ ਕਰਿ ਜਾਣੈ ਪਾਵੈ ਪਦੁ ਨਿਰਬਾਣੀ॥ ੧॥
ਗੁਰ ਕੀ ਟੇਕ ਰਖੇ ਨਿਸ ਬਾਸੁਰ ਚਲੈ ਗੁਰ ਕੈ ਭਾਣੈ॥
ਨਾਨਕ ਪੰਥੀ ਕਹੈ ਦਰਬਾਰੀ ਸੇ ਜਨ ਭਏ ਨਿਕਾਣੇ॥ ੨॥ ੯॥ ੧੮॥

---

1. ਕ੍ਰਿਸ਼ਨ ਜੀ ਦਾ 2. ਤਿਲ ਜਿੰਨੀ ਵੀ ਕੀਮਤ 3. ਭੇਦ 4. ਚਮੜੀ, ਸਰੀਰ ਦਾ ਚੰਮ 5. ਪੀਲਾ, ਖੱਟਾ ਰੰਗ 6. ਕਾਲਾ 7. ਦਸਰਥ ਨੇ 8. ਨਿਗਲ ਗਿਆ 9. ਹੋਰ, ਦੂਸਰੀਆਂ 10. ਆਪਣਾ

109.ਅ **ਰਾਗੁ /ਗੂਜਰੀ॥**

ਜਾ ਕਉ ਕਿਰਪਾ ਆਪਿ ਕਰੇ॥ ਤਾ ਕਉ ਕਾੜ੍ਹਾ[1] ਕੋਇ ਨ ਬਿਆਪੇ ਦੁਸਮਨ ਦੋਖ ਸਭੇ ਪਰਹਰੇ[2]॥ ੧॥ ਰਹਾਉ॥
ਸੋਈ ਸਾਧੁ ਭਗਤੁ ਜਨੁ ਤੇਰਾ ਜਾ ਕਉ ਕਰਮੁ ਤੁਮਾਰ॥
ਜਿਸ ਕਉ ਆਪਿ ਉਬਾਰਹੁ ਪ੍ਰਭ ਜੀ ਸੋਈ ਉਤਰੇ ਪਾਰਾ॥ ੧॥
ਆਪਹੁ ਕਛੂ ਨ ਕੀਤਾ ਜਾਵੈ ਨਾ ਕੁਛ ਕੀਤਾ ਹੋਵੈ॥
ਨਾਨਕ ਪੰਥੀ ਕਹੈ ਦਰਬਾਰੀ ਮੈਂ ਮੈ ਕਰਿ ਸੁਖ ਖੋਵੈ॥ ੨॥ ੧੦॥ ੧੯॥

**ਰਾਗੁ ਗੂਜਰੀ ॥**

ਗੁਰ ਜੀ ਕਿਰਪਾ ਬਾਝੁ ਤੁਮਾਰੀ॥ ਕਿਆ ਕੋ ਕੀਟੁ ਕਰੇ ਚਤੁਰਾਈ ਬੂਡਗਾ[3] ਬੇੜੀ ਭਾਰੀ॥ ੧॥ ਰਹਾਉ॥
ਬਿਨੁ ਗੁਰੁ ਪਾਰ ਪਵੈ ਜੇ ਕੋਈ ਤਾ ਗੋਰਖੁ ਕਿਉ ਗੁਰੁ ਧਾਰੇ॥
ਸੋਲਹ ਕਲਾ ਸੁਖਦੇਉ ਸੁਆਮੀ ਪਰਿਆ ਜਨਕ ਦੁਆਰੇ॥ ੧॥
ਗੁਰ ਬਿਨੁ ਜੇ ਗਤਿ ਹੋਂਦੀ ਹੋਵੈ ਤਾ ਨਾਰਦ ਕਿਉ ਗੁਰੁ ਕੀਆ॥
ਨਾਨਕ ਪੰਥੀ ਭਣੇ ਦਰਬਾਰੀ ਗੁਰੁ ਬਿਨ ਮੁਕਤਿ ਨ ਥੀਆ॥ ੨॥ ੧੧॥ ੨੦॥

**ਰਾਗੁ ਗੂਜਰੀ ॥**

ਗੁਰੁ ਕੀ ਸਾਖੀ ਲੈ ਹਿਰਦੈ ਰਾਖੀ ਤਾ ਕਉ ਪਾਪ ਨ ਪੋਹੇ॥
ਗੁਰੁ ਕਾ ਕਹਿਆ ਮਨ ਮਹਿ ਸਹਿਆ ਤਾ ਕਉ ਜਮੁ ਨ ਜੋਹੇ॥ ੧॥
ਕਹੁ ਕਹਾਂ ਕਰੇ ਜਮ ਤਾ ਕਉ॥ ਆਠੋ ਜਾਮ ਗੁਰੂ ਗੁਰੁ ਬੋਲੈ ਗੁਰੁ ਕੀ ਟੇਕ ਸਦਾ ਹੈ ਜਾ ਕਉ॥੧॥ ਰਹਾਉ॥
ਵਾਹੁਗੁਰੂ ਗੁਰੂ ਸਤਿਗੁਰੂ ਪੂਰਾ ਜੋ ਜਮ ਥੋ ਜੀਉ ਬਚਾਵੈ॥
ਨਾਨਕ ਪੰਥੀ ਜਨੁ ਦਰਬਾਰੀ ਗੁਰੂ ਗੁਰੂ ਮੁਖਿ ਗਾਵੈ॥ ੨॥ ੧੨॥ ੨੧॥

**ਰਾਗੁ ਗੂਜਰੀ ॥**

ਕੋਊ ਨ ਪਾਵੈ ਪ੍ਰਭ ਕਾ ਭੇਉ[4]॥ ਨੇਤ ਨੇਤ[5] ਕਹਿ ਵੇਦ ਪੁਕਾਰਹਿ ਹਰਿ ਪ੍ਰਭੁ ਅਲਖ ਅਭੇਉ॥੧॥ ਰਹਾਉ॥
ਗਰੀਬੁ ਨਿਵਾਜ ਗਰਬ ਪਰਹਾਰੀ ਚਲਨਿ ਨ ਦੇਵੈ ਤਿਲੁ ਅਹੰਮੇਉ॥
ਦੂਜਾ ਕੋਈ ਹੋਰੁ ਨ ਕੀਤਾ ਆਪੇ ਆਪਿ ਨਿਰੰਜਨ ਦੇਉ॥ ੧॥
ਗੁਰੁ ਕਿਰਪਾ ਤੇ ਹਰਿ ਪ੍ਰਭ ਜਾਪੈ ਗੁਰ ਬਿਨੁ ਜਾਣਿਆ ਜਾਇ ਨ ਏਉ॥
110.ੳ ਨਾਨਕ ਪੰਥੀ ਭਣੇ ਦਰਬਾਰੀ ਗੁ/ਰ ਮਿਲਿ ਕੀਚੈ ਪ੍ਰਭ ਕੀ ਸੇਉ[6]॥ ੨॥ ੧੩॥ ੨੨॥

**ਰਾਗੁ ਗੂਜਰੀ ॥**

ਸੀਤਾ ਪਾਇ ਸੰਦੂਕ ਬਹਾਈ ਆਈ ਜਨਕ ਹਜੂਰੇ॥
ਜਨਕ ਤਪਸੀ ਕਰੇ ਤਪਸਿਆ ਤਾ ਕੇ ਕਾਰਜ ਪੂਰੇ॥ ੧॥
ਸਾਧੋ ਮਿਟੈ ਨ ਹੋਵਣਹਾਰੀ॥ ਰਾਵਣ ਜਤਨ ਬਹੁਤੇਰੇ ਕੀਤੇ ਓਹੁ ਬਿਧਿ ਕਿਨੈ ਨ ਟਾਰੀ[7]॥ ੧॥ ਰਹਾਉ॥
ਜੋ ਕਿਛੁ ਹੋਣਾ ਸੋ ਹੋਣਾ ਰਹਿਆ ਮਿਟਦਾ ਨਾਹਿ ਮਿਟਾਇਆ॥
ਦਰਬਾਰੀ ਲੰਕ ਭਭੀਖਨ ਬਖਸੀ ਰਾਵਣੁ ਮੁਕਤਿ ਪਠਾਇਆ॥ ੨॥ ੧੪॥ ੨੩॥

**ਰਾਗੁ ਗੂਜਰੀ ॥**

ਗੁਰੁ ਜੀ ਮੋ ਪਰ ਕਰੁਣਾ[8] ਕੀਜੈ॥ ਸਾਧ ਕਾ ਸੰਗੁ ਰੰਗੁ ਨਾਮ ਕਾ ਏਹੁ ਬਖਸੀਸਿ ਕਰੀਜੈ॥ ੧॥ ਰਹਾਉ॥
ਮਹਾਂਭੈਜਲ ਮਹਿ ਬਹਿਆ ਜਾਤ[9] ਹਉ ਅਪਨਾ ਕਰਿ ਕਢਿ ਲੀਜੈ॥
ਐਸੀ ਕ੍ਰਿਪਾ ਹੋਇ ਤੁਮਾਰੀ ਰਾਮ ਨਾਮ ਮਨੁ ਭੀਜੈ॥ ੧॥
ਮਨੁ ਮੈਲਾ ਇਹੁ ਨਿਰਮਲੁ ਹੋਵੈ ਸੰਤ ਧੂਰਿ ਮੁਝ ਦੀਜੈ॥
ਨਾਨਕ ਪੰਥੀ ਜਨੁ ਦਰਬਾਰੀ ਲਗੈ ਨ ਦੂਜੇ ਤੀਜੈ॥ ੨॥ ੧੫॥ ੨੪॥

---

1. ਦੁੱਖ, ਸੰਕਟ 2. ਛੱਡ ਜਾਂਦੇ 3. ਡੁੱਬ ਜਾਏਗੀ 4. ਭੇਦ 5. ਨਾ ਇਤਿ, ਉਸਦਾ ਅੰਤ ਨਹੀਂ 6. ਸੇਵਾ 7. ਟਾਲ ਨਾ ਸਕੇ 8. ਦਇਆ 9. ਰੁੜ੍ਹਿਆ ਜਾ ਰਿਹਾ ਹਾਂ

**ਰਾਗੁ ਗੂਜਰੀ ॥**
ਜਗ ਮਹਿ ਸੁਨੇ ਸਾਧ ਉਪਕਾਰੀ॥ ਜੋ ਜਨੁ ਸਰਨਿ ਸਾਧ ਕੀ ਲੇਵੈ ਤਿਸੁ ਕਉ ਲੇਹਿ ਉਬਾਰੀ॥ ੧॥ ਰਹਾਉ॥
ਸਾਧੁ ਦਰਸਨ ਪਾਪ ਬਿਨਾਸਹਿ ਭਉਜਲਿ ਪਾਰਿ ਉਤਾਰੀ॥
ਕਲਜੁਗ ਮੈ ਧਰ ਅਉਰੁ ਨ ਕਾਈ ਤਰੈ[1] ਸਾਧ ਕੀ ਧਾਰੀ॥ ੧॥
ਸਾਧੂ ਵਿਟਹੁ[2] ਬਲਿ ਬਲਿ ਜਾਈਐ ਬਾਰਿ ਬਾਰਿ ਬਲਿਹਾਰੀ॥
ਨਾਨਕ ਪੰਥੀ ਸਦਕੇ ਕੀਤਾ ਸਾਧ ਵਿਟਹੁ ਦਰਬਾਰੀ॥ ੨॥ ੧੬॥ ੨੫॥

**ਰਾਗੁ ਗੂਜਰੀ ॥**
ਸੰਗਿ ਸਾਧ ਕੈ ਜਪੀਐ ਨਾਉ॥ ਵਡੇ ਭਾਗ ਹੋਵਹਿ ਜਿਸੁ ਜਨ ਕੇ ਸੋ ਪਾਵੈ ਸਤਸੰਗਤਿ ਥਾਉ॥੧॥ ਰਹਾਉ॥
ਪੂਰਬ ਪੁੰਨ ਕੀ ਹੋਇ ਤੀਬਰਤਾ ਕਰੇ ਕਿਰਪਾ ਹਰਿ ਰਾਉ॥
ਤਉ ਸਾਧੂ ਕਾ ਦਰਸਨੁ ਪਾਈਐ ਬਿਰਥੀ ਜਾਇ ਨ ਆਉ[3]॥ ੧॥
ਸਾਧੂ ਰਾਤੇ ਰੰਗ ਰਾਮ ਕੇ ਤੂ ਮਨ ਸਾਧੂ ਧਿਆਉ॥
ਕਰਿ ਕਿਰਪਾ ਪ੍ਰਭ ਸਾਧੁ ਮਿਲਾਵਹੁ ਦਰਬਾਰੀ ਕੈ ਮਨਿ ਉਪਜੈ ਚਾਉ॥ ੨॥ ੧੭॥ ੨੬॥

110.ਅ /**ਰਾਗੁ ਗੂਜਰੀ ॥**
ਸਾਧਾ ਬਹੁਤੀ ਪਾਰ ਉਤਾਰੀ॥ ਕਿਆ ਕੋ ਗਣੈ ਨ ਗਣਤੀ ਆਵੈ ਜੋ ਭਵਜਲ ਪਾਰਿ ਉਤਾਰੀ॥੧॥ ਰਹਾਉ॥
ਛਿਨਵੇ ਕਰੋੜੀ ਜਨਕ ਬਿਦੇਹੀ ਨਰਕਹੁ ਖਿੰਚਿ ਨਿਕਾਰੀ॥
ਏਕ ਘੜੀ ਕਾ ਸਿਮਰਨੁ ਦੀਨਾ ਕੀਨੀ ਪਾਰ ਉਤਾਰੀ॥੧॥
ਹੀਣੀ ਜਾਤਿ ਕੰਬੀਰੁ ਜੁਲਾਹਾ ਨਉ ਕਰੋੜੀ ਓਨਿ ਉਧਾਰੀ॥
ਘੜੀ ਕੇ ਸਿਮਰਨਿ ਕਾਜ ਸਵਾਰੇ ਤੂ ਕਿਉ ਨ ਭਜਹਿ ਦਰਬਾਰੀ॥ ੨॥ ੧੮॥ ੨੮॥

**ਰਾਗੁ ਗੂਜਰੀ ॥**
ਸਾਧ ਕਥਾ ਸੁਣਿ ਮਨੁ ਹਰਖਾਵੈ[4]॥ ਜੋ ਸੁਖੁ ਸੁਣਿਆ ਸਾਧ ਸੰਗਤਿ ਮਹਿ ਸੋ ਸੁਖੁ ਰਾਜ ਨ ਪਾਵੈ॥੧॥ ਰਹਾਉ॥
ਸੋ ਸੁਖੁ ਸੁਰਗ ਬੈਕੁੰਠਿ ਭੀ ਨਾਹੀਂ ਜੋ ਸੁਖੁ ਸਾਧੂ ਸੰਗੈ॥
ਜੋ ਜਨੁ ਕੁਸਲ ਆਪਣਾ ਚਾਹੈ ਸੋ ਸੰਗੁ ਸਾਧ ਕਾ ਮੰਗੈ॥ ੧॥
ਸਾਧ ਸੰਗ ਤੂਟਹਿ ਸਭ ਬੰਧਨ ਇਹੁ ਮਨੁ ਲਹਹੇ ਖਲਾਸੀ॥
ਨਾਨਕ ਪੰਥੀ ਕਹੈ ਦਰਬਾਰੀ ਸਤਿਸੰਗ ਮਿਲੈ ਅਬਿਨਾਸੀ॥ ੨॥ ੧੯॥ ੩੦॥

**ਰਾਗੁ ਗੂਜਰੀ ॥**
ਸਾਧ ਸੰਗੁ ਮੁਝ ਬਹੁਤੁ ਸੁਖਾਵੈ॥ ਮਹਾਭੈਜਲੁ ਅਥਾਹੁ ਗਾਖਰੋ[5] ਸੋ ਸੁਖੇ ਨ ਤਰਿ ਜਾਵੈ॥੧॥ ਰਹਾਉ॥
ਤੀਰਥ ਬਰਤ ਨੇਮ ਸੁਚ ਸੰਜਮ ਸਾਧ ਸੰਗਿ ਸਮ ਨਾਹੀਂ॥
ਬਹੁਤੇ ਪਾਪੀ ਪਾਰਿ ਪਰੇ ਹੈ ਸਾਧ ਸੰਗਤਿ ਕੀ ਰਾਹੀ॥੧॥
ਸੁਰਗੁ ਸੁਖੁ ਬੈਕੁੰਠੁ ਮੁਕਤਿ ਗਤਿ ਸਾਧ ਸੰਗ ਤੇ ਪੇਖੋ॥
ਨਾਨਕ ਪੰਥੀ ਭਣੇ ਦਰਬਾਰੀ ਇਉ ਸਾਧ ਸੰਗ ਵਸੇਖੋ[6]॥ ੨॥ ੨੦॥ ੩੧॥

**ਰਾਗੁ ਗੂਜਰੀ ॥**
ਸਾਧ ਕੀ ਮਹਮਾ ਪਰੇ ਪਰੇਰੀ॥ ਥੋਰੀ ਬੁਧਿ ਕਹਾਂ ਲਉ ਬਰਨੋ ਕਿਆ ਇਕ ਤੁਛ ਜੀਭ ਹੈ ਮੇਰੀ॥ ਰਹਾਉ॥
ਬੇਦ ਪੁਰਾਨ ਪੁਕਾਰਹਿ ਨਿਸਿਦਿਨਿ ਉਪਮਾ ਸਾਧੋ ਕੇਰੀ॥
ਸੁਰ ਨਰ ਮੁਨ ਜਨ ਗਾਵਹਿ ਸਭ ਜਸੁ ਸਾਧ ਭਵਜਲ ਕੀ ਬੇਰੀ॥
ਸਾਰਾ ਜਗਤੁ ਚੇਰਾ ਜਿਸੁ ਕੇਰਾ ਸੋ ਸਾਧੋ ਕੀ ਚੇਰੀ॥
ਨਾਨਕ ਪੰਥੀ ਬਣੇ ਦਰਬਾਰੀ ਸਾਧੁ ਸਰਨ ਫਿਰੇ ਨ ਫੇਰੀ॥ ੨॥ ੨੧॥ ੩੨॥

---
1. ਨਿਭਦੀ ਹੈ 2. ਤੋਂ 3. ਆਯੂ, ਉਮਰ 4. ਪ੍ਰਸੰਨ, ਖੁਸ਼ 5. ਕਠਿਨ 6. ਪ੍ਰਸੰਨਤਾ

**ਰਾਗੁ ਗੂਜਰੀ ॥**

111.ੳ ਬ੍ਰਹਮ ਗਿਆਨੀ ਕੀ ਅਜਬ ਕਹਾਨੀ॥ ਖਾਵੈ ਪੀਵੈ ਬੋਲੈ ਚਾ/ਲੈ ਸਭਿ ਮਿਥਿਆ ਕਰ ਜਾਨੀ॥ ੧॥ ਰਹਾਉ॥
ਦੁਖੁ ਸੁਖੁ ਹਰਖੁ ਸੋਗੁ ਜੇ ਹੋਵੈ ਨਹ ਇਨ ਕਾ ਅਭਿਮਾਨੀ॥
ਬ੍ਰਹਮਣੁ ਹਸਤ ਕੀਟ ਚੰਡਾਲਾ ਏਕਾ ਦ੍ਰਿਸਟਿ ਸਮਾਨੀ॥ ੧॥
ਐਸੇ ਬ੍ਰਹਮ ਗਿਆਨੀ ਵਿਟਹੁ ਜੀਉ ਕੀਆ ਕੁਰਬਾਨੀ॥
ਨਾਨਕ ਪੰਥੀ ਭਣੇ ਦਰਬਾਰੀ ਹਰਿ ਆਪੇ ਬ੍ਰਹਮ ਗਿਆਨੀ॥ ੨॥ ੨੨॥ ੩੩॥

**ਰਾਗੁ ਗੂਜਰੀ ॥**

ਭਜਨਹੁ ਹਟਕੈ[1] ਸੋ ਵੈਰੀ ਜੀਅ ਕਾ॥ ਕਿਆ ਮਿਤ੍ਰਾਈ ਹੈ ਤਿਸੁ ਸੇਤੀ ਜੋ ਕਰੇ ਵਿਛੋੜਾ ਧਨ ਅਰੁ ਪੀਅ ਕਾ॥੧॥ ਰਹਾਉ॥
ਮਾਤ ਪਿਤਾ ਕੈ ਸਿਮਰਨਿ ਤਰੀਏ ਤਾ ਕਿਉ ਪ੍ਰਹਿਲਾਦ ਨ ਸਿਮਰੇ॥
ਪਿਤਾ ਤਿਆਗੇ ਧ੍ਰੂ ਪਹਿਲਾਦੇ ਗਏ ਅਟਲ ਪਦ ਅਮਰੇ॥ ੧॥
ਵਡੇ ਭਾਈ ਕੀ ਸੇਵਾ ਤਰੀਐ ਤਾਂ ਭਭੀਛਨੁ ਕਿਉ ਤਜਿ ਜਾਵੈ॥
ਦਰਬਾਰੀ ਸਰਨਿ ਰਾਮ ਕੀ ਬਾਝਹੁ ਕਹੁ ਖਾ ਕਿਉ ਗਤਿ ਪਾਵੈ॥ ੨॥ ੨੩॥ ੩੪॥

**ਰਾਗੁ ਗੂਜਰੀ ॥**

ਜੇ ਕਰਿ ਮਾਪੇ ਹੀ ਗੁਰ ਹੋਵਨਿ ਤਾ ਕਿਉ ਜਗੁ ਲੁੜਿਆ ਜਾਵੈ॥
ਮਾਪੇ ਤਿਆਗਿ ਪਇ ਗੁਰਸਰਨੀ ਸੋਈ ਜਨੁ ਗਤਿ ਪਾਵੈ॥ ੧॥
ਸਾਧੋ ਗੁਰ ਬਾਝੇ ਗਤਿ ਨਾਹੀ॥ ਸਤਿਜੁਗ ਤ੍ਰੇਤੇ ਦੁਆਪੁਰਿ ਕਲੁਯੁਗ ਸਮਝਿ ਦੇਖੁ ਮਨ ਮਾਂਹੀ॥ ੧॥ ਰਹਾਉ॥
ਬਡੋ ਭੂਪ ਜਿਸੁ ਆਪੁ ਜਪਾਇਆ ਪਹਿਲਾਦ ਪੂਤੁ ਜਿਸੁ ਕੇਰਾ॥
ਪਿਤਾ ਤਿਆਗਿ ਕੈ ਹਰਿ ਪ੍ਰਭੁ ਭਜਿਆ ਪਾਇਆ ਅਬਚਲੁ ਡੇਰਾ॥ ੨॥
ਬਿਆਸੁ ਗੁਸਾਂਈ ਮਥੇ ਬੇਦ ਜਿਸੁ ਸੁਤੁ ਸੁਕਦੇਉ ਭਣੀਜੈ॥
ਤਿਸੁ ਨੈ ਜਾਇ ਜਨਕੁ ਗੁਰੁ ਕੀਆ ਦਰਬਾਰੀ ਗੁਰੁ ਗੁਰੁ ਕੀਜੈ॥ ੩॥ ੨੪॥ ੩੫॥

**ਰਾਗੁ ਗੂਜਰੀ ॥**

ਸਾਧ ਸਮਾਗਮੁ ਮਹਿਗਾ ਸਾਧੋ॥ ਨਾ ਸੀਦੀ ਮਿਲੈ ਨ ਮੋਲਿ ਬਿਕਾਵੈ ਗੁਰ ਕਿਰਪਾ ਤੇ ਲਾਧੋ॥੧॥ ਰਹਾਉ॥
ਸਾਧ ਸਮਾਗਮ ਹਰਿ ਹਰਿ ਜਪੀਐ ਪਾਈਐ ਅਗਮ ਅਗਾਧੋ॥
111.ਅ ਰੋਗੁ ਸੋਗੁ ਦੁਖੁ ਸਗਲ ਬਿ/ਨਾਸੇ ਨਾਸੈ ਆਧਿ ਵਿਆਧਿ ਉਪਾਧੋ॥੧॥
ਕਾਮੁ ਕ੍ਰੋਧੁ ਨ ਲੋਭੁ ਬਿਆਪੇ ਉਪਜੈ ਨਾਹਿ ਬਿਖਾਧੋ॥
ਨਾਨਕ ਪੰਥੀ ਭਣੇ ਦਰਬਾਰੀ ਸਤਸੰਗਤਿ ਖਤਾ[2] ਨ ਖਾਧੋ॥ ੨॥ ੨੫॥ ੩੬॥

**ਰਾਗੁ ਗੂਜਰੀ ॥**

ਸਾਧ ਸਮਾਗਮੁ ਦੁਰਲਭੁ ਭਾਈ॥ ਸਾਧ ਸੰਗੁ ਤਿਸੁ ਹੋਇ ਪਰਾਪਤ ਜਾ ਕਉ ਕ੍ਰਿਪਾ ਕਰੇ ਗੁਸਾਂਈ॥੧॥ ਰਹਾਉ॥
ਮਸਤਕਿ ਭਾਗ ਹੋਇ ਜਿਸੁ ਲਿਖਿਆ ਤਿਨਿ ਸਤਸੰਗਤਿ ਪਾਈ॥
ਸਾਧ ਸੰਗਿ ਕੀ ਉਪਮਾ ਊਚੀ ਮੋ ਪਹਿ ਕਹੀ ਨ ਜਾਈ॥
ਕਲਿਜੁਗ ਅੰਦਰਿ ਸੇ ਜਨ ਉਬਰੇ ਸਾਧ ਸੰਗਿ ਲਿਵ ਲਾਈ॥
ਨਾਨਕ ਪੰਥੀ ਜਨੁ ਦਰਬਾਰੀ ਸਾਧ ਜਨਾ ਸਰਨਾਈ[3]॥ ੨॥ ੨੬॥ ੩੭॥

**ਰਾਗੁ ਗੂਜਰੀ ॥**

ਸਾਧੋ ਸਾਧ ਸਮਾਗਮੁ ਨੀਕਾ[4]॥ ਅਉਰੁ ਕਾਈ ਕਰਨੀ ਜਿਨ ਊਤਮੁ ਜਾ ਸਮ ਲਾਈਐ ਟੀਕਾ॥੧॥ ਰਹਾਉ॥
ਸਾਧ ਸੰਗਿ ਹਰਿ ਕੇ ਜਸ ਬਾਝਹੁ ਸਭ ਕਿਛੁ ਲਾਗੈ ਫੀਕਾ॥
ਆਧਿ ਵਿਆਧਿ ਉਪਾਧਿ ਨ ਵਿਆਪੇ ਕੁਸਲ ਹੋਇ ਇਸੁ ਜੀ ਕਾ॥ ੧॥

---

1. ਭਜਨ ਤੋਂ ਰੋਕੇ 2. ਠੱਗੀ 3. ਸਰਨ ਵਿੱਚ 4. ਉੱਤਮ, ਸੁੰਦਰ

ਚਾਰ ਪਦਾਰਥ ਸਾਧ ਸੇਵ ਤੇ ਸਾਧੇ ਪੰਜ ਸਰੀਕਾ[1]॥
ਨਾਨਕ ਪੰਥੀ ਭਣੇ ਦਰਬਾਰੀ ਸਾਧ ਸੰਗੁ ਅਮਿਰੀਕਾ[2]॥ ੨॥ ੨੭॥ ੩੮॥

**ਰਾਗੁ ਗੂਜਰੀ॥ ਘਰੁ ੩॥**

ਹਰਿ ਰਾਮ ਰਾਮੰ ਰਾਮ॥ ਗੋਪਾਲ ਦੀਨ ਦਿਆਲ ਜਪ ਹਰਿ ਕ੍ਰਿਸ਼ਨ ਕ੍ਰਿਸ਼ਨ ਸਿਆਮ॥ ੧॥ ਰਹਾਉ॥
ਗੋਵਿੰਦ ਗੋਕਲ ਚੰਦੁ ਨਰ ਹਰਿ ਸਰਨ ਸੂਰ ਸੁਜਾਨ॥
ਬਿਅੰਤ ਕਮਲਾ ਕੰਤ ਕਰਤਾ ਭਗਤਪਤਿ ਭਗਵਾਨ॥ ੧॥
ਜਗਦੀਸ ਜਗਪਤਿ ਦੋਖ ਹਰਤਾ[3] ਰਾਖੁ ਕਿਰਪਾ ਧਾਰਿ॥
ਨਾਨਕ ਪੰਥੀ ਜਨ ਦਰਬਾਰੀ ਸਰਨਿ ਕ੍ਰਿਸ਼ਨ ਮੁਰਾਰਿ॥ ੨॥ ੧॥ ੩੯॥

**ਰਾਗੁ ਗੂਜਰੀ ॥**

ਜਿਹਬਾ ਜਪਹੁ ਹਰਿ ਹਰਿ ਨਾਮ॥ ਜੀਤ ਜੂਆ ਜੋ ਜਗਿ ਮਹਿ ਕਹਹਿ ਕ੍ਰਿਸਨ ਸਿਆਮ॥੧॥ ਰਹਾਉ॥
ਗਾਉ ਗੁਨ ਗੋਬਿੰਦ ਕੇਰੇ ਪ੍ਰੀਤਿ ਮਨ ਕੀ ਨਾਲਿ॥ ਪਾਹਿ ਸਰਨੀ ਸਾਧ ਸਤਿਗੁਰ ਹੋਹੁ ਸਾਧ ਰਵਾਲ॥ ੧॥
112.ੳ ਸਾ/ਹਿ ਸਾਹਿ ਸਮਾਲੁ ਸਾਹਿਬੁ ਸੇਉ ਸਤਿਗੁਰੁ ਦੇਉ॥ ਨਾਨਕ ਪੰਥੀ ਭਣੇ ਦਰਬਾਰੀ ਮਿਲੈ ਅਲਖ ਅਭੇਉ॥੨॥੨॥੪੦॥

**ਰਾਗੁ ਗੂਜਰੀ॥ ਘਰੁ ੪॥**

ਤਿਆਗੁ ਸਗਲ ਜੰਜਾਲ ਜੇਤੇ ਰਾਮ ਸਉ ਚਿਤੁ ਲਾਉ॥
ਏਕ ਟੇਕ ਹੰਢਾਉ ਮਨ ਮਹਿ ਠਉਰਿ ਠਉਰਿ[4] ਨ ਧਾਉ॥ ੧॥
ਰੇ ਮਨ ਚੇਤਿ ਗੁਰ ਗੋਬਿੰਦੁ॥ ਲਹਹਿ ਸੋਭਾ ਜਗਤਿ ਮਾਹੀ ਹੋਇ ਕੁਸਲੀ[5] ਜਿੰਦੁ॥ ੧॥ ਰਹਾਉ॥
ਭਗਤਿ ਵਸਚਲੁ[6] ਸਿਮਰੁ ਸਦ ਹੀ ਹੋਇ ਕੈ ਇਕਿ ਮੰਨਿ॥
ਜਪਹਿ ਹਰਿ ਹਰਿ ਨਾਮੁ ਰਸਨਾ ਚੜੈ ਚਉਗਣਿ ਵੰਨੁ॥ ੨॥
ਰਾਮ ਨਾਮੁ ਅਮੋਲੁ ਅਸਥਿਰੁ ਸਾਧ ਸੰਗਤਿ ਪਾਸਿ॥
ਸਾਧ ਸਰਨੀ ਆਉ ਰੇ ਮਨ ਲਹਹਿਸੀ[7] ਲੇਸਾਸਿ[8]॥ ੩॥
ਸਾਧ ਕੀ ਸਰਨਾਇ ਸਾਚੀ ਤਜਹੁ ਮਾਇਆ ਮੋਹਿ॥
ਜਨ ਦਰਬਾਰੀ ਸਰਨਿ ਸੰਤਨ ਜਮੁ ਨ ਗ੍ਰਿਸਿਹੈ ਤੋਹਿ॥ ੪॥ ੧॥ ੪੧॥

**ਰਾਗੁ ਗੂਜਰੀ ॥**

ਤਿਆਗੁ ਸਗਲ ਸਮਗ੍ਰੀ ਏ ਨਾਲਿ ਨਿਭਣੀ ਨਾਂਹਿ॥ ਰਹਗੁ ਸਗਲ ਕੁਟੰਬੁ ਏਥੈ ਏਕਲੋ[9] ਉਠਿ ਜਾਹਿ॥ ੧॥
ਰੇ ਨਰ ਸਮਝੁ ਮਨ ਹੀ ਮਾਹਿ॥ ਕਰੁ ਭਜਨੁ ਸੇਵਾ ਸਾਧ ਕੇਰੀ ਖਤਾ ਮੂਲ ਨ ਖਾਹਿ।ਰਹਾਉ॥
ਪੀਉ ਦਾਦਾ ਕਹਾਂ ਤੇਰਾ ਦੇਖੁ ਨੈਨਿ ਨਿਹਾਰ॥ ਸੰਗਿ ਕੀ ਕਹੁ ਲੇ ਸਿਧਾਰੇ ਗਏ ਦੁਇ ਹਥ ਝਾਰਿ॥ ੧॥
ਦੇਹਿ ਤੇਰੀ ਖੇਹ ਹੋਸੀ ਰਖਹਿ ਪੋਚ ਪਪੋਲਿ[10]॥ ਸੰਗਿ ਤੇਰੇ ਏਹਿ ਭਿ ਨਾਹੀਂ ਦੇਖੁ ਅਖੀ ਖੋਲਿ॥ ੩॥
ਤਜ ਸਾਦ ਸੁਖ ਰਸ ਬਾਦਿ ਸਗਲੇ ਗਾਉ ਗੁਣ ਗੋਬਿੰਦ॥
ਨਾਨਕ ਪੰਥੀ ਕਹਿ ਦਰਬਾਰੀ ਹੋਇ ਕੁਸਲੀ ਜਿੰਦੁ॥ ੪॥ ੨॥ ੪੨॥

**ਰਾਗੁ ਗੂਜਰੀ ॥**

ਭਜ ਰਾਮ ਰਾਮ ਮੁਰਾਰ॥ ਉਰ ਧਾਰੁ ਅਹਿਨਿਸਿ ਰਾਮੁ ਰਸਨਾ ਗਲ ਪਹਿਰੁ ਹਰਿ ਹਰਿ ਹਾਰ॥ ੧॥
ਹੋਇ ਸੋਭਾ ਜਗਤ ਤੇਰੀ ਲਹਹਿ ਮੋਖੁ ਦੁਆਰੁ॥ ਜਾਂਹਿ ਦਰਗਹ ਪੈਜ ਪਰਣੈ[11] ਕਰੈ ਨ ਜਮ ਖੁਆਰੁ॥ ੧॥
ਅਸਰਮ ਅੰਬਰ[12] ਤਜਹੁ ਸਗਲੇ ਸਰਮ ਬਸਤ੍ਰ ਲੇਹੁ॥ ਪਾਪੁ ਪਾਲਾ ਜਾਇ ਤਨ ਤੇ ਲਗਣਿ ਦੇਇ ਨ ਏਹੁ॥ ੨॥
112.ਅ ਹੋਇ ਲਿਖਿਆ ਲੇਖੁ ਮਾਥੈ ਮਿਲੈ ਸਾ/ਧੂ ਸੰਗੁ॥ ਸਾਧ ਭੇਟੇ ਭਗਤਿ ਪਾਈਐ ਚੜੈ ਗੂੜਾ ਰੰਗੁ॥ ੩॥
ਆਪ ਤੇ ਕੁਛੁ ਹੋਇ ਨਾਹੀ ਕਰੈ ਕਰਣੈਹਾਰੁ॥ ਜਨੁ ਦਰਬਾਰੀ ਸਰਨਿ ਤੇਰੀ ਲੇਹੁ ਜੀ ਉਬਾਰ॥ ੪॥ ੩॥ ੪੩॥

---

1. ਪੰਜ ਸ਼ਰੀਕ, ਕਾਮਾਦਿਕ 2. ਅਮਰ ਹੁੰਦੇ ਹਨ 3. ਦੁੱਖਾਂ ਦਾ ਨਾਸ ਕਰਨ ਵਾਲਾ 4. ਥਾਂ ਥਾਂ 5. ਖੁਸ਼ੀ ਵਾਲੀ 6. ਭਗਤਾਂ ਨਾਲ ਪਿਆਰ ਕਰਨ ਵਾਲਾ, ਪ੍ਰਭੂ 7. ਲਵੇਂਗਾ 8. ਸੁਆਸ 9. ਇੱਕਲਾ ਹੀ 10. ਜੋ ਸੰਭਾਲ ਸੰਭਾਲ ਕੇ ਰਖਦਾ ਹੈਂ 11. ਇਜ਼ਤ ਨਾਲ 12. ਬੇਸ਼ਰਮੀ ਦੇ ਬਸਤ੍ਰ

ੴ ਸਤਿਗੁਰੁ ਬਾਬਾ ਨਾਨਕੁ॥

**ਰਾਗੁ ਗੂਜਰੀ॥ ਅਸਟਪਦੀ॥ ਘਰੁ ੧॥**

ਭਲਾ ਜੀ ਕਦਹੁ ਮੈ ਜੇਹੇ ਪਤਿਤ ਉਧਾਰੇ॥ ਕਿਨੈ ਆਦਿ ਕਿਨੈ ਅੰਤੁ ਚਿਤਾਰਿਓ ਤੇਈ ਪਾਰ ਉਤਾਰੇ॥ ਰਹਾਉ॥
ਗਨਕਾ ਕੀਰੁ[1] ਪਢਾਵੈ ਨਿਸਿਦਿਨਿ ਰਾਮੋ ਰਾਮੁ ਪੁਕਾਰੇ॥
ਰਾਮੁ ਰਾਮੁ ਜਿਸੁ ਰਸਨਾ ਊਪਰਿ ਕਿਉ ਮੇਵੈ[2] ਨਰਕ ਮੰਝਾਰੇ॥ ੧॥
ਅੰਤ ਸਮੇ ਸੁਤ ਲੀਏ ਅਜਮਲ ਰਾਮ ਰਾਮ ਚਿਤਾਰੇ॥
ਰਾਮ ਨਾਮ ਸੁਣਿ ਜਮ ਡਰਿ ਭਾਗੇ ਕੀ ਕਰਸਨ ਦੂਤ ਵਿਚਾਰੇ॥ ੨॥
ਮਰਤੀ ਬਾਰ ਹਰਾਂਮੁ ਅਲਾਇਆ ਸੇ ਬੈਕੁੰਠਿ ਸਿਧਾਰੇ॥
ਹਰਾਂਮ ਮਾਂਹਿ ਮੁਖ ਰਾਮੁ ਭਇਓ ਹੈ ਮਿਨਤਿ ਲੈ ਉਬਾਰੇ॥ ੩॥
ਬੰਧਕ[3] ਬਾਣੁ ਲਗਾਇਓ ਚਰਨੀ ਚਰਨ ਕਮਲ ਉਰਧਾਰੇ॥
ਸਿਧਿ ਸਮਾਧਿ ਕੇ ਬੀਚਿ ਨ ਆਵਹਿ ਸੇ ਸਿਸਤਿ[4] ਲਾਇ ਨਿਹਾਰੇ॥੪॥
ਪੂਦਨਾ[5] ਪਾਪਣ ਕਪਟ ਭਰੀ ਥੀ ਲਾਗੀ ਅੰਗੁ ਮੁਰਾਰੇ॥
ਤਿਸੁ ਬੈਕੁੰਠਿ ਕਿਉ ਨ ਥਾ ਜਾਣਾ ਸਰਬ ਪਾਪ ਪਰਹਾਰੇ॥ ੫॥
ਪਾਰਸ ਕਉ ਘਨ[6] ਘਨਨੈ ਜਾਵੈ ਹੋਇ ਕੰਚਨੁ ਚਿਲਕਾਰੇ॥
ਪਾਰਸੁ ਲਾਜ ਬਿਰਦ ਕੀ ਪਾਲੈ ਪ੍ਰਭ ਕਿਉ ਪਰਤੰਙਿਆ[7] ਹਾਰੇ॥ ੬॥
ਕਿਸੇ ਪੂਰਬ[8] ਕਿਸੇ ਵਰਤਿ ਮਾਨ ਕਿਸੈ ਲਿਖਿਆ ਲੇਖੁ ਲਿਲਾਰੇ॥
ਏਹਿ ਪਤਤਿ ਕਹੁ ਕਿਸ ਨੇ ਕੀਏ ਰਾਮ ਨਾਮ ਅਘ[9] ਜਾਰੇ॥ ੭॥
ਕਹਾਂ ਭਇਆ ਨਿਧਿ[10] ਪਾਹੁਨ[11] ਤਾਰੇ ਹਮ ਪਥਰ ਕੋਲਹੁ ਭਾਰੇ॥
ਮੈ ਅਉਗਣਿ ਕੀ ਗਿਣਤਿ ਨ ਕਾਈ ਕਿਆ ਧਰਮਰਾਇ ਵੀਚਾਰੇ॥ ੮॥
ਨਾਨਕ ਪੰਥੀ ਜਨੁ ਦਰਬਾਰੀ ਦੁਇ ਕਰਿ[12] ਜੋਰ ਉਚਾਰੇ॥
ਪਤਿਤ ਉਧਾਰਨ ਤਉ ਹਉ ਜਾਨਹੁ ਜੇ ਮੋ ਪਰ ਕਿਰਪਾ ਧਾਰੇ॥ ੯॥ ੧॥ ੪੪॥

**ਰਾਗੁ ਗੂਜਰੀ ॥**

113.ੳ ਭਲਾ ਜੀ ਤੂ ਕਰਨਕਰਾਵਨਹਾਰਾ॥ ਦੂਸ/ਰੁ ਅਉਰੁ ਸਰੀਕੁ ਨ ਤੇਰਾ ਜਿਸ ਪਹਿ ਜਾਇ ਪੁਕਾਰਾ॥ ੧॥ ਰਹਾਉ॥
ਮੋਹਿ ਅਧੀਨੁ ਦੀਨੁ ਦਰਿ ਤੇਰੇ ਮੈ ਭਰਵਾਸਾ ਥਾਰਾ[13]॥
ਜਿਉ ਜਾਨਹੁ ਤਿਉ ਰਾਖਹੁ ਪ੍ਰਭ ਜੀ ਮੋਹਿ ਗਰੀਬੁ ਤੁਮਾਰਾ॥ ੧॥
ਪੰਚ ਪੰਚੀਸਾ ਕੀ ਫਉਜ ਹਠੀਲੀ[14] ਮੈਂ ਇਕ ਜੀਉ ਵਿਚਾਰਾ॥
ਮਾਰਹਿ ਲੂਟਹਿ ਧੂੰਮ ਧੁਮਾਵਹਿ ਚਾਰਾ ਕਉਨੁ ਹਮਾਰਾ॥ ੨॥
ਤੁਮ ਆਗੈ ਫਰੀਆਦ ਹਮਾਰੀ ਮੈਂ ਕਹਾਂ ਕਰੋ ਕਰਤਾਰਾ॥
ਇਨ ਤੇ ਜੀਉ ਬਚ ਨ ਪਾਵੈ ਕਿਛੁ ਕੀਜੈ ਪਰਉਪਕਾਰਾ॥ ੩॥
ਮੋ ਗਰੀਬ ਕੀ ਵਾਹਿ ਨ ਕਾਈ ਊਭੀ[15] ਕਰੀ ਪੁਕਾਰਾ॥
ਤੂ ਨਿਤਾਣਿਆ ਤਾਣੁ ਮਾਣੁ ਨਿਮਾਣਿਆ ਤੂ ਨਿਧਰਿਆ ਅਧਾਰਾ॥ ੪॥
ਲੂਣੁ ਹਰਾਂਮੀ ਗੁਨਹਗਾਰੁ ਮੈ ਬਹੁ ਬਿਧਿ ਅਉਗਣਿਆਰਾ॥
ਹਉ ਅਕ੍ਰਿਤਘਣੁ ਕੀਆ ਨ ਜਾਤਾ ਹਉ ਪਾਪੀ ਕੂੜਿਆਰਾ॥ ੫॥
ਪਤਿਤ ਤੇ ਪਤਿਤ ਮਹਾਂ ਅਤਿ ਤਾਈ ਹਉ ਪਾਪੀ ਪ੍ਰਾਹੁਨੁ ਭਾਰਾ॥
ਭਉਜਲ ਬਹਿਆ ਜਾਉ[16] ਬਿਹਾਰੀ ਕਿਉ ਕਰਿ ਪਾਵੈ ਪਾਰਾ॥ ੬॥

---

1. ਤੋਤੇ 2. ਮਿਉਵੇਂ, ਰਹੇ 3. ਸ਼ਿਕਾਰੀ 4. ਨਿਸ਼ਾਨਾ ਲਾ ਕੇ 5. ਕ੍ਰਿਸ਼ਨ ਜੀ ਨੂੰ ਮਾਰਨ ਆਈ ਦਾਈ (ਵੇਖੋ ਅੰਤਿਕਾ-I) 6. ਲੋਹਾ, ਘਣ 7. ਪ੍ਰਤਿਗਿਆ, ਵਚਨ, ਪ੍ਰਣ 8. ਭੂਤਕਾਲ ਵਿੱਚ 9. ਪਾਪ 10. ਸੁਮੰਦਰ 11. ਪੱਥਰ 12. ਹੱਥ 13. ਤੇਰਾ 14. ਹਠ ਵਾਲੀ ਫੌਜ 15. ਉੱਚੀਆਂ ਬਾਹਾਂ ਕਰਕੇ, ਬਹੁਤ ਜ਼ਿਆਦਾ 16. ਰੁੜਿਆ ਜਾ ਰਿਹਾ ਹਾਂ

ਬਿਰਦ ਲਾਜ ਰਾਖਹੁ ਜਗਜੀਵਨਿ ਪਰਿਆ ਨਾਉ ਤਿਹਾਰਾ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਪਰਿਆ ਅਬ ਹਾਰਾ[1]॥ ੭॥ ੨॥ ੪੫॥

**ਰਾਗੁ ਗੂਜਰੀ ॥**

ਤੂਹੇ ਦਾਤਾ ਤੂਹੇ ਭਗਤਾ ਤੂ ਹੈ ਕਰਨੈਹਾਰਾ॥
ਤੂਹੀ ਉਪਾਵਹਿ ਤੂਹੀ ਖਪਾਵਹਿ ਕਰਹਿ ਤੂਹੀ ਪ੍ਰਤਪਾਰਾ॥ ੧॥
ਭਲਾ ਜੀ ਤੂ ਸਭ ਮਹਿ ਸਭ ਤੇ ਨਿਆਰਾ॥
ਕਹਾਂ ਕਹੰਉ ਕੁਛ ਕਹਿ ਭਿ ਨ ਸਾਕਉ ਤੂ ਪ੍ਰਭ ਅਪਰ ਅਪਾਰਾ॥ ੧॥ ਰਹਾਉ॥
ਤੂ ਹੀ ਵਿਛੋੜਹਿ ਤੂਹੀ ਮਿਲਾਵਹਿ ਕਰਹਿ ਸੰਜੋਗ ਵਿਜੋਗਾ॥
ਇਕਨਾ ਭਿਖਿ ਭਵਾਇਹਿ ਆਪੇ ਆਪ ਭੁਗਾਇਹਿ ਭੋਗਾ॥ ੨॥
ਤੈਹੀ ਧਰਮੁ ਅਧਰਮੁ ਉਪਾਇਆ ਨਰਕੁ ਸੁਰਗੁ ਤੈ ਕੀਨਾ॥
ਸਭ ਕੋ ਤੁਮਰੀ ਆਗਿਆ ਅੰਦਰਿ ਰਾਉ ਰੰਕੁ ਅਰੁ ਦੀਨਾ[2]॥ ੩॥
ਆਪੇ ਹੀ ਇਕਿ ਓਝੜਿ ਪਾਏ ਇਕਿ ਘਤੇ ਆਪੇ ਰਾਹੀ॥
ਜੋ ਕਿਛੁ ਕਰਹਿ ਸੁ ਆਪੇ ਤੂੰਹੇ ਹਥਿ ਕਿਸੈ ਕੁਛ ਨਾਹੀਂ॥ ੪॥
113.ਅ ਧਾਰਿ /ਅਕਾਰੁ ਪਸਾਰੁ ਪਸਾਰਿਓ ਆਪੇ ਤੂੰ ਨਿਰੰਕਾਰ॥
ਆਪਿ ਸਮੇਟਿ ਲਏਹਿ ਸਭ ਬਾਜੀ ਆਖੇ ਧੂੰਧੂਕਾਰ॥ ੫॥
ਸਭੁ ਕੁਛੁ ਤੇਰਾ ਕੀਤਾ ਵਰਤੈ ਦੂਸਰ ਕੋਇ ਨ ਸੁਣਿਆ॥
ਗੁਰੁ ਪੂਰੇ ਸਮਝਾਈ ਇਹਿ ਬਿਧਿ ਬੇਦ ਪੁਰਾਣੀ ਭਣਿਆ[3]॥
ਆਪੇ ਸਾਹਿਬ ਆਪੇ ਸੇਵਕੁ ਆਪੇ ਕਰਿ ਕਰਿ ਵੇਖੇ॥
ਆਪਿ ਅਲੇਖ ਅਗਮ ਅਗੋਚਰ ਅਉਰੁ ਜਗਤ ਸਭ ਲੇਖੇ॥ ੭॥
ਨਾਨਕ ਪੰਥੀ ਜਨ ਦਰਬਾਰੀ ਤੁਮਰੀ ਪਨਹ[4] ਤਕਾਈ॥ ੭॥
ਗੁਰਬਾਣੀ ਤੇ ਸਮਝ ਪਰੀ ਹੈ ਤੁਧੁ ਬਿਨ ਜਾਇ[5] ਨ ਕਾਈ॥ ੮॥ ੩॥ ੪੬॥

**ਰਾਗੁ ਗੂਜਰੀ ॥**

ਜੀਉ ਪਿੰਡੁ ਸਿਰੁ ਸਭ ਕੁਛੁ ਤੁਮਰਾ ਸਾਸਿ ਗਿਰਾਸਿ ਤੁਮਾਰੇ॥
ਈਹਾਂ ਤੋ ਹਮਰਾ ਕੁਛ ਨਾਂਹੀ ਇਕ ਵੱਡੇ ਤੁਹੀ ਹਮਾਰੇ॥ ੧॥
ਪ੍ਰਭ ਜੀ ਤੂੰ ਮੇਰਾ ਮੈਂ ਤੇਰਾ॥ ਕਹਾ ਕਰੇ ਜਮਕੰਕਰ ਮੋ ਕਉ ਜਾ ਸਭ ਕੁਛ ਤੁਧ ਹੀ ਕੇਰਾ॥ ੧॥ ਰਹਾਉ॥
ਤੇਰਾ ਦਿਤਾ ਖਾਣਾ ਪੈਨ੍ਹਾਂ ਤੇਰਾ ਦਿਤਾ ਵਰਤਾ॥
ਕੁਛੁ ਪਰਵਾਹੁ ਨਹੀਂ ਪ੍ਰਭ ਮੋ ਕਉ ਜਾ ਤੂੰ ਸਿਰਿ ਮੇਰੇ ਕਰਤਾ॥ ੨॥
ਨਾਮ ਤੁਮਾਰਾ ਜਗ ਮਹਿ ਕਹੀਐ ਮੋ ਕਉ ਕੋਇ ਨ ਜਾਣੈ॥
ਮੋ ਕਿਛੁ ਨਾਹੀਂ ਸਭੁ ਕਿਛੁ ਤੁਮਰਾ ਸਭ ਤੇਰੋ ਨਾਉ ਪਛਾਣੈ॥ ੩॥
ਕੋਲੀ[6] ਭੇਖ ਕੂੜਾਵਾ ਕੀਤਾ ਕਾਂਮ ਮਨੋਰਥ ਲੀਏ॥
ਭੇਖ ਲਾਜ ਰਾਖਨ ਕੇ ਭਾਈ ਵਾਂ ਕੇ ਕਾਰਜ ਕੀਏ॥ ੪॥
ਜੈਸੇ ਅਜਾ ਸਿੰਘ ਕੀ ਸਰਨੀ ਮਸਤਕਿ ਹਸਤਿ ਬਿਰਾਜੈ॥
ਸੂਰਾ ਸੀਹੁ ਨ ਸਰਨੀ ਹਾਰੇ ਤਿਉ ਤੁਹਿ ਬਿਰਦ ਕੀ ਲਾਜੈ॥ ੫॥
ਪੁੰਡਰੀਕ ਸਾਂਗ ਬਣਾਇਆ ਤੇਰਾ ਧਿਆਨ ਕੀਆ ਕਾਰਨੇ ਹਾਸੈ॥
ਗਇਆ ਬੈਕੁੰਠਿ ਜਾਣੈ ਸਭ ਕੋਈ ਸੁਣੀ ਕਥਾ ਇਤਿਹਾਸੈ॥ ੬॥

1. ਹਾਰ ਕੇ, ਅੰਤ ਵਿੱਚ 2. ਦੀਨ, ਨਿਆਸਰੇ 3. ਕਿਹਾ ਗਿਆ ਹੈ 4. ਆਸਰਾ, ਸਰਨ 5. ਜਗਾਹ, ਥਾਂ 6. ਨੀਚ ਜੁਲਾਹਾ 7. ਬੱਕਰਾ ਸ਼ੇਰ ਦੀ ਸਰਨ ਵਿੱਚ

ਐਸਾ ਸਰਨਿ ਸੂਰੁ ਤੂ ਸੁਣਿਆ ਤਾਂ ਸਰਣਿ ਪਇਆ ਮਨੁ ਮੇਰਾ॥
ਜੇ ਐਸੀ ਇਨਿ ਸੰਗਿ ਨ ਹੋਵੈ ਕਿਉ ਨਉ ਲਏ ਕੋ ਤੇਰਾ॥ ੭॥
ਨਾਨਕ ਪੰਥੀ ਜਨ ਦਰਬਾਰੀ ਤੂਹੀ ਤੂਹੀ ਪੁਕਾਰੇ॥
ਜਿਉ ਜਾਣਹੁ ਤਿਉ ਰਖਹੁ ਪ੍ਰਭ ਜੀ॥ ਹਮ ਦਸਨ ਦਸ ਤੁਮਾਰੇ॥ ੮॥ ੪॥ ੪੭॥

**ਰਾਗੁ ਗੂਜਰੀ॥ ਘਰ॥ ੨॥**

ਤੀਨ ਗੁਣਾ ਮਹਿ ਚਉਥਾ ਪਦੁ ਤੂ ਹੈ ਰੂਪ ਰੇਖ ਤੇ ਨਿਆਰਾ॥
ਤ੍ਰੈ ਗੁਣ ਤੇਰੇ ਧਾਰੇ ਹੋਏ ਸਰਗੁਣ ਮਹਿ ਸਕਾਰਾ॥ ੧॥
ਮੇਰਾ ਪ੍ਰਭ ਬੇਅੰਤੁ ਬੇਸੁਮਾਰਾ॥ ਆਪੇ ਬਨਿਆ ਸਤਿ ਸਾਂਈ ਸਦਾ ਸਿਰਜਣਹਾਰਾ॥ ੧॥ ਰਹਾਉ॥
ਪੰਚੁ ਤਤ ਮਹਿ ਪਰਮ ਤਤੁ ਤੂੰ ਜਾਂ ਤੇ ਸਗਲ ਪਸਾਰਾ॥
ਸਰਬ ਜੋਤਿ ਮਹਿ ਜੋਤਿ ਤੁਮਾਰੀ ਕੀਨੋ ਜਗਤ ਉਜਾਰਾ॥ ੨॥
ਬੁਧਵੰਤਾ ਮਹਿ ਬੁਧ ਤੁਮਾਰੀ ਤੂ ਬੁਧਹੁ ਪਰੇ ਨਿਆਰਾ॥
ਧੀਰ ਮੰਤਰਾ ਧਰਹਿ ਤੁਮਾਰੀ ਤੇਰੋ ਸਗਲਿ ਪਸਾਰਾ॥ ੩॥
ਵਡਿਅਹੁ ਮੈਂ ਵਡਿਆਈ ਤੇਰੀ ਸਰਬ ਰੂਪੀ ਤੇਰਾ ਰੂਪੋ॥
ਪਰਤਪੇਖਾ[1] ਮਹਿ ਪਰਤਾਪੁ ਤੁਮਾਰਾ ਸਰਬ ਭੂਪਾ ਸਿਰਿ ਭੂਪੋ॥ ੪॥
ਸੁਹਜੁ ਅਰਥ ਸੇਦ ਮਹਿ ਤੂੰ ਹੈਂ ਆਤਮ ਮਹਿ ਪਰਾਤਮੁ[2]॥ ੫॥
ਗੁਪਤਾ ਮਹਿ ਤੂ ਗੁਪਤੋ ਵਰਤਹਿ ਪ੍ਰਗਟ ਮਹਿ ਪ੍ਰਗਟਾਇਆ॥
ਸਗਲ ਸਮਗ੍ਰੀ ਸੂਤਿ ਪਰੋਤੀ ਅਪਣਾ ਭਾਣਾ ਭਾਇਆ॥ ੬॥
ਤੇਰਾ ਹੁਕਮੁ ਵਰਤੈ ਸਭਿ ਊਪਰਿ ਹੁਕਮਹੁ ਬਾਹਰਿ ਨਾਹੀ॥
ਤੇਰਾ ਕਰਣਾ ਤੂਹੇ ਜਾਣਹਿ ਤੂੰ ਹੈ ਤੂੰ ਸਭਿ ਮਾਹੀ॥ ੭॥
ਨਾਨਕ ਪੰਥੀ ਜਨ ਦਰਬਾਰੀ ਬੋਲੈ ਜਿਵੈ ਬੁਲਾਵੈ॥
ਜੰਤੁ ਤੰਤੁ ਤਿਉ ਵਜਣਿਹਾਰੀ ਜਿਉ ਵਾਵਣਹਾਰਾ ਵਾਵੈ[3]॥ ੮॥ ੫॥ ੪੮॥

**ਰਾਗੁ ਗੂਜਰੀ ॥ ਘਰ ੪॥**

ਪਤਿਤ ਪਾਵਨ ਭਗਤਿ ਭਵਚਲੁ ਕਰਨਹਾਰੁ ਗੁਪਾਲ॥ ਗਰਬਰੀ ਜਨ ਦੁਸਟ ਭੰਜਨ ਸਰਬ ਕੋ ਪ੍ਰਤਿਪਾਲ॥ ੧॥
ਰੇ ਮਨ ਭਜਹੁ ਦੀਨ ਦਿਆਲਲ॥ ਕਰਨਕਾਰਨ ਸਰਨਿ ਜੋਗਾ ਅਲਖ ਅਗਮ ਅਕਾਲੁ॥੧॥ ਰਹਾਉ॥
ਮਧਕੈਟ[4] ਮਾਰਨ ਧਰਨ ਧਾਰਨ ਧਰਮਕਾਰੀ ਨਾਥ॥ ਬਿਪਤਿ ਹਰਤਾ ਕੁਸਲ ਕਰਤਾ ਸਰਨ ਕੋ ਸਮਰਥ॥ ੨॥
114.ਅ ਜਗਦੀਸ ਜਗਮਤਿ ਭਗਤਿ ਪਾਲਕ ਭਉ /ਬਿਨਾਸਨਹਾਰ॥ ਸਰਨਿ ਸੂਰਾ ਸਰਬ ਪੂਰਾ ਨਿਰਧਰਾ ਅਧਾਰ॥ ੩॥
ਗੋਵਿੰਦ ਗੁਣੁ ਨਿਧ ਸਿੰਧ ਕਿਰਪਾ ਆਪਿ ਥਾਪਿ ਉਥਾਪਿ॥ ਆਪ ਸਾਜੇ ਆਪਿ ਢਾਹੇ ਰਹਿਓ ਆਪ ਬਿਆਪਿ॥ ੪॥
ਅਜਨਮ ਜੋਨੀ ਰਹਤਿ ਕੇਵਲ ਕਵਲ ਨੈਨ ਅਨੰਦ॥ ਭਵਹਰਨ[5] ਅਨਭਵ ਕਰਨ ਕਰਤਾ ਸਦ ਸਦਾ ਬਖਿਸੰਦ॥ ੫॥
ਬਰਨ ਰੂਪ ਨ ਰੇਖ ਜਾ ਕਉ ਆਪਿ ਬੇਪਰਵਾਹੁ॥ ਜੋਤਿ ਰੂਪ ਅਨੂਪ ਅਨਹਤਿ ਅਲਖੁ ਅਗਮੁ ਅਥਾਹੁ॥ ੬॥
ਸਚੁ ਸਾਹਿਬ ਨਾਉ ਸਾਚਾ ਸਰਨ ਕੋ ਸਮਰਥੁ॥ ਧੰਨੁ ਕਰਤਾ ਪੁਰਖੁ ਸੋਈ ਕਥਨ ਤੇ ਅਕੱਥੁ॥ ੭॥
ਵਾਹੁ ਵਾਹੁ ਕਰਿ ਗਾਉ ਰਸਨਾ ਪਵਹਿ ਭਵਜਲ ਪਾਰ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਪਰਿਓ ਹਾਰਿ॥ ੮॥ ੧॥ ੪੯॥

**ੴ ਸਤਿਗੁਰੂ ਬਾਬਾ ਨਾਨਕੁ॥ ਅਭੈ ਰਾਮ ਪਰਸਾਦਿ॥**

**ਰਾਗੁ ਗੂਜਰੀ ਕੀ ਵਾਰ॥ ਸਲੋਕਾ ਨਾਲਿ॥ ਸਲੋਕ॥**

ਬੇਪਰਵਾਹੁ ਬਿਸੰਭਰੁ ਸਾਹਿਬੁ ਤੂ ਜਪੁ ਲੈ ਰੇ ਮਨ ਮੇਰੇ॥
ਸਾਸਿ ਸਾਸਿ ਅਰਾਧਹੁ ਹਰਿ ਹਰਿ ਕਾਂਮ ਆਵੈਗੋ ਤੇਰੇ॥

---

1. ਜਿਨ੍ਹਾਂ ਦਾ ਵੱਡਾ ਪਰਤਾਪ ਹੈ 2. ਪਰਮਾਤਮਾ 3. ਗਾਉਣ ਵਾਲਾ ਗਾਉਂਦਾ ਹੈ 4. ਮਧੂ ਅਤੇ ਕੈਟਭ ਨਾਮੀ ਦੈਂਤਾਂ ਨੂੰ ਮਾਰਨ ਵਾਲਾ 5. ਡਰ ਦੂਰ ਕਰਨ ਵਾਲਾ

ਕੂੜ ਕੁਟੰਬੁ ਪਸਾਰਾ ਜੇਤਾ ਕਾਮ ਨ ਕਿਸਹੀ ਕੇਰੇ॥
ਦਰਬਾਰੀ ਸਿਮਰਹੁ ਸਦਾ ਸਚੁ ਸੋਈ ਜਮਕੰਕਰੁ ਤੁਧੁ ਨ ਹੇਰੇ[1]॥ ੧॥
ਪ੍ਰਭ ਕਾ ਕੀਤਾ ਸਭੁ ਕੁਛੁ ਵਰਤੈ ਅਉਰੁ ਨ ਕਰਨੈਹਾਰਾ ਕੋਈ॥
ਜਿਸਦੀ ਸਿਫਤਿ ਸਲਾਹ ਸਚੀ ਹੈ ਅਨਿਦਿਨੁ ਸਿਮਰਹੁ ਸੋਈ॥
ਚਿੰਤਾ ਤਿਆਗੁ ਪਾਹਿ ਗੁਰ ਸਰਨੀ ਹੋਣੀ ਹੋਗੁ ਸੁ ਹੋਈ॥
ਦਰਬਾਰੀ ਗੁਰੁ ਮਿਲਿ ਗਾਵਹਿ ਹਰਿ ਗੁਣ ਤਾ ਦਰਿ ਪਾਵਹਿ ਢੋਈ॥ ੨ ॥

**ਪਉੜੀ ॥**

ਬੇਪਰਵਾਹੁ ਅਥਾਹੁ ਅਗੰਮੁ ਅਗੋਚਰਾ॥ ਸਭ ਕੋ ਤੇਰੇ ਵਸਿ ਤੂ ਕਿਸੇ ਨ ਗੋਚਰਾ॥
ਰੂਪ ਨ ਰੇਖਿਆ ਰੰਗੁ ਤੂ ਦਿਸਹਿ ਜਾਹਰਾ॥ ਸਭਿ ਕੋ ਨਥਿਆ ਨਥਿ ਨ ਕੋਈ ਬਾਹਰਾ॥
ਪਤਿਤ ਪਵਿਤ੍ਰ ਨਾਉ ਪਾਕੀ ਪਾਕੁ ਹੈ॥ ਸਭਿ ਸਿਰਿ ਤੇਰੀ ਬਾਕੀ[2] ਆਪਿ ਬਿਬਾਕੁ[3] ਹੈ॥
115.ੳ ਸਿਰਿ ਸਾਹਾ ਪਾਤਿਸਾਹੁ ਸਿਰਜਨਹਾਰਿਆ॥ ਤੂੰ ਆਪੇ ਜਾ/ਣਹਿ ਆਪੁ ਹਉ ਸਦ ਵਾਰਿਆ॥ ੧॥

**ਸਲੋਕੁ ॥**

ਅਬਿਨਾਸੀ ਪ੍ਰਭ ਏਕ ਹੈ ਅਉਰੁ ਸਭੋ ਕੁਛੁ ਨਾਸੁ॥ ਨਿਧਰਿ ਰਖੇ ਧਾਰ[4] ਪ੍ਰਭ ਧਰਤੀ ਸਣੇ ਅਕਾਸ॥
ਕੀਮਤਿ ਕਿਨੈ ਨ ਪਾਇਸੀ ਕਹਿ ਥਕੇ ਬੇਦ ਬਿਆਸ॥ ਤੂੰ ਸਰਨੀ ਸੂਰੁ ਬਿਅੰਤੁ ਹੈ ਸਰਨਿ ਦਰਬਾਰੀ ਦਾਸ॥ ੧॥
ਖਿਜਮਤਿ ਕੀਚੈ ਖਸਮ ਕੀ ਖੇਪ[5] ਨ ਖਾਲੀ ਪਾਇ॥ ਮੁਖ ਹੋਵੈ ਦਰਗਹ ਊਜਲਾ ਪਤਿ ਸੇਤੀ ਘਰਿ ਜਾਇ॥
ਆਇਆ ਸੋ ਪਰਵਾਣੁ ਹੈ ਗੁਰੁ ਸੇ ਖਤਾ ਨ ਖਾਹਿ॥ ਖਸਮਹੁ ਘੁਥਾ[6] ਜੋ ਫਿਰੇ ਜੋਨੀ ਜੋਨਿ ਭ੍ਰਮਾਇ॥
ਦਰਬਾਰੀ ਏਹ ਵਡੀ ਸੇਵ ਹੈ ਜੋ ਮੰਨੈ ਖਸਮ ਰਜਾਇ॥ ੨॥

**ਪਉੜੀ ॥**

ਬ੍ਰਹਮਾ ਬਿਸਨ ਮਹੇਸ ਤੈਹੀ ਸਾਜਿਆ॥ ਸਪਤ ਦੀਪ ਨਉ ਖੰਡ ਤੈ੍ ਲੋ ਧਾਰਿਆ॥
ਸਾਗਰ ਸਪਤਿ ਸੁਮੇਰ ਧਰੇ ਨਿਰਧਾਰਿਆ॥ ਲਖ ਚਉਰਾਸੀਹ ਜੂਨ ਜੀਅ ਸਭਿ ਥਾਪਿਆ॥
ਸਭ ਤੇਰੇ ਵਸਿ ਸਭਨਾ ਤੂ ਜਾਪਿਆ॥ ਓੜਕ ਅੰਤੁ ਨ ਕੋਇ ਪੁਰਖ ਬਿਧਾਤਿਆ ॥
ਸਭੇ ਮੰਗਣਿਹਾਰ ਸਭਨਾ ਸਿਰਿ ਦਾਤਿਆ॥ ੨॥

**ਸਲੋਕੁ ॥**

ਕਰੁ ਸਾਹਿਬ ਦੀ ਬੰਦਗੀ ਦਿਲ ਦਾ ਭਰਮੁ ਗਵਾਇ॥ ਜੋ ਹੋਣਾ ਸੋ ਹੋਇ ਰਹਿਆ ਚਿੰਤਾ ਕਰਹੁ ਨ ਕਾਇ॥
ਦਰਬਾਰੀ ਇਕਿ ਮਨਿ ਹੋਇ ਕੈ ਹਰਿ ਹਰਿ ਨਾਮੁ ਧਿਆਇ॥ ੧॥
ਗੋਵਿੰਦੁ ਗਹਿਰ ਗੰਭੀਰੁ ਪ੍ਰਭੁ ਗੁਣ ਗਾਉ ਸਦਾ ਦਿਨੁ ਰਾਤਿ॥
ਸੋ ਕਿਉ ਮਨਹੁ ਵਿਸਾਰੀਐ ਜਿਸਨੈ ਦਿਤੀ ਦਾਤਿ॥
ਆਪੇ ਹਰਿ ਪ੍ਰਤਿਪਾਲਦਾ ਆਪੇ ਹੈ ਪਿਤ ਮਾਤ॥ ਮਾਤ ਗਤਿ ਮਹਿ ਰਖਿਆ ਜਿਸੁ ਪ੍ਰਭ ਤੇਰਾ ਗਾਤੁ[7]॥
ਦਰਬਾਰੀ ਤਿਸੈ ਸਲਾਹੁ ਤੂ ਹਰਿ ਹਰਿ ਉਚਰਹੁ ਵਾਤਿ॥ ੨॥

**ਪਉੜੀ ॥**

ਪੀਰ ਪੈਕੰਬਰ ਸੇਖ ਮਸਾਇਕ ਸੇਵਦੇ॥ ਇਕ ਕੀਏ ਅਹੰਕਾਰੀ ਕਿਤੇ ਨ ਮੇਵਦੇ[8]॥
ਸਿਧੁ ਸਾਧੁ ਸੁਰ[9] ਸਭੇ ਹੀ ਗਾਵਦੇ॥ ਬੇਦ ਪੁਰਾਨ ਕੁਰਾਨ ਗਾਇ ਸੁਣਾਵਦੇ॥
ਜਤੀ ਸਤੀ ਸੰਨਿਆਸੀ ਤੇਰੇ ਆਸਰੇ॥ ਸਭੇ ਤੁਧਿ ਧਿਆਇਨਿ ਨਿਸੁ ਅਰੁ ਬਾਸੁਰੇ[10]॥
115.ਅ /ਤੇਰੋ ਜਪਦੇ ਜਾਪੁ ਖੰਡ ਬ੍ਰਹਿਮੰਡ ਲੋਇ॥ ਸਭਨਾ ਸਾਹਿਬੁ ਏਕ ਦੂਜਾ ਨਾਹਿ ਕੋਇ॥ ੩॥

1. ਨਹੀਂ ਵੇਖੇਗਾ ਭਾਵ ਤੈਨੂੰ ਨਹੀਂ ਫੜੇਗਾ 2. ਕਰਜ਼ਾ 3. ਕਰਜੇ ਰਹਿਤ 4. ਬਿਨਾਂ ਨੀਂਹ ਤੋਂ ਧਰੇ ਹਨ 5.ਵਸਤੂ, ਭੰਡਾਰ 6. ਖਸਮ ਖੁੰਝਿਆ ਹੋਇਆ 7. ਸਰੀਰ 8. ਮਿਉਂਦੇ ਨਹੀਂ ਭਾਵ ਟਿਕ ਨਹੀਂ ਸਕਦੇ 9. ਦੇਵਤੇ 10. ਦਿਨ ਅਤੇ ਰਾਤ

**ਸਲੋਕ ॥**

ਸੇਵਾ ਸਫੁਲੀ ਸਾਧ ਕੀ ਸੋ ਕਰੇ ਕਰਾਵੈ ਸੋਇ॥ ਦਰਬਾਰ੍ਰੀ ਕਿਰਪਾ ਬਾਹਰੀ ਸੇਵਾ ਹੋਇ ਨ ਕੋਇ॥ ੧॥
ਰੇ ਮਨ ਸਮਝੁ ਸਿਆਣਪਾ ਜਨਮੁ ਬਿਅਥਾ ਜਾਇ॥ ਸਾਸਿ ਗਏ ਆਵਰਿ[1] ਖਿਸੇ ਗਰਜਿ ਨ ਸਰੀਆ ਕਾਇ॥
ਰਾਮ ਨਾਮ ਕੇ ਭਜਨ ਬਿਨੁ ਥਾਂਇ ਨ ਕਾਈ ਪਾਇ॥ ਦਰਬਾਰੀ ਆਪੁ ਤਿਆਗਿ ਕੈ ਗਹੁ[2] ਸਤਿਗੁਰੁ ਸਰਨਾਇ॥ ੨॥

**ਪਉੜੀ ॥**

ਨਿਤਿ ਜਪੀਐ ਦਿਨੁ ਰਾਤਿ ਨਾਉ ਮੁਰਾਰ ਦਾ॥ ਸੋ ਕਿਉ ਹਾਰੇ ਜਨਮੁ ਜੋ ਨਿਤਿ ਚਿਤਾਰਦਾ॥
ਅਜਮਲ ਪੁਤ੍ਰ ਹੇਤ ਨਰਾਇਣੁ ਆਖਿਆ॥ ਤਿਸੁ ਕੀ ਗਈ ਬਲਾਇ ਬੈਕੁੰਠੀ ਰਾਖਿਆ॥
ਪਤਿਤ ਉਧਾਰਨੁ ਨਾਉ ਤਦੇ ਪ੍ਰਭੁ ਆਖੀਐ॥ ਤਿਸੁ ਦੀ ਸਦਾ ਸਲਾਹਿ ਰਿਦੇ ਵਿਚਿ ਰਾਖੀਐ॥
ਜਿਸ ਦਾ ਸੁਣਿ ਕੈ ਨਾਉਂ ਜਮ ਭਾਗਸੀ॥ ਤਿਸ ਨੂ ਤਿਲੁ[3] ਨ ਵਿਸਾਰੁ ਰੋਗੁ ਨ ਲਾਗਸੀ[4]॥ ੪॥

**ਸਲੋਕ ॥**

ਭਲੀ ਬੁਰੀ ਜਿਨਿ ਸਮਝਸੀ ਮਨੁ ਮੂਰਖੁ ਮੁਗਧੁ ਗਵਾਰੁ॥ ਆਪ ਸੁਆਈ[5] ਜੀ ਏਹੁ ਨ ਜਾਨੈ ਪਰਉਪਕਾਰੁ॥
ਬਿਖੇ ਭੋਗ ਕੈ ਲੋਭਿ ਕਰਿ ਨਿਤਿ ਨਿਤਿ ਹੋਇ ਖੁਆਰੁ॥ ਰਾਮ ਨਾਮੁ ਬਿਨੁ ਸਿਮਰਨੇ ਜਨਮੁ ਜਾਗੁ ਸਭਿ ਹਾਰ॥
ਦੁਖ ਵਿਚਿ ਜੰਮਣੁ ਦੁਖਿ ਮਰਣੁ ਜੂਨੀ ਫਿਰਤਿ ਗੁਬਾਰ॥ ਦਰਬਾਰੀ ਕਹੁ ਇਸ ਜੀਅ ਕਾ ਕਿਉ ਕਰਿ ਹੋਇ ਉਧਾਰੁ॥ ੧॥
ਗੁਣ ਗਾਹਕ ਜਗ ਸਾਧ ਹੈ ਵਿਰਲੇ ਕੇਈ ਕੇਇ॥ ਜਿਨਾ ਪਿਆਰਾ ਪਾਰਬ੍ਰਹਮੁ ਧੰਨੁ ਜਗ ਆਇ ਸੇਇ॥
ਤਿਨ ਕਾ ਫਾਹਾ ਕਟੀਏ ਜੋ ਸਰਨਿ ਤਿਨਾ ਕੀ ਲੇਇ॥ ਸੰਗੁ ਤਿਨਾ ਕਾ ਤਉ ਮਿਲੇ ਜੇ ਕ੍ਰਿਪਾ ਆਪਿ ਕਰੇਇ॥ ੨॥

**ਪਉੜੀ ॥**

ਰੂਪੁ ਨ ਰੇਖ ਨ ਰੰਗੁ ਵਰਨਾ ਬਾਹਰਾ॥ ਕੁਦਰਤਿ ਦਿਸੈ ਸੁਣੀਐ ਵਰਤੈ ਜਾਹਰਾ॥
ਸਰਬ ਘਟਾ ਮਹਿ ਰਵਿਆ ਲੇਪੁ ਨ ਲਗਈ॥ ਜਿਨਿ ਪ੍ਰਭੁ ਜਾਤਾ ਸਚੁ ਜਾਗੇ ਜਗਈ[6]॥
116.ੳ ਸੇਈ ਉ/ਬਰੇ ਜੀਅ ਜਿ ਤੁਧੁ ਉਬਾਰਿਆ॥ ਤੇਰੀ ਪਨਹ ਖੁਦਾਇ ਸਿਰਜਨਹਾਰਿਆ॥
ਤੇਰੋ ਕੀਤਾ ਹੋਇ ਕਰਨੈ ਜੋਗਿਆ॥ ਜਿਨਾ ਰਖਹਿ ਆਪਿ ਸੇ ਭਏ ਅਰੋਗਿਆ॥ ੫॥

**ਸਲੋਕ ॥**

ਬੇਪਰਵਾਹੁ ਬਿਸੰਭਰੁ ਸਿਰੀਧਰੁ ਸਾਹਿਬੁ ਸਿਰਜਨਹਾਰਾ॥ ਸਭ ਕੋ ਜਿਸ ਦਾ ਮੰਗਦਾ[7] ਸਭਨਾ ਦਾਨੁ ਦਤਾਰਾ॥
ਭਗਤ ਵਛਲੁ ਭਗਵਾਨੁ ਹੈ ਪਤਤਿ ਉਧਾਰਨਹਾਰਾ॥ ਦਰਬਾਰੀ ਤਉ ਦਰਿ ਮੰਗਤਾ ਦੀਜੈ ਸੰਤ ਰਵਾਰਾ[8]॥ ੧॥
ਸੋਈ ਸਾਹਿਬੁ ਸਿਮਰੀਐ ਜਿਸੁ ਦੈ ਸਾਸਿ ਗਿਰਾਸਿ॥ ਦਰਬਾਰੀ ਛਡਹੁ ਆਸਰੇ ਇਕਸੇ ਦੀ ਕਰਿ ਆਸ॥ ੨॥

**ਪਉੜੀ ॥**

ਲਖ ਚਉਰਾਸੀ ਜੂਨ ਆਪਿ ਉਪਾਇਕੈ॥ ਬੈਠਹੁ ਆਪਿ ਛਪਾਇ ਧੰਧੈ ਲਾਇਕੈ॥
ਆਪਹੁ ਕਛੂ ਨ ਹੋਇ ਤੂ ਕਰਹਿ ਸੁ ਹੋਇਸੀ॥ ਆਪਹੁ ਕੋ ਕੁਛ ਜਾਣੈ ਆਪ ਵਗੋਇਸੀ॥
ਆਪੇ ਮਾਰਗ ਲਾਇਆ ਆਪ ਮਿਲਾਇਦਾ॥ ਆਪੇ ਉਝੜਿ ਪਾਇ ਜਗਤੁ ਖੁਆਇਦਾ॥
ਕਰਤਾ ਅਲਗੁ ਅਪਾਰ ਅਜੋਨੀ ਆਪਿ ਹੈ॥ ਜਨ ਕਉ ਜਮ ਡਰੁ ਕੇਹਾ ਪ੍ਰਭਿ ਪ੍ਰਤਾਪਿ ਹੈ॥੬॥

**ਸਲੋਕ ॥**

ਜਿਉ ਈਂਧਨੁ ਅਗੈ ਅਗਿ ਦੇ[9] ਤਿਉ ਰਾਮ ਨਾਮ ਤੇ ਪਾਪ॥
ਜਿਉ ਅਉਖਦ[10] ਅਗੈ ਰੋਗੁ ਜਾਇ ਤਿਉ ਹਰਿ ਜਸ ਤੇ ਤ੍ਰੈ ਤਾਪ[11]॥
ਗੁਰ ਮਿਲਿ ਗਾਉ ਗੋਵਿੰਦ ਗੁਣ ਬਿਨਸਨਿ ਸਭਿ ਸੰਤਾਪ॥
ਜਮੁ ਜੰਦਾਰੁ ਨ ਲਗਈ ਰਾਮ ਨਾਮ ਪਰਤਾਪ॥ ਦਰਬਾਰੀ ਪਾਈਐ ਪਰਮ ਪਦੁ ਅਨਿਦਿਨੁ ਜਪੁ ਹਰਿ ਜਾਪੁ॥ ੧॥

---

1. ਮੂਲ ਲਿਖਤ ਵਿੱਚ ਥੋੜੀ ਖਾਲੀ ਥਾਂ ਛੱਡੀ ਹੈ ਜਾਪਦਾ ਹੈ ਇਥੇ ਕੋਈ ਅੱਖਰ ਹੋਵੇਗਾ ਪਰੰਤੂ ਤੁਕ ਪੂਰੀ ਜਾਪਦੀ ਹੈ। ਆਵਰਿ ਖਿਸੇ ਤੋਂ ਭਾਵ ਹੈ ਖਿਸਕ ਰਹੇ ਹਨ ਆਵ (ਉਮਰ) ਖਿਸਕਦੀ ਜਾਂਦੀ ਹੈ 2. ਫੜੋ, ਪਕੜ 3. ਥੋੜਾ ਜਿੰਨਾ ਵੀ 4. ਨਹੀਂ ਲੱਗੇਗਾ 5. ਖੁਦਗਰਜ਼ 6. ਜੱਗ ਵਿੱਚ ਜਾਗ ਪਏ ਹਨ 7. ਮੰਗਤਾ ਭਾਵ ਜਿਸ ਤੋਂ ਸਾਰੇ ਮੰਗਦੇ ਹਨ 8. ਸੰਤਾਂ ਦੀ ਚਰਨ ਧੂੜੀ (ਰਵਾਲ) 9. ਲੱਕੜ ਨੂੰ ਅੱਗ ਲਾ ਦੇਈਏ 10. ਦੁਆਈ 11. ਤਿੰਨੇ ਤਾਪ (1. ਆਤਮਿਕ (ਦੇਹ ਦੇ ਰੋਗ ਅਤੇ ਮਨ ਦੇ ਵਿਕਾਰ 2. ਅਧਿਭੌਤਿਕ (ਜੋ ਦੁੱਖ ਜੀਵਾਂ ਤੋਂ ਹੋਣ ਜਿਵੇਂ ਮੱਛਰ, ਸੱਪ, ਸ਼ੇਰ ਆਦਿ) 3. ਅਗਧਦੈਵਿਕ (ਜੋ ਕੁਦਰਤ ਦੀਆਂ ਕ੍ਰੋਪੀਆਂ ਧੁੱਪ, ਮੀਂਹ, ਪਾਲਾ, ਝੱਖੜ ਹਨੇਰੀ ਆਦਿ)

ਜਿਉ ਦੀਪਕ ਤੇ ਅੰਧੇਰੁ ਜਾਇ ਸੂਰਜ ਕੋਲਹੁ ਰਾਤਿ॥ ਜਿਉ ਹੜਿ ਆਏ ਦਰੀਆਇ ਦੇ ਰਹੈ ਨ ਬਾਲੂ ਰੇਤੁ[1]॥
ਤਿਉ ਰਾਮ ਨਾਮ ਤੇ ਪਾਪ ਜਾਹਿ ਸਤਿਗੁਰ ਦੀਆ ਭੇਤੁ॥ ਆਲਸੁ ਤਿਆਗੁ ਸੁਚੇਤੁ ਹੋਹੁ ਦਰਬਾਰੀ ਅਹਿਨਿਸਿ ਚੇਤੁ॥ ੨॥

**ਪਉੜੀ ॥**

ਦੀਜੈ ਨਾਮੁ ਦਿਆਲਿ ਕ੍ਰਿਪਾ ਧਾਰਿ ਕੈ॥ ਆਇ ਪਇਆ ਸਰਨਾਇ ਅਬ ਹਉ ਹਾਰਿ ਕੈ॥
116.ਅ ਸਰਣਿ ਸੂਰੁ ਭਗਵਾਨੁ ਤੂ ਸੁਣਿ ਪਾਇਆ॥ ਤਾ ਹੰਉ ਸਗਲਿ ਤਿਆਗਿ ਸਰਣੀ /ਆਇਆ॥
ਰਾਖੁ ਬਿਰਦਿ ਕੀ ਲਾਜ ਪਤਿਤ ਉਧਾਰਨਾ॥ ਤੂੰ ਆਪੇ ਜੋੜਿ ਵਿਛੋੜਹਿ ਤੇਰੇ ਕਾਰਨਾ॥
ਤੁਧੁ ਬਿਨੁ ਅਉਰੁ ਨ ਕੋਇ ਡਿਠੈ ਢੂੰਢਿ ਲੋਇ[2]॥ ਜਲਥਲ ਮਹੀਅਲ ਆਪਿ ਆਪੇ ਆਪਿ ਸੋਇ॥ ੭॥

**ਸਲੋਕ ॥**

ਉਠਿ ਭਲਕੇ ਹੀ ਭਗਵਾਨੁ ਭਜੁ ਭਉ ਭਾਗੈ ਭਰਮੁ ਸਭੁ ਜਾਇ॥
ਭਗਤਿ ਬਿਨਾ ਭਗਵਾਨ ਦੀ ਮਰ ਜਨਮੇ ਜੂਨੀ ਪਾਇ॥
ਭੇਖੀ ਭਗਤਿ ਨ ਹੋਵਈ ਨ ਭੀਜੈ ਹਰਿ ਰਾਇ॥ ਦਰਬਾਰੀ ਦੁਰਮਤਿ ਕਟੀਐ ਜੇ ਗੁਰ ਕੀ ਕਹੀ ਕਮਾਇ॥ ੧॥
ਪਰਮੇਸੁਰੁ ਪਰਮਾਤਮਾ ਘਟਿ ਘਟਿ ਰਹਿਆ ਸਮਾਇ॥
ਊਚ ਨੀਚ ਸਮ ਰਵਿ ਰਹਿਆ ਖਾਲੀ ਜਾਇ ਨ ਕਾਇ॥
ਵਣ ਤ੍ਰਿਣ ਤ੍ਰਿਭਵਣ ਪੂਰਿਆ ਗੁਰਸਬਦੀ ਦੀਆ ਬੁਝਾਇ॥
ਦਰਬਾਰੀ ਤਿਸੁ ਬਲਿਹਾਰਣੇ ਜਿਸਦੀ ਏਹਿ ਰਜਾਇ॥ ੨॥

**ਪਉੜੀ ॥**

ਭਗਤੀ ਭਰੇ ਭੰਡਾਰ ਤੋਟਿ ਨ ਆਵਹੀ॥ ਗਣਤੀ ਗਣੀ ਨ ਜਾਇ ਜੋ ਤੁਧੁ ਗਾਵਹੀ॥
ਤੇਰੇ ਚਲਿਤ ਅਪਾਰ ਪਾਰੁ ਨ ਪਾਈਐ॥ ਆਦਿ ਨ ਅੰਤੁ ਨ ਮਧੁ ਕਿਆ ਕਹਿ ਗਾਈਐ॥
ਪਰਲਾ ਪਾਰੁ ਨ ਪਾਇ ਤੂ ਪਰੇ ਪਰੇਰਿਆ॥ ਕੋਇ ਨ ਸਕੈ ਜਾਣਿ ਕਉਤਕਿ ਤੇਰਿਆ॥
ਅਪਣੀ ਕੀਮਤਿ ਆਪਿ ਆਪੇ ਪਾਈਆ॥ ਸੁਣੀ ਸੁਣਾਇ ਸਾਖ ਆਖਿ ਸੁਣਾਈਆ॥੮॥

**ਸਲੋਕ ॥**

ਪਰਮ ਤੱਤੁ ਜਗਜੀਵਨੌ[3] ਜਿਸੁ ਤੇ ਪੰਜੇ ਤੱਤਿ॥ ਤ੍ਰੈਗੁਣ[4] ਮਹਿ ਰਚਨਾ ਰਚੀ ਚੇਤਨਤਾ ਵਿਚਿ ਘਤਿ॥
ਇਕਿ ਆਪੇ ਮੂਰਖ ਕੀਤਿਆ[5] ਇਕਿਨ ਘਟਿ ਘਤੀ ਮਤਿ[6]॥ ਦਰਬਾਰੀ ਸਿਮਰਹੁ ਸੋ ਧਣੀ ਜੋ ਆਦਿ ਅੰਤਿ ਮਧਿ ਸਤਿ॥ ੧॥
ਤੇਰਾ ਕਰਣਾ ਨਾ ਫਿਰੇ ਤੂ ਕਰਹਿ ਸੋਈ ਪਰਵਾਨੁ॥ ਹਥਿ ਨਾਹੀ ਕਿਛੁ ਕਿਸੇ ਦੇ ਤੂ ਆਪੇ ਜਾਣੀ ਜਾਣੁ॥
ਨਾਉ ਤੇਰਾ ਬਖਿਸੰਦੁ ਹੈ ਤੂ ਸਦਾ ਸਦਾ ਮਿਹਰਵਾਣੁ॥ ਦਰਬਾਰੀ ਕੀਤਾ ਕਰਣਾ ਹੋਂਵਣਾ ਸਭ ਕੁਛ ਪ੍ਰਭੁ ਪਛਾਣੁ॥ ੨॥

**ਪਉੜੀ ॥**

117.ੳ ਬੇਦ ਪੁਰਾਨ ਕੁਰਾ/ਨ ਤੁਧੇ ਨੋ ਗਾਂਵਦੇ॥ ਪੀਰ ਪੈਕੰਬਰ ਸੇਖ ਮਸਾਇਕ ਧਿਆਂਵਦੇ॥
ਜਤੀ ਸਤੀ ਸੰਨਿਆਸੀ ਸਣੇ ਦਿਗੰਬਰਾ[7]॥ ਅਹਿਨਿਸਿ ਸਦਾ ਅਰਾਧਹਿ ਤਿਆਗ ਅਡੰਬਰਾ॥
ਤਪੇ ਤਪੀਸਰ ਮੋਨੀ[8] ਤੇਰੋ ਜਸੁ ਕਰਹਿ॥ ਜਪਦੇ ਤੇਰਾ ਜਾਪੁ ਸਿਰਿ ਸੰਕਟੁ ਸਹਹਿ॥
ਜਿਨਾ ਤੇਰੀ ਟੇਕ ਲਏ ਸੇ ਉਬਰੇ॥ ਦਰਬਾਰੀ ਸਰਨੀ ਪਾਹਿ ਨਾ ਤੂ ਡੁਬ ਰੇ॥ ੯॥

**ਸਲੋਕ ॥**

ਜਿਨਾ ਦਰਸਨ ਚਾਹਿ ਹੈ ਸੇਈ ਵੇਪਰਵਾਹਿ॥ ਜਿਨਾ ਇਕੁ ਆਰਾਧਿਆ ਸੇ ਕਿਉ ਜੋਨੀ ਪਾਹਿ॥
ਜਿਨਾ ਵਿਸਰੇ ਪਾਰਬ੍ਰਹਮੁ ਮਰਿ ਜੰਮਹਿ ਆਵਹਿ ਜਾਂਹਿ॥
ਦਰਬਾਰੀ ਜਿਨਾ ਪਛਾਤਾ ਪਾਰਬ੍ਰਹਮੁ ਮਨ ਮਾਂਹਿ ਸੁ ਮਾਹੇ ਮਾਂਹਿ॥ ੧॥
ਦਰਬਾਰੀ ਦਿਲਬੁਰ ਦਰਸ ਬਿਨੁ ਦਰਦੁ ਵਿਛੋੜਾ ਦੁਖੁ॥ ਤ੍ਰਿਸਨਾ ਮਨਹੁ ਨ ਉਤਰੇ ਜਾ ਦੇਖਾ ਤਾ ਭੁਖ॥

---

1. ਮੋਟੀ ਰੇਤਾ 2. ਲੋਈ, ਸੰਸਾਰ, ਲੋਕ 3. ਦੁਨੀਆਂ ਬਨਾਉਣ ਵਾਲਾ 4. ਤਿੰਨ ਗੁਣ ਰਜੋ, ਤਮੋ, ਸਤੋ 5. ਆਪ ਹੀ ਮੂਰਖ ਪੈਦਾ ਕੀਤੇ 6. ਸਰੀਰ ਵਿੱਚ ਮੱਤ ਪਾਈ 7. ਬਿਨਾ ਬਸਤ੍ਰਾਂ ਤੋਂ ਰਹਿਣ ਵਾਲੇ, ਨਾਂਗੇ ਸਾਧੂ 8. ਜਿਨ੍ਹਾਂ ਨੇ ਮੋਨ ਵਰਤ ਧਾਰਿਆ ਹੋਵੇ ਭਾਵ ਚੁੱਪ ਰਹਿਣ ਵਾਲੇ

ਬਿਨੁ ਗੁਰੁ ਭੇਟੇ ਪਾਰਬ੍ਰਹਮ ਮਿਲੈ ਨ ਹੋਵੈ ਸੁਖ॥ ਸਭੇ ਦੁਖ ਬਿਨਾਸਨੀ ਦੇ ਚਿਤਿ ਆਵੈ ਚੁਖ[1]॥
ਪਾਹੁਨ ਨੀਰ ਤਰਾਇਆ[2] ਦਰਬਾਰੀ ਕਿਆ ਮਨੁਖ॥ ੨॥

**ਪਉੜੀ ॥**

ਜੋ ਤੁਧੁ ਤਾਰੇ ਆਪਿ ਸੇ ਭਵਜਲੁ ਤਰਿ ਗਏ॥ ਸੇਈ ਉਬਰੇ ਜੱਗਿ ਜੋ ਤੁਧੁ ਸਰਨੀ ਪਏ॥
ਤੇਰੀ ਆਸ ਭਰੋਸਾ ਸਿਰਜਨਹਾਰਿਆ॥ ਕੋਲੀ ਕਾਮੀ ਕੰਨਿਆ ਸਣੇ ਉਧਾਰਿਆ॥
ਰਖਿਆ ਚੰਦ੍ਰਹਾਂਸੁ[3] ਸਭੁ ਜਗੁ ਦੇਖਦੇ॥ ਬਿਖੁ ਤੇ ਬਿਖਿਆ ਕੀਨੀ ਲਿਖਿਆ ਲੇਖ ਦੇ[4]॥
ਬਾਲਮੀਕੁ ਸਣ ਬਾਲੂ[5] ਤਾਰੇ ਪਲਕਿ ਮਹਿ॥ ਜੋ ਕੁਛੁ ਕਰਹਿ ਸੁ ਹੋਇ ਕੋਇ ਸਰੀਕ ਨਾਹਿ॥ ੧੦॥

**ਸਲੋਕ ॥**

ਜਗੁ ਬਉਰਾ ਜਾਨੈ ਨਾਹੀ ਸਚੁ ਵਿਹਾਝਿ ਵਿਹਾਝੁ॥ ਸਚਾ ਵਣਜੁ ਨ ਹੋਵਈ ਸਚੀ ਪੂੰਜੀ ਬਾਝੁ॥
ਖੋਟੇ ਖਰੇ ਨ ਹੋਵਨੀ ਉਘੜੀ ਪਾਸੀ ਪਾਜੁ[6]॥ ਇਕਸੇ ਹਰਿ ਕੇ ਨਾਮ ਬਿਨੁ ਸਭਿ ਕੂੜਾਵੇ ਸਾਜ॥
ਦਰਬਾਰੀ ਸਚੇ ਨਾਮ ਬਿਨੁ ਦਰਗਹ ਰਹੇ ਨ ਲਾਜ॥ ੧॥
117.ਅ ਦਾਨਾ ਬੀਨਾ ਦੇਨੁਹਾਰੁ /ਸੋ ਨ ਮਨਹੁ ਵਿਸਾਰੁ॥ ਜਿਸਦੇ ਦਿਤੇ ਤ੍ਰਿਪਤੀਏ ਤਿਸ ਨੂ ਸਦਾ ਚਿਤਾਰੁ॥
ਤਿਸ ਦੀ ਸਰਨੀ ਪਉ ਮਨਾ ਨਾ ਜਮੁ ਕਰੇ ਖੁਆਰੁ॥ ਓਟਿ ਤਿਸੇ ਦੀ ਲੀਜੀਐ ਜਿਸ ਦਾ ਇਹੁ ਸੈਸਾਰੁ॥
ਰਾਮ ਨਾਮ ਮਨ ਪ੍ਰੇਮ ਬਿਨੁ ਸਭੇ ਕੂੜਿ ਪਿਆਰ॥ ਲਖ ਵਾਰੀ ਸਮਝਾਇਆ ਮਨੁ ਮੂਰਖੁ ਮੁਗਧੁ ਗਵਾਰੁ॥
ਤਿਸੁਦੈ ਪਰਣੈ ਜੋ ਰਹੈ ਦਰਬਾਰੀ ਉਤਰੈ ਪਾਰਿ॥ ੨॥

**ਪਉੜੀ ॥**

ਇਕਨਾ ਦੀ ਬਹਿ ਘਤਹਿ ਇਕਿ ਕਰਿ ਥੱਕਿਆ॥ ਆਪਹੁ ਕਛੂ ਨ ਹੋਇ ਨਾ ਕਰਿ ਸੱਕਿਆ॥
ਆਪੇ ਇਕਨਾ ਬਖਸਹਿ ਲੇਖਾ ਛਡਿਆ॥ ਤੇਰੀ ਕੀਮਤਿ ਨਾਹਿ ਵਡੀ ਹੂ ਵਡਿਆ॥
ਤੇਰੇ ਚੋਜ ਤਮਾਸੇ ਤੂ ਹੀ ਦੇਖਦਾ॥ ਅਪਣਾ ਕੀਤਾ ਆਪਿ ਆਪੇ ਪੇਖਦਾ॥
ਕੋਇ ਨ ਜਾਣੈ ਕੀਮ ਤੇਰੇ ਕਰਣਿ ਦੀ॥ ਹਥਿ ਤੁਸਾਡੇ ਡੋਰ ਜੀਵਣ ਮਰਣਿ ਦੀ॥ ੧੧॥

**ਸਲੋਕ ॥**

ਭਗਤ ਜਨਾ ਕਉ ਰਖਦਾ ਆਪੇ ਸਿਰਜਨੁਹਾਰੁ॥ ਭਗਤਾ ਦੀ ਨਿੰਦਾ ਜੋ ਕਰੇ ਸੋ ਦਰਗਹ ਹੋਇ ਖੁਆਰੁ॥
ਜੰਮੇ ਮਰੈ ਭਵਾਈਐ ਆਵੈ ਵਾਰੋ ਵਾਰ॥ ਦੁਖ ਸਜਾਈ ਭੋਗਦਾ ਕੋ ਨਾਹਿ ਛਡਾਵਣਿਹਾਰੁ॥
ਸੰਤ ਬਚਾਵੈ ਤਉ ਬਚੈ ਖਿਨ ਮਹਿ ਕਰੇ ਉਧਾਰੁ॥ ਦਰਬਾਰੀ ਸਾਧੂ ਸੇਵ ਲਗੁ ਪਾਵਹਿ ਮੋਖ ਦੁਆਰੁ॥ ੧॥
ਭਗਤਾ ਭੀਰ ਨਿਵਾਰਏ[7] ਧਾਰੇ ਦਸ ਅਵਤਾਰ॥ ਬੇਦ ਛਡਾਇ ਮਛੁ ਰੂਪ ਸੰਖਾਸੁਰੁ[8] ਕੋ ਮਾਰ॥
ਮਧਕੈਟਕ[9] ਪ੍ਰਹਾਰਿਆ ਕੂਰਮ ਕਉ ਬਪੁ ਧਾਰਿ॥ ਰਤਨ ਨਿਕਾਲੈ ਸਮੁੰਦ ਮਥ ਦੀਨੇ ਵੰਡਹਿ ਝਾਰਿ॥
ਧਰਤੀ ਦਾੜਿ ਠਹਿਰਾਈਆ ਹਿਰਨਕਸਪੁ ਪਰਹਾਰਿ[10]॥ ਨਰਸਿੰਘ ਹਰਨਾਕਸੁ ਮਾਰਿਆ ਲੈਆ ਪਹਿਲਾਦੁ ਉਬਾਰ॥
ਬਲੁ[11] ਛਲਿਆ ਬਾਵਨ ਰੂਪ ਕਰਿ ਦੀਆ ਪਠਾਇ ਪਇਆਰ॥ ਪਰਸਰਾਮ ਖਤ੍ਰੀਹ ਤੇ ਫੜਿਆ ਕਠਨੁ ਕੁਠਾਰੁ[12]॥
118.ੳ ਰਾਮ ਚੰਦ ਕਉਤਕ ਕੀਏ ਜਾ ਕੇ ਅੰਤੁ ਨ ਪਾਰੁ॥ /ਕਉਤਕ ਕ੍ਰਿਸਨ ਗੋਪਾਲ ਕੇ ਅੰਤੁ ਨਾ ਪਾਰਾਵਾਰੁ॥
ਜੈਨ ਮਾਰਗੁ ਕੀਤਾ ਬਉਧੁ ਰੂਪੁ ਆਪੇ ਕਰਨੈਹਾਰ॥ ਨਿਹਕਲੰਕ ਤੂ ਕਰਹਿਗਾ ਸੰਤਾ ਲੇਹਿ ਉਬਾਰਿ ।
ਨਿਰਗੁਨ ਸਰਗੁਨ ਆਪਿ ਤੂ ਬੇਅੰਤ ਬੇਸੁਮਾਰੁ॥ ਦਰਬਾਰੀ ਜਨ ਕਉ ਬਖਸ ਲੈ ਦੇ ਕੈ ਸੰਤ ਰਵਾਰ[13]॥ ੨॥

**ਪਉੜੀ ॥**

ਤੇਰੀ ਕੁਦਰਤਿ ਵਿਟਹੁ ਹਉ ਕੁਰਬਾਣਿਆ॥ ਨਿਧਰਿਆ ਧਰ ਤੂ ਹੈ ਮਾਣੁ ਨਿਮਾਣਿਆ॥
ਜਿਨਾ ਤੁਮਾਰੀ ਓਟ ਸੇ ਨ ਖਿੜਿਦਿਆ॥ ਜਿਨਾ ਨੂੰ ਤੂ ਰਖਹਿ ਸੇ ਕਦੇ ਨ ਗਿੜਿਦਿਆ॥

---

1. ਖੁਸ਼ੀ 2. ਪੱਥਰ ਨੂੰ ਪਾਣੀ ਵਿੱਚ ਤਾਰ ਦਿੱਤਾ 3. ਵੇਖੋ ਅੰਤਿਕਾ-1 4. ਵੇਖੋ ਅੰਤਿਕਾ-1 (ਸ਼ਬਦ ਚੰਦਰਹਾਂਸ) 5. ਇਕ ਝੀਵਰ ਗੋਤ ਦਾ ਫੰਦਕ 6. ਪਾਜ ਉਘੜ ਜਾਏਗਾ ਭਾਵ ਭੇਦ ਖੁਲ੍ਹ ਜਾਏਗਾ 7. ਭਗਤਾਂ ਦੀ ਭੀੜ ਨਿਵਾਰਣ ਖਾਤਰ 8. ਸੰਖ ਅਸੁਰ ਜੋ ਚਾਰੇ ਵੇਦ ਚੁਰਾ ਕੇ ਲੈ ਗਿਆ ਸੀ 9. ਮਧੂ ਅਤੇ ਕੈਟਭ ਦੈਂਤ 10. ਹਿਰਨਕਸ਼ਪ ਨੂੰ ਹਾਰ ਦੇ ਕੇ 11. ਮਹਾਰਾਜਾ ਬਲੀ, ਪ੍ਰਹਿਲਾਦ ਦਾ ਪੋਤਰਾ ਅਤੇ ਵਿਰੋਚਨ ਦਾ ਪੁੱਤਰ 12. ਕੁਹਾੜਾ 13. ਸੰਤਾਂ ਦੀ ਚਰਨ ਧੂੜੀ

ਕੋਇ ਨ ਸਕੈ ਉਥਾਪਿ ਜੋ ਤੈ ਥਾਪਿਆ॥ ਤਿਨਾ ਨੂੰ ਗਮ ਨਾਹਿ ਜਿਨਾ ਤੂ ਜਾਪਿਆ॥
ਸਾਧ ਸੇਈ ਪਰਵਾਣੁ ਜੁ ਤੈਨੂ ਭਾਣਿਆ॥ ਪਤਿ ਸਿਉ ਨਿਜ ਘਰਿ ਜਾਹਿ ਭਏ ਨਿਕਾਣਿਆ॥ ੧੨॥ ੧੨॥

**ਸਲੋਕ ॥**

ਹਉ ਤਿਨਾ ਵਿਟਹੁ ਕੁਰਬਾਣੁ ਜਾਉ ਜੋ ਜਪਦੇ ਤੇਰਾ ਨਾਉ॥
ਕ੍ਰਿਪਾ ਕਰਿ ਕੈ ਦੇਹਿ ਪ੍ਰਭਿ ਹਉ ਤਿਨਿ ਸੰਗਿ ਪਾਂਈ ਥਾਉਂ॥
ਦਰਬਾਰੀ ਸਾਧ ਗਾਵਨਿ ਜਗਦੀਸ ਨੂੰ ਤੂ ਸਾਧਾ ਨੂ ਗਾਉ॥ ੧॥
ਪਰਉਪਕਾਰੀ ਸਾਧ ਜਨ ਆਏ ਹੈ ਜਗ ਮਾਂਹਿ॥ ਜਿਨ ਜਨ ਪਾਇਆ ਸਾਧ ਸੰਗ ਤਿਨਿ ਜੁਮ ਧੋਖਾ ਨਾਹਿ॥
ਜੰਮਣੁ ਮਰਣਾ ਕਟੀਐ ਜੋ ਸਾਧੂ ਸੰਗਿ ਸਮਾਹਿ॥ ਦਰਬਾਰੀ ਸਦਕੇ ਸਾਧ ਕੇ ਸਾਧੂ ਬੇਪਰਵਾਹਿ॥ ੨॥

**ਪਉੜੀ ॥**

ਸਾਬਾਹੀ ਸਾਲਾਹੀ ਸਿਰਜਨਹਾਰ ਨੂੰ॥ ਕਦਹੀ ਨਾਹ ਵਿਸਾਰੁ ਪਰਵਦਗਾਰ ਨੂੰ॥
ਬੇਸੁਮਾਰ ਬੇਅੰਤ ਸਦ ਹੀ ਗਾਈਐ॥ ਜਿਸ ਦਾਤੇ ਦਾ ਦਿਤਾ ਪੈਝੇ[1] ਖਾਈਐ॥
ਹੋਰੁ ਨ ਕੋਈ ਮਿਤ੍ਰੁ ਤੂ ਇਕੁ ਸਜਣੇ॥ ਦੀਨ ਦਿਆਲੁ ਗੁਪਾਲ ਪੜਦੇ ਕਜਣੇ॥
ਵੇਖਹਿ ਕਰਿ ਕਰਿ ਆਪਿ ਚੋਜ ਤਮਾਸਿਆ॥ ਇਕਨਾ ਕਰਹਿ ਖਲਾਸੁ ਇਕਿ ਫਿਰਿ ਫਾਸਿਆ॥ ੧੩॥

**ਸਲੋਕ ॥**

118.ਅ ਇਕਨਾ ਦਿਤੋ ਜੁ ਰੂਪੁ ਰੰਗੁ ਬਹੁ ਸੁੰਦਰਤਾਈ॥ ਇਕਿ ਕੀ/ਤੇ ਸੁਘੀਏ ਸੁਘੜ ਸੁਜਾਣ ਦੇਇ ਕੈ ਅਤ ਚਤੁਰਾਈ॥
ਇਕਿ ਮੁਕਦਮ ਚਉਧਰੀ ਉਮਰਾਉ[2] ਉਪਾਏ॥ ਇਕਿ[3] ਦਾਤੇ ਇਕਿ ਸੂਰਮੇ ਇਕਿ ਖਾਨ ਕਹਾਏ॥
ਇਕਨਾ ਨੂੰ ਧਨੁ ਧਾਮ ਦੇ ਕੀਤੇ ਵਡਿਸਾਹਾ॥ ਇਕਿ ਬਧੀ ਵਲੀ ਨ ਜਾਣਦੇ ਦਿਤੋ ਬਲੁਬਾਹਾ[4]॥
ਜਿਨਾ ਨੂ ਦਿਤੋ ਸੁ ਨਾਮੁ ਧਨੁ ਸਚੁ ਸਿਫਤਿ ਸਲਾਹਾ॥
ਧੰਨੁ ਸੇਈ ਸਪੁਰਸ[5] ਸੇ ਪਾਤਿਸਹਾ ਸਿਰਿ ਪਾਤਿਸਾਹਾ॥
ਹੋਰ ਪਾਤਿਸਾਹੀ ਬਾਇ[6] ਹੈ ਓਹੁ ਅਟਲੁ ਅਥਾਹਾ॥ ੧ ॥
ਇਕਿ ਆਪੇ ਉਝੜਿ ਮੇਲਿਅਨੁ ਇਕਿ ਆਪੇ ਪਾਏ ਰਾਹਿ॥ ਇਕਿ ਆਪਿ ਉਪਾਏ ਮੰਗਤੇ ਇਕਿ ਕੀਤੇ ਦਾਤੇ ਸਾਹਿ॥
ਇਕਨਾ ਤ੍ਰਿਖਾ ਨ ਉਤਰੇ ਮਨ ਮਹਿ ਮਾਇਆ ਚਾਹਿ॥ ਇਕਿ ਦਿਤੇ ਤੇਰੇ ਤ੍ਰਿਪਤਿਐ ਨਾਇ ਰਤੇ ਬੇਪਰਵਾਹਿ॥
ਏਹਿ ਸਭਿ ਤੇਰੇ ਕਾਰਣਾ ਕੁਦਰਤਿ ਤੇਰੀ ਵਾਹਿ॥ ਦਰਬਾਰੀ ਬੋਲਹੁ ਵਾਹੁਗੁਰੂ ਵਾਹਿ ਸਚੇ ਪਾਤਿਸਾਹਿ॥ ੨॥
ਇਕਿ ਕਰਦੇ ਸੁਕ੍ਰਿਤ ਪੁੰਨੁ ਦਾਨੁ ਜਾਇ ਤੀਰਥਿ ਨਾਹਿ॥ ਇਕਿ ਰਖਹਿ ਵਰਤਿ ਇਕਾਦਸੀ ਇਕਿ ਧਰਤੀ ਧਾਵਹਿ॥
ਇਕਨਾ ਦੇਹੀ ਸਾਧੀ ਅੰਨ ਤਿਆਗਿਆ॥ ਭਸਮ ਲਗਾਈ ਅੰਗੁ ਗ੍ਰਿਹੁ ਤਜਿ ਭਾਗਿਆ[7]॥
ਇਕਿ ਬੈਠੇ ਮੋਨੀ ਹੋਇ ਮੁਖਹੁ ਨ ਬੋਲਦੇ॥ ਇਕ ਕਰਦੇ ਪਗਧਉੜੀ[8] ਘਰਿ ਘਰਿ ਡੋਲਦੇ॥
ਸੇਈ ਜਨ ਪਰਵਾਣੁ ਜੋ ਪ੍ਰਭ ਭਾਣਿਆ॥ ਜਿਨਾ ਦੀ ਘਤਹਿ ਥਾਇ ਸੇ ਭਗਤਿ ਰਬਾਣਿਆ[9]॥੧੪॥

**ਸਲੋਕ ॥**

ਪਾਹਿ ਸਰਨਾਈ ਰਾਮ ਕੀ ਨਾ ਜਮੁ ਸਕੈ ਜੋਹਿ॥ ਮਨਮੋਹਨ ਕੇ ਗੁਨ ਗਾਉ ਤੂ ਮੋਹੁ ਨ ਸਕੈ ਮੋਹਿ[10]॥
ਦਰਗਹ ਵੰਞਹਿ ਸਾਬਤਾ ਕੋਇ ਨ ਸਕੈ ਖੋਹਿ॥ ਦਰਬਾਰੀ ਜਿਨੀ ਅਰਾਧਿਆ ਸਾਬਤੁ ਵੰਞਨਿ ਓਹਿ॥੧॥
119.ੳ ਹੋਹੁ ਸਗਲ ਕੀ ਰੇਣੁਕਾ ਪਾਵਹਿ ਪਦੁ ਨਿਰਬਾਣੁ॥ ਆਪਸ ਤੇ ਸ/ਭ ਕੋ ਭਲਾ ਆਪਨ ਮਨ ਮਹਿ ਜਾਣੁ॥
ਦਾਵਾ ਛੋਡਹੁ ਹਰਿਜਨਹੁ ਏਥੇ ਤੂ ਮਿਹਮਾਣੁ[11]॥ ਨਾ ਕੋ ਰਹਿਆ ਨ ਰਹੇਗਾ ਕਰਿ ਵੇਖੀ ਗਿਰੀਆਣੁ[12]॥
ਪਤਿਤ ਉਧਾਰਨੁ ਪਾਰਬ੍ਰਹਮੁ ਸਭਿ ਘਟਿ ਮਾਹਿ ਪਛਾਣੁ॥ ਸਤਿਗੁਰ ਪੂਰੇ ਬਾਹਰਾ[13] ਮਿਟੈ ਨ ਆਵਣਜਾਣੁ॥
ਦਰਬਾਰੀ ਹਰਿ ਕੇ ਨਾਮ ਬਿਨੁ ਬਿਰਥਾ ਪੈਨਣੁ ਖਾਣੁ॥ ੨॥

---

1. ਪਹਿਨਦੇ ਹਾਂ 2. ਅਮੀਰ 3. ਕਈ 4. ਬਾਜੂ ਬਲ 5. ਉੱਤਮ ਪੁਰਸ਼ 6. ਖਿੰਡੀ ਹੋਈ, ਫੈਲੀ ਹੋਈ ਭਾਵ ਅਸਥਿਰ 7. ਭੱਜ ਗਿਆ 8. ਪੈਰ ਪੁਟਦੇ ਰਹਿਣਾ 9. ਰੱਬ ਦੇ 10. ਮੋਹ, ਮੋਹ ਨਹੀਂ ਸਕੇਗਾ 11. ਪ੍ਰਾਹੁਣਾ 12. ਗਿਰੀਬਾਨ, ਗਲਮੇ ਵਿੱਚ ਦਿਲ ਦੇ ਅੰਦਰ ਝਾਤੀ ਮਾਰ ਕੇ 13. ਬਗੈਰ, ਬਿਨਾ

**ਪਉੜੀ ॥**
ਲਖ ਚਉਰਾਸੀਹ ਜੋਨਿ ਜੀਅ ਸਭਿ ਸਾਜਿਆ॥ ਘਟਿ ਘਟਿ ਭੀਤਰਿ ਤੂਹੇ ਆਪਿ ਬਿਰਾਜਿਆ॥
ਤੇਰੇ ਚੋਜ ਤਮਾਸੇ ਤੂਹੇ ਦੇਖਦਾ॥ ਆਪੇ ਕਰਮ ਕਰਾਇਆ ਆਪੇ ਹੀ ਲੇਖਦਾ॥
ਆਪੇ ਲੇਖਾ ਮੰਗਹਿ ਆਪੇ ਬਖਸਦਾ॥ ਤਿਲੁ ਨ ਭੰਨਹਿ ਘਾਲਿਆ ਕਿਸ ਹੀ ਸਖਸਦਾ[1]॥
ਆਪਣਾ ਕੀਤਾ ਆਪਿ ਤੂੰ ਆਪੇ ਜਾਣਦਾ॥ ਆਪਣੇ ਕਰਤਬ ਆਪਿ ਆਪਿ ਪਛਾਣਦਾ॥ ੧੫॥
**ਸਲੋਕ ॥**
ਜੋਬਨੁ ਜਾਂਦਾ ਦੇਖੁ ਤੂ ਜਿਉ ਬਾਦਰ ਕੀ ਛਾਉ॥ ਜਰ[2] ਜਰਵਾਣੇ ਰੋਕਿਆ ਜਪਿਆ ਜਾਇ ਨ ਨਾਉ॥
ਦੁਖੁ ਵਿਚਿ ਜੰਮੇ ਦੁਖੁ ਮੁਏ ਗਇਆ ਖਾਇ ਵਿਹਾਉ॥ ਦਰਬਾਰੀ ਡੁਬੇ ਨੀਰ ਬਿਨੁ ਭੈ ਨਿਧਿ ਗੋਤੇ ਖਾਉ॥
ਗੁਰੁ ਪੂਰਾ ਜਿਨਿ ਭੇਟਿਆ ਮਰਿ ਜੰਮੇ ਆਵਉ ਜਾਉ॥੧॥
ਵਿਰਲੇ ਕੇਈ ਸਾਧ ਜਗ ਜਿਨਾ ਪਿਆਰੀ ਪ੍ਰੀਤਿ॥ ਜਲਕਮਲਾ ਜਲ ਮੀਨ ਜਿਉ ਹਰਿ ਸਿਉ ਲਾਗੀ ਰੀਤਿ॥
ਸਾਸਿ ਸਾਸਿ ਸਲਾਹਿਦੇ ਅਹਿਨਿਸਿ ਨੀਤਾ ਨੀਤਿ॥ ਇਕੋ ਇਕੁ ਵਖਾਣਦੇ ਗਈ ਭਰਮ ਕੀ ਭੀਤਿ[3]॥
ਜਿਨਾ ਪਛਾਤਾ ਪਾਰਬ੍ਰਹਮੁ ਜਨਮੁ ਜਗਜੀਤਿ॥ ਦਰਬਾਰੀ ਸੇਈ ਧੰਨੁ ਹੈ ਜਿਨਾ ਵਸਿਆ ਹਰਿ ਚੀਤਿ ॥ ੨॥
**ਪਉੜੀ ॥**
ਤੂਹੇ ਪੁਰਖੁ ਬਿਧਾਤਾ ਰਿਜਕੁ ਸੰਬਾਹਿਦਾ॥ ਤੂ ਪਤਿਤ ਉਧਾਰਨਹਾਰਾ ਬਿਰਦ ਨਿਬਾਹਿਦਾ॥
ਤੇਰੇ ਕੀਤੇ ਕੰਮ ਤੁਧੈ ਤੇ ਹੋਵਣੇ॥ ਸੰਤ ਜਨਾ ਕੈ ਸੰਸੈ ਸਗਲੇ ਖੋਵਣੇ॥
119.ਅ ਸੇਈ ਤੇਰਾ ਹੋਇ ਜੁ ਤੇਰੇ ਗੁਣ ਰਵੈ॥ ਤੁਧ/ਹੁ ਭੁਲੇ ਜੀਅ ਜੋਨੀ ਸਭਿ ਭਵੈ[4]॥
ਤੂੰ ਆਪੇ ਬਖਸਣਿਹਾਰੁ ਪੁਰਖ ਬਿਧਾਤਿਆ॥ ਦੇ ਦੇ ਦੇਖਹਿ ਆਪਿ ਹਰਿ ਪ੍ਰਭਿ ਦਾਤਿਆ॥ ੧੬॥
**ਸਲੋਕ ॥**
ਹਰਿ ਕਾ ਨਾਮੁ ਅਮੋਲੁ ਹੈ ਮੋਲਿ ਨ ਪਾਇਆ ਜਾਇ॥
ਗੁਰੁ ਪੂਰੇ ਤੇ ਪਾਈਐ ਜੇ ਹਰਿ ਪ੍ਰਭੁ ਕਰੇ ਰਜਾਇ॥
ਹਰਿ ਜਪਿ ਜਪਿ ਪਤਿਤ ਪੁਨੀਤਿ ਭਏ ਰੇ ਮਨ ਤੂ ਭੀ ਧਿਆਇ॥
ਜੋ ਪ੍ਰਭ ਕੇ ਗੁਣ ਗਾਵਦੇ ਤੂ ਤਿਨਿ ਕੇ ਗੁਣ ਗਾਇ॥
ਜੋ ਰਤੇ ਰੰਗ ਏਕ ਕੇ ਦਰਬਾਰੀ ਤਿਨਿ ਬਲਿ ਜਾਇ॥੧॥
ਗੁਜਰੀਆ[5] ਗੋਪਾਲ ਸੰਗਿ ਲਾਈ ਪ੍ਰੀਤਿ ਅਨੂਪੁ॥
ਤਨੁ ਮਨੁ ਧਨੁ ਦੇਇ ਨਿਬੜੀਆ ਹੋਈਆ ਕ੍ਰਿਸਨ ਸਰੂਪ॥
ਸੰਜੋਜ ਮੁਕਤਿ[6] ਤਿਨ ਕਉ ਮਿਲੀ ਜਾ ਕੋ ਰੇਖ ਨ ਰੂਪੁ॥
ਜਿਉ ਜਲ ਮਹਿ ਜਲੁ ਮਿਲਿ ਗਇਆ ਦਰਬਾਰੀ ਸਤ ਸਰੂਪੁ॥੨॥
**ਪਉੜੀ ॥**
ਹਉ ਢਾਢੀ ਗੁਣਹੀਣ ਗਾਵਿ[7] ਨ ਜਾਣਦਾ॥ ਸੁਣੀ ਸੁਣਾਈ ਕਾਈ ਆਖਿ ਵਖਾਣਦਾ॥
ਤੂ ਪ੍ਰਭੁ ਗੁਣੀ ਨਿਧਾਨੁ ਪੂਰਾ ਕਿਆ ਗਣੈ॥ ਰਸਨਾ ਨਾਹਨ ਪਾਰੁ ਉਪਮਾ ਕਿਆ ਭਣੈ॥
ਸਹੰਸ੍ਰ ਮੁਖ ਸੇਖ ਨਾਗ ਵਖਾਣੈ ਨਉ ਤਨੋ॥ ਕੀਮਤਿ ਅਪਰ ਅਪਾਰ ਨ ਪਾਈ ਇਕੁ ਕਨੋ॥
ਤੇਰਾ ਪਰਲਾ ਪਾਰ ਨ ਕਿਨਹੂ ਪਾਇਆ॥ ਤੈ ਦਿਤੀ ਜੇਹੀ ਬੁਧਿ ਤੇਹਾ ਤਿਨਿ ਗਾਇਆ॥ ੧੭॥
**ਸਲੋਕ ॥**
ਜੋ ਗਾਹਕਿ ਹਰਿ ਕੇ ਨਾਮ ਕੇ ਤਿਨ ਕੀ ਸੰਗਤਿ ਭਾਲੁ॥ ਜੋ ਦੇਖਹਿ ਸਗਲ ਸਮਗ੍ਰੀ ਸਭਾ ਕੂੜਾਵੀ ਡਾਲ॥
ਸਉਦਾ ਸਚੁ ਵਿਹਾਝਿ ਲੈ ਜੋ ਚਲੈ ਤੇਰੇ ਨਾਲ॥ ਸਚੁ ਪਿਆਰਾ ਸਾਹੁ ਨੂੰ ਪੂਛਹੁ ਗੁਰੂ ਦਲਾਲੁ॥
ਜਿਨਾ ਗੁਰ ਮਿਲਿ ਸਚੁ ਵਿਹਾਝਿਆ ਸੇ ਜਨ ਭਏ ਨਿਹਾਲੁ॥ ਏਥਹੁ ਦਾ ਏਥੇ ਰਹੇ ਝੂਠਾ ਸਭੁ ਧਨੁ ਮਾਲੁ॥

1. ਸਖਸ਼ ਦਾ, ਮਨੁੱਖ ਦੇ 2. ਬੁਢਾਪੇ 3. ਭਰਮ ਦੀ ਕੰਧ 4. ਜੂਨੀਆਂ ਵਿੱਚ ਭਉਂਦੇ 5. ਗੁਜਰੀਆਂ, ਗੋਪੀਆਂ 6. ਚਾਰ ਮੁਕਤੀਆਂ ਵਿੱਚੋਂ ਇਕ ਸੰਜੋਜ ਮੁਕਤੀ 7. ਗਾਉਣ ਦਾ

ਸਭ ਕੁਛੁ ਛਡੁ ਸਿਧਾਵਣਾ[1] ਜਬ ਪਹੁਚੇ ਜਮਕਾਲੁ॥ ਦਰਬਾਰੀ ਭਜੁ ਸਰਨਾਗਤੀ ਬਿਲਮੁ[2] ਨ ਕਰੁ ਤਤਕਾਲ॥ ੧॥

120.ੳ ਸੋਈ ਸਾਹਿਬੁ ਸੇਵੀਐ ਜਿਸੁ ਰਚਿਆ ਸੈਸਾਰੁ॥ ਸਭਨਾ ਰਿਜਕੁ ਸੰ/ਬਾਹਿਦਾ ਸਭਨਾ ਕਰਦਾ ਸਾਰ॥
ਸਭਨਾ ਨੂੰ ਪ੍ਰਤਿਪਾਲਦਾ ਦੇਂਦਾ ਦਾਰੋ ਦਾਰ॥ ਕੀਤਾ ਜਿਸਦਾ ਨਾ ਫਿਰੇ ਅਉਰੁ ਨ ਕਰਨੈਹਾਰੁ॥
ਤਿਸੁਦੈ ਪਰਣੈ ਹੋਇ ਰਹੁ ਦਰਬਾਰੀ ਭਾਰੁ ਉਤਾਰੁ॥ ੨॥

**ਪਉੜੀ ॥**

ਉਠਿ ਸਵੇਰੇ ਗਾਵਹੁ ਬੇਪਰਵਾਹ ਨੂੰ॥ ਸਾਹਿ ਸਾਹਿ ਸਲਾਹਹੁ ਸਾਚੇ ਸਾਹਿ ਨੂੰ॥
ਤਿਸ ਨੂੰ ਰਖੁ ਯਾਦਿ ਜਿਨਿ ਤੂੰ ਸਾਜਿਆ॥ ਦੀਨੀ ਮਾਣਸਿ ਦੇਹਿ ਘਟਿ ਘਟਿ ਗਾਜਿਆ॥
ਜਿਸਦਾ ਦਿਤਾ ਖਾਹਿ ਕਰੁ ਤਿਸੁ ਬੰਦਗੀ॥ ਹਰਿ ਕੈ ਸਿਮਰਨਿ ਬਾਝੁ ਸਭੋ ਕੁਛੁ ਗੰਦਗੀ॥
ਜਿਸਦੇ ਰਾਜ ਬਿਰਾਜਹਿ ਸੋਈ ਸੇਵੀਏ॥ ਜੇ ਦਸੇ ਹਰਿ ਰਾਹੁ ਤਿਸੁ ਮਨੁ ਦੇਵੀਏ॥ ੧੮॥

**ਸਲੋਕ ॥**

ਲਖ ਚਉਰਾਸੀਹ ਮੰਗਤੇ ਇਕੋ ਆਪਿ ਦਾਤਾਰੁ॥ ਇਕਨਾ ਦੇਂਦਾ ਘਾਸੁ ਮਾਸੁ ਇਕਨਾ ਅੰਨੁ ਅਹਾਰੁ॥
ਇਕਨਾ ਦੂਧੁ ਪਿਆਲਿਦਾ ਇਕਿ ਰਹਿਦੇ ਪਉਣ ਅਧਾਰੁ॥ ਚਹੁਖਾਣੀ ਮਹਿ ਜੀਅ ਜੋ ਸਭਨਾ ਦੇਵਣਹਾਰੁ॥
ਐਸੇ ਦੇਵਣਹਾਰ ਨੂੰ ਦਰਬਾਰੀ ਤੂੰ ਨ ਵਿਸਾਰੁ॥ ਸੁਦਾਮੇ ਦਾ ਦਾਲਦੁ[3] ਕਾਟਿਆ ਸਦੀਪਨ[4] ਸੁਤ ਦੀਏ ਨਿਕਾਰਿ॥
ਰਾਜੁ ਦਿਤੋ ਉਗਰਸੈਨ ਨੂੰ ਕੰਸ ਕੇਸ[5] ਨੂੰ ਮਾਰਿ॥ ਸਾਗੁ ਖਾਧੋ ਆਇ ਘਰਿ ਬਿਦਰਿ ਦੇ ਹਰਿ ਪ੍ਰਭ ਕ੍ਰਿਸਨ ਮੁਰਾਰਿ॥
ਦਰਬਾਰੀ ਸੇਵਕ ਉਬਰੇ ਦੀਏ ਅਸੁਰ ਬਿਡਾਰਿ॥ ੨॥

**ਪਉੜੀ ॥**

ਤਿਸ ਨੂੰ ਸਦਾ ਸਲਾਹੁ ਜਿਸੁ ਰਿਜਕੁ ਸੰਬਾਹਿਣਾ[6]॥ ਤਿਸ ਦੇ ਲੜਿ ਲਗੁ ਜੋ ਲਾਜ ਨਿਬਾਹਣਾ॥
ਧ੍ਰੋਪਤਿ ਨਗਨ ਨ ਹੋਈ ਪੜਦਾ ਢਕਿਆ॥ ਬਾਲਕਿ ਸਰਣਿ ਅਲਾਈ ਮਾਰ ਨ ਸਕਿਆ॥
ਜਿਸੁ ਰਖੇ ਸੁਰ ਸਰਣਿ ਅਸੁਰ ਬਿਡਾਰਿਆ[7]॥ ਤਿਸੁ ਦੇ ਹੋਆ ਵਲਿ ਜਿਸੁ ਅੰਤੁ ਚਿਤਾਰਿਆ॥
ਤੂ ਭੀ ਸਰਨੀ ਪਾਇ ਛਡਿ ਅਪਾਇਣੋ[8]॥ ਜਮੁ ਡਰਿ ਕੈ ਛਡਿ ਜਾਇ ਨਾਮੁ ਨਾਰਾਇਣੋ॥ ੧੯॥

120.ਅ **ਸ/ਲੋਕ ॥**

ਧਨੁ ਧਨੁ ਤੇਰੀ ਸਾਹਿਬੀ ਤੂੰ ਸਚਾ ਸਾਹਿਬੁ ਆਪਿ॥ ਜਿਸ ਦਾ ਕੀਤਾ ਵਰਤਿਦਾ ਦਰਬਾਰੀ ਤੂ ਤਿਸੁ ਜਾਪੁ॥ ੧॥
ਭਾਣੇ ਦਾ ਪ੍ਰਭੁ ਖਸਮੁ ਹੈ ਜੋ ਭਾਵਸੁ[9] ਕਰਦਾ ਸੋਇ॥ ਦਰਬਾਰੀ ਸਿਮਰਹੁ ਸੋ ਪ੍ਰਭੂ ਜਿਸੁ ਬਿਨੁ ਅਉਰੁ ਨ ਕੋਇ॥ ੨॥
ਪਤਿਤ ਉਧਾਰਨੁ ਪਾਰਬ੍ਰਹਮੁ ਤਿਸ ਨੂੰ ਅਨਿਦਿਨੁ ਗਾਉ॥ ਦਰਬਾਰੀ ਪਾਵਹਿ ਸਰਬ ਸੁਖ ਤਿਸ ਨੂੰ ਸਦਾ ਧਿਆਉ॥ ੩॥

**ਪਉੜੀ ॥**

ਆਦਿ ਜੁਗਾਦੀ ਅੰਤਿ ਆਪੇ ਵਰਤਿਆ॥ ਤੇਰੋ ਕੀਤਾ ਵਰਤੇ ਹਰਿ ਪ੍ਰਭ ਕਰਤਿਆ॥
ਸਤਿਜੁਗੁ ਤੇਤਾ ਦੁਆਪਰੁ ਕਲਜੁਗੁ ਥਾਪਿਆ॥ ਇਨਿ ਮਹਿ ਉਧਰੇ ਸੇਈ ਜਿਨਿ ਤੂੰ ਜਾਪਿਆ[10]॥
ਭਾਣੇ ਦਾ ਤੂੰ ਖਾਵੰਦੁ ਕਰਣੇ ਜੋਗਿਆ॥ ਜਿਨਾ ਪਛਾਤਾ ਹੁਕਮੁ ਸੇ ਭਏ ਅਰੋਗਿਆ॥
ਨਾਨਕ ਪੰਥੀ ਕਉਤਕਿ ਗਾਵੈ ਤੇਰਿਆ॥ ਦਰਬਾਰੀ ਕਉ ਰਖਿ ਲੀਜੈ ਹਰਿ ਪ੍ਰਭਿ ਮੇਰਿਆ॥ ੨੦॥ ੧॥ ੫੦॥

**ਰਾਗੁ ਗੂਜਰੀ। ਘਰੁ ੪॥ ਚੌਪਦੇ॥**

ਮੇਰੇ ਮਨ ਜਨ ਸੰਗਿ ਰੰਗ ਰੰਗਾਈ॥
ਕਿਲਵਿਖਿ ਪਾਪ ਦਰਸਨੁ ਪਿਖਿ[11] ਨਾਸਹਿ ਪਗ ਲਗ[12] ਹਰਿ ਮਗ ਪਾਈ॥ ੧॥ ਰਹਾਉ॥
ਸਾਧ ਅਸਾਧ[13] ਸਾਧ ਕ੍ਰਿਪਾ ਤੇ ਆਧਿ ਵਿਆਧਿ ਉਪਾਧਿ ਮਿਟਾਈ॥
ਜਨ ਕਰਨਾ[14] ਤਰਨਾ ਆਤਰਨਾ[15] ਚਟ ਤਟ[16] ਪਾਰ ਪਰਾਈ॥ ੧॥

---

1. ਚਲੇ ਜਾਣਾ ਹੈ 2. ਦੇਰੀ 3. ਦਲਿਦ੍ਰ 4. ਸੰਦੀਪਨ, ਸੁਦਾਮੇ ਦਾ ਗੁਰੂ 5. ਕੰਸ ਨੂੰ ਕੇਸਾਂ ਤੋਂ ਪਕੜ ਕੇ 6. ਸੰਭਾਲਣਾ 7. ਦੈਤਾਂ ਨੂੰ ਮਾਰਿਆ 8. ਅਪਣਾਪਣ 9. ਜੋ ਉਸ ਨੂੰ ਭਾਉਂਦਾ ਹੈ ਜਾਂ ਚੰਗਾ ਲਗਦਾ ਹੈ 10. ਜਿਸਨੇ ਜਪਿਆ ਹੈ 11. ਵੇਖਦਿਆਂ 12. ਚਰਨੀਂ ਲੱਗ ਕੇ 13. ਜੋ ਸੰਤ ਨਹੀਂ ਹਨ 14. ਜਨ ਦੀ ਦਇਆ ਕਰਕੇ 15. ਜੋ ਤਰਨ ਨਹੀਂ ਜਾਣਦੇ 16. ਛੇਤੀ ਕਰਕੇ ਕਿਨਾਰੇ

ਚਰਨ ਸਰਨ ਕਰਨ ਕਲਿਆਨਾ ਆਸਿ ਪਿਆਸਿ ਤ੍ਰਾਸਿ[1] ਮਿਟਿ ਜਾਈ॥
ਤਨੁ ਮਨੁ ਧਨੁ ਸਭੁ ਸਉਪ ਸੰਤਨ ਕਉ ਫਿਰਿ ਫਿਰਿ ਜੋਨਿ ਨ ਪਾਈ॥ ੨॥
ਸੰਤਨ ਦਇਆ ਮਇਆ ਭਇਆ ਸੁਖ ਰਾਮੁ ਨਾਮ ਨਿਧਿ ਆਈ॥
ਜਨ ਕਰਨਾ ਪਰਨਾ[2] ਧਰਨਾ ਮਨ ਓਟ ਗੋਬਿੰਦ ਟਿਕਾਈ॥ ੩॥
ਸੰਤ ਜਨਾ ਭਨਾ[3] ਗੁਨ ਕੇਤਕਿ ਬਲ ਬਲ ਸਦ ਬਲ ਜਾਈ॥
ਦਰਬਾਰੀ ਬਲਿਹਾਰੀ ਲਖ ਵਾਰੀ ਸੰਤ ਮੰਤ ਜੰਤ[4] ਤਰਾਈ॥ ੪॥ ੧॥

121.ੴ /**ਰਾਗੁ ਗੂਜਰੀ ॥**
ਮੇਰੇ ਮਨ ਤਨ ਚਿਨਤਿ[5] ਬਿਹਾਵੈ[6]॥
ਲੋਭੇ ਲਗਿ ਰਹਿਆ ਨਿਸੁ ਬਾਸੁਰਿ ਦਹਿਦਿਸਿ[7] ਕਉ ਉਠਿ ਧਾਵੈ॥ ੧॥ ਰਹਾਉ॥
ਦੇਂਦਾ ਛੋਡਿ ਦੀਏ ਸੰਗਿ ਰਚਿਆ ਇਤਿ ਬਿਧਿ ਫਿਰਿ ਫਿਰਿ ਆਵੈ॥
ਗੁਰ ਕੀ ਬਾਣੀ ਨ ਮਨ ਭਾਣੀ ਆਨ ਕੁਥਾਨ ਸੁਖਾਵੈ॥ ੧॥
ਆਠ ਪਹਰਿ ਰਹੇ ਲਾਲਚਿ ਲਾਗਿ ਸੁਤਿ ਬਨਿਤਾ ਮਨ ਭਾਵੈ॥
ਮਨੁ ਤਨੁ ਧਨੁ ਸਗਰੋ[8] ਜਿਨਿ ਦੀਨਾ ਤਿਸੁ ਜਸ ਨਿਮਖਿ ਨ ਗਾਵੈ॥ ੨॥
ਉਦਰ[9] ਪੋਖਨਾ ਕੀ ਬਹੁ ਚਿੰਤਾ ਕਰਿ ਕਰਿ ਪਾਪ ਲਿਆਵੈ॥
ਲੋਕ ਲਾਜ ਨ ਕਾਨ ਜਮਾ ਕੀ ਨਾ ਕਾਹੂ ਗਮ ਖਾਵੈ॥ ੩॥
ਭੇਖ ਲਾਜ ਰਾਖਹੁ ਤਉ ਉਬਰੇ ਪਾਪਾਂ ਗਿਣਤਿ ਨ ਆਵੈ॥
ਨਾਨਕ ਪੰਥੀ ਜਨੁ ਦਰਬਾਰੀ ਰਾਖਹੁ ਜਿਉ ਤੁਹਿ ਭਾਵੈ॥ ੪॥ ੨॥ ੨॥ ਰਾਗਿ ੧੦॥

1. ਤ੍ਰਿਸ਼ਨਾ 2. ਆਸਰਾ 3. ਕਹਿਣਾ, ਆਖਣਾ 4. ਸੰਤਾਂ ਦੇ ਮੰਤ੍ਰ ਨਾਲ ਜੀਵ 5. ਚਿੰਤਾ 6. ਗੁਜਰਦੀ ਹੈ, ਹੋ ਰਹੀ ਹੈ 7. ਦਸਾਂ ਦਿਸ਼ਾ ਵੱਲ, ਹਰ ਪਾਸੇ 8. ਸਾਰਾ 9. ਪੇਟ ਪਾਲਣ ਦੀ

**ੴ ਸਤਿਗੁਰੂ ਬਾਬਾ ਨਾਨਕੁ।। ਅਭੇ ਰਮ ਪ੍ਰਸਾਦਿ।।**
**ਰਾਗੁ ਦੇਵਗੰਧਾਰੀ।। ਚਉਪਦੇ।। ਘਰੁ ੧।।**
ਮੋਰੀ ਰਸਨਾ[1] ਹਰਿ ਹਰਿ ਗਾਉ ਰੀ।। ਇਕੁ ਪਲੁ ਮਨ ਤੇ ਨਾਹਿ ਬਿਸਾਰਹੁ ਸਾਸਿ ਸਾਸਿ ਹਰਿ ਧਿਆਉ ਰੀ।। ੧।। ਰਹਾਉ।।
ਆਨ ਸੁਆਦਿ ਸਭਿ ਸੁਪਨ ਮਨੋਰਥ[2] ਤਾ ਸਿਉ ਨਾ ਮਨ ਲਾਉ ਰੀ।।
ਅੰਤ ਸੁਖਾ ਕੇ ਦੁਖਿ ਹੋਇ ਪ੍ਰਗਟਹਿ ਦੋ ਦਿਨਿ ਕੂੜਾ ਸੁਆਉ ਰੀ।। ੧।।
ਬਿਨੁ ਹਰਿ ਨਾਮੁ ਕਾਮ ਕਛੂ ਨਹਿ ਦੇਖਹੁ ਬੇਦੁ ਸੁਧਾਉ ਰੀ।।
ਸਾਧ ਬਚਨ ਬੀਚਾਰਹੁ ਰੇ ਮਨ ਆਨ ਨ ਦਹਿਦਿਸਿ ਧਾਉ ਰੀ।। ੨।।
ਈਹਾਂ ਥਿਤਿ ਕਹੀ ਦੀ ਨਾਹੀਂ[3] ਰਹਣਾ ਰੰਕ ਨ ਰਾਉ ਰੀ।।
ਹਰਿ ਜਸੁ ਕਰਤੁ ਬਿਲਮੁ ਮਤੁ ਲਾਵਹੁ ਪਾਵਹੁ ਨ ਇਹੁ ਦਾਉ ਰੀ।। ੩।।
ਜਿਨਿ ਕੈ ਸਿਰਿ ਪਰ ਕਾਲੁ ਖੜਾ ਹੈ ਤਿਨ ਮਨ ਕੈਸਾ ਚਾਉ ਰੀ।।
ਦਰਬਾਰੀ ਸਰਨਿ ਲੇਹੁ ਸਤਿਗੁਰ ਕੀ ਮਤੁ ਰਾਖੇ ਬਿਰਦਾਉ ਰੀ।। ੪।। ੧।।

**ਦੇਵਗੰਧਾਰੀ ।।**
121.ਅ ਮੇਰੇ ਮਨ ਏਕੋ ਪੁਰਖੁ ਧਿਆਵਣਾ।। ਹੋਰੁ ਨ ਕੋਈ ਹੋਵਣਹਾਰਾ ਅਨਿਦਿਨੁ ਹਰਿ ਹਰਿ /ਗਾਵਣਾ।। ੧।। ਰਹਾਉ।।
ਦੁਲੰਭੁ ਜਨਮੁ ਅਮੋਲਕੁ ਪਾਇਆ ਬਿਰਥਾ ਨਾਂਹਿ ਗਵਾਵਣਾ।।
ਕਾਚ ਕਉਡ ਕਾ ਕਉ[4] ਲਪਟਾਨਾ ਊਤਮੁ ਲਾਲੁ ਵੰਞਾਵਣਾ[5]।। ੧।।
ਸਾਧ ਸੰਗਿ ਹੋਇ ਹਰਿ ਹਰਿ ਗਾਵਹੁ ਮੇਟਹੁ ਮਨ ਕੀ ਧਾਵਣਾ[6]।।
ਸਰਨਿ ਪਰਹੁ ਫਿਰਿ ਜਨਮ ਨ ਮਰਨਾ ਸਾਧੂ ਮਾਰਗ ਲਾਵਣਾ।। ੨।।
ਗੁਰ ਕਾ ਕਹਿਆ ਰਿਦੈ ਵਸਾਵਹੁ ਜੇ ਹਰਿ ਦਰਸਨੁ ਪਾਵਣਾ।।
ਤਿਨ ਕੇ ਪਾਂਉ ਪਖਾਲਹੁ[7] ਰੇ ਮਨ ਜਿਨ ਅਪਨਾ ਪਿਰੁ ਰਾਵਣਾ[8]।। ੩।।
ਆਸਾ ਅਉਰੁ ਤਿਆਗਹੁ ਸਗਲੀ ਇਕਿ ਹਰਿ ਦਰਸਨ ਭਾਵਣਾ।।
ਦਰਬਾਰੀ ਹਰਿ ਸਰਨਾਈ ਰਹੀਐ ਪਕੜਹੁ ਸਾਧੂ ਦਾਵਣਾ[9]।। ੪।। ੨।।

**ਦੇਵਗੰਧਾਰੀ ।।**
ਮੇਰੇ ਮਨ ਮੁਖਹੁ ਨ ਹਰਿ ਹਰਿ ਛੋਡੀਏ।।
ਜਬ ਲਗੁ ਪ੍ਰਾਨ ਬਸਹਿ ਘਟਿ ਭੀਤਰਿ ਸਾਚੁ ਧਰਮੁ ਤਨੁ ਗੋਡੀਏ।। ੧।। ਰਹਾਉ।।
ਲੋਭ ਲਹਰ ਤੇ ਸੰਭਲ ਵਰਤਹੁ ਲਾਲੁ ਵਟਾਉ ਨ ਕਉਡੀਏ[10]।।
ਕਾਮ ਕ੍ਰੋਧੁ ਗੋਪਦ ਕਾ ਪਾਣੀ[11] ਇਨ ਮਹਿ ਨਾਉ ਨ ਬੋਡੀਏ।। ੧।।
ਦੀਰਘ ਛੋਡਿ ਲਹੁੜੀ ਸੰਗਿ[12] ਰਸਿ ਰਹੁ ਹੂੜਿ ਛੋਡਿ ਮਨੁ ਹੋਡੀਏ।।
ਇਕ ਮਨ ਹੋਇ ਰਵਹੁ ਗੁਣ ਹਰਿ ਕੇ ਨਿਕਸੇ ਖੋਟੁ ਭ੍ਰਮੁ ਖੋਡੀਏ[13]।।੨।।
ਅਉਖਾ ਥੀਸਹਿ ਸਮਝੁ ਸਵੇਰੇ ਜਮੁ ਪਕਰੇ ਆਇ ਝੋਡੀਏ।।
ਦਰਬਾਰੀ ਨਿਕਸੈ ਤਉ ਗੁਰੁ ਕਾਢੈ ਜਿਉ ਮਾਖੀ ਗੁੜ ਰੋਡੀਏ[14]।। ੩।। ੩।।

**ਦੇਵਗੰਧਾਰੀ ।।**
ਮੇਰੇ ਮਨ ਮੁਖਹੁ ਤਾ ਹਰਿ ਹਰਿ ਧਿਆਈਐ।। ਕੋਈ ਬੁਰਾ ਕਹੋ ਕੋਈ ਭਲਾ ਕਹੋ ਮਨ ਪਰ ਨਾਹਨ ਲਿਆਈਐ।। ੧।। ਰਹਾਉ।।
ਉਠਿ ਪ੍ਰਭਾਤਿ ਕਰਹੁ ਇਸਨਾਨਾ ਸਤਿਸਰ ਨਿਤ੍ਪਤਿ ਨਾਈਐ।।
ਸਭ ਕੀ ਰੇਣੁ ਸ੍ਰਬ ਤੇ ਨੀਚਾ ਮਤਸਰ[15] ਮਨਹੁ ਗਾਵਾਈਐ।। ੧।।
ਹੋਹੁ ਅਚਿੰਤੁ ਡਾਰ ਸਭ ਚਿੰਤਾ ਇਕਿ ਮਨ ਇਕਿ ਚਿਤ ਗਾਈਐ।।
ਨਿਰਭਉ ਗੁਨ ਰਟੁ ਭਉ ਜਿਨਿ[16] ਬਿਆਪੈ ਰਵਿ ਸੁਤ ਕਾਣਿ ਚੁਕਾਈਐ।। ੨।।

---

1. ਐ ਮੇਰੀ ਜੀਭ 2. ਸੁਪਨੇ ਦੀ ਨਿਆਈਂ 3. ਇਥੇ ਕਿਸੇ ਦੀ ਸਥਿਰਤਾ ਨਹੀਂ ਹੈ 4. ਕੱਚ ਅਤੇ ਕੌਡੀਆਂ ਨਾਲ ਕਿਉਂ 5. ਗੁਆ ਲੈਣਾ 6. ਭੱਜਣ ਦੌੜਣ ਦੀ ਬਿਰਤੀ 7. ਚਰਨਾਂ ਨੂੰ ਧੋਵਹੁ 8. ਸਿਮਰਨਾ, ਜਪਣਾ 9. ਦਾਮਨ, ਅੰਚਲ 10. ਕੌਡੀ ਬਦਲੇ ਲਾਲ ਨੂੰ ਨਾ ਵਟਾਉ 11. ਗਊ ਦੇ ਪੈਰ ਦਾ ਧਰਤੀ ਉਪਰ ਪਿਆ ਨਿਸ਼ਾਨ 12. ਵੱਡੇ ਨੂੰ ਛੱਡ ਕੇ ਛੋਟੀ ਨਾਲ 13. ਖਤਮ ਕਰੀਏ 14. ਗੁੜ ਦੀ ਰੋੜੀ ਵਿੱਚ 15. ਈਰਖਾ 16. ਨਹੀਂ

ਦਇਆ ਭਾਉ ਰਾਖਹੁ ਰਿਦ ਅੰਤਰ ਸਤੁ ਸੰਤੋਖੁ ਕਮਾਈਐ॥
ਭਗਤਿ ਕਰਹੁ ਭਉ ਖੰਡਹੁ[1] ਜਮ ਕਾ ਬਹੁਰਿ ਨ ਆਈਐ ਜਾਈਐ॥ ੩॥
122.ੳ ਹਕੁ ਪਰਾਇ/ਆ ਬਿਖੁ[2] ਸਮ ਜਾਨਹੁ ਸਚੁ ਧਰਮ ਚਿਤੁ ਲਾਈਐ॥
ਦਰਬਾਰੀ ਜੋ ਗੁਰੁ ਮਾਰਗ ਦਸੇ ਤਿਤੁ ਮਾਰਗ ਮਨ ਪਾਈਐ॥ ੪॥ ੪॥

**ਦੇਵਗੰਧਾਰੀ ॥**

ਰੇ ਨਰ ਮਨ ਮਹਿ ਗਿਆਨੁ ਨ ਆਇਓ॥
ਮਾਨਸ ਜਨਮੁ ਲੈ ਮਤਿ ਪਸੂ ਕੀ ਅਗਿਆਨੇ ਲਗ ਗਵਾਇਓ॥ ੧॥ ਰਹਾਉ॥
ਏਹੁ ਅਉਸਰੁ ਅਬ ਆਇ ਬਨਿਉ ਜੀ ਦੁਲੰਭ ਸਮਾ ਸੀ ਪਾਇਓ॥
ਵਤਿ ਗਈ ਫਿਰਿ ਵੱਤਿ ਨ ਆਵੈ[3] ਸਿਰੁ ਧੁਨ ਪਛੋਤਾਇਓ॥ ੧॥
ਨਾ ਹਰਿ ਭਜਿਓ ਨ ਸਾਧੂ ਸੇਵਿਓ ਨ ਕਿਛੁ ਧਰਮੁ ਕਮਾਇਓ॥
ਸੰਤ ਸਰਨਿ ਕਬਹੂ ਨਹੀਂ ਲੀਨੀ ਨਹ ਤੀਰਥ ਤਟ ਨਾਇਓ॥ ੨॥
ਧ੍ਰਿਗੁ ਜਨਮੁ ਧ੍ਰਿਗੁ ਜੀਵਨੁ ਤਿਸ ਕਾ ਜਿਸ ਗੋਬਿੰਦ ਜਸੁ ਨਹੀਂ ਗਾਇਓ॥
ਤਿਸੁ ਕਾ ਦਰਸਨੁ ਮੋਹਿ ਦਿਖਾਰਹੁ ਮੈ ਤੇਰੀ ਸਰਨਿ ਸਿਧਾਇਓ॥ ੩॥
ਮੈ ਮੂਰਖੁ ਮਤਿਹੀਣੁ ਮੁਗਧੁ ਅਤ ਬਿਰਥਾ ਜਨਮੁ ਗਵਾਇਓ॥
ਦਰਬਾਰੀ ਸਰਨਿ ਪਰਾ ਪ੍ਰਭਿ ਰਾਖਹੁ ਤੁਧ ਬਿਨੁ ਕਾ ਪਹਿ[4] ਜਾਇਓ॥ ੪॥ ੫॥

**ਦੇਵਗੰਧਾਰੀ ॥**

ਰੇ ਮਨ ਮੁਖਹੁ ਤਾ ਨਾਮੁ ਭਣੀਜੀਐ॥ ਅਨੇਕ ਬਿਕਾਰ ਉਤਰਹਿ ਤਨ ਕੇ ਇਕੁ ਖਿਨੁ ਨਾਮੁ ਜਪੀਜੀਐ॥ ੧॥ ਰਹਾਉ॥
ਰਾਮ ਨਾਮੁ ਸਿਮਰਹੁ ਦਿਨੁ ਰਾਤੀ ਏਹੁ ਮਹਾਂਰਸ ਪੀਜੀਐ॥
ਮਨ ਮਹਿ ਖੋਜੁ ਲਹਹੁ ਪ੍ਰਭ ਅਪਨਾ ਜਨਮੁ ਨਾ ਬਿਰਥਾ ਕੀਜੀਐ॥ ੧॥
ਘਰਿ ਮਹਿ ਅੰਮ੍ਰਿਤੁ ਤੁਝੈ ਨ ਸੂਝੈ ਕਿਉ ਬਿਖੁ ਚਾਖ ਮਰੀਜੀਐ॥
ਬਿਖੁ ਅੰਮ੍ਰਿਤ ਕੀ ਜਾਨਿ ਜਿਨਾ ਨੂੰ ਤਿਨ ਕੀ ਓਟ ਗਹੀਜੀਐ॥ ੨॥
ਅਉਰੁ ਆਸਰਾ ਝੂਠਾ ਸਭੁ ਹੀ ਏਕਾ ਟੇਕ ਧ੍ਰੀਜੀਐ॥
ਜਿਸੁ ਕੇ ਦੀਏ ਮਿਟੈ ਅੰਦੇਸਾ ਤਿਸ ਕਉ ਮਨੁ ਤਨੁ ਦੀਜੀਐ॥ ੩॥
ਜਿਸੁ ਜਲ ਪਾਹੁਨ ਤਾਰ ਦਿਖਾਏ ਤਿਸੁ ਕੀ ਆਸ ਰਖੀਜੀਐ॥
ਦਰਬਾਰੀ ਹਰਿ ਕੈ ਸਿਮਰਨਿ ਬਾਝਹੁ ਧ੍ਰਿਗੁ ਜਨਮੁ ਧ੍ਰਿਗੁ ਜੀਜੀਐ[5]॥ ੪॥ ੬॥

**ਦੇਵਗੰਧਾਰੀ ॥**

ਮਨਮੁਖ ਹਰਿ ਹਰਿ ਨਾਮੁ ਅਰਾਧੀਐ॥ ਗੁਰ ਕਿਰਪਾ ਕਰਿ ਸਾਧ ਕੀ ਸੰਗਤਿ ਦੁਰਮਤਿ ਦੁਬਿਧਾ ਬਾਧੀਐ॥ ੧॥ ਰਹਾਉ॥
122.ਅ ਕਾਮੁ ਕ੍ਰੋਧੁ ਲੋਭੁ ਮੋਹਿ /ਮਤਸਰਿ[6] ਏਹ ਅਸਾਧ ਮਤਿ ਸਾਧੀਐ॥
ਅਉਰੁ ਕਿਸੇ ਕਉ ਮਤੁ ਸਮਝਾਵਹੁ ਸਮਝਹੁ ਨਿਜ ਮਨ ਮਾਧੀਐ॥ ੧॥
ਇਨ ਸਰਪਨ[7] ਸਾਰਾ ਜਗ ਖਾਇਆ ਤੇ ਧੰਨੁ ਜਿਨੁ ਏਇ ਖਾਧੀਐ[8]॥
ਐਸਾ ਹੈ ਗੁਰੁ ਗਾਰੜੂ[9] ਮੇਰਾ ਜਿਨ ਬੂਝਾ ਅਗਮ ਅਗਾਧੀਐ॥ ੨॥
ਤਿਸੁ ਸਤਿਗੁਰ ਕੀ ਸਰਨਿ ਸਿਧਾਵਹੁ ਬਿਨਸੈ ਆਧਿ ਬਿਆਧੀਐ॥
ਜੋ ਆਪੁ ਤਿਆਗੁ ਰਹੇ ਸਰਨਾਈ ਤਿਸੁ ਸਗਲੀ ਨਿਧ[10] ਲਾਧੀਐ[11]॥
ਦਰਬਾਰੀ ਸਰਬ ਸਿਆਣਪ ਛੋਡਹੁ ਸੰਤਨ ਸੰਗਿ ਅਰਾਧੀਐ॥ ੪॥ ੭॥

---

1. ਡਰ ਦਾ ਨਾਸ 2. ਜ਼ਹਿਰ 3. ਦੁਬਾਰਾ ਨਹੀਂ ਆਉਂਦੀ 4. ਕਿਸ ਕੋਲ 5. ਜੀਵਣਾ 6. ਈਰਖਾ 7. ਮਾਇਆ 8. ਜਿਸ ਨੇ ਇਸ ਨੂੰ ਖਾਧਾ ਹੈ ਭਾਵ ਆਪਣੇ ਵੱਸ ਵਿੱਚ ਕਰ ਲਿਆ ਹੈ 9. ਸੱਪਾਂ ਦੇ ਜ਼ਹਿਰ ਉਤਾਰਨ ਵਾਲਾ, ਗੁਰੂ 10. ਖਜ਼ਾਨਾ 11. ਇਥੇ ਮੂਲ ਲਿਖਤ ਵਿੱਚ ਇਕ ਤੁਕ ਛੱਡੀ ਗਈ ਹੈ, ਜੋ ਤੀਸਰੇ ਬੰਦ ਦੀ ਜਾਪਦੀ ਹੈ

**ਰਾਗੁ ਦੇਵਗੰਧਾਰੀ।। ਦੁਪਦੇ।। ਘਰੁ ੧।।**

ਰੇ ਮਨ ਬਿਪਤਾ ਦੇਖਿ ਨ ਡੋਲੀਐ।। ਭੈ ਕੀ ਭੀਰ ਆਗੈ ਧੀਰੁ ਧਾਰਹੁ ਏਕਾ ਟੇਕ ਅਡੋਲੀਐ[1]।। ੧।। ਰਹਾਉ।।
ਲੋਹਾ ਕੰਚਨ ਸਮ ਕਰ ਜਾਣਹੁ ਏਹਾ ਰੀਤ ਅਮੋਲੀਐ[2]।।
ਰਾਜ ਰੰਕ ਅਰੁ ਹਸਤਿ ਕੀਟ ਮਹਿ ਏਕੋ ਪੁਰਖ ਅਤੋਲੀਐ।।
ਦੁਬਿਧਾ ਦੂਰਿ ਹੋਇ ਸੁਖੁ ਉਪਜੇ ਗੰਠ ਅਬਿਦਿਆ ਕੀ ਖੋਲੀਐ।।
ਰਾਰਾ ਮੰਮਾ[3] ਸਦਾ ਮਨ ਉਚਰਹੁ ਦਰਬਾਰੀ ਆਨ ਨ ਬੋਲੀਐ।। ੨।। ੧।। ੮।।

**ਦੇਵਗੰਧਾਰੀ।। ਘਰੁ ੨।।**

ਮਨ ਧਿਆਨੁ ਤਾਹੂ ਧਾਰੁ।। ਮੋਰ ਮੁਕਟੁ ਪੀਤਾਂਬਰ ਓਢੇ[4] ਰੂਪੁ ਅਨੂਪੁ ਅਪਾਰ।।੧।। ਰਹਾਉ।।
ਸੰਖ ਚਕ੍ਰ ਕਰ[5] ਗਦਾ ਪਦਮ ਹਰ ਚਾਰ ਭੁਜਾ ਚਖ ਚਾਰਿ[6]।।
ਮੁਕਤਿ ਮਾਲ ਬੈਜੰਤੀ ਮਾਲਾ ਭ੍ਰਿਗਲਤ ਚਿਹਨੁ[7] ਬੀਚਾਰਿ।। ੧।।
ਮਨਮੋਹਨੁ ਮੁਰਲੀਧਰ ਮਾਧਵ ਜਾ ਕਾ ਅੰਤੁ ਨ ਪਾਰੁ।।
ਮੁਰਲੀ ਧੁਨ ਸੁਨ ਮੋਹੇ ਮੁਨ ਜਨ ਸੁਰ ਨਰ ਮਾਨਵ ਨਾਰਿ।। ੨।।
ਚਰਨਿ ਸਰਨਿ ਉਧਰੇ ਕਈ ਕੋਟਾ ਜਿਉ ਜਲ ਪਾਹਨਿ ਤਾਰਿ।।
ਜੋ ਜਨੁ ਜਪੈ ਸੁ ਮੁਕਤਾ ਹੋਵੈ ਕਾਟੈ ਸਗਲ ਬਿਕਾਰ।। ੩।।
ਰਾਧਕ ਬੱਲਬ ਰੁਕਮਨ ਕੋ ਪਤਿ[8] ਹਰਿ ਸਦਾ ਸਦਾ ਉਰਧਾਰਿ।।
ਨਾਨਕ ਪੰਥੀ ਜਨੁ ਦਰਬਾਰੀ ਰਾਖਹੁ ਕਿਰਪਾ ਧਾਰਿ।। ੪।। ੧।। ੯।।

**ਦੇਵਗੰਧਾਰੀ ।।**

123.ੳ ਮਨ ਮਹਿ ਤਾ ਕੇ ਚਰਨ ਧਿਆਇ।। ਜਾ ਕੀ ਸਰਨਿ ਸਰਬ ਸੁਖ ਪਾਵਹਿ ਦੁ/ਖੁ ਨ ਲਾਗੇ ਆਇ।।੧।। ਰਹਾਉ।।
ਚਰਨ ਕਮਲ ਛੁਹਿ ਅਹਿਲਿਆ ਉਧਰੀ ਗੋਤਮ ਸਰਾਪੁ ਮਿਟਾਇ।। ਚਰਨ ਕਮਲ ਛੁਹਿ ਨਵਕਾ ਉਧਰੀ ਬੈਕੁੰਠ ਪਹੁੱਤੀ ਜਾਇ।।
ਚਰਨ ਕਮਲ ਛੁਹਿ ਨਿਰਗ ਗਤਿ ਪਾਈ ਗੈਆ ਸਰਾਪੁ ਵਿਲਾਇ।।
ਚਰਨ ਕਮਲ ਧਰਨੀ ਸਭਿ ਮਾਪੀ[9] ਚਰਨੁ ਮਸਤਕਿ ਬਲ ਰਾਇ।। ੨।।
ਤੀਨੇ ਦੇਵ ਭਏ ਦੁਆਰਪਾਲ ਚਰਨਨ ਕੀ ਮਹਿਮਾਇ[10]।। ਐਸੇ ਚਰਨ ਜਪਹੁ ਮਨ ਭੀਤਰਿ ਆਵਾਗਉਨੁ ਮਿਟਾਇ।। ੩।।
ਬੰਧਕ ਧਿਆਨੁ ਕੀਆ ਚਰਨਾ ਕਾ ਗਾਢੀ ਸਿਸਿਤਿ[11] ਲਗਾਇ।।
ਅਮਰਿ ਪਦਵੀ ਉਨਿ ਬੰਧਕਿ ਪਾਈ ਧਿਆਨੁ ਕੀਆ ਵੈਰੁ ਭਾਇ[12]।।
ਕਰਨਾਨਿਧਿ ਕਰੁਨਾ ਕਰਿ[13] ਠਾਕੁਰ ਚਰਨੀ ਧਿਆਨੁ ਲਗਾਇ।।
ਨਾਨਕ ਪੰਥੀ ਸਰਨਿ ਦਰਬਾਰੀ ਜਮ ਕੀ ਤਲਬ ਹਟਾਇ।। ੫।। ੨।। ੧੦।।

**ਦੇਵਗੰਧਾਰੀ ।।**

ਮਨ ਮਹਿ ਗਹੁ ਤਾ ਕੀ ਸਰਨਾਇ।। ਸਰਨਿ ਸੂਰੁ[14] ਭਗਵਾਨੁ ਸੁਣੀਦਾ ਜਮ ਤੇ ਲੈਗੁ ਛਡਾਇ।। ੧।। ਰਹਾਉ।।
ਸਰਨਿ ਪਰਿਆ ਅੰਮਰੀਕ ਉਬਾਰਿਆ ਦੁਰਬਾਸੇ ਸਰਾਪੁ ਮਿਟਾਇ।।
ਦਸ ਅਵਤਾਰੀ ਆਪਿ ਕਹਾਇਆ ਸਰਨੀ ਬਿਰਦੁ ਰਖਾਇ।। ੧।।
ਗਰੜੁ ਛੋਡਿ ਗਜਰਾਜੁ[15] ਉਧਾਰਿਓ ਤੰਦੂਏ ਤੇ ਮੁਕਤਿ ਕਰਾਇ।।
ਆਪੁ ਮਿਟਾਵਹੁ ਸਰਨਿ ਸਿਧਾਵਹੁ ਨ ਮਾਰੇ ਜਮੁ ਧਾਇ।। ੨।।
ਸਰਨਿ ਪਇਆ ਪਹਿਲਾਦੁ ਬਚਾਇਆ ਹਰਣਾਕਸੁ ਮਾਰ ਗਵਾਇ।।
ਅਉਸਰਿ ਧ੍ਰੋਪਤਿ ਸਰਨਿ ਅਲਾਈ ਦੁਆਰਕਾ ਆਇਆ ਜਾਇ।। ੩।।

---

1. ਨਾ ਡੋਲੀਏ 2. ਬਿਨਾ ਮੁੱਲ ਤੋਂ, ਅਤਿਅੰਤ ਕੀਮਤੀ 3. ਰਾਮ ਰਾਮ 4. ਪੀਲੇ ਕਪੜੇ ਪਹਿਰਣ ਵਾਲੇ, ਸ੍ਰੀ ਕ੍ਰਿਸ਼ਨ ਜੀ 5. ਜਿਸ ਦੇ ਹੱਥ (ਕਰ) ਵਿੱਚ ਸੰਖ ਅਰ ਚੱਕਰ ਹੈ ਅਰਥਾਤ ਵਿਸ਼ਣੂ 6. ਜਿਸ ਕੋਲ ਗਦਾ, ਪਦਮ, ਚਾਰ ਭੁਜਾ 7. ਭ੍ਰਿਗੂ ਰਿਸ਼ੀ ਦੀ ਲੱਤ ਮਾਰਣ ਦਾ ਨਿਸ਼ਾਨ ਵਿਸ਼ਣੂ ਜੀ ਦੀ ਛਾਤੀ ਉੱਪਰ ਹੈ ਅਤੇ ਪੰਜ ਰਤਨਾਂ ਦੀ ਮਾਲਾ (ਵੈਜੰਤੀਮਾਲਾ) ਧਾਰਨ ਕਰਨ ਵਾਲਾ, ਭਾਵ ਵਿਸ਼ਣੂ 8. ਰਾਧਾ, ਬਲਬ ਅਤੇ ਰੁਕਮਣ ਦਾ ਪਤੀ, ਸ੍ਰੀ ਕ੍ਰਿਸ਼ਨ 9. ਬਾਵਨ ਅਵਤਾਰ ਨੇ ਢਾਈ ਕਦਮਾਂ ਨਾਲ ਸਾਰੀ ਧਰਤੀ ਮਾਪ ਲਈ 10. ਚਰਨਾਂ ਦੀ ਮਹਿਮਾਂ ਨਾਲ 11. ਨਿਸ਼ਾਨਾ ਲਾਇਆ 12. ਮੂਲ ਲਿਖਤ ਵਿੱਚ ਅੰਕ ੪ ਨਹੀਂ ਲਿਖਿਆ ਹੋਇਆ 13. ਦਇਆ ਕਰਕੇ 14. ਸ਼ਰਨ ਵਿੱਚ ਆਏ ਨੂੰ ਆਸਰਾ ਦੇਣ ਵਾਲਾ ਸੂਰਮਾ 15. ਹਾਥੀ

ਰਵਿ ਸੁਤ ਤ੍ਰਾਸ ਮਿਟੇ ਮਨ ਮੇਰੇ ਹਰਿ ਕੀ ਸਰਨਿ ਸਿਧਾਇ॥
ਦਰਬਾਰੀ ਕੰਉ ਚਰਨਾ ਸੰਗਿ ਲਾਵਹੁ ਏਹੋ ਦਾਨੁ ਦਿਵਾਇ॥ ੪॥ ੩॥ ੧੧॥

**ਦੇਵਗੰਧਾਰੀ ॥**

ਮਨ ਰੇ ਦਾਨ ਤਾਹੂ ਥੇ ਮੰਗੁ॥ ਸੁਦਾਮੇ ਕਾ ਜਿਨਿ ਦਰਿਦ੍ਰ ਖੋਇਆ ਚਰਨੀ ਲਾਇਆ ਰੰਗੁ॥੧॥ ਰਹਾਉ॥
ਹੀਹੇ[1] ਕਾ ਜਿਸੁ ਜਨਮ ਵਟਾਇਆ ਕੰਨਿਆ ਤੇ ਕੀਆ ਰਜਿੰਦ॥
123.ਅ ਤਾ ਸਰਨਿ ਪ/ਰਹੁ ਮਨ ਮੇਰੇ ਹੋਇ ਸੁਖਾਲੀ ਜਿੰਦੁ॥ ੧॥
ਦਾਮੋਦਰ ਦੁੱਖਭੰਜਨੁ ਜਪਿ ਲੈ ਪਰੈ ਨ ਮਾਇਆ ਲੰਗੁ॥
ਜੁਮਲੇ ਅਰਜਨ ਕੀ ਜੜ ਕਾਟੀ[2] ਕੀਨਾ ਸੰਤਨ ਅੰਗੁ॥ ੨॥
ਲਿਖੀ ਬਿੰਨਤੀ ਰੁਕਮਨਿ ਕੁਆਰੀ ਆਇਆ ਹਰਿ ਨਉ ਰੰਗ॥
ਸਿਸਿਪਾਲ[3] ਕਰ ਕੰਙ[4] ਨਾ ਰਹਿਆ ਹੋਇ ਗਇਆ ਬਦਰੰਗ॥ ੩॥
ਤੂ ਦਾਤਾ ਹੰਉ ਜਾਚਕ ਤੇਰੇ ਪਰੇ ਨ ਭਗਤੀ ਭੰਗੁ॥ ਦਾਸੁ ਦਰਬਾਰੀ ਕਰੇ ਬਿਨੰਤੀ ਦੀਜੈ ਸਾਧੂ ਸੰਗੁ॥ ੪॥ ੪॥ ੧੨॥

**ਦੇਵਗੰਧਾਰੀ ॥**

ਮਨਮੁਖਿ ਨਾਮੁ ਤਿਸੇ ਕਾ ਲੇਹੁ॥ ਅਉਰੁ ਕਰਮ ਧਰਮ ਸਭ ਅਨਥੇ ਪਰਮ ਧਰਮੁ ਹੈ ਏਹੁ॥੧॥ ਰਹਾਉ॥
ਬਾਲਮੀਕ ਹਰਿਨਾਮੁ ਧਿਆਇਆ ਸੰਤਨ ਸੰਗਿ ਸਨੇਹੁ॥
ਰਾਮ ਰਮਤਿ ਰਵਿਦਾਸੁ ਪੁਨੀਤਾ ਸਫਲੁ ਭਈ ਨਰ ਦੇਹੁ॥ ੧॥
ਰਾਮ ਨਾਮ ਕੰਬੀਰ ਧਿਆਇਆ ਹਰਿ ਸਿਉ ਲਾਗਾ ਨੇਹੁ॥
ਰਾਮ ਨਾਮੁ ਨਾਮੇ ਗੁਣ ਗਾਏ ਪਾਇਆ ਨਿਜ ਪਦੁ ਗੇਹੁ[5]॥ ੨॥
ਧ੍ਰੂ ਅਮਿਰੀਕੁ ਨਾਮ ਜਪਿ ਉਧਰੇ ਪਾਇਆ ਅਬਚਲੁ ਥੇਹੁ॥
ਦਰਬਾਰੀ ਜਾਚਕੁ ਨਿਸਦਿਨੁ ਜਾਚੈ ਨਾਮੁ ਦਾਨੁ ਪ੍ਰਭ ਦੇਹੁ॥ ੩॥ ੫॥ ੧੩॥

**ਦੇਵਗੰਧਾਰੀ ॥**

ਹਰਿ ਦਰਸਨ ਕੀ ਮਨ ਪ੍ਰੀਤਿ॥ ਨਿਸ ਬਾਸੁਰ ਬਿਲਲਾਵੈ ਚਾਤ੍ਰਕੁ ਐਸੀ ਹਮਰੀ ਰੀਤਿ[6]॥ ੧॥ ਰਹਾਉ॥
ਜਿਉ ਚਕਵੀ[7] ਨੂ ਰੈਨਿ ਦੁਖਾਲੀ ਥੀਵੈ ਕਵਿ[8] ਪ੍ਰਭਾਤਿ॥ ਅਠੇ ਸਾਡੇ ਬਾਬਿ ਦੁਖਾਲੇ[9] ਨ ਸੁਖ ਦਿਨੇ ਨ ਰਾਤਿ॥੧॥
ਜਿਉ ਰੁਜਿਆਇਤ[10] ਤਾਰਾ ਚਾਹੇ ਰਵਿ ਅਸਤੇ[11] ਸੁਖ ਸਾਂਤਿ॥
ਐਸੀ ਜਨਮ ਨ ਦਰਸ ਪਿਆਸਾ ਜਿਉ ਸੁਤ ਹਿਤਿ[12] ਪਿਤਿ ਮਾਤਿ॥ ੨॥
ਤਉ ਦਰਸਨ ਸਮਸਰ ਕਛੁ ਨਾਹੀਂ ਅਠਸਠਿ ਤੀਰਥ ਨਾਤਿ॥
ਦਰਬਾਰੀ ਸੰਤ ਕਹਹਿ ਕਰਿ ਨਿਰਨੌ ਬੇਦ ਬਤਾਈ ਬਾਤਿ॥ ੩॥ ੬॥ ੧੪॥

**ਦੇਵਗੰਧਾਰੀ ॥**

ਮਹਮਾ ਨਾਮ ਨ ਸਕੌ ਸੁਨਾਇ॥ ਰਾਮ ਨਾਮ ਮਿਤਿ ਕੇਤਕ ਬਰਨੋ ਮੋ ਪਹਿ ਕਹੀ ਨ ਜਾਇ॥ ੧॥ ਰਹਾਉ॥
124.ੳ ਮਹਾ ਮੁ/ਘਧ ਮਲੇਛ ਦੈਤ ਥਾ ਮੁਖਹੁ ਦੈਤ ਅਲਾਇ॥
ਹਰਾਮੁ ਕਹਤਿ[13] ਰਾਮ ਵਿਚਿ ਆਇਆ ਦੀਆ ਬੈਕੁੰਠਿ ਪਠਾਇ॥ ੧॥
ਅਜਾਮਲੁ ਪਾਪੀ ਜਗ ਜਾਨਤਿ ਥਾ ਰਹਿਆ ਕਾਮ ਸੁਆਇ॥
ਅੰਤ ਸਮੇ ਮੁਖਿ ਕਹਿਓ ਨਰਾਇਣ ਪੁਤ੍ਰ ਹੇਤੁ ਪਲਾਇ॥ ੨॥

---

1. ਹੀਹਾ, ਰਾਜੇ ਦੀ ਪੁੱਤਰੀ, ਗੁਰੂ ਨਾਨਕ ਸਾਹਿਬ ਦੀ ਕਿਰਪਾ ਕਰਕੇ ਲੜਕਾ ਬਣੀ ਜਿਸਦਾ ਨਾਮ ਹੀਹਾ ਗੁਹਰਾਇਆ ਰੱਖਿਆ ਵੇਖੋ ਅੰਤਿਕਾ-। 2. ਉੱਖਲੀ ਨਾਲ ਬੰਨ੍ਹੇ ਕ੍ਰਿਸ਼ਨ ਭਗਵਾਨ ਨੇ ਜੁਮਲੇ ਅਰਜਨ ਦੀ ਜੜ ਪੁੱਟ, ਮੁਕਤ ਕਰ ਦਿੱਤਾ ਵੇਖੋ ਅੰਤਿਕਾ-। 3. ਸ਼ਿਸ਼ੂਪਾਲ ਕ੍ਰਿਸ਼ਨ ਜੀ ਦਾ ਮਸੇਰ ਸੀ ਜੋ ਕ੍ਰਿਸ਼ਨ ਦਾ ਵੈਰੀ ਸੀ ਅਤੇ ਕ੍ਰਿਸ਼ਨ ਜੀ ਨੇ ਭਰੀ ਸਭਾ ਵਿੱਚ ਸੁਦਰਸ਼ਨ ਚੱਕਰ ਨਾਲ ਮਾਰ ਦਿੱਤਾ ਸੀ 4. ਸੁੰਦਰ ਬਦਨ ਵਾਲਾ 5. ਪਕੜਿਆ, ਪ੍ਰਾਪਤ ਕੀਤਾ 6. ਰੀਤੀ, ਮਰਯਾਦਾ 7. ਚਕਵੀ ਅਤੇ ਚਕਵਾ ਹਰ ਰਾਤ ਨੂੰ ਵਿਛੜ ਜਾਂਦੇ ਹਨ ਤੇ ਸੂਰਜ ਲਿਕਲਣ ਤੇ ਮਿਲਦੇ ਹਨ, ਇਸ ਲਈ ਚਕਵੀ ਹਮੇਸ਼ਾ ਪ੍ਰਭਾਤ (ਸੂਰਜ) ਦੀ ਉਡੀਕ ਕਰਦੀ ਰਹਿੰਦੀ ਹੈ 8. ਕਦੋਂ 9. ਦੁੱਖਾਂ ਵਾਲੇ ਕਾਂਡ 10. ਰੋਜ਼ ਦਾ ਤਾਰਾ, ਸ਼ਾਮ ਦਾ ਤਾਰਾ 11. ਛੁਪ ਜਾਣ ਤੇ 12. ਪੁੱਤਰ ਲਈ 13. ਰਾਮ ਤੋਂ ਉਲਟ 'ਹਰਾਮ' ਕਹਿਣ ਨਾਲ

ਨਾਰਾਇਨ ਕਹਤਿ ਨਰਕਿ ਜਿਨਿ ਜਾਈ ਗਨਕਾ ਤੋਤੇ ਭਾਇ॥
ਰਾਮ ਨਾਮ ਬਹੁ ਪਤਿਤ ਉਧਾਰੇ ਪਾਪ ਅਸੰਖ ਮਿਟਾਇ॥੩॥
ਹਮਰੇ ਪਾਪ ਬਹੁਤੁ ਅਤਿ ਭਾਰੇ ਗਣਤੀ ਗਣੀ ਨ ਜਾਇ॥
ਨਾਨਕ ਪੰਥੀ ਜਨੁ ਦਰਬਾਰੀ ਕੋਲੀ ਜਿਵੈ ਰਖਾਇ॥ ੪॥ ੭॥ ੧੫॥

**ਦੇਵਗੰਧਾਰੀ ॥**

ਸਿਆਮ ਸੁੰਦਰ ਮੈ ਮੋਹੀ॥ ਮੁਰਲੀ ਧੁਨ ਸੁਨ ਭਈ ਬਾਵਰੀ[1] ਸੁਧਿ ਬੁਧਿ ਸਗਰੀ ਖੋਹੀ॥ ੧॥ ਰਹਾਉ॥
ਮੇਰੇ ਮਨ ਮਹਿ ਅਨਦੁ ਹੋਤੁ ਹੈ ਲੋਗ ਨ ਉਪਜਤਿ ਛੋਹੀ॥
ਲੋਕ ਲਾਜ ਅਰੁ ਕਾਨ ਕੁਟੰਬ ਕੀ[2] ਮੋਕਉ ਨੈਕੁ ਨ ਪੋਹੀ॥ ੧॥
ਰੋਮ ਰੋਮ ਮਨਮੋਹਨੁ ਰਵਿਆ ਪ੍ਰੇਮ ਫਿਰਾਈ ਦੋਹੀ॥ ਰਾਧਾ ਪ੍ਰੀਤਿ ਸਚਾਵੀ ਲਾਗੀ ਡੋਲਤਿ ਨਾਹਨ ਹੋਹੀ॥੨॥
ਦ੍ਰਿਗ[3] ਦਿਸਿ ਲਾਲ ਕੀਓ ਰਲ ਗਾਨੇ ਬਿਸਰਤਿ ਨਾਹਨ ਓਹੀ॥
ਦਰਬਾਰੀ ਰਾਧੇ ਕ੍ਰਿਸ਼ਨੁ ਭਈ ਹੈ ਰਾਧੇ ਕ੍ਰਿਸਨੁ ਕਨੀਓਹੀ[4]॥ ੩॥ ੮॥ ੧੬॥

**ਦੇਵਗੰਧਾਰੀ ॥**

ਮਨਿ ਮਹਿ ਐਸੀ ਕਰਹੁ ਫਕੀਰੀ॥ ਦਾਵਾ ਛੋਡਿ ਰਹਹੁ ਨਿਰਦਾਵੇ ਤੋੜਹੁ ਮੋਹ ਜੰਜੀਰੀ॥ ੧॥ ਰਹਾਉ॥
ਘਟਿ ਘਟਿ ਅੰਤਰ ਏਕੁ ਨਿਹਾਰਹੁ ਹਸਤਿ ਬਰੋਬਰਿ ਕੀਰੀ[5]॥
ਆਏ ਹਰਖ ਨਾ ਸੋਗੁ ਗਏ ਕਾ ਤਿਆਗੁ ਦਿਲਹੁ ਦਲਗੀਰੀ[6]॥ ੧॥
ਊਠਿ ਮਗਰਿ ਜਿਉ ਊਠ ਚਲਤੁ ਹੈ ਇਹੁ ਜਗੁ ਐਸਾ ਹੀ ਰੀ॥
ਤਾ ਕੀ ਗੈਲ ਤਿਆਗ ਗਹੁ ਮਾਰਗੁ ਛੋਡਹੁ ਬੀਥੀ ਭੀਰੀ[7]॥ ੨॥
ਰੂਪੁ ਰਸੁ ਸੁਗੰਧੁ ਸਬਦੁ ਇਸ ਪ੍ਰਸਨੁ ਏ ਠਗ ਬਾਜ ਪੰਜੀਰੀ॥
ਇੰਦ੍ਰੀ ਜਿਹਬਾ ਏਕੁ ਸੁਆਦੁ ਹੈ ਤਿਆਗੁ ਕੂੜਾਵੀ ਸੀਰੀ[8]॥ ੩॥
124.ਅ /ਗੁਰ ਕੀ ਸਰਣੀ ਛਾਡੁ ਅਧਾਇਣ ਫਾਟੇ ਜਮ ਕੀ ਚੀਰੀ॥
ਨਾਨਕ ਪੰਥੀ ਭਣੇ ਦਰਬਾਰੀ ਇਸੁ ਕਾ ਨਾਉ ਫਕੀਰੀ॥ ੪॥ ੯॥ ੧੭।

**ਦੇਵਗੰਧਾਰੀ। ਦੁਪਦੇ॥ ਘਰੁ ੨॥**

ਮਨ ਰੇ ਐਸਾ ਹੋਹੁ ਫਕੀਰ॥ ਹੁਇ ਹਵਾਇ ਤਿਆਗ ਸਭਿ ਮਨ ਤੇ ਮਾਇਆ ਤੋੜ ਜੰਜੀਰੁ॥੧॥ ਰਹਾਉ॥
ਸਾਦੀ ਗਮੀ ਹਿਰਸਿ ਪਰ ਨਿੰਦਿਆ ਇਨਿ ਕਉ ਕਰਹੁ ਤਗੀਰ[9]॥
ਸਰਮੁ ਹੰਢਾਵਹੁ ਨੈਨਾ ਅੰਦਰਿ ਜਾਨਹੁ ਸਾਹਿਬੁ ਤੀਰ॥੧॥
ਪਿਰੁ ਪਾਵਨਿ ਕਾ ਮਾਰਗੁ ਖੋਜਹੁ ਪਹਿਲਾ ਪੁਛਹੁ ਪੀਰੁ॥
ਨਾਨਕ ਪੰਥੀ ਭਣੇ ਦਰਬਾਰੀ ਤਾ ਹੋਵਹੁ ਅਵਲ ਫਕੀਰੁ॥ ੨॥ ੧॥ ੧੮॥

**ਰਾਗੁ ਦੇਵਗੰਧਾਰੀ ॥**

ਮਨ ਰੇ ਐਸਾ ਹੋਹੁ ਦਰਵੇਸੁ॥ ਖੌਫ ਕੀ ਖਫਨੀ[10] ਖਿਮਾਂ ਕੀ ਟੋਪੀ ਏਹੁ ਫਕੀਰੀ ਵੇਸੁ॥ ੧॥ ਰਹਾਉ॥
ਸਰਮ ਕਾ ਕਪੜਾ ਗਰੀਬੀ ਕਾ ਗੇਰੂ ਭੈ ਭਗਵਾ[11] ਕਰ ਭੇਸੁ॥
ਸਿਵ ਕੀ ਸੇਲੀ[12] ਸੀਲੁ[13] ਲੰਗੋਟੀ ਤਿਆਗੁ ਕੁਕਰਮੀ ਦੇਸੁ॥ ੧॥
ਫਿਕਰੁ ਤਿਆਗਹੁ ਫਰਕੁ ਹੰਢਾਵਹੁ ਲੈ ਗੁਰ ਕਾ ਉਪਦੇਸੁ॥
ਨਾਨਕ ਪੰਥੀ ਭਣੇ ਦਰਬਾਰੀ ਸੋ ਗਿਰਸਤਿ ਹੀ ਮਹਿ ਦਰਵੇਸੁ॥ ੨॥ ੨॥ ੧੯॥

---

1. ਕੰਵਲੀ 2. ਪਰਿਵਾਰ ਦੀ ਪਰਵਾਹ 3. ਨੈਣ, ਅੱਖਾਂ ਨਾਲ 4. ਕਨ੍ਹੈਯਾ ਹੀ 5. ਹਾਥੀ ਦੇ ਬਰਾਬਰ ਕੀੜੀ 6. ਉਦਾਸੀ, ਨਿਰਾਸ਼ਾ 7. ਭੀੜੀ ਵੀਹ ਜਾਂ ਗਲੀ ਅਰਥਾਤ ਨੀਵੇਂ ਵਿਚਾਰ 8. ਮਿਲਾਪ, ਸੀਰ ਅਥਵਾ ਭਰੋਸਾ 9. ਤਿਆਗ 10. ਦਰਵੇਸ਼ਾਂ ਦੀ ਪੋਸ਼ਾਕ 11. ਭਗਵੇਂ ਰੰਗ ਦਾ, ਗੇਰੂ ਰੰਗ 12. ਦਸਤਾਰ ਉਪਰ ਦੀ ਬੰਨ੍ਹਣ ਵਾਲੀ ਉੱਨ ਦੀ ਰੱਸੀ, ਕਲਿਆਣ ਦੀ ਰੱਸੀ 13. ਨਿਮਰਤਾ ਦੀ

**ਦੇਵਗੰਧਾਰੀ ॥**

ਮਨ ਰੇ ਐਸਾ ਬਨੁ ਬੈਰਾਗੁੀ॥ ਬਾਹਰਿ ਸਭ ਕਾ ਸੰਗੀ ਦੀਸੈ ਅੰਤਰਿ ਤੇ ਰਹੁ ਤਿਆਗੀ॥੧॥ ਰਹਾਉ॥
ਏਹ ਲੋਕੁ ਅਰ ਸੁਰਗ ਲੋਕ ਸੁਖ ਤਜੁ ਜਿਉ ਵਿਸਟਾ ਕਾਗੀ[1]॥
ਭੋਗ ਆਗ ਜਿਉ ਤਜ ਕਰਿ ਭਾਗਹੁ ਨਾਰ ਪਰਾਈ ਨਾਗੀ[2]॥ ੧॥
ਕੰਠੀ[3] ਕੰਠਿ ਕਰਨਾ ਕੀ ਮੇਲਹੁ ਜਟਾ[4] ਜੁਗਤਿ ਕਾ ਰਾਖਹੁ॥
ਨਾਨਕ ਪੰਥੀ ਭਣੇ ਦਰਬਾਰੀ ਹਰਿ ਹਰਿ ਮਨ ਮੁਖਿ ਭਾਖਹੁ॥ ੨॥ ੩॥ ੨੦॥

**ਦੇਵਗੰਧਾਰੀ ॥**

ਮਨ ਰੇ ਐਸਾ ਬਨੁ ਬ੍ਰਹਮਚਾਰੀ॥ ਜਤ ਕਾ ਜਨੇਊ ਸਰਮ ਕੀ ਧੋਤੀ ਕਰਨਾ ਕੰਠੀ ਧਾਰੀ॥ ੧॥ ਰਹਾਉ॥
ਤਮਕ ਮਿਟਾਇ ਤਿਲਕੁ ਕਰ ਮਾਥੇ॥ ਮਿਹਰ ਕੀ ਮਾਲਾ ਰਾਖਹੁ ਹਾਥੇ॥ ੧॥
125.ੳ ਘਟਿ ਘਟਿ ਅੰ/ਤਰਿ ਏਕ ਪਛਾਣਹੁ ਸਿਮਰਹੁ ਸਿਰਜਨਹਾਰਾ॥
ਨਾਨਕ ਪੰਥੀ ਭਣੇ ਦਰਬਾਰੀ ਭੈ ਨਿਧਿ ਉਤਰਹੁ ਪਾਰਾ[4]॥ ੪॥ ੨੧॥

**ਦੇਵਗੰਧਾਰੀ ॥**

ਮਨ ਰੇ ਐਸਾ ਹੋਹੁ ਉਦਾਸੀ॥ ਏਕਾ ਆਸ ਦਰਸਨ ਕੀ ਕੀਚੈ ਤਿਆਗਹੁ ਅਉਰੁ ਬਿਆਸੀ[5]॥੧॥ ਰਹਾਉ॥
ਜੈਸੀ ਆਵੈ ਤੈਸੀ ਗੁਜਰੇ ਮਨ ਮਹਿ ਰਹਿ ਅਭਿਆਸੀ॥
ਤਿਸੁ ਕੇ ਚਰਨ ਸ੍ਰੇਵਹੁ ਨਿਸਦਿਨਿ ਜਿਸ ਕੀ ਮਾਇਆ ਦਾਸੀ॥ ੧॥
ਖੌਫ ਕੀ ਖਫਨੀ ਖਿਮਾ ਕੀ ਟੋਪੀ ਸੀਲ ਲੰਗੋਟੀ ਖਾਸੀ॥
ਸਿਵ ਸਿ ਵਰਨੀ ਮਿਹਰ ਮੁਤੱਕਾ[6] ਜਮ ਕੀ ਜੇਰ[7] ਨ ਪਾਸੀ॥ ੨॥
ਗੁਰੁ ਕਉ ਪੂਛਿ ਚਲਹੁ ਸੁਖ ਮਾਰਗ ਭਰਮ ਕੀ ਭੀਤਿ ਬਿਨਾਸੀ॥
ਨਾਨਕ ਪੰਥੀ ਭਣੇ ਦਰਬਾਰੀ ਐਸਾ ਹੋਹੁ ਉਦਾਸੀ॥ ੩॥ ੮॥ ੨੨॥

**ਦੇਵਗੰਧਾਰੀ ॥**

ਮਨਿ ਮਹਿ ਐਸਾ ਹੋਹੁ ਅਤੀਤੁ॥ ਗ੍ਰਿਹ ਬਨੁ ਸਭੁ ਸਮਸਰਿ ਕਰਿ ਸਮਝਹੁ ਜਨਮੁ ਕਲੂ ਮਹਿ ਜੀਤੁ॥੧॥ ਰਹਾਉ॥
ਏਕ ਸਮਾਨ ਦੇਖਹੁ ਸਭ ਕੋਈ ਕਿਆ ਵੈਰੀ ਕਿਆ ਮੀਤੁ॥
ਊਚ ਨੀਚ ਮਹਿ ਏਕੁ ਸਮਾਨਾ ਢਾਹੁ ਭਰਮ ਕੀ ਭੀਤਿ॥ ੧॥
ਕੰਚਨੁ ਮਾਟੀ ਏਕ ਸਮ ਜਾਨਹੁ ਏਹਾ ਨਿਰਮਲ ਰੀਤ॥
ਨਾਨਕ ਪੰਥੀ ਭਣੇ ਦਰਬਾਰੀ ਪਤਿਤਹੁ ਹੋਹੁ[8] ਪੁਨੀਤ॥ ੨॥ ੬॥ ੨੩॥

**ਦੇਵਗੰਧਾਰੀ ॥**

ਮਨ ਰੇ ਐਸਾ ਕਰ ਸੰਨਿਆਸੁ॥ ਸੁੱਭ ਅਸੁੱਭ ਦੋਊ ਤਜ ਛੋਡਹੁ ਸਰਬ ਵਾਸਨਾ ਨਾਸ॥ ੧॥ ਰਹਾਉ॥
ਏਕੋ ਏਕੁ ਵਖਾਨਹੁ ਰਸਨਾ ਮਨ ਮਹਿ ਹਰਿ ਅਭਿਆਸੁ॥
ਦੁਖੁ ਸੁਖੁ ਦੁਇ ਇਕ ਸਮ ਕਰਿ ਮਾਨਹੁ ਰਾਖਹੁ ਬਿਰਤਿ ਅਕਾਸ[9]॥ ੧॥
ਆਪਸ ਤੇ ਉਤਮੁ ਸਭੁ ਜਾਨਹੁ ਹੋਹੁ ਦਾਸਨ ਕੋ ਦਾਸੁ॥
ਨਾਨਕ ਪੰਥੀ ਭਣੇ ਦਰਬਾਰੀ ਸਭ ਤੇ ਰਹਹੁ ਉਦਾਸੁ॥ ੨॥ ੭॥ ੨੪॥

**ਦੇਵਗੰਧਾਰੀ ॥**

ਮਨ ਰੇ ਐਸਾ ਹੋਹੁ ਸਿਪਾਹੀ॥ ਕਾਮੁ ਕ੍ਰੋਧੁ ਲੋਭੁ ਮੋਹੁ ਸਾਧਹੁ ਜੁਧ ਕਰਹੁ ਮਨ ਮਾਹੀ॥ ਰਹਾਉ॥
ਖਾਈ ਖੁਦੀ[10] ਮਿਟਾਹੁ ਮਨ ਤੇ ਕੋਟੁ ਭਰਮ ਕਾ[11] ਢਾਹਹੁ॥
125.ਅ ਹੋਇ /ਇਕੰਤ ਬਸਹੁ ਗ੍ਰਿਹਿ ਭੀਤਰ ਪਟ ਅਗਿਆਨ[12] ਕੇ ਲਾਹਹੁ॥ ੧॥

---

1. ਵਿਸ਼ਟਾ ਅਥਵਾ ਗੰਦਗੀ ਖਾਣ ਵਾਲਾ ਕਾਂ 2. ਨਾਗ ਵਾਂਗ 3. ਮਾਲਾ 4. ਇਥੇ ਅੰਕ ੨ ਚਾਹੀਦਾ ਹੈ ਪਰੰਤੂ ਮੂਲ ਲਿਖਤ ਵਿੱਚ ਦਰਜ ਨਹੀਂ ਹੈ 5. ਦੂਸਰੀਆਂ ਇਛਾਵਾਂ 6. ਸੇਲ੍ਹੀ ਅਥਵਾ ਰੱਸੀ 7. ਜਮ ਦੀ ਫਾਹੀ 8. ਅਪਵਿਤ੍ ਤੋਂ ਹੋ 9. ਉੱਚੀ ਭਾਵ ਆਕਾਸ਼ ਜੇਹੀ 10. ਹੰਕਾਰ ਰੂਪੀ ਖਾਈ 11. ਭਰਮ ਦਾ ਕਿਲ੍ਹਾ 12. ਅਗਿਆਨਤਾ ਦਾ ਪੜਦਾ

ਲਹਹੁ ਵਡਿਆਈ ਖਸਮ ਅਪਨੇ ਤੇ ਸਭ ਕੋ ਦੇਇ ਸਬਾਸੀ॥
ਨਾਨਕ ਪੰਥੀ ਭਣੇ ਦਰਬਾਰੀ ਪਰੇ ਨ ਜਮ ਕੀ ਫਾਸੀ॥ ੨॥ ੮॥ ੨੫॥

**ਦੇਵਗੰਧਾਰੀ ॥**

ਪਰਿਆ ਸਰਨਿ ਦੁਆਰਿ ਤੁਹਾਰੇ॥ ਜਿਉ ਪ੍ਰਭ ਰਾਖਹੁ ਤਿਉ ਹੀ ਰਹੀਐ ਹਰਿ ਜੀ ਅਪਰ ਅਪਾਰੇ॥ ਰਹਾਉ॥
ਤੂ ਸਮਰਥੁ ਅਕਥੁ ਸੁਆਮੀ ਸਾਹਿਬ ਬੇਸੁਮਾਰੇ॥ ਤੁਮਰੀ ਕਿਰਪਾ ਤੇ ਸੁਖੁ ਪਾਈਐ ਤਸਕਰ[1] ਪੰਚ ਸੰਘਾਰੇ॥ ੧॥
ਪਤਿਤ ਉਧਾਰਨੁ ਬਿਰਦੁ ਤੁਹਾਰਾ ਕੇਤੇ ਪਾਰ ਉਤਾਰੇ॥ ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਸਰਨਿ ਮੁਰਾਰੇ॥ ੨॥ ੯॥ ੨੬॥

**ਦੇਵਗੰਧਾਰੀ ॥**

ਚੰਚਲੁ ਚੀਤੁ[2] ਨ ਫੜਿਆ ਜਾਵੈ॥ ਬੇਦ ਪੁਰਾਨ ਨ ਸੁਨੇ ਕਾਨ ਧਰ ਦਹਦਿਸਿ ਕਉ ਉਠਿ ਧਾਵੈ॥ ੧॥ ਰਹਾਉ॥
ਕਾਮ ਕ੍ਰੋਧ ਲੋਭ ਮਨੁ ਲਾਗਾ ਸਤਿਸੰਗਤਿ ਨਾਹਿ ਸੁਖਾਵੈ॥
ਧਰਮ ਮਾਰਗਾ ਪਰ ਪੈਰੁ ਨ ਰਾਖੈ ਜਹ ਕੁਕਰਮ ਤਹ ਜਾਵੈ॥ ੧॥
ਮਨ ਕੀ ਦਉਰ ਫਉਰ[3] ਸੁਨਿ ਡਰਿਹੋਂ ਕਿਉ[4] ਮਨੁ ਮਾਰਗੁ ਪਾਵੈ॥
ਨਾਨਕ ਪੰਥੀ ਭਣੇ ਦਰਬਾਰੀ ਤਉ ਉਬਰੇ ਜੇ ਗੁਰ ਭਾਵੈ॥ ੨॥ ੧੦॥ ੨੭॥

**ਦੇਵਗੰਧਾਰੀ ॥**

ਚੰਚਲ ਚੀਤੁ ਨ ਆਵੈ ਹਾਥਿ॥ ਦਾਮਨ ਚਮਕਿ[5] ਜਿਵੈ ਮਨਿ ਕੀ ਮਤਿ ਜੈਸੇ ਕੱਛਪ[6] ਮਾਥਿ॥੧॥ ਰਹਾਉ॥
ਚਲ ਦਲ ਜਿਵੈ ਮਨੁ ਡੋਲੈ ਕਬਹੂ ਉਭ ਪੈਆਲਿ[7]॥ ਭੂਤਨਿਆ ਦੀ ਆਗਿ ਜਿਵੈ ਹੀ ਦੀਪ ਲਾਟ ਹਲਚਾਲ॥ ੧॥
ਸੰਕਲਪ ਵਿਕਲਪ ਕਰਤ ਮਨ ਗੁਜਰੇ ਇਕੁ ਖਿਨੁ ਠਹਿਰੇ ਨਾਂਹਿ॥
ਨਾਨਕ ਪੰਥੀ ਕਹੈ ਦਰਬਾਰੀ ਗੁਰੁ ਕੀ ਪਕੜੁ ਪਨਾਹਿ॥੨॥੧੧॥੨੮॥

**ਦੇਵਗੰਧਾਰੀ ॥**

ਇਸ ਮਨੁ ਕਾ ਮੁਝ ਮੱਝੁ[8] ਨ ਆਵੈ॥ ਖਿਨ ਮਹਿ ਹੋਰੁ ਖਿਨੈ ਮਹਿ ਹੋਰਾ ਕਿਛੁ ਦਾ ਕਿਛੁ ਬਣਿ ਜਾਵੈ॥ ੧॥ ਰਹਾਉ॥
126.ੳ ਕਬਹੂ ਹਸੈ ਕਬਹੂ ਰੋਵੈ ਕਬਹੂ ਮੋਨ ਕਦੇ ਉਠਿ ਗਾਵੈ॥ ਕਬਹੂੰ ਬੈਠ ਰਹੈ ਅਸਥਿ/ਤਿ ਕਰਿ ਕਬ ਦਹਿਦਿਸਿ ਕਉ ਧਾਵੈ॥ ੧॥
ਮਨੋਰਾਜ ਗਢ ਕੋਟ ਉਸਾਰੇ[9] ਖਿਨ ਮਹਿ ਫੇਰਿ ਗਿਰਾਵੈ॥ ਕਬਹੂ ਜਾਗ੍ਰਿਤ ਕਹੂ ਸੁਪਨੈ ਘੋਰ ਨੀਂਦ ਸਵ ਜਾਵੈ॥ ੨॥
ਕਬਹੂ ਰਾਉ ਰੰਕੁ ਹੋਇ ਬੈਠੇ ਕਦੇ ਦੀਨੁ ਕਦੇ ਬਹੁਤੁ ਬਢਾਵੈ॥
ਨਾਨਕ ਪੰਥੀ ਭਣੇ ਦਰਬਾਰੀ ਮਨ ਕਾ ਮਰਮੁ ਨ ਕੋਊ ਪਾਵੈ॥੩॥੧੨॥੨੯॥

**ਦੇਵਗੰਧਾਰੀ ॥**

ਮਨਿ ਮਹਿ ਐਸੀ ਪ੍ਰੀਤਿ ਕਰੀਜੈ॥ ਜੈਸੇ ਚਾਤ੍ਰਕ ਸੁਆਤ ਬੂੰਦ ਕਉ ਬਿਨੁ ਜਲ ਮੀਨ ਮਰੀਜੈ॥੧॥ ਰਹਾਉ॥
ਜੈਸੇ ਭਉਰ ਵਾਸਨਾ ਲੀਏ ਅਪਨਾ ਆਪੁ ਬੰਧੀਜੈ॥
ਐਸੀ ਪ੍ਰੀਤਿ ਕਰਹੁ ਮਨ ਮੇਰੇ ਜੈਸੇ ਤ੍ਰਿਖਾਵੰਤ[10] ਜਲੁ ਪੀਜੈ॥ ੧॥
ਜੋ ਪ੍ਰੀਤਮ ਕੀ ਬਾਤ ਸੁਨਾਵੈ ਤਨੁ ਮਨੁ ਧਨੁ ਤਿਸੁ ਦੀਜੈ॥
ਨਾਨਕ ਪੰਥੀ ਕਹੈ ਦਰਬਾਰੀ ਹਰਿ ਜਸੁ ਅਹਿਨਿਸਿ ਕੀਜੈ॥ ੨॥ ੧੩॥ ੩੦॥

**ਦੇਵਗੰਧਾਰੀ ॥**

ਪ੍ਰਭਿ ਕੀ ਅਕਥ ਕਹਾਨੀ॥ ਬੇਦ ਪੁਰਾਨ ਕੁਰਾਨ ਪੁਕਾਰਹਿ ਕਿਨਹੂ ਕੀਮ ਨ ਜਾਨੀ॥ ੧॥ ਰਹਾਉ॥
ਇੰਦ੍ਰ ਬ੍ਰਹਮਾ ਜਾਕਉ ਸਿਮਰਹਿ ਸੰਕਰ ਸਣੇ ਭਵਾਨੀ[11]॥
ਸੇਖ ਨਾਗੁ ਨਿਤ ਨਉ ਤਨ[12] ਗਾਵੈ ਸਨਕਾਦਿਕ ਬ੍ਰਹਮ ਗਿਆਨੀ॥ ੧॥
ਸੁਰ ਨਰ ਮੁਨ ਜਨ ਸਗਲੇ ਸੇਵਹਿ ਧਿਆਨੁ ਰਹੇ ਕਰਿ ਧਿਆਨੀ॥
ਨਾਨਕ ਪੰਥੀ ਭਣੇ ਦਰਬਾਰੀ ਕਿਆ ਕੋ ਕਥੈ ਪ੍ਰਾਨੀ॥ ੨॥ ੧੪॥ ੩੧॥

1. ਚੋਰ 2. ਚਿੱਤ, ਮਨ 3. ਭੱਜ ਦੌੜ, ਨੱਠ ਭੱਜ 4. ਕਿਵੇਂ 5. ਬਿਜਲੀ ਦੀ ਚਮਕ 6. ਕੱਛੂ ਕੁੰਮਾ 7. ਉੱਚਾ (ਉਭ) ਅਤੇ ਪਤਾਲ (ਪੈਆਲ) 8. ਦੀ ਮੈਨੂੰ ਸਮਝ 9. ਮਨ ਦੇ ਕਿਲ੍ਹੇ ਉਸਾਰੇ 10. ਪਿਆਸਾ 11. ਦੇਵੀ, ਦੁਰਗਾ 12. ਹਰ ਰੋਜ਼ ਨਵਾਂ ਨਾਮ

**ਦੇਵਗੰਧਾਰੀ ॥**

ਚੰਚਲੁ ਚਪਲੁ ਚੋਰੁ ਮਨੁ ਮੇਰਾ॥ ਦਿਤੀ ਲਏ ਨ ਆਖੀ ਸਮਝੈ[1] ਕਹੌ ਹੋਰੁ ਮਨੁ ਮਾਨੈ ਹੋਰਾ॥ ੧॥ ਰਹਾਉ॥
ਕਹੌ ਦਿਵਸੁ ਮਨੁ ਰੈਨਿ ਬਖਾਨੈ ਰੈਨ ਕਹੌ ਮਨੁ ਮਾਨੈ ਭੋਰਾ[2]॥
ਥੋਰਾ ਕਹਉ ਕਹੈ ਮਨੁ ਬਹੁਤਾ ਬਹੁਤੁ ਕਹੁ ਤੁ ਕਹਤੁ ਮਨ ਥੋਰਾ॥ ੧॥
ਨਿੰਦਾ ਚੁਗਲੀ ਸੁਨੈ ਸ੍ਰਵਨ ਧਰ ਸਬਦੁ ਨ ਸੁਨੈ ਬਹਿ ਹੋਇ ਡੋਰਾ[3]॥
ਸੈ ਵਾਰੀ ਪਾਹੁਨੁ ਖੁੰਬ ਚੜਾਈਐ[4] ਫੇਰਿ ਕੋਰ ਦਾ ਕੋਰਾ[5]॥੨॥
ਕਰੌ ਫਰੀਆਦਿ ਸੁਨਹੁ ਪ੍ਰਭ ਮੇਰੇ ਮਨ ਪਰ ਪਾਇ ਨ ਮੇਰਾ ਜੋਰਾ॥
ਨਾਨਕ ਪੰਥੀ ਕਹੈ ਦਰਬਾਰੀ ਮੈ ਭਰਵਾਸਾ ਪ੍ਰਭ ਜੀ ਤੇਰਾ॥ ੩॥ ੧੫॥ ੩੨॥

**ਰਾਗੁ ਦੇਵਗੰਧਾਰੀ ॥**

126.ਅ /ਮੇਰਾ ਪ੍ਰਭੁ ਕਾਗਹੁ ਹੰਸੁ ਕਰੇ॥ ਜਾ ਪਰ ਕਿਰਪਾ ਕਰੇ ਪਰਮੇਸੁਰੁ ਖੋਟੇ ਹੋਨਿ ਖਰੇ॥ ੧॥ ਰਹਾਉ॥
ਨੀਚਹੁ ਊਚ ਥਾਪੇ ਪਰਮੇਸੁਰੁ ਗੁੰਗਾ ਗੁਣ ਉਚਰੇ॥ ਖਿਨ ਮਹਿ ਢਾਹਿ ਉਸਾਰਣਹਾਰਾ ਥਾਪ ਉਥਾਪ ਧਰੇ॥ ੧॥
ਜੋ ਭਾਣੇ ਪ੍ਰਭ ਪਾਰਬ੍ਰਹਮ ਨੂ ਬਹੁਤੇ ਪਤਿਤ ਤਰੇ॥ ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਸਰਨਿ ਹਰੇ॥ ੨॥ ੧੬॥ ੩੩॥

**ਦੇਵਗੰਧਾਰੀ ॥**

ਪ੍ਰਭ ਕੈ ਬੇਪਰਵਾਹੀ॥ ਦੇਂਦੇ ਤੋਟਿ ਨ ਗਮੀ ਬਿਆਪੇ ਲਏ ਭਿ ਸੰਸਾ ਨਾਹੀ॥੧॥ ਰਹਾਉ॥
ਇਕਨਾ ਬੰਦਹੁ ਕਰੇ ਖਲਾਸੀ ਇਕਨਾ ਬੰਦੀ ਪਾਏ॥ ਐਸਾ ਕੋਇ ਨ ਕੀਆ ਦੂਜਾ ਜਬਾਬੁ ਕਰੇ ਜੋ ਜਾਇ॥ ੧॥
ਆਪੇ ਬਖਸੇ ਦੇਇ ਵਡਿਆਈ ਆਪੇ ਦੇ ਸਜਾਈ॥
ਨਾਨਕ ਪੰਥੀ ਭਣੇ ਦਰਬਾਰੀ ਪ੍ਰਭ ਕੈ ਤਿਲੁ ਨ ਤਮਾਈ॥ ੨॥ ੧੭॥ ੩੪॥

**ਦੇਵਗੰਧਾਰੀ ॥**

ਕਲਜੁਗ ਮਹਾਂਗੁਬਾਰੀ ਵਰਤੈ ਮਾਰਗੁ ਨਦਰਿ ਨ ਆਵੈ॥
ਮਹਾਂਮੋਹ ਅਗਿਆਨੁ ਤਿਮਰੁ[6] ਬਹੁ ਕਿਉ ਕਰਿ ਮਾਰਗੁ ਪਾਵੈ॥੧॥
ਮੋਕਉ ਮਾਰਗੁ ਕਉਨੁ ਬਤਾਵੈ॥ ਕਿਰਪਾ ਕਰੇ ਤਾ ਸਤਿਗੁਰੁ ਮੇਲੇ ਦੀਪੁ ਜਗਾਇ ਦਿਖਾਵੈ॥੧॥ ਰਹਾਉ॥
ਗੁਰ ਬਿਨ ਕੁਝੁ ਨ ਸੁਝੈ ਬੁਝੈ ਭੈ ਨਿਧਿ ਗੋਤੇ ਖਾਵੈ॥
ਨਾਨਕ ਪੰਥੀ ਭਣੇ ਦਰਬਾਰੀ ਗੁਰੁ ਮਿਲਿ ਸਭ ਸੁਖ ਗਾਵੈ॥ ੨॥ ੧੮॥ ੩੫॥

**ਦੇਵਗੰਧਾਰੀ ॥**

ਰਸਨਾ ਰੁਧੀ[7] ਰਸਾਂ ਸੁਆਦਾਂ ਸ੍ਰਵਣ[8] ਸਬਦ ਰੰਞਾਣੇ॥ ਨੇਤ੍ਰ ਰੂਪ ਅਪਨੇ ਵਸਿ ਕੀਏ ਭਏ ਅਧੀਨ ਨਿਮਾਣੇ॥ ੧॥
ਭਲਾ ਜੀ ਮੈ ਕੀ ਕਰਾ ਵਿਚਾਰਾ॥ ਇਸ ਪਰਸ ਤੁਚਾ[9] ਭਰਮਾਈ ਕਿਉ ਜਪਹੌ ਨਾਮੁ ਤੁਮਾਰਾ॥ ੧॥ ਰਹਾਉ॥
ਨਾਸਾਂ ਗੰਧ ਓਰ ਉਠਿ ਧਾਵਹਿ ਮਨ ਮਾਇਆ ਮੋਹ ਬੰਧਾਇਆ॥
ਨਾਨਕ ਪੰਥੀ ਜਨੁ ਦਰਬਾਰੀ ਤੋ ਪਹਿ ਕੂਕ ਸੁਣਾਇਆ॥ ੨॥ ੧੯॥ ੩੬॥

**ਦੇਵਗੰਧਾਰੀ ॥**

ਮਨੁ ਹਰਿ ਗੁਨ ਗਾਇਆ ਲੋੜੈ॥ ਕਾਮੁ ਕ੍ਰੋਧੁ ਮਦੁ[10] ਲੋਭੁ ਮੋਹੁ ਇਹਿ ਅਉਰੁ ਠਉਰ ਲੈ ਜੋੜੈ॥ ੧॥ ਰਹਾਉ॥
127.ੳ ਇਹੁ ਮਨੁ ਹਰਿ ਵਲਿ ਤਾਂ ਹੀ ਲਾਗੈ ਜਾਂ ਹਰਿ ਆਪੇ /ਮੋੜੈ॥
ਜਿਨਾ ਨੂੰ ਆਪੁ ਲਗਾਏ ਮੇਲੇ ਕਉਣੁ ਤਿਨਾ ਨੂੰ ਤੋੜੈ॥
ਸਭੁ ਕਿਛੁ ਕੀਤਾ ਪ੍ਰਭ ਕਾ ਹੋਵੈ ਦੂਜਾ ਕੋਇ ਨ ਹੋੜੈ॥
ਨਾਨਕ ਪੰਥੀ ਕਹੈ ਦਰਬਾਰੀ ਪ੍ਰਭ ਆਪੇ ਜੋੜ ਵਿਛੋੜੈ॥ ੨॥ ੨੦॥ ੩੭॥

---

1. ਅਕਲ ਦੇਣ ਤੇ ਨਹੀਂ ਲੈਂਦਾ ਅਤੇ ਸਮਝਾਉਣ ਤੇ ਨਹੀਂ ਸਮਝਦਾ 2. ਸਵੇਰ ਦਾ ਵੇਲਾ 3. ਬੋਲ਼ਾ 4. ਧੋਬੀ ਦਾ ਉਹ ਬਰਤਨ, ਜਿਸ ਵਿੱਚ ਖਾਰ ਮਿਲਿਆ ਪਾਣੀ ਪਾ ਕੇ ਉਪਰ ਚਿਣ ਕੇ ਤੇਜ ਭਾਫ ਦਿੰਦਾ ਹੈ, ਜਿਸ ਤੋਂ ਮੈਲ ਅਲੱਗ ਹੋ ਜਾਂਦੀ ਹੈ, ਇਸ ਨੂੰ ਖੁੰਭ ਚੜ੍ਹਾਉਣਾ ਆਖਦੇ ਹਨ 5. ਮੂਲ ਲਿਖਤ ਵਿੱਚ ਸ਼ਬਦ 'ਕੋਰ' ਹੈ ਪਰ ਇਥੇ 'ਕੋਰੇ' ਚਾਹੀਦਾ ਹੈ। ਲਿਖਾਰੀ ਤੋਂ 'ਲਾਂ' ਦੀ ਕਮੀ ਰਹਿ ਗਈ, ਸਫੇਦ, ਬੇ-ਦਾਗ 6. ਅੰਧੇਰਾ 7. ਰੁੱਝੀ ਹੋਈ 8. ਕੰਨ 9. ਚਮੜੀ, ਖਲੜੀ 10. ਹੰਕਾਰ

**ਰਾਗੁ ਦੇਵਗੰਧਾਰੀ। ਘਰੁ ੩॥**

ਦਰਸਨ ਕੇ ਬਛ ਬਾਛੈ[1]॥ ਐਸੀ ਕ੍ਰਿਪਾ ਕਰੁ ਜਗਜੀਵਨ ਦੂਜੀ ਕਾਂਛ ਨ ਕਾਂਛੈ॥ ੧॥ ਰਹਾਉ॥
ਤੇਰੀ ਟੇਕ ਧਰੌਂ ਉਰ ਭੀਤਰ ਅਉਰ ਨ ਉਰਮਹਿ ਆਣੋ॥
ਇਕੋ ਅਸਥਿਰੁ ਤੂ ਪ੍ਰਭ ਮੇਰਾ ਹੋਰੁ ਸਭੁ ਕਿਛੁ ਨਾਸੁ ਪਛਾਣੋ॥ ੧॥
ਤੁਮਰੀ ਦਇਆ ਬਿਨਾ ਕਿਛੁ ਨਾਹੀਂ ਆਪਹੁ ਕਛੂ ਨ ਹੋਵੈ॥
ਨਾਨਕ ਪੰਥੀ ਕਹੈ ਦਰਬਾਰੀ ਕਰਿ ਹਉਮੈਂ ਆਪੁ ਵਿਗੋਵੈ॥ ੨॥ ੨੧॥ ੩੮॥

**ਦੇਵਗੰਧਾਰੀ ॥**

ਮਾਧੋ ਲੇਹੁ ਮਿਲਾਇ॥ ਜਿਉ ਪਾਛੈ ਤੈ ਪਤਿਤ ਉਧਾਰੇ ਤਿਉ ਮੁਹਿ ਕਰਹੁ ਸਹਾਏ॥ ੧॥ ਰਹਾਉ॥
ਅਉਗਣਿ ਬਖਸਹੁ ਕਰਹੁ ਖਲਾਸੀ ਤਉ ਸਰਨਾਈ ਆਏ॥
ਜੋ ਤੁਧੁ ਭਾਵੈ ਭਲਾ ਸੋਈ ਕੁਛੁ ਤੁਮਰੀ ਸਤਿ ਰਜਾਏ॥ ੧॥
ਜਮ ਕੀ ਜੋਰ ਮਿਟਾਵਹੁ ਪ੍ਰਭ ਜੀ ਕਰ ਕਿਰਪਾ ਰਘੁਰਾਏ॥
ਨਾਨਕ ਪੰਥੀ ਜਨੁ ਦਰਬਾਰੀ ਤੁਮਰਾ ਬਿਰਦ ਧਰਾਏ॥ ੨॥ ੨॥ ੩੯॥

**ਦੇਵਗੰਧਾਰੀ ॥**

ਗਰੀਬ ਨਿਵਾਜ ਨਿਵਾਜੁ ਅਸਾਂ ਕੂ ਅਸੀਂ ਗਰੀਬ ਤੁਮਾਰੇ॥
ਜਿਤੁ ਰਾਹਿ ਪਾਵਹੁ ਤਿਤੁ ਮਗ ਚਲਹਿ ਕੁਛੁ ਨਾਹਨ ਹਾਥ ਹਮਾਰੇ॥ ੧॥
ਦਰਸਨ ਵਿਟੁਹੁ ਵਾਰੇ॥ ਕਰਿ ਕਰਿ ਵੇਖਹਿ ਚੋਜ ਤਮਾਸੇ ਕੁਦਰਤਿ ਥੋ ਬਲਿਹਾਰੇ॥ ੧॥ ਰਹਾਉ॥
ਤੂ ਪਤਿਤ ਉਧਾਰੁ ਉਧਾਰੁ ਅਸਾਂ ਕੂੰ ਅਸੀਂ ਮੂਰਖ ਅਉਗਣਿਆਰੇ॥
ਨਾਨਕ ਪੰਥੀ ਕਹੇ ਦਰਬਾਰੀ ਜਿਉ ਪਾਹੁਨ[2] ਪਾਨੀ ਤਾਰੇ॥ ੨॥ ੨॥ ੪੦॥

**ਦੇਵਗੰਧਾਰੀ। ਘਰ ੪॥**

ਕਰਤ ਫਿਰਤ ਕਲੋਲ ਬਹੁ ਮੋਹ ਮਗਨ ਸੁਤ ਨਾਰ॥ ੧॥ ਰਹਾਉ॥
ਭੋਗਤਿ ਭੋਗ ਬਹੁ ਬਿਧੀ ਮਰਨਾ ਮਨਹੁ ਵਿਸਾਰਿ॥ ੧॥
ਚਲਨਿ ਸਾਰ ਨ ਜਾਣਦੇ ਤਾਂ ਹੀ ਕਰਨਿ ਵਿਥਾਰ॥ ੨॥
ਜਮ ਕੀ ਕਾਣਿ ਕਟੀਏ ਬਿਨੁ ਸਿਮਰੇ ਕਰਤਾਰ॥ ੩॥
127.ਅ ਨਾਨਕ ਪੰਥੀ ਸਰਨਿ ਹੈ/ ਦਰਬਾਰੀ ਤੁਮਰੇ ਦੁਆਰਿ॥ ੪॥ ੧॥ ੪੧॥

**ਦੇਵਗੰਧਾਰੀ। ਘਰੁ ੫॥**

ਗਾਇਓ ਜੀ ਮੈ ਸਭਿ ਤੇ ਊਪਰਿ ਗੋਬਿੰਦੁ ਗੁਣੀ ਨਿਧਾਨਾ॥
ਹੋਰੁ ਨ ਸਮਸਰ[3] ਕੋਊ ਜਾ ਕੈ ਦੁਖਭੰਜਨ ਭਗਵਾਨ॥ ੧॥ ਰਹਾਉ॥
ਜਾ ਕੈ ਸਿਮਰਨਿ ਸਭਿ ਕਿਛੁ ਪਾਈਐ ਗਾਈਐ ਤਾ ਕੋ ਨਾਮਾ॥
ਇਕੁ ਪਲੁ ਮਨ ਤੇ ਨਾਂਹਿ ਬਿਸਾਰਹੁ ਅਹਿਨਿਸਿ ਆਠੋ ਜਾਮਾ॥ ੧॥
ਜਾ ਕੋ ਸਿਮਰਿ ਅਜਾਮਲੁ ਉਬਰਿਆ ਪਤਿਤ ਉਧਾਰੇ ਆਮਾ[4]॥
ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਸਰਨਿ ਸਿਆਮਾ॥ ੨॥ ੧॥ ੪੨॥

**ਦੇਵਗੰਧਾਰੀ ॥**

ਮੈ ਲਾਇਓ ਮਨੁਮੋਹਨ ਸਂਉ ਜੋ ਸਭਿ ਤੇ ਪਰੇ ਪਰੇਰਾ॥ ਜੈਸਾ ਕੋ ਜਾਨੇ ਤੈਸਾ ਹੈ ਨੇਰੇ ਹੂ ਤੇ ਨੇਰਾ॥ ੧॥ ਰਹਾਉ॥
ਸਭ ਬਿਧਿ ਅੰਤਰਿ ਕੀ ਪ੍ਰਭ ਜਾਨੈ ਮੁਲਖੁ ਦੇਸੁ ਜਿਸੁ ਕੇਰਾ॥ ਭਾਵ ਨ ਭਰਨੈਹਾਰਾ ਸਾਹਿਬੁ ਘਟਿ ਘਟਿ ਤਿਸੈ ਬਸੇਰਾ॥ ੧॥
ਤੂ ਕਾਹੇ ਕੋ ਮੈਂ ਮੈਂ ਕਰਤਾ ਕੁਛੁ ਹੋਇ ਨ ਕੀਤਾ ਤੇਰਾ॥ ਨਾਨਕ ਪੰਥੀ ਜਨੁ ਦਰਬਾਰੀ ਹਰਿ ਭਗਤਨ ਕਾ ਚੇਰਾ[5]॥ ੨॥ ੨॥ ੪੨॥

---

1. ਇੱਛਾ ਹੈ 2. ਪੱਥਰ 3. ਬਰਾਬਰ 4. ਆਮ ਲੋਕ 5. ਚੇਲਾ, ਸੇਵਕ

**ਦੇਵਗੰਧਾਰੀ॥ ਘਰੁ ੬॥**

ਏਕੋ ਹਰਿ ਏਕੋ ਆਪਿ॥ ਘਟਿ ਘਟਿ ਰਹਿਆ ਬਿਆਪੁ॥ ਰਹਾਉ॥
ਜਲ ਥਲ ਮਹੀਅਲ ਵਣ ਤ੍ਰਿਣ ਤ੍ਰਿਭਵਣ ਜਪੀਏ ਜਾ ਕੋ ਜਾਪੁ॥
ਸੁਰ ਨਰ ਮੁਨ ਜਨ ਸਿਧਿ ਜਖ ਕਿੰਨਰ ਸਭ ਤੇ ਊਪਰਿ ਪ੍ਰਭ ਪਰਤਾਪੁ॥੧॥
ਤਿਸੁ ਕਾ ਜਸੁ ਸੁਨਿ ਸਭ ਡਰ ਭਾਗਹਿ ਆਧਿ ਵਿਆਧਿ ਉਪਾਧਿ ਤ੍ਰੈ ਤਾਪੁ॥
ਨਾਨਕ ਪੰਥੀ ਕਹੈ ਦਰਬਾਰੀ ਪ੍ਰਭੁ ਜਨ ਕਾ ਮਾਈ ਬਾਪ॥੨॥੧॥੪੪॥

**ਦੇਵਗੰਧਾਰੀ ॥**

ਏਕੁ ਹੈ ਏਕੁ ਵਖਾਨੁ॥ ਏਕਸ ਬਿਨਾ ਨ ਦੂਜਾ ਜਾਨ॥੧॥ ਰਹਾਉ॥
ਜੈਸੇ ਕਾਸਟਿ ਮਾਹਿ ਬੈਸੰਤਰੁ[1] ਸਰਬ ਦੂਧ ਮਹਿ ਘੀਉ ਪਛਾਨੁ॥
ਤੈਸੇ ਹੀ ਪਰਮੇਸੁਰੁ ਸਭਿ ਘਟਿ ਰੇ ਗੁਰਸਬਦੀ ਸਚੁ ਮਾਨੁ॥੧॥
ਏਕਸ ਬਿਨਾ ਨ ਦੂਜਾ ਕੋਊ ਕਰਿ ਦੇਖਹੁ ਗਿਰੀਆਨੁ[2]॥
128.ੳ ਨਾਨਕ ਪੰਥੀ ਕਹੈ ਦਰਬਾਰੀ ਪੇਖਹੁ /ਸਭ ਭਗਵਾਨ॥੨॥੨॥੪੫॥

**ਦੇਵਗੰਧਾਰੀ ॥**

ਗਾਏ ਧਿਆਏ ਰਾਮ॥ ਪਾਏ ਸੁਖ ਬਿਸਰਾਮ॥੧॥ ਰਹਾਉ॥
ਬ੍ਰਹਮਾ ਇੰਦ੍ਰੁ ਨਾਰਦੁ ਗਾਵੈ ਸੁਕਰ ਬਿਆਸੁ ਬਸਿਸਟੁ ਦੇਉ ਧਾਮ॥
ਅਠ ਦਸ ਨਉ ਖਟ ਚਾਰੇ[3] ਗਾਵਹਿ ਅਥ੍ਰਬਣੁ ਜੁਜੁਰਿ ਰਿਗ ਸਾਮ॥੧॥
ਤਿਸ ਕਉ ਜਮ ਕੀ ਜੋਸ ਨ ਲਾਗੈ ਜੋ ਆਏ ਪ੍ਰਭ ਕੀ ਸਾਮ॥
ਨਾਨਕ ਪੰਥੀ ਕਹੈ ਦਰਬਾਰੀ ਸਿਮਰਹੁ ਆਠੋਜਾਮ॥੨॥੩॥੪੬॥

**ਦੇਵਗੰਧਾਰੀ॥ ਘਰੁ ੭॥**

ਸਭਿ ਸਿਰਿ ਕੇਸਵ ਸਿਰੀਧਰ ਸੁਆਮੀ ਹਉ ਬਲਿ ਬਲਿ ਸਦਕੇ ਕੀਤਾ॥
ਰਾਉ ਰੰਕੁ ਅਰੁ ਊਚ ਨੀਚ ਸਭੁ ਹੋਆ ਤੁਮਰਾ ਕੀਤਾ॥੧॥ ਰਹਾਉ॥
ਸਭਨਾ ਦੀ ਤੂੰ ਸਾਰ ਸਮਾਲਹਿ ਦਾਨੁ ਸਭਨ ਕਉ ਦੀਤਾ॥
ਸਭਿ ਕੋ ਤੇਰੀ ਆਗਿਆ ਅੰਦਰਿ ਨਾਹੀ ਹੋਇ ਵਥੀਤਾ[4]॥੧॥
ਜਾਕਉ ਕਿਰਪਾ ਹੋਇ ਤਿਹਾਰੀ ਵਸਹਿ ਤਿਨੈ ਕੈ ਚੀਤਾ॥
ਨਾਨਕ ਪੰਥੀ ਜਨੁ ਦਰਬਾਰੀ ਗਾਵਨ ਜਾਣੈ ਗੀਤਾ॥੨॥੧॥੪੭॥

**ਦੇਵਗੰਧਾਰੀ ॥**

ਸਭਿ ਸਿਰਿ ਕਾਲੁ ਅਕਾਲੁ ਸੁਆਮੀ ਜਿਸ ਕਾ ਸਭ ਕੁਛ ਕੀਆ॥
ਸੁਖੁ ਦੁਖੁ ਨਰਕੁ ਸੁਰਗੁ ਭੁਖ ਭੋਜਨੁ ਸਭਿ ਕਿਛੁ ਤਿਸ ਤੇ ਥੀਆ॥੧॥ ਰਹਾਉ॥
ਧਨੁ ਅਰੁ ਧਾਮੁ ਰਾਜੁ ਸੁਖੁ ਲੀਲਾ ਆਪਹੁ ਕਿਸੇ ਨ ਲੀਆ॥
ਜੋ ਜਨ ਅਪਨੇ ਕੀਨੇ ਹਰਿ ਪ੍ਰਭਿ ਭਗਤਿ ਭਾਉ ਤਿਨਿ ਦੀਆ॥੧॥
ਜਿਸ ਕਉ ਬਖਸਿ ਕਰੇ ਪ੍ਰਭੁ ਆਪੇ ਤਿਨਿ ਪ੍ਰੇਮ ਪਿਆਲਾ ਪੀਆ॥
ਨਾਨਕ ਪੰਥੀ ਕਹੈ ਦਰਬਾਰੀ ਕਰਣੈਹਾਰੁ ਨ ਥੀਆ॥੨॥੨॥੪੮॥ ਰਾਗੁ ੧੧॥

1. ਲੱਕੜੀ ਵਿੱਚ ਅੱਗ 2. ਗਰੀਬਾਨ, ਗਲਮਾ, ਹਿਰਦੇ ਵਿੱਚ 3. ਅਠਾਰਾਂ ਪੁਰਾਣ, ਨੌਂ ਵਿਆਕਰਣ, ਛੇ ਸ਼ਾਸ਼ਤਰ ਅਤੇ ਚਾਰ ਵੇਦ 4. ਵਿੱਥ ਅੰਦਰ, ਭਾਵ ਦੂਰ

**ਰਾਗੁ ਮਾਲਵਾ ॥**
ਅਮਿਰੀਕੁ ਜਾ ਸਰਨਿ ਸਿਧਾਇਆ॥ ਤਾ ਤੂ ਦਸ ਅਉਤਾਰੀ ਆਇਆ॥
ਹਰਨਾਕਸੁ ਦੈਤੁ ਆਇਆ॥ ਤੈ ਪ੍ਹਿਲਾਦੇ ਭੀੜ[1] ਚੁਕਾਈ॥
ਰਾਖਿ ਲੇਹੁ ਮੁਝ ਕਉ ਸਰਨਾਈ॥ ਕੋਲੀ ਧ੍ਰੂੰਗੀਕ[2] ਕੀ ਨਿਆਂਈ॥ ਰਹਾਉ॥
ਜਦ ਗਜੁ ਸਰਨੀ ਆਇਆ॥ ਤਦਿ ਤੂ ਬੇਗਿ[3] ਗਰੜ ਤਜਿ ਧਾਇਆ॥
ਜਿਸੁ ਮੁਖਹੁ ਹਰਾਮੁ[4] ਅਲਾਇਆ॥ ਤਾ ਕੀ ਜਮ ਕੀ ਤਲਬ ਹਟਾਈ॥ ੨॥
128.ਅ ਅਹਿਲਿਆ ਸਿਲਾ /ਉਧਾਰੀ॥ ਤੈ ਪ੍ਰਭ ਧ੍ਰੋਪਤਿ ਪੈਜ ਸਵਾਰੀ॥
ਕੁਬਜਾ ਕਰੂਪ ਉਬਾਰੀ॥ ਤੈ ਜੀ ਬਕੀ ਬੈਕੁੰਠਿ ਪਠਾਈ॥ ੩॥
ਬਾਲੂ ਬਾਲਮੀਕੁ ਤੈ ਤਾਰੇ॥ ਸਾਂਗੀ ਧ੍ਰੂੰਗੀਕ ਉਧਾਰੇ॥
ਬੰਧਕ[5] ਕਾਰਜ ਸਾਰੇ ਜੀ ਤੈਂ ਬੇੜੀ ਮਲਾਹ ਉਡਾਈ॥ ੪॥
ਨਾਨਕ ਪੰਥੀ ਜਨੁ ਦਰਬਾਰੀ॥ ਆਇ ਪਰਿਆ ਅਬ ਸਰਨਿ ਤਿਹਾਰੀ॥
ਜਿਉ ਜਾਨਹਿ ਤਿਉ ਰਾਖੁ ਮੁਰਾਰੀ ਅਜਮਲ ਗਨਕਾ ਨਿਆਈ॥ ੫॥ ੧॥

**ਰਾਗੁ ਮਾਲਵਾ॥ ਕਾਫੀਆ॥**
ਅਪਨੈ ਸਾਹਿਬ ਕੋਲਹੁ ਡਰਦਾ ਹਾਂ॥ ਹੁਣਿ ਡਰਦਾ ਸਾਸੁ ਨ ਭਰਦਾ ਹਾਂ॥
ਜਿਉ ਜਿਉ ਹੁਕਮੁ ਤਿਵੈ ਤਿਉ ਕਰਦਾ ਹਾਂ॥ ਪਰੁ ਡਰਦਾ ਬੇਪਰਵਾਹੀ ਥੋਂ॥ ੧॥
ਹੁਣਿ ਕਿਉ ਚੁਪ ਆਵੈ ਆਹੀ ਥੋ॥੧॥ ਰਹਾਉ॥
ਸਬਰੋਜ[6] ਖੌਫ ਦਿਲ ਬਰਦਾ ਹਾਂ॥ ਦੁਖੁ ਹਡਾਂ ਅੰਦਰਿ ਜਰਦਾ ਹਾਂ॥
ਮੈਂ ਬਰਦਾ ਤੁਮਰੇ ਘਰਿ ਦਾ ਹਾਂ॥ ਹੁਣਿ ਰਾਖੁ ਜਮਾਂ ਦੀ ਫਾਹੀ ਥੋ॥ ੨॥
ਮੈਂ ਤੇਰੇ ਦਰਦਿ ਰੰਞਾਣੀ[7] ਹਾਂ॥ ਹੌ ਤੌ ਪਰ ਹਾਥ ਵਿਕਾਣੀ ਹਾਂ॥
ਤੈਂ ਭਾਣੀ ਕੇ ਨਾ ਭਾਣੀ ਹਾਂ॥ ਹੁਣਿ ਭਈ ਸਪੇਦੀ ਸਿਆਹੀ[8] ਥੋ॥ ੩॥
ਦਰਦ ਵਿਛੋੜੇ ਮਾਰੀ ਹਾਂ॥ ਹੁਣਿ ਤੌ ਦਰਿ ਆਇ ਪੁਕਾਰੀ ਹਾਂ॥
ਦਰਬਾਰੀ ਸਦ ਬਲਿਹਾਰੀ ਹਾਂ॥ ਅਬ ਖੈਰ ਮੰਗਾ ਇਕੁ ਮਾਹੀ ਥੋ॥ ੪॥ ੨॥

**ਰਾਗੁ ਮਾਲਵਾ ॥**
ਦੇਹੁ ਸਉ[9] ਸਨੇਹੁ ਕੇਹਾ॥ ਖੇਹੁ ਸਉ ਰਲਿ ਹੋਗੁ ਖੇਹਾ॥
ਕਾਂ ਕੋ ਮਾਲੁ ਮੁਲਖੁ ਗੇਹਾ ਚਲਤਿ ਲਾਗੇ ਪਲੁ ਨ ਬੇਹਾ॥ ੧॥
ਸਮਝੁ ਰੇ ਅਜੇਹਾ ਤੇਹਾ॥ ਈਹਾਂ ਤਉ ਕੁਛੁ ਥਿਤਿ ਨ ਥੇਹਾ॥ ੧॥ ਰਹਾਉ॥
ਮਾਸ ਮੈ ਸਵਾਸ॥ ਹਾਡ ਚਾਮ ਕਾ ਅਵਾਸੁ[10]॥
ਜਬ ਛੂਟਿ ਜੈਹੇ ਸਾਸੁ ਤਿਉ ਨਿਵਾਸੁ ਈਹਾਂ ਕੇਹਾਂ॥ ੨॥
ਜੈਸਾ ਪੀਉ ਦਾਦਾ ਗੈਆ॥ ਤੈਸੋ ਹਾਲ ਤੇਰਾ ਭੈਆ॥
ਰਾਮੁ ਨਾਮੁ ਨ ਗੈਆ ਲੈਆ॥ ਗੈਆ ਜਨਮੁ ਢੋਵਤਿ ਰੇਹਾ[11]॥ ੩॥
ਕਹ ਦਰਬਾਰੀ ਦਾਸੁ॥ ਤੂ ਨਾ ਜਗਤਿ ਫਾਹੀ ਫਾਸ॥
ਸਾਧ ਸੰਗਿ ਲੈ ਨਿਵਾਸੁ ਸਾਚੀ ਬਾਤਿ ਛੁਟਕਣੁ ਏਹਾ॥ ੪॥ ੩॥ ੫੧[12]॥ ਰਾਗੁ ੧੨॥

---

1. ਭੀੜ, ਮੁਸ਼ਕਿਲ 2. ਵੇਖੋ ਅੰਤਿਕਾ-। 3. ਛੇਤੀ ਨਾਲ 4. ਇਕ ਮਲੇਛ ਜਿਸਨੇਂ ਰਾਮ ਦੀ ਥਾਂ ਹਰਾਮ ਕਹਿ ਕੇ ਮੁਕਤੀ ਪ੍ਰਾਪਤ ਕੀਤੀ 5. ਸ਼ਿਕਾਰੀ, ਦੇਖੋ ਅੰਤਿਕਾ-। ਵਿੱਚ ਬਾਲੂ ਝੀਵਰ 6. ਦਿਨ ਰਾਤ, ਸ਼ਬ ਅਤੇ ਸਵੇਰ 7. ਰੰਜ ਵਾਲੀ, ਦੁੱਖ ਵਾਲੀ 8. ਕਾਲਸ ਤੋਂ 9. ਨਾਲ 10. ਵਾਸਾ, ਵਸਣਾ 11. ਰੇਹ, ਖਾਦ ਭਾਵ ਕੂੜਾ ਕਰਕਟ 12. ਰਾਗ ਮਾਲਵਾ ਦੇ ਕੇਵਲ ਤਿੰਨ ਸ਼ਬਦ ਹਨ ਪਰ ਭਾਈ ਦਰਬਾਰੀ ਦਾਸ ਨੇ ਦੇਵਗੰਧਾਰੀ ਦੇ 48 ਸ਼ਬਦ ਸ਼ਾਮਿਲ ਕਰਕੇ ਇਥੇ ਗਿਣਤੀ 51 ਲਿਖੀ ਹੈ

129.ੳ /**ੴ ਸਤਿਗੁਰੂ ਬਾਬਾ ਨਾਨਕੁ।। ਅਭੇ ਰਾਮ ਪ੍ਰਸਾਦਿ।।**

**ਰਾਗੁ ਰਾਮਕਲੀ। ਚਉਪਦੇ।। ਘਰੁ ੧।।**

ਕਹਹੁ ਕਹਾਂ ਅਬ ਕਰੀਐ।। ਭੈਜਲੁ ਬਿਖਮੁ ਅਥਾਹੁ ਸੁਣੀਦਾ ਸੁ ਕਹੁ ਕਿਤਿ ਬਿਧ ਤਰੀਐ।। ੧।। ਰਹਾਉ।।
ਸੈਸਾਰੁ ਸਾਗਰੁ ਸੰਸੈ ਜਲ ਭਰਿਆ ਸੁਭ ਅਸੁਭ ਤਟ[1] ਦੋਊ।।
ਕਾਮ ਕ੍ਰੋਧ ਆਦਕਿ ਜੀਅ ਜਲ ਮਹਿ ਤਿਨ ਤੇ ਬਚੇ ਨ ਕੋਊ।। ੧।।
ਪਾਪ ਪੋਤਿ[2] ਪੂਰੀ ਨਿਤਿ ਡੋਲੈ ਜਾ ਮਹਿ ਛਿਦ੍ਰ ਅਨੇਕਾ।।
ਡੂਬਨਿ ਕੀ ਸਭਿ ਹੀ ਬਿਧਿ ਦੀਸੈ ਉਬਰਨਿ ਕੀ ਜਿਨਿ[3] ਏਕਾ।। ੨।।
ਖੇਵਟ[4] ਸੋ ਮਿਲਿ ਪ੍ਰੀਤਿ ਨ ਕੀਨੀ ਨ ਸੀਸੁ ਮਜੂਰੀ ਦੀਨੀ।।
ਕਹੋ ਕਉਨੁ ਭੁਜਾ ਗਹਿ ਕਾਢੈਗਾ ਜਉ ਜਲ ਡੁਬਕੀ ਲੀਨੀ।। ੩।।
ਊਭੀ ਭੁਜਾ[5] ਪੁਕਾਰ ਕਰਤੁ ਹਉ ਮੋ ਕਉ ਲੇਹੁ ਉਬਾਰੇ।।
ਨਾਨਕ ਪੰਥੀ ਜਨੁ ਦਰਬਾਰੀ ਪਰਿਆ ਸਰਨਿ ਦੁਆਰੇ।। ੪।। ੧।।

**ਰਾਗੁ ਰਾਮਕਲੀ ।।**

ਇਹੁ ਭੈਜਲੁ ਇਤਿ ਬਿਧਿ ਤਰੀਐ।। ਜੋ ਗੁਰੁ ਕਹੈ ਸੁ ਹਿਰਦੇ ਧਰੀਐ।। ੧।। ਰਹਾਉ।।
ਨੇਾਉ[6] ਕੀ ਨਾਂਉ ਕਰੋ ਤੇ ਪ੍ਰਾਨੀ ਪ੍ਰੇਮ ਕੀ ਲਾਸ[7] ਲਗਾਵੈ।।
ਹਰਿ ਚਰਚਾ ਕੀ ਚਪਾ ਕੀਜੈ ਦੁਰਮਤਿ ਨੀਰੁ ਕਢਾਵੈ।। ੧।।
ਵਲਵੰਚੁ[8] ਤਿਆਗਿ ਵੰਝੁ ਕਰਿ ਲੀਜੈ ਭਉਜਲੁ ਪਾਰ ਉਤਾਰੇ।।
ਗੁਰ ਮਲਾਹ ਕਉ ਸਿਰੁ ਦੇ ਮਿਲੀਐ ਇਤੁ ਬਿਧੁ ਉਤਰਹੁ ਪਾਰੇ।। ੨।।
ਸਾਧ ਸੰਗਿ ਬਹਿ ਛਿਦ੍ਰ ਮੁੰਦਹੁ ਦੁਰਮਤਿ ਨੀਰੁ ਨ ਆਵੈ।।
ਭਵਜਲੁ ਲੰਘ ਜਾਹਿ ਸੁਖ ਸੇਤੀ ਨ ਜਲ ਕੀ ਡੁਬਕੀ ਆਵੈ।। ੩।।
ਇਹੁ ਬਿਧਿ ਭਵਜਲੁ ਤਰਨੇ ਕੀ ਹੈ ਜੇ ਕੋ ਸੁਣੈ ਕਮਾਵੈ।।
ਨਾਨਕ ਪੰਥੀ ਜਨੁ ਦਰਬਾਰੀ ਗੁਰ ਕੀ ਕਹੀ ਸੁਣਾਵੈ।। ੪।। ੨।।

**ਰਾਗੁ ਰਾਮਕਲੀ ।।**

ਸਰਨਿ ਜੋਗੁ ਸੰਤਨ ਸੁਖਿਦਾਈ।। ਜਹ ਜਹ ਭੀਰ ਪਰੀ ਸੰਤਨ ਕਉ ਤਹ ਤਹ ਹੋਤਿ ਸਹਾਈ।। ੧।। ਰਹਾਉ।।
ਸੰਕਟ ਹਰਤਾ ਸਭ ਸੁਖੁ ਕਰਤਾ ਸੰਤਨ ਕੋ ਰਖਵਾਰਾ।।
ਅਪਨੇ ਜਨ ਕੀ ਪੈਜ ਸਵਾਰੇ ਅਘ[9] ਆਰਤ[10] ਕਾਟਨਹਾਰਾ।। ੧।।
ਦੁਰਬਾਸੇ ਅਮਿਰੀਕੁ ਠਗਾਇਆ ਆਇਆ ਦੇਣ ਸਰਾਪੋ।।
ਤਾ ਕੀ ਰਛਿਆ ਕਰੀ ਗੁਸਾਂਈ ਸਗਲੇ ਬੰਧਨ ਕਾਂਪੋ[11]।। ੨।।
129.ਅ /ਗਜੁ ਗ੍ਰਾਹਿ ਨੈ ਗਰਾਸਿ ਲੀਓ ਜਬ ਤਬ ਹਰਿ ਸਰਨਿ ਸਿਧਾਇਆ।।
ਕਮਲਨੈਨ ਕੇਸੋ ਮਧਸੂਦਨੁ ਬੇਗ ਗਰੜ ਤਜਿ ਆਇਆ।। ੩।।
ਜਿਨ ਕੈ ਵਲਿ ਹੋਵੈ ਹਰਿ ਸੁਆਮੀ ਤਾ ਕਉ ਭੀਰ ਨ ਕਾਈ।।
ਦਰਬਾਰੀ ਸੰਕਟੁ ਮਿਟੈ ਤੁਹਾਰਾ ਤੂ ਭੀ ਗਹੁ ਸਰਨਾਈ।। ੪।। ੩।।

**ਰਾਗੁ ਰਾਮਕਲੀ ।।**

ਸੰਕਟ ਤੇ ਕਿਵ ਛੂਟਹਿ ਭਾਈ।। ਦੁਨੀਆ ਦੁਤਰੁ[12] ਭੈਨਿਧਿ ਗਹਿਰਾ ਕਿਉ ਕਰਿ ਤਰਿਆ ਜਾਈ।। ੧।। ਰਹਾਉ।।
ਭੈਜਲ ਦਾ ਖੇਵਟੁ ਗੁਰੁ ਪੂਰਾ ਨਦਰਿ ਕਰੇ ਤਾ ਤਾਰੇ।। ਰਾਮ ਨਾਮ ਮੰਤ੍ਰ ਗੁਰੁ ਦੇ ਕੈ ਖਿਨ ਮਹਿ ਪਾਰ ਉਤਾਰ।। ੧।।
ਰਾਰਾ ਮੰਮਾ ਉਰ[13] ਪਰ ਲਿਖਿ ਦੈ ਹੋਵੈ ਪਾਰ ਉਤਾਰਾ।। ਰਾਰੇ ਮੰਮੇ ਪਾਹਨ ਤਾਰੇ ਤੂ ਕਿਆ ਇਕੁ ਜੰਤੁ ਵਿਚਾਰਾ।।੨।।

---

1. ਕਿਨਾਰੇ 2. ਪੋਟਲੀ, ਗੰਢ 3. ਨਹੀਂ 4. ਮਲਾਹ ਅਥਵਾ ਗੁਰੂ 5. ਉੱਚੀ ਬਾਂਹ ਕਰਕੇ 6. ਨਾਮ ਦੀ, ਸਿਮਰਨ ਦੀ 7. ਲੱਜ, ਰੱਸਾ 8. ਹੇਰਾ ਫੇਰੀਆਂ, ਚੁਸਤੀਆਂ ਚਲਾਕੀਆਂ 9. ਪਾਪ 10. ਦੁੱਖ, ਸੰਕਟ 11. ਕੱਟ ਦਿੱਤੇ 12. ਕਠਿਨ 13. ਹਿਰਦੇ ਉੱਤੇ

ਜਿਨ ਪ੍ਰਭ ਖੇਵਟ ਨਾਉ ਤਰਾਈ ਤਿਸੁ ਕਾ ਜਸੁ ਮਨ ਕੀਜੈ॥
ਅਹਿਲਿਆ ਕਾ ਜਿਸੁ ਸ੍ਰਾਪ ਉਤਾਰਿਆ ਨਾਉ ਤਿਸੈ ਕਾ ਲੀਜੈ॥ ੩॥
ਮੈਂ ਮਹਾਂ ਮੁਗਧੁ ਪਾਹਨ ਤੇ ਭਾਰਾ ਲੇਖੇ ਗਿਣਤਿ ਨ ਛੂਟੇ॥
ਦਰਬਾਰੀ ਕਉ ਕ੍ਰਿਪਾ ਕਰਿ ਰਾਖਹੁ ਤਉ ਹੰਉਮੈ ਬੰਧਨ ਤੂਟੈ॥ ੪॥ ੪॥

**ਰਾਗੁ ਰਾਮਕਲੀ ॥**

ਐਸੀ ਰਾਜੇ ਰਾਮ ਕੀ ਸਰਨਾਈ॥ ਜੋ ਜੋ ਸਰਨਿ ਪਏ ਪ੍ਰਭ ਕੇਰੀ ਜਮ ਕੀ ਤਲਬ ਹਟਾਈ॥ ੧॥ ਰਹਾਉ॥
ਸਰਨਿ ਪਇਆ ਹੀਹਾ ਗੁਹਿਰਾਇਆ[1] ਛਿਨਿ ਮਹਿ ਦੇਹਿ ਵਟਾਈ॥
ਕੰਨਿਆ ਤੇ ਕਰ ਪੁਰਖੁ ਦਿਖਾਇਆ ਤਿਸ ਕੀ ਭਣੁ[2] ਵਡਿਆਈ॥ ੧॥
ਸਰਨਿ ਸੂਰ ਸੰਤਨ ਕਾ ਸੰਗੀ ਪਲੁ ਭਰਿ ਵਿਥੁ ਨ ਪਾਈ॥
ਧ੍ਰੋਪਤਿ ਕਾ ਪੜਦਾ ਢਕਿ ਲੀਨਾ ਲੰਕ ਭਭੀਖਨ ਪਾਈ॥ ੨॥
ਸਰਨਿ ਬਿਰਦੁ ਪ੍ਰਭੁ ਰਖਦਾ ਆਇਆ ਆਦਿ ਜੁਗਾਦੀ ਆਪੇ॥
ਵਰਨ ਤੇ ਚਿਹਨ ਰਹਤ ਸੁਆਮੀ ਜਨ ਕ੍ਰਿਪਾ ਤੇ ਜਾਪੈ॥ ੩॥
ਐਸੇ ਪ੍ਰਭ ਕਉ ਅਨਿਦਿਨੁ ਸਿਮਰਹੁ ਸੇਵਹੁ ਨਾਹਿ ਵਿਸਾਰੀ॥
ਅਜਮਲ ਨਿਆਂਈ ਰਾਖਹੁ ਮੋ ਕਉ ਸਰਨਿ ਲਈ ਦਰਬਾਰੀ॥ ੪॥ ੫॥

**ਰਾਗੁ ਰਾਮਕਲੀ ॥**

130.ੳ ਰਾਮ ਰਾਇ ਕੀ ਸੁਨਹੁ ਕਹਾਨੀ॥ ਕਰਨਹਾਰੁ ਕਰਨਾਨਿਧਿ ਠਾਕਰ ਕਿਆ /ਮਹਮਾ ਮਥੇ[3] ਪਰਾਨੀ॥ ੧॥ ਰਹਾਉ॥
ਲੰਕਾ ਤੋਰੀ ਸੀਅ ਬਹੋਰੀ[4] ਲੰਕ ਭਭੀਖਨ ਦੀਨੀ॥ ਤੇਤੀਸ ਕ੍ਰੋੜੀ ਬੰਦਿ ਛਡਾਈ ਐਸੀ ਕ੍ਰਿਪਾ ਕੀਨੀ॥ ੧॥
ਭੂਮਾ ਸੁਰ[5] ਮਾਰ ਛਡਾਈ ਬੰਦੀ ਸੋਲਹ ਸਹੰਸ ਵੀਵਾਹੀ॥ ਹਥਿ ਨਾਹੀ ਹੋਰੁ ਕਿਛੁ ਕਿਸੇ ਦੇ ਆਪਿ ਕਰੇ ਸੁਪੇਦੀ ਸਿਆਹੀ॥ ੨॥
ਆਪੇ ਪਾਸੇ ਖੇਲਨਿ ਲਾਗਾ ਆਪੇ ਬਾਜੀ ਲਾਈ॥ ਅਪਨੀ ਕੁਦਰਤਿ ਆਪੇ ਜਾਨੈ ਕੀਮਤਿ ਜਾਇ ਨ ਪਾਈ॥ ੩॥
ਆਪੇ ਸੁਰ ਨਰ ਅਸੁਰਾ ਮਾਹੀ ਆਪੇ ਚਲਿਤ੍ਰ ਕੀਨਾ॥ ਆਪੇ ਖੇਲੇ ਆਪਿ ਵਿਗਸੇ ਦਰਬਾਰੀ ਅਲਖ ਅਭੀਨਾ[6]॥ ੪॥ ੬॥

**ਰਾਗੁ ਰਾਮਕਲੀ ॥**

ਤੂ ਹਰਿ ਕੀ ਭਣੁ ਵਡਿਆਈ॥ ਕਿਆ ਕਿਛੁ ਉਸਤਤਿ ਰਸਨਾ ਗਾਵੈ ਜਾ ਗਤਿ ਲਖੀ ਨ ਜਾਈ॥ ੧॥ ਰਹਾਉ॥
ਵਡਿਆਈ ਭਣਤੇ[7] ਭਗਤ ਸਬਾਏ ਜਿਨ ਪਰ ਕਰਨਾ ਕੀਨੀ॥
ਅਮਿਰੀਕੁ ਨਾਰਦੁ ਜਨ ਧ੍ਰੂੰ ਪ੍ਰਹਿਲਾਦੋ ਏਕ ਟੇਕ ਜਿਨਿ ਲੀਨੀ॥ ੧॥
ਜਨਕੁ ਸੁਖਦੇਉ ਭਭੀਛਨ ਭਣਤੇ ਜੜ ਭਰਥ ਕੀਰਤਿ ਹਰਿ ਗਾਈ॥
ਕਪਲਾਦੁ ਭਗਤ ਮਦੋਦਰ ਸੀਤਾ ਇਕੁ ਮਨੁ ਤੁਧ ਧਿਆਈ॥ ੨॥
ਅਰਜਨੁ ਊਧੋ ਅਕੰਰੂਰ ਤੁਮਰੇ ਰਾਮਾਨੰਦੁ ਤੁਮਾਰਾ॥ ਨਾਮਾ ਕੰਬੀਰੁ ਜੈਦੇਉ ਤ੍ਰਿਲੋਚਨੁ ਧੰਨਾ ਹਠੀ ਕਰਾਰਾ॥੩॥
ਸਧਨਾ ਪੀਪਾ ਸੈਨਾ ਬੇਣੀ ਰਵਿਦਾਸੁ ਗਾਵੈ ਗੁਣਛੰਦਾ॥
ਦਰਬਾਰੀ ਨੀਚੁ ਕਹੁ ਕਿਆ ਗਨ[8] ਸੰਕੈ ਉਸਤਤਿ ਗੋਕਲਚੰਦਾ॥ ੪॥ ੭॥

**ਰਾਗੁ ਰਾਮਕਲੀ ॥**

ਨਿਗਮ ਬਿਰੰਚੁ[9] ਸਦਾ ਅਲਾਏ॥ ਸੰਕਰੁ ਅਨਿਦਿਨੁ ਧਿਆਨੁ ਲਗਾਏ॥ ੧॥ ਰਹਾਉ॥
ਸਨਕਾਦਿਕ ਬ੍ਰਹਮਾਦਿਕ ਮੁਨ ਜਨ ਨਵ ਤਨੁ ਸੇਖੁ ਧਿਆਏ॥
ਪਰੇ ਤੇ ਪਰੇ ਪਰੇਰਾ ਹਰਿ ਪ੍ਰਭ ਕੀਮਤਿ ਕਹੀ ਨ ਜਾਇ॥ ੧॥ ਰਹਾਉ॥
ਉਸਤਤਿ ਜਾਇ ਨ ਗਨੀ ਤੁਮਰੀ ਕਰਨੈਹਾਰੁ ਅਪਾਰਾ॥
ਕਈ ਕੋਟਿ ਗਾਵਹਿ ਗੁਨ ਕਵਿ ਜਨ ਹਰਿ ਪ੍ਰਭੁ ਬੇਸੁਮਾਰਾ॥ ੨॥

---

1. ਵੇਖੋ ਅੰਤਿਕਾ, ਗੁਹਰਾਇਆ 2. ਕਹਿ, ਸਿਮਰ 3. ਮਥ ਸਕੇ ਅਥਵਾ ਕਹਿ ਸਕੇ 4. ਸੀਤਾ ਨੂੰ ਛੁਡਾਇਆ 5. ਵੇਖੋ ਅੰਤਿਕਾ-I, ਭੂਮਾ ਸੁਰ 6. ਅਭੇ, ਭੈ ਤੋਂ ਰਹਿਤ 7. ਕਹਿੰਦੇ ਹਨ 8. ਗਿਣ ਸਕੇ 9. ਬ੍ਰਹਮਾ

130.ਅ ਨਾਨਕ ਪੰਥੀ ਭਣੇ ਦਰਬਾਰੀ ਤੂ ਆ/ਦਿ ਅੰਤ ਤੇ ਨਿਆਰਾ॥
ਤੇਰੀ ਗਤਿ ਮਿਤਿ ਤੂਹੇ ਜਾਣਹਿ ਕਰਿ ਕਰਿ ਵੇਖਣਹਾਰਾ॥ ੩॥ ੮॥

**ਰਾਗੁ ਰਾਮਕਲੀ ॥**

ਤੂੰ ਕਰਤਾ ਹੰਉ ਕੀਤਾ ਤੇਰਾ ਹੰਉ ਜਾਚਕੁ ਤੂੰ ਦਾਤਾ॥ ਮੈਂ ਬਾਲਕੁ ਇਆਣਾਂ ਕਛੂ ਨ ਜਾਣਾ ਤੂੰ ਮੇਰਾ ਪਿਤ ਮਾਤਾ॥ ੧॥
ਸਭ ਕੁਛ ਤੂੰਹੇ ਤੂੰਹੇ ਏਕੋ॥ ਅਉਰੁ ਨ ਦੂਜਾ ਹੋਰੁ ਹਰੇ॥ ੧॥ ਰਹਾਉ॥
ਤੂ ਸਾਹਿਬ ਹੰਉ ਸੇਵਕੁ ਤੇਰਾ ਤੂੰ ਹੈ ਉਲਾ ਮੇਰਾ॥ ਤੁਝ ਬਿਨੁ ਹੋਰੁ ਨ ਕੋਈ ਸੁਝੈ ਮੈ ਭਰਵਾਸਾ ਤੇਰਾ॥ ੨॥
ਤੂ ਸਾਹੁ ਪੂੰਜੀ ਰਾਸਿ ਤੇਰੀ ਜੀਉ ਪਿੰਡੁ ਤੇਰੇ ਪ੍ਰਾਨਾ॥ ਭਗਤੀ ਭਰੇ ਭੰਡਾਰੁ ਤੁਮਾਰੇ ਨਖੁਟਿ ਨ ਜਾਇ ਖਜਾਨਾ॥ ੩॥
ਨਾਨਕ ਪੰਥੀ ਜਨੁ ਦਰਬਾਰੀ ਸਰਣਿ ਤੁਮਾਰੀ ਆਇਆ॥ ਕਰਣਕਾਰਣ ਸਮਰਥ ਸੁਆਮੀ ਤੈ ਬਹੁਤੇ ਪਤਿਤ ਤਰਾਇਆ॥ ੪॥ ੯॥

**ਰਾਗੁ ਰਾਮਕਲੀ ॥**

ਦੀਨ ਦਿਆਲੁ ਦਮੋਦਰੁ ਨਰਹਰੁ ਦੁਖ ਭੰਜਨੁ ਸੁਖਿਦਾਈ॥ ਪਤਿਤ ਉਧਾਰਨੁ ਪਾਪ ਬਿਗਾਸਨੁ ਪਰਵਦਗਾਰੁ ਗੁਸਾਂਈ॥੧॥
ਮਨ ਰੇ ਗਹੁ ਪ੍ਰਭ ਕੀ ਸਰਨਾਈ॥ ਜਾ ਕੈ ਸਿਮਰਨਿ ਸਭੁ ਕੁਛ ਪਾਈਐ ਰਹੈ ਨ ਚਿੰਤਾ ਕਾਈ॥੧॥ ਰਹਾਉ॥
ਪਾਰਬ੍ਰਹਮੁ ਪਰਮੇਸੁਰੁ ਮਾਧੋ ਮਧਸੂਦਨੁ ਬਨਿਵਾਰੀ॥ ਭਗਤਿ ਵਛਲੁ ਭਵਖੰਡਨੁ ਸੁਆਮੀ ਕਰਨਾਸਿੰਧ ਮੁਰਾਰੀ॥ ੨॥
ਦਾਨਾ ਬੀਨਾ ਗਹਿਰ ਗਭੀਰਾ ਗੋਬਿੰਦ ਗੁਣੀ ਨਿਧਾਨਾ॥ ਕਰਨਹਾਰੁ ਕਰਤਾਰੁ ਬਿਸੰਭਰੁ ਆਪੇ ਸੁਘੜ ਸੁਜਾਨਾ॥ ੩॥
ਬੇਪਰਵਾਹੰ ਬਿਅੰਤ ਬਿਧਾਤੇ ਸਭ ਸਿਰਿ ਸਾਹਿਬ ਸਾਚੈ॥ ਨਾਨਕ ਪੰਥੀ ਜਨੁ ਦਰਬਾਰੀ ਨਾਮੁ ਤੁਮਾਰਾ ਜਾਚੈ॥ ੪॥੧੦॥

**ਰਾਗੁ ਰਾਮਕਲੀ ॥**

ਸੇਵਾ ਕੀਚੈ ਸਾਧ ਜਨਾ ਕੀ ਭਗਤਿ ਪਰਾਪਤਿ ਹੋਵੈ॥ ਦਰਸਨ ਜਨ ਕੈ ਸਭਿ ਦੁਖ ਬਿਨਸਹਿ ਮਨ ਕੀ ਦੁਬਿਧਾ ਖੋਵੈ॥੧॥
ਮਨ ਰੇ ਸਾਧੂ ਸੰਗਤਿ ਤਰੀਐ॥ ਤੀਰਥ ਬਰਤ ਜਪ ਤਪ ਤੇ ਊਤਮੁ ਦੁਰਮਤਿ ਸਭ ਪਰਹਰੀਏ॥ ੧॥ ਰਹਾਉ॥
131.ੳ ਬਾਲਮੀਕੁ /ਅਰੁ ਬਾਲੂ ਝੀਵਰੁ ਸਾਧਾ ਪਤਿਤ ਉਧਾਰੇ॥ ਸਾਧੂ ਕ੍ਰਿਪਾ ਕਰੇ ਨਿਮਖਿ ਇਕਿ ਕੋਟਿ ਪਾਪ ਪਰ ਜਾਰੇ॥੨॥
ਸਾਧ ਜਨਾ ਕੀ ਮਹਮਾ ਊਚੀ ਬੇਦ ਕਤੇਬ ਨ ਜਾਨੈ॥ ਸਾਧਾ ਕੀ ਗਤਿ ਸਾਧੂ ਜਾਨੈ ਔਰੁ ਨ ਕੋਇ ਪਛਾਨੈ॥ ੩॥
ਪਾਰਸ ਤੇ ਅਧਕ ਪਰਮਲ[1] ਕੀ ਨਿਆਈ ਸਾਧੂ ਪਰਉਪਕਾਰੀ॥
ਨਾਨਕ ਪੰਥੀ ਕਰੇ ਬਿਨੰਤੀ ਸਾਧ ਸਰਣਿ ਦਰਬਾਰੀ॥ ੪॥ ੧੦[2]॥

**ਰਾਗੁ ਰਾਮਕਲੀ॥ ਘਰੁ ੧॥ ਦੁਪਦੇ॥**

ਰੇ ਮਨ ਗੁਰੁ ਕਾ ਮਾਰਗੁ ਲੀਜੈ॥ ਜੋ ਗੁਰੁ ਕਹੇ ਸੁ ਕਰੀਏ ਨਾਹੀ ਜੋ ਗੁਰ ਕਹੇ ਸੁ ਕੀਜੈ॥ ੧ ॥ ਰਹਾਉ ॥
ਗੁਰੁ ਕਾ ਮੰਤ੍ਰ ਹਿਰਦੇ ਧਾਰੀਏ ਤਨ ਮਨ ਗੁਰ ਕਉ ਦੀਜੈ॥ ਗੁਰੁ ਕੀ ਬਾਣੀ ਅਕਥ ਕਹਾਣੀ ਇਹ ਅੰਮ੍ਰਿਤੁ ਰਸੁ ਪੀਜੈ॥ ੧॥
ਗੁਰ ਕੀ ਬਚਨੀ ਹਰਿ ਧਨੁ ਸੰਚਹੁ ਲਗਹੁ ਨ ਦੂਜੈ ਤੀਜੈ॥ ਨਾਨਕ ਪੰਥੀ ਕਹੈ ਦਰਬਾਰੀ ਇਹੁ ਧਨੁ ਕਬਹੂ ਨ ਛੀਜੈ॥ ੨॥ ੧॥ ੧੧॥

**ਰਾਗੁ ਰਾਮਕਲੀ ॥**

ਰੇ ਮਨ ਗੁਰੁ ਕੀ ਸਰਨੀ ਪਾਈਯੈ॥ ਅਉਰੁ ਕਾਰ ਸਬ ਹੀ ਕੁਛ ਨਾਹਨ ਗੁਰੁ ਕਾ ਕਹਿਆ ਕਮਾਈਐ॥ ੧॥ ਰਹਾਉ॥
ਸਤਿਗੁਰੁ ਤੀਰਥੁ ਗਿਆਨੁ ਸਰੋਵਰੁ ਇਤ ਹੀ ਤੀਰਥਿ ਨਾਈਯੈ॥
ਸਤਿਗੁਰੁ ਕੀ ਸਭ ਸਫੂਲੀ ਸੇਵਾ ਗੁਰੁ ਸੇਵਾ ਚਿਤੁ ਲਾਈਯੈ॥ ੧॥
ਸਤਿਗੁਰੁ ਸਗਲ ਦੇਵਾ ਦਾ ਦੇਉ ਗੁਰ ਕੀ ਪੂਜ ਕਰਾਈਯੈ॥
ਨਾਨਕ ਪੰਥੀ ਜਨੁ ਦਰਬਾਰੀ ਗੁਰੁ ਵਿਟਹੁ ਬਲ ਜਾਈਯੈ॥ ੨॥ ੨॥ ੧੨॥

**ਰਾਗੁ ਰਾਮਕਲੀ ॥**

ਰੇ ਮਨ ਸਮਝਿ ਦੇਖ ਮਨ ਮਾਂਹੀ॥ ਏਹਿ ਜੁ ਦੇਖਹਿ ਸਗਲ ਪਸਾਰਾ ਇਨਿ ਮਹਿ ਤੇਰਾ ਕੋਈ ਨਾਹੀ॥ ੧॥ ਰਹਾਉ॥
ਮਾਇਆ ਸੰਚ[3] ਧਰਹਿ ਕਹੁ ਕਾਂ ਕੋ ਏਥੈ ਰਹਣੁ ਨ ਹੋਈ॥ ਸਤਿਜੁਗ ਤ੍ਰੇਤੇ ਦੁਆਪੁਰ ਕਲਜੁਗ ਰਹਿਓ ਨਾਹੀ ਕੋਈ॥ ੧॥
ਵਡੇ ਵਡੇਰੇ ਭਲੇ ਭਲੇਰੇ ਸਭਨਾ ਹੀ ਉਠਿ ਜਾਣਾ॥ ਦਰਬਾਰੀ ਸਰਪਰ[4] ਚਲਣੁ ਹੋਸੀ ਰਹਣੁ ਕੂੜਾਵਾ ਮਾਣਾ॥ ੨॥ ੩॥ ੧੩॥

---

1. ਚੰਦਨ 2. ਇਥੇ 11 ਚਾਹੀਦਾ ਸੀ, ਅੱਗੋਂ ਵੀ 1-1 ਨੰਬਰ ਘੱਟ ਹਨ 3. ਇਕਤ੍ਰ ਕਰਕੇ 4. ਲਾਜ਼ਮੀ

**ਰਾਗੁ ਰਾਮਕਲੀ ॥**
ਰਾਮਕਲੀ ਰਾਮੁ ਸਿਮਰਿ ਲੈ ਪਾਵਹਿ ਪਰਮ ਅਨੰਦੁ॥ ਸਭੁ ਸੁਖ ਪਾਵਹਿ ਰੇ ਮਨਾ ਸਿਮਰਹਿ ਹਰਿ ਗੋਬਿੰਦੁ॥ ੧॥
ਰੇ ਰਾਮੁ ਜਪਹੁ ਬਿਨਸੈ ਦੁਖ ਦੁੰਦੁ॥ ਸਭ ਸੁਖ ਪਾਵਹਿ ਰਾਮੁ ਧਿਆਹਿ ਜਮਜੰਦਾਰ ਨ ਕਰਸੀ ਕੁੰਦ॥ ੧॥ ਰਹਾਉ॥
ਨਾਨਕ ਪੰਥੀ ਭਣੇ ਦਰਬਾਰੀ ਰੇ ਮਨ ਭਜ ਲੈ ਗਿਰਵਰਧਾਰੀ॥ ੨॥ ੪॥ ੧੪॥
**ਰਾਗੁ ਰਾਮਕਲੀ ॥**
ਰੇ ਮਨ ਸਾਧ ਜਨਾ ਕੀ ਲਾਗਹ ਸੇਵਾ॥ ਗੁਰ ਕੀ ਸਰਣਿ ਸਾਧ ਕੀ ਸੰਗਤਿ ਤਾਕਉ ਮਿਲੈ ਨਿਰੰਜਨ ਦੇਵਾ॥੧॥ ਰਹਾਉ॥
ਸਾਧ ਕੀ ਧੂਰਿ ਦੀਜੈ ਕਿਰਪਾ ਕਰਿ ਦੀਨ ਦਿਆਲ ਗੁਪਾਲਾ॥
ਸਰਬ ਘਟਾ ਕੈ ਦਾਤੇ ਸੁਆਮੀ ਸਭਨਾ ਕੈ ਪ੍ਰਤਿਪਾਲਾ॥ ੧॥
ਤੇਰੀ ਦਾਤਿ ਤੁਧੈ ਬਨਿ ਆਵੈ ਅਉਰੁ ਨ ਜਾਨੈ ਕੋਈ॥
ਨਾਨਕ ਪੰਥੀ ਭਣੇ ਦਰਬਾਰੀ ਤੂ ਹਰਿ ਪ੍ਰਭਿ ਸਚਾ ਸੋਈ॥ ੨॥ ੫॥ ੧੫॥
131.ਅ /**ਰਾਗੁ ਰਾਮਕਲੀ ॥**
ਰੇ ਮਨ ਮੇਰੇ ਕਹੁ ਤੂ ਕਿਆ ਕਰਸਿਹਿ॥ ਏਹਿ ਜੁ ਪਾਪ ਕਰਹਿ ਨਹਿ ਸੰਗਹਿ ਸੋ ਕਹੁ ਕਿਉ ਕਰਿ ਭਰਸਹਿ॥ ੧॥ ਰਹਾਉ॥
ਕਰਹਿ ਪਾਪ ਬਹੁ ਸੁਕਚਹਿ[1] ਨਾਹੀ ਦੁਖ ਲਾਗੇ ਪਛੁਤਾਹੀ॥
ਅਬ ਤਉ ਕਹਿਆ ਮਾਨਹਿ ਮੂਰਖ ਜਾਨ ਬੂਝ ਖਤਾ ਖਾਹੀ[2]॥ ੧॥
ਧਰਮਰਾਇ ਕੀ ਕਾਨਿ ਨ ਕਾਢਿਹਿ ਜਪਹਿ ਨ ਗੁਰ ਗੋਸਾਂਈ॥
ਨਾਨਕ ਪੰਥੀ ਜਨੁ ਦਰਬਾਰੀ ਪੁੰਗੀਕ ਕੀ ਨਿਆਂਈ॥ ੨॥ ੬॥ ੨੬॥

**ੴ ਸਤਿਗੁਰੂ ਬਾਬਾ ਨਾਨਕੁ॥**
**ਰਾਗੁ ਰਾਮਕਲੀ॥ ਚੌਪਦੇ॥ ਘਰੁ ੨॥**
ਏਕੰਕਾਰਹੁ ਓਅੰਕਾਰ॥ ਜਿਸ ਤੇ ਫੁਰਿਆ ਸਭੁ ਸੰਸਾਰੁ॥ ੧॥ ਰਹਾਉ॥
ਨਿਰਗੁਨ ਤੇ ਸਰਗੁਨੁ ਹੋਇ ਆਇਆ॥ ਵਿਰਾਟ ਰੂਪ ਪ੍ਰਭ ਕਰਿ ਦਿਖਾਇਆ॥
ਨਾਭਿ ਕਮਲੁ ਬ੍ਰਹਮੇ ਕਾ ਮੂਲੁ॥ ਜਾਕਉ ਸੰਕਰੁ ਲਾਗਾ ਫੂਲੁ॥ ੧॥
ਤ੍ਰਿਕੁਟੀ ਤੇ ਸਿਵ ਉਪਜ ਖਲੋਆ॥ ਹਿਰਦੇ ਤੇ ਵਿਸਨ ਚਤੁਭੁਜ ਹੋਆ॥
ਮੋਰੁ ਮੁਕਟੁ ਸੀਸ ਪਰ ਸੋਹੈ॥ ਕਵਲਨੈਨੁ ਮਨੁਮੋਹਨੁ ਮੋਹੈ॥ ੨॥
ਪੰਚ ਤਤ ਰਚ ਰਚਨ ਰਚਾਇਆ॥ ਬਹੁਤੁ ਭਾਂਤਿ ਕਰਿ ਜਗਤਿ ਬਨਾਇਆ॥
ਲਖ ਚੌਰਾਸੀਹ ਜੋਨਿ ਉਪਾਈ॥ ਸਭਿ ਘਟਿ ਅਪਨੀ ਜੋਤਿ ਸਮਾਈ॥ ੩॥
ਆਪੇ ਕਰਤਾ ਕਰੇ ਸੁ ਹੋਈ॥ ਆਗਿਆ ਬਾਹਰਿ ਨਾਹਨ ਕੋਈ॥
ਜਿਸ ਕੀ ਆਣਿ ਨ ਮਿਟੈ ਮਿਟਾਈ॥ ਜਨੁ ਦਰਬਾਰੀ ਤਿਸੁ ਸਰਨਾਈ॥ ੪॥ ੧॥ ੨੭॥
**ਰਾਗੁ ਰਾਮਕਲੀ ॥**
ਭਰਮ ਭੁਲਾਏ ਸਗਲੇ ਲੋਗ॥ ਸਭੈ ਭੁਲਾਏ ਬਿਖੇ ਰਸ ਭੋਗ॥ ੧॥ ਰਹਾਉ॥
ਕਾਂਮ ਕਲਾ ਬਹੁਤੇ ਭਰਮਾਏ॥ ਸੋ ਉਬਰੇ ਜੋ ਰਾਮ ਬਚਾਏ॥
ਚਾਰੌਂ ਮੁਖ ਬ੍ਰਹਮੇ ਕਉ ਕੀਏ॥ ਸਹੰਸ੍ਰ ਭਗ ਇੰਦ ਕਉ ਥੀਏ॥ ੧॥
ਸਿਵ ਸੰਕਰੁ ਨਾਰਦੁ ਭਰਮਾਇਆ॥ ਪਾਰਬ੍ਰਹਮ ਕੀ ਪ੍ਰਬਲ ਮਾਇਆ॥
132.ੳ ਭਰਮੇਸੁਰ[3] ਨਰ ਦੇਵ ਅਨੇਕੁ॥ /ਬੰਧਨ ਦੇਇਕ ਮਾਇਆ ਟੇਕ॥ ੧॥
ਪਰਾਸੁਰ ਰਿਖਿ ਜੈਸੇ ਭਰਮਾਏ॥ ਸਿੰਙੀ ਰਿਖਿ ਸੇ ਕਾਂਮ ਭੁਲਾਏ॥
ਪੈਕੰਬਰੁ[4] ਭ੍ਰਮਿਆ ਮਤਿ ਡੁਲਾਈ॥ ਤਾਂ ਤੇ ਸੁੰਨਤਿ ਚਲਦੀ ਆਈ॥ ੩॥

1. ਰੁਕਦਾ ਨਹੀਂ 2. ਗਲਤੀ ਕਰਦਾ ਹੈਂ 3. ਵੇਖੋ ਅੰਤਿਕਾ-I, ਭਸਮਾਸੁਰ 4. ਪੈਗੰਬਰ, ਇਬਰਾਹਿਮ, ਜਿਸ ਤੋਂ ਸੁੰਨਤ ਪ੍ਰਾਰੰਭ ਹੋਈ

ਮੋਹ ਗਰੀਬੁ ਕੀ ਕਰੋ ਬਿਚਾਰਾ॥ ਮਾਇਆ ਮੋਹਿਆ ਸਗਲ ਪਸਾਰਾ॥
ਨਾਨਕ ਪੰਥੀ ਜਨੁ ਦਰਬਾਰੀ॥ ਤੁਸੀ ਸਵਾਰਹੁ ਮੋਹ ਬਿਗਾਰੀ॥ ੪॥ ੨॥ ੨੮॥

**ਰਾਗੁ ਰਾਮਕਲੀ ॥**

ਮੋਹਿ ਅਸੁਰ ਦੇ ਉਜਰੁ ਨ ਕੋਈ॥ ਜੋ ਤੂ ਕਰਹਿ ਕਰਾਵਹਿ ਸੋਈ॥੧॥ ਰਹਾਉ॥
ਆਪ ਜਪਾਵਹਿ ਤਾ ਜਪੀ ਤੇਰਾ ਨਾਮ॥ ਸਾਸਿ ਸਾਸਿ ਅਰੁ ਆਠੋ ਜਾਮ[1]॥
ਤੂ ਭਰਮਾਵਹਿ ਤਾ ਕੋ ਠਹਿਰਾਵੈ॥ ਕਿਸ ਕੀ ਹੱਦ ਕਉਣ ਤੇਰੇ ਦਾਵੈ॥ ੧॥
ਤੂ ਸਮਝਾਵਹਿ ਤਾ ਕਉਣੁ ਭੁਲਾਵੈ॥ ਤੂ ਭਰਮਾਵਹਿ ਰਾਹੁ ਕਉਣ ਦਿਖਾਵੈ॥
ਮੁਕਤਿ ਕਰਹਿ ਤਾ ਮੋੜੇ ਕਉਣੁ॥ ਤੇਰੀ ਦੋਹੀ ਸਗਲੇ ਭਉਣ॥ ੨॥
ਜਿਉ ਤੂ ਰਾਖਹਿ ਤਿਉ ਹੰਉ ਰਹਾਂ॥ ਜਿਵੈ ਕਹਾਵੈ ਤਿਉ ਹੀ ਕਹਾਂ॥
ਜਿਉ ਤੂ ਕਰਾਵਹਿ ਤਿਉ ਹੀ ਕਰਾਂ॥ ਤੇਰਾ ਕੀਤਾ ਸਿਰ ਪਰ ਧਰਾਂ॥ ੩॥
ਤੇਰਾ ਦਿੱਤਾ ਪੈਨ੍ਹੌਂ ਖਾਂਉ॥ ਜਿਥੈ ਰਖਹਿ ਸੋਈ ਥਾਂਉ॥
ਨਾਨਕ ਪੰਥੀ ਕਹੈ ਦਰਬਾਰੀ॥ ਸਭੁ ਕੁਛੁ ਤੇਰਾ ਮੋਹਿ ਦਰਬਾਰੀ॥ ੪॥ ੩॥ ੨੯॥

**ਰਾਗੁ ਰਾਮਕਲੀ ॥**

ਪਾਰਬ੍ਰਹਮ ਕੀ ਪ੍ਰਬਲ ਮਾਇਆ॥ ਜਿਨਿ ਸਗਰੋ ਸੰਸਾਰੁ ਭੁਲਾਇਆ॥
ਭ੍ਰਮ ਭਵਾਲੀ ਉਲਟੀ ਦਈ॥ ਸਗਲ ਲੁਕਾਈ ਬਵਰੀ[2] ਭਈ॥ ੧॥
ਲੋਗ ਸਬਾਏ ਭ੍ਰਮਿ ਭੂਲਾਏ॥ ਮਾਰਗ ਛੋਡਿ ਕੁਮਾਰਗਿ ਲਾਏ॥ ੧॥ ਰਹਾਉ॥
ਮਾਇਆ ਅਨਿਕ ਉਪਾਧਿ ਉਪਾਈ॥ ਤਾਂ ਲਗਿ ਡੂਬੀ ਸ੍ਰਿਸਟਿ ਸਬਾਈ॥
ਕੋਊ ਨ ਪ੍ਰਭ ਕਾ ਮਾਰਗੁ ਪਾਵੈ॥ ਸਭ ਕੋ ਭਰਮਿ ਕੁਮਾਰਗ ਧਾਵੈ॥ ੨॥
ਅਪਨਾ ਆਪ ਨ ਸਮਝੈ ਕੋਈ॥ ਸਭਿ ਸਿਰਿ ਵਰਤੀ ਬਵਰੀ ਹੋਈ॥
ਕੋਊ ਨ ਲੇਵੈ ਪ੍ਰਭ ਕਾ ਨਾਮੁ॥ ਭੂਲਾ ਵਰਤੈ ਸਗਲ ਜਹਾਂਨੁ॥ ੩॥
ਜਾ ਕਉ ਸਤਿਗੁਰੁ ਕਿਰਪਾ ਧਾਰੀ॥ ਰਾਖ ਲਏ ਗੁਰੁ ਪਰਉਪਕਾਰੀ॥
ਨਾਨਕ ਪੰਥੀ ਭਣੇ ਦਰਬਾਰੀ॥ ਮੁਝ ਕਉ ਰਾਖਿ ਲੇਹੁ ਬਨਿਵਾਰੀ॥ ੪॥ ੪॥ ੩੦॥

**ਰਾਗੁ ਰਾਮਕਲੀ ॥**

ਜੇ ਪਤਿਤ ਉਧਾਰੇ ਤਾ ਮੋਹ ਉਧਾਰਹੁ॥ ਜੇ ਪਾਪੀ ਤਾਰੇ ਤਾ ਮੈਨੂੰ ਤਾਰਹੁ॥
132.ਅ ਤੂੰ ਮਿਹਰਵਾਨ ਬ/ਖਿਸੰਦੁ॥ ਮੈਂ ਪਾਪੀ ਤੇਰਾ ਤੂ ਖਾਵਿੰਦੁ[3]॥ ੧॥
ਦੋ ਬਿਧਿ ਬਾਤ ਭਲੀ ਹੀ ਬਨੀ॥ ਮੋਹ ਗਰੀਬੁ ਤੇਰਾ ਤੂ ਧਨੀ॥ ੧॥ ਰਹਾਉ॥
ਜੇ ਤੂ ਦਾਤਾ ਮੈ ਜਾਚਕੁ ਤੇਰਾ॥ ਤਉ ਖਸਮਾਨਾ ਕਰੁ ਤੂ ਮੇਰਾ॥
ਜੇ ਤੂ ਸਾਹਿਬ ਹੰਉ ਸੇਵਕੁ ਥਾਰਾ॥ ਤਉ ਭੀ ਪੜਦਾ ਢਕਹੁ ਹਮਾਰਾ॥ ੨॥
ਹਮ ਚਾਕਰ ਤੂ ਹਮਰੋ ਰਾਜਾ॥ ਹਮਰੇ ਕਰਹੁ ਸੰਪੂਰਨ ਕਾਜਾ॥
ਜੇ ਤੂੰ ਸਰਨੀਸੂਰੁ[4] ਗੁਸਾਂਈ॥ ਤਉ ਮੈਂ ਪਰਿਆ ਤਉ ਸਰਨਾਈ॥ ੩॥
ਮੈ ਪੜਦੇ ਪਾਦਾ ਤੂੰ ਪਰਦੇ ਪੋਸੁ॥ ਤੂ ਬਖਸਹਿ ਮਿਟਿ ਜਾਂਹਿ ਸਭਿ ਦੋਸੁ॥
ਨਾਨਕ ਪੰਥੀ ਜਨੁ ਦਰਬਾਰੀ॥ ਆਇ ਗਿਰਿਆ ਅਬ ਸਰਨਿ ਤੁਮਾਰੀ॥ ੪॥ ੫॥ ੩੧॥

**ਰਾਗੁ ਰਾਮਕਲੀ ॥**

ਮੈ ਭਰਵਾਸਾ ਤੇਰਾ ਕਰਿਆ॥ ਮੈ ਪਤਿਤੁ ਪਖੰਡੀ ਤੇਰੀ ਸਰਨੀ ਪਰਿਆ॥ ੧॥ ਰਹਾਉ॥
ਮੈਂ ਬਹੁ ਪਾਪੀ ਉਧਰੇ ਸੁਣਿਆ॥ ਸਾਸਤ੍ਰ ਬੇਦ ਪੁਰਾਣੀ ਭਣਿਆ॥

1. ਅੱਠ ਪਹਿਰ 2. ਬਾਵਰੀ, ਕੰਵਲੀ 3. ਮਾਲਕ, ਖਸਮ 4. ਸਰਨ ਵਿੱਚ ਆਏ ਦੀ ਰੱਖਿਆ ਕਰਨ ਵਾਲੇ

ਬਾਲੂ ਬਾਲਮੀਕ ਧ੍ਰੂੰਗੀਕਾ[1]॥ ਕਉਨ ਫੜੀ ਥੀ ਤਿਨਾ ਤਰੀਕਾ॥੧॥
ਅਜਾਮਲ ਗਨਕਾ ਕੁਬਜਾ ਕਰੀ॥ ਪੂਤਨਾ ਪਾਪਣਿ ਕਪਟਹਿ ਭਰੀ॥
ਕੋਲੀ ਕੰਨਿਆ ਕੀ ਬਿਧਿ ਬਣੀ॥ ਕਉਣੁ ਕਥਾ ਉਨ ਪ੍ਰਭ ਕੀ ਭਣੀ॥ ੨॥
ਪਾਪੀ ਤਾਰੇ ਬਹੁਤ ਆਪਿ॥ ਥਾਪੀ ਸਕੈ ਨ ਕੋਇ ਉਥਾਪਿ॥
ਭਾਣੇ ਦਾ ਪ੍ਰਭੁ ਖਸਮੁ ਗੁਸਾਂਈ॥ ਆਪੇ ਬਖਸੇ ਕਰੇ ਰਜਾਈ॥ ੩॥
ਮੈਂ ਭਰਵਾਸਾ ਤੇਰਾ ਰਾਮ॥ ਓਟ ਤੁਮਾਰੀ ਆਠੋਜਾਮ॥
ਨਾਨਕ ਪੰਥੀ ਕਹੈ ਦਰਬਾਰੀ॥ ਧ੍ਰੋਪਤਿ ਵਾਂਙੂ ਪੈਜ ਸਵਾਰੀ॥ ੪॥ ੬॥ ੩੨॥

**ਰਾਗੁ ਰਾਮਕਲੀ ॥**

ਸਿਮ੍ਰਿਤਿ ਸਾਸਤ੍ਰ ਬੇਦ ਬਖਾਨਹਿ॥ ਪਾਰਬ੍ਰਹਮ ਕਾ ਅੰਤੁ ਨ ਜਾਨਹਿ॥
ਪੜਿ ਪੜਿ ਪੰਡਤਿ ਕਰਹਿ ਬੀਚਾਰੁ॥ ਪਾਇ ਨ ਸਾਕਹਿ ਪ੍ਰਭ ਕਾ ਪਾਰੁ॥ ੧॥
ਬੇਅੰਤੁ ਬੇਅੰਤੁ ਬੇਅੰਤੁ ਹਰੇ॥ ਅਪਨੀ ਗਤਿ ਮਿਤਿ ਆਪਿ ਕਰੇ॥ ੧॥ ਰਹਾਉ॥
ਸਿਵ ਸਨਕਾਦਿਕ ਇੰਦ੍ਰ ਦੇਵ॥ ਕਿਨੈ ਨ ਪਾਇਆ ਪ੍ਰਭ ਕਾ ਭੇਵ[2]॥
ਬਿਆਸੁ ਉਚਾਰੇ ਪੁਰਾਨ ਅਠਾਰਹ॥ ਪ੍ਰਭ ਕਾ ਪਾਇ ਨ ਪਾਰਾਵਾਰਾ॥ ੨॥
ਪੀਰ ਪੈਕੰਬਰ ਸਯਦ ਸੇਖ॥ ਲਖਿਓ ਨਾਹਨ ਪ੍ਰਭੁ ਅਲੇਖੁ॥
ਥਾਕੈ ਸੋਧ ਕਿਤਾਬ ਕੁਰਾਨ॥ ਕਿਨੈ ਨ ਪਾਇਓ ਪ੍ਰਭ ਕਾ ਬਿਆਨੁ॥ ੩॥
ਪਰੇ ਤੇ ਪਰਾ ਪਰੇਰਾ ਪਾਰੁ॥ ਕਹੈ ਕਹਾਵੈ ਕਰੈ ਉਤਾਰ॥
133.ੳ ਨਾਨਕ ਪੰ/ਥੀ ਭਣੇ ਦਰਬਾਰੀ॥ ਬਿਅੰਤੁ ਬਿਅੰਤੁ ਬਿਅੰਤੁ ਬਿਹਾਰੀ॥ ੪॥ ੭॥ ੩੩॥

**ਰਾਗੁ ਰਾਮਕਲੀ ॥**

ਬਿਅੰਤੁ ਬਿਅੰਤੁ ਬਿਅੰਤੁ ਬਿਧਾਤਾ॥ ਬਿਅੰਤੁ ਕਾ ਅੰਤ ਨ ਕਿਨਹੀ ਜਾਤਾ॥ ੧॥ ਰਹਾਉ॥
ਬ੍ਰਹਮਾ ਥਾਕਾ ਪੜਿ ਪੜਿ ਬੇਦ॥ ਪਾਇਓ ਨਾਹੀ ਪ੍ਰਭ ਕਾ ਭੇਦੁ ॥
ਸਿਵ ਸੰਕਰੁ ਕਰਿ ਰਹਿਆ ਧਿਆਨੁ॥ ਮਰਮ ਨ ਪਾਇਓ ਸੀ ਭਗਵਾਨੁ॥ ੧॥
ਨਾਰਦੁ ਰਹਿਆ ਨਿਰਤਿ ਕਰਾਇ॥ ਪ੍ਰਭ ਕਾ ਪਾਰਾਵਾਰੁ ਨ ਪਾਇ॥
ਸੇਖ ਨਾਗੁ ਨਿਤਿ ਨਉ ਤਨੁ ਧਿਆਵੈ॥ ਤਿਲੁ ਭਰ ਪ੍ਰਭ ਕਾ ਮਰਮੁ ਨ ਪਾਵੈ॥ ੨॥
ਸੁਰ ਨਰ ਮੁਨ ਜਨੁ ਸਕਲ ਰਖੀਸਰ॥ ਕਥਿ ਕਥਿ ਥਾਕੈ ਕਈ ਕਵੀਸਰ॥
ਪ੍ਰਭ ਕਾ ਪਰਲਾ ਪਾਰੁ ਨ ਪਾਇਆ॥ ਬਿਅੰਤੁ ਬਿਅੰਤੁ ਸਭਨੌ ਕਹਿ ਗਾਇਆ॥ ੩॥
ਬਹੁਤੇ ਭੇਖ ਅਤੀਤ[3] ਕਹਾਵਹਿ॥ ਬਹੁਤੁ ਜਮਾਤੀ ਮਜਬ ਸਦਾਵਹਿ ॥
ਪ੍ਰਭ ਕਾ ਪਾਰੁ ਨ ਕਿਨਹੂ ਪਾਇਆ॥ ਦਰਬਾਰੀ ਬਿਅੰਤੁ ਬਿਅੰਤੁ ਅਲਾਇਆ॥ ੪॥ ੮॥ ੩੪॥

**ਰਾਗੁ ਰਾਮਕਲੀ ॥**

ਤੈਂਹੀ ਪਾਇਆ ਕਾਮੁ ਬਲਾਇ॥ ਤੈਂਹੀ ਕੀਆ ਕ੍ਰੋਧੁ ਵਧਾਇ॥
ਲੋਭੁ ਮੋਹੁ ਪਾਇਆ ਅਹੰਕਾਰੁ॥ ਮਾਇਆ ਨਦੀ ਨ ਪਾਯੈ ਪਾਰੁ॥ ੧॥
ਮੋਹਿ ਗਰੀਬ ਕਾ ਕਹੁ ਕਿਆ ਚਾਰਾ॥ ਸਭ ਕੁਛੁ ਵਰਤੈ ਕੀਤਾ ਥਾਰਾ॥ ਰਹਾਉ॥
ਅਗਿਆਨੁ ਅੰਧੇਰਾ ਤੈਂ ਹੀ ਪਾਇਆ॥ ਕਹੋ ਕਿਨੈ ਕੁਛ ਆਪ ਉਪਾਇਆ॥
ਭਰਮਿ ਭਵਾਲੀ ਤੁਧੁ ਹੀ ਦਈ॥ ਅਬ ਮੈਂ ਹਾਂ ਕਰਾਗ੍ਰਾ ਦਈ[4]॥ ੨॥
ਤੂੰ ਸਮਝਾਵਹਿ ਤਾ ਕਉਣ ਭੁਲਾਵੈ॥ ਕਿਸ ਦੀ ਹਦਿ ਕਉਣੁ ਤੇਰੇ ਦਾਵੈ॥
ਜਿਸ ਤੂੰ ਮੇਲਹਿ ਤਿਸੁ ਕਉਣੁ ਵਿਛੋੜੇ॥ ਚੌਰਾਸੀਹ ਫੇਰੇਂਹਿ ਤਾ ਕਉਣੁ ਜੁ ਮੋੜੇ॥ ੩॥

1. ਵੇਖੋ ਅੰਤਿਕਾ -I, ਧ੍ਰੁਰੀਕ 2. ਭੇਦ 3. ਤਿਆਗੀ 4. ਪ੍ਰਭੂ

ਕੀਤਾ ਕਰਤੇ ਕਾ ਕੀਆ ਜਾਣੈ॥ ਆਪਿ ਉਪਾਏ ਆਪਿ ਪਛਾਣੈ॥
ਨਾਨਕ ਪੰਥੀ ਜਨੁ ਦਰਬਾਰੀ॥ ਤੇਰੀ ਸਰਨਿ ਸ੍ਰੀ ਗਿਰਧਾਰੀ॥ ੪॥ ੯॥ ੩੫॥

**ਰਾਗੁ ਰਾਮਕਲੀ ॥**

ਲਿਖਦਿਆ ਲਿਖਦਿਆ ਕਾਗਦ ਮਸੁ ਖੋਈ॥ ਮਨ ਤੇ ਸੰਸਾ ਗੈਓ ਨ ਕੋਈ॥
ਬੇਦੁ ਪੁਰਾਨ ਕੁਰਾਨ ਪੜਿ ਹੂਟੈ॥ ਮਨ ਤੇ ਮਾਇਆ ਮੋਹੁ ਨ ਟੂਟੈ॥ ੧॥
133.ਅ ਗੁਰ ਪੂਰੇ ਬਿਨੁ ਭਰਮੁ ਨ ਜਾਈ॥ /ਗੁਰ ਬਿਨ ਖਪਿ ਖਪਿ ਮਰੈ ਲੁਕਾਈ॥ ੧॥ ਰਹਾਉ॥
ਤੀਰਥ ਬਰਤ ਕਰੇ ਬਹੁਤ ਭਾਤੀ॥ ਸਚ ਬਿਨੁ ਮਿਲੈ ਨ ਝੂਠੀ ਬਾਤੀ॥
ਗ੍ਰਿਹਿ ਤਜਿ ਜਾਇ ਕਰੇ ਬਨਿਬਾਸਾ॥ ਮਨ ਤੇ ਮਿਟੈ ਨ ਕਬਹੂੰ ਪਿਆਸਾ॥ ੨॥
ਕਾਸੀ ਕੁਰਖੇਤਰ ਵਾਸਾ ਕਰੈ॥ ਜਮ ਕਾ ਡੰਡੁ ਨ ਸਿਰਿ ਤੇ ਟਰੈ॥
ਜਗ ਕਰੈ ਸੁਭ ਕਰਮ ਕਮਾਵੈ॥ ਮਨ ਮਹਿ ਸਾਂਤ ਨ ਕਬਹੂ ਆਵੈ॥ ੩॥
ਜਿਸੁ ਗੁਰੁ ਮਿਲੈ ਤਿਸੁ ਭਰਮੁ ਗਵਾਵੈ॥ ਸਤਿਗੁਰ ਬਾਝਹੁ ਗਤਿ ਨਹੀਂ ਪਾਵੈ॥
ਨਾਨਕ ਪੰਥੀ ਕਹੈ ਦਰਬਾਰੀ॥ ਗੁਰੁ ਵਿਟਹੁ ਸਦਕੇ ਬਲਿਹਾਰੀ॥ ੪॥ ੧੦॥ ੩੬॥

**ਰਾਗੁ ਰਾਮਕਲੀ ॥**

ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਹੰਢਾਇਆ॥ ਜਾਂ ਦੇਵਣਹਾਰਾ ਮਨ ਨ ਵਸਾਇਆ॥
ਧ੍ਰਿਗੁ ਧ੍ਰਿਗੁ ਜਾਗ੍ਰਤਿ ਧ੍ਰਿਗੁ ਧ੍ਰਿਗੁ ਸੋਇਆ॥ ਰਾਮ ਨਾਮ ਬਿਨੁ ਬਿਰਥਾ ਖੋਇਆ॥ ੧॥
ਰੇ ਮਨ ਮੂਰਖ ਮੁਗਧ ਗਵਾਰ॥ ਬਿਨੁ ਹਰਿ ਭਗਤੁ ਨ ਉਤਰਸਿ ਪਾਰ॥੧॥ ਰਹਾਉ॥
ਧ੍ਰਿਗੁ ਧ੍ਰਿਗੁ ਸ੍ਰਵਣ ਨਾਮੁ ਨ ਸੁਣਹਿ॥ ਧ੍ਰਿਗੁ ਧ੍ਰਿਗੁ ਰਸਨਾ ਰਾਮੁ ਨ ਭਣਹਿ॥
ਧ੍ਰਿਗੁ ਨੇਤਰ ਸਮਦ੍ਰਿਸਟ[1] ਨ ਦੇਖੇ॥ ਭਜਨ ਬਿਨਾ ਸਭੁ ਕਿਤੇ ਨ ਲੇਖੇ॥ ੨॥
ਧ੍ਰਿਗੁ ਧ੍ਰਿਗੁ ਤਨੁ ਧਨੁ ਕੁਟੰਬੁ ਸਬਾਇਆ॥ ਪਰਸੁਆਰਥ ਪਰ ਕਬਹੂੰ ਨ ਲਾਇਆ॥
ਧ੍ਰਿਗੁ ਆਰਜਾ ਗਈ ਅਕਾਰਥ॥ ਲਾਇ ਨ ਲੀਤੇ ਕਿਤੇ ਸੁਆਰਥ॥ ੩॥
ਭਗਤਿ ਬਿਨਾ ਸਭੁ ਜਨਮੁ ਗਵਾਇਆ॥ ਰਾਮ ਨਾਮ ਕਾ ਰਸੁ ਨਹੀਂ ਆਇਆ॥
ਜਨੁ ਦਰਬਾਰੀ ਕਹੈ ਕਹਾਣੀ॥ ਹਰਿ ਬਿਨੁ ਮਿਟੈ ਨ ਆਵਣਜਾਣੀ॥ ੪॥ ੧੧॥ ੩੭॥

**ਰਾਗੁ ਰਾਮਕਲੀ ॥**

ਭਲਾ ਜੀ ਭਗਤ ਭਲੀ ਕਿ ਭਜਨੁ ਵਸੇਖੁ॥ ਕੁਛ ਆਪਹੁ ਹੁੰਦਾ ਕੇ ਲਿਖਿਆ ਲੇਖੁ॥
ਮੋਨ ਭਲੀ ਕਿ ਗਾਂਵਉ ਗੀਤਿ॥ ਪ੍ਰੀਤਿ ਭਲੀ ਕਿ ਭਲੀ ਪ੍ਰਤੀਤਿ॥ ੧॥
ਜੋ ਭਰਮੁ ਗਵਾਵੈ ਤਿਸੁ ਕਰੌ ਆਦੇਸੁ॥ ਕਿਉ ਪ੍ਰਭੁ ਪਾਈਐ ਕਹੁ ਕਿਤੁ ਵੇਸ॥ ਰਹਾਉ॥
ਅਨੇਮੀ ਭਲਾ ਕਿ ਚੰਗਾ ਨੇਮੁ॥ ਹਠੁ ਹੈਛਾ ਕੇ ਭਲਾ ਪ੍ਰੇਮੁ॥
ਦਰਸੁ ਭਲਾ ਕਿ ਸਮਦ੍ਰਿਸਟਿ ਨਿਹਾਰੋ॥ ਗਾਵਨੁ ਭਲਾ ਕੇ ਹਰਿ ਉਰਧਾਰੋ॥ ੨॥
134.ੳ ਤੀਰਥ ਭਲੇ ਕੇ /ਭਲਾ ਸੰਤੋਖੁ॥ ਦਾਨ ਭਲਾ ਕੇ ਤਜਿਆ ਰੋਖੁ[2]॥
ਕਰਣੀ ਭਲੀ ਕਿ ਕਹਣੀ ਚੰਗੀ॥ ਇਕਾਂਤੀ ਭਲਾ ਕੇ ਭਲਾ ਸਤਸੰਗੀ॥ ੩॥
ਨਿਰਗੁਣੁ ਭਲਾ ਕਿ ਸਰਗੁਣ ਹੇਰੀ॥ ਦੁਹੁ ਮੈ ਉਪਾਸਨਾ ਕਉਨ ਚੰਗੇਰੀ॥
ਨਾਨਕ ਪੰਥੀ ਕਹੈ ਦਰਬਾਰੀ॥ ਸੰਤ ਜਨਾ ਪਹਿ ਬਿਨੋ ਹਮਾਰੀ॥ ੪॥ ੧੨॥ ੩੯॥

**ਰਾਗੁ ਰਾਮਕਲੀ ॥**

ਕਰਤਾ ਪੁਰਖੁ ਅਪਾਰ॥ ਅਜ ਅਬਿਨਾਸੀ ਸਿਰਜਨਹਾਰ॥
ਪਤਿਤ ਉਧਾਰਨੁ ਬੇਪ੍ਰਵਾਹੁ॥ ਪਾਕੀ[3] ਨਾਈ ਪਾਕੁ ਅਥਾਹੁ॥ ੧॥
ਖਾਲਕੁ ਖਸਮੁ ਖਾਵੰਦੁ ਗੁਸਾਂਈ॥ ਸਭਿ ਘਟਿ ਪੂਰਨੁ ਸਾਂਝਾ ਸਾਂਈ॥੧॥ ਰਹਾਉ॥

---

1. ਸਾਰਿਆਂ ਨੂੰ ਇਕੋ ਜੇਹਾ ਦੇਖਣਾ 2. ਰੋਸ 3. ਪਵਿੱਤਰ

ਮਉਲਾ ਮਾਲਕੁ ਮਿਹਰਵਾਨੁ॥ ਕਉਲ ਨੈਨ ਕੇਸਵ ਭਗਵਾਨੁ॥
ਦਾਤਾ ਕਰਤਾ ਦੇਵਣਹਾਰੁ॥ ਜਾ ਕਾ ਪਾਇ ਨ ਪਾਰਾਵਾਰੁ॥ ੨॥
ਜਗਜੀਵਨੁ ਜਗਦੀਸਰ ਸੋਈ॥ ਆਦਿ ਜੁਗਾਦੀ ਹੈ ਭੀ ਹੋਈ॥
ਬੇਐਬੁ ਬਿਸੰਭਰੁ ਦੀਨ ਦਿਆਲੁ॥ ਗੋਕਲਚੰਦੁ ਗੋਬਿੰਦੁ ਗੋਪਾਲੁ॥
ਕਰਨਕਾਰਨ ਅਨਾਥਾ ਨਾਥ॥ ਸੰਤ ਸਹਾਈ ਸਭਨੋ ਸਾਥਿ॥
ਦਰਬਾਰੀ ਸਰਨੀ ਸਰਨਿ ਸੂਰ॥ ਮੋਕਉ ਦੀਜੈ ਸੰਤ ਧੂਰ॥ ੪॥ ੧੩॥ ੩੯॥

**ਰਾਗੁ ਰਾਮਕਲੀ ॥**

ਕੋਊ ਰਾਮ ਨਾਮ ਕੋਊ ਰਹੀਮੁ॥ ਕੋਊ ਕਹੈ ਕਰਤਾ ਕੋਊ ਕਰੀਮੁ[1]॥
ਕੋਈ ਨਾਵੈ ਗੰਗਾ ਕੋਈ ਹਜ ਜਾਇ॥ ਕੋਈ ਰਖੇ ਰੋਜੇ ਕੋਈ ਬਰਤ ਰਖਾਇ॥ ੧॥
ਮੈ ਮੂਰਖੁ ਕੁਛੁ ਹੋਇ ਨ ਆਵੈ॥ ਸੋਈ ਭਲਾ ਜੋ ਪ੍ਰਭ ਨੂੰ ਭਾਵੈ॥੧॥ ਰਹਾਉ॥
ਕੋਈ ਕਰੇ ਤੁਹਮਦੁ ਕੋਈ ਧੋਤੀ॥ ਕੋਊ ਲਏ ਤਸਬੀ ਕਿਨੈ ਮਾਲ ਪਰੋਤੀ ॥
ਕੋਈ ਜਪੈ ਗਾਇਤ੍ਰੀ ਕੋਇ ਦੇਇ ਬਾਂਗ॥ ਕੋਈ ਰਹੈ ਸਾਦਾ ਕਿਨੈ ਕੀਏ ਸਾਂਗ॥ ੨॥
ਕਿਨੈ ਮੋਨਧਾਰੀ ਕੋਈ ਗਾਵੈ ਗੀਤਿ॥ ਕੋਊ ਧਰਮਸਾਲਾ ਕੋਈ ਮਸੀਤਿ॥
ਕੋਊ ਪੜੈ ਬੇਦ ਕੋਊ ਕਤੇਬ॥ ਸਭਨਾ ਕਾ ਦਰਿ ਹੋਗੁ ਹਸੇਬ॥ ੩॥
ਸਭ ਕੋ ਤੇਰਾ ਤੂ ਸਭਨਾ ਕੇਰਾ॥ ਸਭੁ ਕੋ ਕਰੇ ਕਰਾਇਆ ਤੇਰਾ॥
ਨਾਨਕ ਪੰਥੀ ਜਨੁ ਦਰਬਾਰੀ॥ ਦਰਸਨੁ ਦੀਜੈ ਮੋਹਿ ਭਿਖਾਰੀ॥ ੪॥ ੧੪॥ ੪੦॥

**ੴ ਸਤਿਗੁਰੂ ਬਾਬਾ ਨਾਨਕ॥ ਦੁਪਦੇ ਘਰੁ ੧॥**

ਰੇ ਮਨ ਗੁਰ ਕੀ ਸਰਨਿ ਸਿਧਾਵਉ॥
ਅਉਰੁ ਕਰਮ ਸਭ ਹੀ ਕੁਛੁ ਨਾਹਨ ਗੁਰੁ ਕਹੈ ਸੁ ਕਾਰ ਕਮਾਵਉ॥ ੧॥ ਰਹਾਉ॥
ਸਤਿਗੁਰੁ ਤੀਰਥ ਗਿਆਨੁ ਸਰੋਵਰੁ ਇਤ ਹੀ ਤੀਰਥ ਨਾਵਉ॥
134.ਅ ਸਤਿਗੁਰ ਕੀ ਸਫਲੀ ਹੈ ਸੇਵਾ ਗੁਰ ਸੇਵਾ ਚਿ/ਤੁ ਲਾਵਉ॥ ੧॥
ਸਤਿਗੁਰ ਸਗਲ ਦੇਵਾ ਕਾ ਦੇਉ ਗੁਰ ਕੀ ਪੂਜ ਕਰਾਵਉ॥
ਨਾਨਕ ਪੰਥੀ ਕਹੈ ਦਰਬਾਰੀ ਗੁਰ ਵਿਟਹੁ ਬਲਿ ਜਾਵਉ॥ ੨॥ ੧॥ ੪੧॥

**ਰਾਗੁ ਰਾਮਕਲੀ॥ ਘਰੁ ੨॥**

ਰੇ ਮਨ ਸੁਨ ਲੈ ਸਾਚੁ ਬੀਚਾਰ॥ ਝਖਿ ਮਾਰਹਿ ਜੋ ਕਰਹਿ ਪਿਆਰੁ॥ ੧॥ ਰਹਾਉ॥
ਏਹਿ ਜੁ ਆਪਣੀ ਦੇਖਹਿ ਦੇਹਿ॥ ਆਜ ਕਾਲ ਹੋਇ ਜਾਸੀ ਖੇਹ॥
ਏਹਿ ਜੁ ਤੁਮਰਾ ਧਨੁ ਅਰੁ ਧਾਮੁ॥ ਇਨਿ ਮਹਿ ਤੇਰੇ ਕਛੂ ਨ ਕਾਮ॥ ੧॥
ਮਾਤ ਤਾਤ ਸੁਤ ਭ੍ਰਾਤਿ ਪਿਆਰੇ॥ ਕੋਇ ਨ ਤੁਮਰੇ ਸੰਗਿ ਸਿਧਾਰੇ॥
ਦਰਬਾਰੀ ਦੇਖੁ ਬੀਚਾਰੁ ਹਿੰਝਾਰਿ[2]॥ ਰਾਮ ਨਾਮੁ ਜਪੁ ਉਤਰਹਿ ਪਾਰਿ॥ ੨॥ ੨॥ ੪੨॥

**ਰਾਗੁ ਰਾਮਕਲੀ ॥ ਘਰੁ ੩ ॥ ਪੜਤਾਲ ॥**

ਰੂਪ ਰੰਗ ਨ ਰੇਖ ਭੇਖ॥ ਬਿਅੰਤੁ ਬਿਅੰਤੁ ਅਨੰਤਾ ਪਤਿਤ ਉਧਾਰਨੋ॥੧॥ ਰਹਾਉ॥
ਕਰਨਕਰਨਾ ਧਾਰਨਧਰਨਾ ਸਰਨ ਸੂਰੁ ਭਵਤਾਰਨੋ॥ ੧॥
ਭਗਤਿ ਭੈਹਰਨਾ[3] ਸੰਤ ਉਬਰਨਾ॥ ਦਰਬਾਰੀ ਪਾਰ ਉਤਾਰਨੋ॥ ੨॥ ੧੫॥ ੪੩॥

1. ਕਿਰਪਾ ਕਰਨ ਵਾਲਾ 2. ਸਮਝ ਲੈ 3. ਡਰ ਦੂਰ ਕਰਨ ਵਾਲਾ

**ਰਾਗੁ ਰਾਮਕਲੀ॥ ਘਰੁ ੧॥ ਅਸਟਿਪਦੀਆ॥**
**ੴ ਸਤਿਗੁਰੂ ਬਾਬਾ ਨਾਨਕੁ॥**

ਏਕੰਕਾਰਾ ਸਿਰਜਨਿਹਾਰਾ ਕਰਿ ਕਰਿ ਵੇਖੇ ਆਪੇ॥ ਨਿਰਗੁਣੁ ਆਪੇ ਸਰਗੁਣੁ ਆਪੇ ਆਪੇ ਥਾਪ ਉਥਾਪੇ॥ ੧॥
ਪ੍ਰਭੁ ਕੈ ਅਚਰਜ ਚੋਜ ਵਿਡਾਣਾ॥ ਆਪੇ ਕਰਤਾ ਆਪੇ ਹਰਤਾ ਸਭੁ ਵਰਤੇ ਤੇਰਾ ਭਾਣਾ॥ ੧॥ ਰਹਾਉ॥
ਕਰਨੈਹਾਰ ਅਪਾਰ ਅਪਾਰਾ ਮਛੁ[1] ਰੂਪ ਧਰਿ ਆਇਆ॥
ਸੰਖਾਸੁਰੁ ਘਾਇਆ ਬੇਦ ਛੁਡਾਇਆ ਬ੍ਰਹਮੇ ਦਾ ਮਾਨੁ ਰਖਾਇਆ॥ ੨॥
ਰਤਨ ਨਿਕਾਰੇ ਅਸੁਰ ਸੰਘਾਰੇ ਵੰਡਿ ਦਿਤੇ ਕਰਿ ਭਾਈ॥
ਕੂਰਮ[1] ਰੂਪੀ ਪ੍ਰਭ ਅਨੂਪੀ ਦੇਵਤਿ ਪੈਜ ਰਖਾਈ॥
ਸੂਕਰੁ ਬਨਿਆ ਹਰਨਕਸਪ ਹਨਿਆ[2] ਧਰਤੀ ਦਾੜਿ ਠਹਿਰਾਈ॥
ਕਰਿ ਕਰਿ ਵੇਖੇ ਸਭਿ ਅੰਦਰਿ ਲੇਖੇ ਆਪਿ ਅਲੇਖੁ ਗੁਸਾਂਈ॥ ੪॥
ਪਹਿਲਾਦੁ ਬਚਾਇਆ ਹਰਨਾਕਸੁ ਘਾਇਆ ਨਰਸਿੰਘ ਰੂਪੁ ਧਰ ਆਇਆ॥
ਸੰਤ ਸਹਾਈ ਪ੍ਰਭੁ ਸੁਖਦਾਈ ਭਗਤਿ ਜਗਤਿ ਵਡਿਆਇਆ॥ ੫॥
ਬਾਵਨੁ[1] ਬਨਿਆਇਆ ਬਲਿ ਪਿਆਲ ਪਠਾਇਆ ਸੁਰਪਤਿ ਭੈਆ ਸਹਾਈ॥
ਅਸੁਰ ਬਿਡਾਰੇ ਦੇਵ ਉਬਾਰੇ ਸੰਤਨ ਪੈਜ ਰਖਾਈ॥ ੬॥
135.ੳ ਸਹੰਸ੍ਰਾ ਜਨ /ਮਾਰੇ ਖਤ੍ਰੀ ਪਰਹਾਰੇ ਪਰਸਰਾਮੁ[1] ਹੋਇ ਆਏ॥
ਰਾਮ ਅਉਤਾਰੇ ਕੁਦਰਤਿ ਧਾਰੇ ਪਰਸਰਾਮ ਸਮਾਏ॥ ੭॥
ਸਿਲਾ ਤਰਾਈ ਨਾਉ ਉਡਾਈ ਤੇਤੀ ਸੈ ਬੰਦਿ ਛਡਾਈ॥
ਸਮੁੰਦੁ ਪਠਾਇਆ ਰਾਵਣੁ ਘਾਇਆ ਲੰਕ ਭਭੀਖਨ ਪਾਈ॥ ੮॥
ਸੀਤਾ ਆਣੀ ਪ੍ਰਭ ਕਉ ਭਾਣੀ ਸਤੁ ਆਪੇ ਰਾਮ ਰਖਾਇਆ॥
ਜਨੁ ਦਰਬਾਰੀ ਸਰਨਿ ਤੁਮਾਰੀ ਜਸ ਤੇਰਾ ਸੁਨਿ ਗਾਇਆ॥ ੯॥
ਕ੍ਰਿਸਨ ਕਨਯਾ ਬਲਭਭ੍ਰ ਭਯਾ ਅਸੁਰਾ ਮਾਰ ਗਵਾਵੈ॥
ਆਪੇ ਕਰਤਾ ਆਪੇ ਹਰਤਾ ਆਪੇ ਕਰੇ ਕਰਾਵੈ॥ ੧੦॥
ਬਉਧ ਅਉਤਾਰੇ ਦੈਤਾ ਮਾਰੇ ਮਾਰਗੁ ਜੈਨੁ ਚਲਾਇਆ॥
ਜਨੁ ਦਰਬਾਰੀ ਰਾਖੁ ਮੁਰਾਰੀ ਤੇਰੀ ਹੈ ਸਰਨਾਇਆ॥ ੧੧॥ ੧॥

**ਰਾਗੁ ਰਾਮਕਲੀ॥ ਘਰੁ ੨॥**

ਤੇਰੀ ਓਟ ਲਈ ਇਕਿ ਟੇਕ॥ ਆਂਨ ਨ ਜਾਨੋ ਵੇਸ ਅਨੇਕ॥ ੧॥ ਰਹਾਉ॥
ਕਿਨਹੂ ਭਗਵਾ ਭੇਖੁ ਬਨਾਇਆ॥ ਕੋਉ ਕਹੈ ਮੈ ਤਿਆਗੀ ਮਾਇਆ॥
ਕਿਨਹੂ ਆਖਿ ਮੀਚਿ ਤਾੜੀ ਲਾਈ॥ ਮੋਹ ਗਰੀਬ ਤੇਰੀ ਸਰਨਾਈ॥ ੧॥
ਕਿਨੈ ਲਾਇਆ ਦਰਵੇਸੀ ਵੇਸੁ॥ ਕੋਊ ਗ੍ਰਿਹਿ ਤਜਿ ਗਇਆ ਵਦੇਸ[3]॥
ਕਿਨਹੂ ਅੰਗਿ ਬਿਭੂਤਿ ਰਵਾਈ॥ ਮੋ ਗਰੀਬ ਤੇਰੀ ਪਨਹ ਤਕਾਈ॥ ੨॥
ਕਿਨਹੂੰ ਪੂਜੇ ਸਾਲਗ੍ਰਾਮ॥ ਕੋ ਤਪਸੀ ਭਇਆ ਤਜੁ ਧਨ ਧਾਮੁ॥
ਕਿਨਹੀ ਵਰਤਿ ਨੇਮ ਮਨ ਧਾਰੇ॥ ਮੈ ਪਾਪੀ ਪ੍ਰਭ ਸਰਨਿ ਦੁਆਰੇ॥ ੩॥
ਕੋਊ ਪੂਰਬੀ ਤੀਰਥਿ ਨਾਵੈ॥ ਕੋਊ ਗੀਤਿ ਕਵਿੱਤ ਬਨਾਵੈ॥
ਕੋਉ ਅੰਨੁ ਤਜਿ ਦੂਧਾਧਾਰੀ॥ ਮੈ ਮੂਰਖ ਤੇਰੀ ਧਰ ਧਾਰੀ॥ ੪॥
ਕੋਊ ਨਿਉਲੀ ਕਰਮ ਕਮਾਵੈ॥ ਕੋਊ ਮੜੀ ਮਸਾਣੂ ਮਨਾਵੈ ॥
ਕੋਊ ਦੇਉ ਦੇਹੁਰੇ ਪੂਜਾ॥ ਤੁਧ ਬਿਨੁ ਮੋਹਿ ਨ ਜਾਨੋਂ ਦੂਜਾ॥ ੫॥

---

1. ਵੇਖੋ ਅਵਤਾਰ ਚੌਬੀਸ ਅੰਤਿਕਾ--ll 2. ਮਾਰ ਦਿੱਤਾ 3. ਬਿਦੇਸ਼, ਦੂਜੇ ਦੇਸ਼

ਕੋਊ ਪੰਡਿਤੁ ਬੇਦੁ ਬਖਾਣੈ॥ ਸਾਸਤ੍ਰ ਸਿੰਮ੍ਰਿਤਿ ਕੀ ਬਿਧਿ ਜਾਣੈ॥
ਕੋਊ ਕਹੈ ਮੈਂ ਮਹਾਂਗਿਆਨੀ॥ ਮੈ ਮੂਰਖ ਮਤਿ ਕਛੂ ਨ ਜਾਨੀ॥ ੬॥
ਕੋਊ ਕਾਸੀ ਗੈਆ ਕਿਦਾਰੁ[1]॥ ਕੋਊ ਬੂਡੇ ਗੰਗਾਧਾਰ॥
ਕੋਊ ਸਭ ਸੁਭ ਕਰਮ ਕਮਾਵੈ॥ ਮਮ ਰਸਨਾ ਹਰਿ ਕੈ ਗੁਣ ਗਾਵੈ॥ ੭॥
ਕੋਊ ਕਰਮ ਧਰਮ ਬਲੁ ਧਾਰੇ॥ ਤੀਰਥ ਬਰਤ ਉਪਾਰੇ[2]॥
135.ਅ ਨਾਨਕ ਪੰਥੀ ਜਨੁ ਦਰਬਾਰੀ॥ /ਤੇਰੀ ਲੀਤੀ ਓਟਿ ਮੁਰਾਰੀ॥ ੮॥ ੧॥ ੨॥ ੪੫॥

**ੴ ਸਤਿਗੁਰੂ ਬਾਬਾ ਨਾਨਕੁ॥**
**ਰਾਗੁ ਰਾਮਕਲੀ॥**

ਸੁਰਗਨ ਲੀਲਾ॥ ਅਪਨਾ ਆਪੁ ਉਪਾਇਆ॥ ਆਪਿ ਉਪਾਈ[3] ਅਪਨੀ ਮਾਇਆ॥
ਆਪੇ ਕੁਦਰਤਿ ਕਰਿ ਕਰਿ ਦੇਖੇ॥ ਆਪਿ ਅਲੇਖੁ ਅਉਰੁ ਸਭਿ ਲੇਖੇ॥
ਆਪੇ ਰੂਪੁ ਵੈਰਾਟੁ ਬਨਾਇਆ॥ ਆਪੇ ਤੀਨੇ ਦੇਉ ਉਪਾਇਆ॥
ਬ੍ਰਹਮਾ ਬਿਸਨੁ ਮਹਾਂਦੇਉ ਸਾਜੇ॥ ਤੀਨ ਲੋਕ ਕੇ ਤੀਨੋ ਰਾਜੇ॥ ੧॥
ਸੁਰਗੁਨ ਲੀਲਾ ਗਾਵਹੁ ਵੀਰਾ॥ ਮਨਮੁਖੁ ਨਿਰਮਲੁ ਹੋਇ ਸਰੀਰਾ॥ ੧॥ ਰਹਾਉ॥
ਤਾ ਤੇ ਪੰਚ ਤਤ ਪ੍ਰਕਾਸਾ॥ ਵੇਖੇ ਅਪਣਾ ਆਪੁ ਤਮਾਸਾ॥
ਲਖ ਚੌਰਾਸੀਹ ਜੋਨ ਉਪਾਏ॥ ਦੁਇ ਅਖਰ[4] ਸਭਨਾ ਸਿਰਿ ਪਾਏ॥
ਬਹੁਤ ਭਾਂਤ ਕੀ ਸ੍ਰਿਸਟਿ ਉਪਾਈ॥ ਆਪੋ ਅਪਣੇ ਧੰਧੇ ਲਾਈ॥
ਆਪੇ ਜੰਤੁ ਆਪੇ ਜੰਤ ਧਾਰੀ॥ ਆਪੇ ਖੇਲੇ ਖੇਲ ਖਿਲਾਰੀ॥ ੨॥
ਆਪੇ ਕਰਤਾ ਕਾਰਜੁ ਕਾਰਣੁ॥ ਭਗਤ ਵਛਲੁ ਪ੍ਰਭ ਪਤਿਤ ਉਧਾਰਣੁ॥
ਆਪੇ ਭਗਤ ਪ੍ਰਭੁ ਭਗਤਿ ਉਪਾਏ॥ ਆਪੇ ਸਾਧ ਅਸਾਧ ਬਨਾਏ॥
ਆਪੇ ਦੈਤ ਦੇਵਤੇ ਸਾਜੈ॥ ਆਪੇ ਸਭਨਾ ਮਾਂਹਿ ਬਿਰਾਜੈ॥
ਆਪੇ ਝਗੜਾ ਬਾਦੁ[5] ਉਪਾਇਆ॥ ਆਪੇ ਝਗੜੁ ਨਬੇੜਨ ਆਇਆ॥ ੩॥
ਆਪੇ ਰਾਜੇ ਰਯਤ ਥਾਪੇ॥ ਸਭਨਾ ਭੀਤਰਿ ਰਵਿਆ ਆਪੇ॥
ਆਪੇ ਸਾਜੇ ਸਾਹਿ[6] ਕੰਗਾਲਿ॥ ਦੁਖੁ ਸੁਖੁ ਕੀਤਾ ਸਭਨਾ ਨਾਲਿ॥
ਦੋਜਕੁ ਭਿਸਤੁ ਪੁੰਨੁ ਅਰੁ ਪਾਪੁ॥ ਨਾਲੇ ਸਾਜੇ ਵਰ ਅਰੁ ਸਰਾਪੁ॥
ਸਰਬ ਸ੍ਰਿਸਟਿ ਕਾ ਆਪੇ ਦਾਤਾ॥ ਲਖ ਚੌਰਾਸੀ ਕੀ ਜਿਸੁ ਗਿਆਤਾ॥ ੪॥
ਨਿਤਿ ਨਮਿਤਿ[7] ਅਉਤਾਰਿ ਧਰਾਏ॥ ਅਪਨਾ ਜਸੁ ਆਪੇ ਪ੍ਰਗਟਾਏ॥
ਜਬ ਹੀ ਅਸੁਰ ਸੁਰਾਂ ਦੁਖੁ ਦੇਵਹਿ॥ ਤਬ ਸੁਰ ਸਰਨਿ ਰਾਮ ਕੀ ਲੇਵਹਿ॥
ਤਬ ਹਰਿ ਆਵਹਿ ਧਰ ਅਵਤਾਰ॥ ਦਸ ਚੌਦਹ ਪ੍ਰਭ ਕਰਨੈਹਾਰ॥
ਨਿਤਿ ਅਉਤਾਰ ਭਗਤਿ[7] ਹਰਿ ਪਿਆਰੇ॥ ਨਿਮਤਿ[7] ਅਉਤਾਰੀ ਬਿਸਨ ਮੁਰਾਰੇ॥ ੫॥
ਪ੍ਰਿਥਮੇ ਜਬ ਪ੍ਰਭ ਧਰਤੀ ਧਾਰੀ॥ ਮਨਿ ਅਪਨੇ ਮਹਿ ਬਾਤਿ ਚਿਤਾਰੀ॥
136.ੳ ਸੇਖ ਨਾਗੁ ਆਇਆ ਅਵਤਾਰ॥ ਭਗ/ਤਿ ਅਪਨਾ ਬਲੁ ਧਾਰਿ॥
ਸਹੰਸਰ ਫਨ ਸਹੰਸਰ[8] ਮੁਖ ਧਾਰੇ॥ ਨਉ ਤਨ ਨਿਤ ਮੁਖਿ ਨਾਮੁ ਉਚਾਰੇ॥
ਦੀਰਘ ਬਪੁ[9] ਪਾਦ[10] ਜਿਸੁ ਨਾਹੀ॥ ਭਗਤੁ ਗਿਆਨੀ ਅਉਤਾਰਾ ਮਾਹੀ॥ ੬॥

---

1. ਹਿੰਦੂਆਂ ਦੇ ਪ੍ਰਮੁੱਖ ਤੀਰਥ 2. ਮੂਲ ਰਚਨਾ ਵਿੱਚ, ਇਥੇ ਇਕ ਸ਼ਬਦ ਦੀ ਕਮੀ ਹੈ ਉਹ ਸ਼ਬਦ 'ਕੋਊ' ਹੋ ਸਕਦਾ ਹੈ 3. ਪੈਦਾ ਕੀਤੀ 4. ਰਾਰਾ ਅਤੇ ਮੰਮਾ, ਰਾਮ 5. ਝਗੜਾ 6. ਸ਼ਾਹ, ਅਮੀਰ 7. ਸੰਤ ਰੂਪ (ਨਿਤਿ) ਅਤੇ ਵਿਸ਼ੇਸ਼ ਕਾਰਜ ਲਈ ਸੰਸਾਰ ਵਿੱਚ ਆਏ (ਨਮਿਤਿ) 8. ਇਕ ਹਜ਼ਾਰ 9. ਵੱਡਾ ਸਰੀਰ 10. ਪੈਰ

ਕਸਪ ਪਿਤਾ ਨਾਰਦੁ ਗੁਰੁ ਕੀਆ॥ ਮਾਤਾ ਕਦ੍ਰੂ ਜਗ ਜਸੁ ਲੀਆ॥
ਧਰਤੀ ਧਾਰੀ ਸਿਰਿ ਸੇਖ ਨਾਗ॥ ਭਾਰੁ ਨ ਬਿਆਪੇ ਦਰਸਨ ਰਾਗ॥
ਨਉਤਨ ਗੁਣ ਗਾਵੈ ਆਨੰਤੁ ॥ ਪ੍ਰਭ ਕਾ ਪਾਰਾਵਾਰੁ ਨ ਅੰਤੁ॥
ਸਤਿਜੁਗ ਆਏ ਏਤਿ ਨਮਿਤਿ॥ ਕੀਮ ਨ ਪਾਈਐ ਮਿਤਿ ਅਮਿਤਿ॥ ੭॥
ਸਨਿਕਾਦਿਕ ਆਏ ਬ੍ਰਹਮੇ ਪਾਸਿ॥ ਬੰਧ ਮੁਕਤਿ ਕੀ ਕਰਿ ਅਰਦਾਸਿ॥
ਬ੍ਰਹਮੁ ਮਾਇਆ ਕਰਿ ਭਿੰਨ ਦਿਖਾਉ॥ ਕਰਿ ਨਿਰਨੇ ਮੁਝ ਕਉ ਸਮਝਾਉ॥
ਬ੍ਰਹਮੁ ਸੱਤਿ ਕਿ ਸਾਧਨ ਸੱਤਿ॥ ਦੁਹ ਮਹਿ ਕਹੌ ਖਾਂ ਕਉਨ ਅਸੱਤਿ॥
ਜੇ ਬ੍ਰਹਮੁ ਸੱਤਿ ਤਾ ਬੰਧੋ ਨਾਹਿ॥ ਕਿਵ ਕਰਿ ਬੁੱਝਗੁ ਮਾਇਆ ਮਾਹਿ॥ ੮॥
ਬ੍ਰਹਮੇ ਉਤਰੁ ਕੁਛੁ ਨ ਦੀਆ॥ ਪਾਰਬ੍ਰਹਮ ਕਾ ਸਿਮਰਨੁ ਕੀਆ॥
ਤਦਿ ਆਇਆ ਹੰਸਾ ਅਵਤਾਰ[1]॥ ਕਲਾ ਅਉਤਾਰ ਕਲਾ ਅਪਨੀ ਧਾਰ॥
ਬ੍ਰਹਮੇ ਕਉ ਦੀਆ ਸਮਝਾਇ॥ ਬ੍ਰਹਮੁ ਮਾਇਆ ਕਰਿ ਭਿੰਨਿ ਦਿਖਾਇ॥
ਬ੍ਰਹਮੁ ਦੂਧ ਮਾਇਆ ਜਿਉ ਪਾਨੀ॥ ਰਲਿ ਮਿਲਿ ਹੂਆ ਜੀਉ ਪ੍ਰਾਨੀ॥ ੯॥
ਦੂਧਹੁ ਪਾਨੀ ਹੰਸੁ ਨਿਤਾਰੇ॥ ਅਉਰੁ ਨ ਕੋਈ ਭਿੰਨਿ ਨਿਕਾਰੇ॥
ਬ੍ਰਹਮੇ ਕਉ ਸਮਝਾਇਆ ਬਿਆਨੁ॥ ਸੋ ਸਨਕਾਦਿਕ ਪਾਇਆ ਗਿਆਨੁ॥
ਏਤਿ ਨਮਿਤਿ ਹੰਸਾ ਅਉਤਾਰੁ॥ ਬ੍ਰਹਮੁ ਮਾਇਆ ਕਾ ਕੀਆ ਨਿਤਾਰੁ॥
ਕਰਤੇ ਕੀ ਮਿਤਿ ਕਰਤਾ ਜਾਣੈ॥ ਦੂਸਰੁ ਕੀ ਕੋ ਆਖਿ ਵਖਾਣੈ॥ ੧੦॥
ਬਿਧਿ ਕੇ ਲੀਨੇ ਬੇਦ ਚੁਰਾਇ॥ ਬ੍ਰਹਮੇ ਨੂੰ ਸੁਝੇ ਬਾਤਿ ਨ ਕਾਇ॥
ਬੈਠਾ ਜਾਇ ਸਮੁੰਦ ਗੜਾੜਿ[2]॥ ਸੰਖਾਸੁਰੁ ਲੈ ਗਿਆ ਬਬਾੜਿ॥
ਬ੍ਰਹਮੇ ਬੇਨਤਿ ਆਖਿ ਸੁਣਾਈ॥ ਤੁਧੁ ਬਿਨ ਮੇਰਾ ਕਉਨ ਸਹਾਈ॥
ਬਿਨ ਬੇਦਾ ਕੁਝੁ ਸੂਝੈ ਨਾਹੀ॥ ਬ੍ਰਹਮਾ ਬੇਨਤਿ ਕਰੇ ਸਲਾਹੀ॥ ੧੧॥
ਮਛ ਰੂਪ ਪ੍ਰਭ ਜੀ ਧਰ ਆਏ॥ ਪਾਇ ਬ੍ਰਤ ਕੀ ਕਰੀ ਸਹਾਇ॥
ਪਿਤਾ ਪੂਰਬ ਰਿਖਿ ਸੰਖਾਵਤੀ ਮਾਈ॥ ਮਾਨਧਾਤਾ ਗੁਰਦੇਉ ਗੁਸਾਂਈ॥
136.ਅ ਕਲਾ ਅਵਤਾਰੁ ਸੰਖਾਸੁਰੁ ਮਾਰਿਓ॥ ਬ੍ਰਹਮੇ ਦਿਤੇ /ਬੇਦ ਉਧਾਰਿਓ॥
ਕਾਰਜ ਕੀਏ ਅਉਰ ਅਨੇਕ॥ ਜਨ ਦਰਬਾਰੀ ਤੇਰੀ ਟੇਕ॥
ਏਤਿ ਨਮਿਤਿ ਆਏ ਅਉਤਾਰ॥ ਸਤਜੁਗ ਖੇਡ ਪਾਈ ਕਰਤਾਰ॥ ੧੨॥
ਭਗਤਿ ਜਗਤਿ ਮਹਿ ਕੋਇ ਨ ਜਾਨੈ॥ ਮੁਕਤਿ ਗੱਤਿ ਕੋ ਕੋਨ ਪਛਾਨੈ॥
ਭਗਤਿ ਦ੍ਰਿੜਾਈ ਨਾਰਦ ਆਇ॥ ਦੀਨੀ ਨਉਧਾ ਭਗਤਿ ਬਤਾਈ ।
ਚਾਰ ਭਾਵ ਕੀ ਭਗਤਿ ਬਤਾਈ॥ ਜਿਸੁ ਮਸਤਕਿ ਭਾਗ ਤਿਸੈ ਹੱਥਿ ਆਈ॥
ਚਾਰ ਮੁਕਤਿ ਕਾ ਦੀਨਾ ਭੇਵ॥ ਭਗਤਿ ਚਲਾਈ ਨਾਰਦ ਦੇਵ॥ ੧੩॥
ਬ੍ਰਹਮਾ ਪਿਤਾ ਬੈਸਨਵੀ ਮਾਤਾ॥ ਆਠ ਪਹਰਿ ਹਰਿ ਕੇ ਰੰਗ ਰਾਤਾ॥
ਐਸਾ ਅਉਤਾਰੁ ਹੈ ਨਾਰਦੁ ਗੁਸਾਂਈ॥ ਭੂਲੇ ਕਉ ਗਹਿ ਮਾਰਗ ਪਾਈ॥
ਬ੍ਰਹਮਪੁਰੀ ਮਹਿ ਥਾਨੁ ਬਨਾਇਆ॥ ਨਾਰਦੁ ਅਉਤਾਰੁ ਸਤਿਜੁਗ ਮਹਿ ਆਇਆ॥
ਨਾਰਦ ਨਉਧਾ ਭਗਤਿ ਦ੍ਰਿੜਾਇ॥ ਮੁਕਤਿ ਭਏ ਕਈ ਭਗਤਿ ਕਮਾਇ॥ ੧੪॥
ਸਨਕਾਦਿਕ ਆਏ ਅੰਸ ਅਉਤਾਰ॥ ਸਨਕ ਸਨੰਦਨ ਸੰਤ ਕੁਮਾਰ॥
ਨਾਰਦ ਮੁਨ ਗੁਰਦੇਉ ਮਨਾਇਆ॥ ਬ੍ਰਹਮਾ ਪਿਤਾ ਸਵਿਤਰੀ ਮਾਇਆ ॥
ਬੈਰਾਗ ਰੂਪ ਕਰਿ ਖੇਲੈ ਚਾਰ॥ ਬਹੁਤੇ ਲੋਕ ਉਤਾਰੇ ਪਾਰ॥

1. ਅਵਤਾਰਾਂ ਦੀ ਲੀਲਾ ਜਾਨਣ ਲਈ ਵੇਖੋ ਅੰਤਿਕਾ -॥ ਅਵਤਾਰ ਚੌਬੀਸ 2. ਡੂੰਘੇ ਜਲ ਵਿੱਚ

ਬੈਰਾਗੁ ਮਾਰਗੁ ਪ੍ਰਭ ਕਰਿ ਦਿਖਿਲਾਇਆ॥ ਬਹੁਤੁ ਲੋਕ ਲੈ ਮਾਰਗ ਪਾਇਆ॥ ੧੫॥
ਚਾਰ ਘੜੀ ਨਿਸਿ ਪਿਛਲੀ ਆਵਹਿ॥ ਸਾਰੇ ਜਗ ਮਹਿ ਦਿਸਟਿ ਲਗਾਵਹਿ॥
ਜੈਸਾ ਦੇਖਹਿ ਦੇਹਿ ਅਸੀਸਿ॥ ਸਾਈ ਹੋਸੀ ਬਿਸਵੈ ਬੀਸ॥
ਸੇਖ ਨਾਗ ਪਹਿ ਨਿਤਿ ਪ੍ਰਤਿ ਜਾਵਹਿ॥ ਰਾਮ ਨਾਮ ਕੀ ਕਥਾ ਸੁਨਿ ਆਵਹਿ॥
ਸਨਕਾਦਿਕ ਖੇਲਹਿ ਸਹਿਜ ਸੁਭਾਇ॥ ਬੈਕੁੰਠ ਵਿਖੇ ਤਬ ਢੁਕੇ ਜਾਇ॥
ਦਰਬਾਨਾ ਸਉ ਹੋਇ ਆਈ ਝਾੜਿ[1]॥ ਦਰਬਾਨਾ ਦਿਤਾ ਸਰਾਪੁ ਬਬਾੜਿ[2]॥ ੧੬॥
ਮਧੁਕੈਟਕੁ ਦੁਇ ਦੈਤਿ ਉਪਾਇ॥ ਕਿਸੇ ਨ ਜਾਣਹਿ ਬਹੁਤੁ ਬਫਾਏ॥
ਜੀਆਂ ਨੂੰ ਦੁਖ ਦੇਵਨ ਲਾਗੇ॥ ਸਮਝਹਿ ਨਾਹਨ ਦੈਤ ਅਭਾਗੇ॥
ਕਛੂ[3] ਰੂਪੁ ਧਰਿਆ ਬਨਿਵਾਲੀ॥ ਸਮੁੰਦ੍ਰ ਮਥਿਆ ਆਪਿ ਖਿਆਲੀ॥
ਰਤਨ ਨਿਕਾਰੇ ਦਸ ਅਰੁ ਚਾਰ॥ ਵੰਡੇ ਆਪਿ ਆਇ ਕਰਤਾਰ॥ ੧੭॥
137.ੳ ਕਲਾ ਅਉਤਾਰ ਕੂਰਮ ਕਲਧਾਰੀ॥ ਪਿਤਾ ਕਮ/ਲ ਰਿਖਿ ਪਦਮਾਵਤਿ ਮਹਿਤਾਰੀ॥
ਗੁਰੂ ਸਹਜਾਨੰਦੁ ਮਾਇਆ ਪਟੁ ਧਾਰਿ॥ ਮਧਕੈਟਕ ਦੈਤ੍ ਦੀਏ ਬਿਡਾਰਿ॥
ਰਿਧਿ ਮਥ ਚੌਦਹ ਰਤਨ ਨਿਕਾਰੇ॥ ਕੁਦਰਤਿ ਕੀਤੀ ਕਰਨੈਹਾਰੈ॥
ਵੰਡੇ ਰਤਨ ਸੁਰਾ[4] ਕਉ ਦੀਏ॥ ਅਪਨੇ ਚਲਿਤ੍ਰ ਅਪਨੇ ਕੀਏ॥ ੧੮॥
ਮੋਹਨੀ ਰੂਪੁ ਆਪੇ ਧਰਿ ਆਇਆ॥ ਸੁਰ ਨਰ ਅਸੁਰ ਸਗਲ ਭ੍ਰਮਾਇਆ॥
ਮਹਾਂਦੇਵ ਕਉ ਦਈ ਦਿਖਾਈ॥ ਮਾਇਆ ਕੈ ਬਲਿ ਮਤਿ ਭਰਮਾਈ॥
ਸੁਰਾ ਅੰਮ੍ਰਿਤੁ ਅਸੁਰਾ ਮਦੁ[5] ਦੀਆ॥ ਪਖੁ ਸੁਰਾ ਕਾ ਆਪੇ ਕੀਆ॥
ਤਦੇ ਰਾਹਿ ਤੇ ਹੂਆ ਕੇਤੁ[6]॥ ਚੰਦੁ ਸੂਰਜ ਜਦਿ ਦੀਆ ਭੇਤੁ॥ ੧੯॥
ਕਲਾ ਅਉਤਾਰੁ ਸੂਕਰ ਅਉਤਾਰੀ॥ ਹਰਨਾਕੱਸਪ ਪਰਹਾਰ ਬਸੁਧਾਧਾਰੀ॥
ਧਰਤੀ ਦਾੜ੍ਹ ਉਪਰਿ ਠਹਿਰਾਈ॥ ਪਿਤਾ ਦਿੜ੍ਹੰਬ ਰਿਖਿ ਲੀਲਾਵਤੀ ਮਾਈ॥
ਥਾਨ ਮਹਿਖਾ ਨਗਰੀ ਬਛਰਾਜ ਗੁਰ ਧਾਰੇ॥ ਕਾਰਜ ਅਉਰੁ ਅਨੇਕ ਸਵਾਰੇ॥
ਸਤਿਜੁਗ ਖੇਲੈ ਸ੍ਰੀ ਗੋਵਿੰਦੁ॥ ਦਰਬਾਰੀ ਜਪੁ ਸੁਖੁ ਪਾਵੇ ਜਿੰਦੁ॥ ੨੦॥
ਥੰਭ ਫਾਰ ਨਿਕਰੇ ਨਰ ਹਰੀ[7]॥ ਪਹਿਲਾਦ ਭਗਤਿ ਕੀ ਰਖਿਆ ਕਰੀ॥
ਹਰਨਾਕਸੁ ਮਾਰਿਆ ਨਖੀ[8] ਬਿਦਾਰ॥ ਐਉਂ ਆਏ ਨਰਸਿੰਘ ਅਉਤਾਰ॥
ਥਾਨ ਮੁਲਤਾਨ ਇਹੁ ਕਉਤਕੁ ਕੀਆ॥ ਅੰਸ ਅਵਤਾਰੀ ਨਰਸਿੰਘੁ ਥੀਆ॥
ਪਿਤਾ ਬਦਨ ਰਿਖਿ ਚੰਦ੍ਰਾਵਤਿ ਮਾਈ॥ ਅਮਰਤੇਜੁ ਗੁਰੁ ਕਲਾ ਦਿਖਾਈ॥ ੨੧॥
ਰਾਮ ਬਿਸਾਰੁ ਜੁ ਭੋਗਹਿ ਭੋਗੁ॥ ਤਾਤੇ ਉਪਜਿ ਖਲੋਵਹਿ ਰੋਗ॥
ਅਉਖਧਿ ਦਸਣਿ ਕਾਰਣਿ ਆਇਆ॥ ਅਉਤਾਰ ਧਨੰਤ੍ਰ ਰੂਪੁ ਬਣਾਇਆ॥
ਜੜੀ ਬੂਟੀ ਕੀ ਜਾਤਿ ਬਤਾਈ॥ ਰੋਗਾ ਕੀ ਬਿਧਿ ਆਖਿ ਸੁਣਾਈ॥
ਜਰਾ[9] ਮਰਣ ਦੁਇ ਅਪਨੇ ਵੱਸਿ॥ ਇਨਿ ਕਾ ਅਉਖਧੁ ਗਇਆ ਨ ਦੱਸ॥ ੨੨॥
ਜਗਿਆ[10] ਅਉਤਾਰੁ ਕੀਆ ਕਰਤਾਰ॥ ਜਗ ਚਲਾਏ ਮਾਂਹਿ ਸੈਸਾਰ॥
ਜਗਿਆ ਜਗ ਕਰਿ ਰਾਹੁ ਬਤਾਇਆ॥ ਸੁਰਗ ਜਾਨ ਕੈ ਮਾਰਗ ਪਾਇਆ॥
ਮਾਤਾ ਅਕੂਤਾ ਗੁਰੂ ਨਾਰਦੁ ਗੁਸਾਂਈ॥ ਪਿਤਾ ਰੁਚ ਰਿਖਿ ਸੁਭ ਮਾਰਗ ਪਾਈ॥
ਅਪਨੀ ਕੁਦਰਤਿ ਆਪਿ ਬਨਾਈ॥ ਅਚਰਜੁ ਬਾਜੀ ਕਰਿ ਦਿਖਿਲਾਈ॥ ੨੩॥
137.ਅ ਕਪਲ /ਮੁਨੀ ਸੁਰ ਆਇਆ ਆਪਿ॥ ਥਾਪੀ ਕੋ ਕੋਇ ਨ ਸਕੈ ਉਥਾਪਿ॥
ਪਿਤਾ ਕਰਦਮ ਦੇਵਹੂਤ ਮਹਤਾਰੀ॥ ਮਾਤ ਗਰਭ ਕੀ ਕਥਾ ਉਚਾਰੀ॥

---

1. ਝਗੜਾ 2. ਬੋਲ ਕੇ 3. ਕੂਰਮ ਅਵਤਾਰ 4. ਦੇਵਤਿਆਂ ਨੂੰ 5. ਸ਼ਰਾਬ 6. ਰਾਹੂ ਕੇਤੂ 7. ਨਰ ਅਤੇ ਸ਼ੇਰ, ਨਰ ਸਿੰਘ 8. ਨਹੁੰਆਂ ਨਾਲ 9. ਬੁਢਾਪਾ 10. ਵੇਖੋ ਅੰਤਿਕਾ-॥ ਅਵਤਾਰ ਅਠਾਈਸ

ਕਰਿ ਉਪਦੇਸੁ ਮਾਤ ਮੁਕਤਿ ਕਰਾਈ॥ ਜੋਗ ਮਾਰਗਿ ਮਹਿ ਬਹੁਤੀ ਪਾਈ॥
ਆਪਿ ਭੁਲਾਇਆ ਆਪਿ ਸਮਝਾਏ॥ ਆਪੇ ਕਰਤਾ ਕਰੇ ਕਰਾਏ॥ ੨੪॥
ਦਤਾ ਤ੍ਰੇ ਅਉਤਾਰੁ ਧਰ ਆਇਆ॥ ਸੰਨਿਆਸੁ ਮਾਰਗ ਜਗ ਮਹਿ ਪ੍ਰਗਟਾਇਆ॥
ਦਤਾ ਤ੍ਰੇ ਸੰਨਿਆਸੀ ਰੂਪ॥ ਅੰਗ ਬਿਭੂਤਿ ਅਤ ਮਹਾਂਅਨੂਪ॥
ਅਤ੍ਰੇ ਰਿਖੁ ਪਿਤਾ ਹੈ ਜਾ ਕਾ॥ ਅਨਸੂਆ ਮਾਤਾ ਸੁਤੁ ਹੈ ਜਾ ਕਾ॥
ਗੁਰੁ ਚੌਬੀਸ ਕਲਾ ਅਉਤਾਰੀ॥ ਜਦ ਰਾਜੇ ਪਰ ਕ੍ਰਿਪਾ ਧਾਰੀ॥ ੨੫॥
ਨਰ ਨਾਰਾਇਨ ਇਕੁ ਅਉਤਾਰੁ॥ ਆਇ ਉਤਰੇ ਬਦ੍ਰੀ ਕਿਦਾਰ॥
ਧਰਮ ਪਿਤਾ ਕਲਾ ਜਿਸੁ ਮਾਇਆ॥ ਇਕੁ ਕਲਾ ਇਕ ਅੰਸ ਅਵਤਾਰੁ ਆਇਆ॥
ਤਪਸੀ ਰੂਪ ਧਰੇ ਦੁਇ ਆਇ॥ ਤਪੁ ਕਾ ਮਾਰਗੁ ਦੀਆ ਚਲਾਇ॥
ਸੁਰਗ ਰਖੀਸਰੁ ਸਿਰਿ ਗੁਰੁ ਧਰਿਆ॥ ਗੁਰਸਿਖ ਮਾਰਗ ਪਰਗਟੁ ਕਰਿਆ॥ ੨੬॥
ਗਜਿ ਡੂਬਨਿ ਲਾਗੇ ਕਰੀ ਪੁਕਾਰ॥ ਰਿਖਭਿ ਰੂਪੁ ਆਏ ਅਉਤਾਰ॥
ਸੰਖ ਚਕ੍ਰ ਗਦਾ ਪਦਮ ਧਾਰੇ॥ ਬੂਡਤਿ ਹਾਥੀ ਲੀਆ ਨਿਕਾਰੇ॥
ਗਰੜੁ ਛਾਡਿ ਬੇਗਿ ਉਠਿ ਧਾਇਆ॥ ਆਪੇ ਅਪਨਾ ਰੂਪੁ ਬਨਾਇਆ॥
ਸਰਨਿ ਪਰੇ ਕੀ ਰਾਖਨਿਹਾਰਾ॥ ਭਗਤਿ ਵਛਲ ਭਗਤਾ ਕਾ ਪਿਆਰਾ॥ ੨੭॥
ਬ੍ਰਹਮੇ ਜਗ ਅਰੰਭੁ ਕਰਾਇਆ॥ ਅਗਨਿ ਕੂੰਡ ਮਹਿ ਹੋਮੁ ਕਰਾਇਆ॥
ਕਾਂਡੀ ਭੂਲਿ ਭੂਲਿ ਪੜਨੇ ਲਾਗਾ॥ ਸਮਝਿ ਨ ਪਵੈ ਬ੍ਰਹਮਾ ਵਡਿਭਾਗਾ॥
ਹੈਗ੍ਰੀਵ ਅਵਤਾਰੁ ਪ੍ਰਭ ਕੀਆ॥ ਸਿਰੁ ਅੱਸਵ[1] ਧੜ ਮਾਨਸ ਥੀਆ॥
ਬੇਦੁ ਸੁਨਾਇ ਬ੍ਰਹਮਾ ਸਮਝਾਇਆ॥ ਅਗਨਿ ਕੂੰਡ ਤੇ ਨਿਕਲਿ ਆਇਆ॥
ਸਤਿਜੁਗ ਆਇਆ ਕਰੀ ਸਹਾਇ॥ ਕਰਤੇ ਕੀ ਮਿਤਿ ਕਹੀ ਨ ਜਾਇ॥ ੨੮॥
ਪ੍ਰਿਥ ਅਵਤਾਰ ਤ੍ਰੇਤੇ ਮਹਿ ਆਇਆ॥ ਬੇਣੁ ਪਿਤਾ ਜਿਸੁ ਕਾ ਸੁਣਿ ਮਾਇਆ॥
ਵੈਸ ਦੇਵੀ ਮਾਤਾ ਕਾ ਨਾਉਂ॥ ਸਨਕਾਦਿਕ ਗੁਰੁ ਪ੍ਰਿਥੰਦਕਿ ਥਾਉਂ॥
138.ੳ ਧਰਤੀ/ ਦੁਇ ਕਰ ਅਉਖਧਿ ਕਾਢੈ॥ ਬ੍ਰਿਸਿਪਤੁ ਬ੍ਰਹਮਾ ਦੇਖਹਿ ਠਾਂਢੈ॥
ਅੰਸ ਅਉਤਾਰ ਬਹੁ ਕਾਰਜ ਸਾਰੇ॥ ਜਗਾ ਕਾ ਫਲ ਸਕ੍ਰ[2] ਕਉ ਸਾਰੇ॥ ੨੯॥
ਬਾਵਨ ਬਲੁ ਛਲਿ ਪੈਆਲਿ ਪਠਾਇਆ॥ ਐਸਾ ਅਉਤਾਰੁ ਤ੍ਰੇਤੇ ਮਹਿ ਆਇਆ॥
ਕਸਪੁ ਪਿਤਾ ਅਦਿਤਾ ਮਾਈ॥ ਬੈਲੋਚਨ[3] ਗੁਰੁ ਕਰ ਕਲਾ ਦਿਖਾਈ॥
ਬਾਚ ਸੁਣਾਏ ਚਾਰੇ ਬੇਦ॥ ਕੋਈ ਪਾਇ ਨ ਸਕੈ ਭੇਦੁ॥
ਕਰੰਉ ਅਢਾਈ ਧਰਤੀ ਲੀਨੀ॥ ਬਲ ਰਾਜੇ ਮੁਖਿ ਹਸਿ ਕਰਿ ਦੀਨੀ॥
ਅਧੀ ਕਰੰਉ ਮਗਰੁ ਮਿਣਿ ਲੀਆ॥ ਬਲ ਕੈ ਦਰਿ ਦਰਵਾਨੀ ਥੀਆ॥ ੩੦॥
ਤ੍ਰੇਤੇ ਪਰਸਰਾਮੁ ਅਉਤਾਰੁ॥ ਕਉਤਕ ਕੀਤਾ ਕੀਤਾ ਕਰਨੈਹਾਰ॥
ਰੇਣਕਾ ਮਾਤਾ ਰੁਣਕਤਾ ਥਾਉ॥ ਜਮਦਗਨੁ ਰਖੀਸਰੁ ਜਾ ਕਾ ਬਾਉ॥
ਸਹੰਸ੍ਰ ਬਾਹੂ ਕੀਆ ਪਰਹਾਰੁ॥ ਖਤ੍ਰੀਆ ਕਾ ਕੀਆ ਸੰਘਾਰੁ॥
ਨਿਖਤ੍ਰੀ ਆਇਣੁ ਕਰਿ ਦਿਖਲਾਇਆ॥ ਫੁਨ ਰਾਮਚੰਦ ਕੈ ਮਾਹਿ ਸਮਾਇਆ॥ ੩੧॥
ਸ੍ਰੀ ਰਾਮ ਚੰਦੁ ਤ੍ਰੇਤੇ ਜੁਗ ਆਇਆ॥ ਜਸਰਥੁ ਪਿਤਾ ਕੁਸੱਲਿਆ ਮਾਇਆ॥
ਅਜੁਧਿਆ ਅਸਥਾਨੁ ਪ੍ਰਗਟੇ ਆਇ॥ ਬਸਿਸਟੁ ਗੁਰੂ ਸਿਰਿ ਲਇਆ ਮਨਾਇ॥
ਬੇਸਵਾਮਿਤ੍ਰਿ ਕੈ ਬਨਿ ਆਏ॥ ਜਗੁ ਸਵਾਰਿਆ ਦੈਤ ਖਪਾਏ॥
ਸੁਅੰਬਰ ਰਚਿਆ ਜਨਕ ਭੂਪਾਲ॥ ਰਾਮੁ ਲਛਮਣੁ ਆਏ ਤਤਕਾਲ॥ ੩੨॥

1. ਘੋੜੇ ਦਾ 2. ਇੰਦਰ 3. ਵਿਰੋਚਨ, ਬਲੀ ਰਾਜੇ ਦਾ ਪਿਤਾ

ਪਰਸਰਾਮ ਕਾ ਬਲੁ ਹਿਰਿ ਲੈਆ।। ਸੰਤ ਸਹਾਈ ਕੀਨੀ ਮਾਇਆ।।
ਅਹਿਲਿਆ ਕੀ ਗਤਿ ਕੀਨੀ ਰਾਮ।। ਸੇ ਉਬਰੇ ਜੋ ਆਏ ਸਾਮ।।
ਪੋਤਿ ਉਡਾਇ[1] ਬੈਕੁੰਠਿ ਪਠਾਈ।। ਭਗਤਿ ਪਿਛੁਲੀ ਮਲਾਹ ਆਗੇ ਆਈ।।
ਸਮੁੰਦ੍ਰ ਪਾਹਨ ਤਾਰ ਦਿਖਾਰੇ।। ਸੰਤ ਉਬਾਰੇ ਅਸੁਰ ਸੰਘਾਰੇ।। ੩।।
ਤੇਤੀ ਕ੍ਰੋੜੀ ਬੰਦ ਛਡਾਈ।। ਲੰਕ ਭਭੀਖਨ ਬਖਸਿ ਦਿਵਾਈ।।
ਸੰਤ ਜਨਾ ਕੇ ਪ੍ਰਾਨ ਅਧਾਰਾ।। ਅਸੁ ਰਾਮਾ ਰਖ ਪਾਵਣਹਾਰਾ।।
ਹੀਹੇ[2] ਕਾ ਪ੍ਰਭ ਜਨਮ ਵਟਾਇਆ।। ਕੰਨਿਆ ਤੇ ਪੁਰਖਨ ਕਰਿ ਦਿਖਲਾਇਆ।।
ਹਨੂਮਾਨ ਸੁਗ੍ਰੀਵ ਸਦਾਏ।। ਅੰਗਦੁ ਜਾਮਵਾਨੁ[3] ਪੈਨਾਏ।। ੩੪।।
ਕਲਾ ਅਉਤਾਰੁ ਬਿਆਸੁ ਜਗਿ ਆਇਆ।। ਪਰਾਸਰੁ ਪਿਤਾ ਸਤਿਵਤੀ ਮਾਇਆ।।
138.ਅ /ਚਾਰੇ ਬੇਦ ਬਿਆਸਿ ਬੀਚਾਰੇ।। ਅਠਾਰਹਿ ਪੁਰਾਣ ਮਥ ਕਰੇ ਨਿਆਰੇ।।
ਅਸਥਾਨ ਬਨਿ ਮਹਿ ਤ੍ਰੇਤੇ ਅਵਤਾਰੀ।। ਬੇਦੋ ਕੀ ਜਿਨਿ ਕਥਾ ਸੁਧਾਰੀ।। ੩੫।।
ਚੌਹਬੀਵਾ ਅਉਤਾਰ ਬਿਆਸੁ ਗੁਸਾਂਈ।। ਜਨਮੇਜੇ ਕਉ ਜਿਨਿ ਕਥਾ ਸੁਣਾਈ।।
ਸਰਗੁਣੁ ਰੂਪੁ ਧਰਿਆ ਕਰਤਾਰ।। ਆਪੇ ਆਇਆ ਪੂਰਨੁ ਅਉਤਾਰ।।
ਕਉਤੰਕ ਕੀਨੇ ਕਈ ਅਨੇਕ।। ਜਾ ਕਾ ਕੀਆ ਨ ਜਾਇ ਬਬੇਕ।।
ਅਸੁਰ ਸੰਘਾਰੇ ਸੰਤ ਉਬਾਰੇ।। ਕਾਰਜ ਕਰਨੇਹਾਰ ਮੁਰਾਰੇ।।
ਮਥਰਾ ਅਸਥਾਨੁ ਬ੍ਰਜ ਗੋਕਲ ਥਾਂਉ।। ਖੇਡਣ ਊਪਰਿ ਪ੍ਰਭ ਕਾ ਚਾਉ।। ੩੬।।
ਵਸਦੇਉ ਪਿਤਾ ਦੇਵਕੀ ਮਯਾ।। ਕਰੇ ਕਲੋਲ ਬਲਭਦ੍ਰ ਭਯਾ।।
ਨੰਦ ਲਾਲੁ ਜਸੁਮਤ ਸੁਖਦਾਈ।। ਕਰਤੇ ਆਪਿ ਕੁਦਰਤਿ ਦਿਖਲਾਈ।।
ਪੂਰਨੁ ਅਉਤਾਰੁ ਪ੍ਰਭ ਕਰਿ ਦਿਖਿਲਾਇਆ।। ਰਿਖੁ ਦੁਰਬਾਸਾ ਗੁਰੂ ਮਨਾਇਆ ।।
ਅਪਣੀ ਲੀਲਾ ਆਪੇ ਜਾਣੈ।। ਅਪਣੇ ਕਉਤਕਿ ਆਪਿ ਪਛਾਣੈ ।। ੩੭ ।।
ਕੰਸ ਕੇਸ ਪੂਤਨਾ ਪਹੁਚਾਈ।। ਲਾਇ ਹਲਾਹਲ[4] ਨੰਦ ਘਰਿ ਆਈ।।
ਕਨ੍ਹੀਏ ਦੇ ਮੁਖਿ ਬੁੰਬਾ ਦੀਆ।। ਪਹਿਲਾ ਕਉਤਕੁ ਹਰਿ ਪ੍ਰਭ ਕੀਆ।।
ਮਾਰ ਪੂਤਨਾ ਮੁਕਤਿ ਪਠਾਈ।। ਕਉਤਕੁ ਕੀਤਾ ਹਲਧਰ ਭਾਈ[5]।।
ਕੰਸ ਕੇਸੀ[6] ਧਰੁ ਪਹੁਚਾਇਆ।। ਕੰਨੀ ਡੋਰਾ ਮੁਖ ਗੁੰਗੁ ਕਰਾਇਆ।। ੩੮।।
ਤ੍ਰਿਣਾਵਰਤਿ[7] ਬਕਾਸੁਰ[7] ਮਾਰੇ।। ਅਘਾਸੁਰੁ[7] ਬਘਾਸੁਰੁ[7] ਦੈਤ ਬਿਡਾਰੇ।।
ਜੁਮਲੇ ਅਰਜਨ ਕੀ ਗਤਿ ਕਰੀ।। ਡੋਲੀ ਹੋਈ ਧਰਤੀ ਧਰੀ।।
ਕੁਬਜਾ ਮਾਲਣ ਕੰਚਨ ਕੀਤੀ।। ਕੰਸਹੁ ਤੋਰ[8] ਅਪਨੀ ਕਰਿ ਲੀਤੀ।।
ਸੁਦਾਮੇ ਦਾ ਦਰਿਦ੍ਰ ਖੋਇਆ।। ਸਭ ਕੁਛ ਪ੍ਰਭ ਕਾ ਕੀਤਾ ਹੋਇਆ।।
ਆਪੇ ਕਰ ਕਰਾਏ ਕਰਤਾ।। ਆਪਿ ਸਖਣਾਏ[9] ਆਪੇ ਭਰਤਾ।। ੩੯।।
ਕੁਬਲਾ ਪੀੜ ਹਾਥੀ ਹਤੁ ਕੀਆ।। ਸਉ ਜਨਮੁ ਮਿਟਾਇਆ ਮੁਕਤਾ ਥੀਆ।।
ਚਾਨ ਵਾ ਚੰਡੂਰ[10] ਦੋਵੈ ਤੋੜੈ।। ਗਈ ਗਵਾਤੀ ਫੇਰਿ ਬਹੋੜੇ।।
ਕੇਤਕ ਕਉਤਕਿ ਗਨੀਅਹਿ ਤੇਰੇ।। ਪਾਰਬ੍ਰਹਮ ਪਰਮੇਸੁਰ ਮੇਰੇ।।
139.ੳ ਦੀਨ ਦਿਆਲ ਗੋਪਾਲ ਗੋਵਿੰਦਾ।। ਪਾਰ/ਬ੍ਰਹਮ ਪ੍ਰਭ ਗੋਕਲਚੰਦਾ।। ੪੦।।
ਦੁਆਪਰ ਜੁਗ ਬਲਭਦ੍ਰ ਆਇਆ।। ਸੇਵਕ ਰਾਖੇ ਦੈਤ ਖਪਾਇਆ।।
ਵਸਦੇਉ ਪਿਤਾ ਰੋਹਣੀ ਮਾਤਾ।। ਗੁਰੂ ਦੁਰਬਾਸਾ ਕ੍ਰਿਸ਼ਨ ਭ੍ਰਾਤਾ।।

---

1. ਬੇੜੀ ਨੂੰ ਉਡਾ ਕੇ 2. ਵੇਖੋ ਅੰਤਿਕਾ -I, ਗੁਹਰਾਇਆ 3. ਜਾਮਾਵੰਤ 4. ਜ਼ਹਿਰ 5. ਬਲਰਾਮ (ਹਲਧਰ) ਦੇ ਭਰਾ ਨੇ, ਭਾਵ ਕ੍ਰਿਸ਼ਨ ਜੀ ਨੇ 6. ਕੇਸਾਂ ਤੋਂ ਪਕੜ ਕੇ 7. ਕ੍ਰਿਸ਼ਨ ਨੂੰ ਮਾਰਨ ਲਈ, ਕੰਸ ਵੱਲੋਂ ਭੇਜੇ ਦੈਂਤ 8. ਕੰਸ ਨਾਲੋਂ ਤੋੜ ਕੇ 9. ਖਾਲੀ ਕਰੇ 10. ਕੰਸ ਦੇ ਪਹਿਲਵਾਨ

ਗੋਕਲ ਅਸਥਾਨੁ ਹਲਧਰ ਜਿਹ ਆਏ।। ਕਾਰਜ ਕਰਨ ਨਿਮਤਿ ਜਗਿ ਆਏ।।
ਕਾਰਜ ਕੀਏ ਅਨਿਕ ਪਰਕਾਰ।। ਹਲਧਰ ਆਇਆ ਮਿਰਜਾ ਦਾ ਅਵਤਾਰ।। ੪੧।।
ਬਉਧ[1] ਅਉਤਾਰੁ ਦੁਆਪਰ ਮਹਿ ਕੀਆ।। ਮਾਤਾ ਤਾਰਨਵੰਤੀ ਪਿਤਾ ਗਗਨਿ ਰਿਖਿ ਥੀਆ।।
ਜੈਨ ਮਾਰਗੁ ਪ੍ਰਭ ਦੀਆ ਚਲਾਇ।। ਦੈਆ ਪਸਾਰੀ ਜੁਧੁ ਮਿਟਾਇ।।
ਸੰਤ ਉਬਾਰੇ ਕ੍ਰਿਪਾ ਧਾਰ।। ਕਾਜ ਸਵਾਰੇ ਅਨਿਕ ਪਰਕਾਰ।।
ਆਪੇ ਕਰੇ ਕਰਾਏ ਕਰਤਾ।। ਆਪਿ ਉਪਾਏ ਆਪੇ ਹਰਤਾ।। ੪੨।।
ਨਿਹਕਲੰਕੁ ਕਲਜੁਗ ਮਹਿ ਆਵਗੁ।। ਆਪੇ ਅਪਨਾ ਖੇਲੁ ਬਨਾਵਗੁ।।
ਮਾਤਾ ਨਾਮੁ ਮਤੰਗੀ ਹੋਵਗੁ।। ਧਰਮੁ ਥਾਪਿ ਅਧਰਮੁ ਸਭੁ ਖੋਵਗੁ।।
ਪਿਤਾ ਧਨਖ ਰਿਖ ਨਾਮੁ ਕਹਾਵਗੁ।। ਸਹਜਾਨੰਦ ਸਿਰਿ ਗੁਰੂ ਮਨਾਵਗੁ।।
ਸੰਮਲ ਨਗਰੀ ਥਾਨੁ ਸੁਹੇਦਾ।। ਜਿਥੈ ਆਵਗੁ ਪਰਮਾਨੰਦਾ।। ੪੩।।
ਕਿਲਕ ਦਾਨਵ ਭੰਗੀ ਕਉ ਮਾਰੇ।। ਆਵਗੁ ਅਪਨੀ ਕਿਰਪਾ ਧਾਰੇ।।
ਹੋਵਗੁ ਬਤੀ ਹਥਿ ਉਚਾਈ।। ਸਾਂਵਲ ਸੁੰਦਰ ਰੂਪੁ ਬਣਾਈ।।
ਠਾਰਹ ਹਥਿ ਤੇਗ ਮਾਰਗੁ ਨੰਗੀ।। ਸੰਤ ਸਹਾਈ ਸਦ ਹੀ ਸੰਗੀ।।
ਸੇਤੁ[2] ਘੋੜਾ ਜਿਸੁ ਸੇਤੁ ਪਲਾਣੁ[3]।। ਆਪੇ ਜਾਣੈ ਜਾਣੀਜਾਣੁ।। ੪੪।।
ਮਾਘ ਮਾਸ ਪ੍ਰਗਟੇਗਾ ਆਇ।। ਸੁਕਲ ਪਖ ਪ੍ਰਭ ਦ੍ਰਸੁ ਦਿਖਾਇ।।
ਜਬ ਮਿਰਜਾਦਾ ਸਭਿ ਉਠਿ ਜਾਸੀ।। ਸਭ ਕੋ ਪਾਸੀ ਜਮ ਕੀ ਫਾਸੀ।।
ਕਰਤਾ ਕਰਨੈਹਾਰੁ ਸਿਰੰਦਾ।। ਆਵਗੁ ਪਾਪਾ ਨਾਸੁ ਕਰੇਦਾ।।
ਕਰਤੇ ਕੀ ਮਿਤਿ ਕਰਤਾ ਜਾਣੈ।। ਨੇਤਿ ਨੇਤਿ[4] ਕਹਿ ਬੇਦ ਬਖਾਣੈ।। ੪੫।।
ਏਤੇ ਅਉਤਾਰ ਬਿਸਨ ਪ੍ਰਭ ਧਾਰੇ।। ਭਗਤ ਜਨਾ ਕੇ ਕਾਜ ਸਵਾਰੇ।।
ਨਿਮਤਿ ਅਵਤਾਰ ਇਹੁ ਸੁਨੇ ਸੁਨਾਏ।। ਨਿਤਿ ਅਉਤਾਰ ਭਗਤਿ ਜਗ ਆਏ।।
ਭਗਤਿ ਜਗਤਿ ਮਹਿ ਭਗਤਿ[5] ਕਮਾਵਹਿ।। ਆਠ ਪਹਰਿ ਹਰਿ ਕੇ ਗੁਨ ਗਾਵਹਿ।।
ਜੋ ਆਵੈ ਤਿਸੁ ਮਾਰਗ ਲਾਵੈ।। ਜਮ ਬਪੁਰੇ ਤੇ ਤੁਰਤੁ ਛਡਾਵੈ।। ੪੬।।
139.ਅ ਅਮਿਰੀਕ ਭਗਤਿ ਕੀ ਸੁਨਹੁ ਕਹਾਨੀ।। /ਭਗਤਿ ਕਰੈ ਗਾਵੈ ਗੁਰਬਾਨੀ।।
ਦਸ ਅਵਤਾਰ ਆਏ ਪ੍ਰਭ ਆਪਿ।। ਝਲਿਆ ਦੁਰਬਾਸੇ ਕਾ ਸ੍ਰਾਪ।।
ਧ੍ਰੂ ਭਗਤ ਕਉ ਦਰਸੁ ਦਿਖਾਇਆ।। ਅਬਚਲੁ ਅਟਲੁ ਪ੍ਰਭ ਕਰਿ ਠਹਿਰਾਇਆ।।
ਪਹਿਲਾਦ ਭਗਤ ਕੀ ਰਖਿਆ ਕਰੀ।। ਹਰਨਾਕਸੁ ਛੇਦਿਓ[6] ਨਰਸਿੰਘ ਨਰਹਰੀ।। ੪੭।।
ਛਿਨਵੈ ਕਰੋੜੀ ਜਨਕ ਉਧਾਰੀ।। ਰਾਜ ਮਹਿ ਜੋਗੁ ਜਿਸੁ ਭਗਤਿ ਪਿਆਰੀ।।
ਸੋਲਹ ਕਲਾ ਸੁਖਦੇਉ ਗੁਸਾਂਈ।। ਪ੍ਰੀਛਿਤ ਕੀ ਜਿਸੁ ਮੁਕਤਿ ਕਰਾਈ।।
ਭਭੀਛਨ ਕਉ ਪ੍ਰਭ ਭਏ ਸਹਾਈ।। ਨੈਨ ਸੈਨ[7] ਸਉ ਲੰਕ ਪਸਾਈ।।
ਜੜਭਰਥ ਭਗਤਿ ਜੜ ਰੂਪੁ ਸਦਾਇਆ।। ਪਰਮਾਤਮੇ ਪਰਮਪਦੁ ਪਾਇਆ।। ੪੮।।
ਧ੍ਰੋਪਤਿ ਕੇ ਤੈ ਕਾਜ ਸਵਾਰੇ।। ਲਜਿਆ ਰਾਖੀ ਪਰਵਦਗਾਰੇ।।
ਪਾਂਡਵ ਭਗਤਿ ਤੁਮਾਰੇ ਨਾਥਾ।। ਰਹਤਿ ਸਦਾ ਪ੍ਰਭੁ ਪਾਂਡਵ ਸਾਥਾ।।
ਅਰਜਨ ਊਧੋ ਅੰਕੂਰੁ ਤੁਮਾਰੇ।। ਕਰਹਿ ਭਗਤਿ ਹਰਿ ਪ੍ਰਭ ਕਉ ਪਿਆਰੇ।।
ਤ੍ਰੈ ਜੁਗ ਬੀਤੇ ਕਲਜੁਗੁ ਆਇਆ।। ਪਿਛਲਾ ਮਾਰਗੁ ਭੰਨਿ ਘੜਾਇਆ।। ੪੯।।
ਪਤਿਤ ਉਧਾਰੇ ਪ੍ਰਭੁ ਅਨੇਕ।। ਭਗਤਿ ਭਲੇ ਜਿਨਾ ਤੇਰੀ ਟੇਕ।।
ਭਗਤ ਵਛਲੁ ਪ੍ਰਭ ਨਾਉਂ ਧਰਾਇਆ।। ਪਤਿਤ ਉਧਾਰਨੁ ਬਿਰਦੁ ਰਖਾਇਆ।।

---

1. ਬੁੱਧ ਅਵਤਾਰ 2. ਸਫੈਦ ਰੰਗ ਦਾ 3. ਕਾਠੀ 4. ਨ ਇਤੀ ਹੈ ਜਿਸਦੀ, ਭਾਵ ਅਮਰ 5. ਭਗਤੀ 6. ਛੇਦ ਦਿੱਤਾ, ਪਾੜ ਦਿੱਤਾ 7. ਸੈਨਾ

ਪਾਛੈ ਹੂਏ ਰਿਖਿ ਮੁਨਿ ਸਿਧਿ॥ ਨਾਥ ਜਤੀ ਪੰਡਿਤ ਬਹੁ ਬਿਧਿ॥
ਅਬ ਕਲਜੁਗੁ ਕੀ ਵਾਰੀ ਆਈ॥ ਅੰਧ ਘੋਰ ਅਤ ਮਹਾਂਗੁਬਾਰੀ॥ ੫੦॥
ਨਾ ਜਤੁ ਸਤੁ ਨ ਧੀਰਜੁ ਧਰਮੁ॥ ਕਰਿ ਜਿਨਿ[1] ਸਾਕੈ ਕੋ ਸੁਭ ਕਰਮੁ॥
ਸਚੁ ਨ ਦੀਸੈ ਕੂੜ ਪਸਾਰਾ॥ ਕੋਊ ਨ ਪਾਵੈ ਭਗਤਿ ਪਹਾਰਾ॥
ਸਭੁ ਕੋ ਜਗ ਮਹਿ ਪਾਪ ਕਮਾਵੈ॥ ਕੋਊ ਨ ਹਰਿ ਕਾ ਨਾਮੁ ਧਿਆਵੈ॥
ਆਪੇ ਕਲਜੁਗ ਭਗਤਿ ਪਠਾਏ॥ ਆਪਿ ਜਪਹਿ ਅਉਰਾ ਨਾਮੁ ਜਪਾਏ॥ ੫੧॥
ਪਹਿਲਾ ਰਾਮਾਨੰਦੁ ਗੁਸਾਂਈ[2]॥ ਚੌਦਹ ਸੈ ਬਰਸਾਂ ਭਗਤਿ ਕਮਾਈ॥
ਨਾਮਾ ਭਗਤੁ ਜਿਸੁ ਦੂਧ ਪੀਆਇਆ॥ ਜਾ ਕੈ ਲੀਏ ਦੇਹੁਰਾ ਫਿਰਾਇਆ॥
ਨਾਮੇ ਛੀਪੇ ਕੀ ਛਾਨਿ[3] ਛਵਾਈ॥ ਮੁਈ ਗਊ ਪ੍ਰਭ ਆਪਿ ਜੀਵਾਈ॥
140.ੳ ਤ੍ਰਿਲੋਚਨ ਕਉ ਪ੍ਰਭ ਲੋਚਨੁ ਦੀਆ॥ ਤਉ ਤ੍ਰਿਲੋਚਨ ਦਰਸ਼ਨੁ ਕੀਆ॥ ੫੨॥
ਕੰਬੀਰ ਕੇ ਕੇਸੋ[4] ਬਨਿ ਆਇਆ॥ ਪੂਰਨੁ ਕੀਤਾ ਜਗੁ ਸਬਾਇਆ॥
ਨਉ ਕਰੋੜੀ ਕੰਬੀਰ ਉਧਾਰੀ॥ ਭਗਤਿ ਜਗਤਿ ਮਹਿ ਪਰਉਪਕਾਰੀ॥
ਰਿਵਦਾਸ ਭਗਤਿ ਪਰ ਕਿਰਪਾ ਕਰੀ॥ ਸਲਤਾ[5] ਮਾਧੁ[6] ਸਿਲਾ ਜਿਸੁ ਤਰੀ॥
ਪੰਡਿਤ ਹਾਰੇ ਪੈਰੀ ਪਏ॥ ਰਿਵਦਾਸ ਭਗਤ ਕੇ ਸੇਵਕਿ ਭਏ॥ ੫੩॥
ਜੈਦੇਉ ਭਗਤੁ ਹਰਿ ਭਗਤਿ ਕਮਾਵੈ॥ ਗੀਤ ਗੋਵਿੰਦੁ ਨਿਤਾਪ੍ਰਤਿ ਗਾਵੈ॥
ਅਖਰੁ ਏਕੁ ਨ ਆਵਸੁ ਯਾਦਿ॥ ਲਿਖਿ ਨ ਹੰਘੇ[7] ਹੋਇ ਬਿਸਮਾਦ ॥
ਅਖਰੁ ਲਿਖਿਆ ਆਪੇ ਆਏ॥ ਭਗਤਿ ਅਪਨੇ ਕੀ ਕਰੀ ਸਹਾਇ॥
ਜਹ ਜਹ ਭੀਰ ਸੰਤਨ ਕਉ ਪਰੀ॥ ਤਹ ਤਹ ਆਇ ਛਡਾਵੈ ਹਰੀ॥ ੫੪॥
ਧੰਨੇ ਕੀ ਪ੍ਰਭ ਗਊ ਚਰਾਈ॥ ਧੰਨੇ ਕਉ ਜਗ ਦਈ ਵਡਾਈ॥
ਬੇਣੀ ਕਉ ਕੀਆ ਉਜੀਆਰਾ॥ ਆਪੇ ਮਿਲਿਆ ਕਰਨੈਹਾਰਾ॥
ਸਧਨੇ ਕਾ ਕੀਆ ਖਸਮਾਨਾ॥ ਮੀਢੇ[8] ਕਾ ਕਰਿ ਮਿਲੇ ਬਹਾਨਾ॥
ਸੈਨ ਲੀਏ ਪ੍ਰਭ ਰੂਪੁ ਵਟਾਇਆ॥ ਸੈਨ ਨਿਆਈ ਨਾਈ ਬਨਿ ਆਇਆ॥ ੫੫॥
ਪੀਪੇ ਕਉ ਕੀਆ ਪ੍ਰਗਾਸੁ॥ ਆਪੇ ਕੀਨਾ ਅਪਨਾ ਦਾਸੁ॥
ਸੂਰਦਾਸ ਕਉ ਦਰਸਨੁ ਦੀਆ॥ ਅਪਨੇ ਕਾ ਖਸਮਾਨਾ ਕੀਆ॥
ਭਗਤਿ ਵਛਲੁ ਭਗਵਾਨੁ ਬਿਹਾਰੀ॥ ਸਦਕੇ ਕੀਤਾ ਜਨੁ ਦਰਬਾਰੀ॥
ਬਿਦਰੁ ਸੁਦਾਮਾ ਭਗਤਿ ਤੁਮਾਰੇ॥ ਚੰਦ੍ਰਹਾਂਸੁ ਰਖਿਆ ਕਰਤਾਰੇ॥ ੫੬॥
ਗੁਰੂ ਬਾਬਾ ਨਾਨਕੁ ਪ੍ਰਭ ਅਬਿਨਾਸੀ॥ ਮੁਕਤਿ ਜੁਗਤਿ ਜਾ ਕੈ ਗ੍ਰਿਹਿ ਦਾਸੀ॥
ਗੁਰੁ ਅੰਗਦੁ ਆਪਹੁ ਆਪੁ ਉਪਾਇਆ॥ ਅਪਨੀ ਭਗਤੀ ਆਪੇ ਲਾਇਆ॥
ਅਮਿਰਦਾਸ ਅਪਰੰਪੁਰੁ ਸੋਈ॥ ਰਾਮਦਾਸ ਪਰ ਕਿਰਪਾ ਹੋਈ॥
ਅਰਜਨੁ ਗੁਰੁ ਸਬਦ ਕਾ ਰੂਪੁ॥ ਸਾਹਿਬ ਸਚਾ ਪੁਰਖੁ ਅਨੂਪੁ॥ ੫੭॥
ਗੁਰੂ ਮਿਹਰਵਾਨੁ ਮਿਹਰਿ ਜਿਨਿ ਪਾਈ॥ ਸਤਿਗੁਰੂ ਹਰਿ ਜੀ ਏਕ ਲਿਵ ਲਾਈ॥
ਹਰਿ ਨਾਰਾਇਨ ਏਕੁ ਧਿਆਇਆ॥ ਕਉਲ ਨੈਨ ਕ੍ਰਿਪਾ ਨਿਧਿ ਗਾਇਆ॥
ਹਰਿਨੰਦੁ ਗੁਰੂ ਹਰਿ ਰੂਪੁ ਪਛਾਨੁ॥ ਗੁਰੂ ਅਭੇ ਰਾਮ ਪੂਰਨ ਭਗਵਾਨੁ॥
ਨਾਨਕ ਪੰਥੀ ਜਨੁ ਦਰਬਾਰੀ॥ ਰਾਖ ਲੇਹੁ ਪ੍ਰਭ ਸਰਨਿ ਤੁਮਾਰੀ॥ ੫੮॥ ੧॥ ੪੬॥

1. ਨਹੀਂ 2. ਇਸ ਸ਼ਬਦ ਵਿੱਚ ਜਿੰਨੇ ਵੀ ਭਗਤਾਂ ਦੇ ਨਾਮ ਆਏ ਹਨ, ਉਨ੍ਹਾਂ ਦਾ ਵਿਸਥਾਰ ਜਾਣਨ ਲਈ ਵੇਖੋ, *ਪਰਚੀਆਂ ਭਗਤਾਂ ਕੀਆਂ ਵਾਲਾ ਭਾਗ* 3. ਛੱਪਰੀ 4. ਕੇਸ਼ਵ ਪ੍ਰਭੂ 5. ਨਦੀ 6. ਵਿੱਚ 7. ਸਕੇ 8. ਭੇਡੂ

140.ਅ /ੴ ਸਤਿਗੁਰੂ ਬਾਬਾ ਨਾਨਕੁ॥
**ਰਾਗੁ ਰਾਮਕਲੀ॥ ਛੰਤੁ॥**
ਕਰਤਾਰਾ ਮੇਰੇ ਕਰਤਾਰਾ ਕਰਨੈਹਾਰਾ ਕਰਤਾਰਾ॥ ਦਾਤਾਰਾ ਮੇਰਾ ਦਾਤਾਰਾ ਦੇਵਣਹਾਰਾ ਦਾਤਾਰਾ॥
ਦੇਵਣਹਾਰਾ ਅਪਰ ਅਪਾਰਾ ਪਾਰਬ੍ਰਹਮੁ ਪਰਮੇਸਰਾ॥ ਘਟਿ ਘਟਿ ਵਾਸੀ ਸਰਬ ਨਿਵਾਸੀ ਸਰਨਿ ਜੋਗੁ ਜਗ ਤੇਰਾ॥
ਬੇਪਰਵਾਹਾ ਅਗਮ ਅਥਾਹਾ ਕਾਰਨ ਕਰਨੈਹਾਰਾ॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਮੁਰਾਰਾ॥ ੧॥
ਗੋਪਾਲਾ ਪ੍ਰਭਿ ਗੋਪਾਲਾ ਗੁਣੀ ਨਿਧਾਨ ਗੋਪਾਲਾ॥ ਦੇਆਲਾ ਹਰਿ ਦੇਆਲਾ ਦਰਦ ਨਿਵਾਰਨਿ ਦੇਆਲਾ॥
ਦੀਨ ਦਿਆਲ ਪ੍ਰਭ ਕ੍ਰਿਪਾਲਾ ਕਰਨਕਾਰਨ ਸਮਰਥਾ॥ ਪਰੇ ਪਰੇਰਾ ਹਰਿ ਪ੍ਰਭੁ ਮੇਰਾ ਕਥਿਆ ਨ ਜਾਈ ਅਕਥਾ[1]॥
ਸ੍ਰੀ ਭਗਵਾਨੁ ਗੁਣੀ ਨਿਧਾਨਾ ਤੇਰਾ ਅੰਤੁ ਨ ਪਾਰਾ॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਅਪਾਰਾ॥ ੨॥
ਅਖਲੇਸਾ[2] ਪ੍ਰਭ ਅਖਲੇਸਾ ਅਬਿਨਾਸੀ ਪ੍ਰਭ ਅਖਲੇਸਾ॥ ਸਗਲੇਸਾ ਪ੍ਰਭੁ ਸਗਲੇਸਾ ਸਰਨੀ ਜੋਗਾ ਸਗਲੇਸਾ॥
ਸਰਨਿ ਸੁਆਮੀ ਅੰਤਰਿਜਾਮੀ ਸਭਿ ਘਟਿ ਅੰਤਰਿ ਬਾਹਰਿਆ॥
ਧਰਤਿ ਆਕਾਸੁ ਰਾਖੇ ਨਿਰਧਾਰਾ ਬਿਨ ਠਾਹਰਿ ਇਹੁ ਠਾਹਿਰਿਆ॥
ਤੇਰੀ ਹਿਕਮਤਿ ਤੂਹੇ ਜਾਣਹਿ ਅਉਰੁ ਨ ਜਾਨਣਹਾਰਾ॥ ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੇਰੀ ਕਰਤਾਰਾ॥੩॥
ਮੋਹਨਾ ਮਨਮੋਹਨਾ ਮੁਰਲੀਧਰ ਹਰਿ ਮੋਹਨਾ॥ ਸੋਹਿਨਾ ਹਰਿ ਸੋਹਿਨਾ ਸੁੰਦਰ ਸੁਆਮੀ ਸੋਹਿਨਾ॥
ਸੁੰਦਰੁ ਸੁਆਮੀ ਅੰਤਰਜਾਮੀ ਜਗਜੀਵਨ ਜਗਦੀਸਰਾ॥ ਭਗਤਿ ਵਛਲੁ ਭਵਖੰਡਨਹਾਰਾ ਜਗਨਨਾਥ ਜਗਦੀਸਰਾ॥
ਪਤਿਤ ਪਾਵਨੁ ਪਰਮੇਸੁਰੁ ਮਾਧੋ ਮਧਸੂਦਨ ਬਨਿਵਾਰੀ॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਮੁਰਾਰੀ॥ ੪॥
ਨਾਰਾਇਣਾ ਪ੍ਰਭ ਨਾਰਾਇਣਾ ਨਰਕ ਨਿਵਾਰਨ ਨਾਰਾਇਣਾ॥ ਜੀਭਾਇਣਾ ਪ੍ਰਭ ਜੀਭਾਇਣਾ ਜਗਜੀਵਨ ਹਰਿ ਜੀਭਾਇਣਾ॥
ਅਜ ਅਬਿਨਾਸੀ ਅਬਿ ਕਾਟਹੁ ਫਾਸੀ ਤੇਰਾ ਕੀਤਾ ਹੋਂਦਾ॥ ਜਿਨਿ ਨਹੀਂ ਜਾਤਾ ਪੁਰਖੁ ਬਿਧਾਤਾ ਸੋਈ ਧਾਹੀਂ ਰੋਂਦਾ॥
ਜਿਨਿ ਤੂ ਧਿਆਇਆ ਤਿਨਿ ਸੁਖੁ ਪਾਇਆਂ ਤੂ ਸਭਨਾ ਸਿਰਤਾਜਾ॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਮਹਰਾਜਾ॥ ੫॥ ੧॥ ੪੭॥

141.ੳ /ੴ ਸਤਿਗੁਰੂ ਬਾਬਾ ਨਾਨਕੁ॥
**ਰਾਗੁ ਰਾਮਕਲੀ॥ ਘਰ ੧॥**
ਆਦਿ ਨਿਰੰਜਨੁ ਪ੍ਰਭ ਨਿਰੰਕਾਰਾ॥ ਰੂਪ ਨ ਰੇਖਿਆ ਨਿਰਭਉ ਨਿਆਰਾ॥
ਜਿਸੁ ਪ੍ਰਭ ਸਗਲੀ ਸ੍ਰਿਸਟਿ ਸਵਾਰੀ॥ ਤਾ ਕੀ ਸਰਣਿ ਪਇਆ ਦਰਬਾਰੀ॥ ੧॥
ਸਰਣਿ ਪਏ ਅਤਿ ਤਾਈ ਤਾਰੇ॥ ਤੁਮ ਤਉ ਅਧਮ[1] ਉਧਾਰਨਹਾਰੇ॥ ੧॥ ਰਹਾਉ॥
ਪਉਣੁ ਪਾਣੀ ਬੈਸੰਤਰੁ ਕੀਆ॥ ਬ੍ਰਹਮੇ ਬਿਸਨ ਮਹੇਸੇ ਦੀਆ॥
ਅੰਬਰੁ ਧਰਤਿ ਧਰੇ ਨਿਰਧਾਰੀ[2]॥ ਤਾ ਕੀ ਸਰਣਿ ਪਇਆ ਦਰਬਾਰੀ॥ ੨॥
ਲਖ ਚਉਰਾਸੀਹ ਰਯਤਿ ਖਾਸੀ॥ ਬੀਬੀ ਕਉਲਾ[3] ਜਾ ਕੀ ਦਾਸੀ॥
ਧਰਮਰਾਇ ਜਾ ਕਾ ਪਟਵਾਰੀ॥ ਤਾ ਕੀ ਸਰਣਿ ਪਇਆ ਦਰਬਾਰੀ॥ ੩॥
ਬ੍ਰਹਮਾ ਜਾ ਕਾ ਪੰਡਿਤੁ ਘਾੜੂ॥ ਸੰਜੋਗੁ ਵਿਜੋਗੁ ਵਕੀਲ ਦੁਇ ਚਾੜੂ॥
ਮਹਾਂਦੇਉ ਜਾ ਕਾ ਭੰਡਾਰੀ॥ ਤਾ ਕੀ ਸਰਣਿ ਪਇਆ ਦਰਬਾਰੀ॥ ੪॥
ਇੰਦੁ ਜਾ ਕਾ ਪਾਣੀਹਾਰਾ॥ ਭਾਰ ਅਠਾਰਹ ਹੈ ਫੁਲ ਵਾਰਾ॥
ਹੋਣੀ ਜਾ ਕੀ ਆਗਿਆਕਾਰੀ॥ ਤਾ ਕੀ ਸਰਣਿ ਪਇਆ ਦਰਬਾਰੀ॥ ੫॥ ੧॥
ਭਗਤਿ ਦੀਵਾਨ ਬਜੀਰ ਹਜੂਰੀ॥ ਇਕਿ ਖਾਕੀ[4] ਇਕ ਕੀਤੇ ਨੂਰੀ[5]॥
ਜਿਸੁ ਦੇ ਚਿਤ੍ ਗੁਪਤ ਲਿਖਾਰੀ॥ ਤਾ ਕੀ ਸਾਮ ਗਹੀ ਦਰਬਾਰੀ॥ ੧॥

1. ਨੀਚ 2. ਬਿਨਾ ਕਿਸੇ ਅਧਾਰ ਤੋਂ 3. ਮਾਇਆ 4. ਖ਼ਾਕ ਤੋਂ ਅਥਵਾ ਮਿੱਟੀ ਤੋਂ ਬਣੇ 5. ਨੂਰ ਤੋਂ ਅਥਵਾ ਪ੍ਰਕਾਸ਼ ਤੋਂ ਪੈਦਾ ਕੀਤੇ

ਭਾਣੇ ਦਾ ਪ੍ਰਭੁ ਖਸਮੁ ਗੁਸਾਂਈ॥ ਖੇਲੇ ਬ੍ਰਿਖਿ ਬੀਜ ਕੀ ਨਿਆਂਈ॥
ਜਾ ਕੀ ਕੁਦਰਤਿ ਸਭਿ ਤੇ ਨਿਆਰੀ॥ ਤਾ ਕੀ ਸਾਮ ਗਹੀ ਦਰਬਾਰੀ॥ ੨॥
ਅਜੇ ਬਿਜੇ ਜਾ ਕੇ ਦਰਵਾਨਾ॥ ਘਟਿ ਘਟਿ ਵਾਸੀ ਬੈਕੁੰਠੁ ਅਸਥਾਨਾ॥
ਨਾਰਦੁ ਦੀਵਾਨੁ ਸੇਖ ਸੇਜ ਸਵਾਰੀ॥ ਤਾ ਕੀ ਸਾਮ ਗਹੀ ਦਰਬਾਰੀ॥ ੩॥
ਭਗਤਿ ਵਛਲੁ ਭਵਖੰਡਨਹਾਰਾ॥ ਗਰੀਬ ਨਿਵਾਜੁ ਸ੍ਰੀ ਕਰਤਾਰਾ॥
ਪਤਿਤ ਉਧਾਰਨੁ ਗਰਬ ਪਰਹਾਰੀ[1]॥ ਤਾ ਕੀ ਸਾਮ ਗਹੀ ਦਰਬਾਰੀ॥ ੪॥
ਆਪੇ ਨਿਰਗੁਣ ਸਰਗੁਣ ਖੇਲੇ॥ ਆਪਿ ਵਿਛੋੜੇ ਆਪੇ ਮੇਲੇਂ॥
ਆਪੇ ਮੇਲੇ ਦਸ ਅਵਤਾਰੀ॥ ਤਾ ਕੀ ਸਾਮ ਗਹੀ ਦਰਬਾਰੀ॥ ੫॥ ੨॥
ਅਮਿਰੀਕ ਭਗਤਿ ਕੀ ਰਖਿਆ ਲੀਏ॥ ਦਸ ਅਵਤਾਰ ਆਪ ਪ੍ਰਭ ਕੀਏ॥
ਕਰਿ ਕਰਿ ਦੇਖੇ ਚਰਤਿ ਬਿਹਾਰੀ॥ ਤਾ ਕੀ ਓਟ ਲਈ ਦਰਬਾਰੀ॥ ੧॥
ਪਹਿਲਾਦ ਭਗਤਿ ਕੀ ਟੇਕ ਬੰਧਾਈ॥ ਭਭੀਖਨ ਕਉ ਦੀਨੀ ਵਡਿਆਈ॥
141.ਅ ਬਿਪ੍ਰ[2] ਕੀ ਜਿਸੁ ਬਿਪਤ ਬਿਡਾਰੀ॥ /ਤਾ ਕੀ ਓਟ ਲਈ ਦਰਬਾਰੀ॥ ੨॥
ਚੰਦ੍ਰਹਾਂਸ ਕੀ ਰਖਿਆ ਕੀਨੀ॥ ਬਿਖਨ ਤੇ ਬਿਖਿਆ ਕਰਿ ਦੀਨੀ॥
ਦ੍ਰੋਪਤਿ ਕੀ ਜਿਸ ਪੈਜ ਸਵਾਰੀ॥ ਤਾ ਕੀ ਓਟ ਹੀ ਦਰਬਾਰੀ॥ ੩॥
ਕੋਲੀ ਕਨਿਆ ਭੇਖ ਰਖਾਇਆ॥ ਗੁਹਰਾਏ ਕਾ ਜਨਮੁ ਵਟਾਇਆ॥
ਅਜਮਲ ਗਨਕਾ ਅਹਿਲਿਆ ਤਾਰੀ॥ ਤਾ ਕੀ ਓਟ ਲਈ ਦਰਬਾਰੀ॥ ੪॥
ਧੰਨੇ ਕਾ ਜਿਸੁ ਵਗੁ ਚਰਾਇਆ॥ ਨਾਮੇ ਜਿਸ ਨੂੰ ਦੂਧੁ ਪਿਆਇਆ॥
ਬੇੜੀ ਜਾਇ ਬੈਕੁੰਠਿ ਉਤਾਰੀ॥ ਤਾ ਕੀ ਓਟ ਲਈ ਦਰਬਾਰੀ॥ ੫॥ ੩॥
ਧੂਮਕੇਤੁ[3] ਜਿਸ ਮੁਕਤਿ ਪਠਾਇਆ॥ ਹਾਥੀ ਡੂਬਦਾ ਪਕੜਿ ਕਢਾਇਆ॥
ਕੁਬਰੀ ਕੀ ਜਿਨਿ ਦੇਹਿ ਸਵਾਰੀ॥ ਤਾ ਕੀ ਟੇਕ ਫੜੀ ਦਰਬਾਰੀ॥ ੧॥
ਦੇਵਤਿਆ ਕੀ ਜਿਸੁ ਰਖਿਆ ਕੀਨੀ॥ ਭਗਤਾ ਕਉ ਵਡਿਆਈ ਦੀਨੀ॥
ਦੈਤਾ ਕੀ ਜਿਸੁ ਜੜ੍ਹ ਕਟਿ ਡਾਰੀ॥ ਤਾ ਕੀ ਟੇਕ ਫੜੀ ਦਰਬਾਰੀ॥ ੨॥
140 /ਬਿਦਰਿਦਾਸ ਕਉ ਭਇਆ ਸਹਾਈ॥ ਪ੍ਰਦਨਾ ਨਾਉਂ ਬੈਕੁੰਠਿ ਪਠਾਈ॥
ਅਤੇ ਨਰਸੀ ਕੀ ਜਿਸ ਹੁੰਡੀ ਤਾਰੀ॥ ਤਾ ਕੀ ਟੇਕ ਫੜੀ ਦਰਬਾਰੀ॥ ੩॥
141 ਦੇ ਕਬੀਰ ਤਿਲੋਚਨ ਸਧਨਾ ਧਿਆਵੈ॥ ਬੇਣੀ ਸੈਣਾ ਪੀਪਾ ਗਾਵੈ॥
ਵਿਚਕਾਰ ਭਗਤਾ ਕੀ ਜਿਸੁ ਭਗਤ ਪਿਆਰੀ॥ ਤਾ ਕੀ ਟੇਕ ਫੜੀ ਦਰਬਾਰੀ॥ ੪॥
ਜਾ ਕੀ ਲੀਲਾ ਗੁਰੂ ਸੁਣਾਈ॥ ਜਾ ਕੀ ਕੀਰਤਿ ਤੁਲਸੀ[4] ਗਾਈ॥
ਜੈ ਦੇਉ ਭਗਤਿ ਲੀਲਾ ਬਿਸਥਾਰੀ॥ ਤਾ ਕੀ ਟੇਕ ਫੜੀ ਦਰਬਾਰੀ॥ ੫॥
ਜਿਸਨੁ ਸਗਲੇ ਭਗਤਿ ਧਿਆਵਹਿ॥ ਜੋਗੀ ਜਾ ਕਾ ਧਿਆਨ ਲੁਗਾਵਹਿ॥
ਬ੍ਰਹਮ ਕਰਹਿ ਜਿਸੁ ਤਤ ਬੀਚਾਰੀ॥ ਤਾ ਕੀ ਟੇਕ ਫੜੀ ਦਰਬਾਰੀ॥ ੬॥
ਮੁਹੰਮਦ ਕਉ ਕਹਿ ਯਾਰ ਬੁਲਾਇਆ॥ ਕਉਲਾ[5] ਕੇਰਾ ਕੰਤ ਕਹਾਇਆ॥
ਗੁਰੂ ਨਾਨਕੁ ਜਾ ਕਾ ਇਤਬਾਰੀ॥ ਤਾ ਕੀ ਟੇਕ ਫੜੀ ਦਰਬਾਰੀ॥ ੭॥ ੪॥

---

1. ਹੰਕਾਰ ਕਰਨ ਵਾਲਿਆਂ ਦਾ ਨਾਸ ਕਰਨ ਵਾਲਾ 2. ਪੰਡਿਤ ਦੀ ਅਥਵਾ ਸੁਦਾਮੇ ਦੀ 3. ਰਾਵਣ ਦੀ ਸੈਨਾ ਦਾ ਇੱਕ ਸਰਦਾਰ, ਜੋ ਰਾਮ ਜੀ ਨੇ ਮੁਕਤ ਕੀਤਾ
4. ਭਗਤ ਤੁਲਸੀ ਦਾਸ, ਜਿਸਨੇ ਰਾਮ ਚਰਿਤ ਮਾਨਸ ਗ੍ਰੰਥ ਲਿਖਿਆ 5. ਮਾਇਆ

141.ੳ **/੧ਓ ਸਤਿਗੁਰੂ ਬਾਬਾ ਨਾਨਕੁ।। ਅਭੇ ਰਾਮ ਪ੍ਰਸਾਦਿ।।**
**ਰਾਗੁ ਰਾਮਕਲੀ ਕੀ ਵਾਰ।। ਸਲੋਕਾ ਨਾਲਿ।।**

**ਸਲੋਕ।।**

ਰਾਮਕਲੀ ਰਾਮੁ ਸਿਮਰੀਐ ਗਾਈਅਹਿ ਗੁਣ ਗੋਪਾਲ।। ਸਾਸਿ ਗਿਰਾਸਿ ਨ ਵਿਸਰੇ ਦੀਨ ਦਿਆਲ ਕ੍ਰਿਪਾਲੁ।।
ਜਿਸੁ ਪੈਦਾਇਸਿ ਤੂ ਕੀਆ ਤਿਸ ਨੂੰ ਸਦਾ ਸਮਾਲੁ।। ਪਲ ਭਰਿ ਮਨਹੁ ਨ ਵਿਸਰੇ ਦਰਬਾਰੀ ਭਜੁ ਤਤਕਾਲ।। ੧।।
ਪਤਿਤ ਉਧਾਰਨੁ ਪਾਰਬ੍ਰਹਮੁ ਸਭਸੈ ਸਿਰਿ ਦਾਤਾਰੁ।। ਲਖ ਚੌਰਾਸੀਹ ਮੇਦਨੀ ਸਭਸੈ ਕਰਦਾ ਸਾਰ।।
ਸਭਨਾ ਨੋ ਪ੍ਰਤਿਪਾਲਦਾ ਸਿਰਿ ਸਿਰਿ ਦੇਵਣਹਾਰੁ।। ਦਰਬਾਰੀ ਐਸਾ ਪਾਰਬ੍ਰਹਮੁ ਤਿਸ ਨੋ ਤਿਲੁ ਨ ਵਿਸਾਰਿ।। ੨।।

**ਪਉੜੀ ।।**

ਆਦਿ ਨਿਰੰਜਨੁ ਨਿਰੰਕਾਰੁ ਨਿਰਭਉ ਸੁਖਿਦਾਈ।। ਰੂਪ ਨ ਰੇਖ ਨ ਵਰਨੁ ਚਿਹਨੁ ਕਿਨੈ ਕੀਮ[1] ਨ ਪਾਈ।।
ਆਪੇ ਆਪਿ ਵਰਤਿਦਾ ਪ੍ਰਭੂ ਸਭਨੀ ਥਾਂਈ।। ਅਪੜਿ ਕੋਇ ਨ ਸਕਈ ਤਿਸੁ ਪ੍ਰਭ ਕੇ ਤਾਂਈ।।
ਪਰੇ ਪਰੇਰਾ ਪਾਰਬ੍ਰਹਮੁ ਅਪਰੰਪੁਰੁ ਸਾਂਈ।। ਕੁਦਰਤਿ ਕੀਮ ਨ ਜਾਪਈ ਕੀ ਕਹਿ ਗੁਣ ਗਾਈ।।
ਦਿਸਟਿ ਮੁਸਟਿ ਜਿਨ ਆਵਈ ਜਿਨ ਸਭ ਉਪਾਈ।। ੧।।
ਵਾਹੁ ਵਾਹਿ ਕਰਤਾ ਪੁਰਖ ਤੂ ਵਾਹਿ ਤੇਰੀ ਵਡਿਆਈ।। ਰਹਾਉ।।

**ਸਲੋਕ ।।**

ਛਤੀਹ ਜੁਗੁ ਗੁਬਾਰੁ[2] ਕਰਿ ਪ੍ਰਭੁ ਬੈਠਾ ਤਾੜੀ ਲਾਇ।। ਇਕੁ ਅਕੇਲਾ ਨਿਰੰਕਾਰੁ ਕੋ ਕਹਾਂ ਸੁਣਾਵੈ ਗਾਇ।।
ਦੂਜਾ ਕੋਇ ਨ ਸਿਰਜਿਆ ਦਰਬਾਰੀ ਕੀਮ ਨ ਪਾਇ।। ੧।।
ਥਿਤਿ ਨ ਵਾਰੁ ਨ ਰੁਤਿ ਮਾਹੁ ਨਾ ਜਗਤ ਸਬਾਇਆ।। ਨਾ ਪੁੰਨੁ ਨ ਪਾਪੁ ਨ ਨਰਕੁ ਸੁਰਗੁ ਕਾ ਮੋਹ ਨ ਮਾਇਆ।।
ਆਪੇ ਆਪਿ ਨਿਰੰਜਨੋ ਜਿਨਿ ਆਪੁ ਉਪਾਇਆ।। ਦਰਬਾਰੀ ਅਨਿਦਿਨੁ ਗਾਉ ਤੂ ਭਜ[3] ਤਿਸੁ ਸਰਣਾਇਆ।। ੨।।

**ਪਉੜੀ ।।**

ਪਹਿਲਾ ਧੁੰਧੂਕਾਰੁ ਸੀ ਫਿਰ ਕੀਆ ਪਸਾਰਾ।। ਪਹਿਲਾ ਨਾਉ ਨਿਰੰਕਾਰ ਸੀ ਹੁਣਿ ਸਿਰਜਣਹਾਰਾ।।
ਬਹੁਭਾਤੀ ਜਗਤ ਉਪਾਇ ਕੈ ਵਿਗਸੈ[4] ਕਰਤਾਰਾ।। ਆਪੇ ਸਭਿ ਮਹਿ ਰਵਿ ਰਹਿਆ ਸਭਨਾ ਤੇ ਨਿਆਰਾ।।
ਚੋਜ ਤਮਾਸੇ ਵੇਖਦਾ ਕਰਿਕੈ ਬਿਸਥਾਰਾ।। ਰਚਨਾ ਵਿਚਿ ਸੁਮਾਰ ਦੇ ਆਪਿ ਬੇਸੁਮਾਰਾ[5]।।
ਪਰੇ ਪਰੇਰਾ ਪਾਰਬ੍ਰਹਮੁ ਕਿਛੁ ਅੰਤੁ ਨ ਪਾਰਾ।। ਤੇਰੀ ਗਤਿ ਮਿਤਿ ਤੂਹੇ ਜਾਣਦਾ ਕਿਨੈ ਕੀਮ ਨ ਪਾਈ।। ੨।।

**ਸਲੋਕੁ ।।**

ਕੁਦਰਤਿ ਕੀਤੀ ਕਰਣਹਾਰਿ ਕਰਿ ਖੇਲੁ ਦਿਖਾਇਆ।। ਨਿਰਗੁਣ ਤੇ ਸਰਗੁਣੁ ਭੈਆ ਕਰਿ ਚਲਤੁ ਬਣਾਇਆ।।
ਜਿਸ ਕਾ ਕੀਤਾ ਨ ਫਿਰੈ ਨ ਮਿਟੈ ਮਿਟਾਇਆ।। ਦਰਬਾਰੀ ਸਿਮਰਹੁ ਸੋ ਪ੍ਰਭੂ ਜਿਨਿ ਜਗਤੁ ਉਪਾਇਆ।। ੧।।
ਕਰਤੇ ਕੀਮਤਿ ਨ ਪਵੈ ਕਰਿ ਕਰਿ ਵੇਖੇ ਆਪਿ।। ਹੋਰੁ ਨ ਕੋਈ ਦੂਸਰਾ ਜੋ ਸਕੈ ਉਥਾਪਿ।।
ਸਭ ਕੋ ਕੀਤਾ ਓਸ ਦਾ ਓਹੁ ਮਾਈ ਬਾਪੁ।। ਦਰਬਾਰੀ ਦੀਨ ਦਿਆਲ ਦਾ ਅਨਿਦਿਨੁ ਜਪੁ ਜਾਪੁ।। ੨।।

**ਪਉੜੀ ।।**

ਨਿਰਗੁਣੁ ਸਰਗੁਣੁ ਨਿਰੰਕਾਰੁ ਕਰਿ ਕੁਦਰਤਿ ਧਾਰੀ।। ਬ੍ਰਹਮਾ ਬਿਸਨੁ ਮਹੇਸੁ ਸਾਜ ਕਰਿ ਕਲਾ ਦਿਖਾਰੀ।।
ਪੰਜੇ ਤਤੁ ਉਪਾਇ ਕੈ ਸਭਿ ਸ੍ਰਿਸਟਿ ਸਵਾਰੀ।। ਚੰਦੁ ਸੂਰਜੁ ਦੀਪਕ ਰਚੇ ਕਰਣੇ ਉਜਿਆਰੀ।।
ਜੀਆਂ ਉਪਰਿ ਧਰਮਰਾਇ ਕੀਤਾ ਪਟਵਾਰੀ।। ਪੁੰਨ ਪਾਪ ਦੁਇ ਲਿਖਣ ਤੂੰ ਚਿਤੁ ਗੁਪਤੁ ਲਿਖਾਰੀ।।
ਨਰਕ ਸੁਰਗੁ ਦੁਇ ਸਾਜਿ ਕੈ ਸਭ ਧਰਤੀ ਧਾਰੀ।। ਕੁਦਰਤਿ ਕਰਣੇਹਾਰ ਕਰਿ ਪ੍ਰਭ ਬਣਤ ਬਣਾਈ।। ੩।।

**ਸਲੋਕੁ ।।**

ਆਪੇ ਕਰਿ ਕਰਿ ਵੇਖਦਾ ਆਪੇ ਕਰਨੇਹਾਰੁ।। ਬਿਰਛ ਬੀਜ ਜਿਉ ਉਲਟਿ ਪਲਟਿ[6] ਕੋ ਸਮਝੇ ਕਹਾ ਬੀਚਾਰੁ।।
ਕਿਆ ਕੋ ਕੀਮਤੁ ਕਹਿ ਸਕੈ ਲਹੈ ਨ ਪਰਲਾ ਪਾਰੁ।। ਦਰਬਾਰੀ ਬੇਸੁਮਾਰ ਦਾ ਅੰਤੁ ਨ ਪਾਰਾਵਾਰੁ।। ੧।।

---

1. ਕੀਮਤ 2. ਅੰਧੇਰਾ 3. ਜਾਪ ਕਰ, ਸਿਮਰਨ ਕਰ 4. ਪ੍ਰਸੰਨ ਹੋਇਆ 5. ਗਿਣਤੀ ਤੋਂ ਬਾਹਰ 6. ਬੀਜ ਵਿੱਚ ਬ੍ਰਿਛ ਅਤੇ ਬ੍ਰਿਛ ਰਾਹੀਂ ਬੀਜ

142.ੳ ਕਰਣਕਰਾਵਣ ਆਪਿ ਹੈ ਉਤੈ ਚਾਉ॥ ਦੈਤੁ ਦੇਵ ਉਪਾਇ ਕੈ ਵਿ/ਚਿ ਪਾਇਆ ਦੂਜਾ ਭਾਉ॥
ਆਪੇ ਖੇਡਿ ਪਵਾਇਦਾ ਆਪੇ ਲਾਏ ਦਾਉ॥ ਦਰਬਾਰੀ ਕਰਤਾ ਕਰਨਹਾਰੁ ਸਚੁ ਸਚਾ ਜਿਸਦਾ ਨਾਉ॥ ੨॥

**ਪਉੜੀ ॥**

ਰਾਜਾ ਬਿਸਨੁ ਬੈਕੁੰਠ ਦਾ ਜਿਸੁ ਨਉ ਖੰਡ ਧਾਰੇ॥ ਤੀਨ ਲੋਇ ਚੌਦਹ ਭੌਨ[1] ਸਤਿ ਦੀਪ ਸਵਾਰੇ॥
ਲਖ ਚੌਰਾਸੀਹ ਮੇਦਨੀ ਸਿਰਜੀ ਕਰਤਾਰੇ॥ ਰਚਨਾ ਇਕਿਸ ਕਵਾਵ[2] ਤੇ ਪੰਜ ਤੱਤ ਪਸਾਰੇ॥
ਅਜੈ ਬਿਜੈ ਦਰਬਾਨ ਦੁਇ ਦਰ ਪਰ ਬੈਠਾਰੇ॥ ਸਨਕ ਸਨੰਦਨ ਸੰਤ ਕੁਆਰ ਸਨਕਾਦਿਕ ਚਾਰੇ॥
ਆਇ ਪ੍ਰਭ ਕੈ ਦਰਸ ਕੂੰ ਪ੍ਰਭ ਜੂ ਕੇ ਪਿਆਰੇ॥ ਕੁਦਰਤਿ ਕਰਿ ਕਰਿ ਵੇਖਦਾ ਆਪੇ ਗੋਸਾਈ॥ ੪॥

**ਸਲੋਕੁ ॥**

ਅਉਰਾ ਦੇ ਸਿਰਿ ਲਾਇਦਾ ਆਪੇ ਰਹੇ ਨਿਆਰਾ॥ ਦਰਵਾਨ ਸਿਖਾਏ ਆਪਿ ਪ੍ਰਭ ਕੋ ਵੜੇ ਨ ਅੰਦਰਵਾਰਾ॥
ਸਨਕਾਦਿਕ ਆਪਿ ਪਰੇਰਿਆ ਜਿਨਾ ਦਰਸੁ ਪਿਆਰਾ॥ ਆਪੇ ਖੇਲੇ ਕਰੇ ਆਪਿ ਆਪਿ ਸਿਰਜਣਹਾਰਾ॥
ਜਿਸ ਦਾ ਮਤਾ ਨ ਪਾਈਐ ਦਰਬਾਰੀ ਬਲਿਹਾਰਾ॥ ੧॥
ਸਨਕਾਦਿਕ ਆਏ ਦਰਸ ਨੂੰ ਬਾਲ ਸਰੂਪੀ ਬਾਲਕ ਚਾਰੇ॥
ਆਗਿਆ ਅਗੇ ਨ ਜਾਣ ਦੀ ਅਜੈ ਬਿਜੈ ਦਰਬਾਨ ਪੁਕਾਰੇ॥
ਸਨਕਾਦਿਕ ਲੋਚਾ ਕਰ ਰਹੇ ਜਾਣਿ ਨ ਦੇਨੀ ਅੰਦਰਿ ਵਾਰੇ॥
ਦਰਬਾਰੀ ਕੌਤਕ ਰਾਮ ਕੇ ਰਾਮੁ ਆਪੇ ਕੁਦਰਤਿ ਧਾਰੇ॥ ੨॥
ਹੋਇ ਕ੍ਰੋਪ ਸਰਾਪ ਪਠਾਇਆ ਚਉਹਾਂ ਮੁਖਹੁ ਅਲਾਇ॥
ਰਜੋ ਤਮੋਂ ਤੁਮ ਬਿਆਪਿਆ ਈਹਾਂ ਨਾਹਨ ਤੁਮਰੀ ਜਾਇ॥
ਪਾਪਸਟਿ ਜੋਨਿ[3] ਜੋ ਅਸੁਰ ਦੈਤਿ ਤਹ ਜਨਮੋਗੇ ਤੁਮ ਭਾਇ॥
ਦਰਬਾਰੀ ਆਪੇ ਦੋਸੁ ਦੇਇ ਆਪਿ ਸਰਾਪੁ ਦਿਵਾਇ॥ ੩॥[3]

**ਪਉੜੀ ॥**

ਪਰਮਧਾਮ ਤੇ ਰਾਮ ਜੀ ਸੁਣਿ ਬਾਹਰਿ ਆਏ॥ ਲਾਈ ਬਣਿ ਕੇ ਆਪਿ ਪ੍ਰਭ ਦੋਵੈ ਝਗੜਾਏ॥
142.ਅ ਬਿਰਥਾ ਆਪੋ ਆਪਣੀ ਸਭੁ ਕਹੋ ਸੁਣਾਏ॥ ਜੋ ਜੋ ਪਈ ਅਵੱਗਿ/ਆ ਸੋਈ ਸਮਝਾਏ॥
ਦੁਧਹੁ ਪਾਣੀ ਛਾਣਿਆ ਪ੍ਰਭ ਨਿਆਉ ਕਰਾਏ॥ ਦਰਵਾਨਾ ਅਰੁ ਸਨਕਾਦਕਾ ਦੁਹਾਂ ਲੇਪੁ ਲਗਾਏ॥
ਕਿਉ ਨ ਦਿਤੇ ਆਵਣੇ ਕਹੁ ਕਿਉ ਹਟਕਾਏ॥ ਆਪੇ ਕਰਿ ਕਰਿ ਵੇਖਦਾ ਆਪਿ ਖੇਡਿ ਉਪਾਈ॥ ੫॥

**ਸਲੋਕੁ ॥**

ਤੁਸਾਂ ਆਪੇ ਕਹਿਆ ਅਸਾਂ ਕੂ ਦਰ ਦਰਵਾਨ ਪੁਕਾਰੇ॥ ਅੰਦਰਿ ਆਵੇ ਨਾਹਿ ਕੋ ਨਾ ਨਰੁ ਨਾਰੇ[4]॥
ਠਾਕੁਰ ਬੋਲੇ ਬਾਲੁ ਇਹੁ ਦੁਹੂੰ ਤੇ ਨਿਆਰੇ॥ ਹਾਰਿ ਮੰਨੀਜੈ ਬਿਜੈ ਨੇ ਹੋਇ ਝੂਠਾਰੇ॥ ੧॥
ਕਹੈ ਠਾਕੁਰੁ ਸਨਕਾਦਕੋ ਕਿਉ ਸਰਾਪੁ ਅਲਾਇਆ॥ ਭੁੰਨਾ ਦਾਣਾ ਉਗਿਆ ਆਚਰਜੁ ਦਿਖਾਇਆ॥
ਕ੍ਰੋਧੁ ਨ ਤੁਸਾਂ ਨਜੀਕ ਸੀ ਕਹੁ ਕਹਿ ਤੇ ਆਇਆ॥ ਸੁਣਿ ਸਨਕਾਦਿਕ ਡਰ ਪਿਆ ਅਤ ਹੀ ਸਰਮਾਇਆ॥ ੨॥

**ਪਉੜੀ ॥**

ਦੁਹਾਂ ਧਿਰਾਂ ਨੂੰ ਵੰਡਿ ਕੈ ਸਰਾਪੁ ਦੀਆ ਮੁਰਾਰੇ॥ ਤੀਨ ਜਨਮ ਤੁਮ ਧਰਹੁਗੇ ਇਕੁ ਸਨਕਾਦਿਕ ਚਾਰੇ॥
ਚਹੁ ਕਾ ਇਕੋ ਹੋਇ ਕੈ ਜਨਮੁ ਲੈਗੁ ਤੁਮਾਰੇ॥ ਊਹਾਂ ਤੁਸਾਂ ਵਿਰੁਧੁ ਹੋਗੁ ਕੋ ਸਕੈ ਨ ਟਾਰੇ॥
ਵਿਰੋਧੁ ਤੁਮਾਰਾ ਮੇਟਣਾ ਆਂਵਗੁ ਅਵਤਾਰੇ॥ ਦਿੱਤੋ ਸੁ ਵਰੁ ਸਰਾਪ ਦਾ ਆਪੇ ਕਰਤਾਰੇ॥
ਬੇਮੁਖੁ ਹੋਇ ਸਨਮੁਖੁ ਲੜਹੁ ਤਉ ਪਵਹੁਗੇ ਪਾਰੇ॥ ਦਰਵਾਨਾ ਅਰੁ ਸਨਕਾਦਿਕਾ ਐਸੇ ਸਮਝਾਈ॥ ੬॥

---

1. ਭਵਨ 2. ਇਕ ਬਚਨ ਨਾਲ 3. ਪਾਪੀਆਂ ਦੀ ਜੂਨੀ 4. ਇਸਤਰੀਆਂ

**ਸਲੋਕੁ ॥**

ਦਰਹੁ ਡਿਗੇ ਦਰਵਾਨੁ ਦੁਇ ਕਸਪ ਕੈ ਗ੍ਰਿਹਿ ਆਏ॥ ਜਨਮਨ ਦੋਵੈ ਏਕਠੇ ਉਦਰ ਅਦਿਤਾ ਦੇ ਪਾਇ॥
ਹੋਣ ਲਗੇ ਅਪਸੌਣ ਸਭ ਲੋਕ ਬਹੁਤੁ ਡਰ ਪਾਏ॥੧॥
ਹਰਨਕਸਪੁ ਹਰਨਾਖਸੋ ਦੁਇ ਜਉੜੇ ਜਨਮੇ ਭਾਈ॥ ਸੋਲਹ ਜੋਜਨ[1] ਵਧੇ ਨਿੱਤਿ ਕਿਛੁ ਕੀਮ ਨ ਪਾਈ॥
ਲਾਗੇ ਜਗਤੁ ਦੁਖਾਵਣੇ ਦੁਖੇ ਲੋਗ ਲੁਕਾਈ॥ ਹਰਨਾਕਸਪ ਰਾਜਾ ਭਇਆ ਜਗ ਮੈ ਦੁਖਦਾਈ॥
143.ੳ ਨਾਵਣ ਪਇਆ ਸਮੁੰਦ ਮਹਿ ਧਰਤੀ ਬਹੁਤਾ ਡਹਿਕਾਈ॥ ਥਲਾ ਟੂਟਾ ਸ/ਮੁੰਦ ਦਾ ਧਰਤੀ ਦੁਖ ਹੋਇ ਕਰਲਾਈ॥ ੨॥

**ਪਉੜੀ ॥**

ਪਹਿਲਾ ਧਰਿਆ ਮਛ ਰੂਪੁ ਸੰਖਾਸੁਰ[2] ਮਾਰੇ॥ ਬ੍ਰਹਮੇ ਦੀ ਪੂਕਾਰ ਸੁਣਿ ਪ੍ਰਭ ਬੇਦ ਉਧਾਰੇ॥
ਦੂਜੇ ਧਰਿਆ ਕੁਰੰਭ ਰੂਪ ਨਿਧਿ ਰਤਨ ਨਿਕਾਰੇ॥ ਦਿਤੇ ਵੰਡਿ ਸਬੀਲ ਕਰਿ ਆਪਿ ਕਰਨੈਹਾਰੇ॥
ਦੈਤਾ ਦਾਰੂ ਦੇਇ ਕੇ ਸੁਰ ਅਮੀ[3] ਪਿਆਰੇ॥ ਹਰਨਾਕਸਪੁ ਪਰਹਾਰਿਆ ਸੂਕਰ ਅਵਤਾਰੇ॥
ਆਪੇ ਕੁਦਰਤਿ ਧਾਰੀਆ ਕਰਿ ਕਲਾ ਦਿਖਾਰੇ॥ ਹਰਨਾਕਸਪੁ ਪਰਹਾਰਿ ਕੈ ਧਰਤੀ ਠਹਿਰਾਈ॥ ੭॥

**ਸਲੋਕ ॥**

ਹਰਨਾਕਸ ਕੈ ਘਰਿ ਜਨਮਿਆ ਪਹਿਲਾਦ ਭਗਤ ਪ੍ਰਬੀਨੁ॥ ਸੁਤਹ ਸਿੱਧ ਉਪਦੇਸ ਬਿਨੁ ਭਗਤੀ ਮਹਿ ਲੀਨੁ॥
ਤੇਤੀਸ ਪਲ ਛਣੀ ਭਗਤਿ ਕਰਿ ਕੀਨੇ ਪੰਚ ਅਧੀਨ॥ ਚੌਥੇ ਪਦ ਕਾ ਵਾਸੀ ਭਇਆ ਤਿਆਗ ਦਏ ਗੁਣ ਤੀਨ॥
ਹਰਿ ਬਿਨੁ ਇਕੁ ਪਲੁ ਨਾ ਰਹੇ ਸਿਮਰੇ ਜਿਉ ਜਲ ਮੀਨ॥ ੧॥
ਪਹਿਲਾਦ ਪਠਾਇਆ ਪੜਨ ਕੋ ਪਾਧੇ ਦੀ ਟਗਸਾਲ[4]॥ ਹਰਨਾਖਸ ਦਾ ਨਾਉ ਨਾ ਲਏ ਸਿਮਰੇ ਗੁਣ ਗੋਪਾਲ॥
ਸੰਡਾਮਰਕਾ[5] ਥਕਿ ਰਹੈ ਨ ਕਰੇ ਹੇਤੁ ਪਹਿਲਾਦੁ॥ ਹਰਨਾਕਸਿ ਕੈ ਢਿਗਿ ਕੂਕਿਆ ਕਰਿ ਬਾਮਨ ਫਰੀਆਦ॥
ਦੈਤਰ ਤਪਿਆ ਅਤ ਬਲੀ ਤੁਰਤੁ ਉਠਾਇਆ ਵਾਦੁ॥ ੨॥

**ਪਉੜੀ ॥**

ਹਰਨਾਕਸ ਹੋਆ ਕ੍ਰੋਪਮਾਨੁ ਪਹਿਲਾਦੁ ਬੁਲਾਇਆ॥ ਪਹਿਲਾ ਦਿੱਤਾ ਪਿਆਰੁ ਪਿਜ ਲੈ ਗੋਦ ਬੈਠਾਇਆ॥
ਰਾਮ ਰਾਮ ਹਰਿ ਕ੍ਰਿਸਨ ਨਾਮੁ ਪਹਿਲਾਦ ਸੁਣਾਇਆ॥ ਇਹਿ ਵਿਦਿਆ ਨਾਹਨ ਗੁਰਮੁਖੀ ਕਹਿਤੇ[6] ਲੈ ਆਇਆ॥
ਬਹੁਤੁ ਸਜਾਈ ਦਿਤੀਆ ਫਿਰਿ ਥੰਮ ਗਡਾਇਆ॥ ਨਰਸਿੰਘ ਰੂਪ ਹੋਇ ਉਤਰੇ ਹਰਨਾਖਸੁ ਘਾਇਆ॥
ਜੋ ਬਰ ਦਿਤੇ ਬਿਰੰਚ ਲੈ ਸਭ ਬਚਨ ਮੁਕਾਇਆ॥ ਪਹਿਲਾਦੁ ਬਹਾਇਆ ਤਖਤ ਆਪਿ ਪ੍ਰਭ ਚੌਰੁ ਝੁਲਾਇਆ॥
ਭਗਤ ਜਨਾ ਕੈ ਸੰਦਾ ਸੰਗ ਹੋਇ ਆਪਿ ਸਹਾਈ॥ ੮॥

**ਸਲੋਕੁ ॥**

143.ਅ ਦੁਇ ਖੇਵੈ ਹੋਇ ਨਿਬੜੇ ਤੀਜਾ ਖੇਵਾ[7] ਆਇਆ॥ ਕੁੰਭਕਰਨ ਹੋਇ /ਰਾਵਣੋ ਪਉਲਸਤਿ ਕੇ ਘਰ ਜਨਮੁ ਧਰਾਇਆ॥
ਸਿਉ ਸੇਵਾ ਕਰਿ ਰੀਝਾਇ ਕੈ ਰਾਜੁ ਆਰਜਾ ਲੈ ਘਰਿ ਆਇਆ॥
ਲੰਕਾ ਮਾਟੀ ਕੀ ਰਚੀ ਮੀਚਕ[8] ਦਿਸਟੀ ਕੰਚਨੁ ਕੋਟ ਕਰਾਇਆ॥ ੧॥
ਵੇਖਹੁ ਕਰਤਾ ਕਰਨਹਾਰੁ ਕਰਿ ਵੇਖੈ ਆਪਿ ਰਜਾਇ॥ ਆਪਿ ਕਰੇ ਉਸਤਾਦਗੀ ਹਿਕਮਤਿ ਆਪਿ ਬਣਾਇ॥
ਆਪਿ ਨਿਰਾਲਾ ਹੋਇ ਰਹੇ ਅਉਰਾ ਦੇ ਸਿਰਿ ਦੇਵੈ ਲਾਇ॥ ਹੋਰੁ ਨ ਕੋਈ ਦੂਸਰਾ ਸਨਮੁਖੁ ਕਹੇ ਸੁਣਾਵੈ ਜਾਇ॥
ਵਾਹ ਵਾਹੁ ਤੁਮਰੇ ਚਲਤ ਹੈ ਦਰਬਾਰੀ ਬਲਿ ਬਲਿ ਜਾਇ॥ ੨॥

**ਪਉੜੀ ॥**

ਬਾਵਨ ਰੂਪੀ ਹੋਇ ਕੈ ਬਲੁ ਪਿਆਲ ਪਠਾਇਆ॥ ਬਲਪੁਰੀ ਬਨਾਈ ਪਿਆਲਿ ਮੈ ਕਰਿ ਚਲਤੁ ਦਿਖਾਇਆ॥
ਪਰਸਰਾਮੁ ਹੋਇ ਉਤਰੇ ਸੰਸਬਾਹੁ[9] ਘਾਇਆ॥ ਨਿਖਤ੍ਰੀ ਆਇਣ ਕਰ ਦੀਆ ਏਵੈ ਹਰਿ ਭਾਇਆ॥
ਪਰਸਰਾਮੁ ਅਰੁ ਰਾਮ ਚੰਦੁ ਅਉਤਾਰ ਸੁਹਾਇਆ॥ ਪਰਸਰਾਮੁ ਹਰਿ ਰਾਮ ਮਹਿ ਜਿਉ ਜਲੁ ਜਲਹਿ ਸਮਾਇਆ॥
ਕੋਈ ਕੀਮ ਨ ਕਰ ਸਕੈ ਕੁਦਰਤਿ ਬਣਾਈ॥ ੯॥

---

1. ਚਾਰ ਮੀਲ ਦਾ ਇਕ ਜੋਜਨ 2. ਸੰਖ ਨਾਮੀ ਅਸੁਰ ਨੂੰ 3. ਅਮ੍ਰਿਤ 4. ਟਕਸਾਲ, ਪਾਠਸ਼ਾਲਾ 5. ਸੰਡਾ ਅਤੇ ਅਮਰਕ, ਪ੍ਰਹਲਾਦ ਦੇ ਗੁਰੂ 6. ਕਿਉਂ 7. ਜਨਮ 8. ਮੌਤ ਦੀ 9. ਸਹੰਸਰ ਬਾਹੂ, ਵੇਖੋ ਅੰਤਿਕਾ-।

**ਸਲੋਕੁ ॥**

ਰਾਮ ਨਾਮੁ ਮਨ ਸਿਮਰ ਲੈ ਪਾਵਹਿ ਪਦੁ ਨਿਰਬਾਨੁ॥ ਜਿਨਿ ਸੇਵਿਆ ਤਿਨਿ ਪਾਇਆ ਦਰਗਹ ਸਚੀ ਮਾਨੁ॥
ਪੁਛਹੁ ਸਤਿਗੁਰੁ ਆਪਣਾ ਦੇਵੈ ਗਿਆਨੁ ਧਿਆਨੁ॥ ਸਤਿਗੁਰ ਏਹੋ ਆਖਿਆ ਦਰਬਾਰੀ ਭਜੁ ਭਗਵਾਨ॥ ੧॥
ਰਾਮ ਨਾਮ ਕੇ ਸਿਮਰਨੇ ਉਧਰੇ ਪਤਿਤ ਅਨੇਕ॥ ਅਜਮਲ ਗਨਕਾ ਸਾ ਰਖੇ ਕੀਆ ਨ ਜਾਇ ਬਬੇਕੁ॥
ਜਿਨ ਕਉ ਕ੍ਰਿਪਾ ਗੁਰ ਕਰੀ ਵਿਸਰੇ ਘੜੀ ਨ ਏਕੁ॥ ਦਰਬਾਰੀ ਭਜੁ ਭਗਵਾਨੁ ਤੂ ਲਗੇ ਨ ਮਾਇਆ ਸੇਕੁ॥ ੨॥

**ਪਉੜੀ ॥**

ਰਾਮ ਚੰਦੁ ਲਛਮਣ ਸਣੈ ਭੂਪਤਿ ਪਠਾਇਆ॥ ਬੇਸਵਾਮਿਤ੍ਰ ਜਗ ਮਿਸਲੈ ਅਸਥਲ ਆਇਆ॥
ਮਾਰ ਤਾਰਕਾ[1] ਦੈਤਨੀ ਜਗੁ ਜਾਇ ਕਰਾਇਆ॥ ਜਨਕ ਪਠਾਇਆ ਆਦਮੀ ਰਿਖਿ ਰਾਇ ਬੁਲਾਇਆ॥
144.ੳ ਸੀਅ ਸਿਅੰਬਰੁ ਦੇਖਣੇ ਸਭ ਕੋਈ ਆ/ਇਆ॥ ਸਿਵਸੰਕਰ ਦੀਆ ਧਨੁਖੁ ਜਨਕ ਸੋ ਆਣਿ ਟਿਕਾਇਆ॥
ਬਹੁਤੁ ਹਕੀਕਤ ਤਿਨਾ ਕਹੀ ਸੁਣਿ ਥੋਰਾ ਗਾਇਆ॥ ਜੇ ਕੋ ਖਿੰਜੈ[2] ਧਨਖੁ ਆਇ ਸੋ ਸੀਅ ਪਰਣਾਈ॥ ੧੦॥

**ਸਲੋਕ ॥**

ਬੇਸਵਾਮਿਤ੍ਰ ਚਲਿਆ ਜਨਕ ਕੇ ਰਾਮੁ ਲਛਮਣੁ ਲੀਏ ਨਾਲਿ॥
ਅਹਿਲਿਆ ਸਿਲਿ ਹੋਇ ਪਈ ਜਹਾ ਤਹ ਆਇ ਗਏ ਤਤਕਾਲ॥
ਗੋਤਮ ਸਰਾਪੁ ਉਤਾਰਿਆ ਦੀਨ ਦਿਆਲ ਗੁਪਾਲ॥ ਦਰਬਾਰੀ ਤਿਸ ਨੂੰ ਸਿਮਰੁ ਤੂੰ ਪਵੈ ਨ ਜਮ ਕਾ ਜਾਲੁ॥ ੧॥
ਚਰਨ ਛੁਹਾਏ ਸਿਲਾ ਨੂ ਹਰਿ ਪ੍ਰਭਿ ਸਹਜਿ ਸੁਭਾਇ॥ ਗਇਆ ਸਰਾਪੁ ਵਰ ਸਾਬਤੁ ਹੂਆ ਆਈ ਰੂਪੁ ਵਟਾਇ॥
ਸਿਲ ਤੇ ਭਈ ਅਪਛਰਾ[3] ਦਈ ਬਿਬਾਨ ਚਢਾਇ॥ ਦਰਬਾਰੀ ਸੋਭਾ ਚਰਨ ਕਮਲ ਕੇਤਕ ਕਹੌ ਸੁਨਾਇ॥ ੨॥

**ਪਉੜੀ ॥**

ਬੇੜੀ ਚੜੀ ਬੈਕੁੰਠ ਕਉ ਛੁਹਿ ਚਰਨ ਉਡਾਈ॥ ਧਨੁਖੁ ਚੜਾਇਆ ਰਾਮ ਚੰਦ ਸੀਤਾ ਪਰਣਾਈ॥
ਮਗ ਵਿਚਿ ਮਿਲਿਆ ਪ੍ਰਸਰਾਮੁ ਤਿਸੁ ਕੰਗ ਲਗਾਈ॥ ਸਬਦ ਜੁਧ ਕਰਿ ਜੀਤਿ ਕੈ ਜੋਤਿ ਜੋਤਿ ਸਮਾਈ॥
ਪ੍ਰਸਰਾਮ ਸੁਮੇਰ ਪਰ ਜਾਇ ਪ੍ਰਭ ਤਾੜੀ ਲਾਈ॥ ਰਾਮ ਅਜੁਧਿਆ ਆਇਆ ਵਜਾਇ ਵਧਾਈ॥
ਤਖਤਿ ਬਹਾਵਾਂ ਰਾਮਚੰਦੁ ਜਸਰਥ ਮਨ ਆਈ॥ ਸੁਣਿ ਕੌਂਕੇਹੀ[4] ਬਾਤਿ ਤਬ ਜਸਰਥ ਢਿਗਿ ਧਾਈ॥ ੧੧॥

**ਸਲੋਕ ॥**

ਕੌਂਕੇਹੀ ਲੀਤਾ ਮੰਗਿ ਵਰੁ ਸੋ ਚਿਤਿ ਕੀਤਾ ਆਇ॥ ਰਾਮ ਚੰਦੁ ਬਨੁਬਾਸ ਦੇਹੁ ਭਰਥੈ ਰਾਜੁ ਦਿਵਾਇ॥
ਜਸਰਥ ਕਹੈ ਕੁਨਾਰ[5] ਤੂੰ ਕਿਉ ਕੀਤੋ ਏਹੁ ਅਕਾਜੁ॥ ਖੜਾਉ ਉਪਠੀ ਸਟੀਆ ਏਹੁ ਨਿਕਾਲੇ ਕਾ ਸਾਜੁ॥੧॥
ਰਾਮ ਲਛਮਣੁ ਸੀਤਾ ਸਹਿਤ ਉਠਿ ਪਏ ਬਨਵਾਸ॥ ਰਾਜਾ ਗਿਰਿਆ ਮਹਲ ਤੇ ਗਏ ਸਰੀਰਹੁ ਸਾਸਿ॥
ਭਰਥੁ ਮਿਲਿਆ ਆਇ ਰਾਮ ਨੂ ਤਜ ਰਾਜ ਸਾਜ ਹੋਇ ਦਾਸ॥
ਭਰਥੁ ਅਜੁਧਿਆ ਭੇਜਿਆ ਕਰਿ ਮੁਦਤ ਬਾਰਹ ਬਰਸ॥ ੨॥

**ਪਉੜੀ ॥**

144.ਅ ਪਹਿਲੀ ਮਜਲ ਮੁਕਾਮ ਰਾਮ ਭਾਰਗ ਕੈ ਆਇਆ॥ ਦੂਜੇ ਦਿਨ ਬਾਲ/ਮੀਕ ਕੈ ਜਾਇ ਡੇਰਾ ਪਾਇਆ॥
ਅਸਥਲ ਗਏ ਅਗਸਤ ਕੈ ਫਿਰਿ ਅਘਾ[6] ਸਿਧਾਇਆ॥ ਚੌਥੀ ਕੁੰਟਹੁ ਰਾਮ ਚੰਦੁ ਲਛਮਣੁ ਵਰਜਾਇਆ॥
ਲਛਮਣੁ ਰਹਿਆ ਨ ਵਰਜਿਆ ਸੁਤ ਸੁ ਪਲਕ ਘਾਇਆ॥ ਆਈ ਖੋਜੁਨਿ ਹਾਰਿ ਕੈ ਸੁਪਨਕਾ ਨਾਕੁ ਕਟਵਾਇਆ॥
ਛਲਨੈ ਆਈ ਰਾਮ ਨੂੰ ਤਿਸੁ ਆਪ ਛਲਾਇਆ॥ ਫਰੀਆਦਿ ਕਰੀ ਸਗ੍ਰੀਵ ਤੇ ਰਾਵਣ ਸੀਅ ਚੁਰਾਈ॥ ੧੨॥

**ਸਲੋਕ ॥**

ਕੌਤਕ ਕਰਨੈਹਾਰ ਕੈ ਜਾਣੈ ਕਰਣੈਹਾਰ॥ ਆਪਿ ਇਕਾਤ੍ਰੀ[7] ਹੋਇ ਰਹੈ ਆਪ ਕਰੇ ਬਿਸਥਾਰੁ॥
ਦਰਬਾਰੀ ਤਿਸੁ ਪ੍ਰਭ ਰਾਮ ਤੇ ਸਦਾ ਸਦਾ ਬਲਿਹਾਰ॥੧॥

---

1. ਤਾੜਕਾ, ਮਾਰੀਚ ਦੀ ਮਾਤਾ, ਇਕ ਦੈਂਤਨੀ 2. ਖਿੱਚੇ ਅਥਵਾ ਚਿੱਲਾ ਚੜ੍ਹਾਵੇ 3. ਪਰੀ, ਅਪਸਰਾਂ 4. ਕੈਕਈ 5. ਬੁਰੀ ਨਾਰ, ਘਟੀਆ ਇਸਤਰੀ 6. ਅੱਗੇ ਨੂੰ 7. ਇਕੋ ਇਕ

ਆਪੇ ਕਰਿ ਕਰਿ ਦੇਖਦਾ ਰੰਗ ਤਮਾਸੇ ਚਾਇ॥ ਨਾ ਕੋ ਆਇਆ ਨ ਗਇਆ ਨਾ ਕੋ ਲਇਆ ਚੁਰਾਇ॥
ਨਜਰਬੰਦ ਕਰਿ ਵੇਖਦਾ ਆਪੇ ਬਾਜੀ ਪਾਇ॥ ਹਰਿ ਪ੍ਰਭ ਤੇਰੇ ਚਲਿਤ ਤੇ ਦਰਬਾਰੀ ਬਲਿ ਬਲਿ ਜਾਇ॥ ੨॥

**ਪਉੜੀ ॥**

ਰਾਮ ਲਛਮਣ ਢੂੰਢਨ ਪਏ ਸੀਅ ਹਾਥ ਨ ਆਵੈ॥ ਹਨੂਮਾਨੁ ਸੇਵਕੁ ਮਿਲਾ ਸੋ ਸਾਰ ਲਿਆਵੈ॥
ਪਹਿਲਾ ਬਿਨੋ ਸੁਗ੍ਰੀਵ ਕੀਹਨੂੰ ਆਖਿ ਸੁਨਾਵੈ॥ ਨਾਰ ਛਡਾਈ ਬਾਲ ਤੇ ਜਗੁ ਕੀਰਤਿ ਗਾਵੈ॥
ਪਦਮ ਅਠਾਸੀ ਬੰਤਰੋ[1] ਢੂਢਨ ਕਉ ਜਾਵੈ॥ ਹਨੂਮਾਨ ਲੰਕਾ ਗਇਆ ਸੁਧ ਸੀਤਾ ਪਾਈ॥ ੧੩॥

**ਸਲੋਕ ॥**

ਹਨੂਮਾਨੁ ਲੰਕਾ ਗਇਆ ਇਹੁ ਕਾਰਜੁ ਕੀਤਾ ਜਾਇ॥ ਬਾਗੁ ਉਪਾੜਿਆ ਸਗਲ ਹੀ ਲੰਕਾ ਦਈ ਜਲਾਇ॥
ਸੀਤਾ ਦੇ ਸੰਦੇਸ ਆਇ ਰਾਮ ਢਿਗਿ ਕਹੇ ਸੁਣਾਇ॥੧॥
ਸੀਤਾ ਦੇ ਸੰਦੇਸ ਸੁਣਿ ਰਾਮਚੰਦ ਕੀਆ ਤਈਆਰ॥ ਰਿਛ ਬੰਤਰ ਕਰਿ ਲਸਕਰੌ ਜਾਇ ਬੰਨਿ ਲੈਆ ਕੂਪਾਰ[2]॥
ਦਰਬਾਰੀ ਸਿਮਰਹੁ ਤਾਸ ਕੋ ਜੋ ਪਾਹਨ ਤਾਰਨਹਾਰਾ॥ ੨॥

**ਪਉੜੀ ॥**

ਲਸਕਰੁ ਲੇ ਸੰਗਿ ਰਾਮ ਚੰਦ ਨਗਾਰਾ ਵਾਇਆ॥ ਲੰਕਾ ਉਪਰ ਧਾਵਣੀ ਸਮੁੰਦੁ ਪਟਾਇਆ॥
145.ੳ ਮਿਲਿਆ ਭਭੀਛਨੁ ਰਾਮ ਨੂੰ ਕਹਿ ਲੰਕੇਸੁ[3] ਬੁਲਾਇਆ॥ ਰਾਵਣ /ਨੂੰ ਮੰਦੋਦਰੀ ਬਹੁਤਾ ਸਮਝਾਇਆ॥
ਰਾਵਣ ਕਹਿਆ ਨ ਮਾਨਈ ਕਾਲੁ ਨੇੜੇ ਆਇਆ॥ ਸਿਵ ਦਾ ਬਚਨੁ ਮੁਕਾਇ ਕੈ ਰਾਮ ਰਾਵਣ ਘਾਇਆ॥
ਲੰਕ ਭਭੀਖਨ ਬਖਸਿ ਆਖਿ ਅਜੁੱਧਿਆ ਆਇਅ॥ ਸੀਤਾ ਅਘੜੁ ਦਿਵਾਇ ਤੇਤੀ ਸੈ ਬੰਦ ਛਡਾਈ॥ ੧ ॥

**ਸਲੋਕ ॥**

ਤ੍ਰੈਗੁਣ ਆਪਿ ਉਪਾਇ ਕੈ ਸਾਜੈ ਪੰਜੇ ਤਤਿ॥ ਲਖ ਚਉਰਾਸੀਹ ਮੇਦਨੀ[4] ਇਨਹੀ ਤੇ ਉਤਿਪਤਿ॥
ਆਪੇ ਸਾਜੇ ਅਸੁਰ ਸੁਰ ਆਪਿ ਦੀਨੀ ਮਤਿ ਕੁਮਤਿ॥ ਆਪੇ ਸਾਜੇ ਨਿਵਾਜਦਾ ਆਪੇ ਅਵਗਤਿ ਗਤਿ॥
ਅਉਰੁ ਨ ਕੋਈ ਦੂਸਰਾ ਥਾਪ ਉਥਾਪੇ ਵਤਿ॥ ਦਰਬਾਰੀ ਤਿਸ ਨੂੰ ਸਿਮਰੁ ਤੂ ਜਿਸ ਦਾ ਕੀਤਾ ਸਤਿ॥੧॥
ਦੁਇ ਜੁਗ ਬੀਤੇ ਪਿਛੈ ਪਏ ਜੁਗੁ ਦੁਆਪਰੁ ਤੀਜਾ ਆਇਆ॥
ਆਗੈ ਚਲੀ ਨਵੀ ਸਿਲੀ ਮਾਰਗੁ ਹੋਰੁ ਚਲਾਇਆ॥
ਰਾਜਾ ਹੋਇਆ ਕੰਸ ਕੇਸੁ ਉਗ੍ਰਸੈਣੁ ਗਹਿ ਬੰਦੀ ਪਾਇਆ॥
ਨਿਆਂਵਹੁ ਬਾਹਰਿ ਪੈਰੁ ਰਖਿ ਕੰਸ ਕੇਸੁ ਅਨਿਆਂਉ ਰਚਾਇਆ॥
ਧਰਮੀ ਬ੍ਰਹਮੇ ਥੇ ਗਈ ਆਰਤਿ[5] ਹੋਈ ਕੂਕ ਸੁਣਾਇਆ॥
ਬ੍ਰਹਮਾ ਬਸੁਧਾ[6] ਸੰਗ ਲੈ ਠਾਕੁਰ ਕੈ ਢਿਗਿ ਕੂਕਣਿ ਆਇਆ॥
ਠਾਕਰ ਸੁਣੀ ਪੁਕਾਰ ਤਬ ਕਹੇ ਤੂੰ ਚਲੁ ਹਂਉ ਅਬ ਆਇਆ॥ ੨॥

**ਪਉੜੀ ॥**

ਕੇਸ ਵਿਆਹੀ ਦੇਵਕੀ ਵਸੁਦੇ[7] ਪਰਣਾਈ॥ ਵਿਦਿਆ ਕਰਣੇ ਚਲਿਆ ਆਕਾਸਬਾਣੀ ਆਈ॥
ਜੋ ਸੁਤੁ ਹੋਵਗੁ ਅਠਿਵਾ ਕੰਸ ਮਾਰਗੁ ਧਾਈ॥ ਕੰਸ ਵਾਸਦੇ ਦੇਵਕੀ ਗਹਿ ਬੰਦੀ ਪਾਈ॥
ਜੋ ਜੀਉ ਜਨਮੇ ਮਾਰ ਦੇਨਿ ਪਟੜੇ ਪਟਕਾਈ॥ ਹਲਧਰੁ ਪਾਇਆ ਰੋਹਣੀ ਪ੍ਰਭ ਦਈ ਭੁਲਾਈ॥
ਮਾਲਾ ਕੁੰਡਲ ਕੰਸ ਕਉ ਨਾਰਦ ਸਮਝਾਈ॥ ੧੫॥

**ਸਲੋਕ ॥**

ਸਿਸਪਾਲੁ ਅਰ ਦੰਤ ਬਕਤੁ[8] ਫਿਰਿ ਆਏ ਤੀਜੀ ਵਾਰਿ॥ ਅਜੈ ਬਿਜੈ ਦਰਵਾਨ ਦੁਇ ਦੁਆਪਰ ਜੁਗ ਮਝਾਰਿ॥
145.ਅ ਕਟਿਆ ਸਰਾਪੁ ਵਰੁ ਸਾ/ਥਤੁ ਹੋਇਆ ਮੁਕਤਿ ਕੀਤੀ ਕਰਤਾਰ॥ ੨॥

---

1. ਅਠਾਸੀ ਪਦਮ ਬਾਂਦਰ ਸੈਨਾ 2. ਕੂਪ, ਖੂਹ ਦਾ ਪਾੜ ਭਾਵ ਸਮੁੰਦਰ 3. ਲੰਕਾ ਦਾ ਈਸ਼, ਮਾਲਕ, ਲੰਕਾਪਤੀ 4. ਧਰਤੀ, ਇਥੇ ਭਾਵ ਜੂਨੀਆਂ ਤੋਂ ਹੈ 5. ਦੁੱਖ, ਕਸ਼ਟ 6. ਧਰਤੀ 7. ਵਾਸਦੇਵ 8. ਦੰਤ ਵਕ੍ਰ ਇਕ ਦੈਂਤ

**ਪਉੜੀ ॥**

ਰੂਪ ਨ ਰੇਖ ਨ ਰੰਗ ਜਾਸੁ ਤਿਸੁ ਰੂਪੁ ਬਣਾਇਆ॥ ਸੰਖ ਚਕ੍ਰ ਅਰੁ ਗਦਾ ਪਦਮ ਸੋਂਹ ਮੁਕਟੁ ਧਰਾਇਆ॥
ਵਾਸਦੇਵ ਗ੍ਰਿਹਿ ਜਨਮਿਆ ਗੋਦ ਨੰਦ ਖਿਡਾਇਆ॥ ਕੰਨਿਆ ਲਈ ਵਟਾਇ ਕੈ ਦਰਵਾਨ ਊਂਘਾਇਆ॥
ਦਿਤੀ ਤੋਛੜ[1] ਮਾਰਣੇ ਜਿਉ ਅਗਲੇ ਘਾਇਆ॥ ਮੈ ਕੀ ਤੇਰਾ ਫੇੜਿਆ ਤਿਸੁ ਕੂਕ ਸੁਣਾਇਆ॥
ਤੁਧੁ ਵੈਰਾਈ ਨੰਦ ਘਰਿ ਕੜਕੀ ਨਭ[2] ਜਾਇਆ॥ ਥਰ ਥਰ ਕੰਪੈ ਕੰਸ ਕੇਸੁ ਤਿਸੁ ਸੁਝੈ ਨ ਕਾਈ॥ ੧੬॥

**ਸਲੋਕ ॥**

ਮਤਾ ਮਤਾਇਆ ਬੈਠ ਕੇ ਕੀ ਕਰੀਏ ਅਬ ਚਾਲ॥
ਦਿਨਿ ਦੁਆਦਸਿ ਮਹਿ ਜੋ ਜਨਮਿਆ ਤਿਸੁ ਮਾਰਹੁ ਤਤਕਾਲੁ॥੧॥
ਸਭਨੋ ਮਨ ਸੰਸਾ ਪਇਆ ਜੋ ਭੂਪਤਿ ਕੇ ਲੋਗੁ॥ ਅਨੰਦੁ ਉਮਾਂਹਾ ਉਠਿ ਗਇਆ ਮਨ ਮਹਿ ਉਪਜੈ ਸੋਗੁ॥ ੨॥

**ਪਉੜੀ ॥**

ਕੰਸ ਪਠਾਈ ਪੂਦਨਾ ਬਿਖੁ ਥਨ ਹਰ ਲਾਈ॥ ਖਿੰਚ ਲਏ ਤਿਸੁ ਪ੍ਰਾਨ ਪ੍ਰਭ ਬੈਕੁੰਠ ਪਠਾਈ॥
ਫੇਰਿ ਪਠਾਇਆ ਬਿਪੁ ਜਾਇ ਤਿਸੁ ਬਾਹ ਵਢਾਈ॥ ਤ੍ਰਿਖੰਡੁ ਦਿਖਾਇਆ ਵਾਤ ਮਾਤ ਆਈ ਜੰਭਾਈ[3]॥
ਗੁਆਰ ਬਾਰ ਮਾਤਾ ਕਹੇਂ ਕਾਂਨ ਮਾਟੀ ਖਾਈ॥ ਊਖਲਿ[4] ਨਾਲ ਬੰਧਾਇਕੈ ਮਾਤ ਮਾਰਨ ਆਈ॥
ਜੁਮਲਾ ਅਰਜਨ[5] ਮੁਕਤਿ ਕਰਿ ਕੁਦਰਤਿ ਦਿਖਿਲਾਈ॥ ਰਾਤਿ ਛਿਮਾਹੀ ਪਾਇ ਕੈ ਪ੍ਰਭੁ ਖੇਡ ਮਚਾਈ॥ ੧੭॥

**ਸਲੋਕ ॥**

ਜਿਸੁ ਗੋਦੀ ਕ੍ਰਿਸਨ ਖਿਡਾਇਆ ਤਿਸੁ ਧੰਨੁ ਜਸੋਧਾ ਭਾਗੁ॥ ਧੰਨੁ ਗੁਆਰ ਗੁਆਰਨੀ ਧੰਨ ਰੁਕਮਨ ਸਚੁ ਸੁਹਾਗੁ॥
ਦਰਬਾਰੀ ਤਿਸੁ ਨੂੰ ਸਿਮਰੁ ਤੂ ਸੰਸਾ ਸੋਗੁ ਤਿਆਗੁ॥੧॥
ਸਿਧ ਸਮਾਧ ਨ ਆਵਈ ਥਕੇ ਜੋਗੁ ਕਮਾਇ॥ ਕਵ ਜਨ ਕਥ ਕਥਿ ਥਕ ਪਏ ਗੰਧ੍ਰਬ ਥਾਕੇ ਗਾਇ॥
ਗਿਆਨੀ ਗਿਣਤੀ ਕਰਿ ਥਕੇ ਧਿਆਨੀ ਧਿਆਨੁ ਲਗਾਇ॥
146.ੳ ਗੁਆਰ /ਬਾਰਾ[6] ਸੰਗ ਖੇਲਤਾ ਸਭ ਮੋਹੀ ਬੈਨੁ[7] ਬਜਾਇ॥
ਦਰਬਾਰੀ ਤਿਸੁ ਨੂੰ ਸਿਮਰੁ ਤੂੰ ਜਿਸ ਦੀ ਸਤਿ ਰਜਾਇ॥

**ਪਉੜੀ ॥**

ਬਕੀ ਬਕਾਸੁਰ[8] ਮਾਰਿ ਕੈ ਤ੍ਰਿਣਾਵਰਤਿ ਸੰਘਾਰੇ॥ ਗਿਣਤਿ ਨ ਆਵੈ ਅਗਣਤਿ ਹੀ ਦੈਤ ਬਹੁਤੇ ਮਾਰੇ॥
ਅਸੁਰ ਅਗਿਆਨੀ ਮੁਗਧ ਨਰ ਅਤ ਪਤਿਤ ਉਧਾਰੇ॥ ਸਉ ਅਉਕੇਰ[9] ਮੁਕਾਇ ਕੈ ਸਿਸਪਾਲ ਬਿਡਾਰੇ॥
ਜੋਤਿ ਸਮੋਈ ਦੈਤ ਦੀ ਪ੍ਰਭ ਆਪ ਮੰਝਾਰੇ॥ ਜੁਧਿਸਟਰੁ ਬੂਝੈ ਨਾਰਦੇ ਮੁਝ ਦੇਹੁ ਬੀਚਾਰੇ॥
ਨਿੰਦਕ ਪਾਪੀ ਮੁਗਧ ਏਹੁ ਮੂਰਖ ਹਤਿਆਰੇ॥ ਪਾਈ ਇਨਹੁ ਸੰਜੋ ਜਗਤਿ ਸੌ ਦੀਨੀ ਗਾਰੇ॥
ਅਜੈ ਬਿਜੈ ਦਰਵਾਨ ਬਿਧ ਨਾਰਦ ਸਮਝਾਈ॥ ੧੮॥

**ਸਲੋਕ ॥**

ਸੰਤਨ ਕਾਰਜ ਸਾਰਿ ਕੈ ਧਰਨਿ ਰਖੀ ਤਹਿ ਠਾਇ॥ ਅਪਣਾ ਕਾਰਜੁ ਜਾਣ ਕੈ ਕੀਤੀ ਆਪਿ ਰਜਾਇ॥
ਦਰਬਾਰੀ ਦੀਨ ਦਿਆਲ ਦੀ ਤੂ ਭੀ ਗਹੁ ਸਰਣਾਇ॥ ੧॥
ਕੰਸੁ ਕੇਸੁ ਪ੍ਰਹਾਰਿਆ ਸਣ ਚਾਨਵ ਚੰਡੂਰੁ[10]॥ ਕੁਬਲਾ ਹਸਤੀ ਮਾਰਿਆ ਮੇਟਿਆ ਭ੍ਰਮ ਅਕਰੂਰ॥
ਦਰਬਾਰੀ ਜਾਚਕੁ ਦਰਿ ਪਰਾ ਪ੍ਰਭ ਮੇਰੀ ਸਰਧਾ ਪੂਰੁ॥ ੨॥

**ਪਉੜੀ ॥**

ਸਦੀਪਨ[11] ਤੇ ਸੁਤ ਕਾਂਢਿਆ ਪ੍ਰਭ ਕੁੰਜ ਬਿਹਾਰੀ[12]॥ ਕੁਬਜਾ ਕੁਬਜੁ ਮਿਟਾਇ ਕੈ ਕਰਿ ਸੁੰਦਰ ਨਾਰੀ॥
ਸੁਦਾਮੇ ਦਾ ਦਾਲਧੁ[13] ਕਟਿਆ ਪ੍ਰਭ ਕ੍ਰਿਪਾ ਧਾਰੀ॥ ਅੰਗੁ ਕੀਤਾ ਪ੍ਰਭ ਪਾਂਡਵਾਂ ਧ੍ਰੋਪਤਿ ਲਾਜ ਸਵਾਰੀ॥

---

1. ਇਕ ਧੋਬੀ, ਜਿਸ ਨੂੰ ਕਿਹਾ ਕਿ ਬੱਚੇ ਨੂੰ ਪਟਕਾ ਕੇ ਮਾਰ ਦੇਹ 2. ਅਸਮਾਨ ਵਿੱਚ 3. ਉਬਾਸੀ ਲੈਣ ਤੋਂ 4. ਉਖਲੀ ਨਾਲ 5. ਵੇਖੋ ਅੰਤਿਕਾ-I, ਜੁਮਲਾ ਅਰਜਨ 6. ਬਾਲਕਾਂ ਨਾਲ 7. ਬੰਸਰੀ ਵਜਾ ਕੇ 8. ਬਕ ਅਸੁਰ, ਵੇਖੋ ਅੰਤਿਕਾ-I ਬਕਾਸੁਰ ਅਤੇ ਬਕੀ (ਪੂਤਨਾ) 9. ਗਾਲ੍ਹਾਂ, ਮੰਦ ਬਚਨ 10. ਕੰਸ ਦੇ ਦੋ ਪਹਿਲਵਾਨ, ਚਾਨਵ ਅਤੇ ਚੰਡੂਰ 11. ਕ੍ਰਿਸ਼ਨ ਜੀ ਅਤੇ ਸੁਦਾਮੇ ਦਾ ਗੁਰੂ 12. ਕ੍ਰਿਸ਼ਨ ਜੀ 13. ਦਲਿਦ੍ਰ

ਜਦ ਸਰਾਪੁ ਉਤਾਰਿਆ ਆਪੇ ਬਨਿਵਾਰੀ॥ ਨਿਰਗੁ[1] ਉਬਾਰਿਆ ਪਾਰਬ੍ਰਹਮੁ ਦੇਵ ਦੇਹ ਸਵਾਰੀ॥
ਅਨਕ ਉਧਾਰੇ ਗਿਣਤਿ ਨਾਹਿ ਬਰਨੈ ਕੀ ਦਰਬਾਰੀ॥ ਪਤਿਤ ਉਧਾਰਨੁ ਤੂ ਪ੍ਰਭੂ ਤੇਰੀ ਸਰਣਾਈ॥ ੧੯॥

**ਸਲੋਕ ॥**

ਬਿਦਰ ਦਾਸ ਘਰਿ ਸਾਗੁ ਖਾਇ ਕਾਰਜ ਸਗਲ ਸਵਾਰੇ॥ ਅਸੁਰ ਦੈਤ ਸਭ ਮਾਰ ਕੈ ਸੰਤ ਜਨਾ ਕੇ ਕਾਜ ਮੁਰਾਰ॥
146.ਅ ਗਣਤੀ ਗਣੇ ਨ ਗਣ ਸਕੇ ਤੇ ਅਸੰਖ ਅਗਣਤਿ ਉਧਾਰੇ॥ ਦਰਬਾਰੀ ਪਤਿਤੁ ਭੀ ਪਾਵਨੁ ਕਰਹੁ ਪਰਿਆ /ਸਰਨਿ ਦੁਆਰੇ॥ ੧॥
ਸ੍ਰੀ ਕ੍ਰਿਸ੍ਨ ਕਰਤਾ ਪੁਰਖੁ ਕਰਨਕਾਰਨ ਕਰਤਾਰੁ॥ ਪੰਜ ਤਤ ਗੁਣ ਤੀਨ ਕਰ ਰਚਿਆ ਸਭੁ ਸੈਸਾਰੁ॥
ਜੇਹੀ ਜੇਹੀ ਜੂਨ ਸੀ ਤੇਹਾ ਦੇਇ ਅਹਾਰੁ॥ ਤੂ ਅੰਤਰਜਾਮੀ ਜਾਣੂ ਹੈ ਜਨੁ ਦਰਬਾਰੀ ਸਦ ਬਲਿਹਾਰ॥ ੨॥

**ਪਉੜੀ ॥**

ਬਉਧੁ ਰੂਪੁ ਤੈ ਧਾਰਿਆ ਜਦ ਦੇਵ ਪੁਕਾਰੇ॥ ਮਾਰਗੁ ਜੈਨ ਚਲਾਇਆ ਸੁਰ ਕਾਰਜ ਸਾਰੇ॥
ਦੈਆ ਦਿੜਾਈ ਦੈਤ੍ਾ ਜਗ ਸਗਲ ਬਿਡਾਰੇ॥ ਕੀਤੀ ਕੁਦਰਤਿ ਆਪਣੀ ਆਪਿ ਕਰਨੇਹਾਰੇ॥
ਆਪਿ ਕਰਾਵਹਿ ਕਰਹਿ ਆਪੁ ਹੋਰੁ ਕਉਣੁ ਵਿਚਾਰੇ॥ ਖੰਡ ਬ੍ਰਹਿਮੰਡ ਆਕਾਸੁ ਲੋਇ ਧਰਨੀ ਧਰ ਧਾਰੇ॥
ਤਿਸੁ ਦਾ ਰੋਮ ਨ ਛਿਜਿਈ[2] ਜਿਸੁ ਆਪਿ ਉਬਾਰੇ॥ ਗੋਬਿੰਦੁ ਆਪਿ ਅਗੋਚਰਾ ਗਤਿ ਕਿਨੈ ਨ ਪਾਈ॥ ੨੦॥

**ਸਲੋਕ ॥**

ਤ੍ਰੈ ਜੁਗ ਪਿਛੈ ਵਾਪਰੇ ਕਲਜੁਗ ਦੀ ਵਾਰੀ ਆਈ॥ ਆਵਗੁ ਆਪਿ ਨਬੇੜਨ ਭਲਿਆਈ ਬੁਰਿਆਈ॥
ਪਾਪਹੁ ਪੁੰਨਹੁ ਬਾਹਰਾ ਦਰਬਾਰੀ ਦਾ ਸਾਂਈ॥੧॥
ਕਿਲਕ ਦਾਨੌ[3] ਭੰਗੀ ਆਵਸੀ ਕੁਮਾਰਗੁ ਦੇਗੁ ਚਲਾਇ॥ ਬਰਨ ਸੰਕਰ ਸਭ ਕੋ ਕਰੇ ਜਾਤਿ ਸਫਾਤਿ ਨ ਰਹਿਸੀ ਕਾਇ॥
ਨਾ ਕੋ ਬੋਲਗੁ ਰਾਮ ਰਾਮ ਕਹਣ ਨ ਦੇਗੁ ਖੁਦਾਇ॥ ਦਰਬਾਰੀ ਤਿਸ ਨੂੰ ਮਾਰਸੀ ਆਪੇ ਹੀ ਹਰਿ ਆਇ॥ ੨॥

**ਪਉੜੀ ॥**

ਨਿਹਕਲੰਕੁ ਨਿਰੰਕਾਰੁ ਹੋਇ ਆਪੇ ਹੀ ਆਵਗੁ॥ ਕਿਲਕ ਦਾਨੌ ਕੌ ਮਾਰ ਕੈ ਸੁਭ ਰਾਹੁ ਚਾਵਗੁ॥
ਪਾਪ ਪਹਾੜ ਪਰਲੌ ਕਰੇ ਧਰਮੁ ਜਗ ਪ੍ਰਗਟਾਵਗੁ॥ ਆਪੇ ਅਪਨੇ ਜਗਤ ਥੋ ਆਪੁ ਨਾਮੁ ਜਪਾਵਗੁ॥
ਕੁਮਤਿ ਕਲੂ ਦੀ ਕਢਿ ਕੈ ਸੋਮਤਿ ਦਿੜਾਵਗੁ॥ ਕੋਇ ਨ ਰਾਣੇ ਕਿਸੇ ਨੂੰ ਸਚੁ ਰਾਜੁ ਚਲਾਵਗੁ॥
ਲੇਖਾ ਦੇਖਗੁ ਸਭਸ ਦਾ ਤਿਲੁ ਭਰ ਨ ਮਿਟਾਵਗੁ॥ ਦਸ ਅਵਤਾਰੀ ਪਾਰਬ੍ਰਹਮੁ ਕਹਿ ਕਥਾ ਸੁਣਾਈ॥ ੨੧॥

**ਸਲੋਕ ॥**

ਪਤਿਤ ਉਧਾਰਨੁ ਪਾਰਬ੍ਰਮੁ ਆਦਿ ਜੁਗਾਦਿ ਅਨਾਦਿ॥
147.ੳ ਗੁਣ ਵਡਿਆਈਆ /ਗਾਂਵਦਾ ਦਰਬਾਰੀ ਗੁਰ ਪ੍ਰਸਾਦਿ॥
ਸੁਣਿ ਸੁਣਿ ਆਖਣੁ ਆਖਣਾ ਅਉਰ ਨ ਜਾਣਾ ਆਖਿ॥
ਦਰਬਾਰੀ ਸਰਨਿ ਤੁਮਾਰੀਆ ਜਿਉ ਜਾਣਹੁ ਤਿਉ ਰਾਖੁ॥ ੨॥

**ਪਉੜੀ ॥**

ਗੁਣ ਵਡਿਆਈਆ ਗਾਂਵਦਾ ਢਾਢੀ ਦਰਬਾਰੀ॥ ਜਿਉ ਜਾਣਹੁ ਤਿਉ ਰਾਖ ਲੈ ਮੈ ਸਰਨਿ ਤਿਹਾਰੀ॥
ਜਿਉ ਅਜਮਲੁ ਗਨਕਾ[4] ਤਾਰੀਆ ਕੁਬਜਾ ਨਿਸਤਾਰੀ॥ ਅਉਰੁ ਨ ਉਪਮਾ ਆਵਈ ਕਹਿ ਕਹਾਂ ਉਚਾਰੀ॥
ਕਰਿ ਕਿਰਪਾ ਪ੍ਰਭੁ ਰਾਖੁ ਲੇਹੁ ਏਹੁ ਖੇਵਾ[5] ਵਾਰੀ॥ ਦੀਜੈ ਸੋਈ ਦਾਨੁ ਮੋਹਿ ਜੋ ਮਨਸਾ ਧਾਰੀ॥
ਜਿਉ ਬਕੀ ਪੂਦਨਾ ਕਪਟੁ ਕਰਿ ਬੈਕੁੰਠਿ ਸਿਧਾਰੀ॥
ਤਿਉ ਦਰਬਾਰੀ ਤਾਰ ਲੈ ਕਪਟੀ ਅਨਿਆਈ॥ ੨੨॥ ੧॥
ਰਾਗੁ ੧੩॥

---

1. ਇਕ ਦਾਨੀ ਰਾਜਾ, ਵੇਖੋ ਅੰਤਿਕਾ-I, ਨਿਰਗ 2. ਵਾਲ ਜਿੰਨਾ ਵੀ ਨੁਕਸਾਨ ਨਹੀਂ ਹੁੰਦਾ 3. ਇਕ ਦੈਂਤ ਜਿਸ ਨੂੰ ਨਿਹਕਲੰਕ ਨੇ ਮਾਰਨਾ ਹੈ 4. ਇਕ ਵੇਸਵਾ, ਵੇਖੋ ਅੰਤਿਕਾ-I, ਗਨਿਕਾ 5. ਇਸ ਜਨਮ ਵਿੱਚ

**ੴ ਸਤਿਗੁਰੂ ਬਾਬਾ ਨਾਨਕੁ।। ਅਭੇ ਰਾਮ ਪ੍ਰਸਾਦਿ।।**

**ਰਾਗੁ ਮਲਾਇਰੁ।। ਚੌਪਦੇ।। ਘਰੁ ੧।।**

ਸਾਧੂ ਬੋਲੇ ਸੋ ਸਹੀ ਦਰਗਹ ਸੋ ਪਰਵਾਨੁ।। ਸਾਧੁ ਕਹੇ ਸੋ ਨ ਫਿਰੇ ਕਹੀ ਕਰੇ ਭਗਵਾਨ।। ੧।।
ਸਾਧ ਵਿਟਹੁ ਬਲਿ ਜਾਂਉ।। ਸਾਧੂ ਜੇਡ ਨ ਦਾਤਾ ਕੋਈ ਦੇਵੈ ਹਰਿ ਕਾ ਨਾਂਉਂ।।੧।। ਰਹਾਉ।।
ਸਾਧ ਜਨਾ ਕੀ ਰਸਨਾ ਬਾਬਾ ਹਰਿ ਪ੍ਰਭੁ ਕਾਰ ਕਮਾਵੈ।। ਜੋ ਜਨੁ ਚਿਤਵਹਿ ਕਹਹਿ ਮੁਖਾਗਰਿ ਸੋਈ ਸੋ ਹੋਇ ਆਵੈ।। ੨।।
ਪਹਿਲਾਦ ਬਤਾਇਆ ਥੰਮਾ ਮਾਹੀ ਆਇਆ ਰੂਪੁ ਵਟਾਇ।। ਦੁਆਰਕਾ ਵਾਸੀ ਧ੍ਰੋਪਤਿ ਕਹਿਆ ਆਇ ਦੁਆਰਕਾ ਜਾਏ।। ੩।।
ਸਾਧ ਪ੍ਰਭੁ ਮਹਿ ਭੇਦ ਨ ਭਾਸੈ ਹਰਿ ਜਨ ਏਕ ਸਮਾਈ।। ਦਰਬਾਰੀ ਦਰਿ ਪ੍ਵਾਨੁ ਪਰਹਿਗੋ ਜੋ ਸਾਧੂ ਸਰਨਾਈ।। ੪।। ੧।।

**ਰਾਗੁ ਮਲਾਇਰੁ ।।**

ਸਾਧੁ ਸਮਾਗਮ ਕੀਚੈ ਜਿਉ ਕਿਉ ਏਵਡੁ ਹੋਰ ਨ ਲਾਹਾ।।
ਸਾਧ ਸੰਗਿ ਦੁਰਮਤਿ ਮਲ ਉਤਰੇ ਕਟੀਏ ਜਮ ਕਾ ਫਾਹਾ।। ੧।।
ਸਾਧੂ ਪ੍ਰਉਪਕਾਰੀ ਆਹਾ।। ਜੀਉ ਦਾਨੁ ਦੇ ਭਗਤੀ ਲਾਇਨ ਦਝਹਿ ਨ ਦੋਜਕ ਭਾਹਾ[1]।। ਰਹਾਉ।।
ਸਾਧ ਸੰਗਤਿ ਕਰਿ ਕੇਤੇ ਉਧਰੇ ਗਣਤੀ ਗਣੀ ਨ ਆਵੈ।।
147.ਅ ਪ/ਸੁ ਪੰਖੀ ਭੂਤ ਨਰੁ ਨਾਰੀ ਕਿਆ ਕੋ ਆਖਿ ਸੁਣਾਵੈ।। ੨।।
ਨੀਚਹੁ ਊਚ ਭਏ ਸਤਸੰਗਤਿ ਬਿਨਾ ਜਨੇਊ ਟੀਕੇ।। ਮੋਲ ਅਮੋਲੇ ਹੋਏ ਸੇ ਨਰੁ ਜੋ ਹੋਤੇ ਖਾਕੇ ਮੀਕੇ[2]।। ੩।।
ਜਨੁ ਦਰਬਾਰੀ ਸਰਨਿ ਤੁਮਾਰੀ ਸਾਧੂ ਚਰਨ ਲਗਾਵਹੁ।।
ਸਾਧ ਸਰਨਿ ਮਤਿ ਊਤਮ ਹੋਵੈ ਅਪਨਾ ਨਾਮ ਜਪਾਵਹੁ।। ੪।। ੨।।

**ਰਾਗੁ ਮਲਾਇਰੁ ।।**

ਹਰਿ ਹਰਿ ਰਸਨਾ ਬੋਲਹੁ ਰੇ ਮਨ ਸਿਮਰਹੁ ਮੁਖੁ ਗਾਵਹੁ।।
ਹਰਿ ਬਿਨੁ ਸਾਸਿ ਬਿਅਰਥੇ ਹੋਵਹਿ ਆਗੈ ਥਾਉ ਨਾ ਪਾਵਹੁ।। ੧।।
ਸਾਸਿ ਅਮੋਲਕ ਕਾਂਹਿ ਗਵਾਵਹੁ।। ਸਾਸਿ ਗਿਰਾਸ ਚਿਤਾਰਹੁ ਹਰਿ ਹਰਿ ਆਠੇ ਪਹਰਿ ਧਿਆਵਹੁ।।੧।। ਰਹਾਉ ।।
ਰਸਨਾ ਨਿੰਦਾ ਝੂਠੁ ਨ ਬੋਲਹੁ ਨ ਮਨ ਕਿਸੇ ਦੁਖਾਵਹੁ।।
ਨੈਨੀ ਦਿਸਟਿ ਕੁਦਿਸਟ[3] ਨ ਦੇਖਹੁ ਹਰਿ ਦਰਿ ਆਦਰੁ ਪਾਵਹੁ।। ੨।।
ਚਰਨ ਬਿਕਾਰ ਕਰਨਿ ਜਿਨਿ[4] ਧਾਵਹਿ ਨ ਕਰ ਪਾਪ ਕਮਾਵਹੁ।।
ਸਭ ਘਟਿ ਅੰਤਰਿ ਏਕੁ ਪਛਾਣਹੁ ਤਉ ਸਾਹਿਬ ਕਉ ਭਾਵਹੁ।। ੩।।
ਹੋਹੁ ਸੁਚੇਤੁ ਚੇਤੁ ਮਨ ਮੂਰਖ ਗੁਰ ਸਉ ਖਤਾ ਨ ਖਾਵਹੁ[5]।।
ਦਰਬਾਰੀ ਸਤਿਗੁਰੁ ਕਹੈ ਸੁ ਕਰੀਐ ਬਹੁਰਿ ਨ ਆਵਹੁ ਜਾਵਹੁ।। ੪।। ੩।।

**ਰਾਗੁ ਮਲਾਇਰੁ ।।**

ਭੋਗਹਿ ਭੋਗ ਸੇ ਰੋਗ ਵਿਆਪਹਿ ਜੋ ਦੇਵਣਹਾਰੁ ਵਿਸਾਰਹਿ।।
ਜਿਸੁ ਪ੍ਰਭ ਤੁਝ ਕੋ ਸਭ ਕੁਛੁ ਦੀਆ ਤਿਸ ਕਉ ਨਾਹ ਸਮਾਰਹਿ[6]।। ੧।।
ਮੇਰੇ ਮਨ ਹਰਿ ਭਜੁ ਦੁਰਮਤਿ ਜਾਰਹਿ।। ਪਾਪੁ ਤਾਪੁ ਕੋਊ ਰਹਿ ਜਿਨਿ[7] ਸਾਕੈ ਹਰਿ ਹਰਿ ਉਰਧਾਰਹੁ।। ੧।। ਰਹਾਉ।।
ਖਾਣਾ ਪੀਣਾ ਹਸਣਾ ਸਉਣਾ ਨਾਮ ਬਿਨਾ ਬਰਬਾਦਿ।।
ਤਿਨ ਕਾ ਖਾਧਾ ਸੁਫਲਿਓ ਜਿਨ ਕਉ ਹਰਿ ਹਰਿ ਯਾਦਿ।। ੨।।
ਭਾਵੈ ਪੈਨ ਪੁਸਾਕ ਹੰਢਾਵੈ ਭਾਵੈ ਧੂਣੀ ਧਾਪੈ।।
ਸਾਸਿ ਸਾਸਿ ਜੋ ਹਰਿ ਹਰਿ ਸਿਮਰੇ ਤਿਸੁ ਕਉ ਭਉ ਜਿਨਿ ਬਿਆਪੈ।। ੩।।
ਹਰਿ ਜਸ ਬਾਝਹੁ ਅਉਰੁ ਨ ਬੋਲੈ ਹਰਿ ਹਰਿ ਨਾਮੁ ਧਿਆਵੈ।।
ਦਰਬਾਰੀ ਸੋ ਨਰੁ ਖਤਾ ਨ ਖਾਵੈ ਜੋ ਹਰਿ ਕੇ ਗੁਣ ਗਾਵੈ।। ੪।। ੪।।

---

1. ਨਰਕਾਂ ਦੀ ਅੱਗ 2. ਇਕ ਕੱਖ ਦੀ ਕੀਮਤ ਵਾਲੇ 3. ਬੁਰੀ ਨਜ਼ਰ ਨਾਲ 4. ਨਾ 5. ਗਲਤੀ ਨਾ ਕਰੋ 6. ਸਿਮਰਦਾ ਨਹੀਂ 7. ਨਾ

**ਰਾਗੁ ਮਲਾਇਰੁ ॥**

148.ੳ ਖਾਣਾ ਪੀਣਾ ਸਉਣਾ ਸੁਖ ਸਿਉ ਮਰਣਾ ਯਾਦਿ /ਨ ਆਇਆ॥
ਜਿਸੁ ਪ੍ਰਭ ਦੀਏ ਭੋਗ ਭੋਗਣਿ ਕਉ ਸੋ ਪ੍ਰਭ ਕਿਉ ਬਿਸਰਾਇਆ॥ ੧॥
ਏਹੁ ਮਨੁ ਮੂਰਖੁ ਮੁਗਧੁ ਅਜਾਣ॥ ਅੰਦਰਿ ਲੁਕਿ ਲੁਕਿ ਕਰਮ ਕਮਾਵੈ ਜਾਣੈ ਜਾਣੀਜਾਣੁ॥੧॥ ਰਹਾਉ॥
ਖਸਮ ਭੁਲਾਇ ਭੋਗੁ ਨਿਤਿ ਭੋਗੈ ਤਾ ਤੇ ਰੋਗ ਉਪੰਨੇ॥ ਅਖੀ ਅੰਧੁ ਅਕਲ ਕਾ ਅੰਧਾ ਸੁਣੇ ਨ ਬਹਰਾ[1] ਕੰਨੇ॥੨॥
ਬਾਲ ਅਵਸਥਾ ਮੂੜ ਬਿਆਪੀ ਜੋਬਨ ਕਾਮ ਕ੍ਰੋਧੇ॥ ਇਨ ਪੰਚਨ ਤੇ ਕੋਊ ਨ ਬਚਿਆ ਜੀਤ ਲਏ ਸਭ ਜੋਧੇ॥ ੩॥
ਗੁਰ ਕੀ ਸਰਨਿ ਪਰੇ ਸੇ ਉਬਰੇ ਪੰਚਨ ਤੇ ਜਨ ਜੀਤੇ॥
ਜਨੁ ਦਰਬਾਰੀ ਸਰਨਿ ਤੁਮਾਰੀ ਸਤਿਗੁਰੁ ਪੁਰਖ ਅਤੀਤੇ॥ ੪॥ ੫॥

**ਰਾਗੁ ਮਲਾਇਰੁ ॥**

ਭਜਨੁ ਕਰਹੁ ਤਾਹੂ ਕਾ ਰੇ ਮਨ ਖੰਡ ਮੰਡਲ ਜਿਨਿ ਧਾਰੇ॥
ਲਖ ਚਉਰਾਸੀਹ ਜੋਨ ਜੀਆਂ ਦੀ ਸਿਰਿ ਸਿਰਿ ਰਿਜਕੁ[2] ਸਮਾਰੇ॥ ੧॥
ਸਾਚਾ ਸਾਹਿਬੁ ਸਾਚੀ ਨਾਂਈ॥ ਆਪੇ ਗੋਇ[3] ਉਠਾਲੇ ਕਰਤਾ ਆਪ ਸਮੇਟਿ ਸਮਾਈ॥ ੧॥ ਰਹਾਉ॥
ਤਿਸ ਕਉ ਚਿਤਿ ਕਰਹੁ ਦਿਨਿ ਰਾਤੀ ਆਠ ਜਾਮ ਜਪ ਰਾਮਾਂ॥
ਰਾਮ ਨਾਮ ਬਿਨੁ ਕਾਮ ਕਛੂ ਨਹਿ ਅੰਗ ਸਾਕ ਧਨੁ ਧਾਮਾ[4]॥ ੨॥
ਅਪਨੇ ਮਨ ਮਹਿ ਦੇਖੁ ਹਿੰਝਾਰੁ ਆਜੁ ਕਾਲਿ ਉਠਿ ਜਾਣਾ॥
ਤਿਸ ਕਉ ਜਪਹੁ ਪਰਮਪਦੁ ਪਾਵਹੁ ਜਾ ਕੇ ਜੀਆ ਪਰਾਣਾ॥ ੩॥
ਨਾਨਕ ਪੰਥੀ ਭਣੇ ਦਰਬਾਰੀ ਪ੍ਰਭ ਬਿਨੁ ਕੋਇ ਨ ਵਾਲੀ॥
ਗੁਰਮੁਖਿ ਹੋਇ ਜਪਹੁ ਜਗਜੀਵਨੁ ਜਿੰਦੜੀ ਹੋਇ ਸੁਖਾਲੀ॥ ੪॥ ੬॥

**ਰਾਗੁ ਮਲਾਇਰੁ ॥**

ਸਾਵਣ ਸੰਦੀ ਰੁਤਿ ਰੰਗੀਲੀ ਸੀਤਲ ਪਾਂਨਿ ਫੁਹਾਰਾ॥
ਬਿਜੁ[5] ਨ ਚਮਕੈ ਘਟਾ ਨ ਗਰਜੈ ਜਲੁ ਹਰਿ ਬਰਸਣਿਹਾਰਾ॥ ੧॥
ਭੀਗੇ ਸੋਇ ਜੁ ਬਾਹਰਿ ਬੈਠੇ ਸੂਕੈ ਅੰਦਰਿਵਾਰਾ॥ ਸੰਤ ਜਨਾ ਕੀ ਏਹਿ ਬੁਝਾਰਤਿ[6] ਬੂਝੇ ਬੂਝਣਹਾਰਾ॥ ੧॥ ਰਹਾਉ॥
ਪਾਣੀ ਜਾਇ ਨੀਵਾਣੀ ਟਿਕਿਆ ਉਚੇ ਰਹੇ ਸੁ ਸੂਕੇ॥
ਭੀਗੈ ਸੋਇ ਸਦਾ ਹਰੀਆਵਲੁ ਸਬਦ ਗੁਰੂ ਦਾ ਕੂਕੇ॥ ੨॥
148.ਅ ਨੀਵੀਂ /ਜੰਮਿ ਫਲੇ ਫਲ ਪਕੇ ਉਚੇ ਝੋਲੇ ਮਾਰੇ॥ ਨੀਵਾਂ ਹੋਹੁ ਉਚਾਈ ਤਜ ਕੈ ਹੋਵਹੁ ਸਹਜ ਵਿਚਾਰੇ॥ ੩॥
ਗੁਰੁ ਕਾ ਸਬਦੁ ਕਹੇ ਸੁ ਕਰੀਏ ਪਰੀਏ ਗੁਰੁ ਕੀ ਸਰਨੀ॥
ਨਾਨਕ ਪੰਥੀ ਭਣੇ ਦਰਬਾਰੀ ਮਹਮਾ ਜਾਇ ਨ ਬਰਨੀ॥ ੪॥ ੭॥

**ਰਾਗੁ ਮਲਾਇਰੁ ॥**

ਸਾਵਣੁ ਰੁਤਿ ਸੁਹਾਣੀ ਆਈ ਹਲੁ ਹਲੇਮੀ[7] ਜੋਵਹੁ॥
ਸਤੁ ਸੰਤੋਖੁ ਬੈਲ ਦੁਇ ਜੋਵਹੁ ਕਿਰਸਿ[8] ਕਰਨਿ ਕਉ ਹੋਵਹੁ॥ ੧॥
ਐਸੀ ਕਿਰਸਿ ਕਰਹੁ ਮਨੁ ਲਾਇ॥ ਐਸੀ ਜੰਮੇ ਫੇਰਿ ਨ ਸੂਕੈ ਤੋਟ ਕੋਇ ਨ ਪਾਇ॥ ੧॥ ਰਹਾਉ॥
ਸਚੁ ਸੁਹਾਗਾ ਫੇਰਹੁ ਧਰਤੀ ਹੋਵੈ ਸਗਲ ਸਫਾਈ॥ ਰਾਮ ਨਾਮ ਫੁਨ ਬੋਵਹੁ ਤਾ ਮਹਿ ਜੰਮੇ ਅਤਿ ਅਧਿਕਾਈ॥ ੨॥
ਇਸੁ ਖੇਤੀ ਕਉ ਡਾਨੁ ਨ ਲਾਗੈ ਕਰੁਜਿ ਨ ਮਾਂਗੈ ਕੋਈ॥
ਸੋਈ ਘਰਿ ਭਾਗਠੁ ਸੇ ਜਨ ਸੁਖੀਏ ਜਿਨ ਐਸੀ ਖੇਤੀ ਬੋਈ॥ ੩॥
ਨਾਨਕ ਪੰਥੀ ਭਣੇ ਦਰਬਾਰੀ ਉਤਮੁ ਇਹੁ ਕਿਰਸਾਣੀ॥ ਜੋ ਜਨੁ ਬੀਜੈ ਪਰਮਪਦੁ ਪਾਵੈ ਸਾਚੀ ਏਹੁ ਨੀਸਾਣੀ॥ ੪॥੮॥

---

1. ਬੋਲ਼ਾ 2. ਇਕੱਲੇ ਇਕੱਲੇ ਨੂੰ ਰਿਜਕ ਦਿੰਦਾ ਹੈ 3. ਧਰਤੀ 4. ਧਾਮ, ਧਉਲਹਰ, ਮਹਿਲ 5. ਬਿਜਲੀ 6. ਭੇਦ ਭਰੀ ਕਥਾ 7. ਨਿਮਰਤਾ ਦਾ 8. ਕਿਰਸਾਣੀ

**ਰਾਗੁ ਮਲਾਇਰੁ ।।**
ਬਿਚਾਰੁ ਰੇ ਬਿਚਾਰੁ ਰੇ ਬਿਚਾਰੁ ਰੇ ਪ੍ਰਾਣੀਆ ਗੁਰ ਕਾ ਸਬਦੁ ਬੀਚਾਰੁ ਰੇ।।
ਉਰਧਾਰੁ ਰੇ ਉਰਧਾਰੁ ਰੇ ਉਰਧਾਰੁ ਰੇ ਪ੍ਰਾਣੀਆ ਗੁਰਬਾਣੀ ਉਰਧਾਰੁ ਰੇ।। ੧।।
ਏਹਾ ਤੇਰੀ ਬਾਰਿ ਰੇ ਭਾਵੈ ਜੀਤੁ ਭਾਵੈ ਹਾਰੁ ਰੇ।।੧।। ਰਹਾਉ।।
ਉਚਾਰੁ ਰੇ ਉਚਾਰੁ ਰੇ ਉਚਾਰੁ ਰੇ ਪ੍ਰਾਣੀਆ ਹਰਿ ਹਰਿ ਮੁਖਹੁ ਉਚਾਰੁ ਰੇ।।
ਬਿਸਾਰੁ ਰੇ ਬਿਸਾਰੁ ਰੇ ਬਿਸਾਰੁ ਰੇ ਪ੍ਰਾਣੀਆ ਮਾਇਆ ਮੋਹੁ ਵਿਸਾਰੁ ਰੇ।। ੨।।
ਪਾਰੁ ਰੇ ਪਾਰੁ ਰੇ ਪਾਰੁ ਰੇ ਪ੍ਰਾਣੀਆ ਭੈਜਲੁ ਉਤਰਹਿ ਪਾਰ ਰੇ।।
ਭਾਰੁ ਰੇ ਭਾਰੁ ਰੇ ਭਾਰੁ ਰੇ ਪ੍ਰਾਣੀਆ ਸਿਰੁ ਤੇ ਡਾਰਹੁ ਭਾਰੁ ਰੇ।। ੩।।
ਖੁਆਰੁ ਰੇ ਖੁਆਰੁ ਰੇ ਖੁਆਰੁ ਰੇ ਪ੍ਰਾਣੀਆ ਹਰਿ ਬਿਨੁ ਹੋਹਿ ਖੁਆਰੁ ਰੇ।।
ਪੁਕਾਰੁ ਰੇ ਪੁਕਾਰ ਰੇ ਪੁਕਾਰ ਰੇ ਪ੍ਰਾਣੀਆ ਦਰਬਾਰੀ ਕਹਿਆ ਪੁਕਾਰ ਰੇ।। ੪।। ੯।।

**ਰਾਗੁ ਮਲਾਇਰੁ ।।**
ਜੀਤੁ ਵੈ ਜੀਤੁ ਵੈ ਜੀਤ ਵੈ ਪ੍ਰਾਣੀਆ ਜਨਮੁ ਪਦਾਰਥ ਜੀਤੁ ਵੈ।।
149.ੳ ਪ੍ਰੀਤਿ ਵੇ ਪ੍ਰੀਤਿ ਵੇ ਪ੍ਰੀਤਿ ਵੇ ਪ੍ਰਾਣੀਆ ਸਾਧ /ਸੰਗਤਿ ਸਿਉ ਕਰਿ ਪ੍ਰੀਤਿ ਵੇ।। ੧।।
ਨੀਤਿ ਵੇ ਨੀਤਿ ਵੇ ਨੀਤਿ ਵੇ ਪ੍ਰਾਣੀਆ ਅਉਧ ਘਟਤਿ ਹੈ ਨੀਤਿ[1] ਵੇ।।
ਏਹਾ ਤੇਰੀ ਵਾਰਿ ਵੇ ਪ੍ਰਾਣੀਆ ਹਾਰੁ ਭਾਵੈ ਜੀਤੁ ਵੇ।।੧।। ਰਹਾਉ।।
ਬੀਤਿ ਵੈ ਬੀਤਿ ਵੈ ਬੀਤਿ ਵੈ ਪ੍ਰਾਣੀਆ ਅਉਸਰੁ ਜਾਸੀ ਬੀਤਿ ਵੇ।।
ਚੀਤਿ ਵੈ ਚੀਤਿ ਵੈ ਚੀਤਿ ਵੈ ਪ੍ਰਾਣੀਆ ਹਰਿ ਹਰਿ ਰਾਖਹੁ ਚੀਤਿ ਵੇ।। ੨।।
ਗੀਤਿ ਵੈ ਗੀਤਿ ਵੈ ਗੀਤਿ ਵੈ ਪ੍ਰਾਣੀਆ ਗਾਵਹੁ ਗੋਬਿਦ ਗੀਤ ਵੇ।।
ਭੀਤਿ ਵੈ ਭੀਤਿ ਵੈ ਭੀਤਿ ਵੈ ਪ੍ਰਾਣੀਆ ਢਾਹਹੁ ਭ੍ਰਮਿ ਕੀ ਭੀਤ ਵੇ।। ੩।।
ਮੀਤਿ ਵੈ ਮੀਤਿ ਵੈ ਮੀਤਿ ਵੈ ਪ੍ਰਾਣੀਆ ਕਾਮ ਨਹੀਂ ਉਤਿ ਈਤਿ ਵੇ।।
ਅਤੀਤੁ ਵੈ ਅਤੀਤੁ ਵੈ ਅਤੀਤੁ ਵੈ ਦਰਬਾਰੀ ਹੋਹੁ ਅਤੀਤੁ ਵੈ।। ੪।। ੧੦।।

**ਰਾਗੁ ਮਲਾਇਰੁ।। ਦੁਤੁਕੇ।।**
ਤਿਆਗਹੁ ਮਮਤਾ ਮਾਇਆ ਮੋਹੁ।। ਤਿਆਗਹੁ ਕਾਮ ਕ੍ਰੋਧੁ ਲਬੁ ਧ੍ਰੋਹ।।
ਤਿਆਗਹੁ ਤ੍ਰਿਸਨਾ ਬੁਰੀ ਬਲਾਇ।। ਗੁਰ ਕ੍ਰਿਪਾ ਬਿਨੁ ਤਜੀ ਨ ਜਾਇ।। ੧।।
ਜਿਸਨੋ ਹੋਵੈ ਆਪਿ ਦਇਆਲੁ।। ਸੋ ਜਨੁ ਤਿਆਗੇ ਮੋਹੁ ਜੰਜਾਲੁ।। ੧।। ਰਹਾਉ।।
ਤਿਆਗਹੁ ਕੂੜੁ ਕਪਟੁ ਅਸਨੇਹੁ।। ਜਾਨਹੁ ਸਭ ਕਿਛੁ ਝੂਠਾ ਏਹੁ।।
ਤਿਆਗਹੁ ਮਾਨੁ ਤਿਆਗੁ ਅਭਿਮਾਨੁ।। ਇਹੁ ਜਗੁ ਤਿਆਗਹੁ ਸੁਪਨਾ ਜਾਨੁ।। ੨।।
ਤਿਆਗੁ ਕੁਮਤਿ ਕੁਦਇਆ ਕਸਾਇਣਿ।। ਤਿਆਗਹੁ ਆਸਾ ਚਿੰਤਾ ਡਾਇਣਿ।।
ਤਿਆਗਹੁ ਪਰਨਿੰਦਾ ਪਰਤਾਤਿ।। ਤਾ ਤੁਮਰੇ ਮਨ ਆਵੈ ਸਾਂਤਿ।। ੩।।
ਤਿਆਗਹੁ ਸਗਤਿ ਗਹਹੁ[2] ਸਿਵਭਾਈ।। ਤਿਆਗੁ ਵਡਤਣ ਗਹੁ ਸਰਣਾਈ।।
ਨਾਨਕ ਪੰਥੀ ਭਣੇ ਦਰਬਾਰੀ।। ਭਗਤਿ ਬਿਨਾ ਦਰਿ ਹੋਗੁ ਖੁਆਰੀ।। ੪।। ੧੧।।

**ਰਾਗੁ ਮਲਾਇਰੁ ।।**
ਮਨ ਮਹਿ ਰਾਖਹੁ ਹਰਿ ਹਰਿ ਨਾਮੁ।। ਮੁਖੁ ਤੇ ਉਚਰਹੁ ਕ੍ਰਿਸਨ ਸਿਆਮੁ।।
ਗੁਰੁ ਕੀ ਬਾਣੀ ਰਾਖਹੁ ਚੀਤਿ।। ਸ੍ਰਵਣ ਸੁਣਹੁ ਹਰਿ ਪ੍ਰਭਿ ਕੀ ਗੀਤਿ।।
149.ਅ ਪ੍ਰਭ ਕੀ ਕ੍ਰਿਪਾ ਜਾ ਪਰ ਹੋਇ।। ਹਰਿ ਹਰਿ ਅਨਿਦਿਨੁ ਸਿਮਰੇ ਸੋਇ।। /ਰਹਾਉ।।

1. ਨਿੱਤ, ਹਰ ਰੋਜ਼ 2. ਪਕੜੋ, ਫੜ ਲਵੋ

ਟਹਲ ਕਮਾਵਹੁ ਸਾਧੂ ਕੇਰੀ॥ ਰੇ ਮਨ ਹੋਇ ਪਰਮਗਤਿ ਤੇਰੀ॥
ਸਾਧੂ ਬਚਨ ਲੈ ਹਿਰਦੇ ਰਾਖੁ॥ ਰਾਮ ਨਾਮ ਅੰਮ੍ਰਿਤ ਰਸੁ ਚਾਖੁ॥ ੨॥
ਸਾਧ ਸੇਵਾ ਤੇ ਪਾਵਹਿ ਸੂਖ॥ ਬਿਨਸਹਿ ਤਨ ਤੇ ਸਗਲੇ ਦੂਖ॥
ਸਾਧ ਸਰਣਿ ਜਮੁ ਜੋਹਿ ਨ ਸਾਕੈ॥ ਸਾਧ ਸੰਗ ਦੁਖ ਦਾਰਦ ਲਾਥੈ॥ ੩॥
ਸਾਧ ਓਟ ਰਾਖਹੁ ਮਨ ਮਾਹਿ॥ ਕੇਤੇ ਉਧਰਿਹਿ ਸਾਧ ਪਨਾਹਿ॥
ਨਾਨਕ ਪੰਥੀ ਭਣੇ ਦਰਬਾਰੀ॥ ਭੇਦੁ ਨ ਜਾਨਹੁ ਸਾਧ ਮੁਰਾਰੀ॥ ੪॥ ੧੨॥

**ੴ ਸਤਿਗੁਰੁ ਬਾਬਾ ਨਾਨਕੁ॥**

**ਰਾਗੁ ਮਲਾਇਰੁ॥ ਘਰੁ ੧॥ ਦੁਪਦੇ॥**

ਤੇਰਾ ਤਕਵਾ[1] ਮੋਹਿ ਗੋਬਿੰਦਾ॥ ਮੈਂ ਮਹਾਂ ਪਤਿਤੁ ਤੂ ਬਖਿਸੰਦਾ॥ ੧॥ ਰਹਾਉ॥
ਜੇ ਤੂ ਬਖਸਹਿ ਕਰਹਿ ਖਲਾਸੀ॥ ਪਾਇ ਨ ਸਾਕੈ ਜਮੁ ਗਲਫਾਸੀ॥ ੧॥
ਤੇਰਾ ਕੀਤਾ ਕੌਨ ਉਥਾਪੇ॥ ਦਰਬਾਰੀ ਅਨਦਿਨੁ ਜਸੁ ਤੇਰਾ ਜਾਪੈ॥ ੨॥ ੧॥ ੧੩॥

**ਰਾਗੁ ਮਲਾਇਰੁ ॥**

ਮੁਖ ਮਹਿ ਬੋਲੋਂ ਝੂਠੁ ਅਰ ਨਿੰਦਾ॥ ਸਮਝੈਂ ਨਾਹਿ ਭਲਾ ਜਿਨਿ ਮੰਦਾ॥ ੧॥
ਐਸਾ ਹੈ ਮੂਰਖੁ ਮਨੁ ਮੇਰਾ॥ ਅਹਾਰੁ ਕਰੇ ਨਿਤਿ ਪਾਪਾਂ ਕੇਰਾ॥ ੧॥ ਰਹਾਉ॥
ਐਸਾ ਪਤਿਤੁ ਨੀਚੁ ਦਰਬਾਰੀ॥ ਤੇਰੀ ਸਾਮ ਸ੍ਰੀ ਗਿਰਧਾਰੀ॥ ੨॥ ੨॥ ੧੪॥

**ਰਾਗੁ ਮਲਾਇਰੁ ॥**

ਪਾਪਾਂ ਕਾ ਪਹਿਰੌਂ ਪਹਿਰਾਵਾ॥ ਪਾਪਾਂ ਉਪਰਿ ਬੈਨੋ ਦਾਹ॥ ੧॥
ਕਉਨ ਗਤਿ ਹੋਇ ਹੈ ਪ੍ਰਭ ਜੀ ਮੇਰੀ॥ ਮੈ ਸਰਨਾਗਤਿ ਗਿਧੀ[2] ਤੇਰੀ॥ ੧॥ ਰਹਾਉ॥
ਅਜਾਮਲੁ ਪਾਪੀ ਗਨਕਾ ਤਾਰੀ॥ ਤਿਉ ਪ੍ਰਭ ਰਾਖੁ ਲੇਹੁ ਦਰਬਾਰੀ॥ ੨॥ ੩॥ ੧੫॥

**ਰਾਗੁ ਮਲਾਇਰੁ ॥**

ਚਾਤ੍ਰਕ ਪਿਆਸਾ ਬੂੰਦ ਕਾ ਸੇਵਕ ਦਰਸ ਪਿਆਸਿ॥ ਅਹਿਨਿਸਿ ਨਾਮ ਪ੍ਰੀਤਿ ਮੋਹ ਪ੍ਰਭ ਜੀ ਪੂਰਹੁ ਆਸਿ॥ ੧॥
ਪ੍ਰਭ ਜੀ ਏਹ ਮਨਸਾ ਮਨ ਮਾਹਿ॥ ਸੰਤ ਧੂਰ ਮੋ ਕਉ ਮਿਲੈ ਅਨਿਦਿਨੁ ਦਰਸਨ ਚਾਹਿ॥੧॥ ਰਹਾਉ॥
ਤੂ ਪ੍ਰਭ ਦਾਤਾ ਪੁਰਖੁ ਬਿਧਾਤਾ ਦੀਨ ਦਿਆਲਿ ਗੁਸਾਂਈ॥
150.ੳ ਦਰਬਾਰੀ ਜਾਚਕੁ ਤਉ ਦਰਿ ਜਾਚੈ ਰਾਖੁ ਪ੍ਰਭੂ ਸਰਣਾ/ਈ॥ ੨॥ ੪॥ ੧੬॥

**ਰਾਗੁ ਮਲਾਇਰੁ ॥**

ਦੀਨਾ ਨਾਥ ਦਿਆਲ ਦਮੋਦਰ ਕਰਨਹਾਰ ਕਰਤਾਰਾ॥ ਪਤਿਤ ਪਾਵਨ ਪ੍ਰਭ ਪਰਮਾਨੰਦਾ ਪਾਰਬ੍ਰਹਮ ਨਿਰੰਕਾਰਾ॥ ੧॥
ਸਾਹਿਬੁ ਪਰਵਦਗਾਰੁ ਅਪਾਰਾ॥ ਜਿਨ ਸਾਜੈ ਬ੍ਰਹਮੰਡ ਖੰਡ ਪ੍ਰਭ ਤਾ ਕਾ ਅੰਤੁ ਨ ਪਾਰਾ॥ ੧॥ ਰਹਾਉ ॥
ਭਗਤਿ ਵਛਲੁ ਭਗਵਾਨੁ ਗੁਸਾਂਈ ਕਰਨਕਾਰਨ ਸਮਰਥੋ॥
ਜਨੁ ਦਰਬਾਰੀ ਸਰਨਿ ਤੁਮਾਰੀ ਰਾਖਹੁ ਦੇ ਕਰ ਹਥੋ॥ ੨॥ ੫॥ ੧੭॥

**ਰਾਗੁ ਮਲਾਇਰੁ ॥**

ਲੁਕਿ ਲੁਕਿ ਪਾਪ ਕਰੌਂ ਜੋ ਤੁਝ ਤੇ ਤੂ ਦੇਖਹਿ ਨਿਕਟਿ ਹਜੂਰੇ॥
ਦ੍ਰਿਸਟਿ ਨ ਆਵਹਿ ਮੁਸਟਿ[3] ਨ ਫੜੀਅਹਿ ਇਤਿ ਬਿਧਿ ਜਾਨੋਂ ਦੂਰੇ॥੧॥
ਤੂ ਸਦਾ ਬਖਸੰਦੁ ਦਿਆਲਾ ॥ ਦੇਖਹਿ ਪਾਪ ਵਰਾਤਿ ਨ ਟਾਲਹਿ ਤੂ ਸਰਬ ਘਟਾ ਪ੍ਰਤਿਪਾਲਾ॥ ੧॥ ਰਹਾਉ॥
ਸਭ ਕੋ ਤੇਰਾ ਤੂ ਸਭਨਾ ਕੇਰਾ ਤੇਰਾ ਕੀਤੈ ਵਰਤੈ॥ ਨਾਨਕ ਪੰਥੀ ਭਣੈ ਦਰਬਾਰੀ ਪਾਰਬ੍ਰਹਮ ਪ੍ਰਭ ਕਰਤੈ॥੨॥੬॥੧੮॥

---

1. ਆਸਰਾ 2. ਲਈ, ਪ੍ਰਾਪਤ ਕੀਤੀ 3. ਮੁੱਠੀ ਵਿੱਚ

**ਰਾਗੁ ਮਲਾਇਰੁ।। ਤਿਪਦਾ।।**

ਸਾਧੂ ਬਚਨੁ ਅਟਲੁ ਮੇਟਿ ਨ ਸਾਕੈ ਕੋਈ।। ਜੋ ਜੋ ਸਾਧੂ ਮੁਖ ਤੇ ਉਚਰੇ ਸੋਈ ਸੋਈ ਹੋਈ।। ੧।।
ਦੇਖਹੁ ਗੋਤਮ ਤੇ ਪ੍ਰਤਾਇ।। ਜੋ ਜੋ ਕਹੀ ਗੋਤਮ ਰਿਖ ਮੁਖ ਤੇ ਪਾਸਿ ਨ ਕਾਈ ਪਾਇ।। ੧।। ਰਹਾਉ।।
ਸਹੰਸ੍ਰ ਭਗ ਇੰਦ੍ਰ ਕਉ ਕੀਏ ਚੰਦੁ ਕਲੰਕੁ ਲਗਾਇਆ।। ਅਹਿਲਿਆ ਸਿਲਾ ਕਰੀ ਖਿਨ ਭੀਤਰ ਪੁਟ ਝੇਰੁ[1] ਭਰਾਇਆ।।੨।।
ਦੁਆਪਰਿ ਦੇ ਥਾਂਇ ਤ੍ਰੇਤਾ ਆਂਦਾ ਕਿਨੈ ਨ ਪਾਇਓ ਧਕਾ।। ਦਰਬਾਰੀ ਸਾਧੂ ਬਚਨੁ ਅਵੇਰਾ ਜੈਸੇ ਪਥਰ ਟਕਾ।।੩।।੭।।੧੯।।

**ਰਾਗੁ ਮਲਾਇਰੁ ।।**

ਸਾਹਿਬੁ ਸੰਤ ਸਹਾਈ ਆਪੇ।। ਸੰਤੁ ਕਰੇ ਸੋ ਹਰਿ ਕਉ ਭਾਵੈ ਕੀਤਾ ਨਾਹਿ ਉਥਾਪੇ।। ੧।।
ਆਪਿ ਕਰੇ ਭਗਤਾ ਪ੍ਰਤਾਪੁ।। ਜੋ ਜੋ ਸਰਨਿ ਸਾਧ ਕੀ ਆਵੈ ਤਾ ਕਉ ਦੂਖੁ ਨ ਪਾਪੁ।। ੧।। ਰਹਾਉ।।
ਰਖਿਆ ਕਰਿ ਅਮਿਰੀਕ ਕੀ ਝਲਿਆ ਆਪੁ ਸਰਾਪੁ।।
ਸੰਤ ਸਰਨਿ ਜੋ ਜਨੁ ਪਰੈ ਤਿਸ ਕਉ ਲਗੈ ਨ ਪਾਪੁ।। ੨।। ੮।। ੨੦।।

**ਰਾਗੁ ਮਲਾਇਰੁ ।।**

ਜੋ ਜਨੁ /ਆਵੈ ਸੰਤ ਸਰਨ ਤਿਸੁ ਵਾਲੁ ਨ ਵਿੰਗਾ ਹੋਈ।।
ਦਾਤ ਮਹਿ ਜਿਮਿ ਜੀਭ ਰਹਤਿ ਹੈ ਮੇਟਿ ਨ ਸਾਕੈ ਕੋਈ।। ਰਹਾਉ।।
150.ਅ ਸਾਧੂ ਕੀ ਸਰਨੀ ਮਨੁ ਆਵੈ ਤਿਸੁ ਉਤਰਹਿ ਪਾਪਾ ਪਾਰਾ।।
ਪਾਪੁ ਤਾਪੁ ਕੁਛੁ ਪੋਹਿ ਨਾ ਸਾਕੈ ਰਵਿ ਸੁਤੁ ਕਵਨੁ ਵਿਚਾਰਾ।। ੧।।
ਜਨੁ ਦਰਬਾਰੀ ਸਰਨ ਸੰਤਨ ਕੀ ਰਾਖਹੁ ਰਾਮ ਦੁਹਾਈ।।
ਜਮਕੰਕਰ ਕੀ ਕਾਣਿ ਚੁਕਾਵਹੁ ਤੁਝ ਕਉ ਲਾਜ ਵਡਾਈ।। ੨।। ੯।। ੨੧।।

**ੴ ਸਤਿਗੁਰੂ ਬਾਬਾ ਨਾਨਕੁ।।**

**ਰਾਗੁ ਮਲਾਇਰੁ।। ਘਰ ੧।। ਅਸਟਪਦੀ।।**

ਠਾਕੁਰੁ ਭਗਤਾ ਹਾਥਿ ਬਿਕਾਇਆ।।
ਜਹ ਜਹ ਸਿਮਰਹਿ ਭਗਤ ਠਾਕੁਰ ਕਉ ਤਹਾਂ ਤਹਾਂ ਉਠਿ ਧਾਇਆ।। ਰਹਾਉ।।
ਪਹਿਲਾਦ ਭਗਤੁ ਹਰਨਾਖਸਿ ਗ੍ਰਸਿਆ[2] ਥੰਭ ਫਾਰ ਹਰਿ ਆਇਆ।।
ਨਰਸਿੰਘ ਰੂਪ ਧਾਰਿਆ ਪਰਮੇਸਰੁ ਖਿਨ ਮਹਿ ਰੂਪੁ ਵਟਾਇਆ।। ੧।।
ਰਖਿਆ ਕਰੀ ਅਮਿਰੀਕ ਭਗਤਿ ਕੀ ਦਸ ਅਵਤਾਰੀ ਆਇਆ।। ਦੁਰਬਾਸੇ ਕੀ ਕਹਕੀ ਨ ਮੋੜੀ ਉਸ ਕਾ ਮਾਣੁ ਰਖਾਇਆ।।੨।।
ਦੁਆਰਿਕਾ ਵਾਸੀ ਧ੍ਰੋਪਤਿ ਕਹਿਆ ਦੁਆਰਵਤੀ ਉਠਿ ਧਾਇਆ।। ਪਾਂਡਿਵ ਕਾਰਜ ਸਗਲ ਸਵਾਰੇ ਧ੍ਰੋਪਤਿ ਮਾਣੁ ਰਖਾਇਆ।।੩।।
ਕਬੀਰ ਕੇ ਲੀਏ ਕੇਸੋ ਬਨਿਆ ਪੂਰਨੁ ਜਗੁ ਕਰਾਇਆ।। ਛੀਪੇ ਕੀ ਪ੍ਰਭ ਛਾਨਿ ਛਵਾਈ ਦੇਹੁਰਾ ਤੁਰਤ ਫਿਰਾਇਆ।।੪।।
ਨਾਈ ਕੈ ਥਾਂਇ ਨਾਂਈ ਬਨਿਆ ਪੀਪਾ ਜਾਇ ਨਵਾਇਆ।। ਜੈਦੇਵ ਰੂਪ ਧਾਰਿ ਜਗਜੀਵਨ ਅਛਰੁ[3] ਜਾਇ ਲਿਖਾਇਆ।।੫।।
ਧੰਨੇ ਕੀ ਪ੍ਰਭ ਧੇਨੂੰ[4] ਚਰਾਈ ਬਲਿ ਦਰਵਾਨੁ ਕਹਾਇਆ।। ਪਾਰਥ[5] ਕਾ ਰਥਵਾਹੀ ਸੋਈ ਬੇਦ ਪੁਰਾਨੀ ਗਾਇਆ।।੬।।
ਗਾਈ[6] ਤੇ ਸਭ ਬੈਲਿ ਬਨਾਏ ਸਧਨੇ ਬਚਨੁ ਅਲਾਇਆ।।
ਠਾਕੁਰੁ ਭਗਤਾ ਕਾ ਭਗਤਿ ਠਾਕੁਰੁ ਕੈ ਜੁਗੁ ਜੁਗੁ ਰਖਦਾ ਆਇਆ।। ੭।।
ਚੰਦ੍ਰਹਾਂਸ ਕੀ ਰਖਿਆ ਕੀਨੀ ਬਿਖੁ ਬਿਖਿਆ ਲਿਖਿ ਦਿਖਿਲਾਇਆ।।
ਨਰਸੀ ਕੀ ਹੁੰਡੀ ਪ੍ਰਭ ਤਾਰੀ ਕਾਰਜੁ ਆਇ ਕਰਾਇਆ।। ੮।।
ਬਿਪ ਸਦੀਪਨ ਕੇ ਸੁਤ ਕਢਿ ਦੀਏ ਸੁਦਾਮੇ ਦਾਲਧੁ[7] ਗਵਾਇਆ।।
ਨਾਨਕ ਪੰਥੀ ਜਨੁ ਦਰਬਾਰੀ ਮੁਝ ਰਾਖ ਸੰਤ ਸਰਣਾਇਆ।। ੯।। ੧।। ੨੨।।

---

1. ਟੋਆ 2. ਫੜਿਆ 3. ਅੱਖਰ 4. ਗਊਆਂ 5. ਅਰਜਨ ਦਾ ਇਕ ਹੋਰ ਨਾਮ 6. ਗਾਈਆਂ 7. ਦਲਿੱਦ੍ਰ

151.ੳ **ਰਾਗੁ ਮਲਾਇਰੁ॥ /ਛੰਤੁ॥**

**ੴ ਸਤਿਗੁਰੂ ਬਾਬਾ ਨਾਨਕੁ॥**

ਹਰਿ ਪ੍ਰਭ ਪੁਰਖ ਬਿਧਾਤੇ॥ ਸੰਤ ਸਹਾਈ ਜਾਤੇ॥
ਸੰਤ ਸਹਾਈ ਸਦਾ ਸੁਖਿਦਾਈ ਸੰਕਟ ਭੰਜਨਹਾਰਾ॥ ਪੁਨ ਪਤਿਤਾ ਪਾਵਨੁ ਬਿਰਦੁ ਰਖਾਵਨੁ ਦੀਨ ਦਿਆਲੁ ਮੁਰਾਰਾ॥
ਕਰਨਕਾਰਨ ਸਮਰਥ ਸੁਆਮੀ ਸਰਬ ਘਟਾ ਕੇ ਦਾਤੇ॥ ਨਾਨਕ ਪੰਥੀ ਸਰਨਿ ਦਰਬਾਰੀ ਪੂਰਨ ਪੁਰਖ ਬਿਧਾਤੇ॥ ੧॥
ਹਰਿ ਪ੍ਰਭ ਭੈ ਭੰਜਨੁ ਸੁਖਦਾਈ॥ ਮਨਮੋਹਨੁ ਕਿਸਨੁ ਕਨਾਈ॥
ਕਿਸਨ ਕਨਾਈ ਰਾਸਿ ਰਸਾਈ ਰਾਤਿ ਛਿਮਾਂਹੀ ਪਾਈ॥ ਰਾਧ ਚੰਦਾਵਲਿ ਚੰਬੀ ਪੇਜੀ[1] ਨਿਰਤਿ ਕਰਹਿ ਗੁਣਗਾਈ॥
ਮੋਹ ਲਈ ਗੋਕਲ ਕੀ ਗੁਆਰਨਿ ਮੁਰਲੀ ਟੇਰ ਸੁਨਾਈ॥ ਨਾਨਕ ਪੰਥੀ ਸਰਨਿ ਦਰਬਾਰੀ ਰਾਖਹੁ ਪੈਜ ਗੁਸਾਂਈ॥੨॥
ਹਰਿ ਪ੍ਰਭ ਦੀਨ ਦਿਆਲਿ ਗੁਪਾਲਾ॥ ਕਰਨਾ ਸਿੰਧਿ ਦਿਆਲਾ॥
ਦੀਨ ਦਿਆਲਾ ਪ੍ਰਭ ਕ੍ਰਿਪਾਲਾ ਕਰਨੈਹਾਰੁ ਗੁਸਾਂਈ॥ ਲਖ ਚੌਰਾਸੀਹ ਕੋ ਪ੍ਰਿਤਪਾਲੈ ਮਾਤ ਮਾਤ ਸੁਤ ਨਿਆਂਈ॥
ਪਸੁ ਪੰਛੀ ਅਰੁ ਹਸਤਿ ਕੀਟ ਲੌ ਸਭ ਕੀ ਕਰਕੇ ਸਮਾਲਾ[2]॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਗੁਪਾਲਾ॥੩॥
ਹਰਿ ਪ੍ਰਭੁ ਕਰਨਕਾਰਨ ਸਮਰਥੋ॥ ਸਭਨਾ ਕੈ ਸਿਰਿ ਜਾ ਕਾ ਹਥੋ॥
ਸਭ ਸਿਰਿ ਹਥੋ ਪ੍ਰਭ ਅਕਥੋ ਕਰਨੈਹਾਰੁ ਸਿਰੰਦਾ[3]॥ ਭਗਤਿ ਵਛਲੁ ਭਵਖੰਡਨਹਾਰਾ ਗੋਬਿੰਦ ਗੋਕਲ ਚੰਦਾ॥
ਨੰਦ ਨੰਦਨੁ ਮੁਰਲੀਧਰੁ ਮੋਹਨੁ ਨਾਮੁ ਜਿਸੈ ਦਾ ਤੱਥੋ॥ ਨਾਨਕ ਪੰਥੀ ਭਣੇ ਦਰਬਾਰੀ ਤੂ ਕਰਨਕਾਰਨ ਸਮਰਥੋ॥੪॥੧॥੨੩॥

**ਰਾਗੁ ਮਲਾਇਰ ਕੀ ਵਾਰ ਸਲੋਕਾ ਨਾਲਿ॥**

**ੴ ਸਤਿਗੁਰੂ ਬਾਬਾ ਨਾਨਕੁ॥ ਸਲੋਕ॥**

ਸਤਿਗੁਰੁ ਸਚਾ ਸਾਹੁ ਹੈ ਸਿਰਿ ਸਾਹਾ ਪਤਿਸਾਹੁ॥ ਸਤਿਗੁਰੁ ਹਰਿ ਸਿਉ ਮੇਲਿਦਾ ਸਚੁ ਬਤਾਏ ਰਾਹੁ॥
ਲੈਨਿ ਦੈਨਿ ਕੀ ਕਾਂਛ ਜਿਨਿ[4] ਸਤਿਗੁਰੁ ਬੇਪਰਵਾਹੁ॥ ਦਰਬਾਰੀ ਗੁਰ ਬਿਨੁ ਨਾ ਮਿਲੈ ਹਰਿ ਪ੍ਰਭੁ ਅਗਮ ਅਥਾਹੁ॥੧॥
151.ਅ ਸਤਿਗੁਰ ਕੀ ਸਾਲਾਹ ਕਉ ਪਹੁਚਿ ਨ ਸਕੈ ਬੁੱਧਿ॥ ਗਾਇ ਨ/ ਜੀਭ ਗੁਣ ਬੁਝੈ ਸੁਰਤਿ ਨ ਸੁੱਧਿ॥
ਸੱਤਿ ਅਸਤ ਬੁਝਾਇ ਦੇਇ ਜਿਉ ਪਾਣੀ ਤੇ ਦੁਧਿ॥ ਦਰਬਾਰੀ ਐਸੇ ਗੁਰੂ ਤੇ ਸਦਕੇ ਕੀਤਾ ਤੁਧ॥੨॥

**ਪਉੜੀ ॥**

ਆਪੇ ਜਗਤੁ ਉਪਾਇ ਤੈ ਆਪਿ ਸਵਾਰਿਆ॥ ਚੌਦਹ ਤਬਕ[5] ਥੰਮਾਇ ਰਖੇ ਨਿਰਧਾਰਿਆ॥
ਸਪਤਦੀਪ ਨਵਖੰਡ ਪਸਾਰੁ ਪਸਾਰਿਆ॥ ਸੂਰਜ ਚੰਦੁ ਉਪਾਇ ਧਰੇ ਉਜਿਆਰਿਆ॥
ਲਖ ਚਉਰਾਸੀਹ ਜੋਨਿ ਜੀਅ ਸਮਾਰਿਆ॥ ਇਕਿ ਪਾਏ ਜੂਨੀ ਮਾਹਿ ਇਕਿ ਆਪਿ ਉਬਾਰਿਆ॥
ਆਪਿ ਉਪਾਏ ਜੀਅ ਆਪੇ ਪ੍ਰਤਿਪਾਰਿਆ॥ ਸਭ ਕੋ ਤੇਰੇ ਵਸਿ ਤੂ ਸਿਰਿ ਸਿਰਜਨਹਾਰਿਆ॥ ੧॥

**ਸਲੋਕ ॥**

ਬਬੀਹੇ ਜਿਉ ਗੁਣ ਗਾਂਉ ਤੁਮ ਤੁ ਬੂੰਦ ਪਰਾਪਤਿ ਹੋਇ॥ ਸੁਆਤੀ ਲਗਾ ਨਿਤ੍ਰੋ ਘਨ ਘੁਲਿ ਆਇਆ ਸੋਇ॥
ਕਰਮਾ ਬਿਨਾ ਪਾਈਐ ਜੇ ਲੋਚੈ ਸਭੁ ਕੋਇ॥ ਦਰਬਾਰੀ ਬਾਝਹੁ ਪ੍ਰੇਮ ਬੂੰਦ ਮਿਟੈ ਨ ਦੁਬਿਧਾ ਦੋਇ॥ ੧॥
ਨਾਤਾ ਧੋਤਾ ਕਿਆ ਕਰੇ ਜਾ ਮਨ ਕੀ ਮੈਲੁ ਨ ਜਾਇ॥ ਤਿਲਕ ਜਨੇਊ ਕਿਆ ਕਰੇ ਜਾ ਕਰਮ ਕੁਕਰਮ ਕਮਾਇ॥
ਕਪਟ ਗਵਾਏ ਬਾਹਰਾ ਕਾਹੇ ਕਰਹੇ ਪਖੰਡ॥ ਦਰਬਾਰੀ ਹਰਿ ਕੈ ਨਾਮ ਬਿਨੁ ਮਿਟੈ ਨ ਜਮ ਕਾ ਡੰਡੁ॥ ੨॥

**ਪਉੜੀ ॥**

ਲਖ ਚਉਰਾਸੀਹ ਜੋਨਿ ਜੀਅ ਬਹੁ ਸਾਜਿਆ॥ ਸਭਨਾ ਸਿਰਿ ਸਿਰਤਾਜੁ ਮਾਨੁਖ ਉਪਾਜਿਆ॥
ਦਸਵਾ ਗੁਪਤ ਰਖਾਇ ਨਉ ਦਰਵਾਜਿਆ॥ ਹਾਡਿ ਨਾੜਿ ਮਿਜੁ ਮਾਸੁ ਆਪਿ ਤੈ ਪਾਜਿਆ॥
ਜੰਤ੍ਰ ਕੈ ਕਿਆ ਵੱਸਿ ਵਜਾਏ ਵਾਜਿਆ॥ ਇਕਿ ਸਾਜੇ ਸਾਹ ਕੰਗਾਲਿ ਇਕਿ ਰਯਤਿ ਰਾਜਿਆ॥
ਸਭਿ ਘਟਿ ਅੰਦਰਿ ਆਪਿ ਆਪਿ ਬਿਰਾਜਿਆ॥ ਤੂ ਪਤਿਤ ਉਧਾਰਨਹਾਰੁ ਗਰੀਬ ਨਿਵਾਜਿਆ॥ ੨॥

---

1. ਕ੍ਰਿਸ਼ਨ ਜੀ ਦੀਆਂ ਸਖੀਆਂ ਦੇ ਨਾਮ 2. ਸੰਭਾਲ 3. ਸ੍ਰਿਸ਼ਟੀ ਦਾ ਰਚਨਹਾਰ 4. ਇੱਛਾ ਨਹੀਂ ਹੈ 5. ਚੌਦਾਂ ਲੋਕ

**ਸਲੋਕ ॥**

ਬੰਬੀਹੇ ਜਿਉ ਬਿਲਲਾਉ[1] ਤੂ ਮਤੁ ਬੂੰਦ ਪਵੀ ਮੁਖਿ ਆਇ॥ ਪ੍ਰੇਮ ਬੂੰਦ ਬਿਨ ਆਂਨ ਜਲ ਪੀਤੇ ਤ੍ਰਿਖਾ ਨ ਜਾਇ॥
152.ੳ /ਮਨੁ ਤਨੁ ਸੀਤਲੁ ਹੋਵਈ ਦਰਬਾਰੀ ਨਾਮੁ ਧਿਆਇ॥੧॥
ਬਬੀਹੇ ਬੂੰਦ ਪਿਆਸ ਹੈ ਕੋਕਲਿ ਅੰਬਿ ਪ੍ਰੀਤਿ॥ ਤਿਉ ਹਰਿਜਨ ਹਰਿ ਸਿਉ ਪ੍ਰੀਤਿ ਹੈ ਦਰਬਾਰੀ ਸਚੀ ਰੀਤਿ॥ ੨॥

**ਪਉੜੀ ॥**

ਤੇਰੀ ਸਿਫਤਿ ਸਲਾਹ ਕਰੌ ਮਨੁ ਆਖਿਦਾ॥ ਜੇਤੀ ਸੁਨੀ ਸੁਨਾਈ ਤੇਤੀ ਭਾਖਿਦਾ॥
ਤਿਸ ਨੂੰ ਕੋਈ ਨ ਮਾਰੇ ਜਿਸੁ ਤੂ ਰਾਖਦਾ॥ ਜਿਸਹਿ ਨਿਵਾਜਹਿ ਆਪਿ ਸੁ ਕਖਹੁ ਲਾਖ ਦਾ॥
ਜਿਸਹਿ ਚਖਾਵਹਿ ਨਾਥ ਸੁ ਅੰਮ੍ਰਿਤ ਚਾਖਦਾ॥ ਤੇਰੀ ਕਿਰਪਾ ਬਾਝਹੁ ਝਖਣ ਝਾਖਦਾ॥ ੩॥

**ਸਲੋਕ ॥**

ਮਛੀ ਜਲ ਬਿਨ ਨ ਬਚੇ ਭਉਰਾ ਬਾਸੁ ਹੁਲਾਸੁ[2]॥ ਦਰਬਾਰੀ ਜੋ ਜਨ ਰਾਮ ਕੇ ਅਹਿਨਿਸਿ ਦਰਸ ਪਿਆਸਿ॥ ੧॥
ਬਬੀਹਾ ਪ੍ਰਿਉ ਪ੍ਰਿਉ ਬੋਲਦਾ ਤੂਹੀ ਤੂਹੀ ਹਰਿ ਸੰਤ॥ ਬਬੀਹਾਂ ਬੂੰਦ ਸੰਤੋਖੀਐ ਹਰਿਜਨੁ ਗੁਰ ਕੈ ਮੰਤੁ॥ ੨॥

**ਪਉੜੀ ॥**

ਅਪਦਾ ਕੀਤਾ ਆਪਿ ਤੂ ਆਪੇ ਜਾਣਦਾ॥ ਜਿਸਹਿ ਜਣਾਵਹਿ ਆਪਿ ਸੁ ਤੁਧੁ ਪਛਾਣਦਾ॥
ਦੂਸਰੁ ਹੋਆ ਨ ਹੋਗੁ ਕੋ ਤੇਰੇ ਹਾਣ ਦਾ॥ ਤੂਹੇ ਕਟਣਹਾਰਾ ਜਮ ਕੀ ਕਾਣ ਦਾ॥
ਤੂ ਦਾਤਾ ਦਾਤਾਰੁ ਚਾਰੋ ਖਾਣ ਦਾ॥ ਜਿਸੁ ਪਰ ਤੇਰੀ ਮਿਹਰ ਸੁ ਹਰਿ ਰੰਗੁ ਮਾਣਦਾ॥
ਦਰਗਹ ਹੋਗੁ ਹਿਸਾਬੁ ਦੁਧਹੁ ਪਾਣੀ ਛਾਣਦਾ॥ ਸਚਾ ਸਾਹਿਬੁ ਸਚੁ ਸਚੁ ਸੀਵਣਦਾ॥ ੪॥

**ਸਲੋਕ ॥**

ਜਲ ਧਰਤੀ ਪਰ ਬਹੁਤੁ ਹੈ ਮੇਘੁ ਵਰਸੈ ਆਇ॥ ਚਾਤ੍ਰਿਕ ਤ੍ਰਿਖਾ ਨ ਉਤਰੈ ਬਿਨ ਬੂੰਦ ਸਾਂਇਤ ਪਾਇ॥
ਤਿਉ ਦਰਬਾਰੀ ਸਾਧ ਜਨ ਹਰਿ ਜਪ ਰਹਹਿ ਅਘਾਇ॥ ੧॥
ਬੰਬੀਹਾ ਅਚੇ ਨ[3] ਅਨ ਜਲੁ ਸਾਧੁ ਨ ਚਾਹੇ ਅਉਰੁ॥ ਦਰਬਾਰੀ ਬਾਸੁ ਤਿਆਗਿ ਕੈ ਲਏ ਕੁਬਾਸ[4] ਨ ਭਉਰੁ॥ ੨॥

**ਪਉੜੀ ॥**

ਕੁਦਰਤਿ ਕਰਨੈਹਾਰ ਦੀ ਕਹੁ ਕਉਣੁ ਪਛਾਣੈ॥ ਬੇਦ ਪੁਰਾਨ ਕੁਰਾਨ ਕਹਿ ਨੇਤ ਵਖਾਣੈ॥
ਅਪਣਾ ਕੀਤਾ ਆਪਿ ਪ੍ਰਭੁ ਆਪੇ ਹੀ ਜਾਣੈ॥ ਸਭੇ ਜੀਅ ਚਲਾਵਦਾ ਪ੍ਰਭੁ ਅਪਣੇ ਭਾਣੇ॥
ਜਿਨਾ ਨੂੰ ਕਿਰਪਾਲੁ ਹੋਇ ਸੋ ਹਰਿ ਰੰਗੁ ਮਾਣੇ॥ ਧਰਤਿ ਵਿਛਾਈ ਛੇਜ ਆਕਾਸੁ ਚੰਦੋਆ ਭਾਣੇ॥
ਇਕਨਾ ਨੂੰ ਪ੍ਰਭੁ ਬਖਸਦਾ ਸੇ ਬੈਕੁੰਠ ਸਮਾਣੇ॥ ਇਕਿ ਜੂਨੀ ਥੋ ਕਟਿਆ ਇਕਿ ਜੂਨੀ ਆਣੇ॥ ੫॥

152.ਅ / **ਸਲੋਕ ॥**

ਕ੍ਰਿਪਨੁ[5] ਚਾਹੇ ਧਨੁ ਘਨਾ ਕਾਂਮੀ ਕਾਂਮਿ ਪ੍ਰੀਤਿ॥ਜਿਉ ਪਤਿ ਕਉ ਧਨ[6] ਚਾਹਤਿ ਤਿਉ ਹਰਿ ਜਨੁ ਹਰਿ ਕਉ ਨੀਤਿ॥ ੧॥
ਬਬੀਹੇ ਜਿਵੈ ਪੁਕਾਰ ਤੂ ਅਹਿਨਿਸਿ ਹਰਿ ਕਾ ਨਾਉ॥ ਅਉਰੁ ਨ ਮਨ ਮਹਿ ਆਵਈ ਆਠ ਪਹਰਿ ਗੁਨ ਗਾਉ॥
ਇਕਿ ਮਨ ਇਕਿ ਚਿਤਿ ਧਿਆਉ ਤੂ ਦਰਬਾਰੀ ਆਂਨ ਨ ਧਾਉ॥ ੨॥

**ਪਉੜੀ ॥**

ਉਠਿ ਸਲਾਹ ਗਵਾਈਐ ਪ੍ਰਭ ਕੀ ਪ੍ਰਭਾਤੇ॥ ਗਾਵੈਂ ਰਾਤੀ ਦਿਵਸੁ ਤੁਧ ਪ੍ਰਭ ਪੁਰਖ ਬਿਧਾਤੇ॥
ਸੇ ਜਨ ਨਾਮ ਧਿਆਇਦੇ ਪ੍ਰੇਮੇ ਮਦਮਾਤੇ[7]॥ ਲਖ ਚੌਰਾਸੀਹ ਜੀਅ ਜੰਤ ਪ੍ਰਭ ਸਭਸ ਗਿਆਤੇ[8]॥
ਜਿਨਾ ਨੂ ਪ੍ਰਭ ਨਾਮ ਦੀਆ ਆਪਿ ਕੀਤੀ ਦਾਤੇ॥ ਧੰਨੁ ਸੁ ਸੇਈ ਸੋਹਣੇ ਜਗੁ ਅੰਦਰਿ ਵਾਤੇ॥
ਸੀਤਲੁ ਸੇਈ ਸਦ ਸੁਖੀ ਨਹਿ ਦਿਸਨਿ ਤਾਤੇ॥ ਨਉਤਨੁ ਨਾਮੁ ਧਿਆਇ ਦਾ ਸੇਖੁ ਪਰਮ ਪ੍ਰਾਤੇ[9]॥ ੬॥

---

1. ਵਿਲਕਦਾ ਹੈ 2. ਮਹਿਕ ਭਰੀ 3. ਪੀਂਦਾ ਨਹੀਂ 4. ਗੰਦੀ ਵਾਸ਼ਨਾ 5. ਕੰਜੂਸ 6. ਪਤਨੀ, ਇਸਤਰੀ 7. ਨਸ਼ੇ ਵਿੱਚ ਮਸਤ 8. ਗਿਆਨ ਹੈ 9. ਪ੍ਰਭਾਤ ਵੇਲੇ, ਸਵੇਰੇ

**ਸਲੋਕ ॥**

ਸਾਵਣ ਰੁਤਿ ਸੁਹਾਵਣੀ ਜਿਨ ਘਰ ਕੰਤੁ ਪਿਆਰਾ॥ ਦਰਬਾਰੀ ਕੰਤੇ ਬਾਹਰੀ ਸਭਿ ਦਿਨ ਰੁਤਿ ਬਿਕਾਰਾ॥੧॥
ਕਰਤਾ ਕਰੇ ਸੁ ਹੋਵਈ ਅਉਰੁ ਨ ਕਰਨੈਹਾਰੁ॥ ਜਿਸ ਦਾ ਕੀਤਾ ਨਾ ਮਿਟੈ ਦਰਬਾਰੀ ਤਿਸੈ ਚਿਤਾਰੁ॥੨॥

**ਪਉੜੀ ॥**

ਆਪੇ ਆਪਿ ਉਪਾਇ ਆਪੁ ਪ੍ਰਭੁ ਆਪੇ ਖੇਲੇ॥ ਇਕਨਾ ਆਪਿ ਵਿਛੋੜਿਦਾ ਇਕਿ ਆਪੇ ਮੇਲੇ॥
ਆਪ ਬਣਾਏ ਪਿਤਾ ਪੂਤ ਆਪੇ ਗੁਰ ਚੇਲੇ॥ ਆਪਿ ਭੁਲਾਈ ਦਿਤੀਅਨੁ ਜੋਗ ਮਾਇਆ ਪੇਲੇ॥
ਆਪੇ ਸਭਿ ਘਟਿ ਭੋਗਦਾ ਆਪਿ ਰਹੇ ਅਕੇਲੇ॥ ਆਪੇ ਕਰਤਾ ਪੁਰਖੁ ਆਪਿ ਆਪਿ ਖੇਲ ਅਖੇਲੇ॥ ੭॥

**ਸਲੋਕ ॥**

ਸਭਨਾ ਦੇ ਸਿਰਿ ਲੇਖੁ ਹੈ ਇਕੋ ਆਪਿ ਅਲੇਖੁ[1]॥ ਦਰਬਾਰੀ ਤਿਸ ਨੂੰ ਸਿਮਰੁ ਤੂ ਜਿਤੁ ਜਪ ਹੋਇ ਵਸੇਖੁ॥ ੧॥
ਆਪੇ ਕਰਿ ਕਰਿ ਵੇਖਦਾ ਆਪੇ ਵਿਗਸਣਹਾਰੁ॥ ਲਖ ਚੌਰਾਸੀਹ ਮੇਦਨੀ[2] ਇਕੋ ਦੇਵਣਹਾਰੁ॥
ਐਸਾ ਸਾਹਿਬੁ ਸੇਵਿ ਤੂੰ ਦਰਬਾਰੀ ਪਾਰ ਉਤਾਰਨਹਾਰੁ॥ ੨॥

**ਪਉੜੀ ॥**

ਤੁਧੁ ਉਪਾਏ ਜੀਅ ਤੁਧੇ ਪ੍ਰਤਿਪਾਲਣੇ॥ ਤੂਹੇ ਕਰਸਹਿ ਸਾਰ ਤੁਧੁ ਸਮਾਵਣੇ॥
ਦੁਖੁ ਸੁਖ ਤੇਰੇ ਦਿਤੇ ਸਭਨਾ ਜਾਲਣੇ॥ ਸਭਨਾ ਕੇ ਕਰਤੱਬ ਆਪਿ ਨਿਹਾਲਣੇ॥
ਇਕਿ ਲਵੇ ਦੂਜੀ ਥੋ ਕਟਿ ਇਕਿ ਜੂਨੀ ਘਾਲਣੇ॥ ਜੋ ਤੁਧੁ ਰਖੇ ਆਪਿ ਸੇ ਗਰਬ ਨ ਗਾਲਣੇ॥ ੮॥

**ਸਲੋਕ ॥**

153.ੳ ਬੂੰਦ ਬਿਨਾ ਬੰਬੀਹਾ ਨਾ ਰਹੇ /ਪ੍ਰਿਉ ਪ੍ਰਿਉ ਕਰੇ ਪੁਕਾਰ॥ ਭਰੇ ਤਾਲ ਜਲੁ ਨਾ ਅਚੇ ਸੁਆਤ ਬੂੰਦ ਸਿਉ ਪਿਆਰੁ॥
ਤਿਉ ਦਰਬਾਰੀ ਹਰਿ ਜਨਾ ਹਰਿ ਕਾ ਨਾਮੁ ਅਧਾਰੁ॥ ੧॥
ਬਬੀਹੇ ਏਹੀ ਪ੍ਰੀਤਿ ਹੈ ਬੂੰਦ ਪਈ ਤ੍ਰਿਪਤਾਇ॥ ਜਲ ਬਿਨ ਮੀਨਾ ਸਿਉ ਮਰੇ ਬਚੇ ਨ ਕਿਤੇ ਉਪਾਇ॥
ਦਰਬਾਰੀ ਤਿਉ ਹੀ ਸਾਧ ਜਨ ਹਰਿ ਜਪ ਰਹਿਆ ਅਘਾਇ॥ ੨॥

**ਪਉੜੀ ॥**

ਤੇਰੇ ਕੀਤੇ ਜੀਅ ਤੁਧ ਧਿਆਂਵਦੇ॥ ਇਕਿ ਜਪਹਿ ਗਾਇਤ੍ਰੀ ਗੁਪਤੁ ਕਿਸੇ ਨ ਸੁਣਾਂਵਦੇ॥
ਇਕਿ ਪੜਹਿ ਨਿਵਾਜਾ ਨਿਵਿ ਨਿਵਿ ਬਾਂਗ ਅਲਾਂਵਦੇ॥ ਇਕ ਗੰਧਰਬ ਗੀਤ ਗੋਬਿੰਦ ਸੁਰ ਭਰ ਗਾਂਵਦੇ॥
ਕਵੀਸਰ ਕਥਹਿ ਕਹਾਣੀ ਪਿਆਸੇ ਨਾਂਵ ਦੇ॥ ਇਕਿ ਤੀਰਥ ਨਾਵਨ ਜਾਹਿ ਧਰਤੀ ਧਾਂਵਦੇ॥
ਇਕਿ ਹੋਇ ਅਤੀਤ ਉਦਾਸ ਏਕ ਲਿਵ ਲਾਂਵਦੇ॥ ਸੇ ਭਗਤਿ ਭਏ ਪਰਵਾਨੁ ਜੋ ਤੈਨੂ ਭਾਂਵਦੇ॥ ੯॥

**ਸਲੋਕ ॥**

ਨਾਮੁ ਨਿਰੰਜਨੁ ਨਿਰਮਲਾ ਜਪੇ ਸੁ ਨਿਰਮਲੁ ਹੋਇ॥ ਨਾਤਿਆ ਮੈਲੁ ਨ ਉਤਰੇ ਜਾਇ ਨ ਦੁਬਿਧਾ ਦੋਇ॥
ਰਾਮ ਨਾਮੁ ਸਿਮਰੇ ਬਿਨਾ ਉਧਰਿਆ ਸੁਣਿਆ ਨ ਕੋਇ॥ ਦਰਬਾਰੀ ਅਨਿਦਿਨੁ ਗਾਉ ਗੁਨ ਪਾਵਹਿ ਸਚਾ ਸੋਇ॥੧॥
ਕਰਤਾ ਕਰੇ ਸੁ ਹੋਵਈ ਅਉਰੁ ਨ ਕਰਨੈਹਾਰੁ॥ ਦੂਸਰੁ ਕੋਈ ਨ ਭੈਆ ਨਾ ਕੋ ਹੋਵਨਹਾਰੁ॥
ਦਰਬਾਰੀ ਆਪੇ ਆਪਿ ਹੈ ਦੀਨ ਦਿਆਲੁ ਮੁਰਾਰੁ॥ ੨॥

**ਪਉੜੀ ॥**

ਬੇਦ ਪੁਰਾਨ ਕੁਰਾਨ ਸਭਿ ਤੁਧੁ ਸਲਾਹਿਦੇ॥ ਗਾਵਨਿ ਸਿਧਿ ਅਰੁ ਸਾਧ ਨਾਲਿ ਸੁਬਾਂਹਿ ਦੇ॥
ਗੁਣ ਗਾਵਹਿ ਬੇਅੰਤ ਬੇਪਰਵਾਹਿ ਦੇ॥ ਕਥੇ ਨ ਜਾਂਹਿ ਅਕਥ ਗੁਣ ਅਗਮ ਅਥਾਹਿ ਦੇ॥
ਤੂ ਸਭਨਾ ਨੂੰ ਪ੍ਰਤਪਾਲਹਿ ਸਾਹਿ ਗਿਰਾਹਿ ਦੇ॥ ਜੋ ਜਨ ਤੇਰੇ ਸੰਤ ਸੁ ਤੈਨੂੰ ਚਾਹਿਦੇ॥
ਜਿਨਾ ਪਛਾਤਾ ਸਚੁ ਸੁ ਢੇਰੀ ਢਾਹਿਦੇ॥ ਸਭੇ ਵਰਤੈਹਿ ਵਿਚਿ ਹੁਕਮ ਨਰ ਨਾਹਿ[3] ਦੇ॥ ੧੦॥

1. ਜਿਸ ਦਾ ਲੇਖਾ ਨਹੀਂ ਹੁੰਦਾ 2. ਜੂਨੀਆਂ 3. ਪਤੀ ਪਰਮੇਸ਼ਰ

**ਸਲੋਕ ॥**

ਜਿਉ ਕਾਲੁ ਗਇਆ ਤਿਉ ਆਜੁ ਹੈ ਤੁਮ ਕਉ ਬਨੇ ਨ ਢੀਲ॥
ਜਾ ਜਮੁ ਆਇ ਗ੍ਰਿਸਈ ਕਹਣ ਨ ਦੇਵਗੁ ਹੀਲ[1]॥ ਦਰਬਾਰੀ ਨਾਲ ਨ ਚਲਈ ਹਿਕਮਤਿ ਹੁਕਮ ਸਬੀਲ[2]॥ ੧॥
ਪਾਕੀ ਨਾਈ ਪਾਕ ਦਾ ਲੀਜੈ ਅਨਿਦਿਨੁ ਨਾਉ॥ ਹੋਵਹਿ ਪਾਕੁ ਨਿਪਾਕ ਤੇ ਆਗੇ ਪਾਵਹਿ ਥਾਉ॥
ਦਰਬਾਰੀ ਜਿਸਦਾ ਕੀਤਾ ਜੀਉ ਹੈ ਤਿਸ ਹੀ ਕੇ ਗੁਣ ਗਾਉ॥੨॥

**ਪਉੜੀ ॥**

153.ਅ ਪਉਣ ਪਾਣੀ ਬੈਸੰਤਰ ਤੈਨੂ ਜਾਪ/ਦੇ[3]॥ ਤਪੇ ਤਪੀਸਰ ਜਪਹਿ ਜੋ ਅਗਨੀ ਤਾਪਦੇ॥
ਜਪਿ ਜਪਿ ਤੇਰਾ ਨਾਉ ਜੁ ਬੰਧਨ ਕਾਪਦੇ[4]॥ ਮਨ ਤਨ ਹੋਇ ਸੰਤੋਖੁ ਨਾਇ ਤੇਰੇ ਧ੍ਰਾਪਦੇ॥
ਇਕਿ ਗਿਆਨੀ ਕਥਹਿ ਗਿਆਨ ਇਕੋ ਥਾਪਦੇ॥ ਤਿਨ ਤੁਟੇ ਸੰਸੇ ਸੋਗੁ ਤਿਨਹੁ ਤਾਪੁ ਦੇ॥
ਪ੍ਰਭੁ ਦੇਦਾ ਸਾਸ ਗਿਰਾਸਿ ਜਿਉ ਪੁਤ ਬਾਪ ਦੇ॥ ੧੧॥

**ਸਲੋਕ ॥**

ਜਿਨਾ ਮਰਨੁ ਨ ਵਿਸਰੇ ਸੇ ਕਹੁ ਕੇਹੇ ਮਾਨੁਖ॥ ਸੇ ਪਾਪਾ ਮੰਦ ਨ ਦੇਵਨੀ ਮਿਲਿ ਨ ਬਹਨੀ ਚੁਖੁ[5]॥
ਸਿਰਿ ਪਰ ਸੁਝੈ ਜਮ ਬਲੀ ਅੰਦਰਿ ਧੁਖੇ ਧੁਖ॥ ਜੋ ਸਰਨਿ ਪਰੇ ਜਗਦੀਸ ਦੀ ਦਰਬਾਰੀ ਤਿਨਾ ਸਦ ਸੁਖ॥ ੧॥
ਸਾਹਿਬ ਦੀ ਕਰਿ ਬੰਦਗੀ ਅਉਰ ਤਿਆਗਹੁ ਸਾਸਿ॥ ਤਿਸੁ ਦੀ ਸੇਵਾ ਲਾਗੁ ਤੂੰ ਜੋ ਦੇਂਦਾ ਗਿਰਾਸਿ॥
ਦਰਬਾਰੀ ਦਰਸਨ ਚਾਹਿ ਜੇ ਹੋਹੁ ਦਾਸਨ ਕਾ ਦਾਸੁ॥ ੨॥

**ਪਉੜੀ ॥**

ਇਕਿ ਉਪਾਇ ਦੈਤ ਇਕਿ ਕੀਤੇ ਦੇਵਤੇ॥ ਇਕਿ ਕੀਤੇ ਬੇਮੁਖਿ ਇਕਿ ਤੁਧਨੋ ਸੇਵਤੇ[6]॥
ਇਕਿ ਕੀਤੇ ਪਉਣ ਅਹਾਰੀ ਇਕਿ ਭੋਜਨੁ ਜੇਵਤੇ॥ ਇਕ ਨੰਨੇ ਨੀਚੇ ਜੰਤੁ ਇਕਿ ਕੀਤੇ ਨ ਮੇਵਤੇ[7]॥
ਇਕਿ ਡੂਬੇ ਅਹੰਕਾਰ ਇਕ ਬਚੇ ਅਹੰਮੇਵਤੇ॥ ਸਭਨਾ ਦੀ ਉਤਿਪਤਿ ਅਲਖ ਅਭੇਵ ਤੇ॥ ੧੨॥

**ਸਲੋਕ ॥**

ਦਰਬਾਰੀ ਦੇਖੁ ਬੀਚਾਰ ਦਿਲਿ ਚਲਣੁ ਅਜੁ ਕੇ ਕਲਿ॥ ਪੀਊ ਦਾਦਾ ਉਠਿ ਗਇਆ ਕੋਇ ਨ ਬੈਠੋ ਮੱਲਿ॥
ਜਮੁਜੰਦਾਰੁ ਨ ਛਡਿਈ ਨ ਚਲੈ ਵਲਿ ਛਲਿ॥ ਦਰਬਾਰੀ ਹਰਿ ਕੇ ਨਾਮ ਬਿਨੁ ਸਭ ਕੂੜਾਵੀ ਗੱਲਿ॥ ੧॥
ਕਾਹੇ ਡੋਲਹਿ ਰੇ ਮਨਾ ਰਾਖਹੁ ਮਨੁ ਠਹਿਰਾਇ॥ ਡੋਲੇ ਕਛੂ ਨ ਹੋਵਈ ਜਾਸਹਿ ਜਨਮੁ ਗਵਾਇ॥
ਦਰਬਾਰੀ ਨੀਚਹੁ ਊਚ ਭਏ ਪਏ ਜੁ ਹਰਿ ਸਰਨਾਇ॥ ੨॥

**ਪਉੜੀ ॥**

ਤੂੰ ਪਾਰਬ੍ਰਹਮੁ ਪਰਮੇਸੁਰੁ ਪਤਿਤ ਉਧਾਰਨੋ॥ ਦੀਨ ਦਿਆਲਿ ਗੁਪਾਲੁ ਪਾਹਨ[8] ਤਾਰਨੋ॥
ਸੰਤ ਸਹਾਈ ਸੋਇ ਅਸੁਰ ਸੰਘਾਰਨੋ॥ ਤੂੰ ਕਰਿ ਕਰਿ ਵੇਖਹਿ ਆਪ ਕਰਤਾ ਕਾਰਨੋ॥
ਨਿਧਰ[9] ਰਖਹਿ ਧਾਰ ਧਰਨੀਧਾਰ ਨੋ॥ ਅਚਰਜ ਤੇਰੇ ਖੇਲ ਹਉ ਬਲਿਹਾਰਨੋ॥
ਹਉ ਤੇਰੀ ਕੁਦਰਤਿ ਵਿਟਹੁ ਖਿਨੁ ਖਿਨੁ ਵਾਰਨੋ॥ ੧੩॥

**ਸਲੋਕ ॥**

154.ੳ ਸਾਧੂ ਸਰਨੀ ਛੂਟੀਐ ਅਉਰੁ ਨ ਕੋਇ ਉਪਾਉ॥ ਸਾਧ ਸਰਨਿ ਹਰਿ ਹਰਿ ਜਪੇ ਲਗੇ ਨ ਜ/ਮ ਕਾ ਦਾਉ॥
ਦਰਬਾਰੀ ਹਰਿ ਤਜ ਅਨ ਲਗੈ ਜਿਉ ਅਉਤਿ ਜਣੇਦੀ ਮਾਉ[10]॥ ੧॥
ਕਰਤੇ ਕੀ ਕਰੁ ਚਾਕਰੀ ਜੋ ਸਿਰਿ ਸਾਹਾ ਪਤਿਸਾਹੁ॥ ਖੰਡੀ ਵਰਭੰਡੀ ਰਾਜੁ ਜਿਸੁ ਤਿਸੁ ਤਜ ਕਹੁ ਕਹਿ ਜਾਹੁ॥
ਤਿਸਨੂੰ ਸਿਮਰਹੁ ਸਾਹਿ ਸਾਹਿ ਜਿਸਦਾ ਦਿਤਾ ਖਾਹੁ॥ ਦਰਬਾਰੀ ਸਰਨਿ ਗੋਬਿੰਦ ਕੀ ਕਟੀਐ ਜਮ ਕਾ ਰਾਹੁ॥ ੨॥

---

1. ਹੀਲਾਂ, ਅਰਾਮ 2. ਢੰਗ, ਤਰੀਕਾ 3. ਜਪਦੇ ਹਨ 4. ਕੱਟੀ ਦੇ ਹਨ 5. ਥੋੜਾ ਜੇਹਾ ਬੈਠਣਾ (ਬਹਿਨੀ) 6. ਸਿਮਰਦੇ ਹਨ 7. ਵੱਡੇ, ਮਿਉਂਦੇ ਨਹੀਂ 8. ਪੱਥਰ 9. ਜਿਨ੍ਹਾਂ ਦੀ ਕੋਈ ਧਿਰ ਜਾਂ ਆਸਰਾ ਨਹੀਂ 10. ਅਜੇਹੇ ਜਣੇ (ਜੰਮੇ) ਜੋ ਦਰਗਾਹ ਵਿੱਚ ਸਾਥ ਨਾ ਦੇ ਸਕਣ, ਇਸ ਤਰੀਕੇ ਨਾਲ ਉਹ ਔਂਤ ਹੀ ਬਣ ਗਏ

**ਪਉੜੀ ॥**

ਤੂ ਕਰਨਕਾਰਨ ਸਮਰਥੁ ਪਤਿਤ ਪਾਵਨੋ॥ ਹਉ ਕੀਤਾ ਕੁਰਬਾਨੁ ਤੇਰੇ ਨਾਂਵ ਨੋ॥
ਪਹੁਚਿ ਨ ਸਕੈ ਕੋਇ ਤੇਰੇ ਨਿਆਵ ਨੋ॥ ਸਭ ਕੇ ਤੇਰੇ ਵਸਿ ਤੂ ਸਭਨਾ ਭਾਵਨੋ॥
ਹਰਿ ਜਨ ਗਾਵਹਿ ਗੀਤ ਤੇਰਾ ਗਾਵਨੋ॥ ਬਲੁ[1] ਛਲਿ ਪਇਆਲ ਪਠਾਯੋ ਬਨਿ ਕੈ[2] ਬਾਵਨੋ॥ ੧੪॥

**ਸਲੋਕ ॥**

ਜਿਉ ਰਖੀ ਲਾਜ ਪਹਿਲਾਦ ਕੀ ਧ੍ਰੋਪਤਿ ਪੈਜ ਸਵਾਰਿ॥ ਸਤੁ ਸੀਤਾ ਕਾ ਰਾਖਿਓ ਅਹਲਿਆ ਸਿਲਾ ਉਧਾਰਿ॥
ਦਰਬਾਰੀ ਤਿਸੁ ਕੀ ਸਰਨਿ ਪਾਹਿ ਪਾਵਹਿ ਮੋਖੁ ਦੁਆਰੁ॥ ੧॥
ਸੁਭ ਇਛਾ ਵਾਸਨਾ ਪਹਿਲੀ ਪਉੜੀ ਏਹਿ॥ ਜੋ ਇਤਿ ਪਉੜੀ ਨ ਚੜੈ ਧ੍ਰਿਗੁ ਜੀਵਣੁ ਧ੍ਰਿਗੁ ਦੇਹਿ॥ ੨॥

**ਪਉੜੀ ॥**

ਤੂੰ ਅਪਰੰਪੁਰੁ ਆਪਿ ਪਤਿਤ ਪਵਿਤ੍ਰੋ॥ ਲਖ ਨ ਸਕੈ ਕੋਇ ਤੁਧੁ ਚਲਿਤ੍ਰ ॥
ਤੂ ਨਿਰਾਹਾਰੁ ਨਿਰਵੈਰੁ ਸੰਤਾ ਮਿਤ੍ਰੋ॥ ਆਪੇ ਬਾਰਹ ਰਾਸੀ[3] ਆਪਿ ਨਿਛੱਤ੍ਰੋ॥
ਆਪੇ ਹੀ ਬਹੁ ਭਾਂਤਿ ਆਪਿ ਇਕਤ੍ਰੋ॥ ਜਹ ਦੇਖਾ ਤਹਿ ਤੂਹੇ ਜਤ੍ਰ ਕੱਤ੍ਰੋ[4]॥ ੧੫॥

**ਸਲੋਕ ॥**

ਹਾਡਿ ਚਾਮ ਕੀ ਦੇਹੁਰੀ ਭੀਤਰਿ ਧਰਿਆ ਸਾਸੁ॥ ਜਿਸੁ ਜਾਂਦੇ ਬਿਲਮੁ ਨ ਹੋਵਈ ਤਿਸ ਕਾ ਕਰਾਂ ਬਿਸਾਸੁ॥
ਬਾਲਕ ਜੋਬਨਿ ਬਿਰਧਿ ਫੁਨਿ ਅੰਤੁ ਹੋਇ ਤਨੁ ਨਾਸੁ॥ ਬਿਸਟਾ ਕਿਰਮ ਕਿ ਭਸਮ ਦੇਹਿ ਸਿਰਿ ਮਾਰ ਪਰੈ ਗਲਫਾਸਿ॥
ਜੋ ਗੁਰਮੁਖ ਹੁਇ ਹਰਿ ਭਜੈ ਦਰਬਾਰੀ ਹੋਇ ਖਲਾਸੁ॥ ੧॥
ਦਰਬਾਰੀ ਦੀਨ ਗਰੀਬ ਦੀ ਸਾਰ ਸਮਾਲੇ ਆਪਿ ॥ ਆਪੇ ਮਾਰਗ ਪਾਇਦਾ ਆਪਿ ਜਪਾਏ ਜਾਪ॥
ਆਪੇ ਧਰਮੁ ਕਰਾਇਦਾ ਲਗਨਿ ਨ ਦੇਂਦਾ ਪਾਪ॥ ਦਰਬਾਰੀ ਜਿਉ ਅਮਿਰੀਕ ਦਾ ਖਲੋਤਾ ਝਲਿ ਸਰਾਪੁ॥ ੨॥

**ਪਉੜੀ ॥**

ਗਿਆਨੀ ਧਿਆਨੀ ਤਪੇ ਤਪੀਸਰ ਤੇਰਿਆ॥ ਜਤੀ ਸਤੀ ਸੰਖੀ ਸਭ ਤੁਧ ਕੇਰਿਆ॥
154.ਅ ਪਾਪੀ ਪਤਿਤ ਅਸੰ[5] ਪਰੇ ਪਰੇ/ਰਿਆ॥ ਇਕਿ ਲਏ ਜੂਨੀ ਥੋ ਕਟਿ ਇਕਿ ਜੂਨੀ ਫੇਰਿਆ॥
ਇਕ ਕੀਤੇ ਨਿਹਚਲੁ ਲੋਕ ਇਕਿ ਗਿਰਿਤੇ ਗੇਰਿਆ॥ ਤੂੰ ਸਭਨਾ ਦੇ ਸਿਰਮੌਰ ਸਭ ਤੇਰੇ ਚੇਰਿਆ॥ ੧੬॥

**ਸਲੋਕ ॥**

ਜਿਸੁ ਤੁਧੁ ਦੇਹੁ ਇਹ ਮਾਨਸ ਜਨਮੁ ਦੁਲੰਭੁ॥ ਏਹਿ ਘੜੀ ਮੁਹਤ ਕੀ ਪਾਹੁਣੀ ਦੇਖਤਿ ਹੋਗੁ ਅਚੰਭੁ॥
ਬਾਉ[6] ਧਰ[7] ਆਤਸ ਆਕਾਸੁ ਅਉਰੁ ਰਲਾਇਆ ਅੰਭੁ[8]॥ ਜੋਬਨ ਜਾਂਦੇ ਬਿਲਮੁ ਨ ਹੋਵਈ ਜੈਸੇ ਰੰਗੁ ਕਸੁੰਭ॥ ੧॥
ਤੂਹੇ ਤੂਹੇ ਕੂਕੀਏ ਸੋਈਐ ਨਾਹਿ ਵਿਸਾਰਿ॥ ਤੁਧੁ ਵਿਸਾਰੇ ਕਿਉ ਸਰੇ ਜੋ ਲੈਂਦਾ ਸਭ ਦੀ ਸਾਰੁ॥
ਤਿਸ ਨੂ ਕਿਉ ਨਹੀ ਸੇਵਦਾ ਜਿਨਿ ਰਖਿਓਹੁ ਉਦਰਿ ਮਝਾਰਿ[9]॥
ਦਰਬਾਰੀ ਸਰਨਿ ਗੁਪਾਲ ਕੀ ਭਉਜਲ ਉਤਰਹਿ ਪਾਰਿ॥ ੨॥

**ਪਉੜੀ ॥**

ਤੂਹੇ ਪੜਦੇ ਮੋਸੁ ਪੜਦੇ ਕੱਜਦਾ॥ ਪਤਿਤ ਉਧਾਰੁ ਚਰੋਕਾ ਕੱਲਿ ਨ ਅੱਜਦਾ॥
ਕੋਇ ਨ ਪਾਵੈ ਭੇਉ ਤੇਰੇ ਚੱਜ ਦਾ॥ ਜੁ ਕੁਛੁ ਕਰੇ ਸੁ ਹੋਵੈ ਭਾਣਾ ਦੱਜ ਦਾ[10]॥
ਜਨੁ ਦਰਬਾਰੀ ਜੰਤੁ ਵਰਾਇਆ ਵੱਜਦਾ॥ ੧੭॥

**ਸਲੋਕ ॥**

ਪਤਿਤ ਉਧਾਰਨੁ ਪਾਰਬ੍ਰਹਮੁ ਕਹਿਦੇ ਵੇਦ ਪੁਰਾਨ॥ ਮਿਹਰਵਾਨੁ ਬਖਿਸੰਦੁ ਤੂ ਕਹਹਿ ਕਿਤਾਬ ਕੁਰਾਨ॥
ਅਦਲੁ ਫਦਲੁ[11] ਦੋਇ ਤੁਧ ਘਰਿ ਬਖਸਿ ਮਾਰ ਤੁਧ ਪਾਸ॥ ਆਪੇ ਕਰਤਾ ਬੇਮੁਖੀ ਆਪੇ ਦੇਇ ਸਰਾਸਿ[12]॥

---

1. ਬਲੀ ਰਾਜਾ 2. ਬਣ ਕੇ (ਬਾਵਨ ਅਵਤਾਰ) 3. ਬਾਰਾਂ ਰਾਸ਼ੀਆਂ 4. ਜਿਥੇ ਕਿਤੇ, ਹਰ ਥਾਂ 5. ਮੂਲ ਰਚਨਾ ਵਿੱਚ ਇਥੇ ਖ ਅੱਖਰ ਦਾ ਅਭਾਵ ਹੈ 6. ਹਵਾ 7. ਧਰਤੀ 8. ਪਾਣੀ 9. ਪੇਟ ਵਿੱਚ 10. ਵਾਪਰਦਾ ਹੈ 11. ਅਦਲ ਭਾਵ ਇਨਸਾਫ ਅਤੇ ਫ਼ਜ਼ਲ (ਫਦਲ) ਖ਼ੁਸ਼ੀ, ਅਨੰਦ, ਪ੍ਰਸੰਨਤਾ 12. ਚੰਗੀ ਰਾਸ, ਮਿਲਾ ਦੇਣ ਵਾਲੀ ਭਾਵਨਾ

ਤੁਧਹੁ ਬਾਹਰਿ ਕਿਛੁ ਨਾਹੀ ਜਾ ਡਿਠਾ ਕਰ ਨਿਰਜਾਸਿ[1]॥ ਸਿਫਤਿ ਸਲਾਹ ਨ ਜਾਨਈ ਦਰਬਾਰੀ ਦਾਸਨ ਦਾਸੁ॥੧॥
ਹਰਿ ਪ੍ਰਭ ਕਿਸੇ ਨ ਵਸਿ ਹੈ ਸਭ ਕੋ ਹਰਿ ਕੈ ਵੱਸਿ॥ ਹਰਿ ਭਗਤਾ ਕੇ ਵੱਸਿ ਹੈ ਦਰਬਾਰੀ ਨਾਉ ਗਏ ਜਨ ਦੱਸਿ॥ ੨॥

**ਪਉੜੀ ॥**

ਭਗਤਾ ਕੀ ਪਤਿ ਆਪਿ ਆਪਿ ਉਬਾਰਿਆ॥ ਰਖਿ ਲੈਆ ਪਹਿਲਾਦੁ ਹਰਨਾਖਸੁ ਮਾਰਿਆ॥
ਦੇਹੁਰਾ ਦੀਆ ਫਿਰਾਇ ਪੰਡੀਆ ਪਿਛਿ ਵਾਰਿਆ॥ ਕੰਬੀਰ ਭਗਤ ਕਾ ਜਗ[2] ਆਪਿ ਆਇ ਸਵਾਰਿਆ॥
ਰਖਿਆ ਚੰਦ੍ਰਹਾਂਸੁ ਦੁਸਟਿਬੁਧਿ ਹਾਰਿਆ॥ ੩॥
ਤੂੰ ਸਦਾ ਸਲਾਮਤਿ ਸਸ ਸਦਾ ਨਿਰੰਕਾਰਿਆ॥ ਗਰੀਬ ਨਿਵਾਜੇ ਆਪ ਗਰਬ ਪ੍ਰਹਾਰਿਆ॥
ਜਨੁ ਦਰਬਾਰੀ ਤੇਰਾ ਰਖਣਹਾਰਿਆ॥੧੮॥੧॥ ਜੁਮਲਾ ੨੪[3]॥ ਰਾਗੁ ੧੪॥

1. ਨਿਰਨਾ, ਨਿਚੋੜ, ਸਾਰ ਅੰਸ਼ 2. ਮਹੋਛਾ ਭਾਵ ਮਹਾਂ ਉਤਸਵ ਅਰਥਾਤ ਯੱਗ 3. ਸ਼ਬਦਾਂ ਦਾ ਕੁਲ ਜੋੜ

154.ੳ **/੧ੴ ਸਤਿਗੁਰੂ ਬਾਬਾ ਨਾਨਕੁ॥ ਰਾਗੁ ਵਡਹੰਸੁ॥**
**ਚੌਪਦੇ॥ ਘਰੁ ੧॥**
ਓਅੰਕਾਰ ਕੀਆ ਆਕਾਰਾ॥ ਤ੍ਰੈਗੁਣ ਪੰਚ ਤਤ ਬਿਸਥਾਰਾ॥
ਲਖ ਚੌਰਾਸੀਹ ਜੋਨ ਉਪਾਈ॥ ਅਚਰਜ ਰਚਨਾ ਰਾਮ ਰਚਾਈ॥ ੧॥
ਕਰਿ ਕਰਿ ਵੇਖੇ ਵਿਗਸੈ ਆਪਿ॥ ਆਪੇ ਸਭਿ ਮਹਿ ਰਹਿਆ ਬਿਆਪਿ॥ ੧॥ ਰਹਾਉ॥
ਖੰਡ ਬ੍ਰਹਮੰਡ ਪਤਾਲ ਅਕਾਸਾ॥ ਚੰਦੁ ਸੂਰੁ ਕਰਿ ਕੀਆ ਪਰਗਾਸਾ॥
ਧਰਨਿ ਗਗਨੁ ਬਿਨੁ ਥੰਮ ਰਹਾਏ॥ ਕਰਤੇ ਪੁਰਖੁ ਕਰ ਕਲਾ ਟਿਕਾਏ॥ ੨॥
ਚਹੁ ਖਾਣੀ ਮਹਿ ਰਚਨਾ ਸਾਜੀ॥ ਆਪਿ ਵਿਗਸੈ ਵੇਖੈ ਬਾਜੀ॥
ਸਗਲੀ ਅਪਨੈ ਸੂਤਿ ਪਰੋਤੀ[1]॥ ਸਰਬ ਸਮੋਈ ਅਪਨੀ ਜੋਤੀ॥ ੩॥
ਸਭਨਾ ਕੈ ਸਿਰਿ ਲਿਖਿਆ ਲੇਖੁ॥ ਕਰਨੈਹਾਰਾ ਆਪਿ ਅਲੇਖੁ॥
ਦਰਬਾਰੀ ਤਾ ਕੀ ਸਰਨਿ ਸਿਧਾਉ॥ ਜਾ ਕਾ ਕੀਆ ਸਗਲ ਬਨਾਉ॥ ੪॥ ੧॥
**ਰਾਗੁ ਵਡਹੰਸੁ ॥**
ਜਾ ਕਾ ਕੀਆ ਸਗਲ ਪਸਾਰਾ॥ ਸਰਬ ਜੀਆ ਕੀ ਕਰਦਾ ਸਾਰਾ॥
ਸਗਲ ਸ੍ਰਿਸਟਿ ਦਾ ਏਕੋ ਸਾਂਈ॥ ਜਲ ਥਲ ਰਵਿਆ ਸਭਨੀ ਥਾਂਈ॥ ੧॥
ਰੇ ਮਨ ਤਾ ਕਉ ਸਿਮਰੁ ਸਵੇਰੇ॥ ਸਗਲੇ ਕਾਰਜ ਸਉਰਨਿ ਤੇਰੇ॥ ੧॥ ਰਹਾਉ॥
ਜਾ ਅੰਤੁ ਨ ਪਾਇਆ ਜਾਈ॥ ਰੇ ਮਨ ਤਾ ਕੀ ਗਹੁ ਸਰਨਾਈ॥
ਜਾ ਕੀ ਕੀਤਾ ਕੋਇ ਨ ਫੇਰੇ॥ ਤਾ ਕੀ ਸਰਨਿ ਪਰਹੁ ਮਨ ਮੇਰੇ॥ ੨॥
ਜਾ ਕੀ ਆਗਿਆ ਸਭਿ ਸਿਰਿ ਵਰਤੇ॥ ਪਾਰਬ੍ਰਹਮੁ ਅਪਰੰਪੁਰ ਕਰਤੇ॥
ਈਸਰੁ ਬ੍ਰਹਮਾ ਇੰਦੁ ਗਾਵਹਿ॥ ਸੇਖ ਨਾਗੁ ਨਿਤਿ ਨਉ ਤਨ[2] ਧਿਆਵਹਿ॥ ੩॥
ਜੋ ਪ੍ਰਭ ਸਭ ਕੀ ਸਾਰ ਸਮਾਲੇ॥ ਘਟਿ ਘਟਿ ਅੰਤਰਿ ਸਭਨਾ ਨਾਲੇ॥
ਤਾ ਕੀ ਸਰਨਿ ਸਰਬ ਸੁਖ ਪਾਵਹਿ॥ ਦਰਬਾਰੀ ਗੁਰੁ ਮਿਲਿ ਨਾਮ ਧਿਆਵਹਿ॥ ੪॥ ੨॥
**ਰਾਗੁ ਵਡਹੰਸੁ ॥**
ਚਾਤ੍ਰਿਕ ਬੂਦ ਪਿਆਸਿ ਹੈ ਸੇਵਕਿ ਦਰਸ ਪਿਆਸਿ॥ ਸੁਆਤਿ ਬੂੰਦ ਕੈ ਕਾਰਨੇ ਜਲ ਮਹਿ ਸੀਪ ਉਦਾਸਿ[3]॥ ੧॥
ਹਉ ਬਲਿਹਾਰੀ ਬਲਿ ਗਈ ਘੋਲਿ ਘੁਮਾਈ ਨਾਉ ਨੋ॥੧॥ ਰਹਾਉ॥
ਸਾਹਿਬ ਤੇਰੇ ਨਾਉ ਨੂੰ ਸੁਰ ਨਰ ਮੁਨ ਜਨ ਲੋਚ॥ ਜਿਸੁ ਕ੍ਰਿਪਾ ਪ੍ਰਭ ਤਿਸੁ ਮਿਲੈ ਮਿਲੈ ਨ ਸੰਜਮ ਸੋਚ[4]॥ ੨॥
154.ਅ ਰਾਮ ਨਾਮੁ ਸੋ ਜਨੁ ਜਪੈ ਜਿਸੁ ਮਸਤਕਿ ਪੂਰਨ ਭਾਗਿ॥ ਸੇ ਸੁਖੀਏ ਮੁ/ਖਿ ਸੋਹਣੇ ਗੁਰਚਰਨੀ ਚਿਤੁ ਲਾਗਿ॥ ੩॥
ਕਰਿ ਕ੍ਰਿਪਾ ਕ੍ਰਿਪਾਲੁ ਹੋਹੁ ਦੇਵਹੁ ਸਾਧੂ ਧੂਰਿ॥ ਦਰਬਾਰੀ ਸਰਨ ਗੋਵਿੰਦ ਕੀ ਮਨ ਕੀ ਮਨਸਾ ਪੂਰਿ॥ ੪॥ ੩॥
**ਰਾਗੁ ਵਡਹੰਸੁ ॥**
ਅਗਮੁ ਅਥਾਹੁ ਅਪਾਰੁ ਪ੍ਰਭੁ ਜਾ ਕੀ ਕੀਮਤਿ ਨਾਂਹਿ॥ ਤਿਸੁ ਕੀ ਸਰਨੀ ਪਉ ਮਨਾ ਖੋਟੁ ਖਤਾ ਮਤੁ ਖਾਹਿ॥੧॥
ਰੇ ਮਨ ਕਾਂਹਿ ਗੁਮਾਨੁ ਕਰੇਹਿ॥ ਰਾਮ ਨਾਮੁ ਰਸੁ ਛੋਡਿ ਮਨ ਦੋਜਕੁ ਕਾਂਹਿ ਭਰੇਹਿ॥ ੧॥ ਰਹਾਉ॥
ਏਥੇ ਰਹਿਣਾ ਕੂੜੁ ਹੈ ਓਥੇ ਜਾਣਾ ਸਾਚੁ॥ ਕਹਾ ਪਸਾਰਹਿ ਪਾਦ[5] ਮਨ ਮਨ ਏਕਸ ਕੇ ਰੰਗ ਰਾਚੁ॥ ੨॥
ਧਨੁ ਜੋਬਨ ਫੁਲ ਬਾਂਸ[6] ਜਿਉ ਏ ਬਾਦਰ ਕੀ ਛਾਂਵ॥ ਸਭੁ ਕੁਛੁ ਛੋਡਿ ਸਿਧਾਵਣਾ ਏਹੁ ਕੂੜਾਵਾ ਥਾਂਵ॥ ੩॥
ਕਰਨੈਹਾਰਾ ਚਿਤਿ ਧਰੁ ਸਾਜ ਸਵਾਰਿ ਏਹਿ॥ ਦਰਬਾਰੀ ਸਚਾ ਪਾਤਿਸਾਹੁ ਪਨਾਹਿ ਤਿਸੈ ਦੀ ਲੇਹਿ॥ ੪॥ ੩॥

1. ਸਾਰੀ ਸ੍ਰਿਸ਼ਟੀ ਇਕ ਨਿਯਮ ਵਿੱਚ ਬੱਧੀ ਹੈ 2. ਨਵਾਂ ਨਾਮ 3. ਸਿੱਪ ਸਵਾਂਤ ਬੂੰਦ ਦੀ ਅਣਹੋਂਦ ਕਰਕੇ ਉਦਾਸ ਹੈ 4. ਸੰਜਮ ਅਤੇ ਪਵਿਤ੍ਰਤਾ (ਸੌਚ ਆਦਿ) 5. ਪੈਰ 6. ਫੁੱਲ ਦੀ ਸੁਗੰਧੀ ਦੀ ਤਰ੍ਹਾਂ

**ਰਾਗੁ ਵਡਹੰਸੁ ॥**

ਅਕਲ ਕਲਾ ਜਿਨਿ ਪਾਈਐ ਰਹਿ ਪ੍ਰਭੁ ਅਲਖ ਅਭੇਉ॥ ਬੁਧੀ ਬਾਜੀ ਨਹ ਮਿਲੇ ਬਿਨੁ ਗੁਰ ਸੰਤਨ ਸੇਉ॥ ੧॥
ਸਰਨਿ ਗਹਹੁ ਸਤਿਗੁਰੂ ਕੀ ਗੁਰ ਕੈ ਮਾਰਗੁ ਚਲੁ॥ ਗੁਰਪ੍ਰਸਾਦੀ ਪਾਈਐ ਨਿਜ ਘਰੁ ਸਚੁ ਮਹਲੁ॥ ੧॥ ਰਹਾਉ॥
ਚਤੁਰਾਈ ਤੇ ਚਤਰਭੁਜੁ ਸਹੰਸ ਕੋਸ[1] ਤੇ ਦੂਰਿ॥ ਆਪੁ ਠਗਾਂਵਹਿ ਜਾਣ ਕੇ ਤਿਨ ਕੇ ਸਦ ਹਜੂਰਿ॥ ੨॥
ਚਾਕਰ ਲਾਗਹੁ ਖਸਮ ਕੇ ਸਚੀ ਕਾਰ ਕਮਾਉ॥ ਬੰਨਹੁ ਮਨ ਕੀ ਧਾਂਵਣੀ[2] ਪਾਵਹੁ ਅਬਿਚਲੁ ਥਾਉ॥ ੩॥
ਜਗਜੀਵਨੁ ਜਗਦੀਸੁ ਪ੍ਰਭੁ ਅਨਿਦਿਨੁ ਜਾਪੁ ਮਨ ਮਾਹਿ॥ ਦਰਬਾਰੀ ਲੇਖੇ ਪਤਿ ਪਵੈ ਦਰਗਹ ਸਚੀ ਜਾਂਹਿ॥ ੪॥ ੫॥

**ਰਾਗੁ ਵਡਹੰਸੁ ॥**

ਤੂ ਕਰਤਾਪੁਰਖੁ ਅਨਾਥਾ ਨਾਥੁ॥ ਸਭਨਾ ਕੈ ਸਿਰਿ ਊਪਰਿ ਹਾਥੁ॥ ੧॥
ਭਗਤ ਵਛਲੁ ਭਵਖੰਡਨਹਾਰਾ॥ ਪਾਰਬ੍ਰਹਮੁ ਪਰਮੇਸੁਰੁ ਪਿਆਰਾ॥੧॥ ਰਹਾਉ॥
ਕਰਿ ਕਰਿ ਵੇਖੇ ਅਪਨਾ ਕੀਆ॥ ਪਾਰਬ੍ਰਹਮ ਸਭੁ ਤੁਝ ਤੇ ਥੀਆ॥ ੨॥
ਅਉਰੁ ਨ ਕੋਈ ਹੋਆ ਨ ਹੋਈ॥ ਦੀਨ ਦਿਆਲੁ ਦਮੋਦਰੁ ਸੋਈ॥ ੩॥
ਜਿਨਿ ਕਿਛੁ ਕੀਤਾ ਸੋਈ ਪ੍ਰਭੁ ਜਾਣੈ॥ ਅਉਰੁ ਕਹੋ ਕੋਈ ਕਹਾਂ ਪਛਾਣੈ॥ ੪॥
ਮਧਸੂਦਨ ਮਾਧੋ ਕਾ ਪਰਤਾਪੁ॥ ਸਭ ਕੋ ਜਪਈ ਜਿਸ ਦਾ ਜਾਪੁ॥੫॥
ਸਰਨਿ ਸੂਰ ਤੇਰੀ ਸਰਨਾਈ॥ ਦਰਬਾਰੀ ਰਾਖਹੁ ਅਜਮਲ ਨਿਆਂਈ॥ ੬॥ ੬॥ ਏਹੁ ਖਟਪਦੀ ॥

155.ੳ /ੴ ਸਤਿਗੁਰੂ ਬਾਬਾ ਨਾਨਕੁ॥

**ਰਾਗੁ ਵਡਹੰਸੁ॥ ਚੌਪਦੇ ਘਰੁ ੧॥ ਇਕਤੁਕੇ॥**

ਅਮਲੀ ਬਚੇ ਨ ਅਮਲ ਬਿਨੁ ਮਛੁਲੀ ਨੀਰ ਬੈਗੈਰਿ॥ ਤਿਉ ਜਨ ਹਰਿ ਬਿਨੁ ਨ ਸਰੈ ਵਿਸਰੈ ਜਰਾ ਨ ਕੇਰਿ[3]॥੧॥
ਰਾਮ ਨਾਮੁ ਮਿਰਤ ਕੋ ਗਿਆਨ ਬਿਨਾ ਜਿਮਿ[4] ਅੰਧ॥੧॥ ਰਹਾਉ॥
ਜਲ ਬਿਨੁ ਕਮਲ ਕੁਮਲਾਵਤੇ ਚਾਤ੍ਰਿਕ ਬੂੰਦ ਬਿਹੀਨ[5]॥ ਨਾਮ ਬਿਨਾ ਨਰੁ ਕੁਛ ਨਹੀ ਜਿਉ ਧਨ ਜੋਬਨਿ ਬਿਨੁ ਦੀਨ[6]॥੨॥
ਕਾਂਮੀ ਨਾਰ ਪਿਆਰੁ ਜਿਉ ਕ੍ਰਿਪਨ[7] ਧਨ ਕੀ ਪਿਆਸਿ॥ ਤਿਉ ਹਰਿ ਜਨੁ ਹਰਿ ਹਰਿ ਜਪੇ ਨਾ ਬਿਸਰੇ ਸਾਸਿ ਗਿਰਾਸਿ॥੩॥
ਗੀਤ ਗੋਬਿੰਦ ਗੋਪਾਲ ਕੇ ਅਨਿਦਿਨੁ ਜਪੀਐ ਨੀਤਿ॥ ਜਨ ਦਰਬਾਰੀ ਸਾਧ ਸੰਗਿ ਢਾਹੁ ਭਰਮ ਕੀ ਭੀਤਿ[8]॥ ੪॥੧॥

**ਰਾਗੁ ਵਡਹੰਸੁ॥ ਦੁਤੁਕੇ॥**

ਊਚੇ ਤੇ ਊਚਾ ਪ੍ਰਭੁ ਸੋਈ॥ ਜਾਕਉ ਪਹੁਚਿ ਨ ਸਕੈ ਕੋਈ॥
ਪੀਰ ਪੈਕੰਬਰ ਸਾਦਕ ਸੇਖ॥ ਕਿਨੈ ਨ ਸੱਕਿਆ ਹਰਿ ਪ੍ਰਭੁ ਦੇਖਿ॥ ੧॥
ਕਉਨੁ ਜਾਨੈ ਪ੍ਰਭੁ ਕੇਹਾ ਜੇਹਾ॥ ਜੇ ਕੋ ਦੇਵੈ ਰਾਮ ਸਨੇਹਾ॥ ੧॥ ਰਹਾਉ॥
ਦੇਵਿ ਦੈਤਿ ਰਿਖਿ ਮੁਨਵਰ[9] ਜੇਤੇ ॥ ਦਰਸਨ ਕਉ ਚਾਹਹਿ ਨਿਤਿ ਤੇਤੇ ॥
ਸਿਵ ਬ੍ਰਹਮਾ ਇੰਦ੍ਰ ਧਰਮਰਾਇ॥ ਸਬਦੁ ਸੁਨਹਿ ਜਿਨਿ ਦੇਖਿਆ ਜਾਇ॥ ੨॥
ਪਰੇ ਪਰੇਰਾ ਪਰਲਾ ਪਾਰੁ॥ ਆਪੇ ਜਾਣੈ ਜਾਨਣਹਾਰੁ॥
ਦੂਸਰ ਕੋਇ ਨ ਐਸਾ ਕੀਆ॥ ਏਕੋ ਆਪੇ ਅਉਰੁ ਨ ਬੀਆ[10]॥ ੩॥
ਬੇਦ ਪੁਰਾਨ ਕੁਰਾਨ ਪੁਕਾਰੇ॥ ਬੇਸੁਮਾਰੁ ਨ ਵਿਚਿ ਸੁਮਾਰੇ[11]॥
ਨਾਨਕ ਪੰਥੀ ਜਨੁ ਦਰਬਾਰੀ॥ ਗਾਵਿ ਨ ਜਾਨੈ ਸਿਫਤਿ ਤੁਮਾਰੀ॥ ੪॥ ੨॥

**ਰਾਗੁ ਵਡਹੰਸੁ ॥**

ਤੂੰ ਪ੍ਰਭੁ ਕਰਤਾ ਕਰਨੈਹਾਰੁ॥ ਤੇਰਾ ਕੀਤਾ ਸਭੁ ਸੰਸਾਰੁ॥
ਭਾਂਤਿ ਭਾਂਤਿ ਕੇ ਜੀਅ ਉਪਾਏ॥ ਸਿਰਿ ਸਿਰਿ ਸਭਨਾ ਲੇਖੁ ਲਿਖਾਏ॥

---

1. ਸੈਂਕੜੇ ਕੋਹ ਅਰਥਾਤ ਮੀਲ, ਅੱਜ ਕੱਲ ਕਿਲੋਮੀਟਰ (ਅੰਦਾਜਨ ਕੋਹ ਦੀ ਲੰਬਾਈ ਅੱਜ ਕੱਲ ਦੇ ਦੋ ਕਿਲੋਮੀਟਰ ਦੇ ਲਗਪਗ ਹੁੰਦੀ ਹੈ) 2. ਮਨ ਨੂੰ ਲੈ ਜਾਣ ਵਾਲੀ 3. ਕਦੇ 4. ਜਿਸ ਤਰ੍ਹਾਂ 5. ਬਿਨਾਂ 6. ਗਰੀਬ, ਨਿਰਧਨ 7. ਕੰਜੂਸ 8. ਕੰਧ, ਪੜਦਾ 9. ਮੁਨੀ 10. ਦੂਸਰਾ 11. ਸ਼ੁਮਾਰ ਅਥਵਾ ਗਿਣਤੀ ਵਿੱਚ

ਤੂ ਅਪਨਾ ਕੀਆ ਆਪੇ ਜਾਨੁ॥ ਬੇਪਰਵਾਹੁ ਬੇਅੰਤੁ ਸੁਜਾਨੁ॥ ੧॥ ਰਹਾਉ॥
ਆਪੇ ਤੈ ਸਿਵ ਸਕਤਿ ਉਪਾਈ॥ ਆਪੇ ਸਿਰਿ ਸਿਰਿ ਧੰਧੇ ਲਾਈ ॥
ਆਪਿ ਉਪਾਵੈ ਆਪਿ ਖਪਾਵੈ॥ ਆਪੇ ਰਾਹਿ ਕੁਰਾਹਿ ਚਲਾਵੈ॥ ੨॥
ਕੀਤੇ ਰਾਜੇ ਰੰਕ[1] ਕੰਗਾਲਿ॥ ਆਪੇ ਦੇਖੇ ਨਦਰਿ ਨਿਹਾਲਿ॥
ਊਚ ਨੀਚ ਤੁਧੁ ਆਪ ਉਪਾਇਆ॥ ਆਪੇ ਸਭਨਾ ਮਾਹਿ ਸਮਾਇਆ॥ ੩॥
155.ਅ ਆਪੇ ਦੀਨ ਦਿਆਲ ਗੁਪਾਲ॥ ਸਗਲੀ /ਸ੍ਰਿਸਟੀ ਕਾ ਪ੍ਰਤਿਪਾਲੁ॥
ਨਾਨਕ ਪੰਥੀ ਜਨੁ ਦਰਬਾਰੀ॥ ਰਾਖਹੁ ਸਰਨਿ ਪੈਜ ਗਿਰਧਾਰੀ[2]॥ ੪॥ ੩॥

**ਰਾਗੁ ਵਡਹੰਸੁ ॥**

ਤੇਰਾ ਕੀਤਾ ਸਭੁ ਕੁਛੁ ਹੋਇ॥ ਅਉਰੁ ਨ ਕਰਨੈ ਜੋਗਾ ਕੋਇ॥
ਤੂੰ ਆਪੇ ਕਰਹਿ ਕਰਾਵਹਿ ਆਪਿ॥ ਆਪ ਜਪਾਵਹਿ ਅਪਨਾ ਜਾਪੁ॥ ੧॥
ਦੀਨ ਦਿਆਲਿ ਗੁਪਾਲ ਗੁਸਾਂਈ॥ ਵੇਖੇ ਵਿਗਸੈ ਬਾਜੀ ਪਾਈ॥ ੧॥ ਰਹਾਉ॥
ਤੂੰ ਦਾਨਾ ਬੀਨਾ ਦੇਵਣਹਾਰੁ॥ ਸਭਨਾ ਸਿਰਿ ਤੂ ਹੇ ਕਰਤਾਰੁ॥
ਤੇਰਾ ਕੀਤਾ ਵਰਤੇ ਲੋਇ॥ ਤੁਧੁ ਬਿਨੁ ਦੂਸਰੁ ਹੋਆ ਨ ਹੋਇ॥ ੨॥
ਤੇਰੇ ਨਾਵੈ ਜੋ ਬਲਿਹਾਰਿ॥ ਜਿਨਿ ਜਪਿਆ ਜੋ ਪਰਿਆ ਪਾਰਿ ॥
ਨਾਮ ਬਿਨਾ ਕੁਛੁ ਅਉਰੁ ਨ ਕਾਮ॥ ਸਭ ਕੁਛ ਫੋਕਟੁ ਬਿਨੁ ਹਰਿ ਨਾਮ॥ ੩॥
ਰਾਮ ਨਾਮ ਕੀ ਸੁਨਹੁ ਕਹਾਨੀ॥ ਏਕ ਬਾਰ ਕਹਿ ਉਧਰੇ ਪ੍ਰਾਨੀ॥
ਨਾਨਕ ਪੰਥੀ ਜਨੁ ਦਰਬਾਰੀ॥ ਰਾਮ ਨਾਮ ਵਿਟਹੁ ਬਲਿਹਾਰੀ॥ ੪॥ ੪॥

**ਰਾਗੁ ਵਡਹੰਸੁ ॥**

ਜਿਨਾ ਨਾਲਿ ਪਿਆਰੁ ਤੁਮਾਰਾ॥ ਸਾਥ ਨ ਕੋਈ ਪਹੁਚਿਨਹਾਰਾ॥
ਮਾਤ ਤਾਤ ਭ੍ਰਾਤ ਸੁਤ ਮੀਤ[3]॥ ਇਨ ਕੀ ਰੇ ਮਨ ਝੂਠੀ ਪ੍ਰੀਤਿ॥ ੧॥
ਦੇਖੁ ਨਿਹਾਰ ਬਿਚਾਰ ਹਿੰਝਾਰਿ॥ ਜੋ ਸੰਗਿ ਚਲੈ ਸੋਈ ਸਾਰੁ॥ ੧॥ ਰਹਾਉ॥
ਦੇਹਿ ਖੇਹ ਹੋਇ ਜਾਵਗੁ ਤੇਰੀ॥ ਕਾਹੇ ਕਰਸਹਿ ਮੇਰੀ ਮੇਰੀ॥
ਅਉਰੁ ਕਉਨੁ ਤੇਰੇ ਸੰਗਿ ਜਾਸੀ॥ ਜਾ ਗਲਿ ਪਾਸੀ ਜਮ ਕੀ ਫਾਸੀ॥ ੨॥
ਅਮਲ ਕਮਾਏ ਆਵਨਿ ਕਾਂਮਿ॥ ਜਗ ਵਰਤਾਰਾ ਦੇਖਹੁ ਆਮਿ ॥
ਜੇਹਾ ਕਰੇ ਤੇਹਾ ਕੋ ਪਾਵੈ॥ ਸਭ ਕੋ ਇਹੁ ਵਰਤਾਰਾ ਗਾਵੈ ॥ ੩॥
ਕਮਾਏ ਦਾ ਕੁਛੁ ਪਾਇ ਨ ਰਲਾ॥ ਬੁਰੇ ਦਾ ਬੁਰਾ ਭਲੇ ਦਾ ਭਲਾ ॥
ਨਾਨਕ ਪੰਥੀ ਜਨੁ ਦਰਬਾਰੀ॥ ਇਹਿ ਬਿਧੁ ਗੁਰਬਾਣੀ ਬੀਚਾਰੀ॥ ੪॥ ੫॥

**ਰਾਗੁ ਵਡਹੰਸੁ ॥**

ਪਤਿਤ ਉਧਾਰਨੁ ਪ੍ਰਭੂ ਹਮਾਰਾ॥ ਬੇਪਰਵਾਹੁ ਬੇਅੰਤੁ ਅਪਾਰਾ॥
ਪਾਕੀ ਨਾਈ ਪਾਕੁ ਗੁਸਾਂਈ॥ ਖਾਲਕੁ[4] ਰਵਿਆ ਸਭਨੀ ਠਾਂਈ॥ ੧॥
ਬੋਲਹੁ ਰਾਮ ਗੋਬਿੰਦ ਗੋਪਾਲ॥ ਜੋ ਸਰਬ ਘਟਾ ਕਰਦਾ ਪ੍ਰਤਿਪਾਲ॥ ੧॥ ਰਹਾਉ॥
ਪਰਵਦਗਾਰ ਅਪਾਰ ਅਨਾਥ॥ ਸਰਬ ਜੀਆਂ ਕੈ ਵਸਦਾ ਸਾਥਿ ॥
ਦੀਨ ਦਿਆਲ ਬਿਸੰਭਰੁ[5] ਸੋਈ॥ ਜਿਸੁ ਬਿਨੁ ਦੂਸਰੁ ਅਉਰੁ ਨ ਕੋਈ॥ ੨॥
ਪਾਰਬ੍ਰਹਮੁ ਪ੍ਰਭੁ ਅਜਿ[6] ਅਬਿਨਾਸੀ॥ ਕਾਟਨਹਾਰਾ ਜੁਮ ਕੀ ਫਾਸੀ॥
156.ੳ /ਦੇਖਹੁ ਖਾਲਕੁ ਖਲਕ ਮੰਝਾਰਿ॥ ਗੁਰ ਕੀ ਸਬਦੀ ਕਰਹੁ ਬੀਚਾਰ॥ ੩॥

---

1. ਗਰੀਬ, ਨਿਰਧਨ 2. ਗਿਰਿ ਅਥਵਾ ਪਰਬਤ ਧਾਰਨ ਕਰਨ ਵਾਲੇ ਕ੍ਰਿਸ਼ਨ ਅਰਥਾਤ ਪ੍ਰਭੂ 3. ਮਾਤ, ਪਿਤਾ (ਤਾਤ), ਭਰਾ, ਪੁੱਤਰ (ਸੁਤ) ਅਤੇ ਮਿਤ੍ਰ (ਮੀਤ) 4. ਖਲਕ (ਦੁਨੀਆ) ਪਾਲਣ ਵਾਲਾ 5. ਵਿਸ਼ਵ ਨੂੰ ਭਰਨ ਅਥਵਾ ਪੋਖਣ ਹਾਰਾ 6. ਅ (ਨਹੀਂ) + ਜ (ਜਨਮ), ਜਿਸਦਾ ਜਨਮ ਨਹੀਂ ਹੁੰਦਾ

ਨਾਰਾਇਨ ਨਰਹਰਿ ਨਿਰਵੈਰ[1]॥ ਜਾ ਕਾ ਨਾਹਨ ਧੰਧਾ ਪੈਰੁ[2]॥
ਨਾਨਕ ਪੰਥੀ ਜਨੁ ਦਰਬਾਰੀ॥ ਅਹਿਨਿਸਿ ਸਿਮਰੈ ਕ੍ਰਿਸਨ ਮੁਰਾਰੀ॥ ੪॥ ੬॥

**ਰਾਗੁ ਵਡਹੰਸੁ ॥**

ਭਗਤਿ ਵਛਲੁ ਭਵਖੰਡਨਹਾਰਾ॥ ਪਾਰਬ੍ਰਹਮ ਭਗਤਾ ਕਾ ਪਿਆਰਾ॥ ੧॥
ਦੀਨ ਦਿਆਲਿ ਗੁਪਾਲ ਗੋਵਿੰਦਾ॥ ਸਰਨ ਸੂਰ ਜਨ ਗਾਵਹਿ ਛੰਦਾ॥ ਰਹਾਉ॥
ਕਰਤਾਕਾਰਨ ਕਰਨੈਜੋਗੁ॥ ਆਪੇ ਕਰੇ ਸੰਜੋਗੁ ਵਿਜੋਗੁ॥ ੨॥
ਪਤਿਤ ਪਵਿਤ੍ਰ ਗਰਬ ਪਰਹਾਰੀ[3]॥ ਦੀਨਾ ਨਾਥੁ ਦਿਆਲ ਮੁਰਾਰੀ॥ ੩॥
ਬਖਸਨਹਾਰੁ ਕਰੀਮੁ ਮੁਕੰਦਾ[4]॥ ਜਨੁ ਦਰਬਾਰੀ ਤੇਰਾ ਬੰਦਾ॥ ੪॥ ੭॥

**ਰਾਗੁ ਵਡਹੰਸੁ ॥**

ਤੇਰਾ ਨਾਉ ਸਲਾਹੀ ਨਿਤਿ॥ ਸਦਾ ਸਮਾਲੀ ਹਰਿ ਹਰਿ ਚਿਤਿ॥ ੧॥
ਤੇਰਾ ਨਾਮੁ ਅਮੋਲੁ ਅਪਾਰਾ॥ ਜਾ ਕਾ ਪਾਇ ਨ ਪਾਰਾਵਾਰਾ॥ ੧॥ ਰਹਾਉ॥
ਜਾ ਜਨੁ ਉਚਰੇ ਮੁਖ ਤੇ ਰਾਮੁ॥ ਹੋਇ ਪਵਿਤ੍ਰ ਦੇਹੀ ਚਾਮੁ॥ ੨॥
ਜਿਨ ਹਰਿ ਹਰਿ ਰਿਦੇ ਵਸਾਇਆ॥ ਜਮਜੰਦਾਰੁ ਤਿਸੁ ਨਿਕਟਿ ਨ ਆਇਆ॥ ੩॥
ਰਾਮ ਨਾਮੁ ਜਪੁ ਰੇ ਮਨੂ ਮੇਰੇ॥ ਦਰਬਾਰੀ ਕਾਰਜ ਸਉਰਨਿ ਤੇਰੇ॥ ੪॥ ੮॥

**ਰਾਗੁ ਵਡਹੰਸੁ ॥**

ਪਾਰਬ੍ਰਹਮ ਕੀ ਉਤਮ ਕਥਾ॥ ਪੜਤੇ ਸੁਣਤੇ ਉਧਰਹਿ ਤਥਾ॥੧॥ ਰਹਾਉ॥
ਜੋ ਜਨੁ ਹਿਰਦੈ ਕਥਾ ਬਸਾਵੈ॥ ਸ੍ਰਵਣ ਸੁਣੇ[5] ਰਸਨਾ ਮੁਖਿ ਗਾਵੈ॥ ੧॥
ਜੋ ਜਨੁ ਸਮਝ ਕਮਾਵੈ ਬਾਕ[6]॥ ਧਰਮਰਾਇ ਤੇ ਹੋਇ ਬਿਬਾਕੁ[7]॥ ੨॥
ਅਨਿਦਿਨੁ ਗਾਵਹੁ ਗੁਣ ਵਡਿਆਈ॥ ਜਮ ਕੀ ਕਾਣਿ ਸਿਰਹੁ ਚੁਕਿ ਜਾਈ॥ ੩॥
ਕਥਾ ਸੁਨਾਵੈ ਜੋ ਜਨੁ ਹਰਿ ਕੀ॥ ਦਰਬਾਰੀ ਉਪਮਾ ਕਰੁ ਤਿਸ ਨਰ ਕੀ॥ ੪॥ ੯॥

**ਰਾਗੁ ਵਡਹੰਸੁ ॥**

ਪ੍ਰਭ ਜੀ ਕਾਟਹੁ ਬੇਰੀ[8] ਮੇਰੀ॥ ਹੈਉ ਪਰਿਆ ਅਬ ਸਰਨੀ ਤੇਰੀ॥੧॥ ਰਹਾਉ॥
ਹਉ ਹਉ ਬੰਧਨ[9] ਬਾਂਧਿਆ ਮੋਹ॥ ਆਇ ਪਾਇਆ ਮੈ ਸਰਨੀ ਤੋਹ॥ ੧॥
ਲੋਭ ਲਹਰਿ ਕਰਿ ਡਾਰਿਆ ਅੰਧੁ॥ ਛੋਡੇ ਨਾਹਿਨ ਮਾਇਆ ਧੰਧੁ[10]॥ ੨॥
ਨਿੰਦਾ ਕਰੋ ਪਰਾਈ ਨੀਤ॥ ਮਨ ਮਹਿ ਪਰੀ ਭਰਮ ਕੀ ਭੀਤਿ[11]॥ ੩॥
ਜਿਉ ਜਾਨਹੁ ਤਿਉ ਰਾਖਹੁ ਰਾਮ॥ ਜਨੁ ਦਰਬਾਰੀ ਤੇਰੀ ਸਾਮ[12]॥ ੪॥ ੧੦॥

**ਰਾਗੁ ਵਡਹੰਸੁ ॥**

ਪ੍ਰਭ ਜੀ ਮੇਰੀ ਕਰਹੁ ਖਲਾਸੀ॥ ਅਜਮਲ ਕੀ ਜਿਮਿ[13] ਕਾਟੀ ਫਾਸੀ॥ ੧॥ ਰਹਾਉ॥
156.ਅ ਦੈਤ੍ ਅਤਿ ਹਰਾਮੁ[14] ਅ/ਲਾਇਆ॥ ਤਿਸ ਕਾ ਜੰਮਣੁ ਮਰਣੁ ਮਿਟਾਇਆ॥ ੧॥
ਧ੍ਰੂਰੀਕੁ[15] ਉਧਰਿਆ ਕਰਿ ਸਾਂਗੁ॥ ਰਾਸਿ ਅਣਾਇਆ ਕੀਆ ਉਪਾਂਗੁ[16]॥ ੨॥
ਪਤਿਤ ਉਧਾਰਣੁ ਮੈ ਸੁਣਿ ਪਾਇਆ॥ ਤਉ ਪ੍ਰਭਿ ਤੇਰੀ ਸਰਣੀ ਆਇਆ॥ ੩॥
ਗਨਕਾਂ ਪੂਤਨਾ ਕੁਬਜ[17] ਉਧਾਰੀ॥ ਅਪਨਾ ਕਰ ਰਾਖਹੁ ਦਰਬਾਰੀ॥ ੪॥ ੧੧॥

---

1. ਪ੍ਰਭੂ, ਜੋ ਨਰਸਿੰਘ ਹੈ ਅਤੇ ਵੈਰ ਤੋਂ ਰਹਿਤ ਹੈ 2. ਜੋਤਣ ਯੋਗ 3. ਹੰਕਾਰ ਤੋੜਨ ਵਾਲਾ 4. ਵਿਸ਼ਣੂ ਭਗਵਾਨ 5. ਕੰਨਾਂ (ਸ੍ਰਵਣ) ਨਾਲ ਸੁਣੇ 6. ਵਾਕ, ਵਚਨ, ਬਾਣੀ 7. ਜਿਸਨੇ ਕੋਈ ਕਰਜਾ ਨਾ ਦੇਣਾ ਹੋਵੇ 8. ਬੇੜੀ, ਜਮਕਾਲ ਦਾ ਬੰਧਨ 9. ਹੰਕਾਰ ਦੇ ਬੰਧਨ ਵਿੱਚ 10. ਧੰਦੇ, ਸੰਸਾਰੀ ਕੰਮ ਕਾਜ 11. ਭਰਮ ਦੀ ਕੰਧ 12. ਸਰਨ ਵਿੱਚ 13. ਜਿਵੇਂ ਅਜਾਮਲ (ਅਜਮਲ) ਦੀ 14. ਰਾਮ ਦੀ ਥਾਂ ਹਰਾਮ ਕਹਿਕੇ ਦੈਂਤ ਪਾਰ ਉੱਤਰਿਆ 15. ਵਿਸ਼ਣੂ ਦੇ ਸਵਾਂਗ ਰਚਨ ਵਾਲਾ ਵੇਖ ਅੰਤਿਕਾ-। 16. ਉਪ ਅੰਗ, ਅੰਗ ਦਾ ਵੀ ਅੱਗੋਂ ਅੰਗ ਜਿਵੇਂ ਹੱਥ ਇਕ ਅੰਗ ਹੈ, ਇਸ ਦੀ ਉਂਗਲੀ ਉਪਾਂਗ ਹੈ 17. ਗਨਕਾ, ਕੁਬਜਾ, ਪੂਤਨਾ ਲਈ ਵੇਖੋ ਅੰਤਿਕਾ-।

**ਰਾਗੁ ਵਡਹੰਸੁ ॥**

ਬੇੜੀ ਪਾਰ ਉਤਾਰਹੁ ਰਾਮੁ॥ ਰਾਖਿ ਲੇਹੁ ਕੋ ਆਵੈ ਸਾਮ[1]॥ ੧॥ ੧॥
ਦੇਹੀ ਬੇੜੀ ਬਹੁਤੇ ਛੇਕ॥ ਰੋਕ ਨ ਰਾਖਿਆ ਮੇਰੂ[2] ਏਕ॥ ੧॥
ਘੁੰਮਣ ਘੇਰ ਪਈ ਨਾਉ ਜਾਇ॥ ਕਿਉ ਕਰਿ ਨਿਕਸੇ ਬਾਝੁ ਰਜਾਇ॥ ੨॥
ਤੂਹੀ ਉਤਾਰਹਿ ਉਤਰਹਿ ਪਾਰ॥ ਨਾਂਹਿ ਤ ਬੂਡੇ ਗਹਰੀ ਧਾਰ[3]॥ ੩॥
ਜਿਉ ਜਾਨਹਿ ਤਿਉ ਕਰੁ ਖਸਮਾਨਾ॥ ਦਰਬਾਰੀ ਸਰਨਿ ਤੇਰੀ ਭਗਵਾਨਾ॥ ੪॥ ੧੨॥

**ਰਾਗੁ ਵਡਹੰਸੁ ॥**

ਊਚੇ ਤੇ ਊਚਾ ਕਰਤਾਰਾ॥ ਜਾ ਕਉ ਕੋਇ ਨ ਪਹੁਚਨਹਾਰਾ॥ ੧॥ ਰਹਾਉ॥
ਪੰਡਿਤ ਜੋਤਕੁ[4] ਰਹੇ ਲਗਾਇ॥ ਓਹੁ ਕਰੇ ਏਨਾ ਖਬਰਿ ਨ ਕਾਇ॥ ੧॥
ਥਕੈ ਸਿਧਿ ਸਮਾਧਿ ਲਗਾਈ॥ ਓਹੁ ਕਰੇ ਓਨਾ ਖਬਰਿ ਨ ਕਾਈ॥ ੨॥
ਰਹੇ ਕਿਤਾਬ ਕੁਰਾਨ ਕਮਾਇ॥ ਪ੍ਰਭ ਕੀ ਕੀਮ ਪਰੇ ਰਹਿ ਜਾਇ॥ ੩॥
ਇਹਿ ਬਿਅੰਤੁ ਬਿਅੰਤੁ ਬਿਧਾਤਾ॥ ਦਰਬਾਰੀ ਅੰਤੁ ਨ ਕਿਨਹੂ ਜਾਤਾ॥ ੪॥ ੧੩॥

**ਰਾਗੁ ਵਡਹੰਸੁ ॥**

ਊਚੇ ਊਪਰਿ ਊਚਾ ਨਾਉ॥ ਜਿਨਿ ਜਪਿਆ ਤਿਨਿ ਪਾਇਆ ਥਾਉ॥ ੧॥ ਰਹਾਉ॥
ਜਿਨਿ ਪੜਿਆ ਸੇ ਭਏ ਪੁਨੀਤਿ[5]॥ ਜਿਨਿ ਜਨੁ ਸੁਣਿਆ ਲਾਇ ਪ੍ਰੀਤਿ॥ ੧॥
ਜਿਨਿ ਮੰਨਿਆ ਸੇ ਨਿਜਪੁਰ[6] ਗਏ॥ ਸੱਚ ਖੰਡ ਕੇ ਵਾਸੀ ਭਏ॥ ੨॥
ਜਿਨਿ ਜਿਨਿ ਜਪਿਆ ਕਿਤੇ ਸੁਭਾਇ॥ ਸੋ ਧੁਰ ਪਹੁਤਾ ਨਿਜ ਘਰ ਜਾਇ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਸਚੇ ਨਾਮ ਵਿਟਹੁ ਬਲਿਹਾਰੀ॥ ੪॥ ੧੪॥

**ਰਾਗੁ ਵਡਹੰਸੁ ॥**

ਧ੍ਰੂਰੀਕ[7] ਕਰ ਸਾਂਗੁ ਹਸਾਵੈ॥ ਠਾਕੁਰੁ ਪੂਜਾ ਕਾ ਸਾਂਗੁ ਬਣਾਵੈ॥
ਸੋ ਭੀ ਭਇਆ ਬੈਕੁੰਠੇ ਵਾਸੀ॥ ਜਨਮ ਮਰਨ ਦੀ ਕਾਟੀ ਫਾਸੀ॥ ੧॥ ਰਹਾਉ॥
ਕੋਲੀ[8] ਕਾਂਮ ਹੇਤੁ ਧਰ ਭੇਖ॥ ਆਣਿ ਬਚਾਇਆ ਆਪਿ ਅਲੇਖ॥ ੨॥
ਸੂਰੁ ਹਸਾਵੈ ਕੀ ਤਨੁ ਗਾਇ॥ ਲੋਕ ਹਸਾਵਣ ਕਾ ਕਰੇ ਉਪਾਇ॥ ੩॥
ਮਲੇਛ ਹਰਾਂਮੁ ਅਲਾਇਆ ਅੰਤ॥ ਤਾ ਕੀ ਤੁਟੀ ਜਮ ਕੀ ਤੰਤ॥ ੪॥
157.ੳ /ਅਜਮਲ ਪੁਤ੍ਰ ਹੇਤ ਅਲਾਇਆ॥ ਦਰਬਾਰੀ ਗਨਕਾ ਕੀਰੁ[9] ਪੜਾਇਆ॥ ੫॥ ੧੫॥

**ਰਾਗੁ ਵਡਹੰਸੁ ॥**

ਬੇੜੀ ਬੂਡੀ ਘੁੰਮਣਘੇਰਿ॥ ਤੁਧ ਬਿਨੁ ਕੋਇ ਨ ਸਕੈ ਫੇਰਿ॥ ੧॥
ਤੂ ਕਾਢਹਿ ਪਲ ਢੀਲ ਨ ਲਾਗੈ॥ ਪਾਛੇ ਤੇ ਕਰਿ ਦੇਵਹਿ ਆਗੇ॥ ੧॥ ਰਹਾਉ॥
ਬੇੜੀ ਪੂਰੀ ਪਾਥਰ ਲੋਹ॥ ਮੋਹ ਕੂਕ ਸੁਣਾਇਆ ਤੋਹਿ॥ ੨॥
ਬੇਰੀ ਫੂਟੀ ਛੇਕ ਹਜਾਰ[10]॥ ਕਿਉ ਕਰਿ ਉਤਰੇ ਭਵਜਲੁ ਪਾਰ॥ ੩॥
ਦੇਹੁ ਸਹਾਰਾ ਪਾਰ ਲੰਘਾਵਹੁ॥ ਜਨੁ ਦਰਬਾਰੀ ਭਗਤੀ ਲਾਵਹੁ॥ ੪॥ ੧੬॥

**ਰਾਗੁ ਵਡਹੰਸੁ ॥**

ਵਡਾ ਸਾਹਿਬੁ ਗਹਿਰ ਗੰਭੀਰ॥ ਕੋਇ ਨ ਜਾਨੈ ਵਾਂ ਕੀ ਚੀਰ[11]॥ ੧॥ ਰਹਾਉ॥
ਵਡੇ ਵਡੇਰੇ ਹੋਇ ਹੁਇ ਬੀਤੇ॥ ਆਪਿ ਮਿਟਾਇ ਆਪੇ ਕੀਤੇ॥ ੧॥
ਬਿਸਨ ਅਉਤਾਰ ਧਰੇ ਚੌਬੀਸਾ[12]॥ ਬਾਜੀਗਰ ਜੈਸੇ ਜਗਦੀਸਾ॥ ੨॥

---

1. ਸ਼ਰਨ 2. ਸੁਮੇਰ ਅਥਵਾ ਆਧਾਰ 3. ਡੂੰਘੀ ਧਾਰਾ ਵਿੱਚ ਡੁੱਬ ਜਾਏਗੀ 4. ਜੋਤਿ 5. ਅਤਿ ਪਵਿੱਤ੍ਰ 6. ਆਪਣੇ ਘਰ ਗਏ 7. ਵਿਸ਼ਨੂ ਦਾ ਸਵਾਂਗ ਰਚਨ ਵਾਲਾ 8. ਜੁਲਾਹਾ, ਨੀਵੀਂ ਜਾਤ 9. ਤੋਤਾ (ਕੀਰ) ਪੜ੍ਹਾਇਆ ਵੇਖੋ ਅੰਤਿਕਾ-। 10. ਇਥੇ ਭਾਵ ਮਨੁੱਖਾ ਦੇਹੀ ਦੀਆਂ ਕਮੀਆਂ ਤੋਂ ਹੈ 11. ਹੱਦ ਬੰਨਾ, ਖੇਤਰ, ਵਿਸ਼ਾਲਤਾ 12. ਚੌਵੀ

ਬ੍ਰਹਮਾ ਉਚਰੇ ਚਾਰੋ ਬੇਦ॥ ਪਾਇ ਨ ਸਾਕੈ ਵਾ ਕਾ ਭੇਦ ॥ ੩ ॥
ਸੰਕਰ ਰਹਿਆ ਧਿਆਨੁ ਸਮਾਧਿ॥ ਪਰੇ ਪਰੇਰਾ ਅਗਮ ਅਗਾਧ ॥
ਤਾ ਕੀ ਗਤਿ ਮਿਤਿ ਕੋਇ ਨ ਜਾਨੈ॥ ਦਰਬਾਰੀ ਸਰਨਿ ਸੂਰ ਭਗਵਾਨੈ॥ ੫॥ ੧੭॥

**ਰਾਗੁ ਵਡਹੰਸੁ ॥**

ਭਰਮ ਭਵਾਲੀ[1] ਭੂਲੇ ਲੋਗੁ॥ ਇਕਿ ਭੋਗੀ ਇਕਿ ਬਿਆਪੇ ਰੋਗ॥ ੧॥
ਪਾਰਬ੍ਰਹਮੁ ਨ ਕਿਨੈ ਪਛਾਤਾ॥ ਸੋ ਪ੍ਰਭੁ ਸਰਬ ਥੋਕ ਕਾ ਦਾਤਾ॥ ੧॥ ਰਹਾਉ॥
ਰਾਜੇ ਰਾਜ ਭੋਗ ਮਹਿ ਅਟਕੇ॥ ਮਹਾਂਕੰਗਾਲ[2] ਮਾਇਆ ਮਹਿ ਭਟਕੇ॥ ੨॥
ਰਾਜੇ ਕਾ ਰਾਜੁ ਕੰਗਾਲ ਕੇ ਠੂਠੇ॥ ਇਕਿ ਲੇ ਗਾਡੇ ਇਕਿ ਲੈ ਲੂਠੇ॥ ੩॥
ਸਾਥ ਨ ਕਿਸੇ ਦੇ ਕਿਛੁ ਸਿਧਾਇਆ॥ ਦਰਬਾਰੀ ਬਿਰਥਾ ਜਨਮੁ ਗਵਾਇਆ॥ ੪॥ ੧੮॥

**ਰਾਗੁ ਵਡਹੰਸੁ ॥**

ਪ੍ਰਭ ਕਉ ਕੋਇ ਨ ਸਕੈ ਪਛਾਣਿ॥ ਭਗਤਾ ਆਈ ਪ੍ਰਭ ਕੀ ਜਾਣਿ॥ ੧॥ ਰਹਾਉ॥
ਬ੍ਰਹਮੇ ਬਛਰੇ ਲਏ ਚੁਰਾਇ॥ ਚਰਨੀ ਲਾਗਾ ਪ੍ਰਭ ਪਤੀ ਆਇ॥ ੧॥
ਇੰਦ੍ਰ ਕ੍ਰੋਪ ਕਰਿ ਪਥਰ ਪਾਇ॥ ਚਰਨੀ ਲਾਗਾ ਲਇਆ ਪ੍ਰਤਾਇ॥ ੨॥
ਬਿਦਰ ਸੀਦਾਤਾ ਰੂਪੁ ਵਟਾਇਆ॥ ਭਗਤਾ ਭੇਉ ਪ੍ਰਭੁ ਕਾ ਪਾਇਆ॥ ੩॥
ਜਹੁਰੀ ਪਰਖਿ ਜਵਾਹਰਿ ਜਾਨੈ॥ ਦਰਬਾਰੀ ਪ੍ਰਭ ਕਉ ਭਗਤੁ ਪਛਾਨੇ॥ ੪॥ ੧੯॥

**ਰਾਗੁ ਵਡਹੰਸੁ ॥**

157.ਅ ਆਨ ਦੇਵ ਕੀ ਸੇਵਾ ਲਾਗੇ॥ ਸੁਖ ਸੁਖ ਭੋਗਹਿ ਮਰਹਿ ਅਭਾ/ਗੇ॥ ੧॥
ਨਾਰਾਇਣ ਕਾ ਨਾਉ ਅਰਾਧੇ॥ ਜੇ ਜਮਕੰਕਰ ਬਹੁਰਿ ਨ ਖਾਧੇ॥ ੧॥ ਰਹਾਉ॥
ਦੇਵੀ ਦੇਵਲ ਪੂਜਾ ਕਰੈ॥ ਆਵੈ ਜਾਇ ਜੰਮੇ ਫੁਨਿ ਮਰੈ॥ ੨॥
ਜਗ ਕਰੈ ਬਰਤ ਫੁਨ ਰਾਖੇ॥ ਤੀਰਥ ਨਾਵੈ ਨਾਮੁ ਨ ਭਾਖੇ॥ ੩॥
ਰਾਮ ਨਾਮੁ ਬਿਨੁ ਗਤਿ ਨਹੀਂ ਪਾਵੈ॥ ਜਨੁ ਦਰਬਾਰੀ ਆਵੈ ਜਾਵੈ॥ ੪॥ ੨੦॥

**ਰਾਗੁ ਵਡਹੰਸੁ ॥**

ਰਾਮ ਨਾਮ ਕੀ ਕਰਹੁ ਕਹਾਨੀ॥ ਕਹਤੇ ਸੁਨਤੇ ਉਧਰਹਿ ਪ੍ਰਾਨੀ॥ ੧॥ ਰਹਾਉ॥
ਸ੍ਰਵਨ ਸੁਨੀਏ ਹਰਿ ਹਰਿ ਕਥਾ॥ ਦਰਗਹ ਹੋਵੈ ਉਜਲ ਮਥਾ[3]॥
ਰਸਨਾ ਮੁਖਿ ਹਰਿ ਹਰਿ ਜਸੁ ਗਾਉ॥ ਦਰਗਹ ਮਿਲੀ ਨਿਥਾਵੇਂ ਥਾਂਉ॥ ੨॥
ਨਾਮੁ ਨ ਵਿਸਰੈ ਸਾਸਿ ਗਿਰਾਸਿ॥ ਆਠ ਪਹਿਰਿ ਹਰਿ ਕਾ ਅਭਿਆਸਿ॥ ੩॥
ਸਾਸਿ ਸਕਾਰਥ[4] ਹੋਵਹਿ ਤੇਰੇ॥ ਦਰਬਾਰੀ ਦਰਗਹ ਹੋਇ ਨ ਰੇਰੇ॥ ੪॥ ੨੧॥

**ਰਾਗੁ ਵਡਹੰਸੁ ॥**

ਰਾਮ ਨਾਮ ਬਿਨੁ ਸਭੁ ਚਤੁਰਾਈ॥ ਆਗੇ ਕਿਤਹੀ ਕਾਮ ਨ ਆਈ॥ ੧॥
ਨਾਮੁ ਨ ਜਪਹੁ ਅਭਾਗ ਤੁਮਾਰੇ॥ ਗਲ ਕੀ ਫਾਸੀ ਜਮਕੰਕਰੁ ਡਾਰੇ॥ ੧॥ ਰਹਾਉ॥
ਜਮ ਤੇ ਛੂਟਹੁ ਨ ਕਿਤੇ ਉਪਾਇ॥ ਜਬ ਲਗੁ ਮਾਇਆ ਮੋਹੁ ਨ ਜਾਇ॥ ੨॥
ਤੀਰਥ ਬਰਤ ਕਰੇ ਬਹੁ ਭਾਤੀ॥ ਜਮ ਤੇ ਛੁਟੇ ਨਾ ਏਨੀ ਬਾਤੀ॥ ੩॥
ਤਪਸਾ ਕਰੇ ਅਨਿਕ ਪਰਕਾਰਾ॥ ਜਮ ਤੇ ਕੋਊ ਨ ਛਡਾਵਣਹਾਰਾ॥ ੪॥
ਰਾਮ ਨਾਮ ਸਉ ਜੋ ਲਿਵਿ ਲਾਵੈ॥ ਦਰਬਾਰੀ ਸੋ ਜਨੁ ਆਇ ਨ ਜਾਵੈ॥ ੫॥ ੨੨॥

1. ਭਰਮਾ ਦੇ ਚੱਕਰ ਵਿੱਚ 2. ਬੇਸ਼ਕ ਉਹ ਰਾਜੇ ਹਨ ਪਰ ਲਾਲਸਾ ਹੋਣ ਕਰਕੇ ਕੰਗਾਲ ਹਨ 3. ਮੱਥਾ ਭਾਵ ਮੁੱਖ 4. ਅਰਥ ਸਹਿਤ

**ਰਾਗੁ ਵਡਹੰਸੁ ॥**

ਰਾਮ ਨਾਮੁ ਜਪੁ ਉਧਰਹਿ ਲੋਗ॥ ਨਾ ਤਿਨਿ ਬਿਆਪਤਿ ਹਰਖ[1] ਨ ਸੋਗ॥ ੧॥
ਅਉਰੁ ਕਰਤੂਤਿ ਜੋ ਕਰਹਿ ਘਨੇਰੀ॥ ਕਾਟ ਨ ਸਾਕਹਿ ਹਉਮੈ ਬੇਰੀ॥ ੧॥ ਰਹਾਉ॥
ਭਜਨ ਬਿਨਾ ਨਾ ਉਬਰਨੁ ਹੋਇ॥ ਭਾਵੇਂ ਕਿਛੁ ਕਰੁ ਵੇਖਹੁ ਕੋਇ॥ ੨॥
ਕਰਮ ਧਰਮ ਸੁਚ ਸੰਜਮ ਜੇਤੇ॥ ਕਿਤਹੀ ਕਾਂਮ ਨ ਆਵਹਿ ਤੇਤੇ॥ ੩॥
ਜਮ ਕਾ ਡੰਡੁ ਨ ਸਿਰ ਤੇ ਟਰੈ॥ ਦਰਬਾਰੀ ਬਿਨੁ ਸਿਮਰਨ ਹਰਿ ਹਰੇ॥ ੪॥ ੨੩॥

**ਰਾਗੁ ਵਡਹੰਸੁ ॥**

ਹਰਿ ਕਾ ਸਿਮਰਨੁ ਸਿਮਰਹੁ ਐਸੇ॥ ਮਨ ਤੇ ਕਬਹੂ ਨ ਬਿਸਰੇ ਜੈਸੇ॥ ੧॥ ਰਹਾਉ॥
ਖਾਵਤਿ ਹਰਿ ਹਰਿ ਪੀਵਤਿ ਰਾਮ॥ ਸੋਵਤਿ ਜਾਗਤਿ ਸਿਮਰੇ ਨਾਮ॥ ੧॥
ਊਠਤਿ ਬੈਠਤਿ ਹਰਿ ਹਰਿ ਕਹੈ॥ ਹਰਿ ਸਿਮਰਨ ਬਿਨੁ ਕਬਹੂ ਨ ਰਹੈ॥ ੨॥
158.ੳ ਸਾਸ ਗਿਰਾਸੀ ਆਠੋਂ /ਜਾਮ[2]॥ ਬਿਸਰੇ ਨਾਹਿ ਰਾਮ ਕੋ ਨਾਮੁ॥ ੩॥
ਰਾਮ ਨਾਮ ਸਮ ਪੁਜੇ ਨ ਆਂਨ[3]॥ ਦਰਬਾਰੀ ਹਰਿ ਜਪੁ ਕਟਿ ਜਮਕਾਨ[4]॥ ੪॥ ੨੪॥

**ਰਾਗੁ ਵਡਹੰਸੁ ॥**

ਭਜ ਲੈ ਰੇ ਮਨ ਗੁਣ ਗੋਵਿੰਦਾ॥ ਪੂਰਨੁ ਹੋਵੀ ਮਨ ਕੀ ਚਿੰਦਾ[5]॥ ੧॥ ਰਹਾਉ॥
ਹਰਿ ਜਪੁ ਲੈ ਲਾਹਾ ਘਰਿ ਜਾਹੁ॥ ਧਰਮ ਧਾਮ ਕੈ ਰਾਹ ਨ ਪਾਹੁ[6]॥ ੧॥
ਹਰਿ ਸਿਮਰਨੁ ਕਾਟੈ ਬਹੁ ਪਾਪੁ॥ ਹਰਿ ਸਿਮਰਨ ਸਮ ਜਾਪ ਨ ਤਾਪ॥ ੨॥
ਜਿਸੁ ਜਪਿਆ ਤਿਸੁ ਭਈ ਖਲਾਸੀ॥ ਸਿਮਰਹੁ ਰੇ ਮਨ ਪ੍ਰਭੁ ਅਬਿਨਾਸੀ॥ ੩॥
ਰਾਮ ਨਾਮ ਕੀ ਮਹਮਾ ਭਾਰੀ॥ ਬਰਨ ਨ ਸਾਕੈ ਜਨੁ ਦਰਬਾਰੀ॥ ੪॥ ੨੫॥

**ਰਾਗੁ ਵਡਹੰਸੁ ॥**

ਭਜਨ ਬਿਨਾ ਨਹੀਂ ਹੋਇ ਆਨੰਦਾ॥ ਭਜ ਲੈ ਰੇ ਮਨ ਪਰਮਾਨੰਦਾ॥ ੧॥ ਰਹਾਉ॥
ਭਜ ਲੈ ਹਰਿ ਹਰਿ ਪਾਵਹਿ ਸੂਖੁ॥ ਆਇ ਨ ਲਾਗਹਿ ਤੁਧੁ ਜਮ ਦੂਖ॥ ੧॥
ਹਰਿ ਹਰਿ ਸਿਮਰਹੁ ਹੋਇ ਉਜਾਰਾ॥ ਉਪਜੈ ਨਾਹੁ ਅਗਿਆਨੁ ਅੰਧਾਰਾ॥ ੨॥
ਹਰਿ ਹਰਿ ਸਿਮਰਹਿ ਪਾਵਹਿ ਮੋਖ॥ ਹਰਿ ਕੇ ਸਿਮਰਨਿ ਮਹਿ ਸੰਤੋਖੁ॥ ੩॥
ਹਰਿ ਜਪੁ ਭਲਾ ਜਾਹਹਿ ਨਿਜ ਕੇਰਾ॥ ਦਰਬਾਰੀ ਹਰਿ ਭਜੁ ਸੁਖੁ ਘਨੇਰਾ॥ ੪॥ ੨੬॥

**ਰਾਗੁ ਵਡਹੰਸੁ ॥**

ਵਡੀ ਵਡਿਆਈ ਜੋ ਖਿਮਾਂ ਹੰਢਾਵੈ॥ ਵਡੀ ਵਡਿਆਈ ਜੋ ਆਪੁ ਗਵਾਵੈ॥ ੧॥
ਵਡੀ ਵਡਿਆਈ ਜੋ ਸਿਮਰੇ ਨਾਂਉ॥ ਤਿਸ ਕੇ ਸਦ ਬਲਿਹਾਰੈ ਜਾਂਉਂ॥ ੧॥ ਰਹਾਉ॥
ਵਡੀ ਵਡਿਆਈ ਜੋ ਪੰਜਾ[7] ਮਾਰੇ॥ ਵਡੀ ਵਡਿਆਈ ਜੋ ਹਰਿ ਉਰਧਾਰੇ॥ ੨॥
ਜਗ ਵਡਿਆਈ ਮਾਇਆ ਝੂਠੀ॥ ਸਮਝੈ ਨਾਹੀ ਗਲ ਅਪੂਠੀ॥ ੩॥
ਰੰਗੁ ਕੁਸੰਭੇ ਕਾ ਜਿਉ ਭਾਈ॥ ਦਰਬਾਰੀ ਲਹਿੰਦੇ ਬਿਲਮੁ[8] ਨ ਰਾਈ॥ ੪॥ ੨੭॥

**ਰਾਗੁ ਵਡਹੰਸੁ ॥**

ਹਮਰੇ ਧਨੁ ਹਰਿ ਨਾਮੁ ਗੁਸਾਂਈ॥ ਜਪੌਂ ਜਪਾਵਉ ਨਿਖੁੱਟਿ ਨ ਜਾਈ॥ ੧॥ ਰਹਾਉ॥
ਜਿਉ ਜਿਉ ਵਣਜੌਂ ਵਧਦੋ ਜਾਇ॥ ਤੋਟਿ ਨ ਆਵੈ ਗਿਣਤਿ ਨ ਕਾਇ॥ ੧॥
ਤੋਲਿ ਨ ਤੁਲੀਐ ਮੋਲ ਨ ਮਿਲੈ॥ ਜਿਸੁ ਪ੍ਰਭੁ ਦੇਇ ਤਿਸੁ ਵਸਈ ਦਿਲੈ॥ ੨॥

---

1. ਖੁਸ਼ੀ, ਅਨੰਦ 2. ਅੱਠੇ ਪਹਿਰ 3. ਹੋਰ ਨਹੀਂ ਪੁੱਜ ਸਕਦਾ 4. ਜਮ ਦੀ ਮੁਸ਼ੱਦਗੀ 5. ਇੱਛਾ ਭਾਵਨਾ 6. ਪੈ, ਪਉ ਅਥਵਾ ਜਾਹ (ਪਰ ਇਹ ਕਥਨ ਇਥੇ ਠੀਕ ਨਹੀਂ ਜਾਪਦਾ ਹੋ ਸਕਦੈ ਭਾਈ ਦਰਬਾਰੀ ਦਾ ਏਥੇ ਝੂਠੇ ਧਰਮ ਅਥਵਾ ਦੁਨਿਆਵੀ ਧਰਮ ਤੋਂ ਭਾਵ ਹੋਵੇ) 7. ਕਾਮਾਦਿਕ (ਕਾਮ, ਕ੍ਰੋਧ, ਲੋਭ ਮੋਹ ਤੇ ਹੰਕਾਰ) 8. ਦੇਰੀ

ਇਹੁ ਧਨੁ ਸਭਿ ਘਟਿ ਰਹਿਆ ਸਮਾਇ॥ ਬਿਨੁ ਗੁਰੁ ਪੂਰੇ ਸੁਧਿ ਨ ਪਾਇ॥ ੩॥
ਇਸ ਧਨ ਕਾ ਰਾਖਾ ਗੁਰਦੇਉ॥ ਦਰਬਾਰੀ ਇਹੁ ਧਨੁ ਮਿਲੈ ਨ ਏਉ॥ ੪॥ ੨੮॥

**ਰਾਗੁ ਵਡਹੰਸੁ ॥**

158.ਅ ਨਾਮੁ ਹਮਾਰੇ ਸੰਗਿ ਸਹਾ/ਈ॥ ਨਾਮੁ ਹਮਾਰੀ ਆਸਿ ਪੂਰਾਈ॥ ੧॥
ਨਾਮੁ ਵਿਸਰੇ ਤਾ ਮੈ ਮਰਿ ਜਾਉ॥ ਜੀਵਉ ਜਪਿ ਜਪਿ ਤੇਰਾ ਨਾਉਂ॥ ੧॥ ਰਹਾਉ॥
ਨਾਮੁ ਹਮਾਰੇ ਮਜਲਸ[1] ਮੀਤ॥ ਨਾਮੁ ਜਪਤ ਆਈ ਪ੍ਰਤੀਤਿ[2]॥ ੨॥
ਨਾਮੁ ਹਮਾਰੇ ਗਿਆਨੁ ਧਿਆਨੁ॥ ਨਾਮੁ ਹਮਾਰੇ ਦਾਨੁ ਇਸਨਾਨੁ॥ ੩॥
ਕਉਨੁ ਕੀਟੁ ਮੋਹੁ ਨੀਚੁ ਵਿਚਾਰਾ॥ ਸਭ ਕੋ ਮੰਨੈ ਨਾਮੁ ਤੁਮਾਰਾ॥ ੪॥
ਰਾਮ ਨਾਮ ਕੀ ਲੀਨੀ ਓਟ॥ ਦਰਬਾਰੀ ਡਾਰ ਭਰਮ ਕੀ ਪੋਟ[3]॥ ੫॥ ੨੯॥

**ਰਾਗੁ ਵਡਹੰਸੁ ॥**

ਨਾਮੁ ਹਮਾਰੇ ਭੋਜਨੁ ਭਾਉ[4]॥ ਨਾਮੁ ਹਮਾਰੇ ਸਖਾ ਸਹਾਉ[5]॥ ੧॥
ਰਾਮ ਨਾਮ ਕੀ ਲੀਨੀ ਟੇਕ॥ ਲਗਣ ਨ ਦੇਈ ਹਉਮੈਂ ਸੇਕ॥ ੧॥ ਰਹਾਉ॥
ਨਾਮੁ ਹਮਾਰੇ ਵਣਜੁ ਵਪਾਰੁ॥ ਰਾਮ ਨਾਮੁ ਹਮਰੇ ਪਰਵਾਰੁ॥ ੨॥
ਨਾਮੁ ਹਮਾਰੇ ਸੰਗੀ ਸਾਥੀ॥ ਲੋਕਨ ਕੀ ਮੁਹਤਾਜੀ[6] ਲਾਥੀ॥ ੩॥
ਨਾਮੋ ਧਨੁ ਹਮਾਰੇ ਸੰਗਿ ਚਾਲੈ॥ ਦਰਬਾਰੀ ਹਰਿ ਧਨੁ ਹੋਵੈ ਪਾਲੈ॥ ੪॥ ੩੦॥

**ਰਾਗੁ ਵਡਹੰਸੁ ॥**

ਰਾਮ ਨਾਮੁ ਜਪ ਲਾਹਾ ਲੀਜੈ॥ ਅਉਰੁ ਨ ਝੂਠਾ ਵਣਜੁ ਕਰੀਜੈ॥ ੧॥ ਰਹਾਉ॥
ਨਾਮੁ ਹਮਾਰੇ ਜਾਪੁ ਅਰੁ ਤਾਪੁ॥ ਨਾਮੁ ਉਤਾਰੇ ਦੂਖ ਅਰੁ ਪਾਪੁ॥ ੧॥
ਨਾਮੁ ਹਮਾਰੇ ਸੇਵਾ ਪੂਜਾ॥ ਨਾਮੁ ਬਿਨਾ ਮੈ ਨਾਹੀਂ ਦੂਜਾ॥ ੨॥
ਨਾਮੁ ਹਮਾਰੇ ਗਾਇਤ੍ਰੀ ਤਰਪਨੁ[7]॥ ਨਾਮੋ ਲੈਨ ਦੇਨ ਅਰੁ ਅਰਪਨੁ[8]॥ ੩॥
ਨਾਮੋ ਤਿਲਕੁ ਜਨੇਊ ਮੇਰਾ॥ ਦਰਬਾਰੀ ਨਾਮੁ ਜਪੈ ਨਿਤਿ ਤੇਰਾ॥ ੪॥ ੩੧॥

**ਰਾਗੁ ਵਡਹੰਸੁ ॥**

ਭਗਤਿ ਖਜਾਨਾ ਸਤਿਗੁਰ ਪਾਸਿ॥ ਜਿਸਨੋ ਬਖਸੇ ਦੇ ਸਬਾਸਿ॥ ੧॥
ਸਤਿਗੁਰ ਬਿਨਾ ਨ ਪਾਇਆ ਜਾਇ॥ ਜਿਸਨੂ ਦੇਵੈ ਕਰੇ ਰਜਾਇ॥ ੧॥ ਰਹਾਉ॥
ਰਾਮ ਨਾਮੁ ਸਭਨਾ ਘਟਿ ਮਾਹੀ॥ ਸਤਿਗੁਰੂ ਬਿਨਾ ਨ ਜਪਿਆ ਜਾਹੀ॥ ੨॥
ਜਿਸੁ ਗੁਰੁ ਬਖਸੈ ਪਾਵੈ ਸੋਈ॥ ਬਿਨਾ ਗੁਰ ਪਾਇ ਨ ਹੰਘੇ[9] ਕੋਈ॥ ੩॥
ਗੁਰੁ ਕੀ ਬਾਣੀ ਜਪੁ ਮਨ ਮੇਰੇ॥ ਦਰਬਾਰੀ ਸਉਰਨਿ ਕਾਰਜ ਤੇਰੇ॥ ੪॥ ੩੨॥

**ਰਾਗੁ ਵਡਹੰਸੁ ॥**

ਭਗਤਾ ਕੇ ਪ੍ਰਭੂ ਪ੍ਰਾਨ ਅਧਾਰਾ॥ ਭਗਤਾ ਕੀ ਭੀਰ ਨਿਵਾਰਨਿ ਤਾਂਈ ਧਾਰੇ ਦਸ ਅਉਤਾਰਾ॥ ੧॥ ਰਹਾਉ॥
ਅਮਿਰੀਕ ਭਗਤਿ ਕੀ ਰਖਿਆ ਕਰੀ॥ ਦੀਨ ਦਿਆਲਿ ਗੁਪਾਲੁ ਨਰਹਰੀ॥ ੧॥
159.ੳ ਦਰਬਾਸਾ ਭਾਗਾ ਬਹੁ ਦੁਖੁ ਪਾਇਆ॥ ਤਉ ਬਚਿਆ /ਜਨ ਸਰਨੀ ਆਇਆ॥ ੨॥
ਝਲਿਆ ਆਪੁ ਸਰਾਪੁ ਗੁਸਾਂਈ॥ ਭਗਤ ਵੇਸਚਲੁ[10] ਸੰਤਨ ਸੁਖਦਾਈ॥ ੩॥
ਮਾਤ ਪਿਤਾ ਜਿਉ ਪੂਤ ਪਿਆਰਾ॥ ਦਰਬਾਰੀ ਭਗਤਿ ਏਉਂ ਕਰਤਾਰਾ॥ ੪॥ ੩੩॥

---

1. ਸਭਾ, ਸੰਗਤ 2. ਵਿਸ਼ਵਾਸ 3. ਪੋਟਲੀ, ਗਠੜੀ 4. ਪਿਆਰ ਦਾ 5. ਸਹਾਈ, ਮਦੱਦਗਾਰ 6. ਖੁਸ਼ਾਮਦ 7. ਤ੍ਰਿਪਤ ਕਰਨ ਦੀ ਕ੍ਰਿਆ, ਹਿੰਦੂ ਮੱਤ ਅਨੁਸਾਰ ਦੇਵਤੇ ਅਤੇ ਪਿੱਤਰਾਂ ਨੂੰ ਤ੍ਰਿਪਤ ਕਰਨ ਲਈ ਗਾਇਤ੍ਰੀ ਦਾ ਮੰਤ੍ ਪਾਠ ਕਰਕੇ ਜਲ ਦੇਣ ਦੀ ਕ੍ਰਿਆ 8. ਭੇਟ ਕਰਨਾ 9. ਸਕੇ, ਸਕਦਾ 10. ਵਛਲ (ਵਤਸਲ), ਸਨੇਹ ਵਾਲਾ, ਪਿਆਰ ਵਾਲਾ

**ਰਾਗੁ ਵਡਹੰਸੁ ॥**

ਪਹਿਲਾਦ ਭਗਤਿ ਕੀ ਪੈਜ ਰਖਾਈ॥ ਜਹ ਤਹ ਹੋਆ ਆਪਿ ਸਹਾਈ॥ ੧॥
ਥੰਭ ਫਾਰ ਨਿਕਸੇ ਬਨਿਵਾਰੀ॥ ਕਾਜ ਸਵਾਰੇ ਗਿਰਵਰਧਾਰੀ॥ ੧॥
ਹਰਨਾਖਸ ਨਖੀ ਬਿਦਾਰੇ ਆਇ॥ ਬ੍ਰਹਮ ਕੇਰੇ ਬਚਨ ਮੁਕਾਇ॥ ੨॥
ਪਹਿਲਾਦੁ ਰਖਿਆ ਪ੍ਰਭ ਬਹੁਤੀ ਭਾਤਿ॥ ਕਉਨੁ ਮਿਟਾਵੈ ਪ੍ਰਭ ਕੀ ਦਾਤਿ॥ ੩॥
ਚੌਰ ਝੁਲਾਵੈ ਤਖਤ ਬਹਾਇ॥ ਦਰਬਾਰੀ ਬਿਰਦੁ ਰਖਿਆ ਪ੍ਰਭ ਆਇ॥ ੪॥ ੩੪॥

**ਰਾਗੁ ਵਡਹੰਸੁ ॥**

ਨਾਮੁ ਹਮਾਰੇ ਨਿਸਦਿਨਿ ਭੋਰ[1]॥ ਨਾਮ ਬਿਨਾ ਮੈ ਨਾਹੀ ਹੋਰੁ॥ ੧॥
ਨਾਮ ਹਮਾਰੇ ਆਠੋਜਾਮ॥ ਨਾਮੁ ਹਮਾਰੇ ਪੂਰੇ ਕਾਮ॥੧॥ ਰਹਾਉ॥
ਨਾਮੁ ਹਮਾਰੇ ਸਾਸਿ ਗਿਰਾਸਿ॥ ਨਾਮ ਹਮਾਰੇ ਕਾਰਜ ਰਾਸਿ॥ ੨॥
ਨਾਮ ਹਮਾਰੇ ਕਾਮ ਸਵਾਰੇ॥ ਨਾਮ ਹਮਾਰੇ ਦੂਖ ਨਿਵਾਰੇ॥ ੩॥
ਨਾਮ ਬਿਨਾ ਨਾਹੀਂ ਛੁਟਕਾਰਾ॥ ਦਰਬਾਰੀ ਹਰਿ ਜਪ ਪਾਰ ਉਤਾਰਾ॥ ੪॥ ੩੫॥

**ਰਾਗੁ ਵਡਹੰਸੁ ॥**

ਅਨਿਕ ਉਧਾਰੇ ਜਨ[2] ਕਰ ਜਾਨ॥ ਅਉਰੁ ਨਾਹੀਂ ਕੁਛ ਨਾਮ ਸਮਾਨ॥ ੧॥ ਰਹਾਉ॥
ਏਕ ਘੜੀ ਕਾ ਦੀਨਾ ਜਾਪੁ[3]॥ ਛਿਨਵੈ ਕਰੋੜ ਦੇ ਬਿਨਸੇ ਪਾਪੁ॥ ੨॥
ਏਕ ਘੜੀ ਕਾ ਸਿਮਰਨੁ ਕੀਨਾ॥ ਪਾਪਾ ਕੇ ਸੰਗਿ ਹਾੜਾ[4] ਕੀਨਾ॥ ੩॥
ਨਾਮ ਬਰਾਬਰਿ ਪੁਜ ਨ ਆਵਹਿ॥ ਨਿਮਖ ਨਾਮੁ ਕੋਟ ਪਾਪ ਗਵਾਵਹਿੰ॥ ੪॥
ਨਾਮੁ ਜਪਹੁ ਤੁਮ ਢੀਲ ਨ ਲਾਵਹੁ॥ ਨਾਮੁ ਵਿਸਾਰ ਖਤਾ ਮਤੁ ਖਾਵਹੁ॥ ੫॥
ਲੋਹਾ ਕੰਚਨੁ[5] ਪਾਰਸ ਸਾਥਿ॥ ਦਰਬਾਰੀ ਹਰਿ ਜਪ ਹੋਹੁ ਸਨਾਥ[6]॥੬[7]॥ ੩੬॥

**ਰਾਗੁ ਵਡਹੰਸੁ ॥**

ਰਾਮ ਕੀ ਸਾਮ ਤਕਾਹੁ[8] ਮਨ ਮੇਰੇ॥ ਤਾ ਤੁਮ ਪਾਵਹੁ ਸੂਖ ਘਨੇਰੇ॥ ੧॥
ਸਰਨੀ ਸੂਰੁ[9] ਸ੍ਰੀ ਭਗਵਾਨਾ॥ ਸਰਨੀ ਉਧਰੇ ਪਾਪੀ ਨਾਨਾ॥ ੧॥ ਰਹਾਉ॥
ਹੀਹਾ ਗੁਹਿਰਾਇਆ[9] ਸਰਨੀ ਆਇਆ ॥ ਤਾ ਕਾ ਜਨਮ ਵਟਾਇ ਦਿਖਾਇਆ ॥ ੨ ॥
159.ਅ ਕੰਨਿਆ ਤੇ ਪੁਰਖਨੁ ਕਰਿ ਦੀਆ॥ ਵੇਖਿ ਪ/ਤੀਣੇ[10] ਸਗਲੇ ਜੀਆ॥ ੩॥
ਐਸੀ ਸਰਨਿ ਰਾਮ ਕੀ ਭਾਈ॥ ਦਰਬਾਰੀ ਸਰਨਿ ਪਾਹਿ ਰਘੁਰਾਈ॥ ੪॥ ੩੭॥

**ਰਾਗੁ ਵਡਹੰਸੁ ॥**

ਚੰਦ੍ਰਹਾਂਸ ਕੀ ਰਖਿਆ ਕੀਨੀ॥ ਬਿਖਹੁ ਤੇ ਬਿਖਿਆ ਕਰ ਦੀਨੀ॥ ੧॥
ਭਗਤ ਜਨਾ ਕਾ ਸਦਾ ਸਹਾਈ॥ ਜਹ ਤਹ ਲੇਵੈ ਆਪਿ ਛਡਾਈ॥ ੧॥ ਰਹਾਉ॥
ਮਦਨ ਸਿੰਘੁ[11] ਆਇਆ ਤਿਹ ਠਾਇ॥ ਲੀਆ ਚੰਦ੍ਰਹਾਂਸੁ ਬਚਾਇ॥ ੨॥
ਦੁਸਟ ਬੁਧ[12] ਮੂਆ ਅਹੰਕਾਰ॥ ਪਾਪੀ ਦੁਸਟੁ ਬੁਧਿ ਬਿਕਾਰ॥ ੩॥
ਐਸੇ ਪ੍ਰਭ ਕਉ ਸਿਮਰਹੁ ਨੀਤਿ॥ ਦਰਬਾਰੀ ਸੰਤ ਜਨਾ ਕੀ ਮੀਤ॥ ੪॥ ੩੮॥

**ਰਾਗੁ ਵਡਹੰਸੁ॥ ਅਸਟਪਦੀਆ॥ ਘਰੁ ੧॥**

**ੴ ਸਤਿਗੁਰੂ ਬਾਬਾ ਨਾਨਕੁ॥**

ਮਨੁ ਮੁਹਾਣਾ[13] ਨ ਮਿਟੈ ਕਿਉ ਕਰਿ ਠਹਿਰਾਇਆ ਜਾਇ॥
ਦਹਦਿਸਿ[14] ਧਾਵਤੁ ਨਾ ਮਿਟੈ ਆਇ ਜਾਇ ਦੁਖੁ ਪਾਇ॥ ੧॥

---

1. ਪ੍ਰਭਾਤ, ਸਵੇਰਾ 2. ਸੇਵਕ ਦਾਸ 3. ਮਹਾਰਾਜ ਜਨਕ ਜੀ ਨੇ ਇਕ ਘੜੀ ਦਾ ਜਾਪ ਦਿੱਤਾ ਸੀ 4. ਤੋਲ ਤੁਲਾਇਆ 5. ਸੋਨਾ 6. ਨਾਥ ਵਾਲਾ, ਮਾਲਕ ਵਾਲਾ 7. ਇਸ ਸ਼ਬਦ ਵਿੱਚ ਲਿਖਾਰੀ ਦੇ ਬੰਦ ਨੰ. ੧ ਦਾ ਨੰਬਰ ਨਾ ਦੇਣ ਕਰਕੇ ਬੰਦਾਂ ਦੀ ਗਿਣਤੀ 5 ਦੀ ਥਾਂ 6 ਹੋ ਗਈ 8. ਸਰਨ ਵਿੱਚ ਪਉ 9. ਜੋ ਲੜਕੀ ਤੋਂ ਲੜਕਾ ਬਣਿਆ ਸੀ ਵੇਖੋ ਅੰਤਿਕਾ-। 10. ਵਿਸ਼ਵਾਸ਼ ਆ ਗਿਆ 11. ਬਿਖਿਆ ਦਾ ਭਾਈ 12. ਧ੍ਰਿਸ਼ਟਬੁੱਧੀ, ਜਿਸਨੇ ਚੰਦ੍ਰਹਾਂਸ ਨੂੰ ਮਾਰਨ ਲਈ ਆਪਣੇ ਪੁੱਤਰ ਮਦਨ ਸਿੰਘ ਕੋਲ ਭੇਜਿਆ ਸੀ 13. ਵਹਿਣ, ਰੁਖ਼ (ਨਦੀ ਦਾ ਵਹਾਉ) 14. ਦਸੇ ਦਿਸ਼ਾਂ, ਵਿਸਥਾਰ ਲਈ ਵੇਖੋ ਅੰਤਿਕਾ-॥

ਕਹੁ ਜੈਸੇ ਗੁਨ ਗਾਵੌ ਤੇਰੇ॥ ਹਥਿ ਨਾਹੀ ਕੁਛ ਵਸਿ ਨ ਮੇਰੇ॥ ੧॥ ਰਹਾਉ॥
ਐਸਾ ਭਰਮੁ ਭਵਾਵੈ ਮਨ ਕਉ ਮਾਇਆ ਕਉ ਉਠਿ ਧਾਵੈ॥
ਜਿਸਨੈ ਮਨੁ ਤਨੁ ਧਨੁ ਸਭ ਦੀਆ ਤਿਸ ਸਉ ਨਾ ਮਨੁ ਲਾਵੈ॥ ੨॥
ਬਿਕਰਮੀ[1] ਹਿਲਿਆ ਇਹੁ ਮਨੁ ਮੇਰਾ ਸਚੁ ਧਰਮੁ ਜਿਨਿ[2] ਭਾਵੈ॥
ਹੋਰੋ ਹੋਰੁ ਬਕੈ ਨਿਸ ਬਾਸਰੁ[3] ਹਰਿ ਕੈ ਗੁਣ ਜਿਨਿ ਗਾਵੈ॥ ੩॥
ਸ੍ਰਵਨ ਨਿੰਦਾ ਸੁਨਹਿ ਪਰਾਈ ਨੈਨ ਰੂਪੁ ਪਰ ਨਾਰੀ॥
ਮਨੁ ਮੂਰਖੁ ਕਛੁ ਸਮਝੈ ਨਾਹੀ ਰਹਿਆ ਰਚਿ ਬਿਕਾਰੀ॥ ੪॥
ਜਿਸੁ ਰਚਿਆ ਇਹੁ ਤਿਸੈ ਨ ਜਾਨੈ ਮੂਰਖੁ ਮੁਗਧੁ ਗਵਾਰੋ॥
ਭੈਜਲ[4] ਬਿਖਮੁ ਅਥਾਹੁ ਕਹੀਦਾ ਕਿਉ ਕਰਿ ਪਾਯਗੁ ਪਾਰੋ॥੫॥
ਇਹੁ ਮਨੁ ਮੇਰਾ ਮਹਾਂ ਬਿਕਰਮੀ ਅਹਿਨਿਸਿ[3] ਪਾਪ ਕਮਾਵੈ॥
ਲੋਕ ਲਾਜ ਕੁੜ ਕਾਨ[5] ਨ ਕਾਈ ਜਮ ਕਾ ਗਮੁ ਜਿਨਿ[6] ਖਾਵੈ॥ ੬॥
ਅਪਨੇ ਮਨ ਕੀ ਆਖਿ ਸੁਣਾਈ ਆਗੇ ਜਿਉ ਤੁਹਿ ਭਾਵੈ॥
ਪਤਿਤ ਉਧਾਰਨੁ ਨਾਮੁ ਤੁਮਾਰਾ ਸੁਣਿ ਦਰਬਾਰੀ ਗਾਵੈ॥ ੭॥ ੧। ।੩੯॥

**ਰਾਗੁ ਵਡਹੰਸੁ ॥**

160.ੴ ਸ੍ਰੀ ਰਾਮ ਕ੍ਰਿਸਨ ਗੋਬਿੰਦ ਨਰਾਇਣ ਆਇਆ ਸ/ਰਨਿ ਤੁਮਾਰੀ॥
ਜਿਉ ਜਾਨਉ ਤਿਉ ਰਾਖਹੁ ਪ੍ਰਭ ਜੀ ਜਿਉ ਅਜਮਲ ਗਨਕਾ ਤਾਰੀ॥ ੧॥
ਪਾਰਬ੍ਰਹਮ ਪਰਮੇਸਰੁ ਮਾਧੋ ਤੈ ਬਹੁਤੇ ਪਤਿਤ ਉਧਾਰੇ॥
ਤੂ ਬਖਸਹਿ ਕੋਈ ਪੂਛ ਨ ਸਾਕਹਿ ਜਮਕੰਕਰ[7] ਕਉਨੁ ਬਿਚਾਰੇ॥੧॥ ਰਹਾਉ॥
ਬੇਸਵਾਮਿਤ੍ਰ ਕਾ ਜਗੁ ਕੀਆ ਤਾਰਕਾ[8] ਮਾਰ ਬਿਡਾਰੀ॥
ਤਿਉ ਪ੍ਰਭ ਹਮਰੇ ਕਾਰਜ ਧਾਰਹੁ ਕਰਿ ਕਿਰਪਾ ਬਨਿਵਾਰੀ॥ ੨॥
ਦਵੈਤਿ ਦੈਤਨੀ[9] ਤਮਕ ਤਾਰਕਾ[10] ਇਹੁ ਪ੍ਰਭ ਮਾਰ ਬਿਡਾਰਹੁ॥
ਮਰੀਚੁ ਮਮਤਾ[11] ਮੋਹੁ ਬਿਡਾਰਹੁ ਹਮ ਕੇ ਕਾਜ ਸਵਾਰਹੁ॥ ੩॥
ਅਹਿਲਿਆ ਸਿਲਾ ਉਧਾਰੀ ਜਿਉ ਤੁਹਿ ਤਿਉ ਪਾਹਨੁ ਮਨੁ[12] ਮੇਰਾ॥
ਕਾਟਹੁ ਪਾਪ ਸਰਾਪ ਜਨਮ ਕੇ ਕਰਿ ਲਹੁ ਜਨ ਕੇ ਚੇਰਾ॥ ੪॥
ਜਿਉ ਖੇਵਟ ਕੀ ਨਾਉ ਉਡਾਈ[13] ਦਈ ਬੈਕੁੰਠਿ ਪਠਾਇ॥ ਸਣੇ ਕੁਟੰਬ ਕਬੀਲੇ ਤਰਿਆ ਕੀਤੀ ਰਾਮ ਰਜਾਇ॥੫॥
ਤਿਉ ਅਥਾਹਿ ਮੇਰੀ ਬੇਰੀ ਪੂਰੀ ਬੂਡਤਿ ਗਹਰੀ ਧਾਰਿ॥ ਸ੍ਰੀ ਰਾਮ ਕਾਢਹੁ ਭੁਜ ਗਹਿ[14] ਕਰਿ ਕਿਰਪਾ ਅਪਨੀ ਧਾਰਿ॥ ੬॥
ਜਿਉ ਧਨਖੁ ਤੋਰ[15] ਵੀਵਾਹੀ ਸੀਤਾ ਤਿਉ ਮੇਰੀ ਬੁਧਿ ਵੀਵਾਹੁ॥
ਭਰਮ ਧਨਖੁ ਤੋਰਹੁ[16] ਜਗਜੀਵਨ ਅਪਨੀ ਓਰ ਨਿਬਾਹੁ॥ ੭॥
ਸਾਗਰੁ ਬਾਂਧ ਤਰਾਏ ਪਾਹੁਨ[17] ਲੰਕ ਭਭੀਖਨ ਪਾਈ॥ ਤਿਉ ਅਬੁਧ ਮਨ[18] ਬਾਧਹੁ ਮੇਰਾ ਪਾਹੁਨ ਜੀਉ[19] ਤਰਾਈ॥ ੮॥
ਲੰਕਾ ਜਿਵੇ ਭਭੀਖਨ ਦੀਨੀ ਤਿਉ ਮੋਕਉ ਨਿਰਭਉ ਕੀਜੈ॥
ਜਿਉ ਲੰਕਾ ਰਾਮ ਦੁਹਾਈ ਫੇਰੀ ਮਮ ਦੇਹੀ[20] ਰਾਮੁ ਰਵੀਜੈ॥ ੯॥
ਰਿਛ ਬੰਤਰ[21] ਜਿਉ ਬਖਸਿ ਮਿਲਾਏ ਤਿਉ ਮੋਕਉ ਬਖਸਿ ਮਿਲਾਵਹੁ॥
ਕਾਢਿ ਲੇਹੁ ਅਗਿਆਨ ਅਉਗਣਿ ਤੇ ਅਪਨੀ ਭਗਤੀ ਲਾਵਹੁ॥ ੧੦॥

---

1. ਬੁਰੇ ਕਰਮਾਂ ਨਾਲ 2. ਨਹੀਂ 3. ਦਿਨ ਰਾਤ 4. ਭਵਸਾਗਰ, ਸੰਸਾਰ ਰੂਪੀ ਸਮੁੰਦਰ 5. ਗਰਜ਼, ਲੋੜ, ਪਰਵਾਹ 6. ਨਾ 7. ਜਮਾਂ ਦੇ ਸੇਵਕ 8. ਇਕ ਦੈਂਤਨੀ ਜਿਸ ਨੂੰ ਰਾਮ ਜੀ ਨੇ ਮਾਰਿਆ, ਵੇਖੋ ਅੰਤਿਕਾ-। 9. ਦਵੈਤ, ਵੈਰ ਵਿਰੋਧ, ਈਰਖਾ ਰੂਪੀ ਦੈਂਤਨੀ 10. ਕ੍ਰੋਧ ਰੂਪੀ ਤਾਰਕਾ 11. ਮਰੀਚ (ਤਾਰਕਾ ਦਾ ਪੁੱਤਰ) ਰੂਪੀ ਮਮਤਾ 12. ਪੱਥਰ ਰੂਪੀ ਮਨ 13. (ਉਹ) ਮਲਾਹ (ਜਿਸਨੇ ਰਾਮ ਚੰਦ੍ਰ ਜੀ ਨੂੰ ਨਦੀ ਪਾਰ ਕਰਵਾਈ) ਦੀ ਬੇੜੀ ਉਡਾ ਕੇ ਸਵਰਗ ਵਿੱਚ ਭੇਜ ਦਿੱਤੀ 14. ਬਾਂਹ ਫੜ ਕੇ 15. ਤੋੜ ਕੇ 16. ਭਰਮ ਦਾ ਧਨੁਸ਼ ਤੋੜ ਦਿਉ 17. ਪੱਥਰ ਤਰਾਏ 18. ਬੁੱਧੀ ਤੋਂ ਬਗੈਰ ਮਨ 19. ਜਿਉਂ 20. ਮੇਰੇ ਸਰੀਰ ਵਿੱਚ 21. ਬਾਂਦਰ

ਜਿਉ ਸੁਰ ਨਰ ਮੁਨ ਜਨ ਜੇਤੇ ਤੇਤੇ ਸੈ ਬੰਦਿ ਛਡਾਈ॥
ਤਿਉ ਕਿਰਪਾ ਕਰਿ ਕੈ ਜਗਦੀਸਰ ਹਮਾਰੀ ਕੀਜੈ ਕਾਈ॥ ੧੧॥
ਹਮ ਹੈ ਨੀਚ ਅਜਾਨ ਮਤਿ ਮੂਰਖ ਤੇਰੀ ਪਨਹ ਤਕਾਈ॥
ਤੇਰੀ ਕੀਰਤਿ ਕਰਿ ਜਿਨ ਜਾਨੋ ਪਾਰਬ੍ਰਹਮ ਸਰਨਾਈ॥ ੧੨॥
160.ਅ ਦੀਨ ਦਿਆਲਿ ਕ੍ਰਿ/ਪਾਲ ਨਿਧਿ ਕਰਨਕਾਰਨ ਬਨਿਵਾਰੀ॥
ਜਿਉ ਜਾਨਹੁ ਤਿਉ ਰਾਖਹੁ ਪ੍ਰਭ ਜੀ ਜਨੁ ਤੇਰਾ ਦਰਬਾਰੀ॥ ੨॥ ੪੦॥

**ਰਾਗੁ ਵਡਹੰਸੁ॥ ਛੰਤੁ॥**

**੧ਓ ਸਤਿਗੁਰੂ ਬਾਬਾ ਨਾਨਕੁ॥**

ਕਾਂਇਆ ਭੁਚਹਿ ਕਾਂਇ[1] ਮੈਲੁ ਨ ਜਾਵਈ॥ ਚੰਦਨੁ ਚੋਆ ਲਾਇ ਨ ਸੀਤਲਾਵਈ[2]॥
ਨਾ ਸੀਤਲੁ ਹੋਵੈ ਨਾਵੈ ਧੋਵੈ ਤੀਰਥ ਕਰੇ ਘਨੇਰਿਆ॥ ਕੂੜ ਕਪਟੁ ਨ ਜਾਇ ਮਨ ਤੇ ਫਿਰੇ ਜੂਨੀ ਫੇਰਿਆ॥
ਬਿਨੁ ਨਾਮ ਹਰਿ ਕੇ ਸੁਖੁ ਨ ਹੋਵਈ ਆਇ ਜਾਇ ਦੁਖੁ ਪਾਵਈ॥ ਕਾਂਇਆ ਭੁਚਹਿ ਕਾਂਇ ਮੈਲੁ ਨ ਜਾਵਈ॥੧॥
ਮਾਨਸੁ ਜਨਮੁ ਦੁਲੰਭੁ ਕਾਂਹਿ ਗਵਾਈਏ॥ ਨਉਕਾ[3] ਲਾਗੀ ਪਾਰ ਕਿਉ ਮੋੜ ਡੁਬਾਈਏ॥
ਕਾਂਹਿ ਡੁਬਾਵਹਿ ਤਟ ਨਹੀਂ ਲਾਵਹਿ ਘੁੰਮਣਘੇਰੇ ਜਾ ਪਵੈ॥
ਲਖ ਚਉਰਾਸੀਹ ਫਿਰਿ ਦੁਖ ਪਾਵੈ ਜਨਮ ਧਰਾਵਹੇ ਨਿਤਿ ਨਵੈ॥
ਰਾਮ ਨਾਮੁ ਜਪੁ ਪਾਰ ਉਤਾਰਾ ਗੁਰ ਗਿਆਨੁ ਅੰਵਨੁ[4] ਪਾਈਏ॥ ਮਾਨਸ ਜਨਮ ਦੁਲੰਭ ਕਾਹਿ ਗਵਾਈਏ॥ ੨॥
ਮੇਰੀ ਮੇਰੀ ਆਖਹਿ ਲਾਜ ਨ ਆਈਆ॥ ਜਾ ਬੰਨਿ ਚਲਾਇਆ ਕਾਲਿ ਤਾ ਭਈ ਪਰਾਈਆ ॥
ਭਈ ਪਰਾਈ ਸਾਥਿ ਨ ਜਾਈ ਚਲੀ ਜਿੰਦੁ ਅਕੇਲੀਆ॥ ਨਾ ਕੋ ਸਾਥ ਸਹਾਈ ਤੇਰੇ ਨਾ ਕੋ ਮਿਤ੍ਰ ਬੇਲੀਆ॥
ਅਉਰੁ ਕਉਨ ਕੀ ਆਖਿ ਸੁਨਾਈਏ ਦੇਹਿ ਨ ਸਾਥ ਸਿਧਾਈਆ॥ ਮੇਰੀ ਮੇਰੀ ਆਖਹਿ ਲਾਜ ਨ ਆਈਆ॥ ੩॥
ਮੈ ਮੇਰੀ ਤਜ ਮਨਹੁ ਨ ਆਪੁ ਜਣਾਈਐ॥ ਸਭੁ ਕਿਛੁ ਤਿਸ ਕਾ ਜਾਣਹੁ ਆਪ ਗਵਾਈਐ॥
ਆਪੁ ਗਵਾਵਹੁ ਹਰਿ ਗੁਣ ਗਾਵਹੁ ਪਾਵਹਿ ਸਰਬ ਨਿਧਾਨਾ[5]॥ ਊਠਤਿ ਬੈਠਤਿ ਸੇਵਤਿ ਸਿਮਰਹੁ ਹਰਿ ਹਰਿ ਪਰਮਨਿਧਾਨਾ॥
ਨਾਨਕ ਪੰਥੀ ਜਨੁ ਦਰਬਾਰੀ ਸਾਸਿ ਸਾਸਿ ਹਰਿ ਧਿਆਈਐ॥ ਮੈ ਮੇਰੀ ਤਜੁ ਮਨਹੁ ਨ ਆਪੁ ਜਣਾਈਐ॥੪॥੧॥੪੧॥

**ਰਾਗੁ ਵਡਹੰਸੁ॥ ਛੰਤੁ॥ ਘਰੁ ੪॥**

161.ੳ ਹਰਿ ਹਰਿ ਗੁਣ ਗਾਵਹਿ ਸੰਤ ਪਿਆਰੇ ਰਾਮ॥ ਸੰਤ ਜਨਾ ਕੇ ਕਾ/ਰਜ[6] ਸਾਰੇ ਰਾਮ॥
ਛੰਤ ਅਨੰਤ ਬਿਅੰਤ ਕੇਰੇ ਸੰਤ ਗਾਵਹਿ ਅਨਦਿਨੋ॥ ਗੁਣ ਅਨੰਤ ਅਪਾਰ ਤੇਰੇ ਅੰਤੁ ਨਾਹੀ ਕੇਤਕ ਗਿਨੋ॥
ਬੇਅੰਤ ਬੇਸੁਮਾਰ ਸੁਆਮੀ ਜਪਹਿ ਗੁਰ ਕੇ ਮੰਤ॥ ਜਨੁ ਦਰਬਾਰੀ ਸਰਨਿ ਤੇਰੀ ਕਰਿ ਕ੍ਰਿਪਾ ਭਗਵੰਤ॥ ੧॥
ਆਪੇ ਕਰਹਿ ਕਰਾਵਹਿ ਕਰਨੈ ਹਾਰਿਆ ਰਾਮ॥ ਤੈਹੀ ਨਿਧਰ ਧਾਰੇ ਅਪਰ ਅਪਾਰਿਆ ਰਾਮ॥
ਅਪਰ ਅਪਾਰਾ ਕਰਿ ਕਰਿ ਵੇਖੇ ਆਪੇ॥ ਆਪੇ ਢਾਹੇ ਢਾਹਿ ਉਸਾਰੇ ਖਿਨ ਮਹਿ ਥਾਪ ਉਥਾਪੇ॥
ਦੀਨ ਦਿਆਲ ਦਮੋਦਰ ਰਾਇਆ ਗੋਬਿੰਦ ਗਰਬ ਪਰਹਾਰਿਆ॥
ਜਨੁ ਦਰਬਾਰੀ ਸਰਨਿ ਤੁਮਾਰੀ ਹਰਿ ਪ੍ਰਭ ਕਰਨੈਹਾਰਿਆ॥ ੨॥
ਦੀਨ ਦਿਆਲਿ ਦਮੋਦਰ ਰਾਇਆ ਰਾਮ॥ ਤੈ ਆਪੇ ਆਪੁ ਉਪਾਇਆ ਰਾਮੁ॥
ਜਗਤੁ ਉਪਾਇਆ ਧੰਧੇ ਲਾਇਆ ਅਪਨਾ ਆਪੁ ਲੁਕਾਇਆ॥
ਕਰਿ ਕਰਿ ਵੇਖਹਿ ਕੀਤਾ ਆਪਣਾ ਇਕਨਾ ਆਪੁ ਦਿਖਾਇਆ॥
ਇਕਿ ਆਪੇ ਭਰਮ ਭੁਲਾਏ ਕਰਤੇ ਇਕਿ ਆਪੇ ਮਾਰਗ ਲਾਇਆ॥
ਨਾਨਕ ਪੰਥੀ ਸਰਨਿ ਦਰਬਾਰੀ ਦਾਮੋਦਰੁ ਹਰਿ ਰਾਇਆ॥੩॥
ਭਗਤ ਵਛਲੁ ਭਵਖੰਡਨਹਾਰੋ[7] ਰਾਮ॥ ਸੰਤ ਸਹਾਈ ਅਪਰ ਅਪਾਰੋ ਰਾਮ॥

---

1. ਸਰੀਰ ਨੂੰ ਕਿਉਂ ਪਾਲਦਾ (ਭੁੰਚਹਿ) ਹੈਂ 2. ਠੰਡਕ ਨਹੀਂ ਪਹੁੰਚਦੀ 3. ਬੇੜੀ 4. ਇੰਞ, ਇਸ ਪ੍ਰਕਾਰ 5. ਸਾਰੇ ਖਜਾਨੇ 6. ਇਥੇ ਛੰਤਾਂ ਵਿਚਕਾਰ ਇਕ ਹੋਰ ਪੱਤਰਾ ਲੱਗਾ ਹੈ, ਜਿਸ ਉਪਰ ਇਕੋ ਛੰਤ ਲਿਖਿਆ ਹੈ ਜਿਸਦਾ ਪਾਠ ਅਸੀਂ ਛੰਤਾਂ ਦੇ ਅੰਤ ਵਿੱਚ ਦਿੱਤਾ ਹੈ 7. ਭਵ ਸਾਗਰ (ਸੰਸਾਰ ਸਾਗਰ) ਤੋਂ ਪਾਰ ਕਰਨ ਵਾਲੇ

ਅਪਰ ਅਪਾਰੋ ਪਰਵਦਗਾਰੋ ਬੇਪਰਵਾਹੁ ਸਿਰੰਦਾ[1]॥ ਆਪੇ ਕਰਿ ਕਰਿ ਵੇਖਣਹਾਰਾ ਗੋਬਿੰਦ ਗੋਕਲਚੰਦਾ[2]॥
ਨੰਦ ਲਾਲੁ ਜਸੁਧੇ ਸੁਖਦਾਇਕ ਕਰਨ ਕਾਰਨ ਸਮਰਥੋ॥ ਨਾਨਕ ਪੰਥੀ ਜਨੁ ਦਰਬਾਰੀ ਰਾਖਹੁ ਦੇ ਕਰ ਹਥੋ॥੪॥੨॥

**ਰਾਗੁ ਵਡਹੰਸੁ ॥**

ਸੰਖਾਸੁਰ[3] ਬੇਦ ਚੁਰਾਏ ਬ੍ਰਹਮੇ ਕੂਕ ਸੁਣਾਇਆ ਰਾਮ॥ ਬ੍ਰਹਮੇ ਦੀ ਪੁਕਾਰ ਸੁਣ ਮੱਛ ਰੂਪ ਧਰਿ ਆਇਆ ਰਾਮ॥
ਮੱਛ ਅਵਤਾਰੇ ਸੰਖਾਸਰੁ ਮਾਰੇ ਬ੍ਰਹਮੇ ਬਿਪਤਿ ਬਿਡਾਰੀਆ॥ ਪਰਲੋ ਆਈ ਨਾਉ ਤਰਾਈ ਕੁਦਰਤਿ ਆਪਿ ਦਿਖਾਰੀਆ॥
ਪਾਇ ਬਰਤ ਕੌ ਭਏ ਸਹਾਈ ਬੀਜ ਜੂਨੀ ਦੇ ਰਾਖਿਆ॥ ਨਾਨਕ ਪੰਥੀ ਜਨੁ ਦਰਬਾਰੀ ਗੁਰਮੁਖਿ ਸੁਨਿ ਕੈ ਆਖਿਆ॥ ੧॥
ਠਾਕੁਰ ਕੁਰੰਭ[4] ਰੂਪੀ ਅਵਤਾਰੇ ਰਾਮ॥ ਸੁਰ ਰਾਖੇ ਅਸੁਰ ਸੰਘਾਰੇ ਰਾਮ॥੧॥
161.ਅ ਅਸੁਰ ਸੰਘਾਰੇ ਰਤਨ ਨਿਕਾਰੇ ਦਿੱਤੇ ਵੰਡਿ ਸੁ/ਭਾਈ॥ ਮਧਕੈਟਕ[5] ਮਾਰੇ ਕਰਨੇਹਾਰੇ ਅਪਨੀ ਕਲਾ ਦਿਖਾਈ॥
ਕਉਤਕ ਕਈ ਕੀਏ ਕਰੁਨਾਨਿਧਿ ਭਗਤਾ ਪੈਜ ਰਖਾਈ॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਪਨਹ ਤਕਾਈ॥ ੨॥
ਸੂਕਰ ਰੂਪੀ[6] ਠਾਕੁਰੁ ਆਪੇਂ ਆਇਆ ਰਾਮ॥ ਹਰਨਾਕਸਪੁ ਅਭਿਮਾਨੀ ਮਾਰ ਪਚਾਇਆ ਰਾਮ॥
ਦੈਤ੍ ਮਾਰੇ ਸੰਤ ਉਬਾਰੇ ਧਰਤੀ ਦਾੜ੍ਹ ਠਹਿਰਾਈ॥ ਕਰਨੇਹਾਰੇ ਅਪਰ ਅਪਾਰੇ ਕੁਦਰਤਿ ਕਰਿ ਦਿਖਲਾਈ॥
ਵੇਖੈ ਵਿਗਸੈ ਆਪਿ ਬਿਧਾਤਾ ਆਪੇ ਕਰੇ ਕਰਾਏ॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਅਲਾਏ॥ ੩॥
ਆਪੇ ਨਰ ਹਰ ਰੂਪੁ ਧਰਾਇਆ ਰਾਮ॥ ਥੰਭ ਫਾਰ ਹਰਿ ਆਇਆ ਰਾਮ॥
ਨਰਸਿੰਘ ਆਏ ਹਰਨਾਖਸ ਘਾਏ ਪਹਿਲਾਦ ਤਖਤ ਬਹਾਇਆ॥
ਭਗਤਾ ਕਾ ਹਰਿ ਆਪਿ ਸਹਾਈ ਨਿਜਿ ਕਰ ਚੌਰੁ ਝੁਲਾਇਆ॥
ਜਾ ਕੀ ਕੀਮਤਿ ਕੋਇ ਨ ਜਾਣੈ ਸੋਈ ਆਪੇ ਆਇਆ॥ ਨਾਨਕ ਪੰਥੀ ਜਨੁ ਦਰਬਾਰੀ ਤਾਹੂ ਕਾ ਜਸੁ ਗਾਇਆ॥੪॥
ਬਲਰਾਜੇ ਜਗੁ ਰਚਾਇਆ ਰਾਮ॥ ਬਨਿ ਬਾਵਨੁ ਬੇਦੁ ਸੁਨਾਇਆ ਰਾਮ॥
ਬਨਿ ਬਾਵਨੁ ਆਇਆ ਬੇਦ ਸੁਨਾਇਆ ਬਲਿ[7] ਛਲਿ[8] ਪਿਆਲਿ ਪਠਾਇਆ॥
ਕਰੰਉ ਅਢਾਈ[9] ਧਰਤਿ ਮਿਣਾਈ ਰਾਜੇ ਮਗਰੁ ਮਿਣਾਇਆ॥
ਇੰਦ੍ ਕੀ ਰਖਿਆ ਪ੍ਰਭ ਕੀਨੀ ਸੰਤਨ ਸੁਣੀ ਪੁਕਾਰਾ॥ ਨਾਨਕ ਪੰਥੀ ਜਨੁ ਦਰਬਾਰੀ ਰਾਖਹੁ ਲਾਜ ਮੁਰਾਰਾ॥ ੫॥
ਪ੍ਰਸਰਾਮ ਪ੍ਰਮੇਸੁਰੁ ਅੰਸੁ ਬਪੁ[10] ਧਾਰਿਆ ਰਾਮ॥ ਮਾਤਾ ਮਾਰ ਜੀਵਾਇ ਕਉਤਕੁ ਦਿਖਾਰਿਆ ਰਾਮ॥
ਕਉਤਕੁ ਦਿਖਾਰਿਆ ਖਤ੍ਰੀ ਪ੍ਰਹਾਰਿਆ ਨਿਖਤ੍ਰੀ ਆਇਣੁ ਕੀਆ॥
ਸਹੰਸਰਬਾਹੂ ਮਾਰੇ ਕਰਣੇਹਾਰੇ ਕੀਤਾ ਜਿਸ ਦਾ ਥੀਆ॥
ਰਾਮ ਬਲੁ ਹਿਰਿਆ ਤਾ ਫਿਰ ਫਿਰਿ ਆਗੈ ਆ ਸੁਮੇਰ ਗੁਸਾਂਈ॥
ਦਰਬਾਰੀ ਅਪਨੀ ਗਤਿ ਆਪੇ ਜਾਨੈ ਨ ਜਾਇ ਕਥਾ ਅਰਥਾਈ[11]॥ ੬॥
ਰਾਮੁ ਰਜਾਈ ਵੇਖਦਾ ਕਰਿ ਆਪੇ ਰਾਮ॥ ਆਪੇ ਇਕਨਾ ਬਖਿਸਸੀ ਹਰਿ ਨਾਮ ਪ੍ਰਤਾਪੇ ਰਾਮ ॥
162.ੳ ਨਾਮ ਪ੍ਰਤਾਪੇ[12] ਉਤਰਹਿ ਪਾਪੇ ਪਾਹਨ[13]/ਨੀਰ ਤਰਾਏ॥ ਸਿਲਾ ਤਰਾਈ[14] ਨਾਉ ਉਡਾਈ[15] ਤੇਤੀ ਸੈ ਬੰਦ ਛਡਾਏ॥
ਲੰਕਾ ਤੋੜੀ ਸੀਅ[16] ਬਹੋੜੀ ਲੰਕ ਭਭੀਖਨ ਪਾਈ॥ ਨਾਨਕ ਪੰਥੀ ਜਨੁ ਦਰਬਾਰੀ ਪਰਿਆ ਤਉ ਸਰਨਾਈ॥ ੭॥
ਕ੍ਰਿਸਨ ਕਨਯਾ ਬਲਭੱਧ੍[17] ਭਯਾ ਰਾਮ॥ ਨੰਦ ਲਾਲੁ ਜਸੁਧੇ ਜਿਸੁ ਮਯਾ ਰਾਮ॥
ਦੇਵਕ ਮਾਤਾ ਵਸੁਦੇ ਤਾਤਾ[18] ਧ੍ਰੋਪਤਿ ਪੈਜ ਸਵਾਰੀ॥ ਬਿਦਰਦਾਸੀ[19] ਘਰਿ ਠਾਕਰ ਆਏ ਐਸੀ ਕਿਰਪਾ ਧਾਰੀ॥
ਪੂਦਨਾ ਮਾਰ ਬੈਕੁੰਠ ਪਠਾਈ ਕੁਬਰੀ ਅੰਗ ਸਵਾਰੇ॥ ਨਾਨਕ ਪੰਥੀ ਜਨੁ ਦਰਬਾਰੀ ਆਇਆ ਸਰਨਿ ਦੁਆਰੇ॥ ੮॥
ਬਉਧ[20] ਬਿਅੰਤ ਬਿਧਾਤਾ ਰਾਮ॥ ਘਟਿ ਘਟਿ ਮਾਂਹਿ ਸਮਾਤਾ ਰਾਮ॥
ਘਟਿ ਮਾਹਿ ਸਮਾਇਆ ਹਰਿ ਪ੍ਰਭ ਰਾਇਆ ਮਾਰਗੁ ਜੈਨੁ[21] ਚਲਾਇਆ॥

---

1. ਸ੍ਰਿਸ਼ਟੀ ਦਾ ਕਰਤਾ 2. ਗੋਕਲ ਦਾ ਚੰਦ ਭਾਵ ਕ੍ਰਿਸ਼ਨ ਅਰਥਾਤ ਪ੍ਰਭੂ 3. ਅਸੁਰ ਸੰਖ, ਸੰਖ ਦੈਂਤ 4. ਕੂਰਮ ਰੂਪੀ ਕੱਛੂ ਰੂਪੀ 5. ਮਧੂ ਅਤੇ ਕੈਟਭ ਵੇਖੋ ਅੰਤਿਕਾ-। 6. ਸੂਰ ਦਾ ਅਵਤਾਰ 7. ਮਹਾਰਾਜਾ ਬਲੀ 8. ਛਲ ਕਰਕੇ, ਧੋਖਾ ਜਾਂ ਕਪਟ ਕਰਕੇ 9. ਢਾਈ (ਅਢਾਈ) ਕਰਮ (ਕਰਉ) 10. ਜਨਮ 11. ਬਿਆਨ ਕੀਤੀ, ਦੱਸੀ 12. ਪਰਤਾਪ ਨਾਲ, ਕਿਰਪਾ ਨਾਲ 13. ਪੱਥਰ 14. ਪੱਥਰਾਂ ਨੂੰ ਤਾਰਿਆ (ਲੰਕਾ ਦੇ ਪੁਲ ਬਣਾਉਣ ਸਮੇਂ) 15. ਬੇੜੀ ਨੂੰ ਸਚਖੰਡ ਪਹੁੰਚਾ ਦਿੱਤਾ (ਜਦੋਂ ਖੇਵਟ ਨੇ ਰਾਮ ਜੀ ਨੂੰ ਨਦੀ ਤੋਂ ਪਾਰ ਕੀਤਾ) 16. ਸੀਤਾ 17. ਬਲਰਾਮ 18. ਪਿਤਾ 19. ਬਿਦਰ ਦੀ ਪਤਨੀ 20. ਬੁੱਧ ਅਵਤਾਰ 21. ਭਾਈ ਦਰਬਾਰੀ ਅਨੁਸਾਰ ਬੁੱਧ ਰਾਹੀਂ ਚਲਾਇਆ ਜੈਨ ਮਾਰਗ

ਾ ਦ੍ਰਿੜਾਇ ਉਲਟਾ ਪੰਥੁ ਚਲਾਇਆ॥ ਜੋ ਕਰੇ ਸੁ ਆਪੇ ਕਰਤਾ ਅਉਰੁ ਨ ਕਰਨੇਹਾਰਾ॥
ਦਰਬਾਰੀ ਤੂ ਸਰਨੀ ਸੂਰੁ ਮੁਰਾਰਾ[1]॥੯॥
ਰੀ[2] ਆਪੇ ਆਵਗੁ ਰਾਮ॥ ਚੱਕੇ ਪਾਪੁ ਪਹਾਰਾ[3] ਧਰਮ ਚਲਾਵਗੁ ਰਾਮ॥
ਪ੍ਰਗਟਾਵੈ ਸਭ ਤੇ ਲੇਖਾ ਲੇਵੇ॥
ਗੀਬ ਨਿਵਾਜੇ ਆਪਿ ਵਡਿਆਈ ਦੇਵੈ॥ ਕਰਨਕਾਰਨ ਸਮਰੱਥ ਸੁਆਮੀ ਦੀਨ ਦਿਆਲ ਮੁਰਾਰਾ॥
ਦਰਬਾਰੀ ਜਾਚਕ ਤੂ ਦਾਤਾਰਾ॥ ੧੦॥ ੩॥

**ਛੰਤ ਘਰੁ ੧॥**

ਪਾਲੁ ਸਦਾ ਧਿਆਈਐ॥ ਦਰਗਹ ਪਾਈਐ ਮਾਨੁ ਹਰਿ ਗੁਨ ਗਾਈਐ॥
ਾਇ ਸਭ ਸੁਖ ਜਨਮੁ ਮਰਨੁ ਮਿਟਾਈਐ॥ ਫੇਰਿ ਆਵਹਿ ਜਾਹਿ ਨਾਹੀ ਸਮਝੁ ਖਤਾ ਨ ਖਾਈਐ॥
ਧੰਧੇ ਏਕ ਸਉ ਲਿਵ ਲਾਈਐ॥ ਦੀਨ ਦਿਆਲੁ ਗੁਪਾਲੁ ਸਦਾ ਧਿਆਈਐ॥੧॥
ਾਰੁ ਹਰਿ ਪ੍ਰਭੁ ਆਪਿ ਹੈ॥ ਸੁਰ ਨਰ ਮੁਨ ਜਨ ਜਪਹਿ ਸੁ ਜਾ ਕਾ ਜਾਪਿ ਹੈ॥
ਉਸਤਤਿ ਤਿਨੇ ਨ ਤੀਨ ਤਾਪ ਹੈ॥ ਜਮੁ ਜਗਾਤਿ ਨ ਲਗੈ ਭਾੜਾ ਹਰਿ ਨਾਮੁ ਜਿਨ ਪਹਿ ਛਾਪ ਹੈ॥
ਤਿਸ ਕੀ ਆਪਿ ਮਾਈ ਬਾਪ ਹੈ॥ ਪਤਿਤ ਉਧਾਰਨਹਾਰੁ ਹਰਿ ਪ੍ਰਭੁ ਆਪਿ ਹੈ॥ ੨॥
ਾਸੀਹ ਏਕੁ ਦਾਤਾਰੁ ਹੈ॥ ਸਭਨਾ ਕਰਦਾ ਸਾਰ ਆਪਿ ਸਰਦਾਰੁ ਹੈ॥
ਇਕ ਸਭ ਤਿਸ ਕੇ ਪਾਇਕ ਅਪਨਾ ਹੁਕਮੁ ਚਲਾਵੈ॥
ਹੀ ਕੀਤੀ ਹੁਕਮੀ ਕਾਰ ਕਮਾਵੈ॥
ਸਰਜਨਹਾਰਾ ਜਿਸਦਾ ਏਹੁ ਬਿਸਥਾਰ ਹੈ॥ ਜਾਚਕ ਲਖ ਚੌਰਾਸੀਹ ਏਕ ਦਾਤਾਰ ਹੈ॥ ੩॥
ਾਇ ਬਾਜੀ ਪਾਇਦਾ॥ ਆਪੇ ਵੇਖਿ ਵਿਗਸੈ ਆਪਿ ਮਿਲਾਇਦਾ॥
ਏ ਖੇਲੇ ਆਪੇ ਬਾਜੀ ਲਾਇਦਾ॥ ਇਕਨਾ ਜੀਤਿ ਦੇਵੈ ਆਪਿ ਬਾਜੀ ਇਕਨਾ ਹਾਰਿ ਕਰਾਇਦਾ॥
ਚਿਤੁ ਲਾਇ ਹਰਿ ਸਿਉ ਜਿਨ ਤੇ ਆਪਿ ਕਰਾਇ॥
ਪ੍ਰਭੁ ਆਪਿ ਬਾਜੀ ਗੁਰੁ ਆਪਿ ਬਾਜੀ ਪਾਇਦਾ॥ ੪॥ ੧॥

**ਕੀ ਵਾਰ॥**

**॥ ੧ਓ ਸਤਿਗੁਰੂ ਬਾਬਾ ਨਾਨਕੁ॥**

ਜਗ ਅੰਦਰੇ ਸਾਕਤਿ ਕਾਗ[6] ਸੁਭਾਇ॥ ਹੰਸ ਚੁਗਨਿ ਮੁਕਤਾਹਲੋ[7] ਕਾਗੁ ਕਰੰਗੀ[8] ਲਗੇ ਜਾਇ॥
ਨ ਬਹੇ ਖਾਜੁ ਕੁਹਾਜੁ[9] ਜੁ ਖਾਇ॥ ਦਰਬਾਰੀ ਸਾਧ ਹੰਸ ਜਗ ਧੰਨੁ ਹੈ ਦੂਜਾ ਭਾਉ[10] ਚੁਕਾਇ॥੧॥
ਤੇ ਪਾਰਸੋ ਪਰਸੇ[11] ਕੰਚਨੁ ਹੋਇ॥ ਜਿਉ ਕਾਸਟਿ[12] ਕਉ ਚੰਦਨੋ ਹੋਇ ਚੰਦਨ ਮਹਕੇ ਸੋਇ॥
ਰੀਗਰ ਕਪੜਾ ਦਾਗ ਉਤਾਰੇ ਧੋਇ॥ ਜਿਸੁ ਸਾਧੂਸੰਗੁ ਪ੍ਰਾਪਤੇ ਪਾਪ ਕਸੰਮਲ[13] ਖੋਇ॥
ਵਤੇ ਕਰੇ ਢੰਗੀ ਬੇੜੇ ਢੋਇ॥ ਦਰਬਾਰੀ ਸਾਧੂਸੰਗ ਤੇ ਬਿਨਸੇ ਦੁਰਮਤਿ ਦੋਇ॥ ੨॥

ਅਪਾਰੁ ਹੈ ਅਪਰੰਪੁਰੁ ਸੋਈ॥ ਆਦਿ ਜੁਗਾ/ਦੀ ਏਕ ਤੂਹੋਰ ਹੋਆ ਨ ਹੋਈ॥
ਸਟਿ ਸਵਾਰਿ ਕੈ ਆਪਿ ਸਿਰਜੀ ਗੋਈ[14]॥ ਸਭਨਾ ਆਪਿ ਸਮਾਲਿਦਾ ਆਪ ਦਾਨ ਦਿਤੋਈ॥
ਕਰਤਾ ਵਾਹੁ ਵਾਹੁ ਜਿਸ ਬਿਨ ਨਹੀਂ ਕੋਈ॥ ੧॥

---

ਆ ਕਰਨ ਵਾਲਾ ਸੂਰਮਾ 2. ਚੌਵੀਵਾਂ ਅਵਤਾਰ, ਜਿਸ ਦਾ ਜਨਮ ਅਜੇ ਹੋਣਾ ਹੈ 3. ਪਾਪਾਂ ਦਾ ਆਸਣ 4. ਹੰਕਾਰ ਨੂੰ ਖਤਮ ਕਰਕੇ
ਜ ਹੰਸ ਜੈਸੇ ਹਨ 6. ਨਾਮ ਨਾ ਜਪਣ ਵਾਲੇ (ਸਾਕਤ) ਕਾਵਾਂ ਦਾ ਰੂਪ ਹਨ 7. ਮੋਤੀ 8. ਗੰਦਗੀ 9. ਗੰਦਾ ਭੋਜਨ 10. ਸੰਸਾਰੀ
. ਪਾਰਸ ਛੁਹ ਜਾਵੇ 12. ਲੱਕੜੀ 13. ਕਸਮਲ ਅਥਵਾ ਪਾਪ 14. ਦੁਨੀਆ ਸੰਸਾਰ

**ਸਲੋਕ ॥**

ਪਰਮਲ ਪਾਰਸ ਤੇ ਅਧਿਕ ਸਾਧੂ ਸੰਗ ਪਰਤਾਇ॥ ਦਰਬਾਰੀ ਤਿਸੇ ਪਰਾਪਤੇ ਜਿਸਨੂੰ ਲਿਖਿਆ ਆਇ॥ ੧॥
ਸਾਧੂ ਕਾ ਦ੍ਰਿਸਟਾਂਤ ਸੁਣ ਪਾਰਸ ਤੇ ਅਧਿਕਾਇ॥ ਜਿਉ ਦੀਪਕ ਤੇ ਦੀਵਾ ਬਲੇ ਏਕ ਭਾਤਿ ਹੋਇ ਜਾਇ॥
ਜਿਉ ਭਿਰੰਗੀ[1] ਕੀੜੇ ਕਉ ਫੜੇ ਕੀੜੇ ਰੂਪ ਵਟਾਇ॥ ਭਿਰੰਗੀ ਕੀਤਾ ਹੋਇ ਗਇਆ ਐਸੀ ਰਾਮ ਰਜਾਇ॥
ਦਰਬਾਰੀ ਜਨਮ ਸਕਾਰਥਾ ਗਹੁ[2] ਸਾਧੂ ਸਰਨਾਇ॥ ੨॥

**ਪਉੜੀ ॥**

ਤਿਸ ਜੇਹਾ ਕਉਣ ਸਲਾਈਐ[3] ਜਿਸ ਸ੍ਰਿਸਟਿ ਉਪਾਈ॥ ਤਿਸ ਜੇਵਡ ਕੋਈ ਨ ਦੂਸਰਾ ਜਿਸ ਧੰਧੇ ਲਾਈ॥
ਬਹੁ ਭਾਤੀ ਜਿਨਸੀ ਰੰਗ ਕਰ ਇਹ ਬਣਤ ਬਣਾਈ॥ ਇਕਿ ਉਪਾਏ ਮੰਗਤੇ ਇਕਿ ਦਾਤਾਰ ਕੀਤਿਆਈ[4]॥
ਸਭ ਆਪਹੁ ਕਰਤਾ ਵਾਹੁ ਵਾਹੁ ਕਰਿ ਕੁਦਰਤਿ ਦਿਖਲਾਈ॥ ੨॥

**ਸਲੋਕ ॥**

ਸਾਧੂ ਸਰਨੀ ਛੁਟੀਐ ਚੂਕੈ ਜਮ ਕੀ ਕਾਣਿ॥ ਸਾਧੂ ਕੀ ਮਤਿ ਉਪਜੈ ਦਰਬਾਰੀ ਜਾਇ ਕੁਬਾਣਿ[5]॥ ੧॥
ਸੇਵਾ ਕੀਚੈ ਸਾਧ ਕੀ ਘਾਲ ਪਵੈ ਜੁ ਥਾਂਇ॥ ਸਾਧੂ ਸੇਵਾ ਸਫਲ ਹੈ ਅਹਿਲੀ[6] ਕਦੇ ਨ ਜਾਇ॥
ਸਾਧੂ ਸੰਗਤਿ ਬੈਠਿਆ ਦੁਰਮਤਿ ਜਾਇ ਵਿਲਾਇ॥ ਸਾਧੂ ਸਰਧਾ ਵੇਖਿ ਕੈ ਸਾਈ ਦੇਗੁ ਮੁਕਾਇ॥
ਜੇਹੀ ਜੇਹੀ ਭਾਵਨੀ ਤੇਹੀ ਪਲੈ ਪਾਇ॥ ਜਿਸ ਕਉ ਦਰਸਨ ਚਾਹਿ ਮਨਿ ਹਰਿ ਸਿਉ ਦੇਤਿ ਮਿਲਾਇ॥
ਭੈ ਨਿਧਿ[7] ਪਾਰ ਲੰਘਾਇਦੇ ਲਾਇਨ ਹਰਿ ਕੇ ਨਾਇ॥ ਦਰਬਾਰੀ ਸਰਨੀ ਸਾਧ ਕੀ ਪਾਵਹਿ ਅਬਚਲ ਜਾਇ॥ ੨॥

**ਪਉੜੀ ॥**

ਆਪੇ ਕਰਤੇ ਕਰਨਹਾਰ ਪੰਚ ਤਤ ਉਪਾਇ ਦਿਖਾਏ॥ ਰਾਜਸ ਸਾਤਕੁ ਤਾਮਸੋ ਤ੍ਰੈਗੁਣ[8] ਨਾਲਿ ਰਲਾਏ॥
ਖੰਡ ਬ੍ਰਹਿਮੰਡ ਅਕਾਸ ਪਤਾਲ ਨਿਧਰ ਠਹਿਰਾਏ॥ ਚਹੁਖਾਣੀ ਵਿਚਿ ਜੀਅ ਜੰਤ ਪ੍ਰਭੁ ਆਪਿ ਉਪਾਏ॥
ਸਭਿ ਆਖਹੁ ਕਰਤਾ ਵਾਹੁ ਵਾਹੁ ਜੋਨੀ ਕੀ ਬਣਤਿ ਬਣਾਏ॥ ੩॥

**ਸਲੋਕ ॥**

ਦੇਖਹੁ ਸਾਧੂ ਸੰਗਿ ਤੇ ਕੇਤੇ ਪਾਰ ਪਏ॥ ਸਾਧ ਸੰਗਿ ਸੁਖ ਉਪਜੈ ਸਗਲੇ ਦੂਖ ਗਏ॥
163.ੳ ਸਾਧ ਸੰਗਿ / ਮੁਖੁ ਊਜਲਾ ਕਸਮਲ[9] ਪਾਪ ਖਏ॥ ਦੁਰਮਤਿ ਦੁਬਿਧਾ ਨਾਸੁ ਹ ਇ ਸਾਧ ਸੁਮਤਿ ਦਏ॥
ਦਰਬਾਰੀ ਸਾਧੂ ਸੰਗ ਤੇ ਬਹੁਤੇ ਮੁਕਤਿ ਭਏ॥੧॥
ਸਾਕਤਿ[10] ਸੰਗਤਿ ਬੈਠਿਆ ਦੁਖੁ ਨੇੜੇ ਸੁਖੁ ਦੂਰਿ॥ ਰਾਹਿ ਕੇਤਿ[11] ਸੰਗ ਬੈਠਿਆ ਗ੍ਰਿਸੇ ਚੰਦੁ ਅਰੁ ਸੂਰੁ[12]॥
ਰਾਵਣ ਕੇ ਪਾੜੋਸ[13] ਜਿਉ ਸਾਗਰ ਬਧਾ ਰਾਮ॥ ਜੇਹੀ ਸੰਗਿਤਿ ਬੈਠੀਆ ਤੇਹਾ ਹੀ ਅਸਰਾਮੁ॥
ਦਰਬਾਰੀ ਸਾਕਤ ਸੰਗ ਤੇ ਅਫਤਰ[14] ਸਭੇ ਕਾਮ॥ ੨ ॥

**ਪਉੜੀ ॥**

ਧੰਨੁ ਕਰਤਾ ਪੁਰਖੁ ਅਗੰਮੁ ਹੈ ਜਿਨਿ ਦੁਲੰਭੁ ਜਨਮੁ ਦਿਵਾਇਆ॥
ਸੋ ਸਚਾ ਸਾਹਿਬੁ ਵਾਹੁ ਵਾਹੁ ਜਿਨਿ ਮਸਤਕਿ ਲੇਖੁ ਲਿਖਾਇਆ॥
ਸੋ ਪਰਮੇਸੁਰੁ ਸਤਿ ਸਤਿ ਜਿਨਿ ਸਤਿਪੁਰਖੁ ਸਤਿਗੁਰੂ ਮਿਲਾਇਆ॥
ਸੋ ਸਿਮਰਹੁ ਚਿਤਿ ਲਾਇਕੈ ਜਿਸਦਾ ਦਿਤਾ ਪੈਧਾ ਖਾਇਆ॥
ਸਭਿ ਸਲਾਹਹੁ ਪ੍ਰਭ ਪਾਰਬ੍ਰਹਮ ਨੋ ਜੋ ਸਾਧ ਜਨਾ ਦੀ ਰਖਦਾ ਆਇਆ॥ ੪॥

---

1. ਭਿਰੰਗੀ ਇਕ ਅਜੇਹਾ ਕੀੜਾ, ਜੋ ਕਿਸੇ ਹੋਰ ਕੀੜੇ ਨੂੰ ਵੀ ਆਪਣਾ ਰੂਪ ਕਰ ਲੈਂਦਾ ਹੈ 2. ਫੜੇ, ਲਵੇ 3. ਸਲਾਹੀਏ, ਉਪਮਾ ਕਰੀਏ 4. ਦਾਤਾਂ ਦੇਣ ਵਾਲੇ (ਦਾਤਾਰ) ਕੀਤੇ ਹਨ 5. ਬੁਰੀਆਂ ਆਦਤਾਂ 6. ਬੇਅਰਥ, ਬਿਨਾ ਫਲ ਤੋਂ 7. ਭਵ (ਭੈ) ਸਾਗਰ (ਨਿਧੀ) 8. ਰਜੋ, ਸਤੋ, ਤਮੋ, ਵੇਖੋ ਅੰਤਿਕਾ-2 9. ਉਹ ਪਾਪ ਜੋ ਅਪਵਿਤ੍ਰਤਾ ਪੈਦਾ ਕਰਦੇ ਹਨ 10. ਮਨਮੁਖ ਪੁਰਖ 11. ਰਾਹੂ ਅਤੇ ਕੇਤੂ ਗ੍ਰਹਿ, ਜਿਨ੍ਹਾਂ ਬਾਰੇ ਮੰਨਿਆ ਜਾਂਦਾ ਹੈ ਕਿ ਉਨ੍ਹਾਂ ਦੇ ਚੰਦ ਸੂਰਜ ਨੂੰ ਪਕੜਣ ਤੇ ਗ੍ਰਹਿਣ ਲੱਗਦਾ ਹੈ 12. ਸੂਰਜ 13. ਨੇੜੇ ਗੁਆਂਢ, ਪੜੋਸ ਵਿੱਚ 14. ਬੇਅਰਥ, ਵਿਅਰਥ, ਬਹੁਤ ਖਰਾਬ (ਅਬਤਰ)

**ਸਲੋਕ ॥**

ਜਨਮੁ ਅਮੋਲਕੁ ਪਾਇ ਕੈ ਬਿਰਥਾ ਖੋਇਓ ਕਾਂਹਿ॥ ਸਾਧੂ ਸਰਨੀ ਨ ਪਾਇਓਹੁ ਹਰਿ ਹਰਿ ਸਿਮਰਿਓ ਨਾਂਹਿ॥
ਸੁਮਾਰਗ[1] ਚਰਨ ਨ ਧਾਰਿਆ ਚਲਿਅਹੁ ਪੈਓਹੁ ਕੁਰਾਹਿ॥ ਆਗੈ ਭੈਜਲੁ ਬਿਖਮੁ ਹੈ ਜਿਸ ਦੀ ਪਾਇ ਨ ਥਾਹਿ॥
ਡੂਬਿ ਮਰਨਿ ਸਿਰਿ ਭਾਰੁ ਅਘ[2] ਵਿਚੇ ਗੋਤੇ ਖਾਹਿ॥ ਨਾ ਓਇ ਜੀਵਹਿ ਨ ਮਰਹਿ ਦੁਖ ਲਗੇ ਕਰਲਾਹਿ[3]॥
ਦਰਬਾਰੀ ਜਿਤੁ ਮੁਖ ਭੋਗਹਿ ਭੋਗ ਸੁਖ ਤਿਤੁ ਮੁਖਿ ਚੋਟਾ ਖਾਹਿ॥ ੧॥
ਪੜਿ ਪੰਡਤੁ ਮੁਕਤਾ ਭਇਆ ਬਾਚੇ ਬੇਦੁ ਪੁਰਾਨੁ॥ ਕਾਜੀ ਮੁੱਲਾ ਹੋਇ ਕੈ ਪੜੈ ਕਿਤਾਬ ਕੁਰਾਨ[4]॥
ਅਛਰਾਂ[5] ਲਗ ਅਰਥਾਵਲੀ ਓਹੁ ਹਰਫ ਹਰਫ ਕਾ ਬਿਆਨੁ॥ ਦੁਹੁ ਕਾ ਕਹਿਆ ਨ ਮੰਨਨੀ ਦੋਵੈ ਬੇਈਮਾਨ॥
ਪੜਿ ਪੜਿ ਕਰਹਿ ਗੁਨਾਹ ਜੋ ਸਿਰਿ ਮਾਰੇ ਸੈਤਾਨੁ॥ ਐਥੇ ਸਦਾਨਿ ਸੁਰਖੁਰੂ[6] ਦਰਗਹ ਲਹਹਿ ਨ ਮਾਨ॥
ਲਖ ਚ ਰਾਸੀਹ ਫਿਰਹਿਗੇ ਦਰਬਾਰੀ ਸਿਰ ਜਮਡਾਨੁ[7]॥ ੨॥

**ਪਉੜੀ ॥**

ਚਾਰੇ ਖਾਣੀ ਸਾਜਿ ਕੈ ਲਖ ਚ ਰਾਸੀਹ ਜੀਅ ਉਪਾਇਆ॥ ਇਕਿਤੁ ਰਹਿ ਧਰ ਊਪਰੇ ਇਕਨਾ ਦੇ ਤਨ ਪੰਖ ਲਗਾਇਆ ॥
163.ਅ / ਇਕਿ ਕੀਤੇ ਪੈਰਾ ਬਾਹਰੇ[8] ਇਕਿ ਸੁੰਨ[9] ਬਣਾਇਆ॥ ਕਰਿ ਅਥਾਵਰ[10] ਜੰਗਮਾ[11] ਪ੍ਰਭ ਸੂਤੁ ਬੰਧਾਇਆ॥
ਚੁਹੁ ਖਾਣੀ ਨੂੰ ਜੀਓ ਹੈ ਦੁਹੁ ਵਿਚਿ ਸਾਸੁ ਪਵਾਇਆ॥੫॥

**ਸਲੋਕ ॥**

ਕਰਤੇ ਕੀ ਗਤਿ ਕਰਤਾ ਜਾਣੈ ਅਉਰੁ ਨ ਜਾਨਨਹਾਰਾ॥ ਕਰਿ ਕਰਿ ਵੇਖੇ ਕਰੇ ਕਰਾਏ ਦਰਬਾਰੀ ਅਪਰ ਅਪਾਰਾ॥੧॥
ਪਥਰ ਪਾਰਸੁ[12] ਕੀ ਕਰੇ ਪਰਮਲ ਬਾਸੁ ਨ ਵਾਂਸੁ[13]॥ ਤਿਉ ਸਾਧੂ ਸਾਕਤਿ ਕੀ ਕਰੇ[14] ਕਹਿ ਦਰਬਾਰੀ ਦਾਸੁ॥ ੨ ॥
ਪਾਹਨ ਪਾਨੀ ਨ ਛੁਹੇ ਮਝ[15] ਨ ਰਾਗੁ ਰੀਝਾਇ ॥ ਲੋਹਾ ਤੇਲ ਨ ਪਾਇ ਨਿਵੈ ਚਖਮਖ[16] ਆਗਿ ਨ ਜਾਇ ॥
ਦਰਬਾਰੀ ਸਾਕਤੁ ਨ ਭਿਜੈ ਚਾਰੋ ਬੇਦ ਸੁਣਾਇ॥ ੩॥

**ਪਉੜੀ ॥**

ਇਕਨਾ ਨੂੰ ਅੰਨ ਖਵਾਲਦਾ ਇਕਨਾ ਨੂੰ ਖਾਸ[17] ਖਵਾਏ॥ ਇਕ ਆਬਿ ਅਹਾਰੀ[18] ਕੀਤੀਆ ਸੁ ਇਕਨਾ ਨੂੰ ਦੂਧੁ ਪੀਆਏ॥
ਇਕਨਾ ਮਾਸ ਅਹਾਰੁ ਕਰਿ ਇਕਨਾ ਪਉਣੁ ਭਖਾਏ॥ ਛਤੀਹ ਭੋਜਨ ਮਾਨੁਛ ਨੂੰ ਪ੍ਰਭ ਸੁਆਦ ਬਣਾਏ॥
ਤਿਸ ਨੋ ਸਿਮਰਹੁ ਸਾਸਿ ਸਾਸਿ ਜੋ ਸਭਨਾ ਸਿਰਿ ਸਿਰਿ ਰਿਜਕੁ ਪਹੁਚਾਏ॥ ੬॥

**ਸਲੋਕ ॥**

ਜਿਨਾ ਸਿੰਚਿਆ[19] ਸਚੁ ਨਾਮੁ ਸੇਈ ਸਾਹੂਕਾਰ॥ ਜਿਨਾ ਨਾਵ ਨਾਉ ਕਰੀ[20] ਸੇ ਭਉਜਲੁ ਉਤਰਹਿ ਪਾਰ॥
ਜਿਨਾ ਇਕੁ ਪਛਾਨਿਆ ਸੇ ਮਰਹਿ ਨਾ ਵਾਰੋਵਾਰ॥ ਦਰਬਾਰੀ ਗੁਰਮੁਖਿ ਉਬਰੇ ਜੋ ਭਾਰੁ ਚਲੈ ਸਿਰਿ ਡਾਰ॥ ੧ ॥
ਸਾਕਤਿ ਕੈ ਘਟਿ ਸਕਤਿ[21] ਹੈ ਸਿਵ[22] ਸਾਧੂਘਟ ਮਾਂਹਿ॥ ਸਿਵ ਅਗੈ ਸਕਤੀ ਹਾਰਿਆ ਯਾ ਮਹਿ ਸੰਸਾ ਨਾਹਿ॥
ਸਾਕਤ ਸਚੁ ਨ ਭਾਵਈ ਸਾਧੂਸਚੁ ਕਮਾਹਿ॥ ਝੂਠੁ ਨ ਪਹੁਚੇ ਸਚ ਨੋ ਦਰਬਾਰੀ ਕਚੁ ਕਮਾਵਹਿ ਕਾਂਹਿ॥ ੨॥

**ਪਉੜੀ ॥**

ਥਾਪੇ ਚਾਰੇ ਜੁਗ ਬੇਦ ਚਾਰਿ ਉਪਾਇਆ॥ ਚਹੁ ਜੁਗਾਂ ਦੇ ਦੀਵੇ ਬਿਧਿ ਸਮਝਾਇਆ॥
ਚੰਦੁ ਸੂਰਜ ਦੁਇ ਦੀਪ ਅਕਾਸ ਰਖਾਇਆ॥ ਗਿਆਨੁ ਦੀਪਕ ਘਟਿ ਚਾਨਣੁ ਜਿਸਦੇ ਪਾਇਆ॥
ਸਭਿ ਸਿਮਰਹੁ ਹਰਿ ਹਰਿ ਵਾਹੁ ਵਾਹੁ ਜਿਨਿ ਰਚਨੁ ਰਚਾਇਆ॥ ੭॥

---

1. ਚੰਗੇ ਮਾਰਗ ਉੱਪਰ 2. ਅਘ, ਉਹ ਪਾਪ ਜੋ ਧਰਮ ਨੂੰ ਦੂਰ ਕਰਦੇ ਹਨ 3. ਕੁਰਲਾਉਂਦੇ ਹਨ 4. ਮੁਸਲਮਾਨੀ ਮੱਤ ਦੇ ਚਾਰ ਗ੍ਰੰਥ (ਕੁਰਾਨ, ਤੌਰੇਤ, ਜੰਬੂਰ, ਇੰਜੀਲ) 5. ਅੱਖਰ 6. ਬਿਨਾ ਕਿਸੇ ਭਾਰ ਦੇ ਅਰਥਾਤ ਮੁਕਤ 7. ਜਮ ਦਾ ਡੰਡ 8. ਪੈਰਾਂ ਤੋਂ ਬਿਨਾ, ਸੱਪ ਆਦਿ 9. ਜੋ ਹਿੱਲ ਨਹੀਂ ਸਕਦੇ 10. ਇਕ ਥਾਂ ਟਿਕੇ ਹੋਏ ਅਜਗਰ ਆਦਿ 11. ਜੋ ਹਮੇਸ਼ਾ ਚਲਦੇ ਫਿਲਦੇ ਹਨ, ਟਿਕਦੇ ਨਹੀਂ 12. ਪੱਥਰ ਤੇ ਪਾਰਸ ਦਾ ਕੋਈ ਅਸਰ ਨਹੀਂ 13. ਬਾਂਸ ਉੱਪਰ ਚੰਦਨ (ਪਰਮਲ) ਦਾ ਕੋਈ ਅਸਰ ਨਹੀਂ 14. ਸਾਧੂ ਸਾਕਤ ਖਾਤਰ ਕੀ ਕਰੇ 15. ਮਹਿੰ, ਭੈਂਸ 16. ਉਹ ਪੱਥਰ ਜਿੰਨ੍ਹਾਂ ਨੂੰ ਰਗੜ ਕੇ ਅੱਗ ਬਾਲੀ ਜਾਂਦੀ ਸੀ 17. ਮੂਲ ਲਿਖਤ ਵਿੱਚ 'ਖ' ਹੀ ਹੈ ਜਦ ਕਿ ਇਥੇ 'ਘ' ਚਾਹੀਦਾ ਸੀ 18. ਪਾਣੀ ਹੈ ਆਹਾਰ ਜਿਨ੍ਹਾਂ ਦਾ, ਮੱਛੀਆਂ ਆਦਿ 19. ਸੰਚਿਆ, ਇੱਕਤ੍ਰ ਕੀਤਾ 20. ਨਾਮ ਦੀ ਬੇੜੀ 21. ਸਰੀਰਕ ਬਲ 22. ਕਲਿਆਣ

**ਸਲੋਕ ॥**

164.ੳ ਸਾਧੂ ਸਚੁ ਵਣ/ਜ ਦੇ ਝੂਠ ਨ ਆਦਰੁ ਦੇਨਿ॥ ਆਠ ਪਹਰਿ ਇਕ ਤੇ ਲਿਵੈ ਰਾਮ ਨਾਮ ਮੁਖਿ ਲੈਨਿ॥
ਦਇਆ ਖਿਮਾ ਧੀਰਜੁ ਧਰਮੁ ਸਤੁ ਸੰਤੋਖੁ ਹੰਢਾਇ॥ ਦਰਬਾਰੀ ਐਸੇ ਸਾਧ ਤੇ ਪਰਮ ਪਦਾਰਥੁ ਪਾਇ॥ ੧॥
ਜਿਸਨੂੰ ਬਖਸਹਿ ਸਾਧ ਜਨ ਜਮੁ ਨ ਬੁਝੈ ਤਾਸੁ[1]॥ ਤਿਸ ਨੂੰ ਭਉ ਨ ਵਿਆਪਈ ਜੋ ਦਾਸਨ ਕਾ ਦਾਸੁ॥
ਦਰਬਾਰੀ ਪ੍ਰਭ ਕ੍ਰਿਪਾ ਕਰੈ ਤਉ ਸਾਧੂ ਸੰਗਿ ਨਿਵਾਸੁ॥ ੨॥

**ਪਉੜੀ ॥**

ਸਲਾਹਹੁ[2] ਸਤਿਗੁਰੁ ਸਜਣੋ ਜਿਸੁ ਹਰਿ ਨਾਮ ਜਪਾਇਆ॥ ਤੁਮ ਸਿਮਰਹੁ ਸਤਿਗੁਰੁ ਸਾਹਿਬੋ ਜਿਸੁ ਪ੍ਰਭੂ ਬਤਾਇਆ॥
ਗੁਰਮੱਤਿ ਦਿਤੀ ਜਿਸ ਸਤਿਗੁਰੂਤਿਸ ਸੋ ਬਲਿ ਜਾਇਆ॥ ਸੋ ਸਚਾ ਸਤਿਗੁਰੂ ਜਾਣੀਐ ਜਿਨਿ ਏਕੁ ਦਿਖਾਇਆ॥
ਸੋ ਸਚਾ ਸਤਿਗੁਰੁ ਵਾਹੁ ਵਾਹੁ ਜਿਨ ਭੁਲਾ ਜਾਂਦਾ ਮਾਰਗ ਪਾਇਆ॥ ੮॥

**ਸਲੋਕ ॥**

ਸਾਧ ਜਨਾ ਕੇ ਸੰਗਿ ਤੇ ਮੁਕਤਿ ਪਰਾਪਤਿ ਹੋਇ॥ ਸੰਸਾ ਸੋਗੁ ਨ ਛੁਹਿ ਸਕੈ ਪਾਪੁ ਨ ਲਾਗੇ ਕੋਇ॥
ਦਰਬਾਰੀ ਸਾਧੂਸੰਗਿ ਤੇ ਦੁਰਮਤਿ ਦੁਬਿਧਾ[3] ਖੋਇ॥ ੧॥
ਸਾਕਤ ਕੈ ਘਟਿ ਕਪਟੁ ਹੈ ਮੁਖਿ ਮਹਿ ਨਿੰਦਾ ਰੋਗੁ॥ ਜਿਸਦਾ ਦਾਰੂਕੋ ਨਹੀ ਦੁਖੁ ਪਾਵੈ ਸੰਸਾ ਸੋਗੁ[4]॥
ਨਰਕ ਰਸਾਤਲ[5] ਜਾਹਿੰਗੇ ਮਿਥਿਆ ਭੋਗੇ ਭੋਗ॥ ਦਰਬਾਰੀ ਲਖ ਚੌਰਾਸੀਹ ਫਿਰਦਿਆਂ ਬਣਸੀ ਕਦਹੁ ਸੰਜੋਗ॥ ੨॥

**ਪਉੜੀ ॥**

ਜਿਨਿ ਦੀਖਿਆ[6] ਦਿਤੀ ਰਾਮ ਨਾਮੁ ਹਉ ਵਾਰਿਆ ਤਿਸ ਗੁਰੂਦੇ ਨਾਵ ਨੋ॥
ਜਿਥੇ ਚਰਨ ਧਰੇ ਮੇਰਾ ਸਤਿਗੁਰੂਹੰਉ ਨਮਸਕਾਰ ਕਰੌ ਤਿਸੁ ਥਾਂਵ ਨੋ॥
ਜਿਨਾ ਗੁਰਦਰਸਨ ਕੀ ਮਨ ਚਾਹਿ ਹੈ ਧੰਨੁ ਧੰਨੁ ਕਹਹੁ ਤਿਸ ਹਿਆਂਉ ਨੋ॥
ਗੁਰਦਰਸਨ ਡਿਠੇ ਪਿਆਸਿ ਜਾਇ ਜਿਉ ਧੂਪ ਮਲਾਇਆ ਛਾਵ ਨੋ[7]॥
ਸਭ ਨਿਮਸਕਾਰੁ ਕਰਹੁ ਕਰ ਜੋਰ[8] ਕੈ ਗੁਰ ਰਾਵਾ ਦੇ ਰਾਵ ਨੋ[9]॥੯॥

**ਸਲੋਕ ॥**

ਸਾਕਤਿ ਕੀ ਕ੍ਰਤੂਤਿ ਕਿਆ ਬੇਮੁਖ ਕੀ ਕਿਆ ਚਾਲ॥ ਕੂੜ ਕਪਟੁ ਕਮਾਂਵਦੇ ਕੂੜੀ ਘਾਲਹਿ ਘਾਲ॥
ਬੇੜੀ ਪੂਰੀ ਪਾਪ ਦੀ[10] ਭੈ ਨਿਧਿ[11] ਦਿਤੀ ਡਾਲ॥ ਦਰਬਾਰੀ ਪਾਰ ਨ ਉਤਰੇ ਡੁਬ ਜਾਗੁ ਤਤਕਾਲ॥੧॥
164.ਅ ਸਾਧੂ ਸੇਤੀ ਵੈਰੁ ਹੈ ਸਾਕਤਿ ਸੇਵੀ ਪ੍ਰੀਤਿ॥ / ਬੇਸਿਦਕਾ ਕੀ ਰਉਸ[12] ਏਹਿ ਪਾਪਾ ਪ੍ਰਤੀਤਿ॥
ਦਰਬਾਰੀ ਸੇ ਕਤਿ ਉਬਰਹਿ ਨੀਤਿ ਜਿਨਾ ਬਦਨੀਤਿ॥ ੨॥

**ਪਉੜੀ ॥**

ਹਉ ਵਾਰਿਆ ਐਸੇ ਗੁਰੂਨੋ ਜਿਨ ਸਚੁ ਰਾਹ ਬਤਾਇਆ॥
ਹੱਉ ਵਾਂਰਿਆ ਤਿਸੁ ਸਤਿਗੁਰੂ ਥੋ ਜਿਨ ਜਨੁ ਭਗਤੀ ਲਾਇਆ॥
ਕੁਰਬਾਨੁ ਕੀਤਾ ਤਿਸੁ ਗੁਰ ਵਿਟਹੁ ਜਿਨਿ ਮਿਥਿਆ ਵਿਚਹੁ ਤਤੁ ਕਢਾਇਆ॥
ਹੱਉ ਘੋਲਿਆ[13] ਤਿਸੁ ਸਤਿਗੁਰੂ ਵਿਟਹੁ ਜਿਨ ਸਫਲਾ ਜਨਮੁ ਕਰਾਇਆ॥
ਹਉ ਵਾਰਿਆ ਤਿਸ ਸਤਿਗੁਰੂ ਨੋ ਜਿਨ ਡੁਬਦਾ ਜਾਂਦਾ ਬੰਨੇ ਲਾਇਆ॥ ੧੦॥

**ਸਲੋਕ ॥**

ਰਬੁ ਵਿਸਾਰਿ ਵਿਗੁਚਣਾ[14] ਕੂੜੇ ਲਾਲਚਿ ਲਾਗਿ॥ ਜਿਨਾ ਰਾਮੁ ਵਿਸਾਰਿਆ ਤਿਨ ਕੇ ਬਡੇ ਅਭਾਗਿ[15]॥
ਮੋਹ ਨੀਂਦ[16] ਸੋਏ ਸਭੇ ਕਦੇ ਨ ਲਹਨੀ ਜਾਗਿ॥ ਦਰਬਾਰੀ ਜਲਦੇ ਦੇਖੁ ਤੂ ਕਾਂਮ ਕ੍ਰੋਧ ਕੀ ਆਗਿ॥ ੧॥

---

1. ਉਸਨੂੰ (ਤਾਸ) ਨਹੀਂ ਪੁੱਛਦਾ (ਨ ਬੁਝੈ) 2. ਪ੍ਰਸੰਸਾ ਕਰ 3. ਦੋ ਚਿੱਤੀ, ਦੋ ਮਨਾਂ 4. ਚਿੰਤਾ (ਸੰਸਾ) ਨਿਰਾਸ਼ਾ (ਸੋਗੁ) 5. ਨੀਵਾਂ, ਘਟੀਆ ਅਰਥਾਤ ਕੁੰਭੀ ਨਰਕ 6. ਸਿੱਖਿਆ, ਵਿੱਦਿਆ 7. ਛਾਂ ਨੂੰ (ਜੋ ਧੁੱਪ ਨੂੰ ਮਿਲ ਗਈ) 8. ਹੱਥ ਜੋੜ 9. ਰਾਜਿਆਂ ਦੇ ਰਾਜੇ ਨੂੰ 10. ਬੇੜੀ ਪਾਪ ਦੀ ਭਰੀ (ਪੂਰੀ) 11. ਭਵ ਸਾਗਰ 12. ਰਹੁ ਰੀਤੀ, ਰਿਵਾਜ, ਢੰਗ 13. ਕੁਰਬਾਨ ਜਾਈਏ 14. ਬਰਬਾਦ ਹੋਣਾ 15. ਮਾੜੇ ਭਾਗ, ਮਾੜੀ ਕਿਸਮਤ 16. ਮੋਹ ਦੀ ਨੀਂਦ

ਹਾਡ ਚਾਮ ਕੀ ਮੜੀ ਮਹਿ ਲੀਆ ਸਾਸਿ ਨਿਵਾਸੁ॥ ਬਾਹਰਿ ਜਾਇ ਜੋ ਮੁੜੇ ਨਾਹੀਂ ਤਿਸੁ ਕਹਾਂ ਬਿਸਾਸੁ॥
ਸਾਧਾ ਸੇਤੀ ਫਰਕੁ ਹੈ ਚੋਰਾ ਸਉ ਇਕਲਾਸੁ[1]॥ ਹਰਿ ਜਸਿ ਤਜਿ ਦੂਜੈ ਲਗੈ ਤਿਨਕਾ ਨਰਕਿ ਨਿਵਾਸੁ॥
ਦਰਬਾਰੀ ਭਜੁ ਭਗਵਾਨੁ ਤੂ ਗਲ ਪਰੇ ਨ ਜਮ ਕੀ ਫਾਸ॥ ੨॥

**ਪਉੜੀ ॥**

ਸੋ ਧੰਨੁ ਗੁਰੂ ਗੁਰਦੇਉ ਹੈ ਜਿਨਿ ਆਪੁ ਲਖਾਇਆ॥ ਸੋ ਧੰਨੁ ਗੁਰੂ ਗੁਰਦੇਉ ਹੈ ਜਿਨਿ ਗਿਆਨਿ ਦਿੜਾਇਆ॥
ਸੋ ਸਚਾ ਸਤਿਗੁਰੁ ਸੇਵੀਐ ਜਿਨਿ ਘਟਿ ਮਾਹਿ ਦਿਖਾਇਆ[2]॥ ਤਿਨਿ ਜਨ ਪਾਇਆ ਪਾਰਬ੍ਰਹਮੁ ਜਿਨ ਗੁਰਸਬਦੀ ਗਾਇਆ॥
ਆਦਿ ਜੁਗਾਦੀ ਗੁਰ ਬਿਨਾ ਹਰ ਕਿਨੈ ਨ ਪਾਇਆ॥ ੧੧॥

**ਸਲੋਕ ॥**

ਕੰਨੀ ਸੁਣੇ ਨ ਹਰਜਸੋ[3] ਮੁਖਹੁ ਨ ਹਰਿ ਕੀ ਗਾਲ॥ ਹਿਰਦੇ ਗਿਆਨੁ ਨ ਸਚੁ ਮੁਖ ਤਿਨ ਕਾ ਕਉਣੁ ਹਵਾਲੁ[4]॥
ਨਰਕਪਾਤੀ ਸੇ ਹੋਨਿਗੇ ਦਰਬਾਰੀ ਸਚੁ ਸਮਾਲੁ॥੧॥
ਸਾਧ ਦੁਖਾਵਹਿ ਸੇ ਦੁਖੀ ਅੰਤ ਨਰਕਿ ਕਉ ਜਾਂਹਿ॥ ਜਿਸ ਮੁਖਿ ਨਿੰਦਿਆ ਕਰੀ ਸੀ ਮਾਰਿ ਮੁਹੇ ਮੁਹਿ ਖਾਹਿ॥
165.ੳ ਜੇਹੇ ਕਰਮ ਕਮਾ/ਵਣੇ ਠਉਰ ਤਵੇਹੀ ਪਾਹਿ॥ ਦਰਬਾਰੀ ਪਾਪ ਕਮਾਂਵਦੇ ਅੰਤ ਨਰਕ ਕਉ ਜਾਂਹਿ॥ ੨॥

**ਪਉੜੀ ॥**

ਪਤਿਤ ਉਧਾਰਨੁ ਪਾਰਬ੍ਰਹਮੁ ਜਿਨਿ ਬਹੁਤੇ ਪਤਿਤ[5] ਉਧਾਰੇ॥ ਭਗਤਿ ਵਛਲੁ ਪ੍ਰਭੁ ਕਹੀਦਾ ਭਗਤਾ ਕਾਜ ਸਵਾਰੇ॥
ਗਰੀਬਿ ਨਿਵਾਜੁ[6] ਤਾ ਆਖੀਐ ਜਾ ਗਰਬ ਪਰਹਾਰੇ॥ ਸਭਨਾ ਮਾਹਿ ਪ੍ਰਭੁ ਇਕੁ ਆਪਿ ਕਰਿ ਕੁਦਰਤਿ ਦਿਖਾਰੇ॥
ਵਾਹੁ ਵਾਹੁ ਕਰਤਾ ਪੁਰਖੁ ਪ੍ਰਭ ਕਰਨੇਹਾਰੇ॥ ੧੨॥

**ਸਲੋਕ ॥**

ਜਮੁਜੰਦਾਰੁ ਨ ਸੁਝਈ ਮਨ ਮੂਰਖ ਗਵਾਰ॥ ਬਾਟ ਦੁਖਾਲੀ[7] ਸੁਣੀਦੀ ਕਿਉ ਚਾਵਹਿ ਸਿਰਿ ਅਘ ਭਾਰ ॥
ਡੁਬ ਮਰਹਿ ਬੇੜੀ ਬਿਨਾ ਮਹਾਭੈਜਲ ਗਹਰੀ ਧਾਰ॥ ਪਾਪ ਕਮਾਵਹਿ ਕਾਹਿ ਮਨ ਮਤ ਦਰਗਹ ਹੋਹਿ ਖੁਆਰੁ॥
ਜੇ ਸੁਖ ਚਾਹਹਿ ਆਪ ਕਉ ਚਰਨ ਕਮਲ ਉਰਧਾਰੁ॥ ਨਾਨਕ ਪੰਥੀ ਆਖਦਾ ਦਰਬਾਰੀ ਤੁਝੇ ਪੁਕਾਰ॥ ੧॥
ਦੇਖਹੁ ਜਗਤੁ ਚਲਿਆ ਜਾਂਦਾ ਰਹਿਣਾ ਕਿਸ ਹੀ ਨਾਂਹਿ॥ ਅਜੁ ਕੇ ਕਲਿ ਤੈ ਚਲਣਾ ਸਮਝ ਦੇਖੁ ਮਨ ਮਾਹਿ॥
ਵੱਤੁ ਬੀਝਿ ਨ ਹੰਘਿਉਹੀ[8] ਅਗੇ ਭੁਖਾ ਕੀ ਖਾਹਿ॥ ਦਰਬਾਰੀ ਇਕੋ ਸਿਮਰੁ ਤੂਅਉਰੁ ਤਿਆਗਹੁ ਚਾਹਿ॥੨॥

**ਪਉੜੀ ॥**

ਮੈ ਦਰ ਤੇਰੇ ਮੰਗਤਾ ਤੂੰ ਦੇਵਣਹਾਰੁ ਦਾਤਾਰੁ॥ ਲਖ ਚੌਰਾਸੀ ਮੇਦਨੀ ਤੂੰ ਇਕੋ ਦੇਵਣਹਾਰੁ ॥
ਸਭ ਕੁਛ ਕੀਤਾ ਵਰਤਿਦਾ ਭੂਇ ਅਕਾਸ ਪਤਾਰ[9]॥ ਤੇਰੇ ਕੀਤੇ ਜੀਅ ਜੰਤ ਹੁਕਮਿ ਕਮਾਵਨਿ ਕਾਰ॥
ਤੂੰ ਕਰਨਕਾਰਨ ਸਮਰਥੁ ਪ੍ਰਭੁ ਆਪੇ ਕਰਦਾ ਸਾਰ॥ ੧੩॥

**ਸਲੋਕ ॥**

ਰੇ ਮਨ ਦੇਖੁ ਬੀਚਾਰ ਤੂਸਾਧ ਜਨਾ ਕੈ ਵਾਕ॥ ਸਾਧ ਬਚਨ ਜੋ ਉਰਧਰੇ ਸੋ ਜਨੁ ਹੋਇ ਬਿਬਾਕ[10]॥
ਸਾਧੂਕਹਿਆ ਨ ਚਲਈ ਜਾ ਕੀ ਰਸਨਾ ਪਾਕ॥ ਦਰਬਾਰੀ ਜਨਮੁ ਸਕਾਰਥਾ ਜੇ ਮਿਲੇ ਤਿਨਾ ਕੀ ਖਾਕ॥ ੧॥
ਜਿਨੀ ਸਚੁ ਪਛਾਣਿਆ ਤਿਨ ਸੰਗਿ ਕਿਸ ਕੀ ਰੀਸਿ॥ ਜਿਨੀ ਜਪਿਆ ਰਾਮ ਨਾਮੁ ਸੋ ਬਿਸਵੈ ਭਇਆ ਅਕੀਸ[11]॥
ਦਰਬਾਰੀ ਦੇਵਹੁ ਸੰਗੁ ਤਿਨ ਕਰਿ ਕਿਰਪਾ ਜਗਦੀਸ॥ ੨॥

**ਪਉੜੀ ॥**

165.ਅ ਪ੍ਰਾਨ ਨਾਥ ਪ੍ਰਮੇਸੁਰ ਮਾਧੋ ਪਤਿਤ ਉਧਾਰਨ ਬੇਸੁਮਾਰਾ॥ ਘਟਿ ਘਟਿ ਵਾਸੀ ਵਸਿ ਰਹਿਆ ਪਾਰਬ੍ਰਹਮੁ ਪਰਮੇਸਰ/ ਸਭਨਾ ਤੇ ਨਿਆਰਾ॥
ਸਭਨਾ ਨੋ ਪ੍ਰਤਿਪਾਲਦਾ ਆਪੇ ਮਾਰ ਜੀਵਾਲਨਹਾਰਾ॥ ਪਾਰ ਨ ਕੋਈ ਪਾਇ ਸਕੇ ਪ੍ਰਭੁ ਬੇਪਰਵਾਹੁ ਅਥਰਬਣ[12] ਭਾਰਾ॥
ਸਭਿ ਆਖਹੁ ਸਾਹਿਬੁ ਵਾਹਿ ਵਾਹੁ ਪ੍ਰਭੁ ਦੀਨ ਦਿਆਲੁ ਮੁਰਾਰਾ॥ ੧੪॥

---

1. ਮੇਲ ਮਿਲਾਪ, ਏਕਤਾ 2. ਏਕਤਾ ਨੂੰ ਦਿਖਾਇਆ 3. ਹਰੀ ਦਾ ਜਸ 4. ਹਾਲ 5. ਪਾਪੀ 6. ਗਰੀਬਾਂ ਨੂੰ ਨਿਵਾਜਣ ਵਾਲਾ 7. ਦੁੱਖ ਵਾਲੀ, ਔਖੀ 8. ਸਕਿਆ (ਬੀਜ ਨਾ) 9. ਪਤਾਲ ਧਰਤੀ ਹੇਠਲਾ ਸੰਸਾਰ 10. ਲੈਣ ਦੇਣ ਦੇ ਹਿਸਾਬ ਤੋਂ ਬਰੀ 11. ਇੱਕੀ ਬਿਸਵੇ (ਬੀਸ ਵਿਸਵੇ ਦਾ ਬਿੱਘਾ ਅਤੇ ਇਕ ਉੱਤੇ) ਪੂਰਨ ਰੂਪ ਵਿੱਚ 12. ਪੂਰਾ ਗਿਆਨਵਾਨ ਇਕ ਰਿਖੀ ਜਿਸਨੇ ਚੌਥਾ ਵੇਦ ਅਥਰਵਣ ਰਚਿਆ, ਇਥੇ ਭਾਵ ਪ੍ਰਭੂ ਤੋਂ ਹੈ

**ਸਲੋਕ ॥**

ਕੰਚਨੁ ਲੋਹੁ ਬਰਾਬਰੀ ਹਰਖੁ ਸੋਗੁ ਸਮ ਜਾਸੁ॥ ਆਠ ਪਹਰਿ ਇਕ ਤੈ ਲਵੈ ਭਈ ਵਾਸਨਾ ਨਾਸ॥
ਜੀਵਣ ਮੁਕਤਿ ਸੋ ਆਖੀਐ ਕਹਿਦੇ ਬੇਦੁ ਬਿਆਸੁ॥ ਦਰਬਾਰੀ ਪਾਵਹਿ ਸੁਖੁ ਘਣਾ ਤਿਨ ਹੋਵਹਿ ਦਾਸਨ ਦਾਸੁ॥ ੧॥
ਨਿੰਦਿਆ ਕਰਹਿ ਜੁ ਸਾਧ ਕੀ ਤਿਨ ਕਉ ਕਉਨ ਸਜਾਇ॥ ਜੰਮੇ ਮਰੇ ਭਵਾਈਐ ਰੋਵੈ ਬਹੁ ਦੁਖੁ ਪਾਇ॥
ਜਿਤੁ ਮੁਖਿ ਨਿੰਦਿਆ ਕਰੀ ਕੀਥੀ ਤਿਤੁ ਮੁਖਿ ਬਿਸਟਾ ਮਿਲਗੁ ਭੁੰਚਾਇ॥
ਦਰਬਾਰੀ ਸਾਧੂ ਬਖਸਿ ਲਏ ਜੋ ਆਪੇ ਕਰੇ ਰਜਾਇ॥ ੨॥

**ਪਉੜੀ ॥**

ਜੋ ਰਾਹੁ ਦਿਖਾਏ ਰਾਮ ਸਾ ਸੋਈ ਮੇਰਾ ਮਿਤ੍ਰੁ ਪਿਆਰਾ ਭਾਈ॥
ਜੋ ਨਿਰਭਉ ਨਾਮੁ ਜਪਾਇਦੇ ਸੋਈ ਮੇਰਾ ਸਖਾ ਸਹਾਈ॥
ਸੋਈ ਮੇਰਾ ਸਜਣੁ ਸਾਚਾ ਜਿਨਿ ਹਰਿ ਕੀ ਕੀਰਤਿ[1] ਗਾਇ ਸੁਣਾਈ॥
ਜੋ ਰਬ ਰਜਾਇ ਮਨਾਇਦੇ ਹਉ ਨਿਵਿ ਨਿਵਿ ਲਾਗੋ ਤਿਸ ਦੀ ਪਾਈ॥
ਸੋ ਸਚਾ ਮੇਰਾ ਸਤਿਗੁਰੂ ਜਿਨਿ ਸਚੀ ਬੂਝ ਬੁਝਾਈ॥ ੧੫॥

**ਸਲੋਕ ॥**

ਛੁਟਕਣ ਕਾ ਸੰਜਮੁ ਨਹੀਂ ਬੰਧਨ ਪਰੇ ਅਨੇਕ॥ ਜੇ ਬਖਸੇ ਤਾ ਸੰਸਾ ਨਹੀਂ ਲਖਾ ਦੀ ਨਾਲ ਏਕੁ॥
ਦਰਬਾਰੀ ਅਦਲ[2] ਨ ਛੂਟੀਐ ਰਖੁ ਕਰਤੇ ਕੀ ਟੇਕ॥੧॥
ਸਾਸ ਬਿਅਰਥੇ ਜਾਤਿ ਹੈ ਬਿਨਾ ਰਾਮ ਕੇ ਨਾਮ॥ ਕਿਤ ਕੀ ਕਾਮ ਨ ਆਵਈ ਜਿਉ ਕਿਰਪਨ[3] ਕੇ ਦਾਮ[4]॥
ਬਿਨਾ ਰਾਮ ਕੇ ਨਾਮ ਥੀ ਸਭ ਕੂਤੁਤਾ ਖਾਂਮ[5]॥ ਦਰਬਾਰੀ ਹਰਿ ਹਰਿ ਸਿਮਰੁ ਤੂ ਪਾਵਹਿ ਸੁਖੁ ਬਿਸਰਾਮ॥ ੨॥

**ਪਉੜੀ ॥**

ਸਾਬਾਹੀ[6] ਸਾਲਾਹ ਤੂ ਹਰਿ ਪ੍ਰਭ ਸਚਾ ਸਿਰਜਨਹਾਰਾ॥ ਜਿਨਿ ਧ੍ਰੋਪਤਿ ਪੜਦਾ ਢਕਿਆ ਭਗਤਾ ਦਾ ਪ੍ਰਭੁ ਸਦਾ ਸਦਾ ਪਿਆਰਾ॥
ਦੈਤ੍ ਦੇਵ ਉਪਾਇਕੈ ਘਤਿ ਵੇਖੈ ਆਪਿ ਅਖਾਰਾ[7]॥ ਆਪੇ ਇਕਿ ਖਪਾਇਦਾ ਇਕਿ ਆਪੇ ਲਏ ਉਬਾਰਾ[8]॥
166.ਓ ਬੇਪਰਵਾਹੁ ਅਥਾਹੁ ਹੈ ਕ/ਉਣ ਜਾਣੈ ਪਾਰਾਵਾਰਾ॥ ੧੬॥

**ਸਲੋਕ ॥**

ਸਭਿ ਘਟਿ ਅੰਦਰਿ ਰਾਮੁ ਹੈ ਗੁਰਸਬਦੀ ਵੀਚਾਰੁ॥ ਅੰਧੀ ਦੇਖੁ ਨ ਸਕਨਿ ਜਿਨਾ ਨਾਂਹਿ ਗਿਆਨੁ ਉਜੀਆਰੁ[9]॥ ੧॥
ਦਰਬਾਰੀ ਗੁਰਮੁਖਿ ਗਿਆਨਵਾਂਨ ਪਾਇਆ ਤਿਨਾ ਦੀਦਾਰੁ॥ ਜਿਉ ਕਾਸਟ ਮਹਿ ਅਗਨਿ ਹੈ ਸਰਬ ਦੂਧ ਮਹਿ ਘੀਉ॥
ਜਿਉ ਪੁਹਪਾ[10] ਮਹਿ ਬਾਸੁ ਹੈ ਦੇਹੀ ਭੀਤਰ ਜੀਉ॥ ਘਟਿ ਮਟਿ ਜਿਵੈ ਅਕਾਸੁ ਹੈ ਸਾਚਾ ਸਾਹਿਬੁ ਈਉ॥
ਜਿਉ ਸੀਸੇ ਮਹਿ ਮੁਖੁ ਦਿਸੇ ਦਰਬਾਰੀ ਸਭਿ ਘਟਿ[11] ਪੀਉ॥ ੨॥

**ਪਉੜੀ ॥**

ਸਭਨਾ ਦਾ ਆਪਿ ਆਧਾਰੁ ਹੈ ਸਭ ਰਖੇ ਨਿਧਰਧਾਰਾ[12]॥ ਤਿਸ ਨੂੰ ਕਿਉ ਨ ਜਪਹਿ ਭੂਮਨ ਮੂਰਖ ਗਵਾਰਾ॥
ਤਿਸ ਦਾ ਭਾਣਾ ਮੰਨ ਤੂੰ ਪਾਵਹਿ ਮੋਖ ਦੁਆਰਾ॥ ਤਿਸ ਨੂੰ ਸਦਾ ਸਲਾਹੁ ਤੂੰ ਜਿਨਿ ਰਖਿਓਹੁ ਉਦਰ ਮੰਝਾਰਾ[13]॥
ਆਪ ਬੁਝਾਏ ਤਾ ਬੁਝਸੀ ਏਹੁ ਕੀ ਹੈ ਜੰਤੁ ਵਿਚਾਰਾ॥ ੧੭॥

**ਸਲੋਕ ॥**

ਕੰਚਨ ਕੀ ਕਾਤੀ[14] ਬੁਰੀ ਕਰੀ ਮਾਰਨ ਕੇ ਹੇਤ[15]॥ ਲੋਹੇ ਕੀ ਕੜਛੀ ਭਲੀ ਜੋ ਭੋਜਨ ਘਤਿ ਘਤਿ ਦੇਤੁ॥
ਉਚ ਨੀਚ ਪ੍ਰਭ ਕੇ ਕੀਏ ਦਰਬਾਰੀ ਪ੍ਰਭ ਕੀ ਨੇਤਿ[16]॥ ਚੋਰ ਚੁਗਲ ਜੁਆਰੀਏ ਘਾਣੀ ਪੀੜੇ ਪਾਇ॥
ਨਿੰਦਕ ਨਿਗੁਰੇ ਬੇਮੁਖੀ ਨਰਕ ਰਸਾਤਲਿ[17] ਜਾਇ॥ ਅਕ੍ਰਿਤਘਣਾ[18] ਕੂੜਿਆਰਿਆ[19] ਜਮੁ ਮਾਰੇ ਸਹਿਕਾਇ॥

---

1. ਉਸਤਤਿ, ਮਹਿਮਾ 2. ਇਨਸਾਫ ਕਰਨ ਨਾਲ ਅਰਥਾਤ ਲੇਖਾ ਕਰਨ ਨਾਲ 3. ਕੰਜੂਸ 4. ਧਨ ਦੌਲਤ 5. ਬੇਅਰਥ ਹਨ 6. ਸਦਾ ਹੀ 7. ਅਖਾੜਾ, ਘੋਲ ਦਾ ਮੈਦਾਨ 8. ਉਭਾਰ ਲੈਂਦਾ ਹੈ, ਬਚਾਉਂਦਾ ਹੈ 9. ਗਿਆਨ ਦਾ ਚਾਨਣ 10. ਪੁਸ਼ਪ, ਫੁੱਲ 11. ਸਾਰਿਆਂ ਸਰੀਰਾਂ ਵਿੱਚ 12. ਬਗੈਰ ਅਧਾਰ ਤੋਂ ਰੱਖਿਆ ਹੈ, ਬਣਾਇਆ ਹੈ 13. ਗਰਭ ਦੇ ਵਿੱਚ 14. ਸੋਨੇ ਦੀ ਕਟਾਰੀ, ਛੁਰੀ 15. ਮਾਰਨ ਲਈ 16. ਰੱਬ ਦੀ ਮਰਜ਼ੀ 17. ਨੀਵੇਂ ਨਰਕ ਵਿੱਚ ਅਰਥਾਤ ਕੁੰਭੀ ਨਰਕ ਵਿੱਚ 18. ਜੋ ਕਿਸੇ ਦੇ ਕੀਤੇ ਗੁਣ ਨੂੰ ਨਾ ਜਾਣਨ 19. ਝੂਠ ਬੋਲਣ ਵਾਲੇ

ਜਿਨੀ ਧ੍ਰੋਹ ਕਮਾਇਆ ਤਿਨਾ ਸਕੈ ਨ ਕੋਇ ਛਡਾਇ॥ ਸੇ ਬਿਲਲਾਵਨਿ[1] ਮਹਾ ਦੁਖੀ ਪਾਵੈ ਬਹੁਤੁ ਸਜਾਇ॥
ਹਕੁ ਪਰਾਇਆ ਖਾਨ ਜੋ ਲੈਯਗੁ ਮਾਰ ਮੁਕਾਇ॥ ਪਾਪ ਕਮਾਵੈ ਮਾਰੀਅਨ ਦਰਬਾਰੀ ਛੁਟਣੁ ਸਚੇ ਨਾਇ॥੨॥

**ਪਉੜੀ ॥**

ਸਾਧੂ ਕੀ ਸਾਲਾਹਿ ਕਰੁ ਮੁਖੁ ਪਵਿਤ੍ਰੁ ਤੇਰਾ ਹੋਵੈ॥ ਸਾਧੂ ਦਰਸਨ ਲਗਿਆ ਜਨਮ ਜਨਮ ਦੇ ਪ੍ਰਾਛਤ[2] ਧੋਵੈ॥
ਜੇ ਸਾਧੂ ਸੇਵਾ ਲਗੀਐ ਤਾਂ ਜਮੁਜੰਦਾਰੁ ਨ ਆਇ ਬਿਗੋਵੈ[3]॥ ਬਾਕ ਕਮਾਵਹੁ ਸਾਧ ਕੈ ਫਿਰਿ ਜੋਨ[4] ਨ ਲੋਵੈ॥
ਧੰਨੁ ਜਨਮੁ ਹੈ ਸਾਧ ਦਾ ਜਿਸੁ ਮਿਲਿ ਸਵਰਨਿ ਦੋਵੈ[5]॥੧੮॥

**ਸਲੋਕ ॥**

ਨਦੀਣ[6] ਨਿਕਾਲੇ ਬਾਹਰਾ[7] ਖੇਤੀ ਫੜੇ ਨ ਪੋਸੁ[8]॥ ਤਬ ਲਗ ਨਾਮੁ ਨ ਮਨ ਵਸੈ ਜਬ ਬਿਖਿਆ ਕੀ ਹੋਸੁ[9]॥
ਰਾਖੇ ਦੋਸੁ ਨ ਦੀਜੀਐ ਦਰਬਾਰੀ ਗੁਰੂ ਸਉ ਕੈਸਾ ਰੋਸੁ॥ ੧॥
166.ਅ ਕੰਨੀ ਸੁਣੇ ਨ ਰਾਮ ਜਸ ਸੋਈ ਬਹਰਾ ਜਾਨ॥ /ਨੈਨ ਨਰਾਇਨੁ ਨ ਸੁਝੈ ਆਂਧੁਲੇ ਸੇਤੀ ਮਾਨੁ ॥
ਜਿਨ ਮਨ ਭਉ ਨਹੀ ਰਬ ਦਾ ਸੋ ਮੂਰਖ ਮੁਗਧ ਅਜਾਨ॥ ਦਰਬਾਰੀ ਨਰਕੀ ਜੀਵ ਸੇ ਲਹਹਿ ਸਜਾਇ ਨਿਦਾਨ[10]॥੨॥

**ਪਉੜੀ ॥**

ਜਿਨ ਦਿਤਾ ਜਨਮੁ ਮਨੁਖ ਦਾ ਸੁੱਧਿ ਬੁਧਿ ਸਭਾ ਵਿਚਿ ਪਾਈ॥
ਖਾਣੁ ਪੀਣੁ ਸਉਣਾ ਸੁਖੀ ਏਹਿ ਸਭਨਾ ਨੂੰ ਦਾਤਿ ਦਿਵਾਈ॥
ਜੇਹੀ ਜੇਹੀ ਜੂਨ ਸੀ ਤੇਹੀ ਤੇਹੀ ਵਰਤਣਿ ਵਰਤਾਈ॥
ਇਕ ਕੀਤੇ ਸਾਹਿ ਪਾਤਿਸਾਹ ਰਾਜੇ ਰੰਕ ਕਲਾ ਆਪਣੇ ਹਥਿ ਰਖਾਈ॥
ਤਿਸੁ ਤਜੁ ਅਉਰੁ ਜੁ ਲਗਣਾ ਸਤਿ ਚਟੇ ਸਿਰਿ ਛਾਈ ਪਾਈ[11]॥ ੧੯ ॥

**ਸਲੋਕ ॥**

ਕੰਨੀ ਨਿੰਦ[12] ਨਦੀਣ ਹੈ ਸੁਨਣ ਨ ਦੇਈ ਨਾਮੁ॥ ਰਸਨਾ ਕੂੜ ਨਦੀਣ ਹੈ ਜਪਿਆ ਜਾਇ ਨ ਰਾਮੁ॥
ਅਖੀ ਰੂਪੁ ਪਰ ਨਾਰ ਧਨੁ ਤੁਚਾ[13] ਸਪਰਸ[14] ਸੁਆਦ॥ ਜੇਤੇ ਬਿਖੇ ਸੁਆਦ ਭੋਗ ਸਭੇ ਹੈ ਬਰਬਾਦਿ॥
ਏਹ ਨਦੀਣੁ ਨ ਨਿਕਲੇ ਤਾ ਨਾਮੁ ਨ ਜੰਮੇ ਜੀਅ॥ ਦਰਬਾਰੀ ਗੁਰੁ ਕਾ ਬਚਨ ਨਾ ਟਿਕੈ ਜਿਨਿ ਕੇ ਮੈਲੇ ਹੀਅ[15]॥੧॥
ਭਗਤਿ ਕਰਨਿ ਕੇ ਸੂਰਮੇ ਸਿਪਾਹੀ ਹਰਿ ਕੇ[16] ਹੋਹਿ॥ ਪੰਜਾ ਮਾਰਹਿ ਜੁੱਧ ਕਰਿ ਜੀਤਹਿ ਮਮਤਾ ਮੋਹੁ॥
ਦੁਬਿਧਾ[17] ਦੁਐਤਿ[18] ਬਿਡਾਰ ਕੈ ਫਿਰਿ ਜਮ ਜਿਨਿ ਸਕੈ ਜੋਹਿ॥ ਦਰਬਾਰੀ ਪਾਵਹਿ ਅਟਲ ਪਦੁ ਕੋਇ ਨ ਸਕੈ ਖੋਹਿ॥ ੨॥

**ਪਉੜੀ ॥**

ਜਿਸੁ ਦਿਤੇ ਸਾਸ ਗਿਰਾਸਿ ਸੋ ਪ੍ਰਭੁ ਸਦਾ ਧਿਆਈਐ॥ ਜੋ ਲਖ ਚੌਰਾਸੀਹ ਪ੍ਰਤਿਪਾਲਦਾ ਤਿਸੁ ਦਾ ਜਸੁ ਸਦਾ ਗਾਈਐ॥
ਜੋ ਮਨ ਦੀ ਚਿਤਵੀ ਸੁਨੈ ਸੰਗਿ ਸੋ ਤਿਸ ਥੋ ਕੁਛੁ ਕਹਾ ਲੋਕਾਈਐ॥
ਜੋ ਛਾਜਨੁ[19] ਭੋਜਨੁ ਨਿਤਿ ਦੇਤੁ ਹੈ ਤਿਸ ਦੀ ਸਉ ਮਨੁ ਲਾਈਐ॥
ਡੋਰੀ ਜਿਸੁ ਪ੍ਰਭ ਹਾਥ ਹੈ ਜਹ ਖਿੰਚੇ ਤਹ ਜਾਈਐ॥ ੨੦॥

**ਸਲੋਕ ॥**

ਜਿਨ ਕਉ ਬਖਸੇ ਪਾਰਬ੍ਰਹਮੁ ਗਨੇ[20] ਨ ਤਾ ਕੈ ਦੋਖੁ॥ ਦੈਤ ਮਾਰ ਮੁਕਤੇ ਕੀਏ ਜਿਨਾ ਅੰਦਰਿ ਬਾਹਰਿ ਰੋਖ[21]॥
ਕ੍ਰਿਪਾ ਜੇਹਾ ਕਿਹੁ ਨਹੀਂ ਦਰਬਾਰੀ ਡਿੱਠਾ ਘੋਖਿ॥ ੧। ॥
ਬਾਲੂ ਬੰਧਕ[22] ਤਾਰਿਓ ਪੈ ਫਾਹੀ ਫਾਥਹੁ ਆਇ॥ ਬਾਲਮੀਕੁ ਸੀ ਚੂਹੜਾ ਤਾਰਿਓ ਢੰਗੁ ਬਨਾਇ॥
167.ੳ ਜਿਸੁ ਮਾਰਿਆ ਬਾਣ ਗੋਬਿੰਦ[23] ਨੂ ਸੋ ਲੀਨੇ ਕੰਠਿ ਲਗਾਇ॥ ਅਜਮਲ ਗਨਕਾ ਪੂਦਨਾ[24] ਜਮ ਥੋ ਲਏ/ਛੁਡਾਇ॥

---

1. ਵਿਲਕਦੇ ਹਨ 2. (ਉਹ) ਪਾਪ (ਜਿਨ੍ਹਾਂ ਲਈ ਪਰਾਸ਼ਚਿਤ ਕੀਤਾ ਜਾਵੇ) 3. ਲੈ ਕਰਨਾ, ਲੁਕੋਣਾ 4. ਜਨਮ, ਅਗਲੀ ਜੂਨੀ 5. ਲੋਕ ਅਤੇ ਪਰਲੋਕ 6. ਫਾਲਤੂ ਪੌਦੇ 7. ਬਗੈਰ 8. ਉਪਜਣਾ ਪ੍ਰਗਤੀ ਵਾਲਾ, ਚੰਗੀ ਤਰ੍ਹਾਂ ਨਹੀਂ ਉਪਜਦੀ 9. ਜ਼ਹਿਰ ਦੀ ਹੋਂਦ, ਈਰਖਾ ਮਤਸਰ 10. ਮੂਰਖ ਘੱਟ ਅਕਲ ਵਾਲੇ 11. ਚਿੱਟੇ ਸਿਰ ਵਿੱਚ (ਸਵਛ ਜੀਵਨ ਵਿੱਚ) ਸੁਆਹ ਪਾ ਲਈ (ਕਾਲਖ ਅਥਵਾ ਬਦਨਾਮੀ) 12. ਨਿੰਦਿਆ ਵੀ ਨਦੀਣੁ ਹੈ 13. ਚਮੜੀ ਅਥਵਾ ਸਰੀਰ 14 ਛੂਹ 15. ਹਿਰਦੇ 16. ਪ੍ਰਭੂ ਦੇ ਸਿਪਾਹੀ 17. ਦੋ ਚਿੱਤੀ 18. ਈਰਖਾ 19. ਪਹਿਨਣ ਲਈ ਬਸਤਰ 20. ਗਿਣਦਾ ਨਹੀਂ 21. ਗੁੱਸਾ, ਕ੍ਰੋਧ 22. ਸ਼ਿਕਾਰੀ (ਜਿਸਨੇ ਚਤਰਭੁਜ (ਪ੍ਰਭੂ) ਨੂੰ ਜਾਲ ਵਿੱਚ ਫਸਾ ਲਿਆ ਸੀ) 23. ਕ੍ਰਿਸ਼ਨ ਜੀ (ਦੇ ਚਰਨਾਂ ਵਿੱਚ) 24. ਇਸ ਸ਼ਬਦ ਵਿੱਚ ਆਏ ਪਾਤਰਾਂ ਲਈ ਵੇਖੋ ਅੰਤਿਕਾ-।

ਕੋਲੀ ਕਾਮੀ ਉਧਰਿਆ ਅਪਨਾ ਭੇਖੁ ਰਖਾਇ॥ ਧ੍ਰੂੰਗੀਕ ਭੀ ਉਧਿਰਿਆ ਪੂਜਾ ਸਾਂਗ ਉਪਾਇ॥
ਕੰਨਿਆ ਤੇ ਪੁਰਖਨੁ ਕੀਆ ਹੀਹਾ ਜਨਮੁ ਵਟਾਇ॥ ਹਾਥੀ ਡੂਬਦਾ ਕਢਿਆ ਤਜ ਅਸਵਾਰੀ[1] ਆਇ॥
ਅਹਿਲਿਆ ਸਿਲਾ ਉਧਾਰੀਆ ਗੋਤਮ ਸਰਾਪੁ ਮਿਟਾਇ॥ ਨਾਉ ਮਲਾਹ ਉਡਾਈਆ ਦਈ ਬੈਕੁੰਠਿ ਪਠਾਇ॥
ਲੰਕ ਭਭੀਖਨ ਬਖਸੀਆ ਤੇਤੀਸੈ ਬੰਦਿ ਛਡਾਇ॥ ਧ੍ਰੋਪਤਿ ਪੜਦਾ ਢਕਿਆ ਦੀਏ ਚੀਰ ਵਧਾਇ॥
ਸੁਦਾਮੇ ਦਾ ਦਾਲਧੁ ਕਟਿਆ ਤੰਦਲ ਕੰਮੂ[2] ਮੁਖ ਪਾਇ॥ ਬੇਰ ਖਵਾਇ ਭੀਲਨੀ ਸਾਗੁ ਬਿਦਰ ਦਾ ਖਾਇ॥
ਪਤਿਤ ਉਧਾਰਨ ਤੇਰਾ ਨਾਮ ਹੈ ਭਗਤ ਵਛਲ ਬਿਰਦਾਇ[3]॥ ਅਨਿਕ ਉਧਾਰੇ ਪਾਰਬ੍ਰਹਮ ਗਣਤੀ ਗਣੀ ਨ ਜਾਇ॥
ਦਰਬਾਰੀ ਢਾਢੀ ਗਾਂਵਦਾ ਗੁਣ ਤੇਰੇ ਹਰਿ ਰਾਇ॥੨॥

**ਪਉੜੀ ॥**

ਤੂ ਅਗਮੁ ਅਗੋਚੁਰ ਅਲਖੁ ਹੈ ਬੇਪਰਵਾਹੁ ਸਿਰੰਦਾ[4]॥ ਦੀਨ ਦਿਆਲੁ ਗੋਪਾਲੁ ਤੂੰ ਪ੍ਰਭ ਗੋਕਲਚੰਦਾ[5]॥
ਤੂ ਪਤਿਤ ਉਧਾਰਨੁ ਪਾਰਬ੍ਰਹਮੁ ਅਉਗਣਿ ਬਖਸੰਦਾ॥ ਤੂ ਸੁਬਹਾਨੁ[6] ਸਚਾ ਸਤੀ ਸੁਬਹਾਨੁ ਖਵੰਦਾ॥
ਦਰਬਾਰੀ ਜਿਵੈ ਬੁਲਾਂਵਦਾ ਹੰਉ[7] ਤਿਵੇ ਬੁਲੰਦਾ॥੨੧॥੧॥ ਜੁਮਲਾ ੪੫॥ ਰਾਗੁ ੧੫॥

1. ਸਿੰਘਾਸਨ 2. ਚੌਲ 3. ਤੇਰਾ ਨਿਯਮ ਹੈ, ਬਿਰਦ ਹੈ 4. ਪ੍ਰਭੂ 5. ਗੋਕਲ ਨਗਰੀ ਦਾ ਚੰਦ, ਕ੍ਰਿਸ਼ਨ ਜੀ 6. ਪਵਿੱਤਰ ਰੂਪ ਆਤਮਾ, ਕਰਤਾਰ 7. ਮੈਂ

**੧ਓ ਸਤਿਗੁਰੁ ਬਾਬਾ ਨਾਨਕੁ॥**

**ਰਾਗੁ ਬਿਹਾਗੜਾ॥ ਚੌਪਦੇ॥ ਘਰੁ ੧॥**

ਰੇ ਕੋਊ ਮਾਰਗ ਮੋਹਿ ਬਤਾਵੈ॥ ਇਹੁ ਮਨੁ ਮੈਗਲੁ[1] ਮਹਾਂਮਦ ਮਾਤਾ[2] ਆਪਿ ਮਾਰਗ ਪੈ ਧਾਵੈ॥੧॥ ਰਹਾਉ॥
ਅਪਨੈ ਬੇਗਿ ਗੈਆ ਹੀ ਚਾਹੇ ਪਾਵਹਿ ਨਦਰਿ ਨ ਆਵੈ॥ ਮਾਰਗੁ ਛੋਡਿ ਕੁਮਾਰਗ ਗੀਧਾ[3] ਹਕੁ ਪਰਾਇਆ ਖਾਵੈ॥੧॥
ਬੀਜ ਬੰਬੂਲ[4] ਖਿੰਡਾਵੈ ਕੰਡੇ ਫਿਰ ਪਾਛੈ ਪਛਤਾਵੈ॥ ਲੋਕ ਲਾਜ ਨਾ ਕਾਨ ਕੁਲਨ[5] ਕੀ ਨ ਜਮ ਕਾ ਗਮ ਖਾਵੈ॥੧[6]॥
ਸਾਸਤ੍ ਸਿੰਮ੍ਰਿਤਿ[7] ਨਾਹਨ ਮਾਨੈ ਜੋ ਬੇਦ ਪੁਰਾਨ ਸੁਨਾਵੈ॥ ਏਹੁ ਅਸਮਝੁ ਨ ਸਮਝੈ ਕਬਹੂ ਸਿਰੇ ਸਿਰਿ ਚੋਟਾ ਖਾਵੈ॥੩॥
ਸਤਿਗੁਰੁ ਮਿਲੇ ਤਾ ਮਾਰਗ ਪਾਈਐ ਜੇ ਗੁਰੁਮਤਿ ਦਿੜਾਵੈ॥
167.ਅ ਦਰਬਾਰੀ ਸਰਨਿ ਸਤਿਗੁ/ਰ ਸਾਧੂਕੀ ਭਵਜਲੁ ਪਾਰ ਲੰਘਾਵੈ॥ ੪॥ ੧॥

**ਰਾਗੁ ਬਿਹਾਗੜਾ ॥**

ਰੇ ਕੋਊ ਐਸਾ ਹਰਿਜਨੁ ਹੋਵੈ॥ ਛੇਲੀ[8] ਹੇਠ ਲਿਆਵੈ ਹਾਥੀ[9] ਮਾਖੀ[10] ਕੋ ਪੈ ਚੋਵੈ[11]॥ ੧॥ ਰਹਾਉ॥
ਜਲ ਕਾ ਮੀਨ ਪਹਾੜ ਚੜਾਵੈ ਘੋਰ ਗੁੜਾ[12] ਮਹਿ ਸੋਵੈ॥ ਨਾਰ ਸੇਤੀ ਹਿਤੁ ਲਾਵੈ ਨਾਹੀ ਸੰਗਿ ਧੀਅ ਦਿੜੁ ਹੋਵੈ॥ ੧॥
ਐਸਾ ਰਾਹਕ[13] ਰਾਧੇ ਖੇਤੀ ਬਿਨ ਬੈਲਾ ਹਲੁ ਜੋਵੈ॥ ਸੰਚੇ ਹਰਿ ਜਲ ਪਰੇ ਕਿਆਰੇ ਬੀਜ ਧਰਨ[14] ਬਿਨ ਬੋਵੈ॥
ਬਿਨੁ ਸਾਬੂਣੇ ਮੈਲੁ ਉਤਾਰੇ ਦਾਗ ਪਾਣੀ ਦੇ ਧੋਵੈ॥
ਦਰਬਾਰੀ ਤਿਸ ਕੇ ਪਾਉ ਪਖਾਲਉ[15] ਜੋ ਮਨਿ ਕੀ ਗੰਠਿ ਖਲੋਵੈ[16]॥ ੩॥ ੨॥

**ਰਾਗੁ ਬਿਹਾਗੜਾ ॥**

ਪ੍ਰਭੁ ਅਪਨਾ ਬਿਰਦੁ ਸਮਾਰੇ॥ ਲਾਜ ਬਿਰਦੁ ਕੀ ਰਾਖਤਿ ਆਪੇ ਕਰਨੀ ਨਾਹਿ ਬੀਚਾਰੇ॥ ੧॥ ਰਹਾਉ॥
ਜੇ ਹਮ ਪਾਪੀ ਤਉ ਨਾਮੁ ਪਵਿਤ੍ਰ ਖਿਨੁ ਨਿਰਮਲੁ ਕਰ ਡਾਰੇ॥ ਪਤਿਤ ਉਧਾਰਨੁ ਨਾਮੁ ਪ੍ਰਭੁ ਕਾ ਬਹੁਤੇ ਪਾਪੀ ਤਾਰੇ॥੧॥
ਜੇ ਹਮ ਭੂਲੇਂ ਤਾ ਤੁਮ ਸਮਝਾਵਹੁ ਹਮ ਖਿਨੁ ਖਿਨੁ ਭੂਲਨਹਾਰੇ॥
ਪੂਤ ਕਪੂਤ ਤਉ ਲਾਜ ਪਿਤਾ ਕਉ ਅਪਨਾ ਬਿਰਦੁ ਨਾ ਹਾਰੇ॥ ੨॥
ਜੇ ਤਉ ਦਾਤੇ ਤਉ ਹਮ ਜਾਚਕ[17] ਦੇਵਹੁ ਦਾਨੁ ਮੁਰਾਰੇ॥ ਤੂ ਸਰਨਿ ਸੂਰੁ ਮੈ ਸਰਨਿ ਤੁਮਾਰੀ ਰਾਖਹੁ ਰਾਖਨਿਹਾਰੇ॥ ੩॥
ਮੋਹਿ ਅਨਚਾਰੁ[18] ਅਚਾਰੁ ਨ ਜਾਨੋ ਤੂੰ ਕਾਰਨ ਕਰਨ ਅਪਾਰੇ॥
ਹਮ ਲੂਣ ਹਰਾਮੀ ਬਖਿਸ ਗੋਵਿੰਦਾ ਭੀ ਹਮ ਤੁਮਰੇ ਦੁਆਰੇ॥ ੪॥
ਹਮ ਅਉਗਨਿ ਤੂ ਗੁਨੀ ਨਿਧਾਨਾ ਬਖਸਹੁ ਕਰਨਾਧਾਰੇ[19]॥
ਦਾਸੁ ਦਰਬਾਰੀ ਪ੍ਰਭੁ ਸਰਨੁ ਤੁਮਾਰੀ ਤੁਮ ਭਉਜਲ ਤਾਰਨਹਾਰੇ॥ ੫॥ ੩॥

**ਰਾਗੁ ਬਿਹਾਗੜਾ ॥**

ਹਰ ਕਾ ਮਰਮੁ ਨ ਕੋਊ ਪਾਵੈ॥ ਤ੍ਰਿਣ[20] ਤੇ ਮੇਰੁ[21] ਮੇਰ ਤੇ ਰਾਈ[22] ਖਿਨ ਮਹਿ ਕਰਿ ਦਿਖਲਾਵੈ॥੧॥ ਰਹਾਉ॥
ਰੰਕ ਤੇ ਰਾਵ[23] ਰਾਵ ਤੇ ਰੰਕਾ ਊਚ ਨੀਚ ਉਲਟਾਵੈ॥ ਸਖਨੇ ਭਰੇ ਭਰੇ ਸਖਨਾਵੈ[24] ਅਨਬਨਿਆ ਤੁਰਤੁ ਬਨਾਵੈ॥੧॥
ਸੀਹਾਂ ਬਾਜਾਂ ਚਰਗਾਂ ਕੁਹੀਆਂ[25] ਏਨਾ ਘਾਹੁ ਖਵਾਵੈ॥ ਘਾਹੁ ਖਾਨਿ ਸੇ ਮਾਸ ਆਹਾਰੀ ਐਸੇ ਰਾਹਿ ਚਲਾਵੈ॥ ੨॥
ਨਦੀਆ ਸੋਖ[26] ਵ ਰੇਤਾ ਕਰਸੀ ਥਲ[27] ਦਰੀਆਵ ਵਗਾਵੈ॥ ਚਲਤੀ ਖੇਲੇ[28] ਰਾਮੁ ਬਿਧਾਤਾ ਨ ਹਰਿ ਕੀ ਗਤਿ ਆਵੈ॥ ੩॥
ਸੁਘਰ ਤੇ ਮੂੜ[29] ਮੂੜ੍ਹ ਤੇ ਸਿਆਣੇ ਅਦ੍ਰਿਸਟਾ ਦ੍ਰਿਸਟ ਦਿਖਾਵੈ॥
ਗਿਆਨ ਤੇ ਅੰਧ ਅੰਧ ਤੇ ਗਿਆਤੇ ਜਿਉ ਜਿਉ ਪ੍ਰਭ ਨੂੰ ਭਾਵੈ॥ ੪॥
168.ੳ ਅਗਮ ਅਗੋਚਰ ਅਲ/ਖ ਗੁਸਾਈ ਕਉਣੁ ਵੜੀ[30] ਤਿਸ ਦਾਵੈ[31]॥ ੫॥ ੪॥ ਦੁਇ ਪੰਚਪਦੇ॥

---

1. ਹਾਥੀ 2. ਨਸ਼ੇ ਵਿੱਚ ਮਸਤ (ਮਾਤਾ) 3. ਗਲਤ ਰਸਤੇ ਤੇ ਗਿਆ 4. ਕਿੱਕਰ (ਦੀ ਤਰ੍ਹਾਂ) ਦਾ ਬ੍ਰਿਛ 5. ਕੁਲ ਦੀ ਬੇਇਜ਼ਤੀ ਦੀ 6. ਇਥੇ ਮੂਲ ਲਿਖਤ ਵਿੱਚ ਅੰਕ 1 ਹੈ ਜਦ ਕਿ 2 ਚਾਹੀਦਾ ਸੀ 7. ਛੇ ਸ਼ਾਸਤ੍ਰ ਅਤੇ 27 ਸਿਮ੍ਰਤੀਆਂ, ਵੇਖੋ ਅੰਤਿਕਾ-II 8. ਬੱਕਰੀ 9. ਹਾਥੀ ਅਧੀਨ ਕਰ ਦੇਵੇ (ਬੱਕਰੀ ਦੇ) 10. ਮਖਿਆਲ, ਸ਼ਹਿਦ ਦੀਆਂ ਮੱਖੀਆਂ 11. ਸ਼ਹਿਦ ਚੋ ਲਵੇ 12. ਘੋੜਾ (ਘੋਰ) ਗੂੜੀ ਨੀਂਦ (ਗੁੜਾ) ਵਿੱਚ ਸੁੱਤਾ ਹੋਵੇ 13. ਖੇਤੀ ਬੀਜਣ ਵਾਲੇ 14. ਧਰਤੀ 15. ਪੈਰ ਧੋਵਾਂ 16. ਖੋਲ੍ਹ ਦੇਵੇ 17. ਮੰਗਤੇ, ਇੱਛਾ ਰੱਖਣ ਵਾਲੇ 18. ਅਣਜਾਣ 19. ਕਰੁਣਾ (ਕਰਨਾ) ਦਇਆ ਧਾਰਨ ਵਾਲੇ 20. ਤੀਲੇ ਤੋਂ, ਤਿਣਕੇ ਤੋਂ 21. ਪਹਾੜ, ਪਰਬਤ 22. ਸਰੋਂ ਦੇ ਬੀਜਾਂ ਵਰਗੀ ਇਕ ਫਸਲ 23. ਗਰੀਬ (ਰੰਕ) ਤੋਂ ਰਾਜਾ 24. ਖਾਲੀ ਕਰੇ 25. ਸ਼ੇਰ (ਸੀਹਾਂ), ਬਾਜਾਂ ਚਰਗਾਂ (ਇੱਲ ਨਾਲੋਂ ਥੋੜਾ ਛੋਟਾ ਇਕ ਸ਼ਿਕਾਰੀ ਪੰਛੀ, ਅਤੇ ਕੁਹੀਆਂ (ਬਾਜ ਦੀ ਕਿਸਮ ਦਾ ਇਕ ਸ਼ਿਕਾਰੀ ਪੰਛੀ) 26. ਸੁਕ ਕੇ 27. ਧਰਤੀ ਉੱਤੇ 28. ਚਲਿਤ੍ਰ ਖੇਡਦਾ ਹੈ 29. ਮੂਰਖ 30. ਵੱਡੀ, ਮਹਾਨ 31. ਅਧਿਕਾਰ, ਹੱਕ

**ਰਾਗੁ ਬਿਹਾਗੜਾ॥ ਦੁਪਦੇ॥**

ਸਾਧੋ ਦੇਖਹੁ ਅਚਰਜਬਾਜੀ॥ ਬਿੰਜਨ[1] ਅਨਿਕ ਭੂਪਤਿ ਕੇ ਛੋਡੇ ਖਾਇ ਬਿਦਰਿ ਕੀ ਭਾਜੀ॥ ੧॥ ਰਹਾਉ॥
ਕੁਬਜਾ ਕੈ ਘਰਿ ਆਇ ਬਸਿਓ ਪ੍ਰਭ ਗੋਕਲ ਲੋਕ ਬਿਰਾਜੀ॥
ਸੁਪਨ ਸਮਾਨ ਨ ਸੁਰਦਨਿ[2] ਹਾਰਿਓ ਬੰਧਕਿ ਬੰਧਿ ਆਂਦਾ[3] ਜੀ॥ ੧॥
ਸੰਤ ਸਹਾਈ ਹਰਿ ਪ੍ਰਭ ਮੇਰਾ ਧ੍ਰੋਪਤਿ ਆਪਿ ਨਿਵਾਜੀ॥
ਦਰਬਾਰੀ ਸਰਨਿ ਤੁਮਾਰੀ ਪ੍ਰਭ ਜੀ ਤੁਮਰੇ ਜਨ ਕਾ ਪਾਜੀ॥ ੨॥ ੧॥ ੫॥

**ਰਾਗੁ ਬਿਹਾਗੜਾ ॥**

ਕਿਉ ਨਿਰਵੈਰੁ ਨਾਰਾਇਨੁ ਕਹੀਐ॥ ਸਨਮੁਖ ਮਾਨੇ ਮਨਮੁਖਿ ਡਾਨੇ ਇਹੁ ਬਿਧ ਕਿਉ ਕਰਿ ਲਹੀਐ॥ ੧॥ ਰਹਾਉ॥
ਅਮੀ[4] ਅਮਰ ਦੈ ਮਦੁ[5] ਦੈਤਾ ਕਿਉ ਇਹੁ ਪਰਪੰਚੁ ਬਨਾਇਆ॥
ਇਕਿ ਮਾਰੇ ਇਕਿ ਆਪ ਉਬਾਰੇ ਚਲਤੁ ਬਨਾਇ ਦਿਖਾਇਆ॥ ੧॥
ਭਗਤ ਵਸਚਲੁ ਪ੍ਰਭੁ ਗਰਬ ਗਵਾਇਣੁ ਗਰਬੁ ਗੁਮਾਨ ਨ ਭਾਵੈ॥
ਦਰਬਾਰੀ ਸਾਂਝਾ ਸਾਹਿਬੁ ਸਭ ਕਾ ਸਭਿ ਕੀਤਾ ਅਪਣਾ ਪਾਵੈ॥ ੨॥ ੨॥ ੬॥

**ਰਾਗੁ ਬਿਹਾਗੜਾ ॥**

ਹਰਿ ਜੀ ਦਰਸਨੁ ਦੇਹੁ ਮੁਰਾਰੀ॥ ਅਉਰ ਆਸਿ ਬਿਰਥੀ ਸਭਿ ਜਾਨੀ ਗੁਰਬਾਣੀ ਬੀਚਾਰੀ॥ ੧॥ ਰਹਾਉ॥
ਦੁਨੀ[6] ਪਦਾਰਥ ਤੁਛ ਗਨੇ ਹੈ ਸੁਪਨੇ ਕੀ ਅਰਜਾਰੀ[7]॥ ਰਾਜੁ ਭੋਗੁ ਸੁਖ ਸੰਪਤਿ ਜੁਆਨੀ ਇਹੁ ਤਉ ਮਿਥਿਆ[8] ਸਾਰੀ॥ ੧॥
ਨਾ ਹਮ ਸੁਰਗ ਬੈਕੁੰਠਿ ਕੀ ਆਸਾ ਰਿਧਿ ਨਾ ਸਿਧਿ[9] ਚਿਤਾਰੀ॥ ਕੋਡ[10] ਤਮਾਸੇ ਭੋਗ ਬਿਲਾਸਾ ਨਾਹੀਂ ਇਛ ਹਮਾਰੀ॥ ੨॥
ਦਰਸਨ ਪ੍ਰੀਤਿ ਵਧੀ ਮਨ ਭੀਤਰਿ ਅਨਦਿਨੁ ਹਰਿ ਉਰਧਾਰੀ॥ ਮਨਸਾ ਪੂਰਨੁ ਅੰਤਰਜਾਮੀ ਲਾਗੀ ਲੋਚ[11] ਮੁਰਾਰੀ॥ ੩॥
ਮੰਗਤਿ ਜਨ ਕਉ ਭੀਖਿਆ ਪਾਵਹੁ ਕਰਿ ਕਿਰਪਾ ਬਨਿਵਾਰੀ॥ ਦਰਸਨੁ ਦਾਨੁ ਢਾਢੀ ਕਉ ਦੇਵਹੁ ਬਿਨਵੈ ਦਰ ਦਰਬਾਰੀ॥੪॥੭॥

**ਰਾਗੁ ਬਿਹਾਗੜਾ ॥**

ਹਰਿ ਹਰਿ ਹਰਿ ਉਰਧਾਰੋ॥ ਇਆਂ ਸਮ ਜੋਗ ਨ ਜੱਗ ਨ ਸੰਜਮ ਨ ਕੋ ਗਿਆਨੁ ਬੀਚਾਰੋ॥੧॥ ਰਹਾਉ॥
ਨਾ ਜਪੁ ਨ ਤਪੁ ਨ ਬ੍ਰਤਿ ਪੂਜਾ ਨਾ ਕੋ ਚੱਜੁ ਅਚਾਰੋ॥ ਅਠਸਠਿ ਤੀਰਥ ਭਾਵੈ ਨਾਵੈ ਬਿਨੁ ਹਰਿ ਨਾਹਿ ਉਧਾਰੋ॥ ੧॥
168.ਅ ਜੇਤੇ ਦੇਵਲ[12]/ ਦੇਵਤੇ ਪੂਜੇ ਸਾਲਗਿਰਾਮ ਪੂਜਾਰੋ॥ ਬਿਨੁ ਹਰਿ ਨਾਮ ਨ ਗਤਿ ਪਾਈਐ ਬੇਦ ਪੁਰਾਨ ਪੁਕਾਰੋ॥ ੨॥
ਸਤਿਗੁਰੁ ਮਿਲਿ ਕੈ ਹਰਿ ਗੁਨ ਗਾਵੈ ਸਭ ਤੇ ਹੋਇ ਨਿਆਰੋ॥
ਅਨਿਦਿਨੁ ਗੁਰਬਾਣੀ ਸਉ ਰਚਿਹਿ ਰਹੁ ਭਵਜਲ ਪਾਵਹੁ ਪਾਰੋ॥ ੩॥
ਦੋ ਕਰਿ ਜੋਰਿ ਕਰਉ ਬੇਨਤੀ ਸਤਿਗੁਰੁ ਦੀਨ ਦਿਆਰੋ॥
ਦਰਬਾਰੀ ਕੀ ਪ੍ਰਭਿ ਪਹਿ ਬਿਨੰਤੀ ਅਬਿ ਕੀ ਬਾਰਿ[13] ਉਬਾਰੋ॥ ੪॥ ੮॥

**ਰਾਗੁ ਬਿਹਾਗੜਾ॥ ਬਿਸਨਪਦੇ॥**

ਮਯਾ ਰਜਨੀ ਸੁਤਿ ਰਿਪੁ ਮੋ ਕਰਿ ਦੇਹੁ ਫੜਾਇ॥ ੧॥ ਰਹਾਉ॥
ਕਹਤ ਜਸੋਧਾ ਦੂਰਿ ਅਕਾਸੇ॥ ਪਹੁੰਚ ਨ ਸਾਕੌ ਵਾਂ ਕੈ ਪਾਸੇ॥ ਕਨੀਆ ਰਿਹਾੜਿ[14] ਚੁਕਾਇ॥ ੧॥
ਭਰਿ ਮੰਗਾਲਿਸੁ[15] ਪਟਿ[16] ਨੀਰ ਆਂਨੀ॥ ਈਹਾਂ ਦੇਖਹੁ ਚੰਦ ਹਕਾਨੀ[17]॥ ਕਨੱਈਆ ਝਾਤੀ ਪਾਇ॥ ੨॥
ਝਾਤੀ ਪਾਇ ਕ੍ਰਿਸਨ ਗੋਪਾਲਾ॥ ਪਕਰ ਲਇਆ ਰਤਨਾ ਗੁਰ ਲਾਲਾ[18]॥ ਜਿਉ ਦਾਮਨ[19] ਚਮਕਤਿ ਆਇ॥ ੩॥
ਮਾਤ ਜਸੋਧੇ ਖਰੀ ਭੈ ਹਾਈ[20]॥ ਵਿਸਮੈ ਹੋਈ ਸਗਲ ਲੁਗਾਈ॥ ਬੁਝਹੁ ਬੇਦੁ ਸੁਧਾਇ॥ ੪॥
ਦਰਬਾਰੀ ਪਾਛੈ ਕਥਹੁਨ ਹੋਈ॥ ਸੰਮਲ ਦੇਖੇ ਸਗਲੀ ਲੋਈ[21]॥ ਕੁਛੁ ਕਾਰਨ ਲਖਿਆ ਨ ਜਾਇ॥ ੫॥ ੧॥

---

1. ਭੋਜਨ 2. ਦੇਵਤਿਆਂ (ਸੁਰਿ) ਦਾ ਮਾਲਕ, ਪ੍ਰਭੂ ਚਤਰਭੁਜ 3. ਸ਼ਿਕਾਰੀ ਦੇ ਜਾਲ ਵਿੱਚ ਫਸਾਇਆ 4. ਅਮ੍ਰਿਤ 5 ਸ਼ਰਾਬ 6. ਦੁਨੀਆਂ ਦੇ 7. ਆਰਜਾ ਹੈ, ਉਮਰ ਹੈ 8. ਨਾਸ਼ਵਾਨ 9. ਰਿੱਧੀਆਂ ਅਤੇ ਸਿੱਧੀਆਂ 10. ਕ੍ਰੋੜਾਂ 11. ਇੱਛਾ, ਮਿਲਣ ਦੀ ਚਾਹ 12. ਦੇਵਤੇ ਦੇ ਵਾਸ ਕਰਨ ਦਾ ਸਥਾਨ, ਮੰਦਰ 13. ਇਸ ਵਾਰੀ 14. ਜ਼ਿਦ, ਅੜੀ 15. ਵੱਡੇ ਬਰਤਨ ਮੰਗਵਾ ਕੇ 16. ਭੀਤਰ, ਅੰਦਰ 17. ਪ੍ਰਭ ਦਾ ਬਣਾਇਆ 18. ਗੁਰਾਂ ਵਾਲੇ ਲਾਲ 19. ਬਿਜਲੀ ਦੀ 20. ਬਹੁਤ (ਖਰੀ) ਡਰ (ਭੈ) ਗਈ (ਹਾਈ) 21. ਸਾਰਾ ਸੰਸਾਰ

**ਰਾਗੁ ਬਿਹਾਗੜਾ ॥**

ਇਕ ਦਿਨਿ ਕਨੱਈਯੇ ਗੁਆਰਿ[1] ਖਿਝਾਈ[2]॥ ਤੀਰ[3] ਜਸੋਮਤਿ ਕੂਕਦੀ ਆਈ॥ ਦੀਨਾ ਹਾਲ ਸੁਣਾਇ॥ ੧॥
ਮਯਾ ਬਾਰਕ ਅਪਨਾ ਰਾਖਹੁ ਟੁਕੁ[4] ਸਮਝਾਇ॥੧॥ ਰਹਾਉ॥
ਮਟੁਕੀ ਖੋਸੇ[5] ਗਰਦਨ ਮੋਸੇ[6] ਦੀਨੀ ਸੁ ਸੰਗ ਉਠਾਇ॥ ੨॥
ਪਤਣਿ ਰੋਕ[7] ਜਗਾਤਿ ਲਗਾਈ[8]॥ ਲੋਕ ਲਾਜ ਕੀ ਕਾਨ ਨ ਕਾਈ॥ ਸੂਝਤਿ[9] ਨ ਕੰਸ ਰਾਇ॥ ੩॥
ਦਰਬਾਰੀ ਸਗਲੀ ਗੁਆਰਿ ਪੁਕਾਰੀ॥ ਦੇਖਿ ਜਸੋਧੇ ਰਿਦੇ ਬੀਚਾਰੀ॥
ਮਤੁ ਅੱਗਿ ਧਵੀਦੀ[10] ਪਾਇ॥ ੪॥ ੨॥

**ਰਾਗੁ ਬਿਹਾਗੜਾ ॥**

ਚੰਦ੍ਰਾਵਲਿ ਰਾਧਕਿ[11] ਦੇਵੈ ਗਾਰੀ[12]॥ ਸੁਣਿ ਤੂ ਰਾਧੇ ਮਤਿ ਗਵਾਰੀ॥ ਤੈ ਤਨਿ ਸੁਰਤਿ ਨ ਕਾਇ॥ ੧॥
ਰੀ ਤੂਭ੍ਰਮਿ ਭੁਲਾਨੀ ਪ੍ਰੀਤਿ ਲਾਈ ਕਿਤੁ ਠਾਇ॥ ੧॥ ਰਹਾਉ॥
ਮਾਤ ਪਿਤਾ ਕਾ ਦੀਆ ਛੋਰਹਿ[13]॥ ਰਾਹ ਉਪਠਾ ਪਾਇਆ ਲੋਰਹਿ॥ ਤਾ ਤਨ ਲਾਜ ਲਗਾਇ॥ ੨॥
ਬੇਦ ਮਿਰਜਾਦਾ ਦਈ ਉਠਾਏ॥ ਰਾਧੇ ਬਾਹਰਿ ਕਿਉ ਪਗ ਪਾਏ॥ ਹਟਿ ਕੈ ਮਨੁ ਸਮਝਾਇ॥ ੩॥
169.ਉ /ਦਰਬਾਰੀ ਚੰਦ੍ਰਭਗਾ[14] ਮਨ ਜਾਨੀ॥ ਰਾਧਾ ਮਤਿ ਸਹੀ ਬਉਰਾਨੀ॥ ਇਸਨੂੰ ਕਿਆ ਲਜ ਲਾਇ॥ ੪॥ ੩॥

**ਰਾਗੁ ਬਿਹਾਗੜਾ ॥**

ਰਾਧੇ ਬੋਲੀ ਸੁਣਿ ਚੰਦ੍ਰਾਵਲਿ॥ ਕਿਆ ਮੁਖ ਬੋਲਹਿ ਆਵਲਿ ਬਾਵਲਿ[15]॥ ਨਾ ਜਾਨਹਿ ਪ੍ਰੇਮ ਕੀ ਸਾਰਿ॥ ੧॥
ਰੀ ਤੂ ਹੋਛੀ ਹਉਰੀ ਚੰਦ੍ਰਾਵਲਿ ਮਤ ਗਵਾਰਿ[16]॥੧॥ ਰਹਾਉ॥
ਹਰੀ ਪਰਖਨਿ ਪਰਖਨਿਹਾਰੇ॥ ਤੂ ਕਿਆ ਜਾਣਹਿ ਮਤਿ ਗਵਾਰੇ॥ ਮਤਿ ਕੀ ਹੀਣੀ ਨਾਰਿ[17]॥੨॥
ਕਨੀਆ ਮੇਰਾ ਮੈ ਕਨੀਏ[18] ਦੀ ਰਾਧਾ॥ ਲਾਲੁ ਅਮੋਲਕੁ ਹੈ ਮੈ ਅਬਿ ਲਾਧਾ॥ ਕਹਿ ਕੂਕੀ ਰਾਧ ਪੁਕਾਰਿ॥੩॥
ਰਾਧੇ ਚੋਟ ਪ੍ਰੇਮ ਕੀ ਲਾਗੀ॥ ਆਤਸਿ[19] ਅੰਤਰਿ ਬ੍ਰਿਹੁ ਦੀ ਜਾਗੀ॥ ਦਰਬਾਰੀ ਰਾਧਕਿ ਮਿਲੀ ਪਿਆਰਿ॥੪॥੪॥

**ਰਾਗੁ ਬਿਹਾਗੜਾ ॥**

ਮੁਰਲੀ ਵਾਈਆ ਚਟਕ[20] ਲਗਾਈਆ ਸੁਧਿ ਗਈ ਸੁਣਿ ਘੋਰਿ॥ ੧॥
ਜੀ ਮੈਂ ਜਾਨਓਿ ਨਾਹੀ ਤੋਹਿ ਬਿਨਾ ਕੋਈ ਹੋਰੁ॥੧॥ ਰਹਾਉ॥
ਮਨਮੋਹਨ ਮਨੁ ਮੋਹਿ ਲੀਓ ਹੈ ਸੁਧਿ ਬੁਧਿ ਰਹੀ ਨ ਠੌਰਿ[21]॥ ੨॥
ਜਲ ਥਲ ਕਨੀਆ ਵਣਿ ਤ੍ਰਿਣ ਕਨੀਆ ਦੀਸਤਿ ਮੁਝੈ ਨਿਰੋਰਿ[22]॥ ੩॥
ਸਿਰਿ ਦਧ ਮਟੁਕੀ ਕਾਨੁ ਅਲਾਂਈ ਮਨ ਮਹਿ ਲਾਲੁ ਕਿਸੋਰਿ॥ ੪॥
ਦਰਬਾਰੀ ਪ੍ਰੇਮ ਪਿਆਲਾ ਪੀਤਾ ਰਾਧੇ ਭਾਗ ਮਥੋਰਿ[23]॥ ੫॥ ੫॥

**ਰਾਗੁ ਬਿਹਾਗੜਾ ॥**

ਸਿਰਿ ਧਰਿ ਮਟੁਕੀ ਮੈ ਰਹਗੁ ਨ ਹਟਕੀ[24] ਮੁਖਿ ਤੇ ਕਾਨੁ ਅਲਾਇ॥ ੧॥
ਬਾਬਿ ਅਸਾਡੇ[25] ਉਝੜਿ ਲਿਖਿਆ ਰੀ ਮਾਇ॥੧॥ ਰਹਾਉ॥
ਜਮੀ ਕਨਾਰੇ ਬਛੁਰੇ ਚਾਰੇ ਮੈਂ ਮੋਹੀ ਦ੍ਰਿਗਿ[26] ਲਾਇ॥ ੨॥
ਬ੍ਰਿਖ ਭਾਂਨ[27] ਸੰਉ ਹੀ ਝਗੜੇ ਦੀਨੀ ਸੰਙ ਉਠਾਇ॥ ੩॥
ਚੰਦ੍ਰਾਵਲਿ ਗਾਲੀ ਦੇਤਿ ਉਲਾਮੇ ਮਨ ਮਹਿ ਬਹੁਤੁ ਰਿਸਾਇ[28]॥ ੪॥
ਰਾਧਾ ਪ੍ਰਭ ਪਹਿ ਕਰੀ ਬਿਨੰਤੀ ਚੰਦ੍ਰਾਵਲਿ ਲੇਹੁ ਰਲਾਇ॥ ੫॥
ਦਰਬਾਰੀ ਭਾਗ ਪਏ ਚੰਦ੍ਰਾਵਲਿ ਰਾਤਿ ਛਿਮਾਹੀ ਪਾਇ॥ ੬॥ ੬॥

---

1. ਗੋਪੀਆਂ 2. ਖਿਝਾਇਆ 3. ਕੋਲ, ਨੇੜੇ 4. ਥੋੜਾ ਜੇਹਾ 5. ਖੋਂਹਦਾ ਹੈ 6. ਮਰੋੜਦਾ ਹੈ 7. ਘਾਟ ਨੂੰ ਝੋਕਦਾ ਹੈ 8. ਨਾਕਾ ਲਗਾਉਂਦਾ ਹੈ 9. ਪਤਾ, ਧਿਆਨ, ਸੁਝਦਾ ਨਹੀਂ 10. ਵਧੀਂਦੀ, ਵਧ ਜਾਵੇ 11. ਚੰਦ੍ਰਾਵਲ (ਇਕ ਗੋਪੀ) ਅਤੇ ਰਾਧਾ (ਪ੍ਰਮੁੱਖ ਗੋਪੀ) 12. ਗਾਲਾਂ 13. ਛੱਡ ਦਿੱਤਾ (ਜਿਸ ਨਾਲ ਮਾਤਾ ਪਿਤਾ ਨੇ ਵਿਆਹ ਕੀਤਾ ਸੀ) 14. ਰਾਧਾ ਦੀ ਇਕ ਸਹੇਲੀ, ਗੋਪੀ 15. ਗਲਤ ਬੋਲ ਰਹੀ ਹੈ 16. ਮੂਰਖ 17. ਮੱਤ ਤੋਂ ਬਿਨਾ ਨਾਰੀ 18. ਕ੍ਰਿਸ਼ਨ ਜੀ 19. ਆਤਿਸ਼, ਅੱਗ 20. ਚੇਟਕ, ਸ਼ੌਕ 21. ਸਰੀਰ ਅੰਦਰ, ਇਸ ਥਾਂ 22. ਨਿਰੋਲ, ਕੇਵਲ ਉਹੀ 23. ਚੰਗੇ ਭਾਗ 24. ਰੋਕੀ ਨਹੀਂ ਰੁਕੀ 25. ਸਾਡੇ ਕਰਮਾਂ ਵਿੱਚ 26. ਨੈਣ, ਅੱਖਾਂ 27. ਰਾਧਾ ਦਾ ਪਿਤਾ 28. ਗੁੱਸੇ ਵਿੱਚ

**ਰਾਗੁ ਬਿਹਾਗੜਾ।। ਕਾਫੀਆ।।**
ਰਾਤੀ ਨੀਂਦ ਨਾ ਚੈਨੁ ਦਿਨੇ ਹੈ ਮੈਂ ਲੈਂਦੀ ਉਭੇ ਸਾਹਿ[1]।। ੧।।
ਜੀ ਤੈ ਸੁਣੀਆ ਨਾਹੀਂ ਦਰਦ ਵਿਛੋੜੇ ਦੀ ਹਾਹਿ।।੧।। ਰਹਾਉ।।
ਖਾਂਦੀ ਖਾਣੁ ਨ ਪੀਂਦੀ ਪਾਣੀ ਬਲੇ ਬਿ੍ਹੁ ਦੀ ਭਾਹਿ[2]।। ੨।।
ਅਠੇ ਪਹਰਿ ਉਡੀਕ ਤੁਸਾਡੀ ਵਿਸਰੁ ਨ ਸਾਹਿ ਗਿਰਾਹਿ।। ੩।।
ਕਹੇ ਦਰਬਾਰੀ ਅਰਜੁ ਤੁਸਾਂ ਥੇ ਡੁਹਾਗ[3] ਅਸਾਡਾ ਲਾਹਿ।। ੪।। ੧।।
**ਰਾਗੁ ਬਿਹਾਗੜਾ ।।**
ਵੱਤਿ ਨ ਆਵਣ ਤੇਰੜਾ[4] ਹੋਇ।।੧।। ਰਹਾਉ।।
169.ਅ ਜੀਤਣੁ ਹਾਰਣੁ ਏਹਾਂ ਵਾਰੀ।। ਗਹਰਾ ਭੈਜਲੁ ਤਰ ਕਾਈ ਤਾਰੀ।। ਮਤੁ ਪਾਰ ਉਤਾ/ ਰੇ ਕੋਇ।। ੧।।
ਏਥੇ ਗੋਇਲਿ[5] ਚਾਰ ਦਿਹਾੜੇ।। ਸੁਲਤਾਨ ਖਾਨ ਉਠਿ ਸਗਲ ਸਿਧਾਰੇ।। ਏਕੁ ਮੁਕਾਮੀ ਸੋਇ।। ੨।।
ਏਥੇ ਕਰਿ ਲੈ ਵਣਜੁ ਵਪਾਰੀ।। ਬੂਝ[6] ਦਲਾਲੁ[7] ਘਿਨਹੁ ਵਥੁਕਾਰੀ[8]।। ਮੂਲ ਨ ਜਾਵਹੁ ਖੋਇ।। ੩।।
ਜੋ ਕੁਛੁ ਕਰਕੇ ਸੁ ਵੇਲਾ ਆਂਦੀ।। ਖਿਨੁ ਖਿਨੁ ਤਿਲੁ ਤਿਲੁ ਘਟਦੀ ਜਾਂਦੀ[9]।। ਫੁਨਿ ਪਾਛੈ ਦੇਵਹਿ ਰੋਇ।। ੪।।
ਨਾਨਕ ਪੰਥੀ ਕਹੈ ਦਰਬਾਰੀ।। ਹਾਰਿ ਜੀਤਿ ਕੀ ਏਹਾ ਵਾਰੀ।। ਏਕੁ ਪਛਾਣਹੁ ਛੋਡਹੁ ਦੋਇ[10]।। ੫।। ੨।। ੧੬।।

**ੴ ਸਤਿਗੁਰੂ ਬਾਬਾ ਨਾਨਕੁ ।।**
**ਰਾਗੁ ਬਿਹਾਗੜਾ ।। ਛੰਤ ।।**
ਗੋਬਿੰਦ ਕੇ ਗੁਣ ਗਾਇ ਲੈ ਮੇਰੇ ਜੀਅੜਿਆ ਜੋ ਸਾਚਾ ਸਿਰਜਣਹਾਰੋ ਰਾਮ ।।
ਆਠਿ ਪਹਰਿ ਲਿਵ ਲਾਇ ਲੈ ਮੇਰੇ ਜੀਅੜਿਆ ਭਵਜਲੁ ਪਾਵਹਿ ਪਾਰੋ ਰਾਮ ।।
ਹਰਿ ਬਿਨੁ ਨਾਂਹਿ ਸਹਾਇ ਕੋ ਮੇਰੇ ਜੀਅੜਿਆ ਮਨ ਮਹਿ ਦੇਖੁ ਬੀਚਾਰੋ ਰਾਮ ।।
ਦਰਬਾਰੀ ਸਤਿਗੁਰੁ ਪੂਛਿ ਲੈ ਮੇਰੇ ਜੀਅੜਿਆ ਕਰਿ ਰਾਮ ਨਾਮ ਬਿਉਹਾਰੋ ਰਾਮ ।। ੧ ।।
ਅਪਨਾ ਆਪੁ ਬੀਚਾਰ ਤੂ ਮੇਰੇ ਜੀਅੜਿਆ ਕਹਿ ਆਇਓ[11] ਕਹਿ ਜਾਣਾ ਰਾਮ ।।
ਓਥਹੁ ਕਹੁ ਕੀ ਆਣਿਆ ਮੇਰੇ ਜੀਅੜਿਆ ਏਥਹੁ ਕੀ ਜੋ ਲੈ ਜਾਣਾ ਰਾਮ ।।
ਸੰਗੀ ਤੇਰਾ ਕੋ ਨਹੀ ਮੇਰੇ ਜੀਅੜਿਆ ਕੁਟੰਬੁ ਕੂੜਾਵਾ ਮਾਣਾ ਰਾਮ ।।
ਦਰਬਾਰੀ ਏਉ ਨ ਸਮਝਸਹਿ ਮੇਰੇ ਜੀਅੜਿਆ ਸੋਧਹੁ ਬੇਦ ਪੁਰਾਣਾ ਰਾਮ ।। ੨ ।।
ਤੈ ਦੇਖਦਿਆ ਹੀ ਕੇਤੀ ਗਈ ਮੇਰੇ ਜੀਅੜਿਆ ਕਹੁ ਕਿਥੇ ਕਹੀ ਪਿਉ ਦਾਦਾ ਰਾਮ ।।
ਜਿਨੀ ਕੰਮੀ ਲਗਿ ਹਾਰੀਐ ਮੇਰੇ ਜੀਅੜਿਆ ਤੈ ਗਹਿਓ ਓਹੁ ਤਗਾਦਾ[12] ਰਾਮ ।।
ਨਦੀ ਨੀਰ ਜਿਉ ਜਗੁ ਚਲੈ ਮੇਰੇ ਜੀਅੜਿਆ ਜਾ ਕਾ ਅੰਤੁ ਨ ਆਦਾ ਰਾਮ ।।
ਦਰਬਾਰੀ ਭਜ ਲੈ ਰਾਮ ਰਾਮ ਮੇਰੇ ਜੀਅੜਿਆ ਨਾ ਜਨਮੁ ਖੋਇ ਬਰਬਾਦਾ ਰਾਮ ।। ੩ ।।
ਕਰਨਹਾਰੁ ਕਰਤਾਪੁਰਖੁ ਮੇਰੇ ਜੀਅੜਿਆ ਜਿਨ ਦਿਤੇ ਪਿੰਡ ਪ੍ਰਾਣਾ ਰਾਮ ।।
ਤਿਸੁ ਦੇ ਗੁਣ ਨਿਤਿ ਗਾਈਅਹ ਮੇਰੇ ਜੀਅੜਿਆ ਜਿਸ ਦਾ ਦਿਤਾ ਖਾਣਾ ਰਾਮ ।।
ਤਿਸੁ ਦੀ ਆਗਿਆ ਸਤਿ ਹੈ ਮੇਰੇ ਜੀਅੜਿਆ ਵਰਤੇ ਜਿਸ ਦਾ ਭਾਣਾ ਰਾਮ ।।
ਨਾਨਕ ਪੰਥੀ ਸਰਣਿ ਹੈ ਮੇਰੇ ਪ੍ਰਭਾ ਜੀਉ ਦਰਬਾਰੀ ਸਦਾ ਕੁਰਬਾਣਾ ਰਾਮ ।। ੪ ।। ੧ ।।
**ਰਾਗੁ ਬਿਹਾਗੜਾ ।। ਛੰਤੁ ।।**
ਰਾਮ ਨਾਮੁ ਨਿਤਿ ਸਿਮਰਿ ਲੈ ਮੇਰੇ ਜੀਅੜਿਆ ਜੋ ਐਥੇ ਓਥੇ ਸੰਗੇ ਰਾਮ ।।
170.ੳ ਰਾਮ ਰਾਮ ਮੁਖ ਰਟਿਦਿਆ ਮੇਰੇ ਜੀਅੜਿਆ ਧਰਮ/ ਰਾਇ ਨ ਲੇਖਾ ਮੰਗੇ ਰਾਮ ।।

1. ਹੁਬਕੀ ਹੁਬਕੀ ਰੋਣਾ 2. ਅੱਗ 3. ਬਦਕਿਸਮਤੀ, ਖੋਟੀ ਕਿਸਮਤ 4. ਤੇਰਾ 5. ਪ੍ਰਾਹੁਣਾ, ਮੁਸਾਫ਼ਿਰ 6. ਪੁੱਛ ਲੈ, ਗਿਆਨ ਪ੍ਰਾਪਤ ਕਰ ਲੈ 7. ਗੁਰੂ 8. ਵਸਤੂ ਹੈ ਜਿਸ ਕੋਲ 9. ਉਮਰ ਘਟਦੀ ਜਾ ਰਹੀ ਹੈ 10. ਦੂਸਰੇ 11. ਕਿੱਥੋਂ ਆਇਆ ਹੈਂ 12. ਤਰੀਕਾ, ਢੰਗ

ਆਗੇ ਸੇ ਪਰਵਾਣੁ ਹਹਿ ਮੇਰੇ ਜੀਅੜਿਆ ਜਿਨਾ ਅਮਲ ਕਮਾਏ ਚੰਗੇ ਰਾਮ॥
ਜਨੁ ਦਰਬਾਰੀ ਸਰਨਿ ਹੈ ਮੇਰੇ ਰਾਮ ਜੀਉ ਰਾਖਹੁ ਨ ਜਮੁਡੰਗੇ ਰਾਮੁ॥ ੧॥
ਭਗਤ ਵਛਲ ਭਗਵਾਨ ਹੈ ਮੇਰੇ ਜੀਅੜਿਆ ਭਗਤਾ ਦੀ ਪਤਿ ਰਾਖੇ ਰਾਮ॥
ਵੇਖੁ ਧ੍ਰੋਪਤਿ ਪੜਦਾ ਢਕਿਆ ਮੇਰੇ ਜੀਅੜਿਆ ਸਭ ਕੋ ਜਾਣੇ ਆਪੇ ਰਾਮ॥
ਦਰਬਾਰੀ ਜਨਮੁ ਮਰਨੁ ਨ ਤਿਨਾ ਕਉ ਮੇਰੇ ਜੀਅੜਿਆ ਜੋ ਆਠੋਜਾਮ ਜਸੁ ਭਾਖੇ[1] ਰਾਮੁ॥ ੨॥
ਪਤਿਤੁ ਉਧਾਰਨੁ ਪਾਰਬ੍ਰਹਮੁ ਹੈ ਮੇਰੇ ਜੀਅੜਿਆ ਜਿਸੁ ਪਾਪੀ ਪਤਿਤ ਉਧਾਰੇ ਰਾਮੁ॥
ਅਜਮਲੁ ਗਨਕਾ ਪੂਤਨਾ ਮੇਰੇ ਜੀਅੜਿਆ ਧ੍ਰੂਰੀਕ ਸਮਾਨੇ ਤਾਰੇ ਰਾਮ॥
ਬਾਲੂਬਾਲਮੀਕੁ ਸਣੁ ਕੋਲੀ ਮੇਰੇ ਜੀਅੜਿਆ ਗਣੇ ਨ ਜਾਹਿ ਵੀਚਾਰੇ ਰਾਮ॥
ਦਰਬਾਰੀ ਸੰਸਾ ਦੂਰ ਕਰ ਮੇਰੇ ਜੀਅੜਿਆ ਰਾਮ ਰਖਹੁ ਉਰਧਾਰੇ ਰਾਮ॥ ੩॥
ਗਰਬ ਪ੍ਰਹਾਰੀ ਸੁਣੀਦਾ ਮੇਰੇ ਜੀਅੜਿਆ ਗਰੀਬ ਨਿਵਾਜੁ ਗੁਸਾਂਈ ਰਾਮ॥
ਜਿਸ ਦਾ ਕੀਤਾ ਵਰਤਿਦਾ ਮੇਰੇ ਜੀਅੜਿਆ ਸੋਈ ਸਾਚਾ ਸਾਂਈ ਰਾਮ॥
ਤਿਸੁ ਬਿਨੁ ਤੇਰਾ ਕੋ ਨਹੀਂ ਮੇਰੇ ਜੀਅੜਿਆ ਮਾਤ ਪਿਤਾ ਸੁਤ ਭਾਈ ਰਾਮ॥
ਦਰਬਾਰੀ ਬਿਨਵੈ ਬੇਨਤੀ ਮੇਰੇ ਜੀਅੜਿਆ ਗਹੁ ਸਤਿਗੁਰ ਸਰਨਾਈ ਰਾਮ॥ ੪॥ ੨॥

**ਰਾਗੁ ਬਿਹਾਗੜਾ ॥**

ਜਨਮੁ ਅਮੋਲਕੁ ਜੀਤ ਲੈ ਮੇਰੇ ਜੀਅੜਿਆ ਹਰਿ ਹਰਿ ਨਾਮੁ ਧਿਆਵਹੁ ਰਾਮੁ ॥
ਅਉਰੁ ਜੋ ਕਰਮ ਕਮਾਵਣੇ ਮੇਰੇ ਜੀਅੜਿਆ ਨਾ ਜਨਮੁ ਦੁਲੰਭੁ ਗਵਾਵਹੁ ਰਾਮੁ ॥
ਆਠਿ ਪਹਰਿ ਚੌਸਠਿ ਘੜੀ ਮੇਰੇ ਜੀਅੜਿਆ ਰਾਮ ਨਾਮ ਜਸੁ ਗਾਵਹੁ ਰਾਮੁ ॥
ਦਰਬਾਰੀ ਗਹੁ ਸਰਨਾਗਤੀ ਮੇਰੇ ਜੀਅੜਿਆ ਪਰਮ ਪਦਾਰਥੁ ਪਾਵਹੁ ਰਾਮ ॥ ੧ ॥
ਏਕਸ ਹਰਿ ਕੇ ਨਾਮ ਬਿਨੁ ਮੇਰੇ ਜੀਅੜਿਆ ਅਉਰੁ ਨਿਰਾਫਲ[2] ਕਾਮਾ ਰਾਮ ॥
ਆਗੇ ਸਾਥਿ ਨ ਪਹੁਚਈ ਮੇਰੇ ਜੀਅੜਿਆ ਝੂਠਾ ਧਨੁ ਅਰੁ ਧਾਮਾ[3] ਰਾਮ ॥
ਨਾਲਿ ਨ ਤੇਰੇ ਚਲਿਨੀ ਮੇਰੇ ਜੀਅੜਿਆ ਮਾਤ ਪਿਤਾ ਸੁਤ ਭਾਮਾ[4] ਰਾਮ ॥
ਦਰਬਾਰੀ ਭਜੁ ਸਰਨਾਗਤੀ ਮੇਰੇ ਜੀਅੜਿਆ ਹਰਿ ਸਿਮਰਹੁ ਅਠਿਜਾਮਾ ਰਾਮ ॥ ੨ ॥
170.ਅ ਵੇਖੁ ਵੀਚਾਰ ਹਿੰਝਾਰਿ ਕਰਿ ਮੇਰੇ ਜੀਅੜਿਆ ਅਜੁ ਕਲਿ ਉਠਿ ਜਾ/ ਣਾ ਰਾਮ ॥
ਐਥੇ ਰਹਣੁ ਨ ਕਿਸੇ ਦਾ ਮੇਰੇ ਜੀਅੜਿਆ ਦੁਨੀਆ ਕੂੜਾ ਮਾਣਾ ਰਾਮ ॥
ਸਭ ਕੋ ਜਾਂਦਾ ਦੇਖਿ ਲੈ ਮੇਰੇ ਜੀਅੜਿਆ ਪੀਰ ਮਲਕ ਸੁਲਤਾਣਾ[5] ਰਾਮ ॥
ਦਰਬਾਰੀ ਆਇ ਨ ਜਾਇ ਜੋ ਮੇਰੇ ਜੀਅੜਿਆ ਮੰਨ ਤਿਸੇ ਦਾ ਭਾਣਾ ਰਾਮ ॥ ੩ ॥
ਕਰਤਾ ਪੁਰਖੁ ਅਗੰਮੁ ਹੈ ਮੇਰੇ ਜੀਅੜਿਆ ਤਿਸੁ ਨੋ ਸਦਾ ਸਲਾਹੋ ਰਾਮੁ ॥
ਕੋਈ ਭਲਾ ਕਹੋ ਕੋਈ ਬੁਰਾ ਕਹੋ ਮੇਰੇ ਜੀਅੜਿਆ ਲੋਗ ਮੁਹਤਾਜੀ[6] ਲਾਹੋ ਰਾਮ ॥
ਰਾਮ ਨਾਮੁ ਜਪ ਬੇਗੰਮੁ[7] ਹੋਹੁ ਮੇਰੀ ਜੀਅੜਿਆ ਜਮੁ ਕਾ ਗਮੁ ਨ ਖਾਹੋ ਰਾਮ ॥
ਦਰਬਾਰੀ ਦੁਰਮਤਿ ਮਨ ਵਸੈ ਮੇਰੇ ਜੀਅੜਿਆ ਦੁਰਮਤਿ ਦੁਬਿਧਾ ਤ੍ਰਾਹੋ ਰਾਮ ॥ ੪ ॥ ੩ ॥

**ਰਾਗੁ ਬਿਹਾਗੜਾ ॥**

ਤੂਪਰਦੇਸੀ ਜੀਉ ਹੈ ਮੇਰੇ ਜੀਅੜਿਆ ਐਥੇ ਰਹਣੁ ਨ ਤੇਰਾ ਰਾਮ ॥
ਏਹਿ ਦੇਖਹਿ ਸਗਲ ਸਮਗਰੀ ਮੇਰੇ ਜੀਅੜਿਆ ਕੁਛ ਨਹੀਂ ਤੁਧੁ ਕੇਰਾ ਰਾਮੁ ॥
ਜੋ ਕਰਣਾ ਹੁਣਿ ਕਰਿ ਲੈ ਮੇਰੇ ਜੀਅੜਿਆ ਫੇਰ ਨ ਹੋਸੀ ਫੇਰਾ ਰਾਮ ॥
ਸਭ ਕੁਛ ਸੰਗੇ ਦੇਖਦਾ ਮੇਰੇ ਜੀਅੜਿਆ ਦਰਬਾਰੀ ਸਾਂਹਿਬੁ ਨੇਰਾ[8] ਰਾਮ ॥ ੧ ॥

1. ਜਪਦੇ ਹਨ, ਕਹਿੰਦੇ ਹਨ 2. ਨਿਰ ਫਲ, ਬਿਨਾਂ ਫਲ ਤੋਂ ਅਰਥਾਤ ਬੇ ਅਰਥ 3. ਧਾਮ, ਮਹਿਲ 4. ਪਤਨੀ 5. ਅਮੀਰ (ਮਲਕ), ਪੀਰ ਲੋਕ ਅਤੇ ਰਾਜੇ 6. ਲੋਕਾਂ ਦੀ ਅਧੀਨਗੀ 7. ਗਮਾਂ ਤੋਂ ਰਹਿਤ 8. ਨੇੜੇ, ਸਮੀਪ

ਰਾਮ ਰਾਮ ਹਰਿ ਰਾਮ ਮੇਰੇ ਜੀਅੜਿਆ ਅਨਿਦਿਨੁ ਸਿਮਰਹੁ ਸੋਈ ਰਾਮ॥
ਨੈਨੀ ਏਕੁ ਨਿਹਾਰਿ ਲੈ ਮੇਰੇ ਜੀਅੜਿਆ ਜਿਸੁ ਬਿਨੁ ਅਉਰੁ ਨ ਕੋਈ ਰਾਮ॥
ਜਿਸੁ ਬਿਨੁ ਦੂਸਰੁ ਕੋ ਨਹੀ ਮੇਰੇ ਜੀਅੜਿਆ ਸਦਾ ਸਲਾਹੋ ਓਈ ਰਾਮ॥
ਜਿਨਾ ਰਾਮੁ ਨ ਜਾਣਿਆ ਮੇਰੇ ਜੀਅੜਿਆ ਦਰਬਾਰੀ ਲਹਨਿ ਨ ਢੋਈ ਰਾਮ॥ ੨॥
ਕਾਹੇ ਪਾਪ ਕਮਾਂਵਹਿ ਮੇਰੇ ਜੀਅੜਿਆ ਹਰਿ ਪ੍ਰਭਿ ਵੇਖੇ ਨਾਲੇ ਰਾਮੁ॥
ਪਾਪਾ ਉਪਰ ਜਮੁਜੰਦਾਰੁ ਹੈ ਮੇਰੇ ਜੀਅੜਿਆ ਨਰਕ ਘੋਰ ਮਹਿ ਘਾਲੇ ਰਾਮ॥
ਫਿਰ ਦੁਖੀ ਹੋਇ ਕਰਲਾਵਹਿ ਮੇਰੇ ਜੀਅੜਿਆ ਵੇਖੇ ਅਬ ਹੀ ਕਿਉ ਨ ਸਮਾਲੇ ਰਾਮ॥
ਤਿਸ ਨੂੰ ਸੰਸਾ ਕੋ ਨਹੀਂ ਮੇਰੇ ਜੀਅੜਿਆ ਜਿਸ ਨੂੰ ਨਦਰਿ ਨਿਹਾਲੇ ਰਾਮੁ॥ ੩॥
ਜਿਸੁ ਧੁਰਿ ਲਿਖਿਆ ਸੋ ਲਹੇ ਮੇਰੇ ਜੀਅੜਿਆ ਸਾਧ ਸੰਗਤਿ ਵਿਚਿ ਵਾਸਾ ਰਾਮ॥
ਜੋ ਜਨੁ ਸਿਮਰੇ ਰਾਮ ਨਾਮ ਮੇਰੇ ਜੀਅੜਿਆ ਲਗੇ ਨ ਜਮ ਕੀ ਤ੍ਰਾਸਾ ਰਾਮ॥
ਜਿਨਾ ਗੁਰ ਮਿਲਿ ਨਾਮੁ ਨ ਸਿਮਰਿਆ ਮੇਰੇ ਜੀਅੜਿਆ ਸੇ ਪਾਵਹਿ ਨਰਕਿ ਨਿਵਾਸਾ ਰਾਮ॥
ਦਰਬਾਰੀ ਸਰਨਿ ਗੋਬਿੰਦ ਕੀ ਮੇਰੇ ਜੀਅੜਿਆ ਸਤਿਗੁਰ ਕਾ ਭਰਵਾਸਾ ਰਾਮ॥ ੪॥ ੪॥

171.ੳ **ਰਾਗੁ ਬਿਹਾ/ਗੜਾ॥**

ਅਉਰ ਠਉਰ ਕਾਈ ਨਹੀਂ ਮੇਰੇ ਜੀਅੜਿਆ ਬਿਨ ਸਤਿਗੁਰੁ ਕੀ ਸਰਣਾਈ ਰਾਮੁ॥
ਜਮੁ ਕਾ ਡੰਡੁ ਨ ਚੁਕਈ ਮੇਰੇ ਜੀਅੜਿਆ ਬਿਨੁ ਹਰਿ ਕੀ ਭਗਤਿ ਕਮਾਈ ਰਾਮ॥
ਜੰਮਣੁ ਮਰਣਾ ਨ ਮਿਟੈ ਮੇਰੇ ਜੀਅੜਿਆ ਬਿਨ ਹਰਿ ਕੀ ਕੀਰਤਿ ਗਾਈ ਰਾਮ॥
ਹਰਿ ਬਿਨ ਕਿਸੇ ਦਾ ਕੋ ਨਹੀਂ ਮੇਰੇ ਜੀਅੜਿਆ ਦਰਬਾਰੀ ਬਾਪੁ ਨ ਮਾਈ ਰਾਮ॥ ੧॥
ਜਗਿ ਵਿਚਿ ਸੋਭਿ ਨ ਹੋਵੀ ਮੇਰੇ ਜੀਅੜਿਆ ਬਿਨੁ ਹਰਿ ਕੀ ਸੋਭਾ ਗਾਈ ਰਾਮੁ॥
ਲਖੁ ਕੌੜੀ ਧਨੁ ਜੁੜੈ ਮੇਰੇ ਜੀਅੜਿਆ ਸੰਤੋਖ ਬਿਨੁ ਭੂਖ ਨ ਜਾਈ ਰਾਮੁ॥
ਮਨ ਕੀ ਮੈਲਿ ਤਦ ਉਤਰੇ ਮੇਰੇ ਜੀਅੜਿਆ ਜਦ ਸਤਿਸਰ[1] ਤੀਰਥ ਨਾਈ ਰਾਮ॥
ਦਰਬਾਰੀ ਦਰਿ ਪਰਵਾਨੁ ਸੇ ਮੇਰੇ ਜੀਅੜਿਆ ਜਿਨਾ ਕੀਤੀ ਭਲੀ ਕਮਾਈ ਰਾਮ॥ ੨॥
ਦੁਖ ਦਾਰਿਦ੍ਰ ਤਉ ਮਿਟੈ ਮੇਰੇ ਜੀਅੜਿਆ ਜਾ ਹਰਿ ਹਰਿ ਨਾਮੁ ਧਿਆਈਯੈ ਰਾਮ॥
ਮੁਖ ਪਵਿਤ੍ਰ ਤਾ ਹੋਵਈ ਮੇਰੇ ਜੀਅੜਿਆ ਜਾ ਹਰਿ ਹਰਿ ਨਾਮ ਅਲਾਈਯੈ ਰਾਮ॥
ਮਨ ਕੀ ਤ੍ਰਿਸਨਾ ਤਉ ਮਿਟੈ ਮੇਰੇ ਜੀਅੜਿਆ ਜਉ ਸੰਤੋਖੁ ਰਿਦੈ ਵਸਾਈਯੈ ਰਾਮ॥
ਦਰਬਾਰੀ ਦਰਗਹ ਸੁਰਖਰੂ[2] ਮੇਰੇ ਜੀਅੜਿਆ ਜਿਨਾ ਹਰਿ ਭਾਣਾ ਮਨ ਭਾਯੈ ਰਾਮ॥ ੩॥
ਤਿਨਾ ਭੂਖ ਨਾ ਰਹੀ ਮੇਰੇ ਜੀਅੜਿਆ ਜਿਨਾ ਹਰਿ ਹਰਿ ਨਾਮ ਪ੍ਰਾਪਤੇ ਰਾਮੁ॥
ਤਿਨ ਮਨ ਤ੍ਰਿਖਾ ਨ ਕਾਰਹੀ ਮੇਰੇ ਜੀਅੜਿਆ ਜੋ ਹਰਿ ਰਸੁ ਪੀਅ ਧ੍ਰਾਪੇ ਰਾਮੁ॥
ਸੋਈ ਨਿਰਮਲੁ ਸਾਧ ਜਨ ਮੇਰੇ ਜੀਅੜਿਆ ਕਰਦੇ ਨਾਹਿ ਪਾਪੇ ਰਾਮ॥
ਦਰਬਾਰੀ ਸੋਈ ਉਬਰੇ ਮੇਰੇ ਜੀਅੜਿਆ ਜੋ ਰਾਖੇ ਹਰਿ ਆਪੇ ਰਾਮ॥ ੪॥ ੫॥

**ਰਾਗੁ ਬਿਹਾਗੜਾ ॥**

ਜਿਨਾ ਸੰਚਿਆ[3] ਨਾਮੁ ਧਨੁ ਮੇਰੇ ਜੀਅੜਿਆ ਸੋਈ ਸਾਚੇ ਸਾਹਾ ਰਾਮ॥
ਜਿਨਾ ਮਨ ਸੰਤੋਖੁ ਹੈ ਮੇਰੇ ਜੀਅੜਿਆਂ ਸੇ ਵੇਪਰਵਾਹਾ ਰਾਮ॥
ਤਿਨਾ ਦੇ ਸੰਗ ਸੁਖੁ ਘਣਾ ਮੇਰੇ ਜੀਅੜਿਆ ਮਿਟੀ ਜਿਨਾ ਦੀ ਚਾਹਾ[4] ਰਾਮ॥
ਜਿਨਾ ਨਾਮੁ ਧਿਆਇਆ ਮੇਰੇ ਜੀਅੜਿਆ ਕਾਟੇ ਜਮ ਕਾ ਫਾਹਾ ਰਾਮ॥

1. ਸੱਚਾ ਸਰੋਵਰ (ਨਾਮ ਦਾ) 2. ਜੁੰਮੇਵਾਰੀ ਤੋਂ ਮੁਕਤ 3. ਇਕੱਤ੍ਰ ਕੀਤਾ 4. ਇੱਛਾ (ਚਾਹਾ) ਮਿਟ ਗਈ

ਜਿਨ ਜਨ ਪਾਇਆ ਸਾਧ ਸੰਗੁ ਮੇਰੇ ਜੀਅੜਿਆ ਸੇਈ ਪਾਰ ਉਤਾਰੇ ਰਾਮ ॥
ਜਿਨਾ ਕੀਤੀ ਸਾਧ ਸੇਵਾ ਮੇਰੇ ਜੀਅੜਿਆ ਸੇਈ ਸਾਧ ਉਬਾਰੇ ਰਾਮ ॥
171.ਅ ਜੋ ਕਮਾਏ ਸਾਧ ਬਾਕ ਮੇਰੇ ਜੀਅੜਿਆ ਸੇਈ / ਭਵਜਲੁ ਤਾਰੇ ਰਾਮੁ ॥
ਦਰਬਾਰੀ ਸਦਕੇ ਕੀਤਾ ਤਿਨਾ ਥੋ ਮੇਰੇ ਜੀਅੜਿਆ ਜਿਨਾ ਗੁਰਬਚਨ[1] ਉਰਧਾਰੇ[2] ਰਾਮ ॥ ੨ ॥
ਸਤਿਗੁਰੁ ਸਰਨੀ ਸੇ ਪਏ ਮੇਰੇ ਜੀਅੜਿਆ ਜਿਨਾ ਧੁਰ ਲਿਖਿਆ ਆਇਆ ਰਾਮੁ ॥
ਜਿਨਾਂ ਕ੍ਰਿਪਾ ਰਾਮ ਮੇਰੇ ਜੀਅੜਿਆ ਤਿਨਾ ਗੁਰੁ ਕਾ ਬਚਨ ਕਮਾਇਆ ਰਾਮ ॥
ਜਿਨ ਕਉ ਮਿਲਿਆ ਪੂਰਾ ਸਤਿਗੁਰੂਮੇਰੇ ਜੀਅੜਿਆ ਤਿਨ ਹੀ ਹਰਿ ਜਸੁ ਗਾਇਆ ਰਾਮੁ ॥
ਦਰਬਾਰੀ ਤੇ ਜਮ ਤੇ ਛੂਟੇ ਮੇਰੇ ਜੀਅੜਿਆ ਜੋ ਤਿਨ ਕੀ ਸਰਣਾਇਆ ਰਾਮ॥ ੩॥
ਗੋਬਿੰਦ ਕੇ ਗੁਣ ਗਾਉ ਮੇਰੇ ਜੀਅੜਿਆ ਜਿਤੁ ਹੋਵਹਿ ਖਰਾ ਸੁਖਾਲਾ ਰਾਮੁ॥
ਖਿਮਾ ਖੰਥੋਲੀ ਪਹਿਰੁ ਤੂੰ ਮੇਰੇ ਜੀਅੜਿਆ ਨਾ ਪੋਹੇ ਪਾਪ ਨ ਪਾਲਾ ਰਾਮ॥
ਗੁਰੁ ਕੀ ਜਾਇ ਸਰਨੀ ਪਉ ਮੇਰੇ ਜੀਅੜਿਆ ਫਿਰ ਮੰਗੇ ਨ ਜਮੁ ਹਾਲਾ ਰਾਮ॥
ਆਵਣਜਾਣਾ ਚੁਕਈ ਮੇਰੇ ਜੀਅੜਿਆ ਦਰਬਾਰੀ ਸਿਮਰੁ ਗੁਪਾਲਾ ਰਾਮ॥ ੪॥ ੬॥

**ਰਾਗੁ ਬਿਹਾਗੜਾ ॥**

ਗੋਬਿੰਦੁ ਗੋਕਲਚੰਦੁ ਧਿਆਈਐ ਮੇਰੇ ਜੀਅੜਿਆ ਜਿਨਿ ਮੋਹੀ ਸਗਲ ਗੁਆਰੀ ਰਾਮੁ॥
ਸੁਰ ਨਰ ਜਨ ਮੋਹੇ ਮੇਰੇ ਜੀਅੜਿਆ ਮੁਰਲੀ ਕੀ ਧੁਨ ਪਿਆਰੀ ਰਾਮ॥
ਜਿਨਿ ਧ੍ਰੋਪਤਿ ਚੀਰ[3] ਵਧਾਇਆ ਮੇਰੇ ਜੀਅੜਿਆ ਅਜਮਲੁ ਗਨਕਾ ਤਾਰੀ ਰਾਮ ॥
ਕਰਿ ਕ੍ਰਿਪਾ ਮੁਝ ਰਾਖਿ ਲੇਹੁ ਮੇਰੇ ਗੋਬਿੰਦਾ ਦਰਬਾਰੀ ਸਰਨਿ ਤੁਮਾਰੀ ਰਾਮ ॥ ੧ ॥
ਦਾਨਾ ਬੀਨਾ[4] ਆਪਿ ਹੈ ਮੇਰੇ ਜੀਅੜਿਆ ਅਉਰ ਨ ਹੋਵਣਹਾਰਾ ਰਾਮੁ॥
ਕਰਨਕਰਾਵਨੁ ਏਕੁ ਹੈ ਮੇਰੇ ਜੀਅੜਿਆ ਜਿਸ ਦਾ ਅੰਤੁ ਨ ਪਾਰਾ ਰਾਮ॥
ਜਿਸਦਾ ਕੀਤਾ ਵਰਤਿਦਾ ਮੇਰੇ ਜੀਅੜਿਆ ਸੋ ਪ੍ਰਭ ਬੇਸੁਮਾਰਾ ਰਾਮ॥
ਜਿਉ ਜਾਨਹੁ ਤਿਉ ਰਾਖਿ ਲੇਹੁ ਮੇਰੇ ਗੋਬਿੰਦਾ ਦਰਬਾਰੀ ਦਾਸੁ ਤੁਮਾਰਾ ਰਾਮ॥ ੨॥
ਮਹੇਸ[5] ਗਨੇਸ ਧਿਆਇਦੇ ਮੇਰੇ ਜੀਅੜਿਆ ਸਨਕਾਦਿਕ[6] ਬ੍ਰਹਮਾਦਾਰਾ ਰਾਮ॥
ਬਾਸਿਸਟੁ[7] ਬਿਆਸ ਆਸ ਅਰਾਧਿਦੇ ਮੇਰੇ ਜੀਅੜਿਆ ਜਿਸ ਦਾ ਅੰਤੁ ਨ ਆਦਾ ਰਾਮੁ॥
ਨਾਰਦ ਮੁਨ ਜਸੁ ਗਾਵਦੇ ਮੇਰੇ ਜੀਅੜਿਆ ਹਰਿ ਪ੍ਰਭੁ ਪੁਰਖੁ ਅਨਾਦਾ ਰਾਮੁ॥
ਜਿਸਨੋਂ ਬਖਸੇ ਸੋ ਭਲਾ ਮੇਰੇ ਜੀਅੜਿਆ ਦਰਬਾਰੀ ਕੀ ਫਰੀਆਦਾ ਰਾਮ॥ ੩॥
ਪੀਰ ਪੈਕੰਬਰ ਅਉਲੀਏ ਮੇਰੇ ਜੀਅੜਿਆ ਗਾਵਹਿ ਸਾਦਕ ਸੇਖਾ ਰਾਮ॥
172.ੳ ਕੁਰਾਨ ਕਤੇਬ ਬਤਾਇਦੇ ਮੇਰੇ / ਜੀਅੜਿਆ ਸਿਮਰਹੁ ਪੁਰਖੁ ਅਲੇਖਾ ਰਾਮ॥
ਵਡੀ ਵਡੇਰੀ ਹੋਇ ਗਈ ਮੇਰੇ ਜੀਅੜਿਆ ਅਖੀ ਕਿਨੈ ਨ ਦੇਖਾ ਰਾਮ॥
ਕੁਦਰਤਿ ਦੇਖਿ ਪਛਾਣੀਐ ਮੇਰੇ ਜੀਅੜਿਆ ਦਰਬਾਰੀ ਰੂਪ ਨ ਰੇਖਾ ਰਾਮ॥ ੪॥ ੭॥

**ਰਾਗੁ ਬਿਹਾਗੜਾ ॥**

ਸਰਨਿ ਸਰਨਿ ਸਰਨਾਗਤੀ ਮੇਰੇ ਸਤਿਗੁਰਾ ਤੁਸਰਨਿ ਸੂਰ ਸਤ੍ਰਾਣਾ[8] ਰਾਮ॥
ਜੋ ਜੋ ਸਰਨਿ ਤੁਮਾਰੀ ਆਏ ਮੇਰੇ ਸਤਿਗੁਰਾ ਤਿਨ ਲਗੈ ਨ ਜਮ ਕੀ ਬਾਣਾ ਰਾਮ॥
ਸਰਨਿ ਪਰੇ ਕੀ ਲਾਜਿ ਹੈ ਮੇਰੇ ਸਤਿਗੁਰਾ ਕਾਟਹੁ ਰਵਿ ਸੁਤ ਕਾਣਾ[9] ਰਾਮ॥
ਨਾਨਕ ਪੰਥੀ ਢਹਿ ਪਾਇਆ ਮੇਰੇ ਸਤਿਗੁਰਾ ਦਰਬਾਰੀ ਸਰਨਿ ਸਿਧਾਣਾ ਰਾਮ॥ ੧॥

---

1. ਗੁਰੂ ਕੇ ਬਚਨ 2. ਰਿਦੇ (ਉਰ) ਵਿੱਚ ਧਾਂਰਨ ਕੀਤੇ 3. ਕੱਪੜੇ 4. ਜਾਣਨ ਵਾਲਾ ਤੇ ਵੇਖਣ ਵਾਲਾ, ਪ੍ਰਭੂ 5. ਸ਼ਿਵਜੀ 6. ਸਨਕ ਆਦਿਕ (ਸਨਕ, ਸਨੰਦਨ, ਸੰਤ, ਸਨਾਤਨ) ਬ੍ਰਹਮਾ ਦੇ ਪੁੱਤਰ 7. ਵਸ਼ਿਸ਼ਟ, ਰਾਮ ਜੀ ਦੇ ਗੁਰੂ 8. ਡਰੇ ਹੋਏ 9. ਧਰਮਰਾਜ (ਸੂਰਜ ਦੇ ਪੁੱਤਰ) ਦੀ ਕਾਣ

ਜਿਸ ਪਰਿ ਤੂਕ੍ਰਿਪਾਲ ਹੈ ਮੇਰੇ ਸਤਿਗੁਰਾ ਤਿਸੁ ਤੇ ਦੂਖ ਗਵਾਏ ਰਾਮ॥
ਜਿਸੁ ਪਰ ਤੂਸੰਤੁਸਟ ਹੈ ਮੇਰੇ ਸਤਿਗੁਰਾ ਤਿਸੁ ਨੂੰ ਨਾਮ ਦਿੜਾਇਆ ਰਾਮ॥
ਜਿਸ ਨੁ ਤੂ ਵਰੰਬ੍ਰੂ ਹੂ[1] ਭੈਆ ਮੇਰੇ ਸਤਿਗੁਰਾ ਸੋ ਜਨੁ ਮਾਰਗਿ ਪਾਇਆ ਰਾਮ॥
ਨਾਨਕ ਪੰਥੀ ਗਿਰਾ ਪਰਾ ਮੇਰੇ ਸਤਿਗੁਰਾ ਦਰਬਾਰੀ ਸਰਨਿ ਸਿਧਾਇਆ ਰਾਮ॥ ੨॥
ਤੂੰ ਬੇਪਰਵਾਹੁ ਅਥਾਹੁ ਹੈ ਮੇਰੇ ਸਤਿਗੁਰਾ ਜਿਸੁ ਨਜਰਿ ਕਰਹਿ ਤਿਸੁ ਤਾਰਹਿ ਰਾਮ॥
ਸੋ ਜਨੁ ਨਿਰਮਲੁ ਉਜਲਾ ਮੇਰੇ ਸਤਿਗੁਰਾ ਜਿਸਦੀ ਦੁਰਮਤਿ ਜਾਰਹਿ[2] ਰਾਮ॥
ਤਿਸ ਨੋ ਭਉ ਨ ਕੋ ਲਗੇ ਮੇਰੇ ਸਤਿਗੁਰਾ ਜਿਸਨੂਤੂਭਵਜਲ ਤਾਰਹਿ ਰਾਮ॥
ਨਾਨਕ ਪੰਥੀ ਸਰਨਿ ਹੈ ਮੇਰੇ ਸਤਿਗੁਰਾ ਦਰਬਾਰੀ ਜਮਹੁ ਉਬਾਰਹਿ ਰਾਮ॥ ੩॥
ਧੰਨੁ ਧੰਨੁ ਗੁਰੂ ਗੁਰਦੇਉ ਤੂ ਮੇਰੇ ਸਤਿਗੁਰਾ ਜਿਨ ਮਾਰਗੁ ਸਚੁ ਬਤਾਇਆ ਰਾਮ॥
ਵਾਹੁ ਵਾਹੁ ਗੁਰੂ ਗੁਰਦੇਉ ਤੂ ਮੇਰੇ ਸਤਿਗੁਰਾ ਜਿਨ ਹਰਿ ਕਾ ਮਰਮ ਸੁਣਾਇਆ ਰਾਮ॥
ਸਤਿ ਸਤਿ ਗੁਰੂ ਗੁਰਦੇਉ ਹੈ ਤੂੰ ਮੇਰੇ ਸਤਿਗੁਰਾ ਜਿਨ ਸੇਵਕੁ ਚਰਨੀ ਲਾਇਆ ਰਾਮ॥
ਨਾਨਕ ਪੰਥੀ ਸਰਨਿ ਹੈ ਮੇਰੇ ਸਤਿਗੁਰਾ ਜਿਨੁ ਦਰਬਾਰੀ ਲੇਹੁ ਰਲਾਇਆ ਰਾਮ॥ ੪॥ ੮॥ ੨੪॥

**ਰਾਗੁ ਬਿਹਾਗੜੇ ਕੀ ਵਾਰ॥ ਸਲੋਕਾ ਨਾਲ॥**
**ੴ ਸਤਿਗੁਰੂ ਬਾਬਾ ਨਾਨਕੁ॥ ਸਲੋਕ॥**

ਸਤਿਗੁਰ ਕੈ ਸਦਕੈ ਸਦਾ ਜਿਨਿ ਦਸਿਆ ਸਿਧਾ ਠੰਦ[3]॥ ਸੋਈ ਪਹੁਚਿਗ ਜਾਇ ਧੁਰ ਜਿਨਿ ਜਪਿਆ ਗੁਰ ਕਾ ਮੰਦੁ[4]॥
172.ਅ ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਚੜਿਆ/ ਉਰ[5] ਚੰਦ॥
ਦਰਬਾਰੀ ਗੁਰ ਜਿਨ ਕਉ ਮਿਲੈ ਤਿਨਿ ਕਉ ਸਰਬ ਅਨੰਦੁ॥ ੧॥
ਸਾਧ ਸਮਾਗਮ ਹਰਿ ਭਜਨੁ ਜਗ ਦੋਵੈ ਥੋਕ ਦੁਲੰਭੁ[6]॥ ਅਉਰ ਸਭੋ ਕੁਛ ਅੱਗਲਾ ਹਰਿ ਕਾ ਨਾਮ ਅਲੱਭੁ॥
ਦੁਹੁ ਬਿਨੁ ਹੋਰੁ ਨ ਕੰਮ ਹੈ ਜੇ ਘਰਿ ਹੋਵੈ ਹੱਭ[7]॥ ਦਰਬਾਰੀ ਜਿਸ ਕਉ ਦੇਇ ਪ੍ਰਭੁ ਗੁਰਪ੍ਰਸਾਦੀ ਲਭੁ॥ ੨॥

**ਪਉੜੀ ॥**

ਆਪੇ ਕਰਤਾ ਆਪੇ ਹਰਤਾ[8] ਆਪਿ ਉਪਾਇ ਖਪਾਵੈ॥ ਆਪੇ ਪ੍ਰਤਿਪਾਲੇ ਆਪਿ ਸਮਾਲੇ ਆਪੇ ਧੰਧੈ ਲਾਵੈ॥
ਆਪੇ ਜਾਣੇ ਆਪਿ ਵਖਾਣੈ ਆਪੇ ਆਖਿ ਸੁਣਾਵੈ॥ ਸਭਿ ਕਿਛੁ ਆਪੇ ਆਪੇ ਦਿਸੇ ਦੂਸਰਿ ਨਜਰਿ ਨ ਆਵੈ॥
ਜਿਸ ਨੁਕ੍ਰਿਪਾਲ ਹੋਵੇ ਹਰਿ ਆਪੇ ਤਿਸੁ ਇਹੁ ਸੋਝੀ ਪਾਵੈ॥ ੧॥

**ਸਲੋਕ ॥**

ਆਖੁਟ ਸਦਾ ਹਰਿਨਾਮ ਧਨੁ ਤੋਟਿ ਨ ਖਰਚੇ ਖਾਇ॥ ਅਉਰੁ ਨਿਖੁਟਨਿ ਮਹਿ ਸਭੋ ਹਰਿ ਧਨੁ ਵਧਿਦਾ ਜਾਇ॥
ਅਉਰ ਰਸਾਇਨ ਕੁਛ ਨਹੀਂ ਰਾਮ ਰਸਾਇਨ[9] ਵਾਹਿ॥ ਅਉਰ ਰਸਾਇਨੀ ਡਰ ਮਰਹਿ ਇਸਿ ਕਉ ਜਮ ਡਰੁ ਨਾਹਿ॥
ਹਰਿ ਧਨੁ ਜਿਨਿ ਕੈ ਘਟਿ ਵਸੈ ਸੋਈ ਸਾਹ ਧਨਵੰਤ॥ ਐਸੇ ਸੁਖ ਆਗੇ ਸੁਖੀ ਦਰਗਹ ਸੇ ਪਤਿਵੰਤ॥
ਦਰਬਾਰੀ ਹਰਿ ਧਨੁ ਸੰਚਿਆ ਧੰਨੁ ਸੋਈ ਜਨ ਸੰਤ॥ ੧॥
ਬਾਲਕ ਮਾਰਹਿ ਦਿਜ ਹਤਹਿ[10] ਗੁਰ ਤਲਪੀ[11] ਜੋ ਹੋਇ॥
ਸੁਵਰਨੁ ਚੁਰਾਵਹਿ ਮਦੁ ਅਚਹਿ[12] ਅਤਿਤਾਈ[13] ਕਹੀਐ ਸੋਇ॥
ਮਹਾਂਪਾਪੀ ਜੇ ਆਖੀਅਹਿ ਜਾਂਹਿ ਜਨਮੁ ਸਭਿ ਖੋਇ॥ ਮਹਾਂਨਰਕ ਮਹਿ ਦੁਖ ਸਹਹਿ ਇਆਂ ਸਮ ਪਾਪੁ ਨ ਕੋਇ॥
ਫਿਰਿ ਬਿਸਟਾ ਕਾ ਕੀੜਾ ਕਰੇ ਪਰੇ ਕ੍ਰਿਪਤੀ[14] ਮਾਂਹਿ॥ ਸਠਿ ਸਹੰਸ੍ਰ[15] ਬਰਖ ਲਉ ਵਾਂ ਤੇ ਨਿਕਸੇ ਨਾਂਹਿ॥
ਦਰਬਾਰੀ ਦੁਖ ਵਿਚਿ ਜੰਮਹਿ ਦੁਖ ਮਰਹਿ ਦੁਖ ਵਿਚਿ ਆਵਹਿ ਜਾਹਿ॥ ੨॥

---

1. ਵਰ ਨਾਲ ਵਰਸੋਇਆ 2. ਜਾਲ ਦਿੱਤੀ, ਨਾਸ਼ ਕਰ ਦਿੱਤੀ 3. ਰਸਤਾ 4. ਮੰਤ੍ਰ, ਉਪਦੇਸ਼ 5. ਹਿਰਦੇ ਵਿੱਚ 6. ਦੁਰਲੱਭ 7. ਸਭ 8. ਹਰਨ ਵਾਲਾ, ਲੈ ਜਾਣ ਵਾਲਾ 9. ਰਾਮ ਨਾਮ ਰੂਪੀ ਅਉਖਧ 10. ਪੰਡਿਤ (ਦਿਜ) ਨੂੰ ਮਾਰ ਮੁਕਾਵੇ 11. ਗੁਰੂ ਨੂੰ ਤਪਾਉਣ ਵਾਲਾ 12. ਨਸ਼ਾ (ਸ਼ਰਾਬ) ਪੀਣ ਵਾਲਾ 13. ਅਤਿਵਾਦੀ 14. ਅਠਾਰਾਂ ਨਰਕਾਂ ਵਿੱਚੋਂ ਇਕ ਨਰਕ 15. ਸੱਠ ਹਜ਼ਾਰ ਸਾਲ

**ਪਉੜੀ ॥**

ਆਪੇ ਬ੍ਰਹਮਾ ਬਿਸਨੁ ਮਹੇਸਾ ਤ੍ਰੈਗੁਣ ਆਪੇ ਪੰਚ ਤਤ ਪ੍ਰਕਾਸੇ॥
ਆਪੇ ਜਲਥਲ ਪੂਰਨੁ ਸੁਆਮੀ ਆਪੇ ਮਧੁ[1] ਪੈਆਲਿ ਅਕਾਸੇ॥
ਆਪੇ ਦੇਵੈ ਆਪੇ ਲੇਵੈ ਆਪੇ ਦੇਂਦਾ ਸਾਸਿ ਗਿਰਾਸੇ॥ ਆਪੇ ਗੁਰੂ ਆਪੇ ਹੀ ਚੇਲਾ ਆਪੇ ਠਾਕੁਰ ਦਾਸੈ॥
ਆਪੇ ਪੂਜਾ ਆਪੇ ਅਰਚੇ ਆਪੇ ਹੀ ਹਰਿ ਰਾਸੈ॥ ੨॥

173.ੳ **ਸਲੋਕ ॥**/

ਪਾਪਾ ਕੀ ਸਿਰਿ ਪੋਟ ਲੈ ਬਿਖੜੇ ਚੱਲੈ ਰਾਹਿ॥ ਉਝੜਿ ਕੰਡੇ ਬਹੁ ਚੁਭੈ ਆਗੇ ਪਹੁਚਹਿ ਨਾਂਹਿ॥
ਜਮੁ ਜੰਦਾਰੁ ਅਉਖੇ ਕਰਹਿ ਮੁਹੇ ਮੁਹਿ ਚੋਟਾਂ ਖਾਂਹਿ॥ ਦਰਬਾਰੀ ਨਿਮਖ ਕਿ ਸੁਖ ਨਿਮਤਿ ਬਹੁ ਚਿਰੁ ਸੂਲ ਸਹਾਹਿ[2]॥ ੧॥
ਸੋ ਗਿਆਨੀ ਸੋ ਗਿਆਨੁ ਵੀਚਾਰੇ॥ ਮਿਥਿਆ ਵਿਚਹੁ[3] ਤਤੁ ਨਿਤਾਰੇ॥
ਸੱਤ ਵਸਤੂਨੂੰ ਸਤਿ ਪਛਾਣੇ॥ ਮਿਥਿਆ ਨੂ ਮਿਥਿਆ ਕਰਿ ਜਾਣੇ॥
ਮਿਥਿਆ ਗਹੇ ਨ ਮਨ ਕਰਿ ਤਿਆਗੈ॥ ਸਤਿ ਵਸਤੁ ਕਉ ਹਿਤੁ ਕਰ ਲਾਗੈ॥
ਦ੍ਰਿੜੁ ਕਰਿ ਰਾਖੇ ਮਨ ਪਰਤੀਤਿ॥ ਦਰਬਾਰੀ ਗਿਆਨੀ ਸੋ ਤਹਤੀਕ[4]॥ ੨॥

**ਪਉੜੀ ॥**

ਆਪੇ ਲੋਹਾ ਆਪੇ ਪਾਰਸੁ ਕੰਚਨ ਆਪਿ ਕਰਾਵੈ॥ ਆਪੇ ਪਰਮਲ ਆਪੇ ਤਰਵਰ ਆਪਿ ਚੰਦਨ ਮਹਕਾਵੈ॥
ਆਪੇ ਪੇਡ ਡਾਲ ਫਲ ਫੂਲਾ ਆਪੇ ਹੀ ਫਲ ਖਾਵੈ॥ ਆਪੇ ਬਾਗੁ ਮਾਲੀ ਆਪੇ ਆਪੇ ਹੀ ਰਖਿ ਕਰਾਵੈ॥
ਆਪੇ ਆਪਿ ਸਭੋ ਕੁਛੁ ਆਪੇ ਦੂਸਰੁ ਦਿਸ ਨ ਆਵੈ॥ ੩॥

**ਸਲੋਕ ॥**

ਸੋ ਸਾਧੂ ਸਿਵ ਸੱਤਿਆ[5] ਰਾਖੇ॥ ਮੁਖ ਤੇ ਦੁਰਮਤਿ ਕਦੇ ਨ ਭਾਖੇ॥
ਮਨ ਮੁਖਿ ਧਿਆਵੈ ਅਹਿਨਿਸਿ ਰਾਮ॥ ਚਿਤੁ ਨ ਲਾਵੈ ਕੂੜੇ ਗਾਮ॥
ਕੂੜ ਕਪਟੁ ਤਿਆਗੇ ਸੋ ਸਾਧੁ॥ ਦਰਬਾਰੀ ਸਾਧ ਨ ਕਰੇ ਅਪਰਾਧੁ[6]॥ ੧॥
ਸੋਈ ਫਕੀਰ ਜੋ ਫਰਕ[7] ਹੰਢਾਵੈ॥ ਫਿਕਰ ਤਿਆਗਿ ਨ ਦਹਦਿਸਿ ਧਾਵੈ॥
ਮਨ ਕਉ ਥੰਭੇ ਕਰੈ ਨ ਗਉਨੁ[8]॥ ਖਫਨੀ ਖਿਮਾ[9] ਹੰਢਾਵੈ ਖਉਨ[10]॥
ਟੋਪੀ ਟੇਕ[11] ਰਖੇ ਉਰਿ ਮਾਂਹਿ॥ ਮੰਗਣਿ ਕੀ ਮਨ ਕਰੇ ਨ ਚਾਹਿ॥
ਜੋ ਆਵੈ ਤਿਸੁ ਪਰ ਸੰਤੋਖੁ॥ ਦਰਬਾਰੀ ਪਾਵੈ ਸੋਈ ਮੋਖੁ॥ ੨॥

**ਪਉੜੀ ॥**

ਆਪੇ ਬਾਪ ਪੂਤ ਭਿ ਆਪੇ ਆਪੇ ਸਾਕ ਬਣਾਏ॥ ਪੰਜੇ ਤਤ ਰਲੇ ਵਿਚਿ ਦੇਹੀ ਇਕਾ ਜੋਤਿ ਸਮਾਏ॥
ਆਪੇ ਬਿਰਖ ਬੀਜ ਵਿਚਿ ਤਰਵਰ[12] ਖੇਡਿ ਅਟਪਟੀ[13] ਪਾਏ॥ ਹੈ ਬਿਸਮਾਦੁ ਅਚਰਜ ਅਚੰਭੋ ਲਖਿਆ ਕਿਵੈ ਨ ਜਾਇ॥
ਆਪਣੀ ਕੁਦਰਤਿ ਆਪਿ ਵਖਾਣੈ ਆਪੇ ਆਖਿ ਸੁਣਾਏ॥ ੪॥

**ਸਲੋਕ ॥**

ਆਇਆ ਸੋ ਪਰਵਾਨੁ ਹੈ ਜਿਨਿ ਜਪਿਆ ਹਰਿ ਨਾਮੁ॥ ਦੇਹੀ ਕੀ ਕਿਆ ਬਾਤ ਹੈ ਪਵਿਤ੍ਰ ਤਿਸ ਕਾ ਧਾਮੁ[14]॥
ਜਿਸ ਕੈ ਸਿਰਿ ਗੁਰ ਹੱਥ ਹੈ ਸੱਦ ਨ ਸੱਕੈ ਜਾਮੁ[15]॥ ਦਰਬਾਰੀ ਛਿਲਿ ਨ ਤੁਹਿ ਬਨੈ ਸੀਘਰੁ ਸਿਮਰਹੁ ਰਾਮੁ॥ ੧॥
173.ਅ ਐਸਾ ਨਾਮੁ ਨ ਵੀਸਰੈ ਜੋ ਸਭ ਕੁਛੁ / ਦੇਵਣ ਜੋਗੁ॥ ਦੁਖ ਦਾਰਿਦ੍ਰ ਪਰਹਰੇ ਖੰਡੇ ਸਗਲੇ ਰੋਗ॥
ਦਰਬਾਰੀ ਸਿਮਰੇ ਰਾਮ ਨਾਮੁ ਸੋ ਤਾ ਮਹਾਂ ਅਰੋਗੁ॥ ੨॥

---

1. ਪਤਾਲ ਤੇ ਅਕਾਸ਼ ਦਰਮਿਆਨ 2. ਦੁੱਖ (ਸੂਲ) ਸਹਿੰਦਾ ਹੈ 3. ਨਾਸ਼ਵਾਨ ਸੰਸਾਰ 4. ਤਹਿਕੀਕ, ਸੱਚਾ 5. ਸੱਚ ਦੇ, ਕਲਿਆਣਕਾਰੀ 6. ਪਾਪ, ਦੋਸ਼ 7. ਸੰਸਾਰ ਅਤੇ ਪ੍ਰਭੂ ਦੇ ਰਾਹ ਨੂੰ ਸਮਝੇ 8. ਸਹਾਇਕ 9. ਖਿਮਾ ਰੂਪੀ ਕਫ਼ਨੀ (ਫ਼ਕੀਰਾਂ ਦੇ ਗਲ ਦਾ ਇਕ ਬਸਤ੍ਰ, ਜੋ ਕਫ਼ਨ ਦੀ ਸ਼ਕਲ ਦਾ ਹੁੰਦਾ ਹੈ) 10. ਉੱਨ ਦੇ ਬਸਤ੍ਰ 11. ਆਸਰਾ 12. ਬਿਰਖ 13. ਬੀਜ ਵਿੱਚ ਬ੍ਰਿਛ ਅਤੇ ਬ੍ਰਿਛ ਵਿੱਚ ਬੀਜ 14. ਸਾਰਾ ਘਰ ਹੀ 15. ਜਮ, ਧਰਮਰਾਜ

**ਪਉੜੀ ॥**

ਆਪੇ ਨਰ ਨਾਰੀ ਭੀ ਆਪੇ ਆਪੇ ਸੇਜ ਸੁਹਾਈ॥ ਆਪੇ ਰਸੁ ਰਸੀਆ ਪ੍ਰਭ ਆਪੇ ਆਪੇ ਖੇਲ ਖਿਲਾਈ॥
ਆਪੇ ਬਾਜੀ ਬਾਜੀਗਰ ਆਪੇ ਆਪੇ ਬਾਜੀ ਪਾਈ॥ ਆਪੇ ਸਭੁ ਕੁਛੁ ਕਰੇ ਕਰਾਇਆ ਹੋਰੁ ਨ ਦੂਸਰ ਦਾਈ॥
ਆਪਿ ਉਪਾਈ ਆਪਿ ਖਪਾਈ ਆਪੇ ਕਾਰ ਲਗਾਈ॥ ੫॥

**ਸਲੋਕ ॥**

ਜਿਤੁ ਮੁਖਿ ਹਰਿ ਹਰਿ ਸਿਮਰੀਐ ਸੋਈ ਪਵਿਤ੍ਰ ਵਾਤੁ॥ ਦੈਆ ਜਿਨਾ ਦੈ ਮਨਿ ਵਸੈ ਸੋਈ ਸੁੰਦਰ ਗਾਤੁ[1]॥
ਜਿਨਾ ਹਰਿ ਜਸੁ ਸਿਮਰਿਆ ਧੰਨੁ ਪਿਤਾ ਧੰਨੁ ਮਾਤ॥ ਦਰਬਾਰੀ ਕ੍ਰਿਪਾ ਸਾਧ ਕੀ ਮਨ ਤਨ ਆਵੈ ਸਾਂਤਿ॥ ੧॥
ਸੋਈ ਸਿਆਣਾ ਜਾਣੀਐ ਜਿਨਿ ਤਜਿਆ ਅਹੰਕਾਰੁ॥ ਮਮਤਾ ਮਤਸਰ[2] ਮੋਹੁ ਤਜਿ ਤਜਿਆ ਕਪਟੁ ਬਿਕਾਰੁ॥
ਰੇ ਮਨ ਤਿਨ ਕੀ ਸਰਨਿ ਗਹੁ ਸਿਰਿ ਤੇਂ ਤੂਡਰ ਭਾਰੁ॥ ਦਰਬਾਰੀ ਪਾਵਹਿ ਪਰਮਪਦੁ ਸਿਮਰਹਿ ਸਿਰਜਨਹਾਰੁ॥ ੨॥

**ਪਉੜੀ ॥**

ਆਪੇ ਦਾਤਾ ਆਪੇ ਭੁਗਤਾ ਆਪੇ ਲੇਵੈ ਦੇਵੈ॥ ਆਪਿ ਪਕਾਵੈ ਆਪਿ ਪਰੋਸੈ ਆਪੇ ਹੀ ਬਹਿ ਜੇਵੈ[3]॥
ਆਪੇ ਦੇਉ ਦੇਹੁਰਾ ਆਪੇ ਆਪੇ ਆਪਿ ਨੂੰ ਸੇਵੈ[4]॥ ਜੋ ਕੁਛੁ ਕੀਤਾ ਆਪੇ ਕੀਤਾ ਕਰਤੇ ਅਲਖ ਅਭੇਵੈ[5]॥
ਆਪੇ ਅੰਦਰਿ ਬਾਹਰਿ ਰਵਿਆ ਹਸਤਿ ਕੀਟ ਮਹਿ ਮੇਵੈ[6]॥ ੬॥

**ਸਲੋਕ ॥**

ਰੇ ਮਨ ਸਿਮਰਹੁ ਰਾਮ ਕਉ ਢੀਲ ਨ ਬਨੈ ਗਵਾਰ॥ ਸਾਸ ਭਰੋਸਾ ਜਿਨ[7] ਕਰੋ ਇਸ ਕਾ ਕਿਆ ਇਤਬਾਰੁ॥
ਇਹ ਜਾਂਦਾ ਬਿਲਮੁ[8] ਨ ਲਾਵਈ ਨਾ ਕਰਿ ਜਾਂਦਾ ਸਾਰ॥ ਪਾਪੁ ਸਪਰਸੁ ਨ ਕੀਜੀਐ ਦਰਬਾਰੀ ਮਰਨੁ ਚਿਤਾਰ॥੧॥
ਸਿਫਤਿ ਖਜਾਨਾ ਰੱਬ ਦਾ ਸਾਧ ਜਨਾ ਦੈ ਪਾਹਿ॥ ਗਿਆਨ ਅੰਞਨੁ[9] ਗੁਰਦੇਉ ਪਹਿ ਅਉਰ ਹੈ ਨਾਂਹਿ॥
ਗੁਰ ਕ੍ਰਿਪਾਲ ਕਿਰਪਾ ਕਰੈ ਰੰਚਕ[10] ਦੇਵੈ ਗਿਆਨੁ॥ ਕਟੈ ਛਉੜ ਭਰੰਮ ਕੈ[11] ਹੋਵੈ ਸੁਘੜੁ ਸੁਜਾਨੁ॥
ਪਉ ਸਰਨਾਈ ਸਾਧ ਕੀ ਦਰਬਾਰੀ ਤਜਹੁ ਗੁਮਾਨੁ॥ ੧॥
ਹਉ ਘੋਲਿ ਘੁਮਾਈ ਸਜਣਾ ਸਤਿਗੁਰ ਥੋ ਕੁਰਬਾਨੁ॥ ਮੁਖ ਉਪਮਾ ਗੁਰ ਕੀ ਕਰਉ ਗੁਰੁ ਦਾ ਰਿਦੈ ਧਿਆਨੁ॥
174.ਓ ਜਿਸੁ ਗੁਰੁ ਰਖੈ ਹਥੁ ਦੇਇ ਲਗੈ ਨ ਜਮ ਕਾ ਬਾਨੁ[12]॥ ਦਰਬਾਰੀ ਕੀ ਪ੍ਰਭ / ਬੇਨਤੀ ਸਤਿਗੁਰ ਦੀਜੈ ਦਾਨੁ॥ ੨॥

**ਪਉੜੀ ॥**

ਆਪੇ ਕਾਰਨੁ ਕਾਰਜੁ ਕਰਤਾ ਆਪੈ ਵਿਗਸੈ ਵੇਖੈ॥ ਆਪੇ ਦਿਸਟਿ ਦਿਸਟਾ ਭੀ ਆਪੇ ਤ੍ਰਿਕੁਟੀ ਆਪਿ ਪਰੇਖੈ[13]॥
ਕਰਨੀ ਆਪਿ ਕਰਾਵੈ ਕਰਤਾ ਆਪੇ ਲੇਖ ਨ ਲੇਖੈ॥ ਆਪੇ ਬਖਸੇ ਆਪੇ ਮਾਰੇ ਕਰਦਾ ਆਪਿ ਵਸੇਖੈ॥
ਤਿਸ ਦਾ ਕੀਤਾ ਸਭ ਕੁਛੁ ਹੋਂਦਾ ਜਾ ਕਉ ਰੂਪੁ ਨ ਰੇਖੈ[14]॥ ੭॥

**ਸਲੋਕ ॥**

ਜਿਸੁ ਬੇਰ ਖਵਾਏ ਭੀਲਨੀ[15] ਤਿਸ ਕਾ ਤੂਜਸੁ ਗਾਉ॥ ਬਿਦਰ ਖਵਾਇਆ ਸਾਗੁ ਜਿਸੁ ਅਨਿਦਿਨੁ ਤਿਸ ਨੂੰ ਧਿਆਉ॥
ਨਾਮੇ ਦੂਧ ਪਿਆਇਆ ਸਰਨਿ ਤਿਸੈ ਦੀ ਆਉ॥ ਐਸਾ ਸਾਹਿਬੁ ਸਿਮਰੁ ਤੂਦਰਬਾਰੀ ਲੀਜੈ ਨਾਉਂ॥੧॥
ਮੂਰਖ ਮਰਨੁ ਵਿਸਾਰਿਆ ਲਾਗਾ ਮਾਇਆ ਧੰਧੁ॥ ਮਾਇਆ ਮੋਹਿਆ ਪਚ[16] ਮਰੈ ਜਮਕੰਕਰ ਖੜਸਨਿ ਬੰਧ॥
ਸੋ ਜਮੁ ਇਸਹਿ ਨ ਸੁਝਸੀ ਮਨ ਅਗਿਆਨੀ ਅੰਧੁ॥ ਦਰਬਾਰੀ ਦੇਇ ਨ ਹੰਘਿਓ[17] ਮਨਿ ਆਇਆ ਦਸਵੰਧ॥ ੨॥

**ਪਉੜੀ ॥**

ਆਪੇ ਬੇਦ ਬਾਣੀ ਪ੍ਰਭ ਆਪੇ ਆਪੇ ਵਾਚੁ ਸੁਣਾਵੈ॥ ਆਪੇ ਕਵਿ[18] ਕਵਿਤਾ ਭੀ ਆਪੇ ਆਪੈ ਬਕਦਾ ਜਾਵੈ॥
ਆਪੇ ਗਣ ਗੰਧ੍ਰਬ ਸੁਰ ਕਿੰਨਰ[19] ਆਪੇ ਹੀ ਗੁਣ ਗਾਵੈ॥ ਆਪਿ ਪੁਰਾਣ ਸਿਮ੍ਰਿਤ ਖਟ ਸਾਸਤ੍ਰ ਪੰਡਿਤੁ ਆਪ ਕਹਾਵੈ॥
ਆਪੇ ਕਰਤਾ ਪੁਰਖੁ ਬਿਧਾਤਾ ਆਪਿ ਆਪਿ ਨੂੰ ਭਾਵੈ ॥ ੮॥

---

1. ਸਰੀਰ 2. ਈਰਖਾ, ਵੈਰ ਵਿਰੋਧ 3. ਭੋਜਨ ਖਾਵੇ 4. ਸੇਵਾ ਕਰਦਾ ਹੈ 5. ਜਿਸਦਾ ਭੇਦ ਨਾ ਪਾਇਆ ਜਾ ਸਕੇ 6. ਹਾਥੀ ਅਤੇ ਕੀੜੀ ਵਿੱਚ ਵਸਦਾ 7. ਨਾ 8. ਦੇਰੀ 9. ਅੰਜਣ, ਸੁਰਮਾ 10. ਥੋੜਾ ਜਿਹਾ 11. ਭਰਮ ਦੇ ਛਿੱਲੜ ਕੱਟ ਕੇ 12. ਤੀਰ ਭਾਵ ਮੌਤ 13. ਪਰਖ ਕਰਨ ਵਾਲਾ 14. ਜਿਸਦਾ ਕੋਈ ਰੂਪ, ਰੰਗ ਤੇ ਰੇਖ ਨਹੀਂ, ਨਿਰੰਕਾਰ 15. ਸ਼ਬਰੀ ਨਾਮ ਦੀ, ਭੀਲ ਜਾਤੀ ਦੀ, ਰਾਮ ਜੀ ਦੀ ਸੇਵਕਾ ਵੇਖੋ ਅੰਤਿਕਾ-। 16. ਖਪ ਖਪ ਕੇ 17. ਸਕਿਆ 18. ਕਵੀ 19. ਦੇਵਤਿਆਂ ਦੇ ਗਵਈਏ

**ਸਲੋਕ ॥**

ਨੈਨ ਨਾਕ ਰਸਨਾ ਦਈ ਸੂੰਘਣ ਕਾਰਣ ਘ੍ਰਾਣ[1]॥ ਹਾਥ ਪਾਉ ਸਭ ਕੁਛ ਦੀਆ ਤਿਸ ਕਉ ਕਦੇ ਪਛਾਣੁ॥
ਜਿਸ ਦਾ ਦਿਤਾ ਭੁੰਚਸਹਿ[2] ਸੋ ਹੈ ਕੋ ਤਿਸੁ ਜਾਣੁ॥ ਦਰਬਾਰੀ ਕਰਤਾ ਕਰਨਹਾਰੁ ਸਦਾ ਸਦਾ ਮਿਹਰਵਾਣੁ॥ ੧॥
ਕਾਹੇ ਗਰਬਹਿ ਮੂੜ ਮਨ ਈਹਾਂ ਤੂ ਮਿਹਮਾਨੁ॥ ਸਦੇ ਆਵਨਿ ਖਸਮ ਦੇ ਕੋਇ ਨ ਹੋਗੁ ਜਮਾਨ॥
ਏਥੋਂ ਦਾ ਏਥੇ ਰਹੇ ਜਿਸ ਦਾ ਤੁਧੁ ਗੁਮਾਨੁ[3]॥ ਦਰਬਾਰੀ ਤੇਰੇ ਸੰਗਿ ਜੋ ਭਜਿ ਲੀਜੈ ਭਗਵਾਨੁ॥ ੨॥

**ਪਉੜੀ ॥**

ਆਪੇ ਗਿਆਨ ਗਿਆਨੀ ਪ੍ਰਭੁ ਆਪੇ ਆਪੇ ਧਿਆਨੁ ਲਗਾਵੈ॥ ਆਪੇ ਭੋਗ ਭੋਗੀ ਹਰਿ ਆਪੇ ਆਪੇ ਭੋਗ ਭੁਗਾਵੈ॥
ਆਪੇ ਮੋਨੀ[4] ਆਪਿ ਅਜੋਨੀ[5] ਆਪੇ ਜੋਗੁ ਕਮਾਵੈ॥ ਆਪੇ ਸਾਹਿਬ ਆਪੇ ਸੇਵਕੁ ਆਪਿ ਆਪਿ ਨੂੰ ਗਾਵੈ॥
ਜਿਸਦਾ ਹੋਰੁ ਸਰੀਕੁ ਨ ਕੋਈ ਕਉਣੁ ਵੜੀ ਤਿਸੁ ਦਾਵੈ[6]॥
174.ਅ ਸ/ਭਿ ਕਿਛੁ ਆਪੇ ਆਪੇ ਠਾਕੁਰੁ ਦੂਸਰੁ ਦਿਸਿ ਨ ਆਵੈ॥ ੯॥

**ਸਲੋਕ ॥**

ਜੋ ਆਵਨਿ ਬਾਲਕ ਨਾਨਕੇ[7] ਸੇ ਕਿਉ ਥਿਤੇ[8] ਹੋਨਿ॥ ਵਿਸਾਰਿ ਬਹਨਿ ਜੋ ਦਾਦਕੇ[9] ਅੰਤਕਾਲਿ ਸੇ ਰੋਨਿ॥
ਓੜਕਿ ਉਠੀ ਚਲਣਾ ਏਥੇ ਰਹਣਾ ਨਾਹਿ॥ ਦਰਬਾਰੀ ਥਾਂਉ ਸਮਾਲ ਸੋਇ ਅੰਤ ਜਹਾਂ ਉਠਿ ਜਾਂਹਿ॥ ੧॥
ਬੈਠਹੁ ਖਸਮ ਵਿਸਾਰਿ ਕੈ ਕੂੜੇ ਕੱਚੇ ਕੰਮ॥ ਰੱਬ ਵਿਸਾਰੇ ਸੁਖੁ ਨਹੀਂ ਦਰਬਾਰੀਂ ਲਹਹਿ ਸਹੰਮ[10]॥ ੨॥

**ਪਉੜੀ ॥**

ਆਪੇ ਆਦਿ ਅੰਤ ਪਰਮੇਸੁਰੁ ਆਪੇ ਮਧੁ ਬਿਰਾਜੇ॥ ਆਪੇ ਅੰਤਰਿ ਬਾਹਰਿ ਰਵਿਆ ਆਪੇ ਕਾਜੁ ਆਪ ਹੀ ਕਾਜੈ[11]॥
ਆਪੇ ਮੋਨੀ ਬੋਲੈ ਨਾਹੀ ਆਪੇ ਸਭਿ ਘਟਿ ਗਾਜੈ[12]॥ ਆਪੇ ਸਾਹਿ ਪਾਤਿਸਾਹਿ ਉਪਾਏ ਆਪੇ ਰਯਤਿ ਰਾਜੈ[13]॥
ਜੋ ਕੁਛ ਦਿਸੈ ਸੁਣੀਐ ਕਹੀਐ ਸਭ ਕੁਛ ਤੂਹੀ ਛਾਜੈ[14]॥ ੧੦॥

**ਸਲੋਕ ॥**

ਪ੍ਰੇਮੁ ਪਦਾਰਥੁ ਛਡਿ ਕੈ ਰਤਹੁ[15] ਕੂੜੈ ਸਾਦ॥ ਹੰਸਾ ਸੰਗਤਿ ਛਾਡਿ ਕੈ ਜਨਮੁ ਗਵਾਇਓ ਬਾਦਿ[16]॥
ਜਿਸ ਦਾ ਦਿਤੋ ਸਭੋ ਕੁਛ ਦਰਬਾਰੀ ਸੋ ਨ ਯਾਦਿ॥ ੧॥
ਨਰਕ ਅਠਾਰਹਿ[17] ਸੇ ਭਵਹਿ ਜੋ ਰਾਮੁ ਵਿਸਾਰਿ ਚਲੇ॥ ਜਮਕੰਕਰੁ ਮਾਰੇ ਸਿਰੇ ਸਿਰਿ ਸੰਗਲੁ ਘਤਿ ਗਲੇ॥
ਬਾਂਹਿ ਉਭੀ ਕਰਿ ਕੂਕਦੇ ਨਰਕਾ ਵਿਚਿ ਖਲੇ॥ ਕੂਕ ਪੋਕਾਰ ਨ ਕੋ ਸੁਣੇ ਆਤਸਿ[18] ਮਾਂਹਿ ਜਲੇ॥
ਕਉਣੁ ਛਡਾਵੈ ਕਿਸੈ ਨੂੰ ਕੀਤੇ ਕਰਮ ਫਲੇ॥ ਤਿਨਾ ਦਾ ਦਰਸਨੁ ਨਾ ਕਰਹੁ ਦਰਬਾਰੀ ਨਾਹਿ ਭਲੇ[19]॥ ੨॥

**ਪਉੜੀ ॥**

ਆਪੇ ਵੇਖਣ ਵਾਲਾ ਸਾਹਿਬ ਆਪੇ ਬਣਤਿ ਬਣਾਈ॥ ਆਪੇ ਇਕਨਾ ਕੁਝੁ ਨ ਬੁਝਾਵੈ ਆਪੇ ਬੂਝ ਬੁਝਾਈ॥
ਇਕਥੈ ਹਿਰਦੇ ਵਿਚਿ ਅਰਾਧੇ ਇਕਥੈ ਸਿਖਰਿ ਅਲਾਈ॥ ਇਕਨਾ ਦੈ ਘਟਿ ਭਇਆ ਅੰਨੇਰਾ ਇਕ ਥੇ ਆਪੇ ਜੋਤਿ ਜਗਾਈ॥
ਦੂਸਰੁ ਕੋਈ ਹੋਆ ਨ ਹੋਸੀ ਆਪੇ ਕਲਾ ਦਿਖਾਈ॥ ੧੧॥

**ਸਲੋਕ ॥**

ਪਾਪ ਕਮਾਏ[20] ਬਾਹਰਾ ਨਰਕ ਨ ਕੋਈ ਜਾਇ॥ ਪੁੰਨੁ ਪਾਪ ਕਾ ਜੋੜੁ ਕਰਿ ਦੇਖਗੁ ਧਰਮੁ ਫਲਾਇ॥
ਪੁੰਨ ਵਧੇ ਕਾ ਸੁਖੁ ਸੁਰਗੁ ਪਾਪਹੁ ਨਰਕਿ ਸਜਾਇ॥ ਜੇਹੇ ਜੇਹੇ ਕਰਮ ਸੇ ਤੇਹੇ ਫਲ ਲੈ ਖਾਇ॥
175.ੳ ਲਖ ਚੌਰਾਸੀਹ ਜੂਨ / ਵਿਚਿ ਫਿਰਤੇ ਫਿਰਤਿ ਵਿਹਾਇ॥ ਨਰਕ ਪੁਰੀ ਸੇ ਜਾਨਗੇ ਜਿਨਾ ਕੀਤੇ ਪਾਪ ਅਘਾਇ॥
ਦਰਬਾਰੀ ਮੁਕਤੇ ਸੇ ਭਏ ਜੋ ਰਤੇ ਹਰਿ ਕੇ ਨਾਇ॥ ੧॥

---

1. ਨੱਕ 2. ਖਾ ਰਿਹਾ ਹੈਂ 3. ਹੰਕਾਰ, ਹਉਮੈ 4. ਜਿਸ ਨੇ ਚੁੱਪ (ਮੋਨ) ਧਾਰਨ ਕੀਤਾ ਹੋਵੇ 5. ਜੂਨੀ ਰਹਿਤ 6. ਕੌਣ ਮੁਕਾਬਲਾ ਕਰ ਸਕਦਾ ਹੈ 7. ਸੰਸਾਰ ਵਿੱਚ 8. ਸਥਿਰ ਰਹਿਣ 9. ਪ੍ਰਭੂ ਦੀ ਦਰਗਾਹ 10. ਭੈ ਡਰ, 11. ਕਾਰਜ ਕਰਨ ਵਾਲਾ 12. ਗਜਦਾ ਹੈ ਭਾਵ ਬੋਲਦਾ ਹੈ 13. ਜਨਤਾ (ਰਯਤਿ) ਅਤੇ ਰਾਜੇ 14. ਸੋਭਾ ਵਾਲਾ ਹੋਣਾ 15. ਰੱਤਿਆ ਹੋਇਆ, ਰੰਗਿਆ ਹੋਇਆ 16. ਬੇਅਰਥ 17. ਅਠਾਰਾਂ ਨਰਕ, ਵੇਖੋ ਅੰਤਿਕਾ-॥ 18. ਅਗਨੀ 19. ਚੰਗੇ ਨਹੀਂ ਹਨ 20. ਪਾਪ ਕਮਾਏ ਬਗੈਰ (ਬਾਹਰਾ)

ਹਲਾਲੁ ਕਹਹਿ[1] ਕੀਆ ਘਾਤ ਕਉ[2] ਹਕੁ ਪਰਾਇਆ ਖਾਹਿ॥ ਹਰਾਮੁ ਪਰਾਇਆ ਹਕੁ ਹੈ ਸਮਝਹਿ ਨਾ ਮਨ ਮਾਹਿ॥
ਕਲਮੇ[3] ਕਹੇ ਨ ਛੁਟਨੀ ਜੋ ਸਦ ਅਮਲ ਕਮਾਹਿ॥ ਖੋਟੇ ਖਰੇ ਨ ਹੋਵਨੀ[4] ਨਰਕਿ ਅਪੁਛੇ ਪਾਹਿ[5]॥
ਦਰਬਾਰੀ ਅਮਲਾ ਬਾਹਰੇ ਜਲਦੇ ਦੋਜਕ ਭਾਹਿ॥ ੨॥

**ਪਉੜੀ ॥**

ਆਪੇ ਲਖ ਚੌਰਾਸੀਹ ਭੀਤਰ ਆਪੇ ਚਾਰੇ ਖਾਣੀ॥ ਆਪੇ ਬੇਦ ਪੁਰਾਣ ਕਤੇਬਾ ਆਪ ਕੁਰਾਨ ਕਹਾਣੀ॥
ਆਪਣੇ ਸੁਣੀ ਸਮਝੀ ਫੁਨ ਆਪੇ ਆਪੇ ਆਖਿ ਵਖਾਣੀ॥ ਆਪਿ ਚੁਪਾਤਾ ਆਪੇ ਬੋਲੈ ਆਪ ਪਛਾਣੇ ਬਾਣੀ॥
ਆਪੇ ਆਪਿ ਕਰਤੇ ਸਭ ਠਾਈ ਅਪਣੀ ਕੀਤੀ ਆਪੇ ਭਾਣੀ॥ ੧੨॥

**ਸਲੋਕ ॥**

ਜੋ ਆਇਆ ਸੋ ਚਲਸੀ ਏਥੇ ਰਹਣੁ ਨ ਹੋਗੁ॥ ਜੇਹੇ ਜੇਹੇ ਕਰਮ ਸੇ ਫਲੁ ਤੇਹੋ ਜੇਹਾ ਹੋਗ॥
ਸੁਖਾ ਕਾ ਫਲ ਦੁਖੁ ਘਣਾ ਹਰਖਹੁ ਸੋਗ ਵਿਜੋਗੁ॥ ਦਰਬਾਰੀ ਰਾਮੁ ਵਿਸਾਰਿ ਵਿਗੁਚਣਾ ਕਉੜੇ ਹੋਸਨਿ ਭੋਗ॥ ੧॥
ਸਭਨਾ ਹੀ ਮਰ ਜਾਵਣਾ ਏਥੇ ਰਹਗੁ ਨ ਕੋਇ॥ ਇਕਿ ਲੈ ਚਲੈ ਖਟਿ ਕੈ[6] ਇਕਿ ਧਨੁ ਚਲੈ ਖੋਇ॥
ਤੇਹੀ ਖੇਤੀ ਵਢਣੀ ਜੇਹੀ ਚਲਗੁ ਬੋਇ॥ ਸੇ ਮੁਖਿ ਦਰਗਹ ਉਜਲੇ ਜੋ ਮਲੁ ਚਲੈ ਧੋਇ॥
ਜਿਨਾ ਗੁਰਸਬਦੀ ਹਰਿ ਸਿਮਰਿਆ ਦਰਗਹ ਪੈਧੇ[7] ਓਇ॥ ਦਰਬਾਰੀ ਕੋਇ ਨ ਪੁਛਸੀ ਬਖਸਿ ਜਿਨਾ ਨੂੰ ਹੋਇ॥੨॥

**ਪਉੜੀ ॥**

ਆਪਿ ਜਵਾਹਰਿ ਪਰਖਣਹਾਰਾ ਆਪੇ ਮਾਣਕ ਮੋਤੀ॥ ਆਪੇ ਪੰਚ ਤਤ ਕੀ ਰਚਨਾ ਆਪਿ ਪਾਈ ਵਿਚਿ ਜੋਤੀ॥
ਆਪੇ ਤਾਣੇ ਆਪੇ ਬਾਣੇ ਆਪੇ ਹੈ ਓਤਿ ਪੋਤੀ॥ ਚਾਰੇ ਖਾਣੀ ਚਾਰੇ ਬਾਣੀ[8] ਜਿਸ ਤੇ ਉਤਪਤਿ ਹੋਤੀ॥
ਲਖ ਚੌਰਾਸੀਹ ਜੀਅ ਜੰਤ ਸਭ, ਇਕਤੇ ਸੂਤਿ ਪਰੋਤੀ॥ ੧੩॥

**ਸਲੋਕ ॥**

ਧਰਤਿ ਵਿਖੇ ਬੀਜੁ ਬੀਜੀਐ ਅੰਨੁ ਬਹੁਤੁ ਹੋਇ ਜਾਇ॥ ਸਾਧੂ ਕੈ ਮੁਖ ਮੇਲਿ ਦੇਖ ਅੰਤੁ ਨ ਕੋਈ ਪਾਇ॥
ਦਰਬਾਰੀ ਸਾਧੂ ਸੇਵਾ ਸੋ ਕਰੇ ਜਿਸਨੂੰ ਲਿਖਿਆ ਆਇ॥ ੧॥
ਕਰਮਾ ਉਪਰਿ ਨਿਬੜਗੁ ਦਰਗਹ ਹੋਗੁ ਹਿਸਾਬੁ॥ ਧਰਮ ਨਿਆਇ ਪਰ ਧਰਮਰਾਇ ਕਰਨ ਨ ਦੇਗੁ ਜਬਾਬੁ॥
ਜਿਨਾ ਕਮਾਣੇ ਪਾਪ ਬਹੁ ਸੇ ਦਰਿ ਹੋਹਿ ਖਰਾਬ॥ ਬਾਲਕ ਮਾਰਨਿ ਦਿਜ ਹਤਨਿ ਪਿਆਲੇ ਪੀਨਿ / ਸਰਾਬੁ॥
ਖਾਨਿ ਸੁਆਦ ਲੈ ਜੀਅ ਹਤਹਿ[9] ਸੀਖ ਪੁਰਾਇ ਕਬਾਬੁ॥ ਸੇ ਦਰਗਹ ਅੰਦਰਿ ਮਾਰੀਅਹ ਪਾਵਹਿ ਬਡੋ ਅਜਾਬੁ[10]॥
ਪੁਰਾਨ ਕੁਰਾਨ ਪੁਕਾਰਦੇ ਕਹਦੇ ਬੇਦ ਕਤਾਬ॥ ਦਰਬਾਰੀ ਦੁਖ ਵਿਚਿ ਦੂਖੁ ਸਹਹਿ ਸੁਖ ਹੋਇ ਜਾਨਿ ਖੁਆਬੁ[11]॥੨॥

**ਪਉੜੀ ॥**

ਆਪੇ ਕਉਤਕਿ ਕਰਨੇਹਾਰਾ ਆਪਿ ਉਪਾਈ ਮਾਇਆ॥ ਸਭਨਾ ਭੀਤਰ ਆਪੇ ਵਰਤੇ ਸਭਿ ਮਹਿ ਆਪਿ ਲੁਕਾਇਆ॥
ਆਪੇ ਰਖਿ ਲਏ ਇਕਨਾ ਕੋ ਇਕਿ ਆਪੇ ਧੁਰਹੁ ਖੁਆਇਆ॥ ਸੰਤ ਜਨਾ ਕੀ ਪੈਜ ਪਰਮੇਸੁਰੁ ਆਪੇ ਰਖਦਾ ਆਇਆ॥
ਸਭੁ ਕੁਛੁ ਆਪੇ ਆਪੇ ਸਾਹਿਬੁ ਦੂਸਰੁ ਦਿਸਿ ਨ ਆਇਆ॥ ੧੪॥

**ਸਲੋਕ ॥**

ਗੋਤੇ ਖਾਵਹਿ ਗਾਰ ਵਿਚਿ ਮੂਰਖ ਬੂਝ ਨ ਪਾਇ॥ ਅਉਤਿ ਜਣੇਦੀ ਜਾ ਜੁਗੀ ਜਾ ਜਮ ਪਕੜ ਗੁਆਇ॥
ਮਾਰ ਮੁਹੇ ਮੁਹਿ ਖਾਹਿਗਾ ਕੋਇ ਨ ਲੈਗੁ ਛਡਾਇ॥ ਦਰਬਾਰੀ ਸੋਈ ਉਬਰੇ ਜੋ ਸਾਧ ਜਨਾ ਸਰਨਾਇ॥
ਜੇਹੇ ਕਰਮ ਕਮਾਇਆ ਤੇਹੀ ਮਿਲਗੁ ਸਜਾਇ॥ ੧॥
ਦਿਵਸ ਵੰਵਾਇਉ ਲਾਲਚੀ ਰਾਤਿ ਗਵਾਈਆ ਸੋਇ॥ ਜਿਸਦਾ ਦਿਤਾ ਖਾਹਿ ਤੂੰ ਯਾਦਿ ਨ ਕੀਤੋ ਸੋਇ॥
ਦਰਬਾਰੀ ਦੇਖੁ ਬੀਚਾਰ ਮਨ ਕਰਤਾ ਕਰੇ ਸੁ ਹੋਇ॥ ੨॥

---

1. ਧਰਮ ਅਨੁਸਾਰ ਜਿਸਦਾ ਵਰਤਾਰਾ ਯੋਗ ਹੈ 2. ਜੀਅ ਮਾਰਨ 3. ਮੁਸਲਮਾਨਾਂ ਦਾ ਮੁੱਖ ਮੰਤਰ (ਲਾ ਇਲਾਹ ਇਲੱਲਾਹੁ ਮੁਹੰਮਦ ਰਸੂਲੱਲਾਹ-ਅਰਥਾਤ ਕਰਤਾਰ ਬਿਨਾ ਕੋਈ ਪੂਜਣਯੋਗ ਨਹੀਂ, ਮੁਹੰਮਦ ਉਸਦਾ ਭੇਜਿਆ ਪੈਗੰਬਰ ਹੈ) 4. ਖੋਟਿਆਂ ਨੇ ਖਰੇ ਨਹੀਂ ਬਣ ਜਾਣਾ 5. ਬਿਨਾ ਪੁਛਿਆਂ 6. ਖੁਸ਼ੀ ਤੋਂ 7. ਪਹੁੰਚੇ ਹਨ 8. ਚਾਰ ਖਾਣੀਆਂ, ਚਾਰ ਬਾਣੀਆਂ, ਵੇਖੋ ਅੰਤਿਕਾ-|| 9. ਮਾਰ ਕੇ 10. ਦੁੱਖ, ਕਸ਼ਟ 11. ਸੁਪਨਾ ਸਮਝ

**ਪਉੜੀ ॥**

ਆਪੇ ਅਠਸਠਿ[1] ਤੀਰਥ ਕਰਤਾ ਆਪਿ ਪੁਰਬੀ ਆਪਿ ਨਾਵੈ॥ ਆਪੇ ਸਮੁੰਦੁ ਅਥਾਹੁ ਹੀ ਭੀਰਾ ਆਪੇ ਪੈਜ ਬੰਧਾਵੈ॥
ਆਪੇ ਜਲ ਆਪੇ ਜਲ ਹੋੜਾ[2] ਆਪੇ ਰਤਨ ਕਢਾਵੈ॥ ਆਪੇ ਨਵੈ ਖੰਡ ਸਤ ਦੀਪਾ ਆਪੇ ਧਰਤੀ ਧਾਵੈ॥
ਆਪੇ ਆਪਿ ਵਰਤੇ ਸਭ ਥਾਈ ਦੂਸਰੁ ਦਿਸਿ ਨ ਆਵੈ॥ ੧੫॥

**ਸਲੋਕ ॥**

ਜਗੁ ਵਿਚਿ ਸਜਣ ਸਾਧ ਹੈ ਦੁਸਮਨਿ ਸਾਕਤਿ ਲੋਗ॥ ਮਿਠਾ ਹਰਿ ਕਾ ਨਾਮੁ ਹੈ ਅੰਤਿ ਕਉੜੇ ਹੋਸਨਿ ਭੋਗੁ॥
ਸਾਧ ਬਚਨ ਮਨ ਮੰਨਿ ਲੈ ਦਰਬਾਰੀ ਜਾਵਹਿ ਸੋਗ ਵਿਜੋਗ॥ ੧॥
ਪਲੁ ਭਰਿ ਨਾਮੁ ਨ ਵੀਸਰੇ ਜਿਨਿ ਦਿਤੀ ਤਨੁ ਧਨੁ ਜਿੰਦੁ॥
ਦਰਬਾਰੀ ਤਿਸੁ ਸਰਨਾਈ ਭਜਿ ਪਉ ਜਿਨਿ ਕੰਨਿਆ ਤੇ ਕੀਆ ਹਜਿੰਦੁ[3]॥ ੨॥

**ਪਉੜੀ ॥**

ਨਰਕ ਸੁਰਗ ਬੈਕੁੰਠ ਆਪਿ ਸਭ ਮਾਂਹਿ ਨਿਵਾਸਾ॥ ਊਚੁ ਨੀਚੁ ਜੋ ਆਖੀਐ ਸਭੁ ਤੇਰਾ ਵਾਸਾ॥
ਤੁਧ ਥੋਂ ਖਾਲੀ ਕੋ ਨਹੀਂ ਕਹੇ ਬੇਦ ਬਿਆਸਾ॥ ਤੂਹੇ ਆਵਹਿ ਨਜਰਿ ਮੁਝਿ ਦੀਜੈ ਅਭਿਆਸਾ॥
ਨਾਨਕ ਪੰਥੀ ਗਾਂਵਦਾ ਦਰਬਾਰੀ ਦਾਸਾ॥ ੧੬॥ ੧॥ ੨੫॥ ਰਾਗ ੧੬॥

---

1. ਅੱਠ ਅਤੇ ਸੱਠ ਭਾਵ ਅਠਾਹਠ ਵਿਸਥਾਰ ਲਈ ਵੇਖੋ ਅੰਤਿਕਾ-॥ 2. ਸਮੁੰਦਰ ਵਿੱਚ ਰਤਨ ਆਦਿ ਕੱਢਣ ਵਾਲਾ 3. ਇੰਦ੍ਰ ਰੂਪੀ, ਵੇਖੋ ਅੰਤਿਕਾ-। (ਧੁਰੀਕ)

176.ੳ /**ੴ ਸਤਿਗੁਰੂਬਾਬਾ ਨਾਨਕੁ॥**

**ਰਾਗੁ ਸੋਰਠਿ॥ ਚੌਪਦੇ ਘਰੁ ੧॥**

ਹਰਿ ਹਰਿ ਨਾਮ ਧਿਆਈਐ ਸਾਧੋ ਇਕਿ ਚਿਤਿ ਇਕਿ ਮਨ ਭਾਇ॥
ਆਠ ਪਹਰਿ ਗੁਨ ਗਾਈਅਹਿ ਇਕੁ ਪਲੁ ਬਿਲਮੁ[1] ਨ ਲਾਇ॥
ਜਿਨ ਜਨ ਨਾਮੁ ਅਰਾਧਿਆ ਸਾਧੋ ਸੋ ਧੁਰਿ ਪਹੁਤਾ[2] ਜਾਇ॥ ੧॥
ਐਥੇ ਓਥੇ ਸੁਰਖਰੁ[3] ਸਾਧੋ ਜੋ ਗੁਰੁ ਸਉ ਖਤਾ ਨ ਖਾਇ॥
ਆਂਨਿ ਧਿਰਾਂ ਥੋ ਤੋੜਿ ਕੈ ਸਾਧੋ ਗੁਰ ਸੰਗਿ ਪ੍ਰੀਤ ਲਗਾਇ॥ ੧॥ ਰਹਾਉ॥
ਨੈਨ ਨਰਾਇਨ ਪੇਖੀਐ ਸਾਧੋ ਸਭਿ ਘਟਿ ਭੀਤਰਿ ਆਪਿ॥ ਜਹਾਂ ਕਹਾਂ ਨਿਹਾਰੀਐ[4] ਸਾਧੋ ਪ੍ਰਭ ਕਾ ਹੈ ਪ੍ਰਤਾਪ॥
ਈਸਰ ਬ੍ਰਹਮਾ ਇੰਦ੍ਰ ਸਾਧੋ ਜਿਸਦਾ ਜਪਦੇ ਜਾਪੁ॥ ੨॥
ਸ੍ਰਵਨ ਹਰਿ ਜਸੁ ਸੋਧੀਐ ਸਾਧੋ ਮਨ ਮਹਿ ਲੇਹੁ ਵਸਾਇ॥ ਦੂਖ ਨ ਕੋਈ ਲਾਗਸੀ ਸਾਧੋ ਨ ਜਮ ਬੂਝੈ[5] ਆਇ॥
ਨਾਮ ਵਡਿਆਈ ਵਡੀ ਹੈ ਸਾਧੋ ਮੋ ਪਹਿ ਕਹੀ ਨ ਜਾਇ॥ ੩॥
ਦਰਸਨ ਕੀਚੇ ਸਾਧ ਕਾ ਸਾਧੋ ਹਾਥੀ[6] ਕਰੀਏ ਸੇਉ॥ ਜਿਨ ਸਤਿਗੁਰੁ ਸੇਵਿਆ ਸਾਧੋ ਪਾਇਆ ਅਲਖ ਅਭੇਉ॥
ਦਰਬਾਰੀ ਬਿਨਵੈ ਬੇਨਤੀ ਸਾਧੋ ਗੁਰੁ ਸਮ ਅਉਰ ਨ ਸੇਉ[7]॥ ੪॥ ੧॥

**ਰਾਗੁ ਸੋਰਠਿ ॥**

ਹਰਿ ਜਨ ਹਰਿ ਹਰਿ ਹੋਇਆ ਸਾਧੋ ਤਾ ਮਹਿ ਭਿੰਨੁ ਨ ਭੇਦੁ॥
ਸਾਧੂ ਕੀ ਉਪਮਾ ਘਣੀ ਭਾਈ ਭੇਦੁ ਨ ਪਾਵਹਿ ਬੇਦੁ॥ ਸਾਧੂ ਸੇਵਾ ਜੋ ਕਰੇ ਭਾਈ ਤਾ ਕਉ ਸਰਮ ਨ ਖੇਦੁ[8]॥ ੧॥
ਸਾਧ ਸੰਗ ਮੁਖ ਊਜਲਾ ਭਾਈ ਮੈਲਾ ਕਦੇ ਨ ਹੋਇ॥ ਸੇ ਦਰਗਹ ਵੰਞਨ ਸਾਬਤੇ[9] ਸਾਧੋ ਜੋ ਚਲੇ ਮਲ ਧੋਇ॥੧॥ ਰਹਾਉ॥
ਸਾਧ ਸਮਾਗਮੁ ਹਰਿ ਭਜਨੁ ਭਾਈ ਦੋਵੇ ਜਗ ਦੁਰਲੱਭੁ॥ ਸਾਧ ਦਰਸਨ ਤੇ ਵਾਰੀਐ ਭਾਈ ਤਨੁ ਮਨੁ ਧਨੁ ਲੈ ਸਭੁ॥
ਸਦ ਹੀ ਮਨ ਹਰਿਆਵਲਾ ਭਾਈ ਸੁਕੈ ਨਾਹਨ ਦਭੁ[10]॥੨॥
ਸਾਧ ਸੰਗਿ ਕੁਲ ਉਧਰੇ ਭਾਈ ਪਾਪ ਤਾਪ ਲਹਿ ਜਾਂਹਿ॥ ਜਮੁ ਨ ਸੰਘਾਰੇ[11] ਆਇ ਤੁਧ ਭਾਈ ਜੇ ਸਾਧ ਬਸਹਿ ਮਨ ਮਾਂਹਿ॥
ਸਾਧੂ ਦਰਸਨ ਲਗਿਆ ਭਾਈ ਜਲੇ ਨ ਦੋਜਕਿ ਭਾਹਿ॥੩॥
ਸਾਧ ਵਿਟਹੁ ਬਲਿਹਾਰਣੇ ਭਾਈ ਜੀਉ ਕੀਤਾ ਕੁਰਬਾਨੁ॥ ਸਾਧ ਬਚਨ ਪਰ ਦ੍ਰਿੜ ਕਰੇ ਭਾਈ ਦਰਗਹ ਪਾਵੈ ਮਾਨੁ॥
ਦਰਬਾਰੀ ਸਾਧੂਪੰਨ ਹੈ ਜਿਨ ਤਜਿਆ ਅਭਿਮਾਨੁ॥ ੪॥ ੨॥

**ਰਾਗੁ ਸੋਰਠਿ ॥**

ਮਨ ਮੈਲਾਈ ਕਪਟਿ ਕੀ ਭਾਈ ਜਿਹਬਾ ਕੂੜ ਕਸੁੱਧਿ॥ ਕੁਕਰਮਾ ਕੀ ਕਾਈ ਫਿਰੀ ਭਾਈ ਮੈਲੀ ਮਨਸਾ ਬੁਧਿ॥੧॥
ਮੁਕਰ[12] ਮੁਖੇ ਛਾਈ ਜਿਵੈ ਭਾਈ ਨ ਮੁਖ ਦਿਸੈ ਸੁਧਿ॥
176.ਅ / ਤਿਉ ਘਟਿ[13] ਮਹਿ ਨਜਰਿ ਨ ਆਵਈ ਭਾਈ ਮਨ ਮੈਲਾ ਈ ਤੁਧੁ॥ ੧॥ ਰਹਾਉ॥
ਨੈਨੀ ਫੋਲੇ[14] ਭਰਮ ਕੇ ਭਾਈ ਕੁਸਬਦੀ ਬਹਰੇ[15] ਕਾਨ॥ ਨਾ ਕੁਛੁ ਸੁਣੇ ਨ ਦੀਸਈ ਸੰਗਿ ਵਸੈ ਭਗਵਾਨੁ॥ ੨॥
ਕੁਪੈਡੇ[16] ਪਗ ਧਰ ਲੂਲਾ ਭਇਆ ਭਾਈ ਪੈਡੇ ਪਇਆ ਨ ਜਾਇ॥
ਹਾਥ ਕੁਕਰਣੀ[17] ਕਰਿ ਥਕੈ ਭਾਈ ਸੁਭ ਕਰਮ ਨ ਕੀਤਾ ਜਾਇ॥ ੨॥
ਬਾਝਹੁ ਕਿਰਪਾ ਰਾਮ ਕੀ ਭਾਈ ਇਸ ਤੇ ਕਛੂਨ ਹੋਇ॥ ਦਰਬਾਰੀ ਭਜ ਸਰਨਾਗਤੀ ਭਾਈ ਲੇਖਾ ਪੁਛੈ ਨ ਕੋਇ॥ ੪॥ ੩॥

**ਰਾਗੁ ਸੋਰਠਿ ॥**

ਜੋ ਕਰਣਾ ਸੋ ਨਾ ਕੀਉ ਜੀਆ ਰਤਹੁ[18] ਕੂੜੇ ਕੰਮ॥ ਜਿਨ੍ਹਾ ਲੀਏ ਲੋਚੰਦਾ ਜੀਆ ਕਚਾ ਕੂੜ ਕੁਟੰਮ॥
ਸਾਥ ਨ ਕੋਈ ਚਲਈ ਜੀਆ ਜਦਿ ਆਇ ਗਿਰਾਸੈ ਜੰਮ॥ ੧॥

---

1. ਦੇਰੀ 2. ਪਹੁੰਚਿਆ 3. ਬਿਨਾ ਕਿਸੇ ਦੁੱਖ ਅਤੇ ਜੁੰਮੇਵਾਰੀ ਦੇ 4. ਦੇਖੀਏ 5. ਪੁੱਛੇ 6. ਹੱਥਾਂ ਨਾਲ 7. ਸੇਵਾ ਕਰ 8. ਦੁੱਖ, ਰੰਜ 9. ਸਾਬਤ ਕਦਮੀ ਜਾਂਦੇ (ਵੰਞਣ) ਹਨ 10. ਘਾਹ ਇਥੇ ਮਨ ਦੇ ਆਨੰਦ ਤੋਂ ਭਾਵ ਹੈ 11. ਨਾਸ਼ ਕਰਦਾ 12. ਸ਼ੀਸਾ, ਦਰਪਣ 13. ਸਰੀਰ 14. ਅੱਖਾਂ ਦੀ ਇਕ ਬਿਮਾਰੀ, ਜਿਸ ਨੂੰ ਅਖਾਂ ਦਾ ਛਾਲਾ ਵੀ ਕਿਹਾ ਜਾਂਦਾ ਹੈ 15. ਬੋਲੇ, ਨਾ ਸੁਣ ਸਕਣ ਵਾਲੇ 16. ਗਲਤ ਰਾਹ ਤੇ 17. ਬੁਰੇ ਕਰਮ 18. ਰੰਗਿਆ ਹੋਇਆ

ਜੀਅ ਅਜਹੁ ਚੇਤਿ ਸਮਾਲ॥ ਮੈ ਤਾ ਕਹਿਆ ਗੋਪਾਲੁ ਭਜੁ ਜੀਆ ਮੈ ਨ ਕਹਿਆ ਗੋਪਾਲੁ॥ ੧॥ ਰਹਾਉ॥
ਓਥੇ ਜੋਰੁ ਨ ਜਾਤਿ ਹੈ ਜੀਆ ਨ ਕੋ ਲੈਗੁ ਛਡਾਇ॥ ਕੀਤਾ ਹੀ ਕੰਮ ਆਵਸੀ ਜੀਆ ਜੇਹਾ ਕਰਮੁ ਕਮਾਇ॥
ਲੇਖਾ ਰਿਜਮ[1] ਨ ਛੁਟਸੀ ਜੀਆ ਲੈਸਨ ਮਾਰ ਮੁਕਾਇ॥ ੨॥
ਜੋ ਕੁਛੁ ਕਰਣਾ ਸੋ ਅਜੁ ਕਰੁ ਜੀਆ ਕੱਲ ਨ ਪੁਛੀ ਮੂਲ॥
ਸੁਖਾ ਤੇ ਦੁਖ ਉਪਜੈ ਜੀਆ ਉਠਹਿ ਬਹੁਤੇ ਸੂਲ॥ ਮਤ ਤੂ ਭ੍ਰਮਹਿ ਦੇਖਿ ਕੈ ਜੀਆ ਜਗਤਿ ਤਮਾਸਾ ਫੂਲ[2]॥੩॥
ਭਲੇ ਕੀਏ ਸੁਖੁ ਉਪਜੈ ਜੀਆ ਬੁਰੇ ਕੀਏ ਦੁਖੁ ਹੋਇ॥ ਤੂ ਗੁਰ ਸਰਨਾਈ ਭਜ ਪਉ ਜੀਆ ਜਨਮੁ ਨ ਜਾਸਹਿ ਖੋਇ॥
ਦਰਬਾਰੀ ਪਤਿਤ ਉਧਾਰੇ ਪਾਰਬ੍ਰਹਮ ਜੀਆ ਢੰਗੀ ਬੇੜੇ ਢੋਏ॥ ੪॥ ੪॥

**ਰਾਗੁ ਸੋਰਠਿ ॥**

ਪਰਮਤਤੁ ਪਰਮੇਸੁਰੁ ਪਿਆਰੇ ਪੂਰਨੁ ਸਭਿ ਘਟਿ ਮਾਹਿ॥ ਜਾ ਕੀ ਛਾਇਆ ਜੀਉ ਹੈ ਪਿਆਰੇ ਇਸ ਮੈਂ ਸੰਸਾ ਨਾਹਿ॥
ਆਤਮ ਸਭਾ ਸਭਸ ਮਹਿ ਪਿਆਰੇ ਜਿਉ ਕਾਸਟ ਮਹਿ ਭਾਹਿ॥ ੧॥
ਪਿਆਰੇ ਸਰਬ ਘਟੀ ਭਰਪੂਰ॥ ਨਾ ਕਦੇ ਗਇਆ ਨ ਕਦੇ ਆਇਆ ਨ ਨੇੜੇ ਨ ਦੂਰਿ॥ ੧॥ ਰਹਾਉ॥
ਅਕਾਸ ਮਧੇ ਜਿਉ ਚੰਦ ਹੈ ਪਿਆਰੇ ਦੇਖ ਲੇਹੁ ਮਨੁ ਲਾਇ॥ ਜਹ ਤਹ ਚਾਦਨੁ ਪਸਰਿਆ ਪਿਆਰੇ ਪ੍ਰਤਬਿੰਬ ਜਲ ਮਾਂਹਿ॥
ਤਿਉ ਪਰਮਾਤਮੁ ਪਸਰਿਆ ਪਿਆਰੇ ਘਟਿ ਘਟਿ ਚੇਤਨਤਾਇ॥ ੨॥
ਅਸਥਿਰੁ ਅਬਿਚਲੁ ਆਤਮਾ ਪਿਆਰੇ. ਦੇਹੀ ਹੈ ਜੜ੍ਹ ਰੂਪ॥ ਬਾਲ ਬਿਰਧੁ ਨ ਹੋਵਈ ਪਿਆਰੇ ਪਰਮਾਤਮੁ ਸਦਾ ਅਨੂਪ[3]॥
ਦਿਸਟਿ ਨ ਮੁਸਟਿ ਨ ਆਵਈ ਪਿਆਰੇ ਆਤਮ ਸਭਿ ਸਿਰਿ ਭੂਪੁ[4]॥ ੩॥
177.ੳ ਅਖੀਂ ਦੇਖਿ ਨ ਸਕਨੀ ਪਿਆਰੇ ਪਰਖ ਨ ਸਕੈ ਬੁ/ਧਿ॥ ਜਿਸ ਨੂੰ ਗੁਰੁ ਕਿਰਪਾ ਕਰੈ ਪਿਆਰੇ ਤਿਸ ਨੂੰ ਪੜਸੀ ਸੁਧ॥
ਦਰਬਾਰੀ ਭਜੁ ਸਰਨਾਗਤੀ ਪਿਆਰੇ ਮਤੁ ਕਿਰਪਾ ਉਪਰਿ ਤੁਧ॥ ੪॥ ੫॥

**ਰਾਗੁ ਸੋਰਠਿ ॥**

ਸੁਪਨੇ ਵਤਿ ਸੰਸਾਰ ਹੈ ਯਾਰੋ ਸੁਪਨੇ ਚਿਤੁ ਨ ਲਾਉ॥
ਜੋ ਦੇਖਹਿ ਅਖਿ ਉਘਾੜਿ ਕੈ ਯਾਰੋ ਭੂਲ ਗਇਆ ਭਖਲਾਉ[5]॥
ਸੁਤਾ ਸੁਪਨੇ ਪੋਹਿਆ[6] ਯਾਰੋ ਜਾਗਿਆ ਖਤਾ ਨ ਖਾਉ॥ ੧॥
ਖਰਾਬੁ ਨ ਹੋਹੁ ਖੁਆਬ[7] ਸਉ ਯਾਰੋ ਸਮਝੰਹੁ ਨਿਜ ਮਨ ਮਾਹਿ॥
ਸੋਈ ਦਰਗਹ ਸੁਰਖੁਰੂ ਯਾਰੋ ਸੁਪਨੇ ਖਤਾ ਨ ਖਾਂਹਿ॥੧॥ ਰਹਾਉ॥
ਹਰੀਚੰਦਉਰੀ[8] ਦੇਖਿ ਕੈ ਯਾਰੋ ਸਚੁ ਨ ਮਨ ਮਹਿ ਲਾਉ॥
ਰਵਿ ਉਜੀਆਰਾ ਹੋਇ ਜਬ ਯਾਰੋ ਠਹਿਰੇ ਘੜੀ ਨ ਪਾਉ[9]॥
ਗੁਰ ਕਾ ਸਬਦੁ ਬੀਚਾਰੀਐ ਯਾਰੋ ਅਪਨਾ ਮਨੁ ਸਮਝਾਉ॥ ੨॥
ਮਿਰਗ ਤ੍ਰਿਸਨਾ[10] ਕੇ ਨੀਰ ਵਤਿ ਯਾਰੋ ਝੂਠਾ ਏਹੁ ਸੰਸਾਰੁ॥
ਅੰਧੇ ਅਕਲੀ ਬਾਹਰੇ ਯਾਰੋ ਮਰਦੇ ਲਗਿ ਗਵਾਰ॥
ਵਿਚੇ ਗੋਤੇ ਖਾਨਿਗੇ ਯਾਰੋ ਨ ਉਰਵਾਰ[11] ਨ ਪਾਰ॥ ੩॥
ਆਦਿ ਨ ਹੈ ਸੀ ਅੰਤ ਨ ਹੋਸੀ ਯਾਰੋ ਕੀ ਬਨਿਆ ਮਧ ਬਨਾਉ॥
ਜੋ ਝੂਠਾ ਹੋਇ ਵੀਚਾਰਿਆ ਯਾਰੋ ਤਾ ਸਉ ਨ ਮਨ ਲਾਉ॥
ਏਹੁ ਸਭੁ ਕੁਛੁ ਬਿਨਸਨਿਹਾਰੁ ਹੈ ਯਾਰੋ ਕੂੜਾ ਇਨ ਕਾ ਚਾਉ॥ ੪॥
ਮੂਰਤਿ ਉਤੇ ਭੀਤ ਦੇ ਯਾਰੋ ਦਿਸਹਿ ਕਰਦੇ ਰਾਰਿ[12]॥
ਹੈਨਿ ਸਹੀ ਕੁਛੁ ਹੈ ਨਹੀ ਯਾਰੋ ਤੈ ਸੋ ਸਗਲ ਪਸਾਰੁ॥
ਦਰਬਾਰੀ ਬਿਨਵੈ ਬੇਨਤੀ ਯਾਰੋ ਸਮਝਹੁ ਸਚੁ ਬੀਚਾਰੁ॥ ੫॥ ੧॥ ੬॥

---

1. ਥੋੜਾ ਜੇਹਾ ਭੀ 2. ਖੁਸ਼ੀ ਵਿੱਚ ਆ 3. ਜਿਸਦੀ ਉਪਮਾ ਕਹੀ ਨਹੀਂ ਜਾ ਸਕਦੀ 4. ਰਾਜਾ, ਮਾਲਕ, ਸਿਰਤਾਜ 5. ਘਬਰਾਇਆ, ਤੱਤਾ ਹੋਇਆ 6. ਗ੍ਰਸਿਆ, ਲੀਨ ਹੋਇਆ 7. ਸੁਪਨੇ ਵਿੱਚ 8. ਕਲਪਿਤ ਨਗਰੀ, ਹਰੀ ਚੰਦਰ ਦੀ ਨਗਰੀ ਜੋ ਸੁਰਗ ਨੂੰ ਲੈ ਜਾ ਰਿਹਾ ਸੀ ਵੇਖੋ ਅੰਤਿਕਾ -। 9. ਪਲ ਭਰ 10. ਰੇਤਲੇ ਮੈਦਾਨਾਂ ਵਿੱਚ ਪਾਣੀ ਵਤ ਵਗਦੀਆਂ ਤਰੰਗਾਂ, ਜਿਸਨੂੰ ਮਿਰਗ, ਜਲ ਸਮਝ ਕੇ ਪੀਣ ਲਈ ਭਜਦਾ ਹੋਇਆ, ਮਰ ਜਾਂਦਾ ਹੈ 11. ਉਰਲੇ ਪਾਸੇ 12. ਝਗੜਾ

**ਰਾਗੁ ਸੋਰਠਿ ॥**

ਘਰੁ ਮੰਦਰੁ ਸੁੰਦਰ ਸੋਹਣੇ ਇੰਦ੍ਰਪੁਰੀ ਸਮਾਨ॥ ਸੀਸ ਮਹਲ ਗਚ ਗੀਰੀਆ[1] ਯਾਰੋ ਬਦੇ ਨ ਕਿਸੇ ਸਮਾਨ॥
ਸਾਧ ਚਰਨਿ ਜਹ ਨ ਪਏ ਯਾਰੋ ਜਾਨਹੁ ਬੀਆਬਾਨ॥ ੧॥
ਸਾਧੂ ਸਰਨੀ ਬਾਹਰਾ ਯਾਰੋ ਮਿਟੇ ਨ ਜਮ ਕੀ ਕਾਨ॥ ਰਾਮ ਨਾਮੁ ਜਪੇ ਬਿਨੁ ਯਾਰੋ ਮਾਰ ਮੁਹੇ ਮੁਹਿ ਖਾਨਿ॥੧॥ ਰਹਾਉ॥
ਪਹਰਿ ਪੌਸਾਕਿ ਅਹੰਕਾਰਿਆ ਯਾਰੋ ਬਦੇ[2] ਨ ਦੂਜਾ ਹੋਰੁ॥ ਖਾਨੁ ਚੌਧਰੀ ਆਖੀਐ ਯਾਰੋ ਮਨ ਮਹਿ ਬਹੁਤਾ ਜੋਰੁ॥
ਰਾਮ ਨਾਮ ਸਿਮਰੇ ਬਿਨਾ ਯਾਰੋ ਪਾਰਬ੍ਰਹਮ ਕਾ ਚੋਰੁ॥ ੨॥
ਘੋੜੇ ਜੋੜੇ ਮਾਲੁ ਧਨੁ ਯਾਰੋ ਹੋਵੈ ਵੇਖਿ ਖੁਸਾਲੁ॥ ਰਾਮ ਅਰਥ ਖਰਚੇ[3] ਨਹੀ ਯਾਰੋ ਨਾ ਪੂਰੇ ਕਿਸੇ ਸੁਆਲੁ॥
ਆਗੇ ਨਾਲ ਨ ਚਲਨੀ ਯਾਰੋ ਹੋਵਗੁ ਬੁਰਾ ਹਵਾਲੁ॥ ੩॥
177.ਅ ਰਚਨਾ ਸੇਤੀ[4] ਰਚਿ ਰਹਿਆ ਯਾਰੋ ਨ ਜਾਤਾ ਰਚਨੈਹਾਰੁ॥ ਰਾਮ ਨਾਮ ਨ ਚੇਤਿਆ ਯਾਰੋ ਤਾ /ਹੀ ਹੋਗੁ ਖੁਆਰ॥
ਦਰਬਾਰੀ ਬਿਨਵੈ ਬੇਨਤੀ ਯਾਰੋ ਸਿਮਰਹੁ ਸਿਰਜਨੁਹਾਰੁ॥ ੪॥ ੭॥

**ਰਾਗੁ ਸੋਰਠਿ ॥**

ਅਜ ਅਬਿਨਾਸੀ[5] ਕ੍ਰਿਪਾ ਕਰਨਾ ਦੀਨ ਦਿਆਲ ਮੁਰਾਰੀ॥ ਭਵਖੰਡਨ ਦੁਖ ਭੰਜਨਹਾਰਾ ਕਰਨਕਾਰਨ ਬਨਿਵਾਰੀ॥੧॥
ਪ੍ਰਭ ਜੀ ਮੈ ਆਇਆ ਸਰਨਿ ਤੁਮਾਰੀ॥ ਬਿਰਦ ਅਪਨੇ ਕੀ ਲਾਜ ਤੁਸਾਂ ਨੂੰ ਰਾਖਹੁ ਪੈਜ ਹਮਾਰੀ॥੧॥ ਰਹਾਉ॥
ਅਕਾਲੁ[6] ਅਜਾਲੁ[7] ਅਜੋਨੀ ਸਾਹਿਬੁ ਪਤਿਤ ਉਧਾਰਨਹਾਰਾ॥ ਪਾਨੀ ਊਪਰਿ ਪਾਹਨ ਤਾਰੇ ਲਿਖਿਆ ਮੰਮਾ ਰਾਰਾ[8]॥੨॥
ਗੋਬਿੰਦੁ ਗੁਣੀਂ ਅਥਾਹੁ ਗੁਸਾਂਈ ਸੰਤ ਜਨਾਂ ਕਾ ਰਾਖਾ॥ ਆਦਿ ਜੁਗਾਦਿ ਜੁਗੋ ਜੁਗ ਰਾਖੇ ਬੇਦ ਭਰਤਿ ਹੈ ਸਾਖਾ[9]॥
ਸਰਨਿ ਸੂਰੁ ਭਰਪੂਰੁ ਸਗਲ ਮਹਿ ਬੇਦ ਪੁਰਾਨੀ ਗਾਇਆ॥ ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੁਮਾਰੀ ਆਇਆ॥ ੪॥ ੮॥

**ਰਾਗੁ ਸੋਰਠਿ ॥**

ਮਨੁ ਸੰਤੋਖੁ ਜਿਹਬਾ ਸਚੁ ਬੋਲੈ ਨੈਨੀ ਸਰਮੁ ਸਮਾਵੈ॥ ਹਸਤਿ ਟਹਲਿ ਸੰਤਨ ਕੀ ਸੇਵਾ ਪੈਰ ਸੁਧਰਮ ਟਿਕਾਵੈ॥ ੧॥
ਸਾਧੋ ਐਸਾ ਸਾਧੁ ਕਹਾਵੈ॥ ਜਪੁ ਤਪੁ ਸੰਜਮੁ ਪੂਜਾ ਅਰਜਾ[10] ਏਕੋ ਨਾਮੁ ਧਿਆਵੈ॥ ੧॥ ਰਹਾਉ॥
ਮਾਇਆ ਮਮਤਾ ਮਤਸਰ[11] ਤਜ ਕੈ ਸਾਚ ਸਬਦ ਲਿਵ ਲਾਵੈ॥
ਬੇਦ ਪੁਰਾਨ ਤਿਨ ਸਭੇ ਕਮਾਏ ਗੁਰ ਕਹਿਆ ਸੁ ਮੰਨ ਵਸਾਵੈ॥ ੨॥
ਕਾਮ ਕ੍ਰੋਧੁ ਅਹੰਕਾਰੁ ਤਿਆਗੈ ਖਿਮਾ ਗਰੀਬੀ ਰਾਖੇ॥ ਦਇਆ ਦਿਲਾਂ ਦੇ ਨਾਲਿ ਹੰਢਾਵੈ ਮਨਿ ਮੁਖਿ ਹਰਿ ਹਰਿ ਭਾਖੇ॥ ੩॥
ਐਸੇ ਸਾਧੂ ਕੀ ਸਰਨਾਈ ਜਮਜੰਦਾਰੁ ਨ ਛੇੜੇ॥ ਨਾਨਕ ਪੰਥੀ ਭਣੇ ਦਰਬਾਰੀ ਪਤਿ ਸਿਉ[12] ਝਗੜ ਨਬੇੜੇ॥ ੪॥੯॥

**ਰਾਗੁ ਸੋਰਠਿ ॥**

ਤੁਮ ਦਾਤੇ ਹਮ ਦੀਨ ਭਿਖਾਰੀ ਤੁਮ ਪੂਰੇ ਹਮ ਊਰੇ[13]॥ ਹਮ ਨਿਰਗੁਣ ਤੂੰ ਗੁਣੀ ਨਿਧਾਨਾ ਹਮ ਕਾਇਰ ਤੁਮ ਸੂਰੇ[14]॥੧॥
ਗੁਰੁ ਜੀ ਰਾਖਹੁ ਕ੍ਰਿਪਾ ਧਾਰੇ॥ ਹਮ ਭੂਲਹਿ ਗੁਰ ਜੀ ਸਮਝਾਵਹੁ ਭੂਲ ਚੂਕ ਹਮ ਥਾਰੇ॥ ੧॥ ਰਹਾਉ॥
ਹਮ ਪਾਪੀ ਪਤਿਤ ਤੁਮ ਪਤਿਤ ਉਧਾਰਨ[15] ਹਮ ਅਉਗਣਿ ਗੁਣੀ ਨਿਧਾਨਾ॥
ਹਮ ਮੂਰਖ ਮੁਗਧ ਤੁਮ ਚਤਰ ਸਿਆਣੇ ਮਤਿ ਦੇਵਹੁ ਗੁਰ ਭਗਵਾਨਾ॥੨॥
ਹਮ ਬਾਰਕ ਤੂੰ ਸਦ ਪ੍ਰਤਿਪਾਰਕ[16] ਸਾਸਿ ਸਾਸਿ ਹਮ ਖੋਟੇ॥ ਤੁਮ ਬਖਸਹੁ ਤਬ ਉਬਰਹਿ ਪ੍ਰਭ ਜੀ ਪਾਪਾਂ ਗਣਤ ਨ ਤੋਟ॥੩॥
178.ੳ ਨਾ/ਨਕ ਪੰਥੀ ਸਰਨਿ ਦਰਬਾਰੀ ਰਾਖਹੁ ਸਤਿਗੁਰ ਦੇਵਾ॥ ਅਪਰਾਧੀ ਮਤਿਹੀਣ ਬਿਕਾਰੀ ਮੋਹ ਨ ਜਾਨੀ ਸੇਵਾ॥੪॥੧੦॥

**ਰਾਗੁ ਸੋਰਠਿ ॥**

ਤੇਰਾ ਹੁਕਮੁ ਭਲਾ ਮੁਹਿ ਭਾਵੈ॥ ਤੂ ਪਤਿਸਾਹੁ ਸਾਹਾ ਪਤਿਸਾਹਿਬੁ ਕੋਇ ਨ ਤੇਰੈ ਦਾਵੈ॥੧॥ ਰਹਾਉ॥
ਜੋ ਤੂ ਦੇਹਿ ਸੋਈ ਸੁਖੁ ਮੇਰੇ ਮਨ ਤਨ ਹੁਕਮੁ ਸਮਾਵੈ॥ ਸਭੁ ਕੁਛੁ ਭਾਣਾ ਤੇਰਾ ਵਰਤੈ ਕਿਆ ਕੋ ਕੀਟ ਬਫਾਵੈ[17]॥੧॥
ਜੋ ਜਨੁ ਹੁਕਮੁ ਮੰਨੈ ਪ੍ਰਭ ਕੇਰਾ ਆਵਾਗਉਣੁ ਮਿਟਾਵੈ॥ ਆਸ ਅੰਦੇਸਾ[18] ਮਨ ਤੇ ਡਾਰੇ ਤਉ ਨਿਰਭਉ ਪਦੁ ਪਾਵੈ॥੨॥
ਚਿੰਤਾ ਕਾਹੂਕੀ ਨ ਕਰੇ ਹਰਿ ਪ੍ਰਭ ਕੇ ਗੁਨ ਗਾਵੈ॥ ਜੋ ਕਿਛੁ ਕਰੇ ਸੋਈ ਕਿਛੁ ਵਰਤੇ ਜੋ ਹਰਿ ਪ੍ਰਭ ਕਉ ਭਾਵੈ॥੩॥
ਕਿਆ ਕੋ ਕੀਟੁ ਕਰੇ ਚਤੁਰਾਈ ਹੁਕਮੀ ਆਵੈ ਜਾਵੈ॥ ਨਾਨਕ ਪੰਥੀ ਸਰਨਿ ਦਰਬਾਰੀ ਤੇਰਾ ਹੁਕਮੁ ਹਿਤਾਵੈ॥੪॥੧੧॥

---

1. ਪੂਰਨ ਰੂਪ ਭਾਵ ਗੱਚ ਹੋਇਆ ਹੋਇਆ 2. ਬਿਦਦਾ ਨਹੀਂ, ਸਮਝ ਨਹੀਂ 3. ਰਾਮ ਦੀ ਖਾਤਰ, ਰਾਮ ਦੇ ਨਾਮ ਤੇ 4. ਸੰਸਾਰ ਨਾਲ 5. ਉਹ ਜਿਸਦਾ ਨਾਸ਼ ਨਹੀਂ (ਅਬਿਨਾਸੀ) ਅਤੇ ਜਨਮ ਨਹੀਂ (ਅਜ) ਅਜਨਮਾ 6. ਜਿਸ ਦਾ ਕਾਲ ਨਹੀਂ, ਮੌਤ ਤੋਂ ਰਹਿਤ 7. ਜਾਲ ਤੋਂ ਰਹਿਤ 8. ਰਾਰਾ (ਰਾ) ਅਤੇ ਮੰਮਾ (ਮ) ਭਾਵ ਰਾਮ 9. ਸ਼ਹਾਦਤ, ਸ਼ਾਹਦੀ 10. ਅਰਚਨਾ ਪੂਜਾ ਦੀ ਕ੍ਰਿਆ (ਏਥੇ ਮੂਲ ਲਿਖਤ ਦੇ 'ਜ' ਦੀ ਥਾਂ 'ਚ' ਚਾਹੀਦਾ ਸੀ 11. ਈਰਖਾ 12. ਇੱਜਤ ਨਾਲ 13. ਅਧੂਰੇ 14. ਸੂਰਮੇ, ਬਹਾਦਰ 15. ਪਾਪੀਆਂ ਦਾ ਨਾਸ ਕਰਨ ਵਾਲੇ 16. ਪਾਲਣ ਕਰਨ ਵਾਲਾ 17. ਕੀੜਾ ਕੀ ਕਰ ਸਕਦਾ ਹੈ। ਭਾਈ ਦਰਬਾਰੀ ਦਾਸ ਨਿਮਰਤਾ ਸਹਿਤ ਆਪਣੇ ਆਪ ਨੂੰ ਕੀੜਾ ਕਹਿੰਦਾ ਹੈ 18. ਫਿਕਰ, ਚਿੰਤਾ

**ਰਾਗੁ ਸੋਰਠ।। ਘਰੁ ੨।।**

ਮੀਆਂ ਕਾਂ ਕੋ ਬਾਂਗ ਅਲਾਈ।। ਜਾਂ ਘਟਿ ਭੀਤਰਿ ਵਸਿਓ ਨਾਂਹਿਨ[1] ਕਾਹੇ ਕੂਕਹੁ ਭਾਈ ।। ੧ ।। ਰਹਾਉ ।।
ਪੰਜੇ ਵਖਤਿ ਨਿਵਾਜੁ ਗੁਜਾਰਹੁ ਸਦ ਹੀ ਕਿਉ ਨ ਚਿਤਾਰਹੁ।।
ਲਿਖਿਆ ਵੇਖਹੁ ਵਿਚਿ ਕਿਤਾਬਾ ਸਾਸੁ ਨ ਏਕੁ ਬਿਸਾਰਹੁ।। ੧।।
ਮਾਰਹੁ ਜੀਆਂ ਕਰਹੁ ਧਿਙਾਣਾ[2] ਕਿਸੁ ਫਰਮਾਇਆ ਜੋਰ।। ਜੋਰੇ ਕੀਏ[3] ਜੁਲਮੁ ਹੋਤੁ ਹੈ ਦਰਦੁ ਦੈਆ ਨਹੀਂ ਭੋਰਾ।।੨।।
ਖਾਲਕੁ[4] ਅਦਲੁ ਕਰੇ[5] ਕਢਿ ਦਫਤਰ ਕਉਣੁ ਜਬਾਬੁ ਕਰਾਵਹੁ।।
ਕਰਮਾ ਪਿਛੈ ਹੋਗੁ ਨਿਬੇੜਾ ਗਲੀ ਭਿਸਤੁ[6] ਨ ਜਾਵਹੁ।। ੩।।
ਖੁਦੀ ਕਮਾਵਹੁ ਖੋਟ ਨ ਖਾਵਹੁ ਭਿਸਤੋ ਭਿਸਤੁ ਪੁਕਾਰਹੁ।।
ਨਾਨਕ ਪੰਥੀ ਕਹੈ ਦਰਬਾਰੀ ਦੋਜਕਿ ਜਾਣਿ ਸਿਧਾਰਹੁ।। ੪।। ੧।। ੧੨।।

**ਰਾਗੁ ਸੋਰਠਿ ।।**

ਮੀਆਂ ਕਹਾਂ ਹਲਾਲ ਤੈ ਕੀਆ।। ਕੁਫਰ[7] ਕਮਾਵਹਿ ਘਾਵਹਿ[8] ਜੀਆਂ।। ੧।। ਰਹਾਉ।।
ਕਰਦ ਵਗਾਵਹਿ ਦਰਦੁ ਨ ਆਇਓ।। ਜੋਰੀ ਜੁਲਮੀ ਗਲਾ ਕਟਾਇਓ।। ੧।।
ਓਹੁ ਨ ਮੂਆ[9] ਰਹਿਆ ਸਬੂਤੁ।। ਕਿਆ ਜੇ ਜਬਹਿ ਕੀਆ ਕਲਬੂਤ[10]।। ੨।।
ਉਡਿ ਗਇਆ ਪਉਨੁ ਸੁ ਰਹਿਆ ਅਮਾਨ[11]।। ਮਾਟੀ ਭੁਗਤੀ ਮੁਸਲਮਾਨ।। ੩।।
ਮੁਈ ਮਾਰ ਹਲਾਲੁ[12] ਬਣਾਵਹਿ।। ਕਲਮਾ ਆਖਹਿ ਖੋਟੁ ਕਮਾਵਹਿ।। ੪।।
ਹਕੁ ਪਛਾਣ ਹਲਾਲੀ[13] ਸੋਈ।। ਦਰਬਾਰੀ ਸੋ ਦਰ ਪਾਵੈ ਢੋਈ।।੫।। ੧੨।।

**ਰਾਗੁ ਸੋਰਠਿ ।।**

ਕਲਮੈਂ ਕਹੇ ਨ ਛੂਟੇ ਕੋਈ।। ਜਬ ਲਗੁ ਹਿਰਦਾ ਸੁਧੁ ਨ ਹੋਈ।। ੧।। ਰਹਾਉ।।
178.ਅ ਕਰਣੀ ਬਾਝਹੁ ਕਹੀਐ /ਕਾਫਰੁ[14] ਜਬ ਲਗੁ ਕੁਫਰੁ ਨ ਤਿਆਗੈ।।
ਮੋਮਦਿਲਾ ਸੰਗਿ ਸੰਗੁ ਨ ਪਾਵੈ ਜਿਉ ਹੰਸਾ ਮਧੁ ਕਾਗੈ।। ੧।।
ਖਰੇ ਖਜਾਨੇ ਪਾਂਦੇ ਡਿੱਠੇ ਖੋਟੇ ਫਿਰਹਿ ਪਿਛਾਹਾ।। ਖੋਟੇ ਖਲਕਿ ਚਲਾਵੈ ਨਾਹੀ ਕਿਉ ਕਰਿ ਤੁਰਨਿ ਅਗਾਹਾ।। ੨।।
ਖੋਟੇ ਉਪਰਿ ਕਲਮਾ ਲਿਖੀਐ ਮੋੜਿ ਪਿਛਾਹਾ ਸੁਟੈ।। ਖੋਟੇ ਖਰੇ ਨ ਥੀਂਦੇ ਕਬਹੂੰ ਜੇ ਲਖ ਵਾਰੀ ਕੁਟੈ।। ੩।।
ਖਰੇ ਸਾਬਾਸ ਲਹਨਿ ਦਰਿ ਢੋਈ ਪਾਵਹਿ ਪਦੁ ਨਿਰਬਾਨੀ।। ਨਾਨਕ ਪੰਥੀ ਕਹੈ ਦਰਬਾਰੀ ਖੋਟੇ ਰਹੇ ਨ ਛਾਨੀ[15]।।੪।।੧੪।।

**ਰਾਗੁ ਸੋਰਠਿ ।।**

ਮਨ ਰੇ ਕਉਨ ਕੁਬਾਨ[16] ਗਹੀ।। ਪਾਪ ਕਰਤਿ ਤਿਲੁ ਸੰਕ[17] ਨ ਮਾਨਤਿ ਸੂਝਤਿ ਨਾਹਨ[18] ਸੀਸ ਵਹੀ।। ੧।। ਰਹਾਉ।।
ਬਾਲਕ ਜੋਬਨ ਤੇ ਤਨੁ ਬਿਰਧੀ ਭੋਗੋ ਕੀ ਮਨ ਚਾਹਿ ਚਹੀ।।
ਧਰਮ ਮਾਰਗ ਪਹਿ ਨ ਪਗੁ ਧਰਿਆ ਆਉ ਬਿਹਾਣੀ[19] ਪਾਪ ਦਹੀ।। ੧।।
ਜਿਸੁ ਪ੍ਰਭ ਤੇ ਲੁਕਿ ਕਰਮ ਕਮਾਵਹਿ ਸੋ ਤੁਝ ਦੇਖਤਿ ਸੰਗਿ ਸਹੀ।।
ਸਤਿਗੁਰੁ ਬਾਕ ਨ ਮਾਨਤ ਸਤਿ ਕਰ ਬੇਦ ਪੁਰਾਨ ਕੁਰਾਨ ਕਹੀ।। ੨।।
ਰਸਿ ਰਸਿ ਭੋਗ ਕਰਹਿ ਨਹਿ ਸੂਝੈ ਨਦੀ ਨਾਉ[20] ਜਿਉ ਆਉ ਵਹੀ[21]।।
ਜਿਉ ਮੂਸੇ[22] ਗ੍ਰਿਸਿ ਲੇਤਿ ਬਿਲਾਈ[23] ਤਿਉ ਤੁਮ ਕਉ ਅਬਿ ਮ੍ਰਿਤੁ ਛਹੀ[24]।। ੩।।
ਜੋ ਕੁਛੁ ਕੀਆ ਸੋ ਸੰਗਿ ਥੀਆ ਈਹਾਂ ਕੀ ਸਭਿ ਟੂਟਿ ਰਹੀ।।
ਨਾਨਕ ਪੰਥੀ ਭਣੇ ਦਰਬਾਰੀ ਗੁਰ ਕ੍ਰਿਪਾ ਤੇ ਸੁਧਿ ਲਹੀ।। ੪।। ੧੫।।

---

1. ਨਹੀਂ ਵੱਸਿਆ 2. ਧੱਕਾ ਕਰਉ 3. ਧੱਕਾ ਕੀਤਿਆਂ 4. ਪ੍ਰਭੂ, ਖਲਕਤ ਨੂੰ ਪਾਲਣ ਵਾਲਾ 5. ਇਨਸਾਫ ਕਰੇ 6. ਬਹਿਸ਼ਤ 7. ਨਾ-ਸ਼ੁਕਰਾ ਹੋਣਾ 8. ਮਾਰਦਾ ਹੈਂ 9. ਆਤਮਾ ਨਹੀਂ ਮਰੀ 10. ਬੁੱਤ, ਸਰੀਰ 11. ਮੌਤ ਰਹਿਤ ਅਰਥਾਤ ਜਿਸ ਨੂੰ ਮੌਤ ਨ ਆਵੇ ਭਾਵ ਪ੍ਰਭੂ 12. ਮੁਸਲਮਾਨੀ ਤਰੀਕੇ ਨਾਲ 13. ਅਸਲ ਹਲਾਲ ਹੱਕ ਨੂੰ ਪਛਾਨਣਾ ਹੈ 14. ਕੁਫਰ ਧਾਰਨ ਵਾਲਾ ਭਾਵ ਨਾਸਤਿਕ 15. ਗੁਪਤ, ਗੁੱਝੇ 16. ਬੁਰੀ ਬਾਣ, ਬੁਰੀ ਆਦਤ 17. ਸੰਗ, ਸ਼ਰਮ 18. ਨਹੀਂ 19. ਸਿਰ ਉੱਤੇ ਵਗੀ ਭਾਵ ਮੌਤ ਜੋ ਸਿਰ ਤੇ ਖੜੀ ਹੈ, ਉਮਰ (ਆਉ) ਗੁਆ ਲਈ (ਬਿਹਾਣੀ) 20. ਜਿਵੇਂ ਨਦੀ ਵਿੱਚ ਬੇੜੀ (ਨਾਉ) ਚਲਦੀ ਹੈ 21. ਓਵੇਂ ਉਮਰ ਬੀਤ ਰਹੀ ਹੈ 22. ਚੂਹੇ 23. ਬਿੱਲੀ 24. ਮੌਤ ਛਹਿ ਲਾ ਕੇ ਬੈਠੀ ਹੈ

**ਰਾਗੁ ਸੋਰਠਿ ॥**
ਮਨ ਰੇ ਕਉਨ ਭਏ ਮੰਦ ਭਾਗ ਤੁਮਾਰੇ॥
ਪਾਪ ਕਰਨਿ ਕਉ ਅਹਿਨਿਸਿ ਧਾਵਹਿ ਮਰਮੁ[1] ਨ ਚਿਤਿ ਚਿਤਾਰੇ॥ ੧॥ ਰਹਾਉ ॥
ਸਿੰਮ੍ਰਿਤਿ ਬੇਦ ਪੁਰਾਨ ਪੁਕਾਰਹਿ ਸਾਧ ਸੰਬੂਹ[2] ਪੁਕਾਰ ਉਚਾਰੇ॥
ਕਾਨ ਸੁਨੇ ਮਨ ਮਾਨਤਿ ਨਾਹਨ[3] ਦੀਪਕ ਜਿਉ ਅੰਧਿਆਰੇ॥ ੧॥
ਪਾਪ ਕਰਤ ਮਨੁ ਸੁਕਚਿਤ[4] ਨਾਹਨ ਜਿਉ ਕਰ ਪਸੁ ਹਰਿਆਰੇ॥
ਲਹੇ ਸਜਾਇ ਸਹੇ ਦੁਖ ਬਹੁਤੇ ਸੁਨੇ ਨ ਕੋਇ ਪੁਕਾਰੇ॥ ੨॥
ਦਾਦਾ ਪੀਉ ਗਾਇਓ ਜਿਤੁ ਮਾਰਗਿ ਤੈ ਦੇਖਤਿ ਬਹੁਤੁ ਸਿਧਾਰੇ॥
ਤੂੰ ਅਜਹੂ ਸਮਝਤਿ ਨਹੀਂ ਮੂਰਖ ਸੇਤਿ[5] ਭਏ ਸਨਿ ਕਾਰੇ[6]॥ ੩॥
ਛੋਡਿ ਪਾਪੁ ਭਜ ਰਾਮੁ ਨਾਰਾਇਣ ਰਾਖਹੁ ਸਚੁ ਉਰਧਾਰੇ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਪਰਿਓ ਅਬਿ ਹਾਰੇ॥ ੪॥ ੧੬॥

**ਰਾਗੁ ਸੋਰਠਿ ॥**
ਅਬਿ ਮੈ ਕਹਾਂ ਕਰਉ ਜਗਦੀਸਾ॥ ਮੋਹਿ ਗਰੀਬ ਅਧੀਨੁ ਬਿਚਾਰਾ ਸਤ੍ਰੂ ਪੰਜ ਪੰਜੀਸਾ[7]॥੧॥ ਰਹਾਉ॥
179.ੳ ਕਾਂਮ ਖਿਵੈ ਸਿਰਿ ਊਪਰਿ ਬਿਜੁ[8] ਜਿਉ ਚਾਣਚੱਕਿ ਪੈ /ਮਾਰੇ॥
ਕ੍ਰੋਧ ਕੁਠਾਰੁ[9] ਲੀਏ ਹਥਿ ਤਕੜਾ ਜਪੁ ਤਪੁ ਤੁਰਤੁ ਵਿਗਾਰੇ॥ ੧॥
ਲੋਭਿ ਲਹਰਿ ਤੇ ਕਿਉ ਕਰਿ ਬਚੀਏ ਜਿਨਿ ਡੋਬੇ ਬਹੁ ਸਾਥਾ॥
ਮੋਹਿ ਲੀਆ ਮੁਹਿ ਜਗਤੁ ਸਬਾਇਆ ਅਬ ਏਕ ਟੇਕ ਰਘੁਨਾਥਾ॥ ੨॥
ਅਹੰਕਾਰੁ ਅਗਹੰਨਾ[10] ਕਿਸੈ ਨ ਜਾਣੈ ਆਪੇ ਆਪਿ ਕਹਾਵੈ॥
ਪੰਚਾ ਸੰਗਿ ਪਚੀਸ ਹੋਰ ਹੈ ਕਿਉ ਜੀਉ ਬਚਣਾ ਪਾਵੈ॥ ੩॥
ਅਪਮਾਰਗ ਪਾਇ ਮੁਹਾਵਨਿ ਏਈ[11] ਮਾਰਗੁ ਦੇਨਿ ਘੁਸਾਈ॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਪਨਹ ਤਕਾਈ॥ ੪॥ ੧੭॥

**ਰਾਗੁ ਸੋਰਠਿ ॥**
ਅਪਨਾ ਨਾਮ ਨਾਰਾਇਨ ਦੀਜੈ॥ ਤੂ ਮਿਹਰਵਾਨੁ ਬਖਿਸੰਦੁ ਸੁਣੀਦਾ ਮੁਝ ਪਰ ਕ੍ਰਿਪਾ ਕੀਜੈ॥੧॥ ਰਹਾਉ॥
ਅਉਰ ਮਨੋਰਥ ਜਾਨ ਭੂਲ ਸਭਿ ਇਕਿ ਹਰਿ ਪ੍ਰੀਤਿ ਨ ਛੀਜੈ॥
ਜਿਉ ਜਲ ਬਾਝਹੁ ਮੀਨੁ ਮਰ ਹੈ ਹਰਿ ਬਿਨੁ ਕਿਉ ਕਰਿ ਜੀਜੈ[12]॥ ੧॥
ਹਰਿ ਨਾਮ ਬਿਨਾ ਕਿਛੁ ਕਾਮਿ ਨ ਮੇਰੇ ਦੇਹੁ ਨਾਮੁ ਰਸੁ ਪੀਜੈ॥
ਸਲਤ[13] ਸਮੁੰਦ ਤੜਾਗਤਿ[14] ਆਗੇ ਚਾਤ੍ਰਿਕ ਬੂੰਦ ਪਤੀਜੈ॥ ੨॥
ਐਸੀ ਕਰਨਾ[15] ਕਰੁ ਕਰੁਨਾਨਿਧਿ ਗੁਰਸਬਦੀ ਮਨੁ ਭੀਜੈ॥
ਏਕ ਪ੍ਰੀਤਿ ਪ੍ਰਤੀਤਿ ਵਸੈ ਮਨ ਤੂਟਿ ਸਨੇਹ ਜਾਂਹਿ ਸਭ ਬੀਜੈ[16]॥ ੩॥
ਆਦਿ ਤੁਮਾਰਾ ਮੈ ਅੰਤ ਐ ਤੁਮਾਰਾ ਅਬ ਤੀਜੈ ਲੋਕ ਪਤੀਜੈ॥
ਨਾਨਕ ਪੰਥੀ ਜਨੁ ਦਰਬਾਰੀ ਬੂਡਤਿ ਕਰੁ ਗਹਿ[17] ਲੀਜੈ॥ ੪॥ ੧੯॥

**ਰਾਗੁ ਸੋਰਠਿ ॥**
ਪ੍ਰਭ ਜੀ ਰਾਖਹੁ ਅਪਨੀ ਆਂਨਿ॥ ਹਮ ਪਾਪੀ ਤੁਮ ਪਤਿਤ ਉਧਾਰਨੁ ਅਪਨਾ ਬਿਰਦੁ[18] ਪਛਾਣੁ॥ ੧॥ ਰਹਾਉ॥
ਪਤਿਤ ਅਨੇਕ ਤਰੇ ਖਿਨਿ ਭੀਤਰਿ ਸਾਖੀ[19] ਬੇਦ ਪੁਰਾਨ॥ ਕਾਮ ਕ੍ਰੋਧੀ ਕਪਟੀ ਉਧਰੇ ਮੋਹਿ ਸੁਨੇ ਨਿਜ[20] ਕਾਨ॥

---

1. ਭੇਦ 2. ਸਮੂਹ 3. ਨਹੀਂ 4. ਝਿਝਕਦਾ 5. ਸਫੈਦ ਹੋ ਗਏ 6. ਕਾਲੇ ਵਾਲ 7. ਪੰਜ ਕਾਮਾਦਿਕ ਅਤੇ ਪੱਚੀ ਉਨ੍ਹਾਂ ਦੀਆਂ ਪ੍ਰਵਿਰਤੀਆਂ 8. ਅਚਾਨਕ ਆਈ ਮੁਸੀਬਤ 9. ਕੁਹਾੜਾ 10. ਅਗਨ ਰੂਪੀ 11. ਇਹ ਪੰਜੇ, ਗਲਤ ਰਾਹ ਤੇ ਤੋਰਦੇ (ਮੁਹਾਵਨਿ) ਹਨ 12. ਜੀਵਿਆ ਜਾਏ 13. ਸਲਿਤਾ, ਨਦੀ 14. ਛੱਪੜ, ਤਲਾਬ, ਸਰ ਵਰ 15. ਕਰੁਣਾ, ਦਇਆ, ਕਿਰਪਾ 16. ਸੰਸਾਰ ਵਿੱਚ ਬੀਜੇ ਹੋਏ ਹਨ ਭਾਵ ਸੰਸਾਰੀ ਸਨੇਹ 17. ਪਕੜੇ 18. ਲਾਜ ਰੱਖਣ ਦੀ ਕਿਰਪਾ ਰੂਪੀ ਮਰਯਾਦਾ 19. ਸਾਖਸ਼ੀ, ਸਬੂਤ, ਉਗਾਹੀ 20. ਆਪਣੇ

ਅਜਮਲੁ ਕੋਲੀ ਧ੍ਰੂਰੀਕ ਬਕੀ[1] ਕਪਟ ਕੀ ਖਾਨ॥ ਇਨ ਤੇ ਅਧਿਕ ਪਾਪ ਮੁਝ ਕੀਨੇ ਮੋ ਸਮ ਪਤਿਤੁ ਨ ਆਨ॥੨॥
ਪਤਿਤ ਪਾਵਨੁ ਹੈ ਬਿਰਦੁ ਤੁਮਾਰਾ ਮੁਝ ਪਾਪ ਕਰਨਿ ਕੀ ਬਾਨਿ[2]॥
ਕਿਨੈ ਆਦਿ ਕਿਨੈ ਅੰਤ ਚਿਤਾਰਿਓ ਹੰਉ ਹਉ ਨਿਪਟ ਅਜਾਨ[3]॥੩॥
ਪਤਿਤ ਪਾਵਨੁ ਸੁਨਿ ਪਾਪ ਕਮਾਏ ਮਿਲੀ ਦੋਊ ਬਿਧਿ ਆਂਨਿ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਗਹੀ ਭਗਵਾਨ॥ ੪॥ ੧੯॥

**ਰਾਗੁ ਸੋਰਠਿ ॥**

ਪ੍ਰਭ ਜੀ ਪਤਿਤ ਉਧਾਰਨੁ ਤੇਰਾ ਨਾਉਂ॥ ਅਪਨਾ ਬਿਰਦੁ ਰਾਖੁ ਜਗਜੀਵਨਿ ਨਾਹਨ ਬਿਰਦੁ ਲਜਾਉ॥ ੧॥ ਰਹਾਉ॥
ਭਗਤਿ ਵਛਲੁ ਸੁਨਿ ਕੈ ਭੈ ਉਪਜੈ ਗਰਬ ਪ੍ਰਹਾਰੀ[4] ਸੁਨੈ ਡਰਾਉ॥
179.ਅ ਗਰੀਬ ਨਿਵਾਜ ਸੁਨੈ ਸਰਮਿੰ /ਦਾ ਭਗਤਿ ਗਰੀਬੀ ਕਹਿ ਤੇ ਪਾਉ॥ ੧॥
ਪਤਿਤ ਉਧਾਰਨੁ ਨਾਮੁ ਸੁਨਿਓ ਪ੍ਰਭਿ ਮੈ ਮਨਿ ਉਪਜਿਉ ਚਾਉ॥
ਪਾਪ ਕਰਤ ਮੈ ਪਾਪ ਭਇ ਨਿਬਰਿਓ ਅਉਰੁ ਕੁਛ ਕਹਿਓ ਨ ਜਾਇ॥ ੨॥
ਐਸੀ ਕਰਨੀ ਹੈ ਮੁਝ ਕੀਨੀ ਜਿਸ ਕਰ ਲਹੌ ਨ ਥਾਉ॥
ਨਾਨਕ ਪੰਥੀ ਕਹੈ ਦਰਬਾਰੀ ਅਪਨਾ ਬਿਰਦੁ ਰਖਾਉ॥ ੩॥ ੨੦॥

**ਰਾਗੁ ਸੋਰਠਿ ॥**

ਕੌਲ ਨੈਨੁ[5] ਕਰਤਾ ਪੁਰਖੁ ਰਾਮ ਰਾਇ ਬਨਿਵਾਰੀ॥
ਕ੍ਰਿਸਨ ਕਿਰਪਾਨਿਧਿ ਬਿਸਨ ਬਿਧਾਤਾ ਹੰਉ ਬਾਰਿ ਬਾਰਿ ਬਲਿਹਾਰੀ॥ ੧॥
ਪ੍ਰਭ ਜੀ ਹੰਉ ਆਇਆ ਸਰਨਿ ਤਿਹਾਰੀ॥
ਰਾਖਹੁ ਲਾਜ ਪੈਜ ਅਪਨੇ ਕੀ ਜਿਉ ਧ੍ਰੋਪਤਿ ਪਰ ਕ੍ਰਿਪਾ ਧਾਰੀ॥ ੧॥ ਰਹਾਉ॥
ਪਾਰਬ੍ਰਹਮੁ ਪਰਮੇਸੁਰੁ ਮਾਧੋ ਗੋਬਿੰਦ ਗੁਣੀ ਨਿਧਾਨਾ॥
ਦੀਨ ਦਿਆਲ ਗੁਪਾਲ ਗੁਸਾਂਈ ਭਗਤਿ ਵਛਲ ਭਗਵਾਨਾ॥ ੨॥
ਪਤਿਤ ਪਵਿਤ੍ਰ ਪਤਿਤ ਉਧਾਰਨੁ ਸਰਬ ਘਟਾ ਪ੍ਰਤਿਪਾਲੇ॥
ਮੁਕੰਦ[6] ਮਨੋਹਰੁ ਮਾਧੋ ਗੋਵਿੰਦ ਵਸਦਾ ਸਭਨਾ ਨਾਲੇ॥ ੩॥
ਨਿਰਾਹਾਰੁ ਨਿਰਵੈਰੁ ਨਾਰਾਇਣ ਜਿਸੁ ਨੇ ਧਰਤੀ ਧਾਰੀ॥
ਨਾਨਕ ਪੰਥੀ ਜਨੁ ਦਰਬਾਰੀ ਆਇਆ ਸਰਨਿ ਤੁਮਾਰੀ॥ ੪॥ ੨੧॥

**ਰਾਗੁ ਸੋਰਠਿ ॥**

ਮੂਰਖ ਨਰ ਕਉਨ ਕੁਬਾਨ[7] ਪੜੀ॥ ਸੰਗਿ ਸਹਾਈ ਜਾਤੋ ਨਾਹਨ ਆਇ ਮਸਾਇਣ[8] ਮੜੀ॥ ੧॥ ਰਹਾਉ॥
ਮਨੁ ਮੂਰਖੁ ਸਮਝੇ ਨਹਿ ਕਬਹੂ ਸਮਝਾਇਉ ਘੜੀ ਘੜੀ॥
ਤਿਸ ਨੂੰ ਚੇਤਿ ਸਦਾ ਸੁਖੁ ਪਾਵਹਿ ਜਿਸ ਏਹਿ ਦੇਹਿ ਘੜੀ॥ ੧॥
ਲੋਭ ਗ੍ਰਿਸਿਆ ਲਾਲਚਿ ਫਸਿਆ ਕੁੰਡੀ ਕੁਬੁੱਧਿ ਅੜੀ॥ ਨਰਕਿ ਸਿਧਾਵੈ ਬਹੁ ਦੁਖੁ ਪਾਵੈ ਛੋੜੇ ਨਾਹਿ ਅੜੀ॥ ੨॥
ਜਾਣੇ ਮਰਣਾ ਨਾਹਿ ਕਦੇ ਮੈ ਸਿਰਿ ਪਰ ਮਉਤਿ ਖੜੀ॥
ਮਰਕਟਿ[9] ਮਸਟਿ[10] ਜਿਵੈ ਦੁਖੁ ਪਾਵੈ ਤਿਆਗਿ ਨਾ ਸਾਕੈ ਮੁਸਟਿ[11] ਫੜੀ॥ ੩॥
ਜਮ ਕਾ ਜੋਰੁ ਨ ਤੁਝ ਕਉ ਪਹੁਚੈ ਪਕੜਹੁ ਓਟ ਤਕੜੀ॥
ਨਾਨਕ ਪੰਥੀ ਜਨ ਦਰਬਾਰੀ ਤੁਮਰੀ ਓਟ ਪਕੜੀ॥ ੪॥ ੨੨॥

---

1. ਵੇਖੋ ਅੰਤਿਕਾ-1 2. ਆਦਤ, ਬਾਣ 3. ਅਣਜਾਣ 4. ਹੰਕਾਰ ਦਾ ਨਾਸ ਕਰਨ ਵਾਲੇ 5. ਕਮਲ ਵਰਗੇ ਨੈਣ ਹਨ ਜਿਸਦੇ 6. ਪ੍ਰਭੂ, ਕਰਤਾਰ, ਮੁਕਤੀ ਦੇਣ ਵਾਲਾ 7. ਗਲਤ ਆਦਤ 8. ਮਸਾਣਾਂ, ਸਿਵੇ, ਸਮਸ਼ਾਨ ਘਾਟ 9. ਬਾਂਦਰ 10. ਚੁੱਪ ਕੀਤਾ ਹੋਇਆ 11. ਮੁੱਠੀ (ਬਾਂਦਰ ਨੂੰ ਪਕੜਣ ਵਾਲੇ ਤੰਗ ਮੂੰਹ ਵਾਲੀ ਕੁੱਜੀ ਵਿੱਚ ਦਾਣੇ ਪਾ ਦਿੰਦੇ ਹਨ, ਬਾਂਦਰ ਦਾਣਿਆਂ ਦੀ ਮੁੱਠੀ ਭਰ ਲੈਂਦਾ ਹੈ ਪਰ ਮੁੱਠੀ ਬਾਹਰ ਨਹੀਂ ਨਿਕਲਦੀ ਜਿਸ ਕਰਕੇ ਸ਼ਿਕਾਰੀ ਉਸ ਨੂੰ ਫੜ ਲੈਂਦੇ ਹਨ

**ਸੋਰਠਿ ॥**

ਰੇ ਮਨ ਮੂਰਖ ਕਹਾਂ ਕੀਤੋ ਈ[1]॥ ਅਪਨੇ ਕਰ[2] ਪਗ ਕਹੀ ਲਗਾਈ[3] ਅਪਨੀ ਪਤਿ ਆਪਿ ਬਿਗੋਈ[4]॥ ੧॥ ਰਹਾਉ॥
ਅੰਮ੍ਰਿਤ ਡਾਰ ਦੀਉ ਬਿਖੁ[5] ਭੀਤਰਿ ਖਾਂਡੁ ਰੇਤ ਮਹਿ ਖੋਈ॥ ਲੁਣਨੇ[6] ਲਾਗਾ ਬਹੁ ਦੁਖੁ ਪਾਵਹਿ ਐਸੀ ਖੇਤੀ ਬੋਈ॥
ਐਸੇ ਕਰਮ ਕਮਾਏ ਮੂਰਖ ਦਰਗਹ ਲਹੇ ਨ ਢੋਈ॥ ਨਰਕ ਘੋਰ ਮਹਿ ਗੋਤੇ ਖਾਵਹਿ ਮਾਰ ਮੁਹੇ ਮੁਹਿ ਹੋਈ॥ ੨॥
180.ੳ ਬਿਗਰਿਓ ਨਾਂਹ ਕਛੂਮਨ ਮੂਰਖ /ਹਰਿ ਭਜੁ ਸਮਝੁ ਅਜੋਈ॥
ਭਜੁ ਭਗਵਾਨ ਗੁਮਾਨੁ ਕਰੋ ਜਿਨਿ ਸੁਖ ਹੋਵਹਿ ਦੁਖ ਓਈ॥੩॥
ਸਤਿਗੁਰ ਟੇਰ[7] ਸੁਨਾਵੈ ਊਚਾ ਜੋ ਜਾਗੇ ਜਾਨੈ ਸੋਈ॥ ਨਾਨਕ ਪੰਥੀ ਭਣੇ ਦਰਬਾਰੀ ਸੁਪਨਾ ਜਾਨ ਲਇਓ ਈ॥੪॥੨੩॥

**ਰਾਗੁ ਸੋਰਠਿ ॥**

ਕਉਨੁ ਉਪਦੇਸੁ ਰਿਦੇ ਮਹਿ ਧਾਰਿਓ॥ ਕਉਨ ਕਾਜ ਰੁਧਹੁ[8] ਮਨ ਮੂਰਖ ਬਿਸੰਭਰੁ[9] ਕਹਾਂ ਬਿਸਾਰਿਓ॥ ੧॥ ਰਹਾਉ॥
ਜਿਸ ਕੈ ਸਿਮਰਨਿ ਸਭੁ ਕੁਛੁ ਪਾਈਐ ਸੋ ਕਹੁ ਕਿਉ ਨ ਚਿਤਾਰਿਓ॥
ਸੁਪਨੇ ਕੀ ਸੰਪਤਿ ਸਿਉ ਲਾਗੈ ਜਨਮੁ ਜੂਏ ਕਿਉ ਹਾਰਿਓ॥੧॥
ਖਾਂਡ ਰੇਤ ਮਹਿ ਕਹਾਂ ਬਿਖਾਰਹਿ ਅੰਮ੍ਰਿਤੁ ਬਿਖੁ ਮਹਿ ਡਾਰਿਓ॥
ਨਗਲੇ[10] ਪਾਥਰ ਸੇਤੀ ਫੋਰਹਿ ਗੰਗੋਦਕ[11] ਮਦੁ ਪਾਇ ਬਿਗਾਰਿਓ॥ ੨॥
ਐਲ ਫੈਲ[12] ਮੁਖ ਤੇ ਨਿਤਿ ਬੋਲਹਿ ਰਾਮ ਨਾਮੁ ਨ ਮੁਖਹੁ ਉਚਾਰਿਓ॥
ਕੰਡੇ ਬੋਵਹਿ ਰਾਹਿ ਜਾਣਾ ਜਿਤੁ ਮਾਰਗੁ ਨਾਹਿ ਸਵਾਰਿਓ॥ ੩॥
ਗੁਰ ਪ੍ਰਸਾਦੀ ਜਿਸੁ ਜਸੁ ਗਾਇਆ ਹਰਿ ਹਰਿ ਹਰਿ ਉਰਧਾਰਿਓ॥
ਨਾਨਕ ਪੰਥੀ ਜਨੁ ਦਰਬਾਰੀ ਤਿਨ ਵਿਟਹੁ ਸਦ ਵਾਰਿਓ॥੪॥੨੪॥

**ਰਾਗੁ ਸੋਰਠਿ॥ ਦੁਪਦੇ॥ ਘਰੁ ੨॥**

ਅਬਿ ਮੋਹਿ ਸਤਿਗੁਰ ਸਰਨਿ ਪਛਾਤੀ॥ ਜਿਨਿ ਜਿਨਿ ਸਰਨਿ ਲਈ ਸਤਿਗੁਰ ਕੀ ਵਾਉ ਨ ਲਾਗੈ ਤਾਤੀ॥ ੧॥ ਰਹਾਉ॥
ਜਮ ਕਾ ਮਾਰਗੁ ਕੀਆ ਪਰੇਰੈ ਗੁਰ ਅਪਨੈ ਮਾਰਗੁ ਲਾਏ॥
ਧਰਮ ਧਾਮ ਕਾ ਸੰਸਾ ਚੂਕਾ ਸਤਿਗੁਰ ਸਰਨਿ ਸਿਧਾਏ॥ ੧॥
ਜਾ ਕਉ ਸਤਿਗੁਰ ਕ੍ਰਿਪਾ ਕੀਨੀ ਤਾ ਕਉ ਇਹੁ ਮਤਿ ਆਈ॥
ਨਾਨਕ ਪੰਥੀ ਜਨੁ ਦਰਬਾਰੀ ਰਾਖੁ ਪ੍ਰਭੂ ਸਰਨਾਈ॥ ੨॥ ੨੫॥

**ਸੋਰਠਿ ॥**

ਮੋਹਿ ਸਤਿਗੁਰ ਤੇ ਬਲਿਹਾਰੀ॥ ਰਾਮ ਨਾਮ ਕੀ ਮਤਿ ਦਿੜਾਵੈ ਪੂਰਨੁ ਪੁਰਖੁ ਮੁਰਾਰੀ॥ ੧॥ ਰਹਾਉ ॥
ਮੈ ਨਿਰਗੁਣ ਗੁਣੁ ਨਾਹੀ ਕੋਈ ਸਤਿਗੁਰੁ ਪਰਉਪਕਾਰੀ॥ ਤਿਸੁ ਸਤਿਗੁਰ ਕੇ ਸਦਕੈ ਵੰਞਾਂ[13] ਜਿਸੁ ਡੁਬਦੀ ਬੇੜੀ ਤਾਰੀ॥ ੧॥
ਜਨਮ ਮਰਨ ਕਾ ਸੰਸਾ ਖੋਵੈ ਜਾ ਪਰ ਕ੍ਰਿਪਾ ਧਾਰੇ॥
ਨਾਨਕ ਪੰਥੀ ਜਨੁ ਦਰਬਾਰੀ ਸਤਿਗੁਰ ਦੁਆਰ ਪੁਕਾਰੇ॥ ੨॥ ੨॥ ੨੬॥

**ਰਾਗੁ ਸੋਰਠ॥ ਚੌਪਦੇ॥ ਘਰੁ ੩॥**

**੧ਓ ਸਤਿਗੁਰੂ ਬਾਬਾ ਨਾਨਕੁ॥**

ਰਾਮ ਨਾਮ ਬਿਨੁ ਜੋਗੁ ਨ ਹੋਈ॥ ਨਾਤੀ ਧੋਤੀ ਕਰਿ ਦੇਖਹੁ ਕੋਈ॥
ਰੇਚਕ ਕੁੰਭਕ ਪੂਰਕ[14] ਕਰੇ॥ ਰਾਮ ਨਾਮ ਬਿਨੁ ਕਾਜੁ ਨ ਸਰੇ॥ ੧॥
180.ਅ ਰਾਮ ਨਾਮੁ ਜਪ ਲਾਹਾ ਲੀਜੈ॥ ਤਨੁ ਮਨੁ ਧਨੁ ਸਭੁ ਗੁਰ ਕਉ ਦੀਜੈ॥ ੧॥ / ਰਹਾਉ॥
ਜਟਾਧਾਰ ਸੰਨਿਆਸੀ ਹੋਵੈ॥ ਰਾਮੁ ਨ ਜਪੈ ਜਨਮੁ ਸਭੁ ਖੋਵੈ॥
ਬਸਤ੍ਰ ਤਿਆਗਿ ਦਿਗੰਬਰੁ[15] ਹੋਗੁ॥ ਰਾਮ ਨਾਮ ਬਿਨ ਲਹੇ ਨ ਜੋਗੁ॥ ੨॥

---

1. ਕੀ ਕੀਤਾ ਹੈ 2. ਆਪਣੇ ਹੱਥੀਂ 3. ਆਪਣੇ ਪੈਰਾਂ ਉੱਪਰ ਕਹੀ ਮਾਰੀ ਹੈ 4. ਖਰਾਬ ਕੀਤੀ ਹੈ 5. ਜ਼ਹਿਰ 6. ਕੱਟਣ ਲੱਗਾ 7. ਉੱਚੀ ਆਵਾਜ਼ ਵਿੱਚ 8. ਰੁੱਝਿਆ ਹੋਇਆ 9. ਵਿਸ਼ਵ ਪਾਲਣ ਹਾਰ 10. ਨਗ ਆਦਿਕ 11. ਗੰਗਾ ਦਾ ਉਦਕ (ਪਾਣੀ) ਗੰਗਾਜਲ 12. ਬੇ ਮਤਲਬੀ, ਗਲਤ ਭਾਖਿਆ 13. ਜਾਵਾਂ, ਕੁਰਬਾਨ ਹੋ ਜਾਵਾਂ 14. ਪ੍ਰਾਣਾਯਾਮ ਅਨੁਸਾਰ ਸਾਹ ਦਾ ਅੰਦਰ ਲੈ ਜਾਣਾ (ਪੂਰਕ) ਸਾਹ ਨੂੰ ਪੇਟ ਅੰਦਰ ਠਹਿਰਾਉਣਾ (ਕੁੰਭਕ) ਅਤੇ ਸਾਹ ਨੂੰ ਬਾਹਰ ਕੱਢਣਾ (ਰੇਚਕ) 15. ਨਗਨ, ਜੋ ਕਪੜਿਆਂ (ਅੰਬਰ) ਨੂੰ ਤਿਆਗ ਦੇਵੇ

ਰਾਮ ਨਾਮ ਬਿਨੁ ਕਿਆਂ ਬੈਰਾਗੁ॥ ਰਾਮੁ ਨ ਜਪੇ ਤਉ ਬਡੇ ਅਭਾਗ॥
ਰਾਖੇ ਬਰਤ ਨੇਮ ਸਭਿ ਧਾਰੇ॥ ਰਾਮ ਨਾਮ ਬਿਨੁ ਸਭ ਬਿਰਥਾ ਰੇ॥ ੩॥
ਤੀਰਥ ਨਾਇ ਦਾਨੁ ਬਹੁ ਦੇਵੈ॥ ਰਾਮ ਨਾਮ ਬਿਨੁ ਜੂਨੀ ਲੇਵੈ॥
ਰਾਮ ਨਾਮ ਬਿਨ ਥੋਥੇ ਕਾਮ॥ ਜਨੁ ਦਰਬਾਰੀ ਸਿਮਰਹੁ ਰਾਮ ਰਾਮ॥ ੪॥ ੧॥ ੨੭॥

**ਰਾਗੁ ਸੋਰਠਿ ॥**

ਰਾਮ ਨਾਮੁ ਜਪੁ ਏਹੀ ਜੋਗੁ॥ ਰਾਮ ਰਾਮ ਜਪੁ ਪੈਨਣੁ ਭੋਗ॥
ਰਾਮ ਨਾਮੁ ਜਪੁ ਗਿਆਨੁ ਧਿਆਨੁ॥ ਰਾਮੁ ਜਪਹੁ ਦਰ ਪਾਵਹੁ ਮਾਨੁ॥ ੧॥
ਰਾਮੁ ਜਪੇ ਸੋਈ ਵਡਿਭਾਗੀ॥ ਸੋਈ ਤਿਆਗੀ ਸੋਈ ਬੈਰਾਗੀ[1]॥੧॥ ਰਹਾਉ॥
ਰਾਮ ਜਪਹੁ ਤਉ ਪਾਵਹੁ ਠਾਉ॥ ਅਨਿਦਿਨੁ ਰਾਮ ਨਾਮ ਗੁਨ ਗਾਉ॥
ਰਾਮੁ ਜਪਹੁ ਪੂਰਨੁ ਬੈਰਾਗੁ॥ ਰੇ ਮਨ ਹਰਿ ਕੇ ਸਿਮਰਨ ਲਾਗੁ॥ ੨॥
ਰਾਮੁ ਜਪਹੁ ਹਰਿ ਨਾਮੁ ਅਰਾਧੁ॥ ਨਾਮੁ ਜਪੇ ਸੋ ਊਤਮੁ ਸਾਧੁ॥
ਨਾਮੁ ਜਪੇ ਸੋ ਮੁਕਤੀ ਪਾਵੈ॥ ਸੋਈ ਭਲਾ ਜੁ ਹਰਿ ਕਉ ਭਾਵੈ॥ ੩॥
ਰਾਮ ਰਾਮ ਰਾਮ ਜਪੁ ਸੋਈ॥ ਰਾਮ ਨਾਮ ਬਿਨੁ ਮੁਕਤਿ ਨ ਹੋਈ॥
ਨਾਨਕ ਪੰਥੀ ਜਨੁ ਦਰਬਾਰੀ॥ ਰਾਮ ਨਾਮ ਵਿਟਹੁ[2] ਬਲਿਹਾਰੀ॥ ੪॥ ੨॥ ੨੮॥

**ਰਾਗੁ ਸੋਰਠਿ ॥**

ਗੁਰ ਸਬਦੁ ਮੇਰੇ ਚਉਫੇਰੇ॥ ਜਮੁ ਕਰੜੀ ਨਜਰ ਨ ਹੇਰੇ॥ ਗੁਰਸਬਦੁ ਵਸੈ ਜੀਅ ਨਾਲੇ॥ ਜਮਕੰਕਰੁ ਆਇ ਨ ਭਾਲ ॥੧॥
ਗੁਰ ਕੀ ਬਾਣੀ ਗਾਈਐ॥ ਜੰਮਣੁ ਮਰਣੁ ਟਰੇ[3] ਸਿਮਰਹੁ ਹਰਿ ਜਮ ਕਾ ਡੰਡੁ ਮਿਟਾਈਐ॥੧॥ ਰਹਾਉ॥
ਗੁਰਬਾਣੀ ਗਾਉ ਗਵਾਰਾ॥ ਤੂਪਾਵਹਿ ਮੋਖ ਦੁਆਰਾ॥ ਗੁਰਸਬਦੀ ਭਉ ਤਰੀਐ॥ ਗੁਰਬਾਣੀ ਹਿਰਦੇ ਧਰੀਐ॥ ੨॥
ਗੁਰੁ ਕਾ ਕਹਿਆ ਕੀਜੈ॥ ਤਉ ਦੁਰਮਤਿ ਸਗਲੀ ਛੀਜੈ॥
ਗੁਰ ਕਾ ਕਹਿਆ ਕਮਾਵਹੁ॥ ਤਾ ਪਰਮ ਪਦਾਰਥੁ ਪਾਵਹੁ॥੩॥
ਗੁਰ ਪੂਜਾ ਜਿਨਿ ਪਾਇਆ॥ ਸੋਈ ਭਗਤੁ ਸੁਹਾਇਆ॥
ਬਿਨਵੈ[4] ਜਨੁ ਦਰਬਾਰੀ॥ ਗੁਰ ਵਿਟਹੁ ਸਦ ਬਲਿਹਾਰੀ॥੪॥੩॥੨੯॥

**ਰਾਗੁ ਸੋਰਠਿ ॥**

ਪਾਰਬ੍ਰਹਮੁ ਪ੍ਰਭ ਧਿਆਯੈ॥ ਤਾ ਜਮ ਕੈ ਪੰਥ ਨ ਪਾਯੈ॥ ਪਉ ਪ੍ਰਭ ਕੀ ਸਰਨਾਈ॥ ਤੁਧ ਜਮ ਤੇ ਲੈਗੁ ਬਚਾਈ॥੧॥
181.ੳ ਮਾਧੋ ਮਧਸੂਦਨ[5] ਬਨਿਵਾਰੀ॥ ਜੋ ਜੋ ਸਰਨਿ ਪਰੇ ਪਰਮੇਸੁਰ ਸੇ ਸ/ ਭਿ ਲੀਏ ਉਬਾਰੀ॥ ੧॥ ਰਹਾਉ॥
ਕਰਤਾ ਕਰਨੈਹਾਰਾ॥ ਜਿਨਿ ਅਜਮਲੁ ਪਾਰ ਉਤਾਰਾ॥ ਸੋ ਪ੍ਰਭੁ ਸਿਮਰਹੁ ਜੀਆ॥ ਜਿਨਿ ਜੀਉ ਪਿੰਡੁ ਸਭੁ ਦੀਆ॥੨॥
ਹਰਿ ਭਜੁ ਰੇ ਮਨ ਮੂੜੇ॥ ਸਭ ਛਾਡਹੁ ਲਾਲਚ ਕੂੜੇ॥ ਗੋਵਿੰਦ ਗੁਣੀ ਨਿਧਾਨਾ॥ ਸਿਮਰੁ ਸ੍ਰੀ ਭਗਵਾਨਾ॥ ੩॥
ਰੇ ਮਨ ਸਿਮਰ ਸਵੇਰੇ॥ ਸਭਿ ਸਉਰਨਿ ਕਾਰਜ ਤੇਰੇ॥ ਦਰਬਾਰੀ ਭਜੁ ਸਰਨਾਈ॥ ਪਾਵਹਿ ਸਚੁ ਸੁਖਦਾਈ॥ ੪॥ ੪॥੩੦॥

**ਰਾਗੁ ਸੋਰਠ॥ ਘਰੁ ੨॥**

ਜੀ ਮੈ ਪਰਿਆ ਸਰਨਿ ਤਿਹਾਰੀ॥ ਰਾਖਹੁ ਪੈਜ ਅਪਨਾ ਜਨੁ ਜਾਨਹੁ ਜਿਉ ਕੋਲੀ[6] ਕੁਆਰ ਉਬਾਰੀ॥ ੧॥ ਰਹਾਉ॥
ਸਰਨਿ ਪਇਆ ਅਮਰੀਕੁ ਬਚਾਇਆ ਆਇਓਹੁ ਦਸ ਅਵਤਾਰੀ॥
ਸਰਨਿ ਪਇਆ ਪਹਿਲਾਦੁ ਉਬਾਰਿਓ ਧ੍ਰੋਪਤਿ ਪੈਜ ਸਵਾਰੀ॥ ੨॥
ਸਰਨਿ ਲਈ ਗਜ ਗ੍ਰਾਹ ਗ੍ਰਸਿਆ ਤਬ ਬੇਗ ਦੈਆ ਪ੍ਰਭ ਧਾਰੀ॥
ਗੁਹਿਰਾਏ ਸਰਨਿ ਲਈ ਮਾਰੀ ਦੇ ਤਿਸੁ ਨਰ ਦੇਹ ਸਵਾਰੀ॥ ੨॥

---

1. ਜਿਸਨੇ ਦੁਨੀਆਂ ਦਾ ਮੋਹ ਤਿਆਗ ਦਿੱਤਾ ਹੈ, ਬੈਰਾਗ (ਪ੍ਰੇਮ ਤੋਂ ਬਿਨਾਂ) 2. ਤੋਂ 3. ਟਲ ਜਾਂਦਾ ਹੈ 4. ਬੇਨਤੀ ਕਰਦਾ ਹੈ 5. ਮਧੂ ਦੈਂਤ ਨੂੰ ਮਾਰਨ ਵਾਲਾ ਭਾਵ ਵਿਸ਼ਣੂ 6. ਸਾਰੇ ਪਾਤਰਾਂ (ਕੋਲੀ, ਅਮਰੀਕ, ਪਹਿਲਾਦ, ਧ੍ਰੋਪਤਿ, ਗਜ ਗ੍ਰਾਹ ਅਤੇ ਗੁਹਿਰਾਏ) ਲਈ ਵੇਖੋ ਅੰਤਿਕਾ-।

ਪੋਡਰੀ[1] ਕਾ ਪੜਦਾ ਰਖਿ ਲੀਤਾ ਅਹਿਲਿਆ[1] ਸਿਲਾ ਉਧਾਰੀ॥
ਮਲਾਹ[1] ਕੁਟੰਬੁ ਉਧਾਰਿਓ ਸਗਰਾ ਨਾਉ ਬੈਕੁੰਠਿ ਸਿਧਾਰੀ॥ ੩॥
ਸਰਨਿ ਪਰੇ ਪ੍ਰਭ ਪਤਿਤ ਉਧਾਰੇ ਗਣਤਿ ਨ ਜਾਇ ਬੀਚਾਰੀ॥
ਦਰਬਾਰੀ ਸਰਨਿ ਤਿਹਾਰੀ ਪ੍ਰਭ ਜੀ ਰਾਖਹੁ ਲਾਜ ਮੁਰਾਰੀ॥ ੪॥ ੩੧॥

**ਰਾਗੁ ਸੋਰਠਿ ॥**

ਗੁਨਹਗਾਰ ਹੰਉ ਲੂਣੁ ਹਰਾਮੀ॥ ਤੁਮਰਾ ਕੀਤਾ ਜਾਤੋ ਨਾਹੀ ਤੂੰ ਬਖਿਸੰਦੁ ਸੁਆਮੀ॥ ੧॥ ਰਹਾਉ॥
ਅਪਨੇ ਅਉਗਨਿ ਕਿਆ ਕਹਿ ਬਰਨੋ ਤੂਪ੍ਰਭੁ ਅੰਤਰਜਾਮੀ॥
ਦੀਰਘ[2] ਪਾਪ ਕੀਏ ਮੁਝ ਭਾਰੀ ਤੂ ਜਾਣਹਿ ਘਟਿ ਘਟਿ ਗਾਮੀ[3]॥ ੧॥
ਅਉਗਣਿ ਬਹੁਤੁ ਕੋਈ ਗੁਣੁ ਨਾਹੀਂ ਤੁਮ ਤੇ ਕਿਆ ਪਹਿ ਮਾਨੀ[4]॥
ਬਖਸਿ ਲੇਹੁ ਤੁਮ ਬਖਸਨਿਹਾਰੇ ਮੁਝੁ ਕਉ ਅਪਨਾ ਜਾਨੀ॥ ੨॥
ਲੋਭੁ ਮੋਹੁ ਮਦ ਮਤਸਰ[5] ਮੈਲੀ ਹੰਉ ਹੋ ਕ੍ਰੋਧੀ ਕਾਮੀ॥
ਕਰੋਂ ਬਿਨੰਤੀ ਕਰਿ ਭਿ ਨ ਸਾਕਉ ਤੂ ਸੁਣਿ ਸਚੁ ਹਕਾਮੀ[6]॥ ੩॥
ਬੇਦ ਕਤੇਬਾ ਨਾ ਸੁਣਿ ਸਮਝੈ ਮੇਰੀ ਮਤਿ ਗੁਲਾਮੀ॥
ਨਾਨਕ ਪੰਥੀ ਜਨੁ ਦਰਬਾਰੀ ਆਇਆ ਤੁਮਰੀ ਸਾਮੀ[7]॥ ੪॥ ੩੨॥

**ਰਾਗੁ ਸੋਰਠਿ ॥**

ਨਾ ਲਗੋ ਨੇਹੁ ਲਗਾਇਆ॥ ਪ੍ਰੇਮ ਪਿਆਲਾ ਸਤਿਗੁਰ ਵਾਲਾ ਰੋਜ ਪੀਵੈ ਜਿਸੈ ਪੀਆਇਆ॥੧॥ ਰਹਾਉ॥
ਪ੍ਰੇਮ ਨ ਹਟਿ ਵਿਕਾਂਦਾ ਸੁਝੈ ਦੇ ਵਥੁ ਮੁਲਿ ਅਣਾਇਆ[8]॥
181.ਅ ਪ੍ਰੇਮ ਨਾ ਧਰਤੀ ਬੋਇਆ ਉਪਜੈ ਕਰਿ ਕਰਿ /ਕਿਰਸਿ[9] ਜਮਾਇਆ॥ ੧॥
ਪ੍ਰੇਮੁ ਨ ਧਰਤੀ ਭਵਿਆ ਹੋਵੈ ਪ੍ਰੇਮੁ ਨ ਤੀਰਥ ਨਾਇਆ॥
ਪ੍ਰੇਮੁ ਨ ਨਗਨ ਫਿਰੋਂ ਬਨ ਮਾਹੀ ਪ੍ਰੇਮੁ ਨ ਭਸਮ ਲਗਾਇਆ॥
ਪ੍ਰੇਮੁ ਨ ਭੇਖ ਧਰੋ ਨਿਤਿ ਸਜੇ ਬਸਤ੍ਰ ਲੇਓ ਰੰਗਾਇਆ॥
ਪ੍ਰੇਮ ਨਾ ਦੇਹੀ ਆਗਿ ਜਲਾਇਆ ਸਿਰਿ ਤਲਿ[10] ਝੂਲ ਝੁਲਾਇਆ॥ ੩॥
ਸਾਧ ਸੰਗਿ ਸਤਿਗੁਰ ਪ੍ਰਸਾਦੀ ਪ੍ਰੇਮੁ ਕਿਸੇ ਕਰਿ ਆਇਆ॥
ਦਰਬਾਰੀ ਪ੍ਰੇਮੁ ਸਤਿਗੁਰ ਕੀ ਕ੍ਰਿਪਾ ਵਡਿਭਾਗੀ ਗੁਰਮੁਖਿ ਪਾਇਆ॥ ੪॥ ੩੩॥

**ਰਾਗੁ ਸੋਰਠਿ ॥**

ਇਨਿ ਸਰਪਨ[11] ਜਗੁ ਖਾਇਆ॥ ਜੋ ਜਨ ਸੇਵ ਕਰੇ ਇਸ ਕੇਰੀ ਸੋ ਸਗਰੋ ਏਸ ਪਚਾਇਆ॥ ੧॥ ਰਹਾਉ॥
ਤਿਸ ਕੀ ਬਿਖ ਤ੍ਰਿਸਨਾ[12] ਅਤ ਪ੍ਰਬਲ ਨ ਕਬਹੂ ਜੀਉ ਅਘਾਇਆ[13]॥
ਦੁਬਿਧਾ ਦੂਖ ਜਾਚੰਡਨਾ[13] ਲਪਟ ਪਾਣ ਭਰਮਾਇਆ॥ ੧॥
ਬਿਨਾ ਗਾਰੜੂ[14] ਨ ਬਿਸ ਉਤਰੇ ਸਹੰਸਾ[15] ਸੂਲਨ[16] ਜਾਇਆ॥
ਪਰਮ ਵੈਦੁ ਜਬ ਲਗੁ ਨਹੀ ਮਿਲਤਾ ਜਨਮੋ ਜਨਮੁ ਭਵਾਇਆ॥ ੨॥
ਐਸਾ ਗਾਰੜੂ ਸਤਿਗੁਰੁ ਪੂਰਾ ਮਿਲੈ ਤਾ ਦੂਖੁ ਗਵਾਇਆ॥
ਤਿਸ ਕਉ ਬਿਖੁ ਕਹੁ ਕਹਾਂ ਕਰੈਗੀ ਜਿਸੁ ਗੁਰਮੰਤ੍ਰ ਦਿੜਾਇਆ॥ ੩॥
ਮਿਰਚਾ ਮਤਿ ਗੁਰੂ ਕੀ ਲੀਨੀ ਮੰਤ੍ਰ ਨਾਮੁ ਬਤਾਇਆ॥
ਦਰਬਾਰੀ ਤਿਸ ਨੂੰ ਡਸੈ ਨ ਨਾਗਨ ਜਿਸ ਗੁਰਮੰਤ੍ਰ ਕਮਾਇਆ॥ ੪॥ ੩੪॥

---

1. ਸਾਰੇ ਪਾਤਰਾਂ ਲਈ ਵੇਖੋ ਅੰਤਿਕਾ-1 2. ਵੱਡੇ 3. ਜਾਣਨ ਵਾਲਾ 4. ਲੁਕਿਆ ਹੋਇਆ ਹੈ 5. ਈਰਖਾ 6. ਸੱਚ ਜਾਣਨ ਵਾਲਾ 7. ਸਰਨ ਵਿੱਚ, ਸਾਮ ਵਿੱਚ 8. ਮੁੱਲ ਖਰੀਦ ਸਕੀਏ, ਲਿਆਂਦਾ ਜਾ ਸਕੇ 9. ਕਿਰਸਾਣੀ ਕਰਕੇ 10. ਸਿਰ ਦੇ ਭਾਰ ਹੋ ਕੇ ਭਾਵ ਸਿਰ ਪਰਨੇ ਹੋ ਕੇ 11. ਮਾਇਆ ਰੂਪੀ ਸਪਣੀ 12. ਤ੍ਰਿਸ਼ਣਾ ਰੂਪੀ ਜ਼ਹਿਰ 13. ਤ੍ਰਿਪਤ ਹੋਇਆ 13d. ਜਾ ਚੜ੍ਹਣਾ 14. ਸੱਪ ਦੀ ਜ਼ਹਿਰ ਉਤਾਰਣ ਵਾਲਾ, ਇਥੇ ਮਾਇਆ ਰੂਪੀ ਨਾਗਣੀ ਦੀ ਜ਼ਹਿਰ ਉਤਾਰਣ ਵਾਲੇ ਗੁਰੂ ਤੋਂ ਭਾਵ ਹੈ 15. ਸੈਂਕੜੇ 16. ਸੂਲਾਂ ਦੀ

**ਰਾਗੁ ਸੋਰਠਿ ॥**

ਰੇ ਮਨ ਕਬਹੂ ਨ ਜਾਗ ਲਹੀਹੀ[1]॥ ਅਗਿਆਨ ਨੀਂਦ ਮਹਿ ਨਿਸਿਦਿਨ ਸੋਇਆ ਬਿਰਥੀ ਆਉ ਵਹੀਹੀ[2]॥ ੧॥ ਰਹਾਉ॥
ਪੰਚ ਚੋਰ ਘਰੁ ਮੂਸਤਿ[3] ਨਿਸਦਿਨੁ ਤੁਝ ਕਉ ਸੂਝ ਨਹੀਂਹੀ॥
ਦਸ ਨਾਰੀ[4] ਇਕਸੇ ਸੰਗਿ ਰਲੀਆ ਏਹਿ ਜਿੰਦੁ ਬੀਚਿ ਫਹੀ ਹੀ॥ ੧॥ ਰਹਾਉ॥
ਤਤੁ ਗਿਆਨੁ ਤੁਮਰਾ ਹਿਰਿ[5] ਲੀਨਾ ਕਬਹੂਨ ਸੁਰਤਿ ਲਹੀਹੀ॥
ਸੰਭਲੁ ਰੇ ਮਨ ਸਾਧ ਸੇਵ ਕਰਿ ਸਤਿਗੁਰੁ ਮਤਿ ਕਹੀਹੀ॥ ੨॥
ਗੁਰ ਪ੍ਰਸਾਦਿ ਸਾਧ ਸੰਗਿ ਬਿਨੁ ਦੁਬਿਧਾ ਪੀਰ ਸਹੀਹੀ॥
ਅਬਿ ਹਰਿ ਭਜਿ ਲੈ ਰੇ ਮਨ ਬਉਰੇ ਫੇਰ ਨ ਆਵਗੁ ਏਹਿ ਦਹੀਹੀ[6]॥ ੩॥
ਆਂਨ ਤਿਆਗਿ ਏਕ ਲਿਵ ਲਾਵਹੁ ਜਿਸੁ ਨਿਧਰਿ ਏਹ ਧਰੀ ਸੁ ਮਹੀਹੀ॥
ਦਰਬਾਰੀ ਹੋਰੁ ਸਭੋ ਕੁਛੁ ਮਿਥਿਆ ਏਕੋ ਸਾਚਾ ਸਚੁ ਸਹੀਹੀ॥ ੪॥ ੩॥

**ਰਾਗੁ ਸੋਰਠਿ॥ ਕਾਫੀ ਕੈ ਘਰੁ॥**

ਹਰਿ ਰਸੁ ਲੈਨਿ ਨ ਦੇਂਦੀ ਨੀਂਦਾ॥ ਸਿਰ ਕੈ ਸਾਟੈ[7] ਸਿਮਰਨੁ ਕਾ ਹਰਿਜਸੁ ਮਿਲੈ ਨ ਸੀਦਾ[8]॥ ੧॥ ਰਹਾਉ॥
182.ੳ ਪੰਜਾ ਜੀਤੇ ਨਉ ਦਰ /ਠਾਕੇ[9] ਕੋਸੋ ਸਿਮਰੇ ਹਰਿਨਾਮੁ॥ ਹਠੁ ਤਪੁ ਸੰਜਮ ਨੇਮ ਸੂਰੇ ਕਾ ਕਾਇਰ ਕੋ ਨਹੀਂ ਕਾਮੁ॥੧॥
ਲੋਕ ਲਾਜ ਭਲ ਕਾਨ ਬਿਡਾਰੇ[10] ਸਭਿ ਰਸਿ ਜਾਨੈ ਬਾਦਿ[11]॥
ਅਪਨੇ ਜੀਅ ਕੇ ਸਭ ਸੁਖ ਸੋਖੇ[12] ਤਉ ਪਾਵੈ ਹਰਿ ਸਾਦ॥ ੨॥
ਮਨਮੂਰਖ ਕਉ ਸਮਝ ਨ ਸੋਝੀ ਸੁਆਦਿ ਵਿਗੂਤਾ ਲਾਗਿ॥
ਕਿਉ ਕਰਿ ਉਬਰੇ ਨਾਮ ਅਰਾਧੇ ਮੋਹਿ[13] ਮਾਇਆ ਕੀ ਆਗਿ॥ ੩॥
ਨਾਨਕ ਪੰਥੀ ਜਨ ਦਰਬਾਰੀ ਕੁਦਰਤਿ ਥੋ ਕੁਰਬਾਨੁ॥ ਕਰਿ ਕ੍ਰਿਪਾ ਕ੍ਰਿਪਾਨਿਧਿ ਠਾਕੁਰ ਦੀਜੈ ਨਾਮੁ ਨਿਧਾਨੁ॥੪॥੩੬॥

**ਸੋਰਠ ਦੁਪਦਾ॥**

ਕਲਜੁਗ ਰਹਣਿ ਨ ਦੇਗੁ ਕਿਸੇ ਕੀ॥ ਪਾਰਬ੍ਰਹਮ ਪਰਮੇਸੁਰ ਰਾਖੇ ਈਹਾਂ ਊਹਾਂ ਰਹਗੁ[14] ਤਿਸੇ ਕੀ॥੧॥ ਰਹਾਉ॥
ਵਡੀ ਵਡੇਰੀ ਕਲੂਵਿਗੋਈ ਕਹਾਂ ਕਹੌ ਇਸ ਜੀਅ ਲਿਸੇ ਕੀ॥
ਜੁਆਂਨ ਭੁਲਾਨੇ ਬਿਰਧਿ ਭੁਲਾਨੇ ਕਹਾ ਚਲੇ ਮਨ ਮੂੜ ਸਿਸੇਂ[15] ਕੀ॥ ੧॥
ਕਲਜੁਗ ਅੰਧ ਗੁਬਾਰੁ ਮਹਾਂ ਹੈ ਪਾਵ ਸਮਾਂਵਸ[16] ਮਾਂਹਿ ਦਿਸੇ ਕੀ[17]॥
ਨਾਨਕ ਪੰਥੀ ਕਹੇ ਦਰਬਾਰੀ ਰਾਖਿ ਲਏਗਾ ਆਪਿ ਜਿਸੇ ਕੀ॥ ੨॥ ੧॥ ੩੭॥

**ਰਾਗੁ ਸੋਰਠ॥ ਦੁਪਦੇ॥ ਘਰੁ ੩॥**

ਜਿਨਿ ਸਤਿਗੁਰ ਸਬਦੁ ਪਛਾਤਾ॥ ਤਿਨਿ ਪਾਇਆ ਪੁਰਖੁ ਬਿਧਾਤਾ॥
ਗੁਰਬਾਣੀ ਜੋ ਉਰਧਾਰੇ॥ ਸੋ ਜਨਮੁ ਮਰਨੁ ਨਿਵਾਰੇ॥੧॥
ਸਤਿਗੁਰੁ ਚਾਰ ਮੁਕਤਿ ਕਾ ਦਾਤਾ॥ ਹਰਿ ਰਾਮ ਰਸਾਇਨ ਰਾਤਾ॥ ੧॥ ਰਹਾਉ॥
ਜਿਸੁ ਗੁਰ ਕਾ ਕਹਿਆ ਕਮਾਇਆ॥ ਤਿਸੁ ਧੰਨੁ ਜਨਮੁ ਜਗੁ ਆਇਆ॥
ਦਰਬਾਰੀ ਗੁਰ ਸਰਨਾਈ॥ ਰਵਿ ਸੁਤਿ ਤਲਬ[18] ਮਿਟਾਈ॥ ੨॥ ੧॥ ੩੮॥

**ਰਾਗੁ ਸੋਰਠਿ ॥**

ਕਰਿ ਪ੍ਰਸਾਦੁ ਗੁਨ ਗਾਵਾਂ॥ ਆਠਿ ਪਹਰਿ ਹਰਿ ਹਰਿ ਧਿਆਵਾਂ॥
ਜਿਸੁ ਊਪਰਿ ਤੁਮਰੀ ਮਇਆ[19]॥ ਤਿਨੁ ਤੁਹੀ ਤੁਹੀ ਜਪੁ ਲਇਆ॥ ੧॥
ਨਾ ਮਨ ਲਾਗਸੁ ਅਉਰੇ॥ ਆਂਨ ਸੁਆਦ ਸਭ ਕਉਰੇ॥ ੧॥ ਰਹਾਉ॥
ਜਿਸੁ ਜਨ ਟੇਕ ਤੁਮਾਰੀ॥ ਤਿਸ ਬਾਜੀ ਕਦੇ ਨ ਹਾਰੀ॥
ਦਰਬਾਰੀ ਹਰਿ ਰਸੁ ਸੁਆਦਾ॥ ਤੂਟੇ ਸਗਲੇ ਵਾਦਾ[20]॥ ੨॥ ੨॥ ੩੯॥

---

1. ਪ੍ਰਾਪਤ ਕੀਤੀ 2. ਉਮਰ (ਆਉ) ਬੀਤ ਗਈ 3. ਚੋਰੀ ਕਰਦੇ 4. ਪੰਜ ਗਿਆਨ ਇੰਦ੍ਰੇ ਪੰਜ ਕਰਮ ਇੰਦ੍ਰੇ 5. ਖੋਹ ਲਿਆ 6. ਇਹ ਦੇਹੀ 7. ਸਿੱਰ ਦੇ ਵੱਟੇ, ਸਿਰ ਦੇ ਕੇ 8. ਸਸਤਾ 9. ਬੰਦ ਹੋਏ ਪਏ 10. ਤਿਆਗ ਦੇਵੇ ਲੋਕ ਲਾਜ ਦੀ ਪ੍ਰਵਾਹ ਨ ਕਰੇ 11. ਫਿੱਕੇ ਸਮਝੇ 12. ਤਿਆਗ ਦੇਵੇ 13. ਮੋਹ 14. ਰਹੇਗੀ 15. ਖਰਗੋਸ਼, ਸਹਿਆ 16. ਪੈਰ ਸਮਾਵੇਂਗਾ ਅਰਥਾਤ ਰੱਖੇਂਗਾ 17. ਕਿਹੜੀ ਦਿਸ਼ਾ ਵਿੱਚ 18. ਧਰਮ ਰਾਜ (ਰਵਿ ਸੁਤਿ) ਦੀ ਲੋੜ 19. ਕ੍ਰਿਪਾ, ਮਿਹਰ 20. ਝਗੜੇ, ਸੰਕਟ

**ਰਾਗੁ ਸੋਰਠਿ ॥**

ਸਤਿ ਪੁਰਖੁ ਜਿਸੁ ਜਾਤਾ॥ ਸੋ ਖਟ ਸਾਸਤ੍ਰ ਕੋ ਗਿਆਤਾ॥
ਚਾਰ ਬੇਦ ਤਿਸੁ ਘੋਖੇ॥ ਜਿਸੁ ਗਿਆਨੁ ਨ ਮਾਇਆ ਸੋਖੇ॥ ੧॥
ਤਿਸੁ ਦਰਸਨ ਪੈਜ ਸਵਾਰੀ॥ ਜਿਸੁ ਜਪਿਆ ਪੁਰਖੁ ਮੁਰਾਰੀ॥ ੧॥ ਰਹਾਉ॥
ਜਿਸ ਜਨ ਨਾਮ ਪਛਾਨਾ॥ ਦਸਅਸਟੀ ਪਾਠੁ ਪੁਰਾਨਾ॥
182.ਅ ਦਰਬਾ/ਰੀ ਪਾਪਹੁ ਨਿਆਰੇ ॥ ਤਿਨ ਨਉ ਬਿਆਕਰਨਿ[1] ਬੀਚਾਰੇ॥ ੨॥ ੩॥ ੪੦॥

**ਰਾਗੁ ਸੋਰਠਿ ॥**

ਜਿਨ ਨੈਨੀ ਬ੍ਰਹਮੁ ਸਮਾਣਾ ਤਿਨ ਦੇਖੇ ਪਾਠ ਪੁਰਾਣਾ॥ ਜਿਸੁ ਦਇਆ ਧਰਮੁ ਉਰ[2] ਬਸਿਆ॥
ਤਿਸੁ ਪੰਚੇ ਤਸਕਰ[3] ਖਸਿਆ॥੧॥
ਜਿਸੁ ਹਰਿ ਕੀ ਕਥਾ ਹਿਤਾਨੀ[4]॥ ਸੋਈ ਸਾਧੂਸਿਉ ਜਿਸ ਕੈ ਘਟਿ ਸੋ ਬ੍ਰਹਮ ਗਿਆਨੀ॥ ੧॥ ਰਹਾਉ॥
ਹਰਿ ਹਰਿ ਸਿਮਰੇ ਜੋਈ॥ ਤਿਸੁ ਜਨਮੁ ਨ ਮਰਨਾ ਹੋਈ॥
ਦਰਬਾਰੀ ਜਨ ਕੀ ਰਹਤਾ॥ ਜੋ ਸਭਿ ਘਟਿ ਪੂਰਨੁ ਕਰਤਾ॥ ੨॥ ੪॥ ੪੧॥

**ਰਾਗੁ ਸੋਰਠਿ ॥**

ਜੋ ਗੁਰ ਕੀ ਚਰਨੀ ਲਾਗੇ॥ ਤਿਸ ਸਰਬ ਬਿਕਰਮ[5] ਤਿਆਗੇ॥
ਜੋ ਸਾਧ ਚਰਨ ਪੁਜਾਰੀ॥ ਸੋ ਕਹੀਐ ਪਰਉਪਕਾਰੀ॥ ੧॥
ਸੋਈ ਬੈਸਨੋ[6] ਕਹੀਐ॥ ਰਾਮ ਰਸਾਇਨੁ[7] ਨਿਸਦਿਨ ਪੀਵੈ ਆਂਨ ਰਸਾਂ ਤੇ ਰਹੀਐ॥ ੧॥ ਰਹਾਉ॥
ਜੋ ਸਦਾ ਦਇਆ ਮਹਿ ਰਹਤੇ॥ ਹਰਿਜਸੁ ਮੁਖਿ ਤੇ ਕਹਤੇ॥
ਦਰਬਾਰੀ ਸੋਈ ਸਾਧਾ॥ ਜਿਨਾ ਆਪੁ ਸਾਧ ਹਰਿ ਲਾਧਾ॥ ੨॥ ੫॥ ੪੨॥

**ਸੋਰਠਿ ॥**

ਦਸ ਅਉਰਤਿ[8] ਜਿਸੁ ਤਿਆਗੀ॥ ਸੋ ਕਹੀਐ ਪੁਰਖੁ ਬਿਰਾਗੀ॥
ਪੰਚ ਚੋਰ ਜਿਸੁ ਸਾਧੇ॥ ਸਭ ਹੀ ਸੁਖ ਤਿਸੁ ਲਾਧੇ॥ ੧॥
ਸੋਈ ਸਾਧੁ ਪਛਾਨਹੁ॥ ਖਿਮਾ ਗਰੀਬੀ ਮਨ ਮਹਿ ਰਾਖੇ ਹਟਿਆ ਗਰਬ ਗੁਮਾਨਹੁ[9]॥ ੧॥ ਰਹਾਉ॥
ਸੋ ਤਿਆਗੇ ਸਗਲ ਕਲੇਖਾ॥ ਜਿਸੁ ਮਸਤਕਿ ਲਿਖਿਆ ਲੇਖਾ॥
ਦਰਬਾਰੀ ਸਾਧ ਦਿਆਲਾ॥ ਜਿਸ ਮਿਲਿ ਪੂਰਨੁ ਘਾਲਾ॥ ੨॥ ੬॥ ੪੩॥

**ਰਾਗੁ ਸੋਰਠਿ ॥**

ਗੁਰ ਸਤਿਗੁਰ ਮਤਿ ਦਿੜਾਈ॥ ਤਾ ਮੈ ਹਰਿ ਕੀ ਕੀਰਤਿ ਗਾਈ॥
ਜਾ ਸਤਿਗੁਰ ਭਏ ਦਿਆਲਾ॥ ਤਾ ਜਪਿਆ ਪ੍ਰਭੁ ਕ੍ਰਿਪਾਲਾ॥ ੧॥
ਸਾਧੋ ਪਾਈਐ ਗੁਰਸਰਨਾਈ॥ ਗੁਰ ਤੇ ਭਗਤਿ ਪਰਾਪਤਿ ਹੋਵੈ ਪਾਈਐ ਪ੍ਰਭੁ ਸੁਖਿਦਾਈ॥ ੧॥ ਰਹਾਉ॥
ਲੈ ਸਤਿਗੁਰ ਕੀ ਓਟ॥ ਤੁਧੁ ਲਗੈ ਨ ਜਮ ਕੀ ਚੋਟ॥
ਗੁਰ ਵਿਟਹੁ ਸਦ ਬਲਿਹਾਰੀ॥ ਸਦਕੇ ਜਨੁ ਦਰਬਾਰੀ॥ ੨॥ ੭॥ ੪੪॥

**ਰਾਗੁ ਸੋਰਠਿ ॥**

ਅਬਿ ਸੂਧਾ ਮਾਰਗੁ ਪਾਇਆ॥ ਗੁਰ ਪੂਰੇ ਮੁਝੈ ਬੁਝਾਇਆ॥
ਮੈ ਜਾਉ ਨ ਮੜੀ ਮਸਾਣੀ॥ ਸੁਣ ਸਮਝੀ ਅਕਥ ਕਹਾਣੀ॥ ੧॥
183.ੳ ਸਾਧੋ ਸਤਿਗੁਰ ਕੈ ਬਲਿ ਜਾਈ॥ ਭਰਮੁ ਅੰਧੇਰਾ ਵਿਚਹੁ ਖੋਵੈ ਰਾਮ /ਨਾਮ ਸੁਧਿ ਪਾਈ॥ ੧॥ ਰਹਾਉ॥
ਨਾ ਪੂਜੋ ਦੇਵੀ ਦੇਵਲ[10] ਦੇਵਾ॥ ਹਰਿ ਹਰਿ ਸਿਮਰੋ ਅਲਖ ਅਭੇਵਾ[11]॥
ਬਰਤ ਨ ਰਾਖੋ ਨੇਮੁ ਨ ਧਾਰੋਂ॥ ਦਰਬਾਰੀ ਗੁਰ ਮਿਲਿ ਰਾਮ ਚਿਤਾਰੋ॥ ੨॥ ੮॥ ੪੫॥

---

1. ਨੌਂ ਪ੍ਰਕਾਰ ਦਾ ਗਿਆਨ ਵੇਖੋ ਅੰਤਿਕਾ-II 2. ਹਿਰਦੇ ਵਿੱਚ 3. ਚੋਰ ਕਾਮਾਦਿਕ 4. ਹਿਤ ਕਰਕੇ ਜਾਣੀ, ਪਿਆਰ ਕੀਤਾ 5. ਬੁਰੇ ਕਰਮ 6. ਵਿਸ਼ਨੂੰ ਦਾ ਭਗਤ, ਪ੍ਰਭੂ ਦਾ ਸੇਵਕ 7. ਰਾਮ ਰੂਪ ਅੰਮ੍ਰਿਤ 8. ਦਸ ਇੰਦ੍ਰੀਆਂ (ਗਿਆਨ ਅਤੇ ਕਰਮ) 9. ਹੰਕਾਰ ਤੋਂ ਦੂਰ 10. ਦੇਵੀ ਦਾ ਅਸਥਾਨ, ਮੰਦਰ 11. ਜਿਸਦਾ ਭੇਦ ਨ ਪਾਇਆ ਜਾ ਸਕੇ

**ਰਾਗੁ ਸੋਰਠਿ ॥**

ਸਭੁ ਪੜਨਾ ਸੁਨਣਾ ਥੋਥਾ॥ ਬਿਨੁ ਕਰਣੀ ਮਿਰਤਕ ਲੋਥਾ[1]॥
ਪੜਣੁ ਸੁਨਣੁ ਜਿਉ ਦੇਹੀ॥ ਵਿਚਿ ਕਰਣੀ ਜੀਉ ਸਨੇਹੀ॥ ੧॥
ਮਨ ਦੇਖਹੁ ਕਰਹੁ ਕਿਆਸੁ॥ ਖਟ ਸਾਸਤ੍ਰ ਅਰੁ ਪੁਰਾਨ ਅਠਾਰਹ ਕਹਦੇ ਬੇਦ ਬਿਆਸੁ॥ ੧॥ ਰਹਾਉ॥
ਕਰਣੀ ਬਾਝਹੁ ਕਹਣੀ ਥੋਥੀ॥ ਦੇਖਹੁ ਇਸਤਹਾਸ ਕਥਾ ਅਰੁ ਪੋਥੀ॥
ਕਰਣੀ ਬਾਝਹੁ ਹੋਗੁ ਖੁਆਰੀ॥ ਊਭੀ[2] ਬਾਹਿ ਕੂਕੇ ਦਰਬਾਰੀ॥ ੨॥ ੯॥ ੪੬॥

**ਰਾਗੁ ਸੋਰਠਿ ॥**

ਗੁਰੁ ਸਤਿਗੁਰ ਭਰਮੁ ਚੁਕਾਇਆ॥ ਏਕੋ ਰਾਮੁ ਰਹੀਮੁ ਖੁਦਾਇਆ॥
ਦੂਸਰੁ ਕੋਈ ਹੋਆ ਨ ਹੋਈ॥ ਅੱਲਹੁ ਅਲਖ ਅਜੋਨੀ ਸੋਈ॥ ੧॥
ਜਾ ਸੋਧੀ ਗੁਰ ਕੀ ਬਾਣੀ॥ ਸਾਸਤ੍ਰ ਬੇਦ ਪੁਰਾਣ ਕੁਰਾਣੀ॥ ੧॥ ਰਹਾਉ॥
ਹਿੰਦੂ ਤੁਰਕ ਕਹਾ ਤੇ ਆਏ॥ ਆਪੋ ਅਪਣੇ ਮਜਬ ਚਲਾਏ॥
ਜਿਸੁ ਢਹੀ ਭਰਮ ਕੀ ਭੀਤਾ॥ ਦਰਬਾਰੀ ਉਹੀ ਬਾਂਗ ਗਾਇਤ੍ਰੀ ਗੀਤਾ॥ ੨॥ ੧੦॥ ੪੭॥

**ਰਾਗੁ ਸੋਰਠਿ ॥**

ਪ੍ਰਭ ਕੈਸੀ ਕੁਦਰਤਿ ਧਾਰੀ ਧਰਨ ਅਕਾਸ ਰਖੇ ਨਿਰਧਾਰੀ[3]॥
ਚੰਦੁ ਸੂਰਜੁ ਦੋ ਦੀਪ ਜਗਾਏ॥ ਸਪਤਿ ਦੀਪ ਨਉ ਖੰਡ ਉਪਾਏ॥ ੧॥
ਪਰਮੇਸੁਰ ਬਣਤ ਬਣਾਈ॥ ਆਪੇ ਵੇਖੇ ਵਿਗਸੈ ਠਾਕੁਰ ਆਪੇ ਬਾਜੀ ਪਾਈ॥ ੧॥ ਰਹਾਉ॥
ਜਿਸ ਦਾ ਕੀਤਾ ਕੋਇ ਨ ਜਾਣੇ॥ ਅਪਣਾ ਕੀਤਾ ਆਪ ਪਛਾਣੇ॥
ਦਰਬਾਰੀ ਪਰਵਰਦਗਾਰੁ ਅਪਾਰਾ॥ ਆਪੇ ਜਾਣੇ ਸਿਰਜਣਹਾਰਾ॥ ੨॥ ੧੧॥ ੪੮॥

**ਰਾਗੁ ਸੋਰਠਿ ॥**

ਪ੍ਰਭ ਕਰਨ ਕਾਰਨ ਸਮਰਥੋ॥ ਜੋ ਰਾਖੇ ਦੇਕਰਿ ਹਥੋ॥ ਜਿਨਿ ਏਹਿ ਜੀਅ ਉਪਾਏ॥ ਸੋਈ ਮਾਰ ਜੀਵਾਏ॥੧॥
ਤੂਡਰੁ ਕਰਦਹ[4] ਕਾ ਕੋ॥ ਤਿਸ ਨੂਸਦਾ ਸਲਾਹੋ ਰੇ ਮਨ ਕੀਤਾ ਵਰਤੇ ਜਾ ਕੋ॥੧॥ ਰਹਾਉ॥
ਜਿਨਿ ਏਹ ਦੇਹਿ ਉਪਾਈ ਸੋਈ ਇਸਦਾ ਰਾਖਾ ਭਾਈ॥
ਤਿਸੁ ਬਿਨੁ ਕੋਇ ਨ ਰਾਖੇ ਮਾਰੇ॥ ਦਰਬਾਰੀ ਮਨ ਮਹਿ ਦੇਖੁ ਬੀਚਾਰੇ॥ ੨॥ ੧੨॥ ੪੯॥

**ਰਾਗੁ ਸੋਰਠਿ ॥**

ਨਾ ਮਨ ਕੋਈ ਭਰਮ ਹੰਢਾਵਹੁ॥ ਹੋਇ ਨਿਹਸੰਸੇ[5] ਹਰਿ ਗੁਨ ਗਾਵਹੁ॥ ੧॥ ਰਹਾਉ॥
ਜੇਹੀ ਜੇਹੀ ਜੂਨ ਉਪਾਈ॥ ਤੇਹੀ ਤੇਤਹੀ[6] ਦਾਤਿ ਦਿਵਾਈ॥
ਜਾਤਿ ਜਾਤਿ ਕੀ ਕਰੇ ਪਛਾਨਾ॥ ਆਪੇ ਕਰੇ ਆਪਣਾ ਭਾਣਾ॥ ੧॥
ਜੇਹੀ ਚੁੰਜ ਤੇਹੀ ਦੇ ਚੋਗਾ॥ ਜੇਹਾ ਕੋਈ ਜੇਹੇ ਜੋਗਾ॥
183.ਅ ਲਖ ਚੌਰਾਸੀ ਕੀ ਲੇਵੇ ਸਾਰ॥ ਦਰਬਾਰੀ ਤਿਸਥੋ /ਸਦ ਬਲਿਹਾਰ॥ ੨॥ ੧੩॥ ੫੦॥

**ਰਾਗੁ ਸੋਰਠਿ ॥**

ਗੁਰਸਬਦ ਸਲਾਈ ਪਾਈ[7]॥ ਉਹ ਨੈਨਹੁ ਮੈਲੁ ਗਵਾਈ॥
ਦੀਸਨ ਲਾਗਾ ਕਰਨੈਹਾਰਾ॥ ਰੂਪ ਰੇਖ ਵਰਨ[8] ਤੇ ਨਿਆਰਾ॥ ੧॥
ਸਤਿਗੁਰੁ ਵੈਦ ਸਿਆਣਾ॥ ਰੋਗ ਦਾਰੂ ਦੋਵੈ ਬੁਝੈ ਕਰੇ ਅਜਾਣ ਸੁਜਾਣਾ॥ ਰਹਾਉ॥
ਸਤਿਗੁਰੁ ਅਉਖਦ[9] ਨਾਮ ਲਗਾਇਆ॥ ਹਉਮੈ ਦੀਰਘ ਰੋਗੁ ਗਵਾਇਆ॥
ਨਾਨਕ ਪੰਥੀ ਜਨੁ ਦਰਬਾਰੀ॥ ਸਤਿਗੁਰ ਵਿਟਹੁ ਸਦ ਬਲਿਹਾਰੀ॥ ੨॥ ੧੪॥ ੫੧॥

---

1. ਮਰੇ ਹੋਏ ਦੀ ਲਾਸ਼ ਵਾਂਗ 2. ਉਂਚੀ ਬਾਂਹ ਕਰਕੇ 3. ਬਿਨਾਂ ਕਿਸੇ ਆਧਾਰ ਦੇ 4. ਕਰਦਾ ਹੈ 5. ਬੇਫਿਕਰ ਹੋ ਕੇ 6. ਓਹ ਜੇਹੀ 7. ਸੁਰਮੇ ਦੀ, ਗਿਆਨ ਦੀ 8. ਵਰਣ, ਜਾਤੀ ਭੇਦ 9. ਦੁਆਈ, ਦਵਾ-ਦਾਰੂ

**ੴ ਸਤਿਗੁਰ ਬਾਬਾ ਨਾਨਕੁ॥**

**ਰਾਗੁ ਸੋਰਠ॥ ਬਿਸਨਪਦੇ॥**

ਤੇਰਾ ਸਾਂਨੂ ਮੇਹਣਾ ਦੇਂਦੀ ਭੈਣਿ॥ ਮੇਹਣਾ ਦੇਂਦੀ ਮੂਲੁ ਨ ਸੰਗਦੀ ਮੁਖਹੁ ਅਲਾਵੇ ਵੈਣਿ॥ ੧॥ ਰਹਾਉ॥
ਸੀਲਾਵੰਤੀ[1] ਆਪ ਕਹਾਵੈ ਮੁਝੇ ਉਲਾਮੇ ਦੈਣਿ॥੧॥
ਨਿਸਿ ਮੁਖਿ ਦਰਿ ਦਰਿ ਪਲੀਏ ਘਿੰਨੈ ਦਿਨੇ ਚਰਾਇ ਧੈਨਿ[2]॥੨॥
ਰਾਧੇ ਹਰਿ ਪਹਿ ਕੂਕ ਸੁਣਾਇਆ ਰੋਇ ਦੀਆ ਭਰਿ ਨੈਨਿ॥੩॥
ਦਰਬਾਰੀ ਸੁਨੀ ਪੁਕਾਰ ਮੁਰਾਰੀ ਪਾਈ ਛਿਮਾਹੀ[3] ਹੈਨਿ॥੪॥੧॥੫੨॥

**ਰਾਗੁ ਸੋਰਠਿ ॥**

ਨੰਦ ਨੰਦਨ ਬੈਨੁ[4] ਬਜਾਈ॥ ਨੀਕੇ ਸੁਰ ਭਰ ਰਾਗ ਛਤੀਸਾ[5] ਜਿਨ ਸੁਨਿਆ ਸੁਧਿ ਭੁਲਾਈ॥ ੧॥ ਰਹਾਉ॥
ਗੋਕਲਪੁਰ ਮੇ ਟੇਰ[6] ਸੁਨੀ ਜਬ ਗੁਆਰ ਸਗਲ ਬਉਰਾਈ[7]॥
ਸੰਗਿ ਸਮੀਰ[8] ਜਿਉ ਬਾਸ ਕਮਲ ਕੀ ਅਲ[9] ਕਉ ਸਾਰ ਪਠਾਈ॥ ੧॥
ਊਹਾਂ ਧਿਆਨੁ ਸਗਲ ਕਾ ਛੂਟਾ ਹੈਰਾਨ ਭਈ ਸਭਿ ਰਾਈ॥
ਕਰਛੀ ਭਰ ਭੋਜਨੁ ਭੁਇ ਡਾਰਹਿ[10] ਸੁਧੁ ਬੁਧਿ ਗਈ ਉਥਾਂਈ॥ ੨॥
ਤਨੁ ਗੋਕਲੁ ਮਹਿ ਮਨੁ ਬਨ ਮਾਹੀ ਜਹ ਮੁਰਲੀ ਕਾਨਿ[11] ਸੁਨਾਈ॥
ਘੰਡਾ ਹੇੜੇ[12] ਦੀ ਹਰਣੀ ਵਾਂਙੂ ਉਤਿਵਲਿ ਦਉੜ ਸਿਧਾਈ॥ ੩॥
ਜਿਉ ਅਲਕਮਲ ਬਾਂਸ ਕਉ[13] ਦਉਰਹਿ ਤਿਉ ਟੇਰ ਉਠਿ ਗੈਲ ਉਠਿ ਧਾਈ॥
ਏਕ ਨਗਨ ਇਕ ਬਸਤ੍ਰ ਮਾਹੀ ਅਕਲਿ ਨ ਰਹੀਆ ਕਾਈ॥ ੪॥
ਮਤ ਬਉਰੀ ਮਦਮਾਤੇ[14] ਨਿਆਂਈ ਨਿਰਖੈ ਨੈਨਿ ਟਕਿ ਲਾਈ॥
ਦਰਬਾਰੀ ਗੁਆਰਨਿ ਬੇਗ ਸਿਧਾਈ ਜਿਉ ਕਰ ਤੇ ਛੂਟੀ ਹਵਾਈ[15]॥ ੫॥ ੨॥ ੫੩॥

**ਰਾਗੁ ਸੋਰਠਿ ॥**

ਨੰਦ ਨੰਦਨ ਗੁਆਰ ਬਤਾਈ॥ ਕਿਉ ਕਰਿ ਰੀ ਤੁਮ ਘਰਿ ਤੇ ਨਿਕਸੀ ਮਨ ਮਹਿ ਲਾਜ ਨ ਆਈ॥ ੧॥ ਰਹਾਉ॥
ਅਪਨੇ ਭਰਤੇ[16] ਸਭਿ ਤਜ ਆਈਆ ਆਗਿਆ ਨਿਗਮ[17] ਮਿਟਾਈ॥
ਆਪਿ ਮੁਹਾਰੀ ਉਝੜਿ ਵੈਦੀ ਪਿਤ ਪਤ ਲਾਜ ਗਵਾਈ॥ ੧॥
184.ਓ ਬੇਦ[18] ਕੀ ਬਾਤ ਤਦਹੁ ਹੀ /ਭੂਲੀ ਜਦ ਮੁਰਲੀ ਟੇਰ ਸੁਣਾਈ॥
ਕਿਆ ਕਹੁ ਤਾਤ ਮਾਤ ਕੀ ਲਾਜਾ[19] ਕਿਆ ਕਰੇ ਸਗਲ ਲੁਕਾਈ॥ ੨॥
ਕਉਨੁ ਪੁਰਾਨੁ ਸੁਨਾਵਹੁ ਹਮ ਕੋ ਪੰਡਿਤ ਭਏ ਕਨਾਈ॥
ਬਸਤ੍ਰ ਲਏ ਚੁਰਾਇ ਹਮਾਰੇ ਬਿਦਿਆ ਕਉਨ ਪਚਾਈ॥ ੩॥
ਤਨ ਕੇ ਭਰਤੇ ਹੈ ਵਹੁ ਹਮਰੇ ਮਨ ਮਹਿ ਸਾਂਤ ਨ ਆਈ॥
ਦਰਬਾਰੀ ਗੁਆਰਨਿ ਸਾਚ ਕਹਤ ਹੈ ਪਤਿ ਮਨ ਕੀ ਜਾਦਮਰਾਈ[20]॥ ੪॥ ੩॥ ੫੪॥

**ਰਾਗੁ ਸੋਰਠਿ ॥**

ਨੰਦ ਨੰਦਨ ਰਚੀ ਨਿਸਿ ਰਾਸਿ॥ ਤੀਰ ਕੰਦ੍ਹੀ[21] ਸਰਦ ਚਾਂਦਨੀ ਨਿਸਿ ਪਾਈ ਖਟਮਾਸਿ॥ ੧॥ ਰਹਾਉ॥
ਚੰਦਨ ਅਗਰੁ ਗੁਲਾਬ ਅਤਰੁ ਬਹੁ ਬਰਖਾ ਪੁਹਪ ਸੁਬਾਸਿ[22]॥ ਫੂਲਨ ਮਾਲ ਸਭਨ ਗਲ ਸੋਹੈ ਹਰਿ ਨਿਰਖਤਿ ਨਿਰਜਾਸਿ[23]॥੧॥
ਸੁਰਗੁਨ ਰੂਪ ਬਨਾਇ ਖਿਲਾਵੈ ਮਿਟੀ ਗੁਆਰਿ[24] ਪਿਆਸਿ॥ ਫੂਲਨਹਾਰ ਪਰੋਵਤਿ ਨਿਜਿ ਕਰਿ ਕੀਨੀ ਪੂਰਨ ਆਸਿ॥ ੨॥

---

1. ਬਹੁਤ ਸੀਤਲ, ਧੀਰਜ ਵਾਲੀ 2. ਗਊ, ਗਾਵਾਂ 3. ਖਿਮਾ (ਛਿਮਾ) ਕਰਨ ਦੀ 4. ਬੰਸਰੀ 5. ਸੁੰਦਰਤਾ ਭਰਪੂਰ 6. ਆਵਾਜ਼ 7. ਮਸਤੀ ਵਿੱਚ ਕੰਵਲੀ ਹੋ ਗਈ (ਬਾਉਰੀ) 8. ਠੰਡੀ ਪਉਣ, ਸੁਗੰਧ ਭਰੀ ਹਵਾ 9. ਭੌਰੇ 10. ਮਸਤੀ ਵਿੱਚ ਬਉਰੀਆਂ ਹੋਈਆਂ ਗੋਪੀਆਂ ਨੇ ਭੋਜਨ ਧਰਤੀ ਤੇ ਪਾ ਦਿੱਤਾ 11. ਕ੍ਰਿਸ਼ਨ 12. ਹਿਰਨ ਨੂੰ ਪਕੜਣ ਖਾਸ ਕਿਸਮ ਦਾ ਸੰਗੀਤ 13. ਭਉਰਾ ਕਮਲ ਦੀ ਸੁਗੰਧ ਨੂੰ 14. ਨਸ਼ੇ ਵਿੱਚ (ਮਦ) ਮਸਤ (ਮਾਤੇ) 15. ਆਤਿਸ਼ਬਾਜੀ, ਹਵਾ ਵਿੱਚ ਉੱਡਣ ਵਾਲੀ 16. ਪਤੀ, ਘਰ ਵਾਲੇ 17. ਬਿਲਕੁਲ 18. ਗਿਆਨ ਦੀ 19. ਲਾਜ, ਸ਼ਰਮ 20. ਜਾਦਵਾਂ ਦਾ ਰਾਜਾ, ਕ੍ਰਿਸ਼ਨ ਜੀ 21. ਨਦੀ ਦੇ ਕਿਨਾਰੇ 22. ਫੁੱਲਾਂ (ਪੁਹਪ) ਦੀ ਵਾਸ਼ਨਾ (ਸੁਬਾਸ) 23. ਨਤੀਜਾ (ਨਿਰਖਤ) 24. ਗੋਪੀਆਂ ਦੀ

ਜੋ ਜਨ ਅਉਸਰਿ ਕੈ ਵਿਚਿ ਆਏ ਕਾਟੀ ਜਮ ਕੀ ਫਾਸਿ॥
ਮਾਤ ਲੋਕ ਕੀ ਕਹੁ ਕਿਆ ਚਾਲੀ ਮੋਹੇ ਅਮਰ ਅਕਾਸਿ[1]॥ ੩॥
ਕਾਂਮੁ ਲਜਾਇ ਭਇਆ ਸਰਮਿੰਦਾ ਆਪੁ ਲੁਕਾਵਤਿ ਬਹੇ ਨ ਪਾਸਿ॥
ਦਰਬਾਰੀ ਤਿਸੁ ਅਉਸਰਿ ਮਹਿ ਨਾਰਦੁ ਬਚਨੁ ਮੁਕਾਇਆ ਰਾਸਿ॥ ੪॥ ੪॥ ੫੫॥

**ਰਾਗੁ ਸੋਰਠਿ ॥**

ਨੰਦ ਨੰਦਨ ਰਾਸਿ ਰਚਾਈ॥ ਜੋਗ ਮਾਇਆ ਸਭਿ ਊਪਰਿ ਪਸਰੀ ਨਾ ਭੁਖ ਨ ਤ੍ਰਿਖਾ ਊਂਘਾਈ[2]॥ ੧॥ ਰਹਾਉ॥
ਕਰਿ ਗਹਿ ਮੁਰਲੀ ਅਧਰਹੁ[3] ਆਂਨੀ ਨੀਕੈ ਸੁਰ ਕਰਵਾਈ॥
ਆਨੰਦ ਹੁਲਾਸੁ ਵਧਿਓ ਗੁਪੀਅਨ ਮਨ ਤੀਹ ਖਟ[4] ਰਾਗੁ ਵਜਾਈ॥ ੧॥
ਭੈਰੋ ਭੈਰਵੀ ਅਉਰੁ ਤਿਲੰਗੀ ਟੋਡੀ ਸੰਗਿ ਸੁਹਾਈ॥ ਜੈਤਸਿਰੀ ਲੈ ਜੈਜਾਵੰਤੀ ਭੀਵ ਪਲਾਸਰੀ ਗਾਈ॥
ਭੋਪਾਲੀ ਤਿਸੁ ਨਾਲਿ ਸੁਹੰਦੀ ਸੁਰ ਮੀਠੀ ਧਨਾਸਰੀ ਲਿਆਈ॥
ਦੁਤੀਏ ਮਾਲਕੌਂਸ ਸੰਗਿ ਪਰੀਆ ਇਨਿ ਕੀ ਵਾਰੀ ਆਈ॥ ੩॥
ਆਸਾ ਗੂਜਰੀ ਦੇਵਗੰਧਾਰੀ ਆਸਾਵਰੀ ਨੈ ਸੁਰਲਾਈ॥ ਮਾਲਵਾ ਰਮਕਲੀ ਸੰਗਿ ਸੋਹੇ ਨਟਵਰ[5] ਨਿਰਤਿ ਕਰਾਈ॥੪॥
ਮੇਘ ਮਲਾਇਰੁ ਰਾਗੁ ਤੀਸਰਾ ਖਟ ਪਰੀਆ ਲੈ ਆਇਆ॥
ਸੋਰਠਿ ਸਾਰੰਗ ਵਡਹੰਸੁ ਕਾਨੜਾ ਸੁੰਦਰੁ ਸੁਰ ਭਰਿ ਗਾਇਆ॥ ੫॥
ਮਾਝ ਬਿਹਾਗੜਾ ਦੋਊਗਾਵਹਿ ਕੀਮ ਨ ਕਾਈ ਆਵੈ॥ ਦੀਪਕੁ ਰਾਗ ਪ੍ਰੇਮ ਕਾ ਮਾਤਾ ਸੋ ਭੀ ਸੰਗਿ ਸੁਹਾਵੈ॥ ੬॥
184.ਅ ਮਾਲੀ ਗਉੜਾ ਅਉਰੁ ਕੀਸ਼ਰਾ ਗਉਰੀ ਗਾਵ ਸੁਨਾਵੈ॥ ਦੇਵਕਲੀ ਕਲਿਆਨ ਸੁਹੰਤੀ ਨਟੁ /ਅਪਨੈ ਸੁਰ ਗਾਵੈ॥੭॥
ਸਿਰੀ ਰਾਗ ਅਰ ਗਉਡ ਬਿਲਾਵਲ ਸੂਹਬ ਸੰਗਿ ਸੁਹੰਤੀ॥ ਮੰਦਾਰੀ ਗਉਰੀ ਹੋਇ ਉਦਾਸਾ ਸੁੰਦਰ ਛੰਦ ਕਹੰਤੀ॥੮॥
ਹਿੰਡੋਲੁ ਰਾਗੁ ਅਨੂਪ ਸੋਹਨਾ ਬਿੰਭਾਸ ਬਿਸੰਤੁ ਅਲਾਈ॥ ਕਿਦਾਰਾ ਮਾਰੂਅਉਰੁ ਤੁਖਾਰੀ ਸੰਧੜਾ ਇਨਿ ਸੰਗਿ ਗਾਈ॥੯॥
ਸੁਧਿ ਨ ਕੀਮਤਿ ਬੇਸੁਮਾਰੇ ਵਾਜੰਤ੍ਰ ਅਨਿਕ ਵਜਾਇਆ॥
ਦਰਬਾਰੀ ਬੇਪਰਵਾਹੁ ਬਿਧਾਤਾ ਅਚਰਜੁ ਖੇਲੁ ਬਨਾਇਆ॥੧੦॥੫॥੫੬॥

**ਰਾਗੁ ਸੋਰਠਿ ॥**

ਗੁਮਾਨ ਕੀ ਗੈਰ[6] ਸਭਨ ਮਨ ਆਈ॥ ਮਨਮਹਿ ਜਾਨਹਿ ਵਸਿ ਭਇਆ ਹੈ ਹਮਰੇ ਕੁਇਰ ਕਨਾਈ[7]॥੧॥ ਰਹਾਉ॥
ਅੰਤਰਜਾਮੀ ਸਭਿ ਬਿਧਿ ਜਾਨੈ ਸਗਲੀ ਰਹੀ ਉਖਾਂਈ॥
ਰਾਧਾ ਸੰਗ ਲੈ ਭਏ ਅਲੋਪਾ ਕੁਦਰਤਿ ਕਰਿ ਦਿਖਲਾਈ॥ ੧॥
ਸੂਰ ਅਸਤ ਜੈਸੇ ਤਿਮਰੁ[8] ਪਸਰਤਾ ਐਸੇ ਹੀ ਹੋਇ ਆਈ॥
ਪਛੋਤਾਵਹਿ ਹਾਥ ਮਰੋਰਹਿ ਰੋਵਹਿ ਨੈਨ ਭਰਾਈ॥ ੨॥
ਮਣਕੋ[9] ਖੋਇ ਸਰਪ ਕਤਿ ਜੀਵਹਿ ਦੁਖੀ ਹੋਇ ਬਪੁ[10] ਜਾਈ॥
ਥਰ ਥਰ ਕਾਂਪਤ ਸੂਝਤਿ ਨਾਹਨ ਦੀਪਕ ਧਾਂਮ ਬੁਝਾਈ॥ ੩॥
ਸਗਲੀ ਗੁਆਰ ਰਹੀ ਹੈਰਾਨੀ ਏਕਾ ਸੰਗਿ ਸਿਧਾਈ॥
ਦਰਬਾਰੀ ਸਗਲੀ ਝੁਰੈ ਗੁਆਰਨਿ ਪ੍ਰੇਮ ਠਗਉਰੀ ਖਾਈ॥ ੪॥ ੬॥ ੫੭॥

**ਰਾਗੁ ਸੋਰਠ॥ ਅਸਪਟਦੀਆ॥ ਘਰੁ ੧॥**

**ੴ ਸਤਿਗੁਰੂ ਬਾਬਾ ਨਾਨਕੁ॥**

ਬਾਰ[11] ਵਿਵਸਥਾ ਬਿਰਥੀ ਭਈ ਰਾਮੁ ਨ ਆਇਓ ਚੀਤਿ॥
ਬੁਧਿ ਸੁਧਿ ਕੁਛੁ ਨਾਹੀਂ ਭਈ ਮਾਤ ਪਿਤਾ ਸਉ ਪ੍ਰੀਤਿ॥
ਭਲਾ ਬੁਰਾ ਜਿਨਿ[12] ਸਮਝਈ ਭਾਈ ਨ ਜਾਣੇ ਨੀਤਿ ਅਨੀਤਿ[13]॥ ੧॥

1. ਸਦਾ ਸਥਿਰ ਅਕਾਸ਼ 2. ਤ੍ਰੇਹ (ਤਿਖਾ) ਅਤੇ ਊਂਘ 3. ਬੁੱਲਾਂ ਨਾਲ 4. ਤੀਹ ਰਾਗਣੀਆਂ ਅਤੇ ਛੇ ਰਾਗ ਇਨ੍ਹਾਂ ਰਾਗਾਂ ਦਾ ਵਿਸਥਾਰ ਛੰਦ ਕਾਵਿ ਵਾਲੇ ਭਾਗ ਵਿੱਚ ਵੇਖੋ 5. ਨਾਟਕ ਖੇਡਣ ਵਾਲਾ, ਇਥੇ ਭਾਵ ਕ੍ਰਿਸ਼ਨ ਤੋਂ ਹੈ 6. ਹੰਕਾਰ ਦੀ ਗਰਦ ਅਥਵਾ ਮੈਲ 7. ਕ੍ਰਿਸ਼ਨ ਜੀ 8. ਹਨੇਰਾ 9. ਸੱਪ ਦੀ ਮਣੀ 10. ਜੀਵਨ 11. ਬਚਪਨ 12. ਨਾ 13. ਨੀਤੀ ਅਤੇ ਅਣਨੀਤੀਂ

ਸਭੇ ਅਵਸਥਾ ਕੁਛੁ ਨਹੀ ਬਿਨਾ ਰਾਮ ਕੇ ਨਾਮ॥
ਰਾਮ ਨਾਮ ਬਿਨੁ ਸੁਖੁ ਨਹੀਂ ਭਾਈ ਅਵਤਰ[1] ਹੋਵਹਿ ਕਾਂਮ॥ ੧॥ ਰਹਾਉ॥
ਬੀਸੀ[2] ਮਸੂ[3] ਭੇਉ ਭੈਆ ਭਾਈ ਨਿਜ ਸਮ ਬਦੇ[4] ਨ ਕੋਇ॥
ਜਿਨਿ ਕੀਤਾ ਜਿਨਿ ਸਭੁ ਕਿਛੁ ਦੀਤਾ ਜਾਤੋ ਨਾਹੀ ਸੋਇ[5]॥
ਇਕਸੇ ਹਰਿ ਕੇ ਨਾਮ ਬਿਨੁ ਭਾਈ ਸਭੁ ਧਨੁ ਚਲਿਆ ਖੋਇ॥ ੨॥
ਤੀਸਾ[6] ਕਾ ਸੁੰਦਰ ਭਇਆ ਭਾਈ ਮਨ ਮਹਿ ਅਤ ਅਭਿਮਾਨੁ॥
ਅਉਰਾ ਲਘ[7] ਆਪਸ ਕਉ ਦੀਰਘ[8] ਬਦੇ ਨ ਆਪ ਸਮਾਨ॥
ਭਰਮ ਭੁਲਾਵੈ ਭੁਲੀਆ ਭਾਈ ਭਜਿਆ ਨਾ ਭਗਵਾਨੁ॥ ੩॥
ਚਾਲੀਸੀ ਪੁਰੁ ਪੂਰਨੁ ਭਇਆ ਭਾਈ ਵਧਿਆ ਬਹੁ ਪਰਵਾਰੁ॥
ਪੁੱਤ੍ਰ ਕਲਤ੍ਰ[9] ਸੰਚ ਧਨੁ[10] ਭਾਈ ਸਮਝੈ ਨਾਂਹਿ ਗਵਾਰੁ॥
185.ੳ ਇ /ਨ ਮਹਿ ਅਟਕ ਪਾਪੀ ਭਇਆ ਭਾਈ ਸਿਰਜਨਹਾਰ ਵਿਸਾਰ॥ ੪॥
ਪੰਜਾਸੀ[11] ਪਗੁ ਖਿਸਨੈ ਲਗਾ ਭਾਈ ਅਧਖੜ ਹੋਈ ਦੇਹ॥
ਮੂਰਖੁ ਜਾਣੈ ਅਸਥਿਰੋ ਭਾਈ ਅੰਤ ਖੇਹ ਕੀ ਖੇਹ॥
ਜਿਸਨੈ ਮਨੁ ਤਨੁ ਧਨੁ ਦੀਆ ਭਾਈ ਕਿਉ ਨ ਤਿਸੁ ਜਸੁ ਲੇਹਿ॥ ੫॥
ਸਠੀ[12] ਤੇ ਬੁਢਾ ਭਇਆ ਭਾਈ ਤ੍ਰਿਸਨਾ ਭਈ ਜੁਆਨ॥
ਨੈਨੀ ਨੀਰੁ ਵਹੀਰੁ ਭਇਆ ਭਾਈ ਬਹਰੇ ਹੂਏ ਕਾਨ[13]॥
ਬਿਰਥੀ ਖੋਈ ਆਰਜਾ ਭਾਈ ਨ ਭਜਿਆ ਭਗਵਾਨੁ॥੬॥
ਸਤਰ ਕੀ ਮਤਿਹੀਣੁ[14] ਭਇਆ ਭਾਈ ਧਨ ਕੀ ਲੋੜਿ ਨ ਜਾਇ॥
ਮਾਇਆ ਮਾਇਆ ਕਰਿ ਮੂਏ ਭਾਈ ਭੂਲੇ ਭਟਕਾ ਖਾਇ॥
ਰਾਮ ਨਾਮੁ ਨ ਚੇਤਨੀ ਭਾਈ ਚੱਲਿਆ ਜਨਮੁ ਗਵਾਇ॥੭ ॥
ਅੱਸੀਹਾਂ ਕਾ ਅਸੁਧੁ ਭਇਆ ਭਾਈ ਮੰਜੇ ਪਇਆ ਸਰੀਰੁ॥
ਮਾਇਆ ਮੋਹੁ ਅਗਲਾ[15] ਭਇਆ ਭਾਈ ਨੈਨਹੁ ਨੀਰੁ ਵਹੀਰੁ॥
ਕਿਤੁ ਹੀ ਕਾਂਮ ਨ ਕੁਛੁ ਭਇਆ ਭਾਈ ਨਾ ਭਜਿਆ ਸੁਰਧੀਰੁ[16]॥ ੮॥
ਅਜੈ ਸੁਮਾਰੁ ਮੁਰਾਰ ਭਾਈ ਕਿਛੁ ਬਿਗਰਿਓ ਨਾਹਿ ਅਜੈ ॥
ਅਜਮਲ ਵਾਂਙੂ ਅਜੈ ਭਜੁ ਭਾਈ ਜਮਕੰਕਰ ਜਾਂਹਿ ਲਜੈ[17]॥
ਤਿਨ ਕੀ ਸੁਭ ਸਭ ਆਰਜਾ ਭਾਈ ਜੋ ਹਰਿ ਹਰਿ ਨਾਮੁ ਭਜੈ॥ ੯॥
ਨੱਬਿਅਹਿ ਕਾ ਨਿਵਿਓ ਨਹੀ ਭਾਈ ਨਾਹਿ ਸਮਾਲੇ ਆਪੁ॥
ਬਾਲਕ ਜੇਹੀ ਬੁਧ ਹੋਇ ਭਾਈ ਨਾਹਨ ਜਾਪੁ ਨ ਤਾਪੁ॥
ਲਾਜ ਕੁਲਾਜ[18] ਨ ਜਾਣਈ ਭਾਈ ਸਮਝੈ ਪੁੰਨੁ ਨ ਪਾਪੁ॥ ੧੦॥
ਸਉ ਭੀ ਜੀਵਣੁ ਨ ਪਾਵਈ ਭਾਈ ਬਹੁਤ ਪਾਪਾ ਮਾਂਹਿ॥
ਪਹਿਰੇ ਦਸੇ ਗਵਾਇਆ ਭਾਈ ਖੋਇ ਜਨਮੁ ਸਭ ਜਾਂਹਿ॥
ਨਾਨਕ ਪੰਥੀ ਇਉ ਕਹੈ ਭਾਈ ਦਰਬਾਰੀ ਪਕੜੁ ਪਨਾਹਿ[19]॥ ੧੧॥ ੧॥ ਪ੮॥

---

1. ਅਬਤਰ, ਬਹੁਤ ਖਰਾਬ 2. ਵੀਹ ਸਾਲ ਦੀ ਉਮਰ ਵਿੱਚ 3. ਮੁੱਛਾਂ ਫੁੱਟ ਆਈਆਂ 4. ਆਪਦੇ ਵਰਗਾ ਸਮਝਦਾ 5. ਖਬਰ ਨਹੀਂ ਲੈਂਦਾ (ਅਰਥਾਤ ਮਾਂ ਪਿਉ ਦੀ ਪਰਵਾਹ ਨਹੀਂ ਕਰਦਾ) 6. ਜਦੋਂ ਤੀਹ ਸਾਲ ਦਾ ਹੋ ਗਿਆ 7. ਛੋਟੇ, ਘਟੀਆ 8. ਵੱਡਾ ਜਾਂ ਭਾਰਾ (ਗਿਣਦਾ ਹੈ) 9. ਪਤਨੀ, ਨਾਰ 10. ਧਨ ਇੱਕਠਾ (ਸੰਚ) ਕਰਕੇ 11. ਪੰਜਾਹ ਸਾਲ ਦਾ 12. ਸੱਠ ਸਾਲ ਦੀ ਉਮਰ ਤੇ 13. ਕੰਨਾਂ ਤੋਂ ਬੋਲਾ 14. ਮੱਤ ਘਟ ਗਈ, ਭੁੱਲਣ ਲੱਗ ਪਿਆ 15. ਬਹੁਤ ਅਧਿਕ 16. ਦੇਵਤਿਆਂ ਦੀ ਧਿਰ, ਭਗਵਾਨ 17. ਲੱਜਿਆ ਜਾਵੇਗਾ 18. ਸ਼ਰਮ ਹਯਾ ਅਤੇ ਬੇਸ਼ਰਮੀ 19. ਆਸਰਾ ਲੈ

**ਰਾਗੁ ਸੋਰਠਿ ॥**

ਭਉਦੂ[1] ਗੋਬਰ ਕਉ ਗਹੇ ਭਾਈ ਭਉਰਾ ਬਾਸੁ ਸੁਬਾਸੁ॥ ਤਿਉ ਸਾਕਤਿ[2] ਗਾਹਕ ਪਾਪ ਕੇ ਭਾਈ ਸਾਧੂ ਸੁਭ ਅਭਿਆਸੁ॥੧॥
ਸਾਧ ਸੰਗਤਿ ਭੈਜਲੁ ਤਰਿ ਜਾਹੁ॥ ਸਾਕਤ ਬੇੜੀ ਲੋਹ ਕੀ ਭਾਈ ਪੈ ਭੈਜਲੁ ਡੁਬ ਜਾਹੁ॥੧॥ ਰਹਾਉ॥
ਸਾਕਤਿ ਸਚੁ ਨ ਭਾਵਈ ਭਾਈ ਕਪਟੀ ਅਤ ਕੂੜਿਆਰ॥ ਈਹਾਂ ਸਦਾਨਿ ਸੁਰਖੁਰੂਭਾਈ ਦਰਗਹ ਗਏ ਖੁਆਰੁ॥੨॥
ਕਾਗੁ ਨਾ ਤਿਆਗੇ ਕੁਰੰਗ[3] ਜਿਉ ਭਾਈ ਤਿਉ ਸਾਕਤੁ ਕਰਮ ਕਮਾਇ॥
185.ਅ ਮੋਤੀ ਚੋਗ ਚੁਗਾਈਐ ਭਾਈ ਕਾਗੁ ਕੁਰੰਗ ਕ /ਉ ਜਾਇ॥੩॥
ਕੂਕ[4] ਕੁਮਤਿ[5] ਨ ਤਿਆਗਈ ਭਾਈ ਸਾਕਤਿ ਸੋਇ ਸੁਭਾਉ॥ ਸਮਝਾਇਆ ਸਮਝੈ ਨਹੀਂ ਭਾਈ ਚਾਰੇ ਬੇਦੁ ਸੁਣਾਉ॥੪॥
ਸਾਧਾ ਅੰਦਰਿ ਸਿਵ[6] ਵਸੈ ਭਾਈ ਸਾਕਤਿ ਸਕਤ ਸਮਾਇ॥ ਜਿਉ ਪਥਰ ਪਾਨੀ ਨ ਭਿਜੇ ਸਾਕਤ ਖਬਰ ਨ ਪਾਇ॥੫॥
ਸਾਕਤਿ ਸੰਗ ਨ ਕੀਜਈ ਭਾਈ ਜੇ ਕਾ ਪਾਰ ਵਸਾਇ॥ ਆਪਿ ਡੂਬਹਿ ਪਰਨਿੰਦਾ ਮਹਿ ਭਾਈ ਅਉਰਾ ਦੇਹਿ ਡੁਬਾਇ॥੬॥
ਸਾਧ ਸੰਗ ਸੁਖੁ ਉਪਜੈ ਭਾਈ ਉਜਲੁ ਹੋਵੈ ਮੁਖੁ॥ ਦਰਗਹ ਵੰਞਹਿ[7] ਸਾਬਤੇ ਭਾਈ ਪਾਵਹਿ ਸਗਲੇ ਸੁਖ॥੭॥
ਵਡੇ ਭਾਗ ਤੇ ਪਾਈਐ ਭਾਈ ਸਾਧ ਸੰਗੁ ਕਲਿ ਮਾਂਹਿ॥ ਮਾਣਸ ਤੇ ਦੇਵਤੇ ਭਏ ਭਾਈ ਪਾਪ ਸਰੀਰਹੁ ਜਾਹਿ॥੮॥
ਸਾਧ ਸੰਗੁ ਗੁਣ ਗਾਈਅਹਿ ਭਾਈ ਭਗਤਿ ਪਰਾਪਤਿ ਹੋਇ॥
ਸਾਧ ਸੰਗ ਤਿਨ ਕਉ ਮਿਲੈ ਭਾਈ ਜਿਨਿ ਧੁਰਿ ਲਿਖਿਆ ਸੋਇ॥੯॥
ਨਾਨਕ ਪੰਥੀ ਗਾਂਵਦਾ ਭਾਈ ਜਨੁ ਦਰਬਾਰੀ ਦਾਸੁ॥ ਸਾਧ ਸੰਗੁ ਦੀਜੈ ਪ੍ਰਭੂ ਮੇਟਹੁ ਅਉਰੁ ਪਿਆਸ॥੧੦॥੨॥੫੯॥

**ਰਾਗੁ ਸੋਰਠਿ ॥**

ਸਚਾ ਸਉਦਾ ਕੀਜੀਏ ਭਾਈ ਕਰੀਏ ਨਾਮੁ ਵਿਹਾਝੁ[8]॥ ਤੈਥੋ ਪਰਖ ਨ ਆਵਈ ਭਾਈ ਨ ਮਿਲੈ ਦਲਾਲਾ ਬਾਝੁੰ॥੧॥
ਮੇਰੇ ਜੀਅੜਿਆ ਸੰਤ ਦਲਾਲੀ[9] ਭਾਲ॥ ਸਚੀ ਖੇਪ[10] ਲਦਾਇਨੀ ਭਾਈ ਜੋ ਨਿਬਹੇ ਤੇਰੇ ਨਾਲਿ॥੧॥ ਰਹਾਉ॥
ਸੰਤ ਦਲਾਲੀ ਲੈਨਿਗੇ ਭਾਈ ਦੇਇ ਮਿਲਹੁ ਤਿਨਿ ਜੀਉ॥ ਏਉ ਨ ਦੇਨੀ ਪਰਖ ਕੈ ਭਾਈ ਸੰਤਨ ਚੇਰਾ ਥੀਉ॥੨॥
ਜੀਉ ਨ ਦੇਂਦੇ ਸੰਗੀਏ ਭਾਈ ਸਉਦਾ ਏਹੁ ਇਨਾਮੁ॥ ਸਿਰੁ ਸਾਧੂਕਉ ਦੇ ਮਿਲੋ ਭਾਈ ਨਾਹਿ ਤ ਲੇਗਾ ਜਾਮੁ[11]॥੩॥
ਸਿਰ ਕੈ ਸਾਟੈ[12] ਜੇ ਮਿਲੈ ਸਉਦਾ ਢੀਲ ਨ ਕਰਹੁ ਅਜਾਣੁ॥ ਤਨੁ ਮਨੁ ਧਨੁ ਦੇ ਪਾਈਯੈ ਭਾਈ ਸਉਦਾ ਸਸਤਾ ਜਾਣੁ॥੪॥
ਏਹ ਵਸਤੁ ਅਮੋਲੁ ਹੈ ਭਾਈ ਸਾਧ ਜਨਾ ਕੈ ਪਾਸਿ॥ ਸਿਰੁ ਸਾਧੂਕਉ ਦੇ ਮਿਲੋ ਭਾਈ ਹੋਇ ਨ ਜਮ ਕੀ ਤ੍ਰਾਸ॥੫॥
ਸਾਧ ਸਮਾਗਮੁ ਹਰਿ ਭਜਨੁ ਭਾਈ ਜਗ ਮਹਿ ਦੁਇ ਦੁਲੰਭੁ॥ ਏਹਾ ਪਉੜੀ ਮਿਲਣ ਦੀ ਭਾਈ ਮਾਣਸ ਜਨਮੁ ਅਚੰਭੁ[13]॥੬॥
ਜਿਉ ਕਿਉ ਸਾਧੂ ਕਉ ਮਿਲਹੁ ਭਾਈ ਸੰਗਹੁ ਨਾਹਿ ਨਿਸੰਗੁ॥ ਲੋਹੇ ਤੇ ਕੰਚਨੁ ਹੋਵਹੁ ਭਾਈ ਚੜੈ ਚਵਗੁਣੁ[14] ਰੰਗ॥੭॥
185.ੳ[15] ਸਾਧੂ ਸਰਨੀ ਛੁਟੀਏ ਭਾਈ ਤਿਆਗਹੁ/ ਅਉਰ ਜੰਜਾਲ॥ ਦਰਬਾਰੀ ਦਰਿ ਮੁਖੁ ਉਜਲਾ ਭਾਈ ਜੇ ਹੋਵਹਿ ਸਾਧ ਰਵਾਲ[16]॥੮॥੩॥੬੦॥

**ਰਾਗੁ ਸੋਰਠਿ ॥**

ਅਪਣਾ ਕੀਤਾ ਪਾਈਯੈ ਭੌਦੂ[17] ਭਾਂਵੈ ਕਰਿ ਕੈ ਵੇਖੁ॥ ਪਰਾਈ ਕਰਣੀ ਕੰਮਿ ਕਿਤੁ ਭੌਦੂ ਹੋਇ ਨ ਕੁਛੁ ਵਸੇਖੁ[18]॥੧॥
ਮੇਰੇ ਮਨਾ ਕੀਤਾ ਆਪਣਾ ਪਾਈਐ॥ ਜੇਹੀ ਕਰਨੀ ਤੇਰੀ ਭਰਨੀ ਭੌਦੂਕਾਹੇ ਕੂੜ ਕਮਾਈਐ॥੧॥ ਰਹਾਉ॥
ਕਚੁ ਵਿਹਾਝਹਿ ਕਾਹਿ ਨੂੰ ਭੌਦੂ ਸਰਪਰ ਤੋਟਾ ਹੋਇ॥ ਜਿਨਾ ਕਚੁ ਵਿਹਾਝਿਆ ਭੌਦੂ ਸੇਈ ਚਲੇ ਰੋਇ॥੨॥
ਮਾਣਸ ਜਨਮੁ ਦੁਲੰਭੁ ਹੈ ਭੌਦੂ ਹੋਇ ਨ ਬਾਰੋ ਬਾਰ॥ ਜੋ ਕਦੇ ਹਥ ਨ ਆਵਈ ਭੌਦੂ ਸੋ ਕਿਉ ਨਾ ਚਲਹਿ ਸਵਾਰਿ॥੩॥
ਭਗਤਿ ਬਿਨਾ ਭਉ ਨ ਭਜੈ ਭੌਦੂਭੈ ਬਿਨੁ ਭਗਤਿ ਨ ਹੋਇ॥
ਗਿਆਨ ਬਿਨਾ ਗੁਰੁ ਨ ਮਿਲੈ ਭੌਦੂ ਗੁਰ ਬਿਨੁ ਗਿਆਨੁ ਨ ਹੋਇ॥੪॥
ਗਾਹਕ ਬਿਨੁ ਗੁਣੁ ਵੇਚੀਐ ਭੌਦੂ ਮੁਲ ਨ ਪਲੈ ਪਾਇ॥ ਜੈਸੇ ਲਾਲੁ ਅਮੋਲ ਥਾ ਭੌਦੂ ਕਉਡੀ ਬਦਲੇ ਜਾਇ॥੫॥
ਪੁਛਹੁ ਜਾਇ ਸਿਆਣਿਆ ਭੌਦੂ ਮਨ ਕੀ ਸੇਧ ਨ ਚਲੁ॥ ਐਥੇ ਰਹਣੁ ਨ ਹੋਵਈ ਭੌਦੂ ਚਲਣ ਅਜੁ ਕੇ ਕਲ॥੬॥
ਜੋ ਆਇਆ ਸੋ ਉਠਿ ਗਇਆ ਭੌਦੂਏਥੇ ਰਹਿਓ ਨ ਕੋਇ॥ ਕੋਈ ਲਾਹਾ ਲੈ ਗਏ ਭੌਦੂਕੇਈ ਗਏ ਗਵਾਇ॥੭॥
ਨਾਨਕ ਪੰਥੀ ਆਖਿਆ ਭੌਦੂਸਚੋ ਸਚੁ ਵਖਾਣੁ॥ ਆਪਿ ਭਾਵੈ ਤਾ ਬਖਸਿ ਲੈਏ ਭੌਦੂਆਪੇ ਦੇਵੈ ਦਾਣੁ॥੮॥੪॥੬੧॥

---

1. ਭੂੰਡ ਗੋਹੇ ਦਾ 2. ਪਾਪੀ ਪੁਰਸ਼, ਨਾਸਤਿਕ 3. ਮਰੇ ਹੋਏ ਪਸ਼ੂ ਦੀਆਂ ਹੱਡੀਆਂ ਦਾ ਢਾਂਚਾ 4. ਕੂਕਰ, ਕੁੱਤਾ 5. ਬੁਰੀ ਮੱਤ 6. ਕਲਿਆਣ ਕਾਰੀ ਭਾਵ ਪ੍ਰਭੂ 7. ਜਾਂਦਾ ਹੈ 8. ਵਣਜ ਕਰ 9. ਵਿਚੋਲੇ ਅਰਥਾਤ ਗੁਰੂ 10. ਸਉਦਾ 11. ਜਮਦੂਤ 12. ਸਿਰ ਦੇ ਬਦਲੇ, ਸਿਰ ਦੇ ਕੇ 13. ਅਚੰਭੇ ਵਾਲਾ, ਹੈਰਾਨੀ ਜਨਕ 14. ਚਾਰ ਗੁਣਾਂ 15. ਮੂਲ ਲਿਖਤ ਵਿੱਚ 185 ਲਿਖਿਆ ਹੋਇਆ ਹੈ ਜਦ ਕਿ ਇਥੇ 186 ਚਾਹੀਦਾ ਹੈ ਪਰ ਅੱਗੋਂ 187 ਲਿਖਣ ਨਾਲ ਗਿਣਤੀ ਠੀਕ ਹੋ ਗਈ 16. ਚਰਨ ਧੂੜ 17. ਐ ਮੂਰਖ 18. ਖੁਸ਼ੀ ਅਨੰਦ

**ਰਾਗੁ ਸੋਰਠਿ ॥**

ਸੋਈ ਸਾਹਿਬੁ ਸਿਮਰੀਏ ਪਿਆਰੇ ਜਿਸ ਦਾ ਹੈ ਸਭੁ ਕੋਇ॥ ਸਭਨਾ ਦਾ ਜੋ ਖਸਮੁ ਪਿਆਰੇ ਤਿਸ ਤੇ ਬਿਰਥਾ ਨਾ ਕੋਇ॥੧॥
ਸੋਈ ਸਚਾ ਸਾਹੁ ਹੈ ਅਉਰ ਸਭ ਵਣਜਾਰੇ॥ ਆਪੇ ਦਏ ਸਜਾਇ ਪ੍ਰਭੁ ਆਪੇ ਪਾਰ ਉਤਾਰੇ॥੧॥ ਰਹਾਉ॥
ਜਿਸ ਦਾ ਕੀਤਾ ਵਰਤਿਦਾ ਪਿਆਰੇ ਸੋ ਸਿਮਰਹੁ ਸਾਈ॥ ਸਚਾ ਸਾਹਿਬ ਆਪ ਹੈ ਪਿਆਰੇ ਸਚੁ ਸਚੀ ਨਾਈ॥੨॥
ਸਭਨਾ ਰਿਜਕੁ ਸੰਬਾਹਿਦਾ[1] ਪਿਆਰਾ ਦੇਵਣਹਾਰੁ ਦਾਤਾਰੁ॥ ਤਿਸੁ ਬਿਨੁ ਦੂਜਾ ਕੋ ਨਹੀਂ ਪਿਆਰੇ ਸੋ ਸਿਰਜਨਹਾਰੁ॥੩॥
ਹਿੰਦੂਕਹਦੇ ਰਾਮ ਰਾਮ ਪਿਆਰੇ ਮੁਸਲਮਾਨ ਖੁਦਾਇ॥ ਇੱਕੋ ਰਾਮ ਰਹਿਮਾਨੁ[2] ਹੈ ਪਿਆਰੇ ਦੇਖਹੁ ਮਨ ਪਰਤਾਇ॥੪॥
ਕਰਤਾ ਹਰਤਾ ਆਪਿ ਹੈ ਪਿਆਰਾ ਦੂਸਰ ਕੋਈ ਨਾਂਹਿ॥ ਭੂਕਤ ਭਰਮਹਿ ਮੂਰਖ ਮਨਾਂ ਬੂਝਹੁ ਬੇਦੁ ਉਗਾਹੁ[3]॥੫॥
ਦੀਨ ਦਿਆਲੁ ਗੁਪਾਲੁ ਹੈ ਪਿਆਰਾ ਪਤਿਤ ਉਧਾਰਨਹਾਰੁ॥ ਭਗਤਿ ਵਛਲੁ ਭਗਵਾਨੁ ਪਿਆਰਾ ਕਰਿ ਕਰਿ ਵੇਖਣਹਾਰੁ॥੬॥
ਜਨੁ ਦਰਬਾਰੀ ਸਰਨਿ ਪਿਆਰੇਂ ਜਿਉ ਜਾਣਹੁ ਤਿਉ ਰਾਖੁ॥ ਕਰਿ ਕਿਰਪਾ ਕ੍ਰਿਪਾਲ ਗੁਸਾਂਈ ਮੈਨੂੰ ਮੇਰਾ ਆਖੁ[4]॥੭॥੫॥੬੨॥

**ਰਾਗੁ ਸੋਰਠਿ ॥**

ਭਗਤ ਵਛਲੁ[5] ਪ੍ਰਭ ਨਾਮੁ ਸਦਾਇਆ॥ ਪਤਿਤ ਉਧਾਰਨੁ ਬਿਰਦੁ ਤੁਮਾਰਾ ਬੇਦੁ ਪੁਰਾਣੀ ਗਾਇਆ॥੧॥ ਰਹਾਉ॥
ਅਮਿਰੀਕ ਭਗਤ ਕਾ ਸੰਸਾ ਕਾਟਿਆ ਦਸ ਅਵਤਾਰੀ ਆਇਆ॥
ਥੰਮ ਫਾਰ ਹਰਨਾਕਸ ਛੇਦਿਓ ਤਖਤਿ ਪਹਿਲਾਦ ਬਹਾਇਆ॥ ੧॥
ਭਭੀਖਨ ਕਉ ਲੰਕਾ ਪ੍ਰਭ ਬਖਸੀ ਰਾਵਣੁ ਨਿਜ ਕਰਿ ਘਾਇਆ॥
ਸੀਤਾ ਕਾ ਸਤੁ ਪ੍ਰਗਟ ਕੀਆ ਬੰਦਹੁ ਅਮਰ ਛਡਾਇਆ॥ ੨॥
ਕੰਨਿਆ ਤੇ ਪੁਰਖਨੁ ਕਰਿ ਦੀਆ ਹੀਹੈ ਜਨਮੁ ਵਟਾਇਆ॥
ਸਰਨ ਪਰੇ ਕੀ ਲਾਜ ਪ੍ਰਭ ਕਉ ਅਪਨਾ ਬਿਰਦੁ ਰਖਾਇਆ॥ ੩॥
ਧ੍ਰੋਪਤਿ ਕੀ ਪ੍ਰਭ ਪੈਜ ਸਵਾਰੀ ਪੜਦੇ ਢਕਦਾ ਆਇਆ॥
ਚੰਦ੍ਰਹਾਂਸ ਕੀ ਰਖਿਆ ਕੀਨੀ ਭਗਤੁ ਜਗਤਿ ਪ੍ਰਗਟਾਇਆ॥ ੪॥
ਸੁਦਾਮੇ ਤੰਦਲ ਮੁਖਿ ਮੇਲੇ ਸਾਗੁ ਬਿਦਰ ਕਾ ਖਾਇਆ॥
ਭੀਲਨੀ ਕੈ ਖਾਇ ਬੇਰ ਅਘਾਇਆ[6] ਕਰਮਾ ਰਾਮੁ ਜਿਵਾਇਆ॥ ੫॥
ਨਰਸੀ ਕੀ ਪ੍ਰਭ ਹੁੰਡੀ ਤਾਰੀ ਬਨਿ ਦਰਵਾਨੁ ਕਹਾਇਆ॥
ਪਾਰਬ੍ਰਹਮੁ ਪਰਮੇਸੁਰੁ ਮਾਧੋ ਪਾਰਥ[7] ਰਥੁ ਹਕਵਾਇਆ॥ ੬॥
ਨਾਮਦੇਵ ਕੀ ਛਾਨ ਛਵਾਈ ਲੋਕਾ ਪਰਚਾ ਪਾਇਆ॥
ਮੁਈ ਗਾਇ ਜੀਵਾਈ ਠਾਕੁਰ ਦੇਹੁਰਾ ਤੁਰਤੁ ਫਿਰਾਇਆ॥ ੭॥
ਸਧਨੇ ਪਰਤੰਙਿਆ[8] ਰਾਖੀ ਗੋ ਤੇ ਬੈਲ[9] ਕਰਾਇਆ॥
ਰੱਖਿਆ ਕਰੀ ਕੰਬੀਰ ਭਗਤਿ ਕੀ ਹਸਤੀ ਆਗੇ ਪਾਇਆ॥ ੮॥
ਭਗਤਾ ਕੀ ਪਤਿ ਰਖਦਾ ਆਪੇ ਪਾਰਬ੍ਰਹਮੁ ਹਰਿ ਰਾਇਆ॥
ਨਾਨਕ ਪੰਥੀ ਜਨੁ ਦਰਬਾਰੀ ਹਰਿ ਜਸੁ ਗਾਇ ਸੁਣਾਇਆ॥ ੯॥ ੬॥ ੬੩॥

**ਰਾਗੁ ਸੋਰਠ॥ ਘਰੁ ੩॥**

ਦੀਨ ਦਿਆਲ ਗੁਪਾਲ ਗੁਸਾਂਈ॥ ਘਟਿਘਟਿ ਵਾਸੀ ਸਭਨੀਂ ਥਾਂਈ॥
ਭਗਤਿ ਵਛਲੁ ਭਜੀਏ ਭਗਵਾਨੁ॥ ਸਦਾ ਸਦਾ ਸਦਾ ਮਿਹਰਵਾਨੁ॥ ੧॥
ਤੂਪਤਿਤ ਉਧਾਰਨੁ ਰਾਇਆ॥ ਮੈ ਸਰਨਿ ਤੁਮਾਰੀ ਆਇਆ॥ ੧॥ ਰਹਾਉ॥
ਪਰਮੇਸੁਰੁ ਭਗਤਿ ਪਿਆਰਾ॥ ਸਭ ਘਟਿ ਵਾਸੀ ਨਿਆਰਾ॥
187.ੳ ਕਰਨ ਕਾਰਨ /ਸਮਰਥੋ॥ ਸਭ ਊਪਰ ਜਾ ਕਾ ਹਥੋ॥ ੨॥

---

1. ਦੇਵਦਾ ਹੈ, ਪਹੁੰਚਾਉਂਦਾ ਹੈ 2. ਹਿੰਦੂਆਂ ਦਾ ਰਾਮ ਅਤੇ ਮੁਸਲਮਾਨਾਂ ਦਾ ਰਹਿਮਾਨ (ਰਹਮ ਕਰਨ ਵਾਲਾ, ਪ੍ਰਭੂ) 3. ਉਗਾਹੀ 4. ਹੇ ਪ੍ਰਭੂ ਇਉਂ ਕਹੁ ਕਿ ਦਰਬਾਰੀ ਦਾਸ ਮੇਰਾ ਆਪਣਾ ਹੈ 5. ਇਸ ਸ਼ਬਦ ਵਿੱਚ ਆਏ ਸਾਰੇ ਭਗਤਾਂ ਦੇ ਜੀਵਨ ਲਈ ਵੇਖੋ ਅੰਤਿਕਾ-1 6. ਤ੍ਰਿਪਤ ਹੋਇਆ 7. ਅਰਜਨ, ਪ੍ਰਿਥਾ (ਕੁੰਤੀ) ਦਾ ਪੁੱਤਰ 8. ਪ੍ਰਤਿਗਿਆ 9. ਗਊ ਤੋਂ ਬੈਲ ਬਣ ਗਿਆ

ਨਾਥ ਨਿਰੰਜਨ ਸੋਈ॥ ਜਿਸ ਕੀਤਾ ਹੈ ਸਭੁ ਕੋਈ॥
ਅੰਤਰਿ ਬਾਹਰਿ ਏਕੁ ਸੁਆਮੀ॥ ਸਰਬ ਘਟਾ ਕੇ ਅੰਤ੍ਰਜਾਮੀ॥ ੩॥
ਪਤਿਤ ਉਧਾਰਨੁ ਰਾਇਆ॥ ਮੈ ਸਰਨਿ ਤੁਮਾਰੀ ਆਇਆ॥
ਜਿਨ ਜਾਤਾ ਸੋ ਤਰਿਆ॥ ਤਿਸ ਕੈ ਕਾਰਜ ਸਰਿਆ॥ ੪॥
ਗੋਬਿੰਦ ਗੁਣੀ ਨਿਧਾਨਾ॥ ਆਪੇ ਬੀਨਾ[1] ਦਾਨਾ[2]॥
ਤੀਨੋ ਗੁਣ ਜਿਨਿ ਸਾਜੇ॥ ਸੋ ਘਟਿ ਘਟਿ ਮਹਿ ਬਿਰਾਜੇ॥ ੫॥
ਕਰਨਹਾਰੁ ਬਨਿਵਾਰੀ॥ ਜਿਸਿ ਇਹੁ ਲੀਲਾ ਧਾਰੀ॥
ਆਪੇ ਸਾਜ ਸਵਾਰੇ॥ ਪ੍ਰਭੁ ਆਪੇ ਮਾਰ ਜੀਵਾਰੇ॥ ੬॥
ਕਰਿ ਕਰਿ ਵੇਖੇ ਆਪੇ॥ ਆਪੇ ਥਾਪ ਉਥਾਪੇ॥
ਅਉਰ ਨ ਕੋਈ ਦੂਜਾ॥ ਆਪੇ ਦੇਉਲ[3] ਪੂਜਾ॥ ੭॥
ਖੇਡ ਅਟਪਦੀ[4] ਪਾਈ॥ ਬਿਰਖ ਬੀਜ ਮਹਿ ਰਹਿਓ ਸਮਾਈ॥
ਜਿਨਿ ਜਾਨੀ ਤਿਨੈ ਪਛਾਨੀ॥ ਪ੍ਰਭ ਅਕਥ ਕਹਾਨੀ॥ ੮॥
ਆਪੇ ਕਰਿ ਕਰਿ ਵੇਖੇ॥ ਅਲੇਖ ਨ ਆਵੀ ਲੇਖੇ॥
ਪਤਿਤ ਉਧਾਰਨੁ ਗਰਬ ਪਰਹਾਰੀ॥
ਸਦਕੇ ਕੀਤਾ ਜਨੁ ਦਰਬਾਰੀ॥ ੯॥ ੭॥ ੬੪॥

**ਰਾਗੁ ਸੋਰਠ ਕੀ ਵਾਰ ਸਲੋਕਾ ਨਾਲਿ॥**
**ੴ ਸਤਿਗੁਰੂ ਬਾਬਾ ਨਾਨਕ ਜੀ॥**
**ਸਲੋਕੁ ॥**
ਸੋਰਠ ਸੁਰ ਭਰਿ ਸਿਮਰੀਐ ਸਿਰਜਨਹਾਰੁ॥ ਸਾਸਿ ਸਾਸਿ ਆਰਾਧੀਐ ਤਾ ਪਾਈਐ ਮੋਖੁ ਦੁਆਰੁ॥
ਦਰਬਾਰੀ ਸਚਾ ਪਾਤਿਸਾਹੁ ਨਿਧਰਿਆ ਆਧਾਰੁ॥੧॥
ਸੋਰਠ ਇਕੋ ਸਿਮਰੀਐ ਬੀਜਾ ਕੋਈ ਨਾਹਿ॥ ਬੀਜਾ[5] ਮਨ ਕਾ ਭਰਮੁ ਹੈ ਭੀਤ[6] ਭਰਮ ਕੀ ਢਾਹਿ॥
ਬੀਜੈ ਸੀਝੈ ਕੋ ਨਹੀ ਦੇਖਹੁ ਰਿਦੈ ਬੀਚਾਰੁ॥ ਜਿਨਾ ਇਕੁ ਪਛਾਣਿਆ ਦਰਬਾਰੀ ਤਿਸੁ ਬਲਿਹਾਰ॥ ੨॥
**ਪਉੜੀ ॥**
ਵਾਹੁਗੁਰੂ ਬਿਸੰਭੁਰੁ ਬਿਰਲੇ ਜਾਣਿਆ॥ ਪਾਰਬ੍ਰਹਮ ਪਰਮੇਸੁਰੁ ਸਚ ਪਛਾਣਿਆ॥
ਜਿਨਾ ਪਛਾਤਾ ਸਚੁ ਸੇ ਭਗਤਿ ਰਬਾਣਿਆ॥ ਜਿਨਾ ਨੂੰ ਕ੍ਰਿਪਾਲੁ ਸੇਈ ਹਰਿ ਭਾਣਿਆ॥
ਜਮ ਕੀ ਕਟੀ ਕਾਣਿ ਭਏ ਨਿਕਾਣਿਆ॥ ੧॥
**ਸਲੋਕ ॥**
ਦੇਖਹੁ ਰਚਨਾ ਰਬ ਦੀ ਜਿਸ ਦਾ ਅੰਤੁ ਨ ਪਾਰੁ॥ ਖੰਡ ਬ੍ਰਹਿਮਡ ਪਤਾਲ ਲੋਇ ਰਖੇ ਪ੍ਰਭ ਨਿਰਧਾਰ॥
ਚਾਰੇ ਖਾਣੀ ਸਾਜਿ ਕੈ ਜੀਅ ਜਾਤੀ ਬਹੁ ਪ੍ਰਕਾਰ॥ ਲਖ ਚੌਰਾਸੀ ਜੂਨ ਵਿਚਿ ਮਾਣਸ ਸਿਰਿ ਸਿਰਦਾਰ॥
ਸਭਨਾ ਨੂ ਪ੍ਰਭੁ ਵੇਖਦਾ ਸਭਨਾ ਕਰਦਾ ਸਾਰ॥ ਸਭਨਾ ਨੂ ਪ੍ਰਤਿਪਾਲਦਾ ਸਿਰਿ ਸਿਰਿ ਦੇਵਣਹਾਰੁ॥
ਇਕਨਾ ਅੰਨੁ ਖਵਾਲਦਾ ਇਕ ਰਹਿਦੇ ਦੂਧਾਧਾਰ॥ ਮਾਸੁ ਘਾਸੁ ਇਕਨਾ ਮਿਲੇ ਇਕਿ ਕਰਦੇ ਪਉਣੁ ਆਹਾਰੁ ॥
187.ਅ ਇਕਿ ਚੁਗਦੇ /ਮੁਕਤਾਹਲੋ[7] ਪ੍ਰਭ ਸਭਨਾ ਕਰਦਾ ਸਾਰ॥ ਦਰਬਾਰੀ ਤਿਸ ਬਲਿਹਾਰਣੇ ਤਿਸਦਾ ਅਤੁਟੁ ਭੰਡਾਰੁ॥ ੧॥
ਲੀਲਾ ਲਾਲ ਗੁਪਾਲ ਕੀ ਇਕਿ ਜੀਭ ਨ ਸਕੈ ਗਾਇ॥ ਸੇਖ ਨਾਗੁ ਨਉਤਨ ਜਪੈ ਪਰਲਾ ਪਾਰੁ ਨ ਪਾਇ॥
ਕੁਦਰਤਿ ਕੀਮਤਿ ਨ ਪਵੈ ਥਕੈ ਬਹੁ ਬਿਲਲਾਇ॥ ਦਰਬਾਰੀ ਸਚਾ ਪਾਤਿਸਾਹੁ ਤਿਸ ਦੀ ਸਭਿ ਰਜਾਇ॥ ੨॥

---

1. ਦ੍ਰਿਸ਼ਟੀ ਰੱਖਣ ਵਾਲਾ 2. ਦਾਨ ਦੇਣ ਵਾਲਾ ਪ੍ਰਭੂ 3. ਮੰਦਰ 4. ਉਲਟੀ ਖੇਡ (ਕਿ ਬਿਰਖ ਬੀਜ ਦੇ ਵਿੱਚ ਸਮਾਇਆ ਹੋਇਆ ਹੈ) 5. ਬੀਆ ਭਾਵ ਦੂਸਰਾ 6. ਕੰਧ, ਪੜਦਾ 7. ਮੋਤੀ (ਜੋ ਹੰਸ ਚੁਗਦੇ ਹਨ)

**ਪਉੜੀ ॥**

ਪਹਿਲਾ ਧੁੰਧੂਕਾਰੁ ਥਾ ਫਿਰਿ ਕੀਆ ਆਕਾਰੁ॥ ਤੀਨੇ ਦੇਵ ਉਪਾਇਆ ਮਨਸਾ[1] ਉਰਧਾਰਿ॥
ਪੰਜ ਤੱਤ ਪੈਦਾ ਕੀਏ ਆਪਿ ਕਰਨੈਹਾਰ॥ ਨਉ ਸਤਿ ਚੌਦਹ ਤੀਨ ਚਾਰ[2] ਰਖੇ ਨਿਰਧਾਰ॥
ਪਹਿਲਾ ਨਾਉਂ ਨਿਰੰਕਾਰੁ ਥਾ ਹੁਣਿ ਸਿਰਜਣਿਹਾਰੁ॥ ੨॥

**ਸਲੋਕ ॥**

ਜਗ ਰਚਨੈ ਆਗਿਆ ਕਰੀ ਬ੍ਰਹਮੇ ਨੂੰ ਸਮਝਾਇ॥ ਚਾਰ ਖਾਣੀ ਪੈਦਾ ਕਰਹੁ ਜਿੰਦ ਬਿਸਨ[3] ਤੂ ਪਾਇ॥
ਲਖ ਚੌਰਾਸੀਹ ਜੂਨ ਕਰਿ ਜੀ ਸਾਜਹੁ ਬਹੁਤੇ ਭਾਇ॥ ਰੂਪੁ ਰੰਗੁ ਵਿਹਰਾ[4] ਕਰਹੁ ਲੋਲੀ[5] ਬੋਲੀ ਔਰੁ ਸੁਭਾਇ॥
ਦਰਬਾਰੀ ਸਭ ਬਿਧਿ ਤ੍ਰਿਹਾਂ ਨੂੰ ਦੀਨੀ ਪ੍ਰਭ ਫਰਮਾਇ॥ ੧॥
ਮਹਾਦੇਵ ਨੂਆਗਿਆ ਕਰੀ ਭੰਡਾਰਾ ਤੂਹੀ ਚਲਾਇ॥ ਲਖ ਚੌਰਾਸੀਹ ਜੂਨ ਜੋ ਬਿਰਥਾ ਜੀਉ ਨ ਜਾਇ॥
ਜੇਹਾ ਜੇਹਾ ਖਾਜ ਹੈ ਸਭਨਾ ਨੂੰ ਪਹੁਚਾਇ॥ ਕਲਾ ਰਖਾਈ ਹਥਿ ਆਪਿ ਇਉ ਦੀਆ ਸੂਤੁ ਬਣਾਇ॥
ਦਰਬਾਰੀ ਕਰਤਾ ਕਰਨਹਾਰੁ ਕਰਿ ਵੇਖੇ ਆਪਿ ਰਜਾਇ॥ ੨॥

**ਪਉੜੀ ॥**

ਲੱਖ ਚਉਰਾਸੀਹ ਜੂਨ ਦੇ ਬਿਧਿ ਸੱਚੇ ਸਾਜੇ॥ ਜੇਹੀ ਜੇਹੀ ਜੂਨ ਸੀ ਤੇਹੀਆ[6] ਵਾਜੈ[7]॥
ਜੇਹੀ ਜਿਨਸ ਬਣਾਈਆ ਖਾਜ ਤੇਹਾ ਖਾਜੈ॥ ਮਾਨਸ ਦੇਹ ਅਨੂਪ ਹੈ ਸਬਨਾ ਸਿਰਿਤਾਜੈ॥
ਘਟਿ ਘਟਿ ਵਾਸੀ ਵਸਿ ਰਹਿਆ ਸਭ ਮਾਂਹੀ ਬਿਰਾਜੇ॥ ੩॥

**ਸਲੋਕ ॥**

ਤ੍ਰਿਹੁ ਦੇਵਾ ਨੂੰ ਪੰਜ ਤੱਤ ਪ੍ਰਭ ਕੀਤਾ ਆਪਿ ਪਸਾਉ॥ ਮਿੱਟੀ ਪਾਣੀ ਬਿਰੰਚ[8] ਨੂੰ ਪ੍ਰਭ ਦਿੱਤਾ ਦੂਣਾ ਭਾਉ॥
ਪਉਣ ਫੜਾਇਆ ਬਿਸਨ ਨੂੰ ਜਿੰਦ ਜੀਆ ਤੂਹੇ ਪਾਇ॥ ਸੰਕਰ ਨੂੰ ਸਉਪੀ ਅੱਗਿ ਆਪਿ ਬਣਾਇ ਦੀਆ ਬਣਾਉ[9]॥
ਤੀਨੋ ਕਹਤੇ ਜਗਤ ਕੇ ਇਹੁ ਮਥਿਆ ਮਥਾਉ॥ ਦਾਤੇ ਭੁਗਤੇ ਦੇਵ ਤੀਨ ਸਚੁ ਕਰਨਿ ਨਿਆਉ॥
ਦਰਬਾਰੀ ਕਰਤਾ ਕਰਨਹਾਰੁ ਖੇਲਣ ਕਾ ਚਾਉ॥੧॥ ਕਲਾ ਅਮੇਟੁ[10] ਜੁ ਨ ਮਿਟੈ ਪ੍ਰਭ ਹਥਿ ਫੜਾਈ॥
ਤੁਮਰੀ ਕੀਤੀ ਨ ਫਿਰੇ ਜੋ ਤੁਧੁ ਵਗਾਈ॥ ਦਰਬਾਰੀ ਦੀਨ ਦਿਆਲ ਥੋ ਆਗਿਆ ਕਰਵਾਈ॥ ੨॥

**ਪਉੜੀ ॥**

188.ੳ ਤਖਤ ਬੈਠਾ ਹੋਇ /ਬਿਸਨੁ ਆਪਿ ਸਭ ਸਿਰਿ ਸਿਰਦਾਰਾ॥ ਬ੍ਰਹਮਾ ਜਾ ਕਾ ਘੜਨਹਾਰੁ ਘੜੇ ਅਪਰ ਅਪਾਰਾ॥
ਮੋਦੀ ਜਾ ਕੈ ਮਹਾਂਦੇਉ ਦੇਵੈ ਭੰਡਾਰਾ॥ ਇੰਦੂ ਮਾਲੀ ਜਿਸਦਾ ਜਲੁ ਸੰਚਨਹਾਰਾ॥
ਤਪਾਵਸ[11] ਉਪਰ ਧਰਮਰਾਇ ਨਿਆਂਉ ਕਰੇ ਕਰਾਰਾ॥ ਸਾਧ ਸਿਪਾਹੀ ਜਿਸ ਦੇ ਸਚੀ ਸਿਰਕਾਰਾ॥
ਲੀਤਾ ਜਿੱਤ[12] ਅਜਿਤਗੜ੍ਹ[13] ਥਟੁ[14] ਕਰਿ ਕੈ ਭਾਰਾ॥ ੪॥

**ਸਲੋਕ ॥**

ਚਾਰ ਜੁਗ ਪ੍ਰਭ ਥਾਪਿਆ ਥਿਤਿ ਵਾਰ ਪੱਖ ਮਾਸਿ॥ ਚਾਰ ਬੇਦ ਪ੍ਰਗਟੁ ਕੀਏ ਹਰ ਪ੍ਰਭ ਅਪਨੇ ਸਾਸਿ॥
ਬ੍ਰਹਮੇ ਨੂੰ ਦਿਤੇ ਵਾਚਣੇ[15] ਇਨ ਕਾ ਕਰੁ ਅਭਿਆਸੁ॥ ਨਰਕੁ ਸੁਰਗੁ ਅਰ ਪੁੰਨੁ ਪਾਪੁ ਸੁਣਾਵਹੁ ਸੁਖੁ ਦੁਖੁ ਤ੍ਰਾਸ॥
ਵਾਚਿ ਸੁਣਾਵਹੁ ਜਗਤੁ ਨੂੰ ਦਰਬਾਰੀ ਕਹਿ ਅਬਿਨਾਸੁ[16]॥ ੧॥
ਚਿਤਿ ਗੁਪਤੁ ਪਟਵਾਰਗੀ ਸਭੁ ਲਿਖਿ ਸੁਣਾਇ ਨਿਆਇ॥ ਚਿਤਿ ਜੋ ਚਿਤਵੈ ਗੁਪਤੁ ਕੋਇ ਸੋ ਸਭੁ ਲੈਨਿ ਲਿਖਾਇ॥
ਲਿਖੇ ਉਪਰਿ ਅਮਲੁ ਹੋਇ ਦੇਖਨਿ ਕਰਮ ਫਲਾਇ॥ ਜਮ ਜੰਬੂਰਚੀ[17] ਬੁਰੇ ਹੈ ਤਿਨ ਕਉ ਦੇਨਿ ਫੜਾਇ॥
ਸਜਾਂਈ ਦੇਨਿ ਅਗਣਤੀਆ ਲੋਹੇ ਵਾਂਙੁ ਕੁਟਾਇ॥ ਇਕ ਰਤੀ ਰਲਾ ਨ ਪਾਇਨੀ ਲੈਨਿ ਹਿਸਾਬੁ ਮੁਕਾਇ॥
ਭਲੇ ਮਨੁਖ ਨਿਵਾਜੀਅਨਿ[18] ਬੁਰਿਆ ਮਿਲੈ ਸਜਾਇ॥ ਵੇਖਹੁ ਕਰਤਾ ਕਰਨਹਾਰੁ ਕਰਿ ਵੇਖੇ ਬਾਜੀ ਪਾਇ॥
ਦਰਬਾਰੀ ਵੇਖਿ ਵਿੱਗਸਦਾ[19] ਆਪਿ ਨਿਰੰਜਨ ਰਾਇ॥ ੨॥

---

1. ਇੱਛਾ, ਜਦੋਂ ਪ੍ਰਭੂ ਦੀ ਇੱਛਾ ਹੋਈ 2. ਨੌਂ ਖੰਡ, ਸੱਤ ਦੀਪ, ਚੌਦਾਂ ਲੋਕ, ਤਿੰਨ ਗੁਣ ਅਤੇ ਚਾਰ ਯੁਗ 3. ਵਿਸ਼ਣੂ 4. ਵੱਖਰਾ ਵੱਖਰਾ 5. ਘੱਟ ਗਿਆਨ ਵਾਨ ਅਰਥਾਤ ਅਧੂਰੀ ਬੁੱਧੀ ਵਾਲੇ 6. ਓਹੋ ਜੇਹੀ 7. ਵਜਦੀ ਹੈ ਜਾਣੀ ਜਾਂਦੀ ਹੈ 8. ਬ੍ਰਹਮਾ 9. ਵਰਤਾਰਾ ਇਉਂ ਥਾਪਿਆ 10. ਨਾ ਮਿਟ ਸਕਣ ਵਾਲੀ 11. ਇਨਸਾਫ਼, ਧਰਮ ਦਾ ਨਿਆਉਂ 12. ਉਹ ਗੜ੍ਹ ਅਥਵਾ ਕਿਲ੍ਹਾ ਜਿੱਤ ਲਿਆ ਜੋ 13. ਅਜਿੱਤ ਸੀ 14. ਰਚਨਾ ਕਰਕੇ 15. ਅਧਿਅਨ ਕਰਨ ਵਾਸਤੇ 16. ਪ੍ਰਭੂ ਨੇ ਕਹਿਆ 17. ਭੂੰਡ ਵਰਗੇ 18. ਸਤਿਕਾਰ ਕਰਦੇ ਹਨ 19. ਪ੍ਰਸੰਨ ਹੁੰਦਾ

**ਪਉੜੀ ॥**

ਪਾਰਬ੍ਰਹਮੁ ਪ੍ਰਮੇਸੁਰੁ ਸਿਮਰਹੁ ਨਿਰਾਧਾਰੁ॥ ਕੀਤਾ ਜਿਸ ਦਾ ਹੋਵੈ ਸੋ ਸਚੁ ਨਿਰੰਕਾਰੁ॥
ਕਰਿ ਕਰਿ ਵੇਖੇ ਆਪਿ ਜਿਸਦਾ ਪਵੈ ਨ ਪਾਰਾਵਾਰੁ॥ ਆਪਹੁ ਕਛੂਨ ਹੋਵਈ ਸਿਰੁ ਤੇ ਡਾਰਹੁ ਭਾਰੁ॥
ਜੋ ਕੁਛੁ ਕਰੇ ਸੁ ਆਪਿ ਨਾ ਦੂਜਾ ਕਰਨਹਾਰੁ॥ ੫॥

**ਸਲੋਕ ॥**

ਨਰਕ ਅਠਾਰਹ[1] ਕੀਤਿਆ ਮਨਮੁਖਾ ਦੇ ਭਾਇ॥ ਜੇਹੇ ਪਾਪ ਕਮਾਵਨੀ ਨਰਕਿ ਤਿਵੇਹੇ ਪਾਇ॥
ਜੇਹੇ ਜੇਹੇ ਕਰਮ ਸੇ ਤੇਹੀ ਮਿਲੇ ਸਜਾਇ॥ ਨਰਕਾ ਥੇ ਫਿਰਿ ਕਢਿ ਕੈ ਲਖ ਚਉਰਾਸੀਹ ਪਾਇ॥
ਫੜਿਆ ਕੀਤੇ ਆਪਣੇ ਜੂਨੀ ਫਿਰਤਿ ਵਿਹਾਇ॥ ਜੋ ਜਨ ਸਿਮਰਹਿ ਰਾਮ ਨਾਮੁ ਸੇ ਪਾਵਹਿ ਅਬਚਲ ਜਾਇ[2]॥
ਅਜਮਲ[3] ਤੇ ਪਰਤਾਇ ਲੇਹੁ ਪੁਤ੍ਰ ਹੇਤਿ ਅਲਾਇ॥ ਗਨਕਾ ਗਈ ਬਿਬਾਨ ਚਢਿ ਤੋਤੇ ਨੂਰਾਮੁ ਪੜਾਇ॥
ਮਰਾ ਜਪਿਆ ਸੀ ਬਾਲਮੀਕ ਦੈਤ ਹਰਾਮੁ ਬੁਲਾਇ॥ ਭਗਤਾ ਮਹਿ ਸੇ ਸਭ ਗਨੇ ਪਾਈ ਅਬਚਲ ਜਾਇ॥
188.ਅ ਦਰਬਾਰੀ / ਪਾਹਨ ਜਲ ਤਰੇ ਰਾਮੁ ਨਾਮੁ ਲਿਖਾਇ॥ ੧॥
ਪੁੰਨਾ ਦਾ ਫੁਲ ਸੁਖੁ ਸੁਰਗੁ ਪਾਪਾ ਦਾ ਨਰਕ ਸਜਾਇ॥ ਧਰਤੀ ਥਾਪੀ ਧਰਮਸਾਲ ਜੋ ਬੀਜੈ ਸੋ ਖਾਇ॥
ਮਾਨੁਖ ਜਨਮ ਦਾ ਫੇੜਿਆ ਲਖ ਚੌਰਾਸੀਹ ਪਾਇ॥ ਦਰਬਾਰੀ ਭਜੁ ਸਰਨਾਗਤੀ ਜਮ ਤੇ ਲਏ ਛਡਾਇ॥ ੨॥

**ਪਉੜੀ ॥**

ਵੇਖਿ ਆਇਆ ਜੋ ਨਾਸਕੇਤੁ ਸੁ ਆਇਆ ਸੁਣਾਇਆ॥ ਨਰਕ ਅਠਾਰਹ[4] ਦਸਿਆ ਸੁਰਗ ਸੱਤ ਬਤਾਇਆ॥
ਜੇਹੀ ਨਰਕ ਸਜਾਇ ਦੁਖ ਤਿਵੇਹੋ ਗਾਇਆ॥ ਮਾਰਗ ਪੈਂਡਾ ਕੱਛ ਕਰਿ ਮਥਿ ਕੋਸ ਬਣਾਇਆ॥
ਭਗਤਾ ਮਾਰਗੁ ਹੋਰੁ ਹੈ ਜਿਨਾ ਰਾਮੁ ਧਿਆਇਆ॥ ੬॥

**ਸਲੋਕ ॥**

ਦਰਬਾਰੀ ਦਰਸਨ ਸਾਧ ਕੈ ਦੋਖ ਦਰਦ ਲਹਿ ਜਾਂਹਿ॥ ਦਰਗਹ ਪਾਵਹਿ ਕਬੂਲੁ ਸੇ ਜਨ ਬਾਕ ਧਰੇ ਉਰਮਾਂਹਿ[5]॥੧॥
ਦਰਬਾਰੀ ਦਰ ਪਰ ਗਿਰ ਪਰਹੁ ਤਿਆਗਹੁ ਮਨ ਕਾ ਮਾਨੁ॥ ਸਾਧ ਸਰਨਿ ਪੈ ਹਰਿ ਭਜਹੁ ਦਰਗਹ ਪਾਵਹਿ ਮਾਨੁ॥੨॥

**ਪਉੜੀ ॥**

ਨਾਸਕੇਤ ਆਇ ਆਖਿਆ ਸੋ ਸੁਣਿਆ ਕਰਨੀ॥ ਛਿਆਸੀਹ ਹਜਾਰ ਜੋਜਨੋਂ ਏਥਹੋ ਜਮਧਰਨੀ॥
ਤੇਹੀ ਆਖਿ ਸੁਣਾਇ ਸਾ ਰਿਖਿ ਜੇਹੀ ਬਰਨੀ॥ ਜੇਹੀ ਕਰਨੀ ਕਰੇ ਕੋਈ ਤੇਹੀ ਹੀ ਭਰਨੀ॥
ਓਹੁ ਉਤਿ ਮਾਰਗਿ ਨ ਪਾਵਹਿ ਜੋ ਹਰਿ ਕੀ ਸਰਨੀ॥ ੭॥

**ਸਲੋਕ ॥**

ਬਾਰਹ ਪੁਰੀਆ[6] ਰਾਹਿ ਵਿਚਿ ਸੁਣਹੁ ਤਿਨਾਂ ਦੈ ਨਾਉਂ॥ ਛਿਆਸੀ ਹਜਾਰ ਜੋਜਨੋਂ[7] ਏਥਹੁ ਹੈ ਓਹੁ ਥਾਉ ॥
ਹਜਾਰੁ ਜੋਜਨ[8] ਪਹਿਲੀ ਮਜਲ ਸੁਣਹੁ ਭਲੂ ਦੈ ਕਾਂਨ॥ ਸਿੰਘ ਬਾਘ ਬਹੁਤੇ ਤਹਾਂ ਮਾਰਗੁ ਮਹਾਂ ਭੈਆਨ ॥
ਕਾਟਿ ਖਾਹਿਗੇ ਮਾਸੁ ਵਹਿ ਛੁਟਕਹਿ ਨਾਹਿ ਪ੍ਰਾਨ॥ ਹਿਤੁ ਕਰਿ ਸਾਧੂ ਦਰਸਿਆ ਸੇ ਭਵ[9] ਮੂਲ ਨ ਖਾਨ॥
ਦਰਬਾਰੀ ਜੋ ਜਨ ਹਰਿ ਭਜਨ ਸੇ ਉਤਿ ਰਾਹਿ ਨ ਪਾਨਿ॥ ੧॥
ਮਜਲ ਦੂਸਰੀ ਅਉਰੁ ਹੈ ਜੋਜਨੁ ਏਕੁ ਹਜਾਰੁ॥ ਨਦੀ ਬੈਤਰਨੀ[10] ਨਾਉ ਜਿਹ ਜਾ ਕਾ ਵਾਰੁ ਨ ਪਾਰੁ॥
ਮਹਾਂ ਅਥਾਹੁ ਦੁਤਰ ਨਦੀ ਲੰਘੀ ਕਿਵੈ ਨ ਜਾਇ॥ ਗਊਦਾਨੁ ਦਿਜ[11] ਦੇਤਿ ਹੈ ਸੇ ਪਾਰ ਪਰਹਿਗੇ ਧਾਇ॥
ਅਉਰ ਉਪਾਇ ਨ ਲੰਘੀਐ ਦੇਵੈ ਗਊ ਲੰਘਾਇ॥ ਧਰਮੀ ਸੁਖ ਸਉ ਉਤਰਹਿ ਪਾਪੀ ਗੋਤੇ ਖਾਇ॥
ਨਾ ਲੰਘੇ ਨਾ ਮਰ ਮੁਕੈ ਬਹੁਤੀ ਲਹੈ ਸਜਾਇ ॥ ਦਰਬਾਰੀ ਸੇਵਕੁ ਸਾਧ ਦਾ ਮਾਰਗ ਓਤਿ ਨ ਪਾਇ॥ ੨॥

---

1. ਅਠਾਰਾਂ ਨਰਕ 2. ਸਥਿਰ (ਅਬਚਲੁ) ਜਗਹ (ਜਾਇ) 3. ਅਜਮਲ, ਗਨਕਾ, ਬਾਲਮੀਕ, ਲਈ ਵੇਖੋ ਅੰਤਿਕਾ-I 4. ਅਠਾਰਾਂ ਨਰਕ ਅਤੇ ਸੱਤ ਸਵਰਗ, ਵੇਖੋ ਅੰਤਿਕਾ-II 5. ਹਿਰਦੇ (ਉਰ) ਵਿੱਚ (ਮਾਂਹਿ) 6. ਬਾਰਾਂ ਪੁਰੀਆਂ 7. 86 ਹਜਾਰ ਜੋਜਨ 8. ਚਾਰ ਹਜਾਰ ਮੀਲ 9. ਜਨਮ 10. ਦੁਰਗੰਧ ਭਰੇ ਤੱਤੇ ਪਾਣੀ ਦੀ ਭਯੰਕਰ ਨਦੀ ਜੋ ਨਰਕਾਂ ਤੇ ਦੁਨੀਆਂ ਵਿਚਕਾਰ ਵਗਦੀ ਹੈ 11. ਬ੍ਰਾਹਮਣ

**ਪਉੜੀ ॥**
ਪੁੰਨ ਆਤਮਾ ਤਰੈ ਪਾਪੀ ਮਧ ਗੋਤੇ ਖਾਵੈ॥ ਮਰੇ ਨ ਜੀਵੈ ਸੋਇ ਕਦੇ ਵਹੁ ਪਾਰ ਨ ਪਾਵੈ॥
189.ੳ ਪਰਉਪ /ਕਾਰ ਨ ਕੀਆ ਕਹਾ ਕੋ ਪਾਰ ਲੰਘਾਵੈ॥ ਬਿਨਾ ਕੀਏ ਗੋ ਦਾਨੁ ਲੰਘਣਾ ਝੂਠੇ ਦਾਵੈ॥
ਸਾਧ ਸੰਗੁ ਜਿਨਾ ਭੇਟਿਆ ਉਤਿ ਰਾਵੈ[1] ਨ ਜਾਹਿ॥ ੮॥
**ਸਲੋਕ ॥**
ਮਜਲ ਤੀਸਰੀ ਅਉਰੁ ਹੈ ਜੋਜਨ ਪੰਜ ਹਜਾਰ॥ ਗੱਡੇ ਕਿਲ ਲੋਹ ਦੇ ਕੰਡੇ ਖਿੰਡੇ ਸਾਰ॥
ਮਗਰੋ ਧੱਕਨਿ ਦੂਤ ਜਮ ਬਹੁਤ ਕਰੇਂਦੇ ਮਾਰ॥ ਹੈਗੈ ਬਾਹਨਿ[2] ਦਾਨ ਦੇਨ ਥਕਿਆ ਲੈਨ ਚੜਾਇ॥
ਤਿਨਾ ਬਿਬਾਨ ਚੜਾਇ ਕੈ ਲੈਨਿ ਅਕਾਸ ਉਡਾਇ॥ ਆਪਣਾ ਕੀਤਾ ਭੋਗਣਾ ਦੇਖਹੁ ਮਨ ਪਰਤਾਇ॥
ਦਰਬਾਰੀ ਸੁਖ ਸਉ ਲੰਘੀਏ ਪਉ ਸਾਧੂ ਸਰਨਾਇ॥ ੧॥
ਏਕੁ ਹਜਾਰੁ ਜੋਜਨੁ ਮਜਲ ਤਪਿਆ ਬਾਲੂਰੇਤੁ[3]॥ ਵਾਟ ਦੁਖਾਲੀ ਰੇਤ ਦੀ ਕਹਿ ਦੀਨੀ ਰਿਖਿ ਕੇਤੁ[4]॥
ਪਹਿਰਾਈ ਪਨਹੀ[5] ਜਿਨਾ ਲੰਘਾਵਣ ਕੇਰੇ ਹੇਤ॥ ਜੁਤੀ ਦਾਨ ਤੇ ਠਉਰੁ ਓਹੁ ਲੰਘੇ ਹੋਇ ਸੁਚੇਤ ॥
ਦੂਜੇ ਜਲਦੀ ਰੇਵਨੀ ਜਮ ਸਜਾਈ ਦੇਤ॥ ੨॥
ਮਜਲ ਪੰਚਮੀ ਹੋਰੁ ਹੈ ਗੁੰਮਜ[6] ਊਚ ਸੁਭਾਇ॥ ਦੁਆਦਸ ਸਹੰਸ੍ਰ ਜੋਜਨੋ[7] ਮਾਰਗ ਬੁਰੀ ਬਿਜਾਇ॥
ਛੁਰੀਧਾਰ ਤਿਸੁ ਨਾਂਉ ਹੈ ਲੰਘਿਆ ਕਿਵੈ ਨ ਜਾਇ॥ ਹੈ ਬ੍ਰਿਖ ਦਾਨ ਦੀਏ[8] ਜਿਨਾ ਸੇ ਲੰਘੇ ਸੁਖੁ ਪਾਇ॥
ਜਿਨਾ ਪਛਾਤਾ ਪਾਰਬ੍ਰਹਮੁ ਦਰਬਾਰੀ ਖਤਾ ਨ ਖਾਇ॥ ੩॥
**ਪਉੜੀ ॥**
ਠਾਰਹ ਸਹੰਸ੍ਰ ਜੋਜਨੋ ਪੈਂਡਾ ਦੁਖਿਦਾਈ॥ ਊਪਰਿ ਤਪਦਾ ਸੂਰਜੋ ਹੇਠਿ ਧਰਤ ਤਪਾਈ॥
ਤੇਜ ਘਾਂਮ[9] ਬਹੁਤੀ ਤਹਾਂ ਅਤ ਤ੍ਰਿਖਾ ਲਗਾਈ॥ ਹਾੜਿ ਜੇਠਿ ਜਲ ਦਾਨੁ ਦੇਨਿ ਛਾਂਉ ਮਾਰਗ ਲਾਈ॥
ਵਾਇ ਤੜਾਗ[10] ਕੂਏ[11] ਕਰੇ ਸੁਖ ਲੰਘੇ ਜਾਈ॥ ਛਠਵੀ ਮਜਲ ਐਸੀ ਸੁਣੀ ਸੋ ਆਖ ਸੁਣਾਈ॥ ੯॥
**ਸਲੋਕ ॥**
ਸਪਤਮ ਮਜਲ ਐਸੇ ਸੁਣੀ ਜੋ ਅਬ ਦੇਉ ਸੁਣਾਇ॥ ਪੰਜੀਹ ਸਹੰਸ੍ਰ ਜੋਜਨੋ ਮਹਾਂਕਠਨ ਸੋ ਜਾਇ॥
ਹਥੁ ਪਸਾਰਿਆ ਨ ਦਿਸੈ ਮਹਾਂ ਤਮ[12] ਅੰਧ ਗੁਬਾਰ॥ ਦੀਵੇ ਕਰੈ ਪੰਚ ਭੀਖਮੀ ਅਰ ਦਿਜ ਗ੍ਰਿਹਿ ਗੁਰਦੁਆਰ॥
ਸੇ ਲੰਘਹਿ ਸੁਖ ਚੈਨ ਸਉ ਹੋਇ ਤਹਾਂ ਉਜੀਆਰੁ॥ ਦਰਬਾਰੀ ਤੇ ਜਨ ਕਿਉ ਡਰਹਿ ਜਿਨ ਜਪਿਆ ਸਿਰਜਨਹਾਰੁ॥੧॥
ਮਜਲ ਅਠਿਵੀ ਬਿਖਮੁ[13] ਹੈ ਪੰਚ ਸਹੰਸ੍ਰ ਜੋਜਨ ਜੋਈ॥
ਹੋਇ ਮੈਹਾਂ ਬਿਕਰਾਲ ਰੂਪ[14] ਬਹੁਤੁ ਡਰਾਵਨਿ ਜਮ ਤਬ ਓਈ॥
ਬੁਰੀ ਵਿਖਾਲੀ ਦੇਨ੍ਹਿਗੇ ਛਡਾਇ ਨ ਸਕੈ ਦੂਜਾ ਕੋਈ॥ ਕਰਵੇ[15] ਦਾਨੁ ਜਿਨਾ ਦੀਏ ਤਹ ਲੰਘੇ ਸੋਈ॥
ਦਰਬਾਰੀ ਦਰਸ ਸਾਧ ਕੈ ਤਹਿ ਸਰਨਿ ਪਇਓਈ॥ ੨॥
189.ਅ / **ਪਉੜੀ ॥**
ਸਹੰਸ੍ਰ ਅਠਾਰਹ ਜੋਜਨੋ ਮਜਲਸ ਨਾਵੀ ਆਈ॥ ਜਲ ਬਿੰਬ[16] ਬਢੋ ਅਸਗਾਹੁ[17] ਹੈ ਜਿਨਿ ਲੰਘਿਆ ਜਾਈ॥
ਭੂਮਦਾਨੁ[18] ਜਿਸਨੈ ਦੈਆ ਧਰਤੀ ਦਿਸਿ ਆਈ॥ ਦਾਨ ਬਿਨਾ ਜਿਨਿ ਲੰਘੀਐ ਜਾਇ ਅਉਖੀ ਭਾਈ॥
ਜਿਨਿ ਜਨ ਜਪਿਆ ਰਾਮੁ ਨਾਮੁ ਓਤਿ ਰਾਹਿ ਨ ਪਾਈ॥ ੧੦॥
**ਸਲੋਕ ॥**
ਏਕ ਸਹੰਸ੍ਰ ਜੋਜਨੋ ਲੂਣ ਸਮੁੰਦੁ ਖਾਰੁ॥ ਭੁਖ ਤ੍ਰਿਖਾ ਤਨ ਕਉ ਦਹੈ[19] ਰੋਵੈ ਕਰੇ ਪੁਕਾਰ॥
ਦੇਹੀ ਝਰਿ ਝਰਿ ਗਿਰਿ ਪਰੇ ਜਿਉ ਰੋਗੀ ਕੁਸਟਿ[20] ਬਿਕਾਰ॥ ਤੀਰਥ ਪੁੰਨੁ ਜੋ ਜਾਇ ਕਰੇ ਸੋਈ ਉਤਰੇ ਪਾਰ॥
ਦਰਬਾਰੀ ਪੁੰਨਹੁ ਬਾਹਰਾ[21] ਖਪਿ ਖਪਿ ਮਰਹਿ ਗਵਾਰ॥ ਐਸੀ ਦਸਵੀ ਮਜਲ ਹੈ ਹਰਿ ਜਪੁ ਉਤਰਹੁ ਪਾਰੁ॥ ੧॥

---

1. ਰਾਹ 2. ਪਾਲਕੀਆਂ, ਗੱਡੇ ਜਾਂ ਰਥ (ਭਾਵ ਸੁਆਰੀ ਲਈ ਵਾਹਣ) 3. ਮੋਟੀ ਤਪਦੀ ਰੇਤਾ 4. ਕੇਤੂ ਰਿਖੀ, ਜਿਸਦੀ ਗਿਣਤੀ ਨੌਂ ਗ੍ਰਹਿਆਂ ਵਿੱਚ ਹੈ 5. ਜੁੱਤੀ ਜੋੜਾ (ਚਮੜੇ ਦਾ) 6. ਉਚੇ ਗੁੰਬਦ 7. ਬਾਰਾਂ ਹਜਾਰ ਜੋਜਨ 8. ਬ੍ਰਿਛਾਂ ਦਾ ਦਾਨ ਕੀਤਾ ਹੈ 9. ਗਰਮੀ, ਤਪਤ, ਅੱਗ ਦਾ ਸੇਕ 10. ਸਰੋਵਰ, ਸਰਵਰ, ਤਾਲਾਬ 11. ਖੂਹ 12. ਅਤਿਅੰਤ ਅੰਧੇਰਾ 13. ਕਠਿਨ, ਔਖੀ 14. ਭਿਆਨਕ ਰੂਪ 15. ਕਰੂਏ, ਘੜੇ ਜਾਂ ਕੁੱਜੇ 16. ਪਾਣੀ ਦਾ 17. ਅਥਾਹ, ਬਹੁਤ ਵਿਸ਼ਾਲ 18. ਧਰਤੀ ਅਥਵਾ ਜ਼ਮੀਨ ਦਾਨ ਵਿੱਚ ਦਿੱਤੀ 19. ਸਾੜਦੀ ਹੈ 20. ਕੋਹੜ ਦਾ ਰੋਗੀ 21. ਬਗੈਰ

ਆਠਿ ਸਹੰਸ੍ਰ ਜੋਜਨੋ ਮਜਲ ਯਾਰਵੀ ਜਾਨੁ॥ ਮਹਾਂਸੀਤੁ ਤਨ ਕਉ ਲਗੈ ਥਰਿ ਥਰਿ ਕੰਪਹਿ ਪ੍ਰਾਨ॥
ਬਸਤ੍ਰ ਦੀਏ ਹਰਿ ਅਰਥਿ[1] ਕੀਆ ਬੈਸੰਤਰੁ ਦਾਨੁ॥ ਲਕੜੀ ਬਾਲ ਸਿਕਾਵਈ[2] ਸੀਆਲੇ ਏਹੁ ਪ੍ਰਵਾਨੁ॥
ਪੁੰਨ ਦਾਨ ਬਿਨ ਨ ਲੰਘੇ ਓਹੁ ਤਟ ਮਹਾਂ ਮਹਾਨੁ॥ ੨॥
ਏਕੁ ਸਹੰਸ੍ਰ ਜੋਜਨੋ ਦੁਆਦਸਿ ਮਜਲ[3] ਸੁਭਾਇ॥ ਲੋਭ ਪਾਵਕ ਕੀ ਨਦੀ ਤਾ ਮਹਿ ਗੋਤੇ ਖਾਇ॥
ਸਿੰਘ ਬਾਘ ਨਾਗ ਬਹੁ ਘਣੇ ਅਉਰੁ ਦੁਰਗੰਧ ਬਿਹਾਇ॥ ਬੈਤਰਨੀ ਦੂਜੀ ਨਦੀ[4] ਲੰਘੀ ਕਿਵੈ ਨ ਜਾਇ॥
ਗਊਦਾਨੁ ਜੋ ਜਨ ਕਰਹਿ ਸੇ ਪਾਰ ਪਵਹਿਗੇ ਧਾਇ॥ ਗਊਦਾਨੁ ਬਿਧਿਵਤਿ[5] ਕਰਹਿ ਦਿਜ ਕਉ ਦੇਵਹਿ ਦਾਨੁ॥
ਦਰਬਾਰੀ ਬੈਤਰਨੀ ਤਰਹਿ ਦੁਖ ਨ ਹੋਵਹਿ ਭਾਨੁ॥[6]

**ਪਉੜੀ ॥**

ਧਰਮ ਆਤਮੇ ਜਾਂਹਿ ਸੁਖੀ ਸੁਖ ਭੋਗ ਅਮਿਤੇ[7]॥ ਆਗੇ ਆਇ ਖਲੋਵਨੀ ਜੋ ਐਥੇ ਦਿੱਤੇ॥
ਕੰਮ ਆਪਣੇ ਆਵਨੀ ਪੁੰਨ ਆਪਣੇ ਕਿੱਤੇ[8]॥ ਸਭ ਤੇ ਚੰਗੇ ਸੇ ਭਏ ਜਿਨ ਆਤਮ ਜਿੱਤੇ॥
ਰਾਮ ਨਾਮੁ ਜਮੁ ਉਬਰੇ ਪਾਈ ਅਬਚਲਿ ਥਿਤੇ[9]॥ ੧੧॥

**ਸਲੋਕ ॥**

ਆਗੇ ਆਈ ਜਮਪੁਰੀ ਤਿਸੁ ਕਾ ਸੁਣੁ ਬਿਸਥਾਰੁ॥ ਆਇ ਸੁਣਾਈ ਨਾਸਕੇਤ ਦੀਨੀ ਸਭ ਕੀ ਸਾਰ॥
ਪਾਂਚ ਕੋਟ[10] ਊਚੀ ਕਹੀ ਹਜਾਰ ਚਾਰ ਬਿਸਥਾਰ॥ ਏਤੇ ਜੋਜਨ ਸੁਣੀ ਹੈ ਦਰਵਾਜੇਂ ਜਿਸਦੇ ਚਾਰ॥
ਪੂਰਬ ਉਤਰ ਪੱਛਮੀ ਦੱਖਣ ਏਕ ਦੁਆਰ॥ ਚਹੁ ਦਰਵਾਜੀ ਵੜਨ ਜਾਇ ਜੇਹੇ ਕਰਮ ਕਮਾਇ॥
ਦਰਬਾਰੀ ਦਸਨਿ ਚਿਤਿ ਗੁਪਤਿ[11] ਧਰਮਰਾਇ ਨੂੰ ਆਇ॥ ੧॥
190.ੳ ਕਰੇ /ਤਪਾਵਸ[12] ਧਰਮ ਨ ਧਰਮਰਾਇ ਜਿਸੁ ਨਾਂਉ॥ ਜੇਹੇ ਜੇਹੇ ਕਰਮ ਸੇ ਤੇਹਾ ਮਿਲਸੀ ਥਾਉ॥
ਤੇਹੇ ਮਾਰਗਿ ਪਾਇਦਾ ਕਰੇ ਨਾਹੀਂ ਅਨਿਆਉ॥ ਇਕਨਾ ਧੁਪੁ ਸਜਾਇ ਦੇਇ ਇਕਨਾ ਉਪਰਿ ਛਾਉ॥
ਰਖੇ ਨਾਹਿ ਮੁਲਾਹਿਜਾ[13] ਕਿਆ ਰੰਕ ਕਿਆ ਰਾਉ॥ ਉਥੇ ਜਾਤਿ ਨ ਜੋਰੁ ਹੈ ਓਥੇ ਨਾਉ ਨ ਗਾਉ॥
ਕਰਮਾ ਉਪਰਿ ਨਿਬੜੈ ਸਚੇ ਸਉ ਚਿਤੁ ਲਾਉ॥ ੨॥

**ਪਉੜੀ ॥**

ਪਹਿਲਾ ਪ੍ਰਾਣੀ ਪਲਕ ਮਾਹਿ[14] ਓਥੇ ਲੈ ਜਾਵਨਿ॥ ਕਰਮ ਕਮਾਏ ਓਸ ਦੇ ਲੈ ਖਰੇ ਕਰਾਵਨਿ॥
ਜੇਹੇ ਮਾਰਗ ਆਖਨੀ ਮਗ ਤੇਹੇ ਪਾਵਨਿ॥ ਇਕਨਾ ਚਾੜਿ ਬਿਬਾਣ[15] ਪੈ ਆਕਾਸ ਉਡਾਵਨਿ॥
ਇਕਨਾ ਲੈਨਿ ਘਸੀਟ ਜਮ ਗਲ ਸੰਗਲ ਪਾਇਨਿ॥ ਜੇਹੇ ਕਰਮ ਮਾਨੁਖ ਦੇ ਜਮ ਤੇਹੇ ਆਵਨਿ॥ ੧੨॥

**ਸਲੋਕ ॥**

ਆਗੇ ਆਈ ਜਮਪੁਰੀ ਜਾ ਕੈ ਚਾਰਿ ਦੁਆਰਿ॥ ਪ੍ਰਿਥਮ ਪੂਰਬ ਪਉਰ[16] ਕੀ ਸੁਣ ਲਹੁ ਕਥਾ ਹਿਝਾਰਿ[17]।
ਸਾਧ ਸੰਤੁ ਤਿਤ ਦਰ ਵੜਹਿ ਸੁਖ ਪਾਵਹਿ ਬੇਸੁਮਾਰ॥ ਹਰਿ ਜਸੁ ਕਰਤੇ ਆਵਨੀ ਜਿਨਿ ਕੀਤੇ ਪੁੰਨ ਬਹੁ ਦਾਨੁ॥
ਬੁਰਾ ਨਾ ਕਦਹੀ ਚਿਤਵਿਆ ਭਲਿਆਈ ਵਿਚਿ ਧਿਆਨੁ॥ ਨਿਰਤਿ ਕਰਹਿ ਅਪਛਰਾ ਗੰਧ੍ਰਬ ਗਾਵਹਿ ਗਾਂਨ॥
ਸੁੰਦਰਤਾਈ ਬਾਗ ਬਹੁ ਫਲ ਫੁਲੇ ਅਤਿ ਛਾਉ॥ ਮੰਦੁ ਸੁਗੰਧ ਅਰ ਸੀਤਲਤਾ ਤ੍ਰੈ ਪ੍ਰਕਾਰ ਕੀ ਵਾਉ[18]॥
ਭੋਗਣ ਕਉ ਬਹੁ ਭੋਗ ਹੈ ਦੇਖੇ ਉਪਜੈ ਚਾਉ॥ ਦਰਬਾਰੀ ਤਿਤੁ ਦਰਿ ਵਾੜੀਅਹਿ ਸਤੇ ਗੁਣ ਜਿਨਾ ਸੁਭਾਉ॥੧॥
ਸੀਤ ਕਾਲ[19] ਬਸਤ੍ਰ ਦਏ ਗ੍ਰੀਖਮ[20] ਜਲੁ ਅਰੁ ਛਾਇ॥ ਸਮੇ ਸੁ ਸੁਇਨਾ ਦਾਨ ਦੇਇ ਕਾਲ[21] ਮਹਿ ਅੰਨ ਖਾਂਵਾਇ॥
ਮਾਰਗ ਮਹਿ ਤਰ ਲਾਵਦੇ ਥਕੇ ਲੇਤਿ ਚੜਾਇ॥ ਤੀਰਥ ਉਪਰ ਪੁੰਨੁ ਕਰਹਿ ਔਰਾ ਲਿਜਾਇ ਨਵਾਇ॥
ਮਾਤ ਪਿਤਾ ਸੇਵਾ ਕਰਹਿ ਕੀਰਤਨੁ ਕਥਾ ਸੁਨਾਇ॥ ਬਰਨ ਧਰਮ ਮਹਿ ਜੋ ਰਹੇ ਸੋ ਪੂਰਬ ਦਰਿ ਜਾਇ॥
ਦਰਬਾਰੀ ਵਸਦੇ ਸੇ ਸੁਖੀ ਜਿਨਾ ਦਾ ਪੁੰਨੁ ਸੁਭਾਇ॥ ੨॥

---

1. ਪ੍ਰਭੂ ਦੇ ਨਾਮ ਤੇ 2. ਬਾਲ ਕੇ ਲੋਕਾਂ ਨੂੰ ਸੇਕਾਈ 3. ਬਾਰਵਾਂ ਨਰਕ 4. ਅੱਗ ਦੀ ਨਦੀ 5. ਵਿਧੀ ਅਨੁਸਾਰ 6. ਇਥੇ ਅੰਕ 3 ਚਾਹੀਦਾ ਹੈ ਪਰ ਮੂਲ ਲਿਖਤ ਵਿੱਚ ਅੰਕਿਤ ਨਹੀਂ ਹੈ 7. ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ 8. ਕੀਤੇ 9. ਥਾਉਂ 10. ਪੰਜ ਕਿਲ੍ਹੇ 11. ਚਿਤ੍ਰਗੁਪਤ, ਜੋ ਜੀਵਾਂ ਦੇ ਕਰਮਾਂ ਦਾ ਹਿਸਾਬ ਰਖਦਾ ਹੈ 12. ਨਿਆਂ, ਇਨਸਾਫ਼ 13. ਲਿਹਾਜ 14. ਇਕ ਪਲ ਵਿੱਚ 15. ਜਹਾਜ ਉੱਤੇ, ਪੁਸ਼ਪ ਉੱਪਰ 16. ਦਰਵਾਜੇ ਦੀ 17. ਧਿਆਨ ਨਾਲ 18. ਤਿੰਨ ਪ੍ਰਕਾਰ ਦੀ ਵਾਯੂ (ਮੰਦ, ਸੁਗੰਧ ਅਤੇ ਸੀਤਲ) 19. ਸਿਆਲਾਂ ਵਿੱਚ 20. ਗਰਮੀ ਵਿੱਚ 21. ਅੰਨ ਦੀ ਘਾਟ (ਕਾਲ) ਸਮੇਂ

**ਪਉੜੀ ॥**

ਉੱਤਰ ਕੇ ਦਰਵਾਜੜੇ ਨਰ ਜਾਂਦੇ ਡਿੱਠੇ॥ ਪੁੰਨ ਧਰਮ ਕਉ ਸਨਮੁਖੀ ਪਾਪਾਂ ਦੇ ਪਿਠੈ[1]॥
ਕਉੜੇ ਕਦੇ ਨ ਹੋਵਨੀ ਸਭਨਾ ਸੰਗਿ ਮਿਠੇ॥ ਵਿਖੇ ਭੋਗ ਤਜਿ ਜਾਗਿਆ ਜਾਣ ਕਾਗਾ ਵਿਠੇ[2]॥
ਵੈਰੁ ਨ ਕਰਨੀ ਕਿਸੇ ਨਾਲਿ ਸਭਨਾ ਮਿਤਿ ਇਠੇ[3]॥੧੩॥

**ਸਲੋਕ ॥**

ਮਾਘ ਮਾਹਿ ਤਿਲ ਦਾਨ ਦੇਹਿ ਤੁਲਚੜਿ[4] ਦੇਹੁ ਜੁ ਖਾਇ॥ ਅਪਨਾ ਕਾਮ ਵਿਗਾੜਿ ਕੈ ਪਰ ਕਾਰਜ ਕਉ ਜਾਇ॥
ਦੂਖ ਪਰਾਇਆ ਖੋਵਤੇ ਆਪ ਸਕਉ ਦੁਖੁ ਲਾਇ॥ ਉਤਰ ਦੁਆਰੇ ਸੇ ਗਏ ਸੁਨੇ ਸੁਨਾਏ ਆਇ॥
190.ਅ ਨ /ਦੀ ਵਗੈ ਤਹਾਂ ਦੂਧ ਦੀ ਮਨ ਬਾਂਛਤਿ ਫਲ ਖਾਇ॥ ਭੋਗਹਿ ਬੀਜਿਆ ਆਪਣਾ ਦਰਬਾਰੀ ਲੈ ਪਰਤਾਇ॥੧॥
ਪਛਮ ਦੁਆਰੇ ਜਾਹਿ ਸੇ ਗੋ ਬ੍ਰਹਮਨ ਪ੍ਰਤਪਾਲ॥ ਨਾਮੁ ਜਪਹਿ ਜੋ ਪ੍ਰੀਤਿ ਕਰਿ ਦਰਸਨੁ ਸਾਂਧ ਨਿਹਾਲ॥
ਆਪ ਕਰਹਿ ਜੋ ਦਾਨੁ ਪੁੰਨੁ ਅਉਰਾ ਤੇ ਕਰਵਾਇ॥ ਤਿਨਿ ਕਉ ਧਕਾ ਕੋ ਨਹੀ ਪੱਛਮ ਦੁਆਰੇ ਜਾਇ॥
ਧਰਤੀ ਸੁਇਨੇ[5] ਦੀ ਤਹਾ ਸੁਇਨ ਮਹਲ ਘਰ ਬਾਰ॥ ਨਦੀਆ ਕੂਪ[6] ਤਲਾਵ ਤਹਾਂ ਸੁੰਦਰ ਸਭਾ ਸੁਹਾਇ॥
ਗੰਧ੍ਰਬ[7] ਗਾਵਹਿ ਸੁਰ ਭਰਹਿ ਅਪਛਰਾ ਨਿਰਤਿ ਕਰੇਇ॥ ਇਛਾ ਭੋਜਨ ਭੋਗਨੀ ਦੇਵਤਿ ਦੇਹਿ ਧਰੇਇ॥ ੨॥

**ਪਉੜੀ ॥**

ਦਖਣੁ ਦੁਆਰਾ ਬੁਰਾ ਹੈ ਤਾਇ ਲੋਹਾ ਧਰਿਆ॥ ਤਿਤ ਦਰਵਾਜੇ ਵਾੜਹਿ ਸੇ ਪਾਪ ਬਹੁਤੇ ਕਰਿਆ॥
ਕਾਂਮੀ ਕ੍ਰੋਧੀ ਲਾਲਚੀ ਬਹੁ ਗਰਬਹਿ ਗਰਿਆ॥ ਦੋਖੀ ਬ੍ਰਾਹਮਣ ਸਾਧ ਕੈ ਬਹੁ ਐਬੀ ਭਰਿਆ॥
ਲਹਹਿ ਸਜਾਈ ਨਰਕ ਵਿਚਿ ਓਹੁ ਕਦੇ ਨ ਠਰਿਆ॥ ੧੪॥

**ਸਲੋਕ ॥**

ਗੋ ਬ੍ਰਮਹਣ ਕਾ ਘਾਤੁ[7] ਕਰਹਿ ਦੁਰਾਚਾਰ ਪਰਨਿੰਦ॥ ਬਿਸਾਸਘਾਤੀ[9] ਪਾਪ ਤਮੇ ਪਾਪਹੁ ਬਚਹਿ ਬਿੰਦ॥
ਗੁਰ ਤਲਪੀ[10] ਦੋਖੀ ਸਾਧ ਕੈ ਲੂਣ ਹਰਾਂਮੀ ਹੋਇ॥ ਮਦੁਮਾਸ ਹਾਰੀ[11] ਕੰਚਨੁ ਦੁਰਹਿ[12] ਕੰਨਿਆ ਮਾਰੇ ਜੋਇ॥
ਬਾਲਕ ਘਾਤੀ ਪਤਤਿ ਅਤਿ ਤਿਤੁ ਦਰਿ ਜਾਵਹਿ ਸੋਇ॥ ੧॥
ਮਹਾਂਪਤਿਤ ਜੋ ਜੀਵ ਹੈ ਦਖਣ ਦੁਆਰੇ ਜਾਂਹਿ॥ ਫਾਸ ਪਰੀ ਗਲ ਤਾਸੁ ਕੈ ਮਾਰ ਮੁਹੇ ਮੁਹਿ ਖਾਂਹਿ॥
ਵਰਸਿ[13] ਦਿਨਾ ਦੀ ਵਾਟ ਹੈ ਤਿਤੁ ਮਾਰਗ ਲੈ ਜਾਂਹਿ॥ ਇਤੁ ਦਰਵਾਜੇ ਵੜਹਿ ਜੋ ਨਰਕ ਬੀਚ ਜੇ ਪਾਂਹਿ॥
ਇਤੁ ਮਾਰਗੁ ਨ ਜਾਨਿ ਸੇ ਜੋ ਸਿਮਰਹਿ ਅਗਮ ਅਥਾਹਿ॥ ੨॥

**ਪਉੜੀ ॥**

ਨਿੰਦਹਿ ਬ੍ਰਾਹਮਣ ਸਾਧ ਕਉ ਮਦਪਾਨੁ ਕਰਾਵੈ॥ ਕੰਨਿਆ ਦਰਬਹਿ ਦਰਬੁ ਲੇਹਿ ਪਾਪਾ ਕਉ ਧਾਵੈ॥
ਗਰਬੁ ਗਿਰਾਵਹਿ ਸੇ ਦੁਖੀ ਸੇ ਨਰਕ ਸਿਧਾਵੈ॥ ਸੇ ਬਿਲਲਾਵਹਿ ਮਹਾਂਦੁਖੀ ਜਮਡੰਡੁ ਸਹਾਵੈ॥
ਕੀਤਾ ਭੋਗਹਿ ਆਪਣਾ ਕਹੁ ਕਉਣੁ ਛੁਡਾਵੈ॥ ੧੫॥

**ਸਲੋਕ ॥**

ਜਮਜੰਦਾਰੁ ਤਬ ਲੈ ਗਏ ਧਰਮਰਾਇ ਕੈ ਪਾਸਿ॥ ਜੋ ਕਿਛੁ ਲਿਖਿਆ ਬਾਬਿ[14] ਇਸੁ ਸੋ ਦੇਖਹੁ ਨਿਰਜਾਸਿ[15]॥
ਜੇਹੇ ਦੋਜਕ[16] ਪਾਵਣਾ ਤੇਹੇ ਦੇਹੁ ਨਿਵਾਸੁ॥੧॥
ਧਰਮੁ ਕਹੇ ਚਿਤੁ ਗੁਪਤ ਨੂੰ ਦੇਹੁ ਲੇਖਾ ਸਮਝਾਇ॥ ਜੇਹੇ ਜੇਹੇ ਕਰਮ ਇਸੁ ਤੇਹੀ ਮਿਲੇ ਸਜਾਇ॥
191.ੳ / ਨਰਕ ਅਠਾਰਹ[17] ਜੋ ਰਚੇ ਇਨਿ ਜੀਆਂ ਕੇ ਭਾਇ॥ ਜੇਹੀ ਕਰੇ ਕਰਤੂਤਿ ਕੋ ਤੇਹੀ ਜਾਗਾ[18] ਜਾਇ॥
ਦਰਬਾਰੀ ਕਰਤਾ ਕਰਨਹਾਰੁ ਵੇਖੇ ਕਰੇ ਰਜਾਇ॥ ੨॥

---

1. ਜਿਨ੍ਹਾਂ ਪਾਪਾਂ ਨੂੰ ਪਿੱਠ ਦੇ ਰੱਖੀ ਹੈ ਅਰਥਾਤ ਪਾਪ ਨਹੀਂ ਕਰਦੇ 2. ਕਾਂ ਦੀ ਬਿੱਠ ਸਮਾਨ ਸਮਝਿਆ 3. ਪਿਆਰੇ 4. ਤਿਲ ਚੌਲ ਅਤੇ ਗੁੜ ਦੀਆਂ ਬਣਾਈਆਂ ਪਿੰਨੀਆਂ 5. ਸਾਰੀ ਧਰਤੀ ਸੋਨੇ ਦੀ 6. ਖੂਹ 7. ਰਾਗ ਗਾਉਣ ਵਾਲੇ 8. ਸੰਘਾਰ ਕਰ, ਮਾਰ ਕਰ 9. ਵਿਸ਼ਵਾਸ਼ ਘਾਤੀ 10. ਗੁਰੂ ਨੂੰ ਤਪਾਉਣ ਵਾਲਾ ਅਥਵਾ ਦੁੱਖ ਦੇਣ ਵਾਲਾ 11. ਨਸ਼ਾ (ਮਦ) ਅਤੇ ਮਾਸ ਸੇਵਨ ਕਰਨ ਵਾਲਾ 12. ਸੋਨਾ ਅਥਵਾ ਧਨ ਦੌਲਤ ਲੁੱਟਣ ਵਾਲਾ 13. ਬਾਰਾਂ ਮਹੀਨੇ ਦੀ 14. ਕਰਮਾਂ ਵਿੱਚ 15. ਨਿਰਨੈ ਕਰਕੇ, ਫੈਸਲਾ ਕਰਕੇ 16. ਨਰਕ 17. ਵੇਖੋ ਅੰਤਿਕਾ-II 18. ਜਗਹ

**ਪਉੜੀ ॥**

ਪ੍ਰਿਥਮੇ ਕੁੰਭੀ[1] ਨਰਕਿ ਹੈ ਮੁਖਿ ਜਿਸਦਾ ਭੀੜਾ॥ ਤਿਸੁ ਵਿਚਿ ਨਰਕੀ ਜੀਅ ਪਵਹਿ ਦੁਖ ਸਹਿਦੇ ਪੀੜਾ॥
ਜਿਉ ਸੰਨੀ[2] ਮਹਿ ਲੋਹੁ ਹੈ ਦੁਖ ਸਹਨਿ ਝਪੀੜਾ॥ ਹਥੁ ਨ ਪਹੁਚੇ ਦੇਹਿ ਨੂੰ ਕਟਿ ਖਾਵੈ ਕੀੜਾ॥
ਪਾਪਾ ਭੋਗੇ ਬਾਹਰਾ ਜਿਨਿ ਹੋਇ ਨ ਵੀੜਾ॥ ੧੬॥
ਕੁੰਭੀ ਨਰਕੁ ਜੋ ਦੇਖਿਆ ਜੋ ਸੁਨਿ ਲੇਹੁ ਹਿਸ਼ਾਰਿ॥ ਮੁਖੁ ਭੀੜਾ ਜਿਉ ਕੁੰਭ[3] ਕਾ ਤਲੇ ਬਹੁਤੁ ਬਿਸਥਾਰੁ॥
ਕੀਟ ਕਟਨ ਕਉ ਬਹੁਤੁ ਵਿਚਿ ਦੁਰਗੰਧ ਮਹਾਂ ਬਿਕਰਾਲ[4]॥ ਠੰਢਾ ਪਾਣੀ ਨ ਤਹਾਂ ਲਗੈ ਨ ਠੰਢੀ ਬਾਲ॥
ਕੰਟੇ ਕੰਟਕ[5] ਦੁਖ ਘਨੇ ਦੁਖੀਆ ਕਰੇ ਪੁਕਾਰ॥ ਤਹਾਂ ਨ ਕੋਈ ਸੁਣੇ ਸੱਦੁ ਨ ਕੋ ਲਹਦਾ[6] ਸਾਰ ॥
ਦਰਬਾਰੀ ਤਹਾਂ ਨ ਜਾਨਿ ਸੇ ਜਿਨਿ ਜਪਿਆ ਕਰਤਾਰੁ॥ ੧॥
ਜਿਉ ਭੂਪਤਿ ਫੜਿ ਚੋਰ ਕਉ ਦੇਤਿ ਭੋਹਰੇ[7] ਮਾਂਹਿ॥ ਕੀਤਾ ਲੈਗੁ ਭਰਾਇ ਸਭੁ ਜੇਤੇ ਕਰਗੁ ਗੁਨਾਂਹਿ॥
ਤਿਉਂ ਕੁੰਭੀ ਹੈ ਭੋਹਰਾ ਜਲਦੇ ਦੋਜਕ ਭਾਹਿ[8]॥ ਰੇ ਮਨ ਮੇਰੇ ਸਮਝ ਲੈ ਦਰਬਾਰੀ ਖਤਾ ਨ ਖਾਹਿ॥ ੨॥

**ਪਉੜੀ ॥**

ਗੋ ਬ੍ਰਾਹਮਣ ਕਾ ਘਾਤ[9] ਕਰੇਹਿ ਸੇ ਕੁੰਭੀ ਜਾਵਹਿ॥ ਮਦਮਾਸ ਅਹਾਰੀ[10] ਜੇ ਮਨੁਖ ਸੇ ਤਹਾਂ ਸਿਧਾਵਹਿ॥
ਬਿਨ ਅਪਰਾਧ ਜੀਆਂ ਹਤਹਿ[11] ਵਾਸੁ ਕੁੰਭੀ ਪਾਵਹਿ॥ ਕੋਇ ਨ ਸੁਣੇ ਪੁਕਾਰ ਤਹਿ ਬਹੁਤਾ ਕਰਲਵਾਹਿ॥
ਪੁੰਨ ਆਤਮੇ ਜੀਯ ਜੋ ਸੇ ਸੁਰਗ ਸਿਧਾਵਹਿ॥ ੧੭॥

**ਸਲੋਕ ॥**

ਰੌਰ ਨਰਕ[12] ਦੂਜਾ ਸੁਣਹੁ ਜੋ ਰਿਖਿ ਦੀਆ ਸੁਣਾਇ॥ ਭੱਖਹਿ ਜਾਣ ਅਭੱਖੁ ਨਰ[13] ਗੁਰਘਾਤੀ[14] ਗਰਭਿ ਗਿਰਾਇ॥
ਦਰਬ[15] ਲਏ ਜੋ ਧੀਅ ਦਾ ਅਥਵਾ ਦੇਨਿ ਦਬਾਇ॥ ਸੰਗੁ ਕਰਹਿ ਅਗੰਮ ਥਾਇ ਸੋ ਪਾਪੀ ਦੋਜਕ ਜਾਇ॥
ਬਿਸਾਸਘਾਤੀ ਮਾਨੁਖ ਜੋ ਬਿਅਰਥੇ ਪ੍ਰਾਨ ਹਿਰਾਇ[16]॥ ਰਊਰ[17] ਨਰਕਿ ਸੋਈ ਪਵਹਿ ਇਵਿ ਰਿਖਿ ਕਹਿਆ ਸੁਨਾਇ॥੧॥
ਐਸੇ ਪਾਪੀ ਪਚਿ ਮਰਹਿ ਨਰਕ ਰਊਰ ਵੇ ਮਾਂਹਿ॥ ਜਿਨਾਂ ਕੀਤਾ ਪੁੰਨ ਕੁਛ ਦਰਬਾਰੀ ਨਰਕ ਨ ਪਾਹਿ॥ ੨॥

**ਪਉੜੀ ॥**

ਤੇਲਜੰਤ੍[18] ਤੀਜਾ ਨਰਕੁ ਇਵਿ ਸੁਣਿਆ ਕਰਨੀ[19]॥ ਪ੍ਰਤ੍ਰਿਆ[20] ਜਿਸ ਨੈ ਰਵੀ[21] ਖੋਹੀ ਪ੍ਰਧਰਨੀ[22]॥
ਤਿਨ ਕਉ ਕੋਲੂਪੀੜੀਐ ਰਿਖਿ ਐਸੀ ਬਰਨੀ॥ ਲਹੈ ਸਜਾਈ ਨਰਕ ਵਿਚਿ ਕਰਨੀ ਕੀ ਭਰਨੀ॥
191.ਅ ਤਿਨਾ ਨਰਕ ਨ ਜਾਵਣਾ /ਜੋ ਸਾਧੂ ਸਰਨੀ॥ ੧੮॥

**ਸਲੋਕ ॥**

ਪਾਪੀ ਨਿੰਦਕ ਅਧਮ ਨਰ[23] ਤੇਲਜੰਤ੍ ਸੋ ਪਾਹਿ॥ ਮਹਾਂਦੁਪੀ ਪਾਪਾਤਮਾ[24] ਪੀੜੇ ਪੀੜ ਸਹਾਂਹਿ॥੧॥
ਗੁੜਜੰਤ੍ ਚਉਥਾ ਨਰਕ ਹੈ ਸੁਨਹੁ ਜਨਹੁ ਚਿਤਿ ਲਾਇ॥ ਤਪੇ ਕੜਾਹਾ ਤੇਲ ਦਾ ਤਾਂ ਮਹਿ ਤਲਨੀ ਪਾਇ[25]॥ ੨॥

**ਪਉੜੀ ॥**

ਲੂਣ ਤੇਲ ਚਰਾਵਹਿ ਪਾਪੀ ਸੇ ਭਏ॥ ਗੁੜ ਘਿਉ ਹਿਰਹਿ[26] ਦੁਰਾਵਹਿ ਨਰਕੀ ਸੇ ਗਏ॥
ਬਿਦਿਆ ਪੜ ਗੁਰ ਬੇਮੁਖ ਓਥੇ ਸੇ ਪਏ॥ ਕਰ ਈਰਖ ਕਾਜੁ ਬਿਗਾਰਹਿ ਨਰਕਾ ਮਹਿ ਦਏ॥
ਦੇ ਗੁੜਜੰਤ੍ ਨਰਕਹੁ ਕਿਨੇ ਨ ਕਢਿ ਲਏ॥ ੧੯॥

**ਸਲੋਕ ॥**

ਨਰਕ ਸੁਨਹੁ ਤੁਮ ਪੰਚਵਾਂ ਖੰਡਧਾਰ ਜਿਸੁ ਨਾਉ॥ ਜਿਉ ਜਿਉ ਸੁਨਿਆ ਰਿਖਿ ਢਿਗਹੁ ਨਰਕ ਸੁਰਗ ਕਾ ਥਾਉ॥੧॥
ਬਾਲਕ ਬਿਰਧ ਅਤੀਤ ਕਾ ਧਨਿ ਹਿਰਿ ਲੇਵੈ ਜੋਇ॥ ਅਭਿਆਗਤ[27] ਕਉ ਖੋਹਿ ਤੇ ਨਰਕਿ ਪਰਹਿਗੇ ਓਇ॥

---

1. ਇਕ ਨਰਕ ਜਿਸਨੂੰ ਕੁੰਭੀਪਾਕ ਵੀ ਕਹਿੰਦੇ ਹਨ 2. ਗਰਮ ਲੋਹੇ ਨੂੰ ਫੜਨ ਲਈ ਜੰਬੂਰ 3. ਘੜੇ ਦਾ 4. ਬਹੁਤ ਭਿਆਨਕ 5. ਕੰਡੇ 6. ਲੈਂਦਾ 7. ਭੋਰੇ ਵਿੱਚ 8. ਨਰਕ ਦੀ ਅੱਗ 9. ਮਾਰ ਦੇਵੇ 10. ਸ਼ਰਾਬ ਤੇ ਮਾਸ ਦਾ ਭੋਜਨ ਕਰਨ ਵਾਲੇ 11. ਮਾਰੇ 12. ਦੂਜਾ ਨਰਕ ਰੌਰ ਨਾਮ 13. ਨਾ ਖਾਣ ਯੋਗ ਵਸਤੂਆਂ ਨੂੰ ਖਾਣ ਵਾਲੇ 14. ਗੁਰੂ ਦਾ ਕਾਤਿਲ 15. ਧਨ 16. ਗੁਆ ਲੈਂਦਾ ਹੈ 17. ਦੂਸਰਾ 18. ਤੀਜੇ ਨਰਕ ਦਾ ਨਾਮ 19. ਕੰਨਾਂ ਨਾਲ 20. ਪਰ ਤ੍ਰਿਆ, ਪਰਨਾਰੀ 21. ਭੋਗੀ 22. ਦੂਸਰਿਆਂ ਦੀ ਜਮੀਨ 23. ਘਟੀਆ ਕਿਸਮ ਦੇ ਮਨੁੱਖ 24. ਪਾਪ ਆਤਮਾ 25. ਤਲਣ ਵਾਸਤੇ ਪਾ ਦਿੰਦੇ 26. ਚੋਰੀ ਕਰੇ 27. ਭਿੱਖਿਆ ਮੰਗਣ ਵਾਲਾ ਸਾਧੂ

ਦੁਖ ਦੇਵੇ ਸੋ ਬਾਮਨਾ ਦੇਵਨ ਅੰਸੁ ਹਿਰਾਇ॥ ਦੁਖੀ ਦੇਖਿ ਜੀਅ ਨ ਟਰਹਿ ਦਇਆ ਨ ਮਨ ਮਹਿ ਪਾਇ॥
ਖਗਧਾਰ[1] ਦੁਖ ਸੋ ਸਹੈ ਜੋ ਏਤੇ ਪਾਪ ਕਮਾਇ॥ ਜਿਨਾ ਕਮਾਇਆ ਧਰਮੁ ਕਿਛੁ ਸੋ ਖਗਧਾਰ ਜਿਨਿ ਜਾਇ॥੨॥

**ਪਉੜੀ ॥**

ਸੁਚੀ[2] ਨਰਕ ਛਠਵਾਂ ਅਗੇ ਨਾਸਕੇਤ ਸੁਣਾਇਆ॥ ਨਿੰਦੇ ਸਾਸਤ੍ਰ ਸਿੰਮ੍ਰਿਤਾ ਇਹੁ ਪਾਪ ਕਮਾਇਆ॥
ਨਾ ਮੰਨੇ ਬੇਦ ਪੁਰਾਨ ਸਾਧ ਸੋ ਸੁਚੀ ਸਿਧਾਇਆ॥ ਤੀਰਥ ਧਰਮ ਨਖੇਧ ਕੈ ਬਹੁ ਪਾਪੁ ਕਮਾਇਆ॥
ਪਰ ਨਾਰੀ ਰਾਤੇ[3] ਅਧਮ ਸੁਚੀ ਸੇ ਪਾਇਆ॥੨੦॥

**ਸਲੋਕ ॥**

ਸਾਤੋ ਭੈਸਾ[4] ਨਰਕ ਹੈ ਮਹਾਂ ਭੈਆਨਕ ਥਾਂਉ॥ ਸਿਘ ਬਾਘ ਸੂਕਰ[5] ਸਰਪ ਕਾਕ ਬੁਰਾ ਯਾਹਿ ਠਾਉ॥
ਲੋਚਨਿ ਕਾਢਹਿ[6] ਕਾਕ ਤਿਹ ਬਿਨੁ ਦੇਖੇ ਕਹਿ ਬਾਤਿ॥ ਆਗਿ ਲਗਾਵਹਿ ਬਨ ਨਗਰ ਸਿੰਘ ਸੂਰ[7] ਕਟਿ ਖਾਤਿ॥
ਬਿਖੁ ਦੇ ਮਾਰਹਿ ਮਾਨਵਾਂ ਸਾਪ ਕਟੇ ਕਟਿ ਖਾਹਿ॥ ਮਹਾਂ ਦੁਖੀ ਪਾਪੀ ਪਚਹਿ ਨਰਕ ਸੁ ਚੀਕੈ ਮਾਂਹਿ॥੧॥
ਅਠਵਾਂ ਆਗੇ ਨਰਕ ਹੈ ਤਰਪੱਤ੍ਰ ਤਰਵਾਰ[8]॥ ਤਾਂਹਿ ਤਲੇ ਜਮਦੂਤ ਲੈ ਜਾਇ ਕਰੇ ਖਲਿਆਰ॥
ਰਤੀ ਰਤੀ ਮਾਸੁ ਕਰਿ ਬੇਰੇ ਬੇਰੇ ਹੋਇ॥ ਛੁਰੀ ਕਟਾਰੀ ਜਿਉ ਵਗਹਿ ਦੇਵਹਿ ਸੁਖੁ ਸਭ ਖੋਇ॥
ਦਰਬਾਰੀ ਸੁਣਸੀ ਨਾਹਿ ਕੋ ਪਾਪੀ ਚਲੇ ਰੋਇ॥੨॥

**ਪਉੜੀ ॥**

ਆਪਿ ਨ ਰਖੇ ਵਰਤ ਨੇਮ ਅਉਰਾ ਛਡਿਵਾਵੈ॥ ਵਰਜੇ ਤੀਰਥ ਜਾਇਆ ਸੁਭ ਭੰਗ[9] ਕਰਾਵੈ॥
192.ੳ / ਬਾਟਮਾਰ[10] ਜੀਅ ਘਾਤ ਕੀ ਸਾਖ ਸੁਨਾਵੈ॥ ਪੀਪਰ ਕਾਟਹਿ[11] ਅਉਰ ਬਿਰਛ ਕਟਿ ਛਾਵ ਗਵਾਵੈ॥
ਆਸਾ ਨਰਕਿ ਸੇ ਜਾਂਹਿਗੇ ਤਰ[12] ਹੇਠਿ ਬਹਾਵੈ॥੨੧॥

**ਸਲੋਕ ॥**

ਰਕਤ ਪ੍ਰੂੰਉ[13] ਨਾਵਾਂ ਨਰਕ ਜਾ ਮਹਿ ਪਾਪੀ ਪਾਂਹਿ॥ ਕੀਟ[14] ਬਹੁਤੁ ਕਟਿ ਖਾਨ ਕਉ ਜਾ ਮਹਿ ਪਾਪੀ ਜਾਂਹਿ॥
ਨਿਰਦਈ ਅਧਰਮੀ ਜੀਵ ਜੋ ਨਾਮੁ ਨ ਸੁਣਹੀ ਕਾਨ॥ ਕਥਾ ਕੀਰਤਨੁ ਨਾ ਸਾਧ ਸੰਗੁ ਸੇ ਨਰਕਿਪੁਰੀ ਕਉ ਜਾਨ॥
ਭਲਿਆਈ ਨ ਮਨ ਫੁਰੇ ਬੁਰਿਆਈ ਉਰ ਮਾਂਹਿ॥ ਰਕਤ ਪ੍ਰੂੰ ਕੇ ਨਰਕਿ ਮਾਹਿ ਸੋਈ ਗੋਤੇ ਖਾਹਿ॥੧॥
ਸੂਲ ਨਾਵ ਦਸਵਾ ਨਰਕ ਸੂਲੀ ਕੈ ਬਿਜਾਇ॥ ਜੋ ਪਾਪੀ ਸੂਲੀ ਚੜਹਿ ਲੇਵੈ ਸੂਲ ਪਰਾਇ[15]॥੨॥

**ਪਉੜੀ ॥**

ਜੋ ਰਾਜੇ ਪਾਪੀ ਹੋਇ ਅਧਰਮੁ ਕਮਾਵਦੇ॥ ਬਿਨੁ ਅਪਰਾਧ ਕਮਾਏ ਜੀਆਂ ਘਾਂਵਦੇ॥
ਤੀਰਾਂ ਸੇਤੀ ਮਾਰ ਜੰਤ ਪੁਰਾਂਵਦੇ॥ ਸੇ ਜਾਂਦੇ ਸੂਲੀ ਨਰਕ ਚੜੇ ਕੁਰਲਾਂਵਦੇ॥
ਸੁਣੇ ਨ ਕੋ ਫਰੀਆਦਿ ਕੂਕਿ ਸੁਣਾਂਵਦੇ॥੨੨॥

**ਸਲੋਕ ॥**

ਅਉਰੁ ਨਰਕੁ ਆਗੇ ਸੁਨਹੁ ਬਿਸਟਕੂਪ[16] ਜਿਸੁ ਨਾਉ॥ ਨਰਕ ਯਾਰ੍ਹਵਾਂ ਏਹੁ ਹੈ ਮਹਾਂਗੰਦਗੀ ਠਾਂਉ॥
ਬਿਸਟਾ ਕੇ ਕੀੜੇ ਘਣੇ ਕਟਿ ਕਟਿ ਖਾਵਹਿ ਦੇਹਿ॥ ਬਿਸਟਾ ਮਹਿ ਪਾਪੀ ਪੜਹਿ ਨਰਕ ਯਾਰਵਾ ਏਹੁ॥੧॥
ਜਿਨਾ ਅੰਨੁ ਚੁਰਾਇਆ ਓਤਿ ਨਰਕ ਸੇ ਪਾਹਿ॥ ਭਲੇ ਭੋਗ ਦਿਤੇ ਬਿਨਾ ਬੈਠਿ ਇੱਕਲੇ ਖਾਹਿ॥
ਲਈ ਸੁਗੰਧ ਨ ਦਈ ਦਾਨੁ ਅਰਚ ਰਾਮ ਅਰਥਾਇ॥ ਇਕੱਲੇ ਬਹਿ ਜੋ ਖਾਤ ਹੈ ਓਤਿ ਨਰਕ ਸੋ ਪਾਇ॥
ਬਿਸਟਾ ਕੈ ਕੂਏ ਪੜਹਿ ਕੀਟ ਕਾਟ ਤਨ ਖਾਇ॥ ਜਿਨਾ ਜਪਿਆ ਰਾਮ ਨਾਮ ਦਰਬਾਰੀ ਤਹਾਂ ਨ ਜਾਇ॥੨॥

**ਪਉੜੀ ॥**

ਨਰਕ ਬਾਰਵਾਂ ਸੁਨਹੁ ਸੁਨਾਵੌਂ ਮੈ ਤੁਝੈ॥ ਨਾਸਕੇਤ ਰਿਖਿ ਕਹਿਆ ਨ ਮੁਝ ਕਉ ਕੁਝ ਸੁਝੈ॥
ਤੇਲ ਕੜਾਹੇ ਤਪਹਿ ਨ ਸੀਤਲੁ ਨਹ ਬੁਝੈ॥ ਲੈਨੀ ਲੇਖੇਦਾਰ ਪ੍ਰਗਟ ਕਰਿ ਗੁਝੈ॥
ਤੇਰੇ ਪਹਿ ਫਰੀਆਦਿ[17] ਅਉਗਣਿ ਸਭ ਮੁਝੈ॥੨੩॥

---

1. ਕ੍ਰਿਪਾਨ ਧਾਰੀ 2. ਛੇਵੇਂ ਨਰਕ ਦਾ ਨਾਮ 3. ਪਰ ਨਾਰੀ ਸੰਗ ਹੇਤ ਰੱਖਣ ਵਾਲਾ 4. ਸੱਤਵੇਂ ਨਰਕ ਦਾ ਨਾਮ ਵੇਖੋ ਅੰਤਿਕਾ-II 5. ਸੂਰ 6. ਅੱਖਾਂ ਕੱਢ ਲੈਂਦੇ 7. ਸ਼ੇਰ ਅਤੇ ਸੂਰ 8. ਜਿਸਦੇ ਪੱਤੇ ਤਲਵਾਰ ਵਾਂਗ ਹਨ 9. ਚੰਗੇ ਦਾ ਨਾਸ ਕਰੇ 10. ਰਾਹ ਜਾਂਦਿਆਂ ਨੂੰ ਲੁੱਟਣ ਵਾਲਾ 11. ਪਿੱਪਲ ਆਦਿ ਬ੍ਰਿਛ ਕੱਟੇ 12. ਬ੍ਰਿਛ 13. ਖ਼ੂਨ ਪਾਕ 14. ਕੀੜੇ 15. ਨੇਜੇ ਉੱਪਰ ਚੜ੍ਹਾ ਕੇ ਸੂਲੀ ਚਾੜ੍ਹਣਾ 16. ਗੰਦਗੀ (ਬਿਸ਼ਟਾ) ਦਾ ਖੂਹ 17. ਬੇਨਤੀ

**ਸਲੋਕ ॥**

ਤੇਲ ਚੁਰਾਵੈ ਜੀਉ ਜੋ ਤੇਲ ਕੜਾਹੇ ਪਾਇ॥ ਘੀਉ ਚੁਰਾਵੈ ਘਤਿ ਘਿਅ[1] ਲੇਵਨਿ ਤੁਰਤੁ ਤੁਲਾਇ॥
ਤਲਿ ਤਲਿ ਜਮ ਭੱਛਨੁ[2] ਕਰਹਿ ਰਾਛ[3] ਸਰੂਪ ਬਨਾਇ॥ ਨਾ ਓਇ ਜੀਵਹਿ ਨ ਮਰਹਿ ਪਾਵਹਿ ਘਣੀ ਸਜਾਇ॥
ਤਿਨਾ ਤਹਾਂ ਨ ਜਾਵਣਾ ਜੋ ਰਾਤੇ ਹਰਿ ਨਾਇ॥੧॥
ਨਰਕ ਤੇਰਵਾਂ ਅਉਰੁ ਅਗਨਿ ਕੁੰਡ ਤਿਸੁ ਨਾਉਂ॥ ਤਿਥੇ ਸੇਈ ਪਾਨਿਗੇ ਜਿਨਾ ਭਉ ਨ ਭਾਉ[4]॥
ਧਰਤੀ ਤਪਦੀ ਅਗਨਿ ਜਿਉ ਊਪਰ ਸੂਰੁ[5] ਤਪਾਉ॥
192.ਅ ਤ੍ਰਿਖਾ ਬਿਆਪੇ ਬਹੁਤ ਤਹ /ਦੁਖੀ ਜੀਅ ਕਰਾਇ॥ ਦਰਬਾਰੀ ਸਿਮਰਹਿ ਰਾਮ ਨਾਮੁ ਸੋਂ ਬੈਕੁੰਠਿ ਸਿਧਾਇ॥ ੨॥

**ਪਉੜੀ ॥**

ਏਤਿ ਨਰਕਿ ਸੇ ਜਾਂਹਿ ਜੋ ਪਾਪ ਕਮਾਂਵਦੇ॥ ਅੰਨੁ ਨ ਦੇਹਿ ਗਿਰਾਹੁ ਅਹੂਤ[6] ਨ ਪਾਂਵਦੇ॥
ਗੁਰ ਭਾਂਈ ਅਭਿਆਗਤ[7] ਨਾਂਹਿ ਜਿਵਾਂਵਦੇ॥ ਅਹੰਤਕਾਰ[8] ਨ ਕਾਢਹਿ ਆਪੇ ਖਾਂਵਦੇ॥
ਜੋ ਰਾਜੇ ਪਾਪੀ ਹੋਇ ਨ ਨਿਆਂਉ ਕਰਾਂਵਦੇ॥ ਸੇਈ ਦੋਜਕ ਜਾਂਹਿ ਮਹਾਂ ਦੁਖੁ ਪਾਂਵਦੇ॥ ੨੪॥

**ਸਲੋਕ ॥**

ਲੋਹ ਨਰਕੁ ਚੌਦਸ ਸੁਨਹੁ ਲੋਹੇ ਥੰਮ ਗਡਾਇ॥ ਪਾਪੀ ਕਉ ਗਲ ਲਾਵਤੇ ਕੀਤੇ ਲਾਲੁ ਤਪਾਇ॥
ਜੋ ਨਾਰ ਪਰਾਏ ਨਰ ਰਤੀ[9] ਸੋ ਥੰਮ ਗਲ ਲਾਇ॥ ਪਰ ਨਾਰੀ ਨਰ ਭੋਗਦੇ ਦੇਈਅਨ ਤਹਾਂ ਬੰਧਾਇ॥ ੧॥
ਪੰਧ੍ਰਵਾਂ ਇਹੁ ਨਰਕ ਹੈ ਸਰਬੈ ਭਖਨੁ[10] ਨਾਮ॥ ਪਾਪੀ ਪਾਂਦੇ ਜਾਸੁ ਮਹਿ ਮਹਾਂ ਦੁਖਾਂ ਕਾ ਧਾਮੁ॥ ੨॥

**ਪਉੜੀ ॥**

ਜੋ ਮਦੁ ਪੀਵਹਿ ਜੀਵ ਮਾਸੁ ਮੁਖਿ ਘਾਲਤੇ॥ ਤਿਸ ਕੈ ਮੁਖਿ ਮਹਿ ਗਾਲਿ ਸਿਕਾ ਢਾਲਤੇ[11]॥
ਮਾਰਹਿ ਜੋ ਪਸ[12] ਪੰਛੀ ਬਹੁ ਦੁਖੁ ਘਾਲਤੇ॥ ਮਾਸੁ ਮੋਨਿ ਲੈ ਖਾਂਹਿ ਭਉ ਤਿਨਾ ਦਿਖਾਲਤੇ॥
ਸੁਆਦ ਲੀਏ ਜੀਅ ਘਾਇ ਤਿਨਾ ਮੁਖ ਬਾਲਤੇ॥ ੨੫॥

**ਸਲੋਕ ॥**

ਚਾਰੋ ਬਰਨ ਆਸਰਮ ਕਉ ਸਭਨਾ ਸਾਂਝੀ ਬਾਤਿ॥ ਜੋ ਮਦੁ ਪੀਵੈ ਦੁਖੁ ਲਹੈ ਮਾਸ ਮਛੀ ਜੋ ਖਾਤਿ॥
ਨਾਰ ਤਜੈ ਬਿਨੁ ਦੋਖ ਤੇ[13] ਤਿਨੁ ਕਉ ਇਹੁ ਦੁਖੁ ਹੋਇ॥ ਸਿੰਘ ਮਾਸੁ ਤਿਸ ਕਾ ਭਖਹਿ ਰਖ ਨ ਸਕੈ ਕੋਇ॥ ੧॥
ਨਰਕੁ ਸੋਲਵਾਂ ਸੁਨਹੁ ਸਭ ਰਜੂਰ ਨਾਮ ਹੈ ਜਾਸੁ॥ ਬਰਨ ਧਰਮ ਜੋ ਜਨ ਤਜੈ ਜੋ ਕਹਿਆ ਬੇਦ ਬਿਆਸ॥
ਰਾਜਾ ਤਜੈ ਨਿਆਉ ਜੋ ਸੋ ਭੀ ਨਰਕ ਨਿਵਾਸੁ॥ ਬਾਲੂ[14] ਤਪਿਆ ਰੇਤ ਤਹਿ ਜਲ ਬਲਿ ਕੋਇਲਾ ਹੋਇ॥
ਨਾ ਓਹੁ ਜੀਵੈ ਨਾ ਮਰੈ ਬਹੁ ਦੁਖੁ ਪਾਵੈ ਰੋਇ॥ ੨॥

**ਪਉੜੀ ॥**

ਰਜੂਰ ਨਰਕਿ ਸੇ ਜਾਨਿਗੇ ਜਿਨਾ ਪਾਪ ਕਮਾਏ॥ ਬਾਮਨ ਬੇਦ ਨ ਬਾਚਨੀ ਨਿਜ ਧਰਮ ਟਲਾਏ॥
ਛਤ੍ਰੀ ਤਜੇ ਸੂਰਤਣਹੁ ਨ ਦਾਨੁ ਕਰਾਏ॥ ਵੈਸ ਸੂਦ ਕਰਣੀ ਬਿਨਾ ਖੜ ਖੜ ਦੋਜਕ ਪਾਏ॥
ਓਥੇ ਪਾਏ ਬੇਮੁਖੀ ਜਿਨਾ ਕਰਮ ਚੁਰਾਏ॥ ੨੬॥

**ਸਲੋਕ ॥**

ਦੈਤੜ ਨਰਕੁ ਸਤਾਰਵਾਂ ਦੈਤ ਰਾਛਸ[15] ਤਹਿ ਪਾਹਿ॥ ਏਵ ਨ ਆਵਨ ਜਮਾਂ ਥੈ ਫੌਜਾ ਲੈ ਕਰਿ ਜਾਹਿ॥
ਲਿਆਵਹਿ ਜਿਣ[16] ਕੈ ਜੁੱਧ ਕਰਿ ਮਾਰ ਮੁਹੇ ਖਾਹਿ॥ ਕ੍ਰਿਮ ਜੂਨ[17] ਮਹਿ ਮੇਲਿ ਕੈ ਦੇਵਨਿ ਵਡੀ ਸਜਾਇ॥
ਅਗਨਿ ਕੁੰਡ ਮਹਿ ਮੇਲਤੇ ਤਹ ਸਹਿਨੀ ਬਹੁਤ ਤਾਇ[18]॥ ੧॥
193.ੳ ਨਰਕ ਅਠਾਰਵਾਂ ਜਗਤ ਮੈ ਦੇ /ਖ ਲੇਹੁ ਪਰਤਾਇ॥ ਅੰਧੇ ਕੁਸਟੀ ਬੰਦ ਮਹਿ ਕੀਤੇ ਕਾ ਦੁਖ ਪਾਇ[19]॥
ਦੇਸ ਪਰਦੇਸਿ ਭਵਦੇ ਫਿਰਹਿ ਉਦਰ[20] ਨ ਪੂਰਨ ਹੋਇ॥ ਏਹੁ ਨਰਕੁ ਸੈਸਾਰ ਮਹਿ ਦੇਖਿਤਿ ਹੈ ਸਭੁ ਕੋਇ॥ ੨॥

---

1. ਘਿਉ 2. ਖਾਂਦੇ 3. ਰਾਕਸ਼ 4. ਨਾ ਡਰ ਨਾ ਪਿਆਰ 5. ਸੂਰਜ 6. ਹਵਨ ਦੀ ਸਾਮਗ੍ਰੀ 7. ਭਿੱਖਿਆ ਮੰਗਣ ਵਾਲੇ ਸਾਧੂ 8. ਹਿੱਸਾ 9. ਇਸਤ੍ਰੀ ਪਰਾਏ ਮਰਦ ਨਾਲ, ਵਿਭਚਾਰੀ 10. ਪੰਦਰਵੇਂ ਨਰਕ ਦਾ ਨਾਮ 11. ਸਿੱਕਾ ਢਾਲ ਕੇ 12. ਪਸ਼ੂ 13. ਬਿਨਾ ਕਸੂਰ ਤੋਂ ਇਸਤ੍ਰੀ ਤਿਆਗ (ਤਜੈ) ਦੇਣ 14. ਮੋਟਾ ਰੇਤਾ 15. ਦੈਂਤ ਅਤੇ ਰਾਕਸ਼ 16. ਜਿੱਤ ਕੇ 17. ਕਿਰਮ, ਬਹੁਤ ਸੂਖਮ ਕੀੜੇ 18. ਤਪ, ਸੇਕ 19. ਅੰਧੇ ਅਤੇ ਕੋਹੜੀ ਇਸੇ ਨਰਕ ਦਾ ਫਲ ਹੀ ਹਨ 20. ਪੇਟ

**ਪਉੜੀ ॥**

ਨਰਕ ਅਠਾਰਹ ਭੁੰਚ ਕੈ[1] ਫਿਰਿ ਜੂਨੀ ਆਵੈ॥ ਤੇਹੀ ਤੇਹੀ ਜੂਨ ਲਹੇ ਜੋ ਕਰਮ ਕਮਾਵੈ॥
ਜੇਹਾ ਬੀਜੈ ਬੀਜੁ ਜੀਉ ਫਲ ਤੇਹਾ ਖਾਵੈ॥ ਜੇਹੀ ਕਰੇ ਕ੍ਰਤੂਤਿ ਨਰੁ ਮਗ[2] ਤੇਹੇ ਜਾਵੈ॥
ਵੇਖਿ ਆਇਆ ਨਾਸਕੇਤ ਜੋਇ ਸੋ ਆਖਿ ਸੁਣਾਵੈ॥ ੨੭॥

**ਸਲੋਕ ॥**

ਆਗੇ ਕਥਾ ਬਹਿਸਤਿ ਕੀ ਜੋ ਰਿਖਿ[3] ਕਹੀ ਸੁਣਾਇ॥ ਧਰਮ ਆਤਮੇ ਜੀਵ ਜੋ ਸੁਰਗ ਵਸਨਿਗੇ ਜਾਇ॥
ਜਿਨਾ ਕਮਾਏ ਪੁੰਨ ਦਾਨ ਧਰਮੁ ਕਮਾਇਆ ਆਇ॥ ਰਾਖਹਿ ਬਰਤਿ ਇਕਾਦਸੀ[4] ਪੁਰਬੀ ਤੀਰਥ ਨਾਇ॥
ਐਸੇ ਭਲੇ ਸੁਮਾਰਗੀ ਸੁਰਗ ਤਿਨਾਂ ਦੇ ਭਾਇ॥ ਦਰਬਾਰੀ ਜਮਡੰਡੁ ਨ ਮਿਟੈ ਬਿਨੁ ਸਿਮਰਿ ਹਰਿ ਨਾਇ॥ ੧॥
ਪਹਿਲਾ ਜਬ ਜਮ ਆਵਦੇ[5] ਲੈਦੇ ਪ੍ਰਾਨ ਕਢਾਇ॥ ਜੇਹੇ ਜੇਹੇ ਕਰਮ ਸੇ ਤੇਹਾ ਦਰਸੁ ਦਿਖਾਇ॥
ਰਿਛਾ ਉਪਰਿ ਆਵਦੇ ਬਾਣਾ ਬੁਰਾ ਬਣਾਇ॥ ਸੂਰਾ ਮਹਿਖਾ[6] ਪਰਿ ਚੜਹਿ ਪ੍ਰਾਣੀ ਦੇਖਿ ਡਰਾਏ॥
ਉਚੇ ਸਿਰ ਦੇ ਕੇਸ ਖੜੇ ਦੇਖਿ ਦੇਖਿ ਭਉ ਪਾਇ॥ ਇਕਨਾ ਨੂੰ ਬਣ ਬੈਸਨੋ[7] ਆਵਨਿ ਸਾਧ ਸੁਭਾਇ॥
ਮੁਕਤਿ ਕਰਨਿ ਆਇ ਪਰਾਣੀਆ ਹਰਿ ਕਾ ਨਾਮੁ ਜਪਾਇ॥ ਅੰਤ ਸਮੇਂ ਸੋ ਹਰਿ ਕਹੇ ਜਿਨ ਤੇ ਦੇਨਿ ਕਹਾਇ॥
ਇਕਿ ਆਵਨਿ ਚੜਿ ਮੁਰਦਿਆ ਪਿਅ ਦਾਦੇ ਰੂਪ ਬਣਾਇ॥ ਦਰਬਾਰੀ ਕਰਮੀ ਨਿਬੜੇ ਕੀਤੇ ਦੀ ਸੁਖ ਸਜਾਇ॥ ੨॥

**ਪਉੜੀ ॥**

ਹੈ ਦੇਂਦੇ ਹਰਿ ਅਰਥਿ ਸੇ ਤੁਰੇ[8] ਨਚਾਂਵਦੇ॥ ਥੱਕਿਆ ਲੈਨਿ ਚੜਾਏ ਸੇਈ ਚੜਿ ਆਂਵਦੇ॥
ਗਊਆਂ ਦੇਂਦੇ ਦਾਨੁ ਭਵਜਲੁ ਤਰਿ ਜਾਂਵਦੇ॥ ਗਲ ਸੰਗਲ ਉਪੇਤਾਣੇ[9] ਪਾਪ ਕਮਾਂਵਦੇ॥
ਤਿਨ ਕਾ ਮਾਰਗੁ ਅਉਰੁ ਜੋ ਹਰਿ ਗੁਣ ਗਾਂਵਦੇ॥ ੨੮॥

**ਸਲੋਕ ॥**

ਧਰਮ ਆਤਮੇ ਜੀਅ ਜੋ ਸੁਨੀਅਹੁ ਤਿਨਿ ਕੀ ਬਾਤਿ॥ ਕੋਮਲੁ ਪੈਂਡਾ ਤਿਨਾ ਕਾ ਚੜੇ ਬਿਬਾਣੀ ਜਾਤਿ[10]॥
ਤਰ[11] ਫੂਲੇ ਫਲ ਰਾਹਿ ਵਿਚਿ ਧਰਮੀ ਨਰ ਤਿਨਿ ਖਾਤਿ॥ ਈਹਾਂ ਕੀਤੇ ਫਲੇ ਦਾਨ ਨਾਸਕੇਤ ਕਹੇ ਵਾਤਿ॥੧॥
ਘੀਉ ਮਿਠਾਈ ਮਿਸਰੀ ਮਾਖਿਓ ਜਿਨਿ ਕੀਨਾ ਏਹੁ ਦਾਨੁ॥ ਸੇਈ ਸੁਖੀਏ ਸੁਰਗ ਮਹਿ ਭੋਗਹਿ ਬਹੁ ਮਿਸਟਾਂਨ[12]॥
193.ਅ ਸੁਰਗ ਨਰਕ ਕੀ ਬਾਤਿ ਸਭਿ ਕਰਦੇ ਬੇਦ ਪੁਰਾ /ਨ॥ ਦਰਬਾਰੀ ਬੀਜਿਆ ਆਪਣਾ ਪਾਵਹਿ ਓਤਿ ਜਹਾਂਨ॥ ੨॥

**ਪਉੜੀ ॥**

ਸੁਰਗ ਸੇਈ ਸੁਖ ਭੋਗਦੇ ਜੋ ਕਰਦੇ ਧਰਮੁ॥ ਪੁੰਨ ਆਤਮੇ ਜੀਅ ਜੋ ਹੰਢਾਵਹਿ ਸਰਮ[13]॥
ਧਰਮ ਆਪਣੈ ਮੈ ਰਹਹਿ ਜੋ ਬਰਨੁ ਅਸਰਮੁ॥ ਸੁਰਗ ਸਿਧਾਵਹਿ ਸੇ ਸੁਖੀ ਕਰਦੇ ਸੁਭ ਕਰਮ॥
ਸੁਰਗ ਸੁਖੀ ਸੁਖ ਭੋਗ ਕੈ ਫਿਰਿ ਮਾਣਸ ਜਰਮੁ॥ ੨੯॥

**ਸਲੋਕ ॥**

ਏਕ ਸੁਰਗ ਮਹਿ ਏਕ ਏਹ ਸੁਖ ਬਜਹ ਬਜੰਤ੍ਰ[14] ਰਾਗ॥ ਬਸਤ੍ਰ ਭੂਖਨ ਪਹਿਰ ਕਰ ਮਿਲਹਿ ਅਪਛਰਾ ਭਾਗ[15]॥
ਸੁਭਰ ਭਰੇ ਤਲਾਵ ਤਹਿ ਸੁੰਦ੍ਰ ਫੂਲੇ ਬਾਗ॥ ਕਰਦੇ ਤਹਾਂ ਅਨੰਦ ਸੁਖ ਧਰਮ ਆਤਮੇ ਲੋਗ॥
ਉਨਿ ਕੈ ਸੰਗਿ ਨਿਸੰਗਿ ਹੋਇ ਅਹਿਨਿਸ ਭੋਗੇ ਭੋਗ[16]॥ ਸਦਾ ਖੁਸਾਲੀ ਮਹਿ ਰਹਹਿ ਕਦੇ ਨ ਉਪਜੈ ਸੋਗੁ॥
ਕਰਮ ਭੋਗੁ ਸੁਰਗਹੁ ਗਿਰਹਿ ਹੋਹਿ ਮਾਨੁਖ ਅਰੋਗ॥ ਪੰਡਿਤ ਉਤਮ ਸਾਹ ਸਾਧ ਜੇਹਾ ਬਨੇ ਸੰਜੋਗੁ॥ ੧॥
ਜਿਨਾ ਲਵਾਏ ਕੂਪ ਤਟ[17] ਨਿਰਮਲ ਕੀਤੇ ਦਾਨ॥ ਅੰਨ ਕਪਾਹੇ ਕੱਪੜੇ ਭੂਖਨ ਅਰੁ ਮਿਸਟਾਨ॥
ਸਿਹਜਾ[18] ਭੂਮ ਗਊਬਲਦ ਬਿਪ੍ਰਾ[19] ਦਈ ਬਿਧਾਨ॥ ਸੁਇਨਾ ਰੁਪਾ ਅੰਨੁ ਜਲੁ ਦੇਂਦੇ ਹਰਿ ਅਰਥਾਇ[20]॥
ਸੇ ਪ੍ਰਾਣੀ ਸੁਖ ਸਾਂਦ ਸਉ ਆਗੈ ਪਾਵਹਿ ਜਾਇ॥ ੨॥

---

1. ਭੋਗ ਕੇ 2. ਰਸਤੇ, ਫਲ ਪਾਉਂਦਾ ਹੈ 3. ਨਾਸਕੇਤ ਰਿਖੀ (ਜੋ ਨਰਕਾਂ ਦਾ ਹਾਲ ਦੱਸ ਰਿਹਾ ਸੀ) 4. ਇਕਾਦਸ਼ੀ ਦਾ ਵਰਤ 5. ਰਿੱਛ ਉੱਪਰ ਸੁਆਰੀ ਕਰਦੇ 6. ਸੂਰਾਂ ਅਤੇ ਝੋਟਿਆਂ (ਮਹਿਖਾ) ਉੱਤੇ 7. ਵੈਸ਼ਣੂ ਬਣ ਕੇ 8. ਘੋੜੇ 9. ਪੈਰੋਂ ਨੰਗਾ, ਜਿਸ ਨੇ ਜੁੱਤੀ ਨਹੀਂ ਪਹਿਨੀ 10. ਬਿਬਾਨ ਅਥਵਾ ਜਹਾਜ ਜਾਂ ਪੁਸ਼ਪ 11. ਬਿਰਛ 12. ਮਿੱਠੀਆਂ ਵਸਤਾਂ 13. ਲੱਜਿਆ, ਹਯਾ 14. ਵਾਜਾ, ਸੰਗੀਤ ਦੇ ਸਾਜ 15. ਭੱਜ ਕੇ 16. ਰੰਗ ਰਲੀਆਂ ਮਾਣਦੇ ਹਨ 17. ਉੱਚੇ 18. ਸੇਜਾ, ਮੰਜੇ, ਪਲੰਘ 19. ਪੰਡਿਤਾਂ ਨੂੰ, ਬ੍ਰਾਹਮਣਾਂ ਨੂੰ 20. ਪ੍ਰਭੂ ਦੇ ਨਮਿੱਤ

**ਪਉੜੀ ॥**

ਪਹਿਲਾਂ ਰਾਜੇ ਧਰਮ ਦੇ ਲੈ ਜਾਂਦੇ ਪਾਸਿ॥ ਪੁਛਨਿ ਰਾਜੇ ਧਰਮ ਨੂੰ ਕਰਿ ਕੈ ਅਰਦਾਸਿ॥
ਜੇਹੇ ਕਰਮ ਕਮਾਂਵਦੇ ਤੇਹੇ ਨਿਰਜਾਸ[1]॥ ਧਰਮੁ ਕਹੇ ਜਮਕੰਕਰਾ ਦੇਹੁ ਸੁਰਗ ਨਿਵਾਸਿ॥
ਓਤਿ ਸੁਖ ਭੋਗਦੇ ਕਰ ਭੋਗ ਬਿਲਾਸਿ॥ ੩੦॥
ਸਲੋਕ॥
ਗੁਰ ਕੀ ਸੇਵਾ ਜਿਨ ਕਰੀ ਪੂਜੈ ਹਿਤ ਚਿਤੁ ਲਾਇ॥ ਵਡਿਅਹੁ ਕੀ ਸੇਵਾ ਕਰੀ ਭੋਜਨੁ ਦੇਤਿ ਜਿਵਾਏ[2]॥
ਦਾਨ ਫਲੇ ਸਹੰਸ੍[3] ਗੁਣੇ ਸੇਈ ਭੋਗਹਿ ਜਾਇ॥ ਸਭਨਾ ਊਪਰਿ ਦਇਆ ਧਰਮ ਕਥਾ ਸੁਣੇ ਚਿਤਿ ਲਾਇ॥
ਨਿਤਾਪ੍ਰਤਿ ਕੁਛੁ ਦਾਨੁ ਦੇਇ ਗੁਰਸਰ ਤੀਰਥ ਨਾਇ॥ ਸਾਧ ਦਰਸਨ ਹਿਤਿ ਸਉ ਕਰੇ ਸੋਈ ਸੁਰਗ ਸਿਧਾਇ॥ ੧॥
ਧਰਨ ਧਰਮ ਜੋ ਨਰ ਕਹੈਂ ਹਰ ਕਾ ਭਉ ਉਰਧਾਰਿ॥ ਹਾੜਿ[4] ਪੀਆਏ ਨੀਰੁ ਨਰ ਸੀਆਲਿ ਪਾਲਾ ਪਰਹਾਰਿ[5]॥
ਅਗਿ ਸਿਕਾਇ ਦੇਇ ਕਪੜੇ ਸੋ ਜਾਵੈ ਸੁਰਗ ਹਿੰਝਾਰਿ॥ ਭੁਖਿਆ ਅੰਨੁ ਤਿਹਾਇਆ ਪਾਨੀ ਬਿਰਛ ਲਗਾਏ ਰਾਹਿ॥
ਦਰਬਾਰੀ ਕਹਦਾ ਨਾਸਕੇਤ ਅਪੁੱਛ[6] ਸੁਰਗ ਕਉ ਜਾਇ॥ ੨॥

**ਪਉੜੀ ॥**

194.ੳ ਸੱਤਿ ਸੁਰਗ ਸੇ ਭੋਗਦੇ ਜੋ / ਧਰਮ ਕਮਾਂਦੇ॥ ਪਾਪ ਕਰਨਿ ਜੋ ਜਗਤਿ ਮੈ ਸੋ ਨਰਕੀ ਜਾਂਦੇ॥
ਜੇਹੇ ਜੇਹੇ ਕਰਮ ਸੇ ਥਾਂਇ ਤੇਹੇ ਪਾਂਦੇ॥ ਆਪਣਾ ਹਥੀ ਬੀਜਿਆ ਫਲੁ ਆਪੇ ਖਾਂਦੇ॥
ਸੁਰਗਾ ਦਾ ਸੁਖੁ ਭੋਗ ਕੈ ਫਿਰਿ ਇੱਥੇ ਆਂਦੇ॥ ੩੧॥
ਸਲੋਕ॥
ਨਰਕਪੁਰੀ ਜੋ ਜਾਹਿ ਹੈ ਤਿਨਾ ਕਾ ਬੁਰਾ ਹਵਾਲੁ॥ ਕੀਤਾ ਪਾਵਹਿ ਆਪਣਾ ਹੋਇ ਬਹੁਤੁ ਬਿਹਾਲੁ॥ ੧॥
ਜਿਨਾ ਲੀਏ ਕਰਤ[7] ਥਾ ਪਾਪ ਪ੍ਰਾਣੀ ਧ੍ਰੋਹਿ॥ ਨਰਕ ਇਕਲਾ ਦੁਖ ਲਹੇ ਨਾਲ ਨ ਚਲੇ ਓਹਿ॥ ੨॥

**ਪਉੜੀ ॥**

ਪਾਪ ਕਮਾਵਨਿ ਜਗਤਿ ਮੈ ਪਾਪੀ ਹਤਿਆਰੇ॥ ਗਲ ਵਿਚਿ ਘਤੇ ਜੇਵੜੇ[8] ਜਮਕੰਕਰੁ ਮਾਰੇ॥
ਭੈਜਲੁ ਲੰਘ ਨ ਹੰਘਨੀ ਕੂਕੈ ਅਘ[9] ਭਾਰੇ॥ ਸੇਈ ਦੁਖੀਏ ਦੋਜਕੀ ਪਏ ਨਰਕ ਮੰਝਾਰੇ॥
ਨਰਕਹੁ ਕੱਢੇ ਫੇਰਿ ਜਬ ਤਬ ਜੂਨੀ ਡਾਰੇ॥ ੩੨॥
ਸਲੋਕ॥
ਨਰਕੁ ਸੁਰਗੁ ਦੋਵੈ ਨਹੀਂ ਸਾਧ ਜਨਾ ਕੈ ਕਾਮ॥ ਸਾਧੂਸੇਵਕ ਰਾਮ ਕੈ ਪਾਵਹਿ ਅਬਚਲੁ ਧਾਮ॥
ਨਾ ਓਇ ਜੰਮਹਿ ਨ ਮਰਹਿ ਨ ਆਵਹਿ ਨ ਜਾਹਿ॥ ਰਾਮ ਸਰੀਖੇ[10] ਸਾਧ ਹੈ ਰਾਮੁ ਵਸੈ ਮਨ ਮਾਂਹਿ॥ ੧॥
ਨਰਕ ਸੁ ਬੇੜੀ ਲੋਹ ਦੀ ਬਾਂਧੇ ਹੈ ਗੁਨਹਗਾਰ॥ ਕੰਚਨ[11] ਬੇੜੀ ਸੁਰਗੁ ਹੈ ਪਹਿਰਹਿ ਭਲੇ ਹਿੰਝਾਰਿ[12]॥
ਜੰਮਣੁ ਮਰਣੁ ਨ ਚੁਕਈ ਆਵੈ ਵਾਰੋ ਵਾਰ॥ ਊਚ ਨੀਚੁ ਸੁਖੁ ਦੁਖੁ ਲਹੇ ਸਿਰਿ ਜੰਮ ਡੰਡ ਕਰਾਰੁ॥ ੨॥

**ਪਉੜੀ ॥**

ਸੁਰਗ ਨਰਕ ਕੈ ਊਪਰੈ ਜਮ ਕਾ ਡੰਡੁ ਲਾਗੇ॥ ਤੀਨ ਗੁਨਾ ਕਉ ਜਾਇ ਨਰਕੁ ਸੁਰਗ ਤਿਆਗੈ॥
ਪੁੰਨਹੁ ਪਾਪਹੁ ਰਹਤਿ ਹੋਇ ਸੋ ਜਾਵੈ ਆਗੈ॥ ਵਾਸਾ ਲਹੈ ਬੈਕੁੰਠ ਜਾਇ ਪਹਰਿ ਖਲਾਸੀ ਬਾਗੈ॥
ਜਿਨਾ ਪਛਾਤਾ ਸਚੁ ਇਕੁ ਜਮ ਜਾਇ ਨ ਦਾਗੇ॥ ੩੩॥
ਸਲੋਕੁ॥
ਸਰਨਿ ਸਾਧ ਕੀ ਜੋ ਪਏ ਸੇ ਉਬਰੇ ਭਏ ਸਾਧ॥ ਗੁਰਮੁਖਿ ਹੋਇ ਹਰਿ ਭਜਹਿ ਮਨੁ ਤਨੁ ਇੰਦ੍ਰੀ ਬਾਧਿ॥
ਦਰਬਾਰੀ ਜਿਨਾ ਅਰਾਧਿਆ ਭੂਤਾਂ ਤਿਨਾ ਅਰਾਧ॥ ੧॥
ਜਿਨਾ ਪਛਾਤਾ ਪਾਰਬ੍ਰਹਮੁ ਪਾਵਹਿ ਪਦੁ ਨਿਰਬਾਨੁ॥ ਤਿਨ ਕੀ ਸਰਨੀ ਪਉ ਮਨਾ ਲਗੈ ਨ ਜਮ ਕਾ ਬਾਨੁ॥
ਦਰਬਾਰੀ ਤਿਨਿ ਸਰਨਾਈ ਛੁਟੀਐ ਦਰਗਹ ਜੋ ਪਰਵਾਨੁ॥ ੨॥

---

1. ਫੈਸਲਾ, ਨਿਰਨਾ 2. ਛਕਾਇਆ 3. ਸੌ ਗੁਣਾ ਅਥਵਾ ਹਜਾਰ ਗੁਣਾ 4. ਹਾੜ ਦੇ ਮਹੀਨੇ ਗਰਮੀਆਂ ਵਿੱਚ 5. ਦੂਰ ਕਰੇ 6. ਬਿਨਾ ਪੁਛਿਆਂ, ਨਿਸਚੇ ਹੀ 7. ਕੀਤੇ 8. ਰੱਸੇ, ਬੰਧਨ 9. ਪਾਪ 10. ਸਮਾਨ, ਤੁਲ, ਬਰਾਬਰ 11. ਸੋਨੇ ਦੀ 12. ਚੰਗੀ ਤਰ੍ਹਾਂ

**ਪਉੜੀ ॥**

ਵਾਹੁ ਵਾਹੁ ਸੇ ਸਾਧ ਜਿਨਾ ਅਰਾਧਿਆ॥ ਮਨੁ ਤਨੁ ਇੰਦ੍ਰੀ ਬਾਧਿ ਆਤਮਾ ਸਾਧਿਆ॥
ਜੰਮਹਿ ਮਰਹਿ ਨ ਫੇਰਿ ਨ ਜਮ ਦਾਧਿਆ[1]॥ ਸੇਈ ਸਦਾ ਅਡੋਲ ਕਾਲ ਨ ਖਾਧਿਆ॥
ਦਰਬਾਰੀ ਨਾਮੁ ਪੜਾਇਆ ਸਤਿਗੁਰੁ ਪਾਧਿਆ॥ ੩੪॥

**ਸਲੋਕ ॥**

194.ਅ ਸਤਿਗੁਰ ਦਾਤਾ ਜੀਅ ਕਾ ਰਾਖਨਹਾਰੁ ਅਪਾਰੁ॥ / ਦਰਬਾਰੀ ਗੁਰ ਕੀ ਸਰਨ ਗਹੁ ਡੂਬੀ ਉਤਰਹਿ ਪਾਰ॥ ੧॥
ਚਾਰ ਭਗਤਿ ਕੈ ਭਾਵ ਹੈ ਮੁਕਤਿ ਭਿ ਚਾਰ ਪ੍ਰਕਾਰ[2]॥ ਸਲੋਕੁ ਸਮੀਪ ਸਰੂਪ ਹੈ ਸੁਨਹੋ ਸੰਜੋਜ ਹਿਤਾਰ॥
ਭਗਤ ਨਾਰਦੀ ਤੇ ਮਿਲੈ ਜਿਸੁ ਦੇਵੈ ਕਰਤਾਰੁ॥ ਜੀਵਣ ਮੁਕਤਿ[3] ਸਭ ਤੇ ਭਲੀ ਪਾਵੈ ਮੋਖ ਦੁਆਰੁ॥
ਗੁਰ ਬਿਨੁ ਮੁਕਤਿ ਨ ਗਤਿ ਮਿਲੈ ਦੇਖਹੁ ਰਿਦੈ ਬੀਚਾਰ॥ ਦਰਬਾਰੀ ਐਸੇ ਗੁਰੂਕਉ ਬਾਰ ਬਾਰ ਬਲਿਹਾਰ॥ ੨॥

**ਪਉੜੀ ॥**

ਹੰਉ ਢਾਢੀ ਗੁਣਹੀਣ ਕਿਸੈ ਨ ਚੱਜ ਦਾ॥ ਤੈਨੂੰ ਗਾਲ ਉਲਾਮਾ ਮੇਰੀ ਲੱਜ ਦਾ॥
ਤ੍ਰਿਪਤਤਿ ਉਧਾਰੁ ਚਰੋਕਾ ਕੱਲ ਨ ਅੱਜ ਦਾ॥ ਤੂਹੇ ਪੜਦੇ ਪੋਸੁ[4] ਪੜਦੇ ਕੱਜਦਾ॥
ਦਰਬਾਰੀ ਤੇਰਾ ਜੰਤ੍ਰ ਵਜਾਇਆ ਵੱਜਦਾ॥ ੩੫॥ ੧॥ ੬੫॥
ਵਾਰ ਪੂਰੀ ਹੋਈ ॥

**ੴ ਸਤਿਗੁਰ ਬਾਬਾ ਨਾਨਕੁ ।**

**ਰਾਗੁ ਸੋਰਠ ॥ ਬਿਸਨਪਦੇ ॥**

ਊਧੋ ਦੇਖ ਸਿਆਮ ਕੀ ਕੀਤੀ॥ ਕਿਸੁ ਪਹਿ[5] ਕੂਕੀ ਕੂਕਿ ਸੁਣਾਈ ਜੋ ਮੇਰੇ ਸੰਗਿ ਬੀਤੀ॥ ੧॥ ਰਹਾਉ॥
ਪ੍ਰੇਮ ਠਗਉਰੀ ਕਰਿ ਮਨ ਠਗਿਆ ਜੋਗ ਪਾਤੀ ਭੇਜ ਦੀਤੀ॥
ਅਬ ਹਮਰਾ ਬਸ ਕੋਊਨ ਚਲੈ ਅਪਨੇ ਬਸ ਕਰਿ ਲੀਤੀ॥ ੧॥
ਕਹੁ ਊਧੋ ਕਿਉ ਜੋਗੁ ਕਮਾਈਐ ਦਰਦ ਵਿਛੋੜੇ ਦੀ ਪੀਤੀ॥
ਦਰਬਾਰੀ ਰਾਧ ਕਹੇ ਸੁਨ ਊਧੋ ਬਿਨ ਦਰਸਨ ਮਰਿ ਬੀਤੀ॥ ੨॥ ੧॥ ੬੬॥

**ਸੋਰਠ ॥**

ਹਾਇ ਸਿਆਮ ਮੋਹਿ ਠਗੀ॥ ਸਿਆਮ ਸੁੰਦਰ ਮੇਰੇ ਚਿਤਿ ਕੈ ਚੋਰਾ ਪੰਥੁ ਨਿਹਾਲਨਿ[6] ਲਗੀ॥ ੧॥ ਰਹਾਉ॥
ਤਰ[7] ਕਉ ਪੂਛਤਿ ਸਿਆਮ ਨਿਰਖਿਉ ਰੇ[8] ਸਾਚੁ ਕਹਹੁ ਹਰਿ ਸਾਖੀ॥
ਤੁਮ ਤੋ ਨਿਰਖਿਉ ਨਾਹਿ ਬਤਾਵਹੁ ਇਹ ਬਿਧਿ ਉਰ ਮਹਿ ਰਾਖੀ॥ ੧॥
ਦਰਸਨੁ ਦੇਖਤਿ ਸੀਸੁ ਨਿਵਾਇਆ ਝੁਕਿ ਰਹੇ ਤੁਮ ਤਾਹੀ॥
ਵਹਿ ਤਉ ਜੜ ਤਰ[9] ਬੋਲ ਨ ਜਾਨਹਿ ਆਪੁ ਮੁਖਹੁ ਕਹਾਹੀ॥ ੨॥
ਏਨਿ ਨਾਰ ਡਾਰ ਕਊਬੂਝਹਿ ਮੋ ਕਉ ਸਿਆਮ ਬਤਾਵਹੁ॥
ਊਚ ਸ੍ਵ ਅਰੁ ਡਕਿ ਡਕਿ ਨਿਰਖਤਿ ਮੁਰਲੀ ਧੁਨ ਸੁਨ ਪਾਇਓ॥ ੩॥
ਲਤਾ ਬੇਲੀ[10] ਸਗਲੀ ਪੂਛਹਿ ਕਿਆ ਜੜ ਆਖਿ ਸੁਣਾਵੈ॥
ਬਤੁਰੀ ਹੋਈ[11] ਸਮਝ ਨ ਸਾਕੈ ਬਨਿ ਬਨਿ ਪੂਛਤਿ ਧਾਵੈ॥ ੪॥
ਮਨ ਤਨ ਮੁਖਿ ਮਹਿ ਏਕੋ ਰਵਿਆ ਲੋਕ ਲਾਜ ਸਤਿ ਡਾਰੀ॥
ਦਰਬਾਰੀ ਗੁਆਰਨਿ ਆਤਰੁ[12] ਦੇਖੀ ਮਿਲਿਆ ਆਇ ਮੁਰਾਰੀ॥ ੫॥ ੬੭॥

---

1. ਜਮ ਦਾ ਸਤਾਇਆ 2. ਮੁਕਤੀ ਚਾਰ ਪ੍ਰਕਾਰ ਦੀ ਹੈ (ਸਲੋਕ, ਸਮੀਪ, ਸਰੂਪ ਅਤੇ ਸੰਜੋਜ) 3. ਜੀਵਨ ਮੁਕਤਿ ਇਨ੍ਹਾ ਤੋਂ ਨਿਆਰੀ ਹੈ 4. ਪੜਦਾ ਢਕਣ ਵਾਲਾ, ਦੋਸ਼ਾਂ ਨੂੰ ਨਜ਼ਰ ਅੰਦਾਜ਼ ਕਰਨ ਵਾਲਾ 5. ਕਿਸ ਨੂੰ 6. ਰਾਹ ਤੱਕਣ ਲੱਗੀ 7. ਬਿਰਛਾਂ 8. ਕੀ ਤੁਸੀਂ ਵੇਖਿਆ ਹੈ? 9. ਬਿਰਛ ਸਥਿਰ ਹਨ, ਜੜ ਰੂਪ ਹਨ 10. ਡਾਲੀਆਂ (ਲਤਾ) ਅਤੇ ਵੇਲਾਂ (ਬੇਲੀ) 11. ਗੱਲ ਨਾ ਕਰਨ ਯੋਗ ਹੋਈ 12. ਦੁਖੀ, ਕਲਪਦੀਆਂ ਹੋਈਆਂ

ਸੋਰਠ ॥
ਐਸੀ ਬਿਰਹਿ ਸੰਤਾਈ॥ ਨੇਤ੍ਰ ਸੋਤ੍ਰ[1] ਰਸਨਾ ਮਨਸਾ ਏਕੈ ਵਲਿ ਠਹਿਰਾਈ॥ ੧॥ ਰਹਾਉ॥
195.ੳ ਪ੍ਰੇਮ ਪਿਆਲਾ ਪੀਅ ਤ੍ਰਿਪ / ਤਾਣੀ ਤਿਨ ਕਉ ਰੁਚਿ[2] ਇਹੁ ਆਈ॥
ਐਸੀ ਬ੍ਰਿਹੇ ਘਾਇਲੁ ਕੀਤੀ ਫਿਰਦੀ ਪ੍ਰੇਮ ਕਸਾਈ॥ ੧॥
ਗਇਆ ਗੁਮਾਨੁ ਆਤਰੁ ਜਬ ਹੋਈ ਸਗਲੀ ਗੈਰ ਗਵਾਈ॥ ੨॥
ਦਰਬਾਰੀ ਅੰਤਰਜਾਮੀ ਮਿਲਿਆ ਤੁਰਤ ਪਤੁਰਤੀ ਆਈ॥ ੩॥
ਭਗਤਿ ਵਸਚਲ ਭਗਵੰਤਾ॥
ਜੋ ਜੋ ਪ੍ਰੇਮੀ ਚਾਹਤ ਪ੍ਰਭ ਕਉ ਤਿਨ ਕੈ ਸੰਗਿ ਸੁਹੰਤਾ॥੧॥ ਰਹਾਉ ਦੂਜਾ॥ ੬੮॥ ਰਾਗ ੧੭॥

---
1. ਸਰੀਰ ਦੇ ਛਿਦ੍ਰ ਅਥਵਾ ਕੰਨ, ਨੱਕ, ਮੂੰਹ ਆਦਿ 2. ਰੁਚੀ, ਇੱਛਾ

**ਰਾਗੁ ਜੈਜਾਵੰਤੀ।।**
**੧ਓ ਸਤਿਗੁਰੂ ਬਾਬਾ ਨਾਨਕੁ।।**
ਬਾਲੂ ਬਾਲਮੀਕ ਤਾਰੇ।। ਸਾਂਗੀ ਧ੍ਰੂ ਰੀਕ[1] ਉਧਾਰੇ।।
ਅਜਾਮਲੁ ਗਜੁ ਗਨਕਾ ਉਧਰੇ ਲੇਤ ਰਾਮ ਨਾਮੁ।। ੧।।
ਪਤਿਤ ਪਾਵਨੁ ਭਗਤ ਵਛਲੁ ਸ੍ਰੀ ਕ੍ਰਿਸਨੁ ਹਰੇ ਰਾਮੁ।। ਰਹਾਉ।।
ਭੀਲਨੀ ਕੇ ਖਾਏ ਬੇਰ।। ਕੁਬਜਾ ਨ ਫਿਰੀ ਫੇਰਿ।।
ਬਿਦਰ ਘਰਿ ਖਾਇਓ ਸਾਗੁ ਕਹੈ ਕਉਨੁ ਗੁਲਾਮੁ।।੨।।
ਗੋਤਮ ਕੀ ਘਰਨ[2] ਤਾਰੀ।। ਧ੍ਰੋਪਤਿ ਕੀ ਪੈਜ ਸਵਾਰੀ।।
ਕੋਲੀ ਕੰਨਿਆ ਕਰ ਭੇਖੁ ਠਗੀ ਦੀਨੋ ਪਰਮਧਾਮੁ।।੩।।
ਜਨੁ ਕਹੈ ਦਰਬਾਰੀ।। ਕਿਆ ਭੈਆ ਮੇਰੀ ਬਾਰੀ।।
ਬੇਗ ਕ੍ਰਿਪਾ ਕਿਉ ਨ ਧਾਰੀ।। ਮੈਂ ਗਹੀ ਸਿਆਮ ਸਾਮ[3]।। ੪।। ੧।।
**ਰਾਗੁ ਜੈਜਾਵੰਤੀ।। ਦੁਪਦੇ।।**
ਏਕੁ ਸਿਮਰੁ ਏਕੁ ਸਿਮਰੁ ਨ ਲਾਉ ਆਂਨ ਚੀਤੁ ਰੇ।।
ਸਦਾ ਸਦਾ ਗਾਉ ਗੁਨ।। ਹਰਿ ਕੋ ਹੀਐ ਭਨੁ[4]।।
ਗਹੁਹੁ ਗੁਰਚਰਨ ਸਰਨ ਜਨਮੁ ਕਲੀ ਜੀਤੁ ਰੇ।। ੧।। ਰਹਾਉ।।
ਸਾਧ ਜਨਾ ਸੰਗ ਬਹੁ।। ਮੁਕਤਿ ਕੇਰਾ[5] ਸਦਨੁ ਲਹੁ।।
ਦਰਸਨ ਕੀ ਚਾਹਿ ਏਕ ਢਾਹਿ ਭਰਮ ਭੀਤ[6] ਰੇ।। ੧।।
ਦਰਬਾਰੀ ਹਰਿ ਗਾਉ ਨੀਤਿ ਇਕ ਮਨ ਸਦਾ ਏਕ ਚੀਤਿ।।
ਦੁਰਲੰਭੁ ਸਮਾ ਚਰਿਓ ਹਾਥਿ ਜਾਗੁ ਸਮਾ ਬੀਤ ਰੇ।। ੨।। ੧।। ੨।।
**ਜੈਜਾਵੰਤੀ ।।**
ਰਾਮੁ ਸਤਿ ਰਾਮੁ ਸਤਿ ਆਨ ਮਿਥਿਆ ਜਾਨੁ ਰੇ।।
ਜਿਸਕਾ ਮਨੁ ਕਰਹਿ ਮਾਨੁ।। ਸੋ ਤੋ ਸਗਲ ਜਗਤ ਫਾਨੁ।।
ਰੂਪ ਜੋਬਨੁ ਬਿਨਸਿ ਜਾਸੀ ਦੇਖਹੁ ਕਰਿ ਗਿਆਨੁ ਰੇ।। ੧।। ਰਹਾਉ।।
ਮਹੀ[7] ਮਾਇਆ ਨਸਟੁ ਜਾਨੁ।। ਜਗਤੁ ਮਿਥਿਆ ਦ੍ਰਿਸਟਿਮਾਨੁ।।
ਨਿਰਖ ਕਾਹੇ ਫੂਲ ਬਹਹਿ[8] ਮੂਰਖ ਅਗਿਆਨ ਰੇ।।੧।।
ਦਰਬਾਰੀ ਗੁਰ ਸਰਨਿ ਆਉ।। ਅਨਿਦਿਨੁ ਹਰਿ ਜਪਹੁ ਨਾਉਂ।।
ਬਿਨਾ ਹਰਿ ਕੇ ਭਜਨ ਭਾਈ ਮਿਟੇ ਨ ਜਮ ਡਾਨੁ ਰੇ।। ੨।। ੩।।
**ਰਾਗੁ ਜੈਜਾਵੰਤੀ ।।**
ਬਿਨਸਿ ਜੈਹੈ ਬਿਨਸਿ ਜੈਹੈ ਜਨਮੁ ਸਭੁ ਬਾਦਿ ਰੇ।।
195 ਅ ਛੋਡਿ ਦੀਨੋ ਸੰਗ ਸੋਇ।। /ਅੰਤ ਸਮੇ ਦੇਹਿ ਰੋਇ।।
ਦਿਤੇ ਸੰਗਿ ਰਹੇ ਲਾਗਿ ਦੇਂਦਾ ਨਾਹਿ ਯਾਦਿ ਰੇ।। ੧।। ਰਹਾਉ।।
ਮੋਹ ਮਾਇਆ ਰਹੇ ਲਾਗਾ।। ਉਦੇ[9] ਭਏ ਭਏ ਮੰਦਭਾਗ।।
ਆਤਮ ਰਸੁ ਆਇਓ ਨਹੀ ਰਚਹਿ ਆਨ ਸਾਦ ਰੇ।। ੧।।
ਦਰਬਾਰੀ ਭੂਲੇ ਸਗਲਾ ਜਾਨ।। ਏਕੁ ਤਿਆਗਿ ਲਗੇ ਆਨ ਸਦਾ ਸਨਮੁਖਿ ਰਹਿਹਿ ਸੋਈ ਜਿਨਾ ਆਦਿ ਰੇ।। ੨।।੪।।

---

1. ਇਕ ਸਵਾਂਗ ਰਚਨਵਾਲਾ ਵੇਖੋ ਅੰਤਿਕਾ-1 2. ਇਸਤ੍ਰੀ, ਪਤਨੀ 3. ਸਰਨ 4. ਹਿਰਦੇ ਵਿੱਚ (ਹੀਐ) ਵਿੱਚ ਵਸਾ 5. ਵਾਲਾ 6. ਭਰਮ ਦੀ ਦੀਵਾਰ 7. ਸਰਦਾਰੀ, ਉਚੱਤਾ 8. ਫੁੱਲ ਕੇ ਅਥਵਾ ਚੌੜਾ ਹੋ ਕੇ ਨਾ ਬਹਿ 9. ਉੱਤਮ ਬਣ ਗਏ

**ਜੈਜਾਵੰਤੀ ॥**

ਜੀਤ ਲੇਹਿ ਜੀਤ ਲੇਹਿ ਜਨਮੁ ਜਿਨਿ ਹਾਰੁ ਰੇ॥
ਪ੍ਰੇਮ ਸੰਗਿ ਸਦਾ ਖੇਲੁ॥ ਨਰਦ ਸੇਤੀ ਨਰਦ ਮੇਲੁ[1]॥
ਪਾਸਾ ਕਰਹੁ ਪ੍ਰੀਤਿ ਹਾਥ ਢਾਲਹੁ ਇਕ ਢਾਰ ਰੇ ॥ ੧ ॥ ਰਹਾਉ ॥
ਸੋਲਹ ਕਲਾ ਨਰਦ ਕੀਨ॥ ਚੀਰੇ[2] ਸਗਲ ਰੋਕ ਲੀਨ॥
ਜੁਗਲ[3] ਛਾਡਿ ਏਕਿ ਹੋਹੁ ਜਮ ਨ ਸਕੈ ਮਾਰ ਰੇ॥੧॥
ਦਰਬਾਰੀ ਜੀਤੁ ਇਹੀ ਬਾਰ॥ ਫਿਰਿ ਨ ਆਵੈ ਕਦੇ ਹਾਰ॥
ਘਣ[4] ਚੌਰਾਸੀ ਫਿਰਹਿ ਨਾਂਹਿ ਪਉਤੇ ਪਈ ਨਾਰ ਰੇ[5]॥ ੨॥ ੫॥

**ਜੈਜਾਵੰਤੀ ਬਿਸਨਪਦੇ ॥**

ਇਕਿ ਆਤਸ ਮਨ ਬਿਰਹ ਦੀ ਜਾਗੀ॥ ਦੂਜਾ ਪ੍ਰੇਮ ਠਗਉਰੀ ਠਾਗੀ॥
ਉਹੁ ਅਉਸਰੁ ਅਬ ਨਾ ਕਰ ਚਰਈ[6] ਤਦਿ ਹੀ ਸੰਗਿ ਸਿਧਾਵਦੀ॥ ੧॥
ਊਧੋ ਜੋਗੁ ਦਿੜਾਵਹਿ ਕਾਂ ਕਉ ਬਾਤਿ ਨ ਮੋਹਿ ਸੁਖਾਂਵਦੀ॥ ੧॥ ਰਹਾਉ॥
ਧਾਂਮ ਮਾਂਹਿ ਤੇ ਦੀਪੁ ਬੁਝਾਨਾ॥ ਚਾਨਣੁ ਮਨ ਤੇ ਨਾਹਿ ਭੁਲਾਨਾ॥
ਓਹਾ ਸਿਕਲ ਸੁਰਤਿ ਮਨ ਅੰਦਰਿ ਸਸਿ ਪਤੰਗ ਜਿਨਿ ਭਾਵਦੀ[7]॥ ੨॥
ਕਿਆ ਹੂਆ ਸਸਿ ਕੁਹੂ ਨ ਚਰਿਆ[8]॥ ਧਿਆਨੁ ਚਕੋਰੇ ਮਨਹੁ ਨ ਟਰਿਆ॥
ਸੂਰ ਉਜਾਰਾ ਹੋਤਿ ਦਸੂ ਨਾ[9] ਚਕੋਰ[10] ਨ ਬਾਤਿ ਜੁਗਾਵਦੀ[11]॥ ੩॥
ਜਿਨਿ ਮਨ ਬਿਓਗੁ ਸੋ ਜੋਗੁ ਕੀ ਜਾਨੈ॥ ਨਿਰਖਿ ਕਾਨੁ ਕਿਤ ਬਿਧਿ ਤ੍ਰਿਪਤਾਨੇ॥
ਦਰਬਾਰੀ ਰਾਧੇ ਊਧੋ ਕਹਦੀ ਬਿਰਹੇ ਆਤਸਿ ਤਾਵਦੀ[12]॥ ੪॥ ੧॥ ੬॥

**ਰਾਗੁ ਜੈਜਾਵੰਤੀ ॥**

ਜਿਨ ਕਉ ਲਾਗਾ ਪ੍ਰੇਮੁ ਹਕਾਨੀ[13]॥ ਆਵਲਿ ਬਾਵਲਿ[14] ਫਿਰੇ ਦਿਵਾਨੀ॥
ਜੁਗਤਿ ਜੋਗ ਕੀ ਕਿਆ ਓਹੁ ਜਾਣੈ ਬੁਧਿ ਨ ਰਹੀਆ ਠਉਰਿ ਰੇ॥ ੧॥
ਊਧੋ ਦੇਖੇ ਦਰਸੁ ਕਾਨ ਦਾ ਪ੍ਰੀਤਿ ਪੁਹੁਪ[15] ਜਿਉ ਭਉਰ ਰੇ॥ ੧॥ਰਹਾਉ॥
ਜਿਨਾ ਲਾਗੀ ਪ੍ਰੀਤਿ ਸਚਾਵੀ[16]॥ ਦੂਜੇ ਸੇਤੀ ਕਿਉ ਲਿਵ ਲਾਗੀ॥
ਪ੍ਰੇਮ ਪਿਆਲਾ ਭਰਿ ਕਰਿ ਪੀਤਾ ਰਹੀਆ ਓਤਿ ਨ ਤਉਰ ਵੇ॥ ੨॥
196.ੳ ਊਧੋ ਮੇਰੀ ਕਰਤੀ ਜੋਗੁ ਬ /ਲਾਈ॥ ਨੈਨੀ ਨਿਰਖਿਆ ਕੁਇਰੁ[17] ਕਨਾਈ॥
ਨੰਦ ਲਾਲ ਕਉ ਕਹੀ ਸੰਦੇਸੇ ਜਾਹਿ ਊਧੋ ਊਠਿ ਦਉਰਿ ਰੇ॥੩॥
ਦਰਸ ਬਿਨਾ ਮੁਝ ਨ ਰੁਚਿ[18] ਕਾਈ॥ ਘਾਇ ਮਰੌ ਕੈ ਮਰੌ ਕੁਛ ਖਾਈ॥
ਦਰਬਾਰੀ ਰਾਧੇ ਊਧੋ ਕਹਤੀ ਮਤ ਮਾਤੀ[19] ਮਤ ਬਉਰਿ ਰੇ॥ ੪॥ ੨॥ ੭॥ ਰਾਗ ੧੮॥

---

1. ਨਰਦਾਂ ਨੂੰ ਨਰਦਾਂ ਦੇ ਮੁਕਾਬਲੇ ਨਾਲ ਚਾਲ ਚੱਲ ਅਥਵਾ ਪਿਆਰ ਕਰ 2. ਪਾਸੇ ਦੀਆਂ ਚਾਰੇ ਦਿਸ਼ਾਵਾਂ ਵਿੱਚ ਚੀਰ x ਵਾਲਾ ਖਾਨਾ ਜਿੱਥੇ ਨਰਦ ਮਾਰੀ ਨਹੀਂ ਜਾਂਦੀ, ਅਰਥਾਤ ਬੁਰੇ ਕਰਮਾਂ ਦੀਆਂ ਕਰਤੂਤਾਂ ਨੂੰ ਛੱਡ 3. ਜੁੜੇ ਹੋਏ ਅਥਵਾ ਦੋ 4. ਜੂਨ ਅਥਵਾ ਜੂਨੀਆਂ 5. ਮੌਤ (ਨਾਰ) ਪਹੁੰਚ ਪਈ (ਪਹੁਤੇ ਪਈ) 6. ਚੱਲੇਗਾ, ਆਵੇਗਾ 7. ਚੰਦ੍ਰਮਾ ਦੀ ਰੋਸ਼ਨੀ ਚੰਗੀ ਨਹੀਂ ਲਗਦੀ 8. ਜੇ ਚੰਦ ਕਿਤੇ ਨਹੀਂ ਚੜ੍ਹਿਆ 9. ਦਸ ਗੁਣਾ 10. ਚਕੋਰ ਇਕ ਪੰਛੀ ਜਿਸਦੀ ਪ੍ਰੀਤ ਚੰਦ ਨਾਲ ਹੁੰਦੀ ਹੈ 11. ਮਿਲਣ ਦੀ, ਇੱਕਠੇ ਹੋਣ ਦੀ 12. ਵਿਛੋੜੇ ਦੀ ਅੱਗ ਤਪਾਉਂਦੀ ਹੈ 13. ਹੱਕ ਦਾ, ਪ੍ਰਭੂ ਦਾ 14. ਕੰਵਲੀ ਹੋਈ 15. ਪੁਸ਼ਪ ਅਥਵਾ ਫੁੱਲ 16. ਸੱਚੀ 17. ਕੌਰ ਅਥਵਾ ਕੰਵਰ ਜਾਂ ਰਾਜਾ 18. ਰੁਚੀ, ਇੱਛਾ 19. ਮਸਤ

**ੴ ਸਤਿਗੁਰੂ ਬਾਬਾ ਨਾਨਕੁ॥**

**ਰਾਗੁ ਸਾਰੰਗ॥ ਚੌਪਦੇ ਘਰੁ ੧॥**

ਪ੍ਰਭ ਜੀ ਮੋਹ ਤੇਰਾ ਭਾਣਾ ਭਾਇਆ॥ ਮਾਨੁ ਗੁਮਾਨੁ ਡਾਰਿ ਸਭੁ ਦੀਨਾ ਤਉ ਸਰਣਾਈ ਆਇਆ॥੧॥ ਰਹਾਉ॥
ਸੁਖੁ ਦੁਖ ਤੇਰੇ ਹੁਕਮੇ ਅੰਦਰਿ ਪਾਰਬ੍ਰਹਮ ਹਰਿ ਰਾਇਆ॥ ਸਾਸਿ ਗਿਰਾਸਿ ਸਭਿ ਤੇਰੇ ਦਿਤੇ ਤਿਉ ਬੋਲੀ ਜਿਵੈ ਬੁਲਾਇਆ॥ ੧॥
ਭਾਣੇ ਜਾਗਣੁ ਭਾਣੇ ਸਉਣਾ ਭਾਣੈ ਵਾਟ ਚਲਾਈਐ॥ ਭਾਣੇ ਭੂਖ ਪਿਆਸੀ ਭਾਣੇ ਭੋਗ ਭੁਗਾਈਐ॥ ੨॥
ਭਾਣੇ ਮਾਰਗਿ ਪਾਵੈ ਆਪਣੇ ਭਾਣੇ ਉਝੜਿ ਜਾਈਐ॥ ਜੋ ਜਨੁ ਹੁਕਮੁ ਨ ਮੰਨੇ ਤੇਰਾ ਜਮ ਕੈ ਮਾਰਗ ਪਾਈਐ॥ ੩॥
ਤੇਰਾ ਭਾਣਾ ਸਭ ਤੇ ਵਰਤੇ ਤੁਧਹੁ ਬਾਹਰਿ ਨਾਹੀ॥ ਨਾਨਕ ਪੰਥੀ ਭਣੇ ਦਰਬਾਰੀ ਭਾਣਾ ਹੈ ਮਨਮਾਹੀ॥ ੪॥ ੧॥

**ਰਾਗੁ ਸਾਰੰਗ ॥**

ਵਾਹੁ ਵਾਹੁ ਪ੍ਰਭ ਤੇਰੀ ਰਜਾਇ॥ ਤੇਰਾ ਭਾਣਾ ਮੀਠਾ ਲਾਗਾ ਏਹੋ ਦਾਨੁ ਦਿਵਾਇ॥ ੧॥ ਰਹਾਉ॥
ਸੁਖੁ ਦੁਖੁ ਦੋਨੋ ਤੇਰੀ ਆਗਿਆ ਦੂਸਰੁ ਭਰਮੁ ਨ ਪਾਇ॥
ਜਿਉ ਤੂ ਰਾਖਹਿ ਤਿਵ ਹੀ ਰਹੀਐ ਆਨ[1] ਨ ਕਤਹੂ ਜਾਇ॥ ੧॥
ਆਠ ਪਹਰਿ ਤੇਰੇ ਗੁਣ ਗਾਵਾ ਖਿਨੁ ਜਿਨ ਮਹਿ ਅਲਸਾਇ[2]॥
ਕਰੁ ਕ੍ਰਿਪਾ ਕ੍ਰਿਪਾਲ ਗੁਸਾਂਈ ਅਪਨੀ ਭਗਤੀ ਲਾਇ॥੨॥
ਜਿਉ ਰਾਖਹੁ ਤਿਉ ਰਹਣਾ ਸੁਆਮੀ ਜਮ ਕੀ ਤ੍ਰਾਸ ਮਿਟਾਇ॥
ਨਾਨਕ ਪੰਥੀ ਸਰਨਿ ਦਰਬਾਰੀ ਰਾਖਹੁ ਹਰਿ ਸਰਣਾਇ॥ ੩॥ ੨॥

**ਰਾਗੁ ਸਾਰੰਗ ॥**

ਸਾਈ ਭਲੀ ਜੁ ਪ੍ਰਭ ਕਉ ਭਾਣੀ॥ ਜਾ ਕੀ ਕੀਮਤਿ ਕਿਨੈ ਨ ਜਾਤੀ ਕੀਤੀ ਆਖਿ ਵਖਾਣੀ॥ ੧॥ ਰਹਾਉ॥
ਲਖ ਚੌਰਾਸੀਹ ਜੋਨਿ ਉਪਾਈ ਘਟਿ ਘਟਿ ਜੋਤਿ ਸਮਾਣੀ॥
ਅੰਡਜ ਜੇਰਜ ਸੇਤਜ[3] ਉਤਭੁਜ[4] ਰਚੀਆ ਚਾਰੇ ਖਾਣੀ॥ ੧॥
196.ਅ ਜੇਹੀ ਕਲਮ ਵਗਾਈ ਕਰਤੇ ਸਭਨਾ ਸੀਸ ਵਿਹਾ /ਣੀ॥
ਸਭ ਤੇ ਵਡਾ ਵਡੇ ਤੇ ਊਚਾ ਕੋਇ॥ ਨਾ ਉਸ ਕਾ ਹਾਣੀ॥ ੨॥
ਸੇ ਮੁਖਿ ਧੰਨੁ ਸਾਬਾਸ ਤਿਨਾ ਕਉ ਜੋ ਕਰਦੇ ਸਿਫਤਿ ਰਬਾਣੀ[5]॥
ਰਸਨਾ ਤੇ ਹਰਿ ਹਰਿ ਰਸ ਰਾਤੀ[6] ਕੰਨੀ ਰਾਮ ਕਹਾਣੀ॥ ੩॥
ਸਤਿਗੁਰ ਕੀ ਆਗਿਆ ਜਿਸੁ ਮੰਨੀ ਸੇਈ ਪੁੰਨੀ ਪ੍ਰਾਣੀ॥
ਨਾਨਕ ਪੰਥੀ ਤੇਰਾ ਦਰਬਾਰੀ ਤੂਅਪਣਾ ਕਰਿ ਜਾਣੀ॥ ੪॥ ੨॥

**ਰਾਗੁ ਸਾਰੰਗ ॥**

ਪ੍ਰਭ ਕੀ ਅਕਥ ਕਹਾਣੀ॥ ਪ੍ਰਭ ਕੀ ਗਤਿ ਮਿਤਿ ਪਰੈ ਪਰੇਰੇ ਅਣਜਾਣਤਿ ਕਿਨੈ ਵਖਾਣੀ॥ ੧॥ ਰਹਾਉ॥
ਪਰੇ ਤੇ ਪਰੇ ਪਰੇਰਾ ਸਾਹਿਬੁ ਕੀਮਤਿ ਕਿਨੈ ਨ ਜਾਣੀ॥ ਸਾਧ ਜਨਾ ਜਸੁ ਗਾਵਹਿ ਤੇਰਾ ਕੁਦਰਤਿ ਦੇਖਿ ਰਮਾਣੀ[7]॥੧॥
ਧਰਤਿ ਅਕਾਸ ਧਰੇ ਨਿਧਰ[8] ਪ੍ਰਭ ਅਗਨ ਈਧਨ[9] ਏਕ ਪਰਾਣੀ॥
ਸਰਬ ਘਟਾ ਕੀ ਜਾਨਣਹਾਰਾ ਪਾਰਬ੍ਰਹਮੁ ਨਿਰਬਾਣੀ॥ ੨॥
ਓਤਿ ਪੋਤਿ ਪੂਰਨ ਪਰਮੇਸੁਰੁ ਤਾਣੇ ਬਾਣੇ ਤਾਣੀ॥ ਤੇਰੀ ਕੁਦਰਤਿ ਤੂਹੇ ਜਾਣਹਿ ਮੇਰੀ ਮਤਿ ਇਆਣੀ॥ ੩॥
ਤੇਰੀ ਕੁਦਰਤਿ ਦੇਖਿ ਦੇਖਿ ਹਉ ਹੋਇ ਰਹੀ ਹੈਰਾਣੀ॥ ਨਾਨਕ ਪੰਥੀ ਜਨੁ ਦਰਬਾਰੀ ਕੁਦਰਤਿ ਥੋਂ ਕੁਰਬਾਣੀ॥ ੪॥੪॥

**ਰਾਗੁ ਸਾਰੰਗ ॥**

ਮਾਧੋ ਮਧਸੂਦਨ ਬਨਿਵਾਰੀ॥ ਕੁਬਰੀ[10] ਕੰਚਨ ਸਮ ਜਿਨਿ ਕੀਤੀ ਬਕੀ[11] ਪੂਦਨਾ ਤਾਰੀ॥ ੧॥ ਰਹਾਉ॥
ਗਰੀਬ ਨਿਵਾਜੁ ਗੁਸਾਈ ਸਾਹਿਬੁ ਹਰਿ ਪਭ ਗਰਬੁ ਪ੍ਰਹਾਰੀ॥

---

1. ਹੋਰ 2. ਸੁਸਤੀ 3. ਮੁੜਕੇ ਜਾਂ ਪਸੀਨੇ ਆਦਿ ਤੋਂ 4. ਧਰਤੀ ਤੋਂ 5. ਰੱਬ ਦੀ 6. ਰੰਗੀ, ਰਸ ਨਾਲ ਭਰਪੂਰ 7. ਰੱਬ ਦੀ, ਵਾਹਿਗੁਰੂ ਦੀ 8. ਥੰਮਾਂ ਅਥਵਾ ਆਧਾਰ ਤੋਂ ਬਿਨਾ 9. ਬਾਲਣ 10. ਕੁੱਬੀ ਮਾਲਣ (ਜੋ ਕੰਸ ਦੀ ਸੇਵਾਦਾਰ ਸੀ) 11. ਬਕਾਸੁਰ ਦੀ ਭੈਣ ਦਾਈ ਪੂਤਨਾ

ਡੁਬਦਾ ਹਾਥੀ ਕਾਢਿ ਲੀਓ ਜਿਸੁ ਧ੍ਰੋਪਤਿ ਪੈਜ ਸਵਾਰੀ॥ ੧॥
ਕਰਨ ਕਾਰਨ ਸਮਰਥੁ ਸੁਆਮੀ ਅਹਿਲਿਆ ਸਿਲਾ ਉਧਾਰੀ॥
ਬਿਸਵਾ ਮਿਤ੍ਰ ਕਾਜ ਸਵਾਰੇ ਤਾਰਕਾ[1] ਪਾਰ ਪਧਾਰੀ॥ ੨॥
ਬਿਸਨੁ ਬਿਧਾਤਾ ਕ੍ਰਿਸਨੁ ਨਾਰਾਇਣੁ ਰਾਮ ਚੰਦੁ ਗਿਰਧਾਰੀ॥
ਜਿਨ ਜਨ ਨਾਮੁ ਲੀਆ ਪ੍ਰਭ ਤੇਰਾ ਬਹੁਤੀ ਪਾਰ ਉਤਾਰੀ॥ ੩॥
ਜਿਸੁ ਰਾਖਹੁ ਤਿਸੁ ਕੋਇ ਨ ਮਾਰੇ ਜਾ ਪਰ ਕ੍ਰਿਪਾ ਧਾਰੀ॥
ਜਿਉ ਬਿਖੁ ਕੰਠ ਲਗਾਇ[2] ਲਈ ਸਿਵ[3] ਤਿਉ ਰਾਖਹੁ ਦਰਬਾਰੀ॥ ੪॥ ੫॥

**ਰਾਗੁ ਸਾਰੰਗ ॥**

ਪੋਥੀ ਪਰਮੇਸੁਰ ਕਾ ਨਾਉ॥ ਜੋ ਜੋ ਸੁਨੈ ਪੜੈ ਹਰਿ ਕੋ ਜਸੁ ਮਿਲੈ ਨਿਥਾਵੇ ਥਾਂਉ॥ ੧॥ ਰਹਾਉ॥
ਰਾਮ ਨਾਮੁ ਸਿਮਰਹੁ ਮੇਰੇ ਮਨ ਆਨ ਨ ਕਤਹੂਧਾਉ॥
ਏਕਸ ਸੇਤੀ ਪ੍ਰੀਤਿ ਕਰਹੁ ਮਨ ਦੂਜੇ ਨਾਮ ਨ ਲਾਉ॥ ੧॥
ਅਉਰ ਆਸਰੇ ਤਿਆਗੁ ਸਭੇ ਹੀ ਅਹਿਨਿਸਿ ਸਿਮਰਹੁ ਨਾਉ॥
197.ੳ ਜੀਉ ਪਿੰਡੁ[4] ਜਿਸ /ਤੇ ਕਉ ਦੀਆ ਤਿਸ ਹੀ ਕੇ ਗੁਨ ਗਾਉ॥ ੨॥
ਜਿਸੁ ਸਿਮਰੇ ਜਮੁ ਜੋਹਿ ਨ ਸਾਕੈ ਸਰਨਿ ਤਿਸੈ ਦੀ ਆਉ॥
ਰਾਮ ਨਾਮ ਸੀਤਲ ਸੁਖ ਪਾਵਹੁ ਲਗੈ ਨ ਤਤਾ ਤਾਉ॥ ੩॥
ਜਿਨ ਪ੍ਰਭ ਪਤਿਤ ਉਧਾਰੇ ਕੇਤੇ ਸਿਰ ਰਾਵਾਂ ਦੈ ਰਾਉ[5]॥
ਦਰਬਾਰੀ ਦੀਨ ਦਿਆਲੁ ਦਮੋਦਰੁ ਤਿਸ ਦੀ ਸਰਨਿ ਸਿਧਾਉ॥ ੪॥ ੬॥

**ਰਾਗੁ ਸਾਰੰਗ ॥**

ਸਾਧੋ ਗੋਬਿੰਦੁ ਗੁਣੀ ਨਿਧਾਨੁ॥ ਰੂਪੁ ਨ ਰੇਖਿਆ ਵਰਣੁ ਨ ਕੋਈ ਕਿਆ ਕੋ ਕਰੇ ਧਿਆਨੁ॥੧॥ ਰਹਾਉ॥
ਸਭ ਕੈ ਮਧ ਸਭਹੂ ਤੇ ਬਾਹਰਿ ਕਿਆ ਕੋ ਕਥੈ ਗਿਆਨੁ॥
ਸਿਧ ਸਮਾਧ ਮਾਧ[6] ਨਹੀਂ ਆਵੈ ਧਰ ਥਾਕੈ ਬਹੁ ਧਿਆਨੁ॥ ੧॥
ਕਰਤਾ ਪੁਰਖੁ ਨਿਰੰਜਨੁ ਮਉਲਾ ਹਰਿ ਪ੍ਰਭੁ ਸੁਘੜ ਸੁਜਾਨ॥
ਸਰਬ ਘਟਾ ਕਾ ਅੰਤਰਜਾਮੀ ਸਭ ਬਿਧਿ ਜਾਣੀਜਾਨੁ॥ ੨॥
ਨਾਰਾਇਣੁ ਨਿਰਵੈਰੁ ਬਿਧਾਤਾ ਸਿਰਿ ਸਿਰਿ ਦੇਂਦਾ ਦਾਨੁ॥
ਜੇਤੇ ਜੀਅ ਉਪਾਏ ਕਰਤੇ ਆਪੇ ਕਰੇ ਬਿਆਨੁ॥ ੩॥
ਤਿਸ ਕੀ ਗਤਿ ਮਿਤਿ ਕੋਇ ਨ ਜਾਨੈ ਗੁਰ ਕੈ ਸਬਦ ਪਛਾਨੁ॥
ਦਰਬਾਰੀ ਪ੍ਰਭ ਕਉ ਸੋਈ ਸਿਮਰੇ ਜਿਸੁ ਸਿਰਿ ਪਇਆ ਨੀਸਾਨੁ॥ ੪॥ ੭॥

**ਰਾਗੁ ਸਾਰੰਗ ॥**

ਸਾਧੋ ਪ੍ਰਭ ਕੀ ਸਿਫਤਿ ਸਲਾਹਿ॥ ਕੋਈ ਭਲਾ ਕਹੇ ਕੋਈ ਬੁਰਾ ਕਹੇ ਲੋਕ ਮੁਹਤਾਜੀ[7] ਲਾਹਿ॥੧॥ ਰਹਾਉ॥
ਤਿਸੁ ਕੈ ਗੁਣ ਸੁਣ ਸਭ ਸੁਖ ਪਾਵਹਿ ਸਿਰਿ ਸਾਹਾ ਪਤਿਸਾਹੁ॥
ਸਾਧੂ ਕਉ ਮਿਲਿ ਸੀਸੁ ਭੇਟ ਦੇ ਜਮ ਕੀ ਮਾਰ ਨ ਖਾਹੁ॥ ੧॥
ਗੁਰ ਕਾ ਕਹਿਆ ਰਾਹੁ ਪਛਾਣਹੁ ਜਮ ਕੈ ਰਾਹ ਨ ਜਾਹੁ॥
ਸਤਿਗੁਰ ਪੂਛ ਚਲਹੁ ਮਨ ਮੇਰੇ ਸੂਧੇ ਮਾਰਗਿ ਪਾਹੁ ॥ ੨ ॥
ਤਿਸ ਕੀ ਸਰਨਿ ਪਰਹੁ ਤਉ ਉਬਰਹੁ ਜੋ ਸਭਨਾ ਸਿਰਿ ਸਾਹੁ ॥
ਜੇ ਮੈ ਝੂਠ ਕਹਿਆ ਮਨ ਮੇਰੇ ਪੂਛਹੁ ਬੇਦ ਉਗਾਹੁ[8]॥ ੩ ॥

---

1. ਤਾੜਕਾ, ਵਿਸ਼ਵਾਮਿਤ੍ਰ ਦੇ ਬਨ ਵਿੱਚ ਵਸਦੀ ਇਕ ਦੈਂਤਨੀ 2. ਗਲੇ ਵਿੱਚ ਜ਼ਹਿਰ 3. ਸ਼ਿਵ ਜੀ ਨੇ ਲੋਕ ਅਥਵਾ ਦੇਵਤਿਆਂ ਹਿਤ ਜ਼ਹਿਰ ਧਾਰਨ ਕਰ ਲਈ ਸੀ ਜਿਸ ਨਾਲ ਸ਼ਿਵ ਜੀ ਦਾ ਗਲਾ ਨੀਲਾ ਹੋ ਗਿਆ 4. ਜਾਨ ਅਤੇ ਸਰੀਰ (ਪਿੰਡ) 5. ਬਾਦਸ਼ਾਹਾਂ ਦਾ ਬਾਦਸ਼ਾਹ 6. ਮੱਧ ਅਰਥਾਤ ਵਿੱਚ 7. ਅਧੀਨਗੀ, ਗੁਲਾਮੀ 8. ਵੇਦਾਂ ਦੀ ਉਗਾਹੀ

ਜਨ ਕੀ ਸਰਨਿ ਜਪਹੁ ਜਗਜੀਵਨੁ ਅੰਨੁ ਤਜੁ ਲੁਣਹੁ[1] ਨ ਘਾਹੁ॥
ਦਰਬਾਰੀ ਹਰਿ ਹਰਿ ਸਦਾ ਅਰਾਧਹੁ ਵਾਹੁ ਗੁਰੂਕਹੁ ਵਾਹੁ ॥ ੪ ॥ ੮ ॥

**ਰਾਗੁ ਸਾਰੰਗ ॥**

ਅਪਨੇ ਠਾਕਰ ਕੀ ਹੰਉ ਬਾਂਦੀ[2]॥ ਦਰਸਨ ਵਿਟਹੁ ਘੋਲ ਘੁਮਾਈ ਕੁਦਰਤਿ ਥੋ ਬਲਿ ਜਾਂਦੀ॥ ੧॥ ਰਹਾਉ॥
ਕਪੜਾ ਟੁਕੜਾ ਘਣਾ ਘਣੇਰਾ ਤੇਰਾ ਦਿਤਾ ਖਾਂਦੀ॥
ਤੇਰਾ ਦਾਗੁ ਪਇਆ ਸਿਰਿ ਮੇਰੇ ਮੈਂ ਖਸਮੇ ਨਾਇ ਵਿਕਾਂਦੀ॥ ੧॥
ਜਿਤੁ ਹੀ ਰਾਹਿ ਚਲਾਵਹੁ ਆਪੇ ਤਿਤ ਹੀ ਮਾਰਗ ਪਾਂਦੀ॥
ਜੈਸੇ ਗੁਡੀਆ[3] ਵਸਿ ਡੋਰਿ ਕੈ ਜਹ ਖਿੰਚੀ ਤਹ ਆਂਦੀ॥ ੨॥
197.ਅ ਜਿਵੈ ਚਲਾਵਹੁ ਤਿਵ ਹੀ /ਚਲਹਿ ਬਧੀ ਕਾਰ ਕਮਾਂਦੀ॥
ਹੁਕਮਹੁ ਬਾਹਰਿ ਹੋਇ ਨ ਹੇਘਾ[4] ਆਗਿਆ ਮਾਂਹਿ ਸਮਾਂਦੀ॥ ੩॥
ਤੇਰਾ ਹੁਕਮੁ ਮੇਰੇ ਸਿਰਿ ਮਾਥੇ ਤੇਰੀ ਸਿਪਤਿ ਸੁਖਾਂਦੀ[5]॥
ਜਨੁ ਦਰਬਾਰੀ ਸਰਨਿ ਤੁਮਾਰੀ ਆਦਿ ਜੁਗਾਦਿ ਜੁਗਾਂਦੀ॥ ੪॥ ੯॥

**ਰਾਗੁ ਸਾਰੰਗ ॥**

ਸਾਧੋ ਗੋਬਿੰਦੁ ਗਹਰ ਗੰਭੀਰਾ[6]॥ ਵਡਾ ਵਡੇਰਾ ਕੋਇ ਨ ਜਾਣੈ ਕੇਵਡੁ ਪ੍ਰਭ ਕਾ ਚੀਰਾ[7]॥ ੧॥ ਰਹਾਉ॥
ਖੰਡ ਬ੍ਰਹਿਮੰਡ ਪਤਾਲ ਉਪਾਏ ਧਰਤੀ ਨਿਧਰਧਾਰੀ॥ ਆਪਿ ਉਪਾਏ ਆਪਿ ਖਪਾਏ ਕਰਨਹਾਰੁ ਬਨਿਵਾਰੀ॥ ੧॥
ਆਦਿ ਨ ਅੰਤੁ ਮਧੁ ਨਹੀਂ ਜਾ ਕਾ ਕਿਆ ਕੋਊ ਗੁਨ ਗਾਵੈ॥
ਸੇਖ ਨਾਗੁ ਨਿਤਿ ਨਵਤਨੁ[8] ਸਿਮਰੇ ਸੋ ਭੀ ਪਾਰੁ ਨ ਪਾਵੈ॥ ੨॥
ਅਠਦਸ[9] ਨਵਖਟ[10] ਚਾਰੇ[11] ਸੋਧੇ ਠਾਕੁਰ ਪਰੇ ਪਰੇਰਾ॥
ਅਨਿਕ ਤਪਸਿਆ ਤੀਰਥ ਨਾਵੈ ਠਾਕੁਰੁ ਕਿਨੈ ਨ ਹੇਰਾ[12]॥ ੩॥
ਅਪਨੀ ਗਤਿ ਮਿਤਿ ਆਪੇ ਜਾਣੈ ਅਉ[13] ਨ ਜਾਣੈ ਕੋਈ॥
ਨਾਨਕ ਪੰਥੀ ਕਹੈ ਦਰਬਾਰੀ ਹੋਣੀ ਸੀ ਸੋ ਹੋਈ॥ ੪॥ ੧੦॥

**ਰਾਗੁ ਸਾਰੰਗ ॥**

ਸਾਧੋ ਗੁਣ ਗਾਵਹੁ ਪ੍ਰਭ ਕੇਰੇ॥ ਅਉਖੀ ਜਾਇ ਜਹਾਂ ਤੈ ਜਾਨਾ ਕਾਮ ਆਵੈਗਾ ਤੇਰੇ॥ ੧॥ ਰਹਾਉ॥
ਰਸਨਾ ਗਾਵਹੁ ਮਨ ਮਹਿ ਸਿਮਰਹੁ ਕੰਨੀ ਰਾਮ ਕਹਾਣੀ॥ ਨੈਨੀ ਨਿਰਖੁ[14] ਦਰਸਨੁ ਸਾਧੂ ਕਾ ਮਿਟਿਹੈ ਆਵਣਜਾਣੀ॥੧॥
ਭਗਤਿ ਭਾਵ ਬਿਨੁ ਹੋਵੈ ਨਾਹੀ ਭਗਤਿ ਬਿਨਾ ਦੁਖੁ ਪਾਵੈ॥
ਸਤਿਗੁਰ ਬਾਤ ਬਤਾਈ ਐਸੀ ਹਰਿ ਬਿਨੁ ਮੁਕਤਿ ਨ ਜਾਵੈ॥੨॥
ਤੀਰਥ ਬਰਤ ਕਰੇ ਬਹੁ ਭਾਤੀ ਜਮ ਕਾ ਡੰਡੁ ਨ ਚੂਕੈ॥ ਜੰਮੈ ਮਰੈ ਆਵੈ ਫੁਨ ਜਾਵੈ ਇਹਿ ਬਿਧਿ ਕਦੇ ਨ ਮੁਕੈ॥੩॥
ਏਕ ਬਾਰ ਮੁਖ ਰਾਮੁ ਕਹਿਓ ਜਿਸੁ ਤਾ ਕੈ ਪਾਪ ਗਵਾਤੇ॥
ਦਰਬਾਰੀ ਭਏ ਪਵਿਤ੍ਰ ਸੇ ਨਰ ਅਠਿਸਠਿ ਤੀਰਥ[15] ਨਾਤੇ॥ ੪॥ ੧੧॥

**ਰਾਗੁ ਸਾਰੰਗ ॥**

ਸਾਧੋ ਰਾਮ ਸਰਨ ਤੁਮ ਆਵੌਂ॥ ਮਾਨੁ ਤਜੌ ਅਭਿਮਾਨ ਸਣੇ ਤੁਮ ਅਪਣਾ ਆਪੁ ਨਿਵਾਵੌਂ॥੧॥ ਰਹਾਉ॥
ਰਾਮੋ ਜਪੁ ਮੁਖਿ ਰਾਮ ਅਰਾਧੋ ਰਾਮ ਨਾਮ ਚਿਤੁ ਲਾਵੌਂ॥
ਹੋਇ ਅਧੀਨੁ ਗਿਰਹੁ ਗੁਰ ਆਗੇ ਮਨ ਕਾ ਮਾਨੁ ਚੁਕਾਵੌਂ॥ ੧॥
ਸਰਬ ਜੀਆ ਪਰ ਦੈਆ ਦ੍ਰਿਸਟਿ ਕਰਿ ਜੀਉ ਨ ਜਰਾ[16] ਦੁਖਾਵੇ॥ ੧॥
ਰਸਨਾ ਮਿਠਾ ਬੋਲੁ ਸਰਬ ਸਉ ਕਟਕੁ[17] ਨਾ ਮੁਖਹੁ ਅਲਾਵੌਂ॥ ੨॥

---

1. ਕੱਟੋ ਅਥਵਾ ਵੱਢੋ 2. ਗੋਲੀ, ਸੇਵਿਕਾ 3. ਪਤੰਗ 4. ਸਕਾਂ 5. ਚੰਗੀ ਲਗਦੀ ਹੈ 6. ਬਹੁਤ ਡੂੰਘਾ 7. ਖੇਤਰ (ਲੰਬਾਈ ਚੌੜਾਈ) 8. ਨਵਾਂ 9. ਪੁਰਾਣ ਵੇਖੋ ਅੰਤਿਕਾ-ll 10. ਨੌ ਵਿਆਕਰਣਾਂ ਅਤੇ ਛੇ (ਖਟ) ਸ਼ਾਸਤਰ 11. ਵੇਦ 12. ਵੇਖਿਆ 13. ਹੋਰ 14. ਦੇਖ 15. ਅਠਾਹਟ ਤੀਰਥ ਵੇਖੋ ਅੰਤਿਕਾ-2 16. ਥੋੜਾ ਜਿਹਾ 17. ਕੌੜਾ

ਮਿਹਰ ਹੰਢਾਵਹੁ ਸਿਦਕੁ ਸਬੂਰੀ ਮਨ ਤੇ ਬੁਰਾ ਮਿਟਾਵੈਂ॥
ਕਪਟੁ ਨ ਕੀਚੈ ਕਿਸ ਹੀ ਸੇਤੀ ਮਨੁ ਅਪਨਾ ਸਮਝਾਵੈਂ॥ ੩॥
198.ੳ ਰਾਮ ਰਜਾਇ ਸਹੋ ਸਿ /ਰਿ ਊਪਰ ਤਾ ਪ੍ਰਭ ਅਪਨੇ ਭਾਵੈਂ॥
ਨਾਨਕ ਪੰਥੀ ਕਹੈ ਦਰਬਾਰੀ ਸਾਸਿ ਸਾਸਿ ਹਰਿ ਧਿਆਵੈਂ॥ ੪॥ ੧੨॥

**ਰਾਗੁ ਸਾਰੰਗ ॥**

ਸਾਧੋ ਸਰਨਿ ਪਰੇ ਕੀ ਲਾਜਾ॥ ਸਰਨ ਸੂਰੁ ਪਰਮੇਸੁਰੁ ਮਾਧੋ ਰਖੇ ਗਰੀਬਾ[1] ਨਿਵਾਜਾ॥੧॥ ਰਹਾਉ॥
ਜੋ ਜੋ ਸਰਨੀ ਆਇ ਪ੍ਰਭ ਕੀ ਸਉਰੇ ਸਗਲੇ ਕਾਜਾ॥
ਸਰਨ ਪਰੇ ਸੇ ਭੁਜ ਭਰਿ ਲੀਨੇ[2] ਲਾਜ ਕਾਜ ਬ੍ਰਿਜ ਰਾਜਾ॥ ੧॥
ਡੁਬਦੇ ਹਾਥੀ ਸਰਨਿ ਅਲਾਈ ਤਜਿ ਆਏ ਪ੍ਰਭ ਬਾਜਾ[3]॥
ਜਿਉ ਗੋਲੀ ਪਹਿਲਾ ਲਗੈ ਪਾਛੈ ਕਰਤ ਅਵਾਜਾ[4]॥ ੨॥
ਸਰਨਿ ਪਰੇ ਕੀ ਲਾਜ ਪ੍ਰਭੂ ਗਲਿ ਤਿਨ ਕੇ ਪਾਰ ਜਹਾਜਾ॥
ਸਰਨਿ ਬਿਨਾ ਕੋਊ ਉਬਾਰਗੁ[5] ਨਾਹੀਂ ਤਿਨ ਕਾ ਉਘਰਗੁ ਪਾਜਾ[6]॥ ੩॥
ਰਾਮ ਨਾਮ ਕੇ ਸਿਰਮਨ ਬਾਝਹੁ ਸਭੇ ਕੂੜਾਵੈ ਸਾਜਾ॥
ਰਾਮ ਜਪੇ ਬਿਨੁ ਸਹੇ ਸਜਾਈ ਖਾਵੈ ਖਾਜੁ ਅਹਾਜਾ[7]॥ ੪॥
ਰਾਮ ਨਾਮ ਬਿਨੁ ਸਾਸ ਅਕਾਰਥ ਵਧਦੀ ਪਾਪ ਬਿਆਜਾ[8]॥
ਨਾਨਕ ਪੰਥੀ ਭਣੇ ਦਰਬਾਰੀ ਰਾਖੁ ਸਰਣਿ ਸਿਰਤਾਜਾ॥੫॥੧੩॥

**ਰਾਗੁ ਸਾਰੰਗ ॥**

ਸਾਧੋ ਸਤਿਗੁਰੁ ਪਰਉਪਕਾਰੀ॥ ਮਹਾਂ ਭਵਜਲ ਤੇ ਕਾਢਿ ਲਏ ਗਹਿ ਡੁਬਦੀ ਦੇਹਿ ਉਧਾਰੀ॥ ੧॥ ਰਹਾਉ॥
ਭਵਜਲ ਕਾ ਖੇਵਟੁ ਗੁਰ ਪੂਰਾ ਖਿਨ ਮਹਿ ਪਾਰ ਲੰਘਾਵੈ॥ ਗੁਰੁ ਕਾ ਬਚਨੁ ਜੋ ਰਿਦੈ ਵਸਾਵੈ ਤਾ ਕਉ ਜਮ ਨ ਸੰਤਾਵੈ॥੧॥
ਅਪਮਾਰਗ ਤੇ ਮਾਰਗ ਪਾਵੈ ਜਾ ਕੋ ਅਪਨਾ ਆਖੇ॥ ਬਾਹ ਗਹੀ ਫਿਰਿ ਛੋੜੇ ਨਾਹੀਂ ਜਨਮ ਮਰਨ ਕੇ ਰਾਖੇ॥੨॥
ਗੁਰ ਕੀ ਮਹਮਾ ਕੇਤਕ ਬਰਨੋ ਮੁਖ ਛੋਟਾ ਉਪਮਾ ਬਹੁਤੀ॥ ਹੋਛੀ ਰਸਨਾ ਗਾਂਵ ਨ ਸਾਂਕਉ ਪ੍ਰਭ ਕੀ ਪ੍ਰਭਾ[9] ਨ ਪਹੁਤੀ॥੩॥
ਗੁਰੁ ਦਾਤਾ ਗੁਰੁ ਪੁਰਖੁ ਬਿਧਾਤਾ ਪਤਿਤ ਉਧਾਰਨਹਾਰਾ॥ ਨਾਨਕ ਪੰਥੀ ਭਣੇ ਦਰਬਾਰੀ ਤੂਸਤਿਗੁਰੁ ਪੁਰਖੁ ਦਾਤਾਰਾ॥੪॥੧੪॥

**ਰਾਗੁ ਸਾਰੰਗ ॥**

ਸਾਧੂ ਗੁਰ ਬਿਨੁ ਗਤਿ ਨਹੀਂ ਪਾਈਐ॥ ੧॥ ਰਹਾਉ॥
ਅਉਰ ਆਸਰੇ ਸਗਲ ਤਿਆਗਹੁ ਸਤਿਗੁਰ ਸਰਨਿ ਸਿਧਾਈਐ॥
ਪੁੰਨ ਦਾਨ ਪੂਜਾ ਜੋ ਕਰਈ ਗੁਰ ਬਿਨੁ ਬਿਰਥੀ ਜਾਵੈ॥
ਤੀਰਥ ਬਰਤ ਨੇਮ ਸੁਚ ਸੰਜਮ ਗੁਰ ਬਿਨੁ ਥਾਇ ਨ ਪਾਵੈ॥ ੧॥
ਕੂਪ ਤੜਾਗ[10] ਵਾਇ ਅਰੁ ਤਾਲਾ[11] ਮਾਰਗ ਬਿਰਛ ਲਗਾਵੈ॥
ਮੁਕਤਿ ਨ ਪਾਵੈ ਸਤਿਗੁਰ ਬਾਝਹੁ ਜੂਨੀ ਆਵੈ ਜਾਵੈ॥ ੨॥
ਜਗ ਅਭੱਗ ਕਰੇ ਨਰੁ ਕੇਤੇ ਗੁਰ ਬਿਨੁ ਜਾਵੈ ਖਾਲੀ॥
198.ਅ ਗੁਰ ਮਿਲਿ ਗਾਵੈ ਰਾ/ਮ ਨਾਮ ਮੁਖ ਤੇ ਕਾਟੇ ਜਮ ਕੀ ਜਾਲੀ॥ ੩॥
ਗੁਰ ਬਿਨੁ ਦਾਨੁ ਖੋਸਿ ਸਭਿ ਲੀਜੈ ਕਉਨੁ ਕਰੇ ਬਦਰਕੀ[12]॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੁਮਾਰੀ ਤਕੀ[13]॥ ੪॥ ੧੫॥

---

1. ਮੂਲ ਲਿਖਤ ਵਿੱਚ ਸ਼ਬਦ 'ਗਰੀਬਾ' ਹੈ ਪਰੰਤੂ ਗਰੀਬ ਚਾਹੀਦਾ ਹੈ 2. ਬਾਹਾਂ ਵਿੱਚ ਲੈ ਲਿਆ ਅਰਥਾਤ ਗਲਵਕੜੀ ਪਾ ਲਈ 3. ਸਿੰਘਾਸਨ 4. ਆਵਾਜ਼ ਮਗਰੋਂ ਆਉਂਦੀ ਹੈ 5. ਉਭਾਰਦਾ ਨਹੀਂ, ਤਾਰਦਾ ਨਹੀਂ 6. ਭੇਦ 7. ਨਾ ਖਾਣ ਯੋਗ 8. ਪਾਪ ਰੂਪੀ ਬਿਆਜ 9. ਪ੍ਰਭੁਤਾ, ਮਹਿਮਾ 10. ਛੋਟੇ ਤਾਲਾਬ ਅਥਵਾ ਛੱਪੜ 11. ਤਾਲਾਬ ਅਥਵਾ ਸਰੋਵਰ 12. ਰਸਤਾ ਦਿਖਾਉਣ ਵਾਲਾ ਰਹਿਬਰ (ਬਦਰੱਕੀ) 13. ਤੱਕੀ, ਵੇਖੀ

**ਰਾਗੁ ਸਾਰੰਗ ॥**

ਮਨ ਰੇ ਸਾਧ ਸਮਾਗਮੁ ਊਚਾ॥ ਸਾਧ ਸੰਗਿ ਸਗਲੀ ਮਲੁ ਖੋਵੈ ਹੋਵੈ ਨਿਰਮਲੁ ਸੂਚਾ॥੧॥ ਰਹਾਉ॥
ਗੰਗਾ ਮਾਂਹਿ ਪਰੈ ਜਲੁ ਜੋਈ[1] ਸੋਈ ਗੰਗਾ ਹੋਈ॥
ਸਾਧ ਸੰਗਿ ਸਾਧੁਜਨੁ ਹੋਵੈ ਪਿਛੁਲੀ ਦੁਰਮਤਿ ਖੋਈ॥ ੧॥
ਜੈਸੇ ਲੋਹਾ ਪਾਰਸ ਭੇਟਿਆ ਕੰਚਨੁ ਹੋਇ ਚਿਲਕਾਇਆ॥
ਸਭ ਕੋ ਮੋਲੁ ਸੁਇਨੇ ਕਾ ਪਾਵੈ ਪਿਛੁਲਾ ਜਨਮੁ ਵਟਾਇਆ॥ ੨॥
ਕਾਸਟੁ[2] ਪਰਮਲ[3] ਕੈ ਸੰਗਿ ਤਰਿਆ ਹੋਇ ਕੰਚਨ ਮਹਿਕਾਇਆ॥
ਸ੍ਰੀ ਖੰਡ ਨਾਮੁ ਸਭੋ ਕੇ ਆਖੇ ਪਿਛੁਲਾ ਚਿਹਨੁ ਮਿਟਾਇਆ॥ ੩॥
ਸਾਧ ਸੰਗਤਿ ਵਿਟਹੁ ਕੁਰਬਾਣੀ ਜਿਸੁ ਲਿਖਿਆ ਸੋ ਪਾਵੈ॥
ਧੰਨੁ ਧੰਨੁ ਸੰਤਨ ਜਗ ਆਇ ਦਰਬਾਰੀ ਬਲਿ ਬਲਿ ਜਾਵੈ॥ ੪॥ ੧੬॥

**ਰਾਗੁ ਸਾਰੰਗ ॥**

ਗਾਫਲ[4] ਗੁਣ ਨ ਚਿਤਾਰੇ॥ ਗਫਲਤਿ[5] ਵਿਚਿ ਸਭ ਜਨਮੁ ਗਵਾਇਓ ਦੇਵਣਹਾਰ ਵਿਸਾਰੇ[6]॥੧॥ ਰਹਾਉ॥
ਪ੍ਰਿਥਮ ਉਦਰਿ ਮਾਂਹਿ ਜਿਨਿ ਰਾਖਿਓ ਸੋ ਨਾ ਮਨ ਮਹਿ ਆਨਿਓ॥
ਬਾਹਰਿ ਆਇਆ ਦੂਧੁ ਪੀਆਏ ਸੋ ਕਹੁ ਕਿਉ ਨ ਪਛਾਨਿਓ॥ ੧॥
ਜੀਉ ਪਿੰਡੁ[7] ਪ੍ਰਾਨ ਜਿਨਿ ਦੀਏ ਸੋ ਕਿਉ ਮਨ ਨ ਵਸਾਇਆ॥
ਜੇਹਾ ਲੇਖੁ ਲਿਖਿਆ ਜਿਸੁ ਮਸਤਕਿ ਤੇਹਾ ਪ੍ਰਭ ਪਹੁਚਾਇਆ॥ ੨॥
ਖਾਨ ਪਾਨ ਛਾਜਨ[8] ਅਰੁ ਭੋਜਨੁ ਸੁਖ ਸਉਣਾ ਨਰ ਦੇਹਿ॥
ਸਾਦ ਬਾਦ ਸਮਝਣੁ ਸੁਧ ਸੋਝੀ ਜਿਨਿ ਪ੍ਰਭ ਦਿਤੇ ਏਹਿ॥ ੩॥
ਐਸਾ ਪ੍ਰਭੁ ਕਤ ਛਾਡੀਏ ਮੂਰਖ ਮੁਗਧ ਅਭਾਗ॥
ਦਰਬਾਰੀ ਜਿਸੁ ਤੇ ਬੀਛਰੇ ਤਿਸੁ ਕੈ ਸੰਗਿ ਮੁੜਿ ਲਾਗ॥ ੪॥ ੧੭॥

**ਰਾਗੁ ਸਾਰੰਗ ॥**

ਹਰਿ ਬਿਨ ਕਉਨੁ ਸਹਾਈ ਤੇਰਾ॥ ਨਦੀ ਨਾਵ ਸੰਜੋਗ ਮਿਲੈ ਕੋਇ ਨ ਕਿਸਹੀ ਕੇਰਾ॥ ੧॥
ਮਾਤ ਪਿਤਾ ਸੁਤ ਭ੍ਰਾਤਹਿ ਤੂੰ ਹੈ ਇਨ ਸਉ ਨੇਹੁ ਘਨੇਰਾ॥
ਸੰਗ ਨ ਚਾਲਹਿ ਰਾਖ ਨ ਸਾਕਹਿ ਰੋਵਹਿ ਕਰਿ ਕਰਿ ਮੇਰਾ॥ ੧॥
ਦੇਖਤਿ ਹੀ ਤਜਿ ਗਏ ਕੁਟੰਬੀ ਅਪਨੀ ਨੈਨੀ ਹੇਰਾ[9]॥
ਝੂਠੇ ਲਾਲਚ ਲਾਗ ਵਿਗੂਤੇ ਨ ਤੇਰਾ ਨਾ ਮੇਰਾ॥੨॥
ਜਿਥੇ ਜਾਣਾ ਵੰਞ ਤਿਥਾਊ[10] ਏਹੁ ਕੂੜਾਵਾ ਡੇਰਾ॥
199.ੳ ਕੇਤੇ ਚਲਿ ਚਲਿ ਗਏ ਬਿਥਾਵਰ[11] ਕਰਿ ਕਰਿ ਮੇਰਾ/ਮੇਰਾ॥ ੩॥
ਮੈ ਅਉਗਣਿਆਰੇ ਕੋ ਗੁਣੁ ਨਾਹੀਂ ਸਾਹਿਬ ਵਡਾ ਜੇਰਾ॥
ਨਾਨਕ ਪੰਥੀ ਕਹੈ ਦਰਬਾਰੀ ਅਭੇ ਰਾਮ ਕਾ ਚੇਰਾ[12]॥ ੪॥ ੧੮॥

**ਰਾਗੁ ਸਾਰੰਗ ॥**

ਅਪਨੇ ਸਤਿਗੁਰ ਕੀ ਹਉ ਗੋਲੀ[13]॥ ਦਰਸਨ ਵਿਟਹੁ ਸਦਕੈ ਕੀਤੀ ਗੁਰ ਕ੍ਰਿਪਾ ਤੇ ਘੋਲੀ॥ ੧॥ ਰਹਾਉ॥
ਸਤਿਗੁਰ ਪ੍ਰੇਮ ਪਟੋਲਾ ਦਿਤਾ ਪਾਟਿ ਕਢਾਈ ਚੋਲੀ[14]॥
ਸਤਿਗੁਰ ਮਤਿ ਸੁਮਤਿ ਦਿੜਾਈ ਦਿਤੀ ਦਾਤਿ ਅਮੋਲੀ॥ ੧॥

---

1. ਜਿਹੜਾ 2. ਲੱਕੜੀ (ਆਮ ਬਿਰਖ) 3. ਸੰਦਲ 4. ਮੂਰਖ 5. ਲਾ ਪ੍ਰਵਾਹੀ 6. ਭੁੱਲ ਗਿਆ 7. ਸਰੀਰ (ਪਿੰਡ) ਅਤੇ ਜਾਨ 8. ਪਹਿਰਣ ਲਈ 9. ਦੇਖ ਲੈ 10. ਉਸ ਥਾਂ 11. ਵਿਸਥਾਰ ਕਰਨ ਵਾਲੇ ਆਡੰਬਰ ਵਾਲੇ ਅਰਥਾਤ ਬਹੁਤੇ ਖਿਲਾਰੇ ਵਾਲੇ 12. ਅਭੇ ਰਾਮ ਦਾ ਚੇਲਾ 13. ਸੇਵਿਕਾ 14. ਚੋਲੀ ਬਣਾ ਲਈ

ਸਭੇ ਅਉਗਣਿ ਬਖਸਣਹਾਰਾ ਐਬ ਨ ਹਮਰੇ ਫੋਲੀ॥
ਜਾਤਿ ਨ ਪਾਤਿ ਨਹੀਂ ਕੁਛ ਮੇਰੀ ਹਮਰੀ ਘਚਨੀ[1] ਬੋਲੀ॥ ੨॥
ਮਤਿ ਨਹੀ ਹਮਰੇ ਘਟਿ ਕਾਈ ਮੈ ਅਉਗਣਿਆਰੀ ਭੋਲੀ॥
ਜਿਉ ਜਾਣਹੁ ਤਿਉ ਰਾਖਹੁ ਸਤਿਗੁਰ ਦੇਵਹੁ ਮਤਿ ਅਡੋਲੀ॥ ੩॥
ਤੇਰੀ ਮਿਹਰ ਤੁਝੈ ਬਨਿ ਆਵੈ ਨ ਤੋਲੀ ਜਾਇ ਅਤੋਲੀ[2]॥
ਦਰਬਾਰੀ ਅਪਨਾ ਜਾਨ ਨਿਵਾਜਹੁ ਜੈਸੇ ਕੰਨਿਆ ਕੋਲੀ॥ ੪॥ ੧੯॥

**ਰਾਗੁ ਸਾਰੰਗ ॥**

ਸਾਧੋ ਗੁਰ ਕਾ ਸਬਦੁ ਪਛਾਣਹੁ॥ ਆਂਨ ਧਿਰਾਂ ਤੇ ਮੋਰਹੁ ਮਨ ਕਉ ਗੁਰਚਰਨੀ ਮਨੁ ਆਣਹੁ[3]॥ ੧॥ ਰਹਾਉ॥
ਸੋਲਹ ਕਲਾ ਸਪੂਰਨੁ ਹੋਵੈ ਗੁਰ ਬਿਨੁ ਪਾਇ ਨ ਪੂਰੀ॥
ਸੁਖਿਦੇਵ ਭਗਤਿ ਵਲਿ ਦੇਖਹੁ ਰੇ ਮਨ ਗੁਰ ਬਿਨੁ ਸਦ ਹੀ ਊਰੀ[4]॥
ਭਾਵੈ ਕਾਂਸੀ ਕਰਵਤੁ ਲੇਵੈ[5] ਗੁਰ ਬਿਨੁ ਥਾਂਇ ਨ ਪਾਈ॥
ਸਤਿਗੁਰ ਕੀ ਸਰਨੀ ਪਰੁ ਰੇ ਮਨ ਜਾਵਹਿ ਨਾਹਿ ਅਜਾਈ॥ ੨॥
ਜੋਗੁ ਕਮਾਏ ਜੇ ਗਤਿ ਹੋਵੈ ਗੋਰਖੁ ਕਿਉ ਗੁਰੁ ਧਾਰੇ॥
ਗੁਰ ਬਿਨੁ ਕੋਇ ਨ ਉਬਰੇ ਮਨ ਨਿਗੁਰੇ ਕਉ ਜਮੁ ਮਾਰੇ॥ ੩॥
ਨਾਰਦ ਸਾਖ ਸੁਨੀ ਗੁਰ ਕੀਆ ਲਖ ਚੌਰਾਸੀਹ ਮੇਟੀ॥
ਦਰਬਾਰੀ ਗੁਰ ਬਿਨੁ ਸਫਲੁ ਨ ਹੋਵੈ ਜਿਉ ਨਰ ਬਿਨੁ ਨਾਰੀ ਭੇਟੀ[6]॥ ੪॥ ੨੦॥

**ਰਾਗੁ ਸਾਰੰਗ ॥**

ਸਾਧੋ ਆਦਿ ਨਿਰੰਜਨੁ ਸੋਈ॥ ਆਦਿ ਜੁਗਾਦੀ ਇਕੁ ਇਕੇਲਾ ਦੂਸਰੁ ਹੋਆ ਨ ਹੋਈ॥ ੧॥ ਰਹਾਉ॥
ਆਪਿ ਉਪਾਵੈ ਆਪਿ ਖਪਾਵੈ ਆਪੇ ਸਿਰਜੀ ਗੋਈ॥ ਖੰਡ ਬ੍ਰਹਮੰਡ ਪਤਾਲ ਉਪਾਏ ਚੰਦੁ ਸੂਰਜੁ ਦੁਇ ਲੋਈ[7]॥ ੧॥
ਇਕੋ ਦਾਤਾ ਸਭਨਾ ਕੇਰਾ ਹਥਿ ਕਰੀਮੇ ਡੋਈ[8]॥ ਜੇ ਕੋ ਜਾਣੈ ਮੈ ਕੁਛ ਹੂਆ ਦਰਗਹ ਲਹੇ ਨ ਢੋਈ॥ ੨॥
ਨਿਰਗੁਣ ਤੇ ਸਰਗੁਣੁ ਹੋਇ ਬੈਠਾ ਅਉਰੁ ਨ ਆੜੀ[9] ਕੋਈ॥ ਆਪੇ ਆਪਿ ਆਪਿ ਪਰਮੇਸੁਰੁ ਉਆਂ ਸਮ ਕਰਤਾ ਓਈ॥ ੩॥
199.ਅ ਸੁਖੁ ਦੁਖੁ ਨਰਕੁ ਸੁਰਗੁ ਜਿਨਿ ਸਾਜੇ ਪੁੰਨੁ ਪਾਪ ਕੀਤੋ ਈ॥ ਨਾਨਕ ਪੰਥੀ ਭਣੇ ਦਰਬਾਰੀ ਤੇਰੀ ਸਰ /ਨਿ ਪੈਓਈ॥ ੪॥ ੨੧॥

**ਰਾਗੁ ਸਾਰੰਗ ॥**

ਕਰਤੇ ਕੁਦਰਤਿ ਆਪਿ ਉਪਾਈ॥ ਰਚਨਾ ਰਚਨ ਕਰਨ ਕੇ ਕਾਰਨ ਮਨਸਾ ਧਰਨ ਟਿਕਾਈ॥ ੧॥ ਰਹਾਉ॥
ਨਿਰਗੁਨ ਤੇ ਸਰਗੁਨੁ ਹੋਇ ਆਇਆ ਆਪੇ ਸਿਰਜਨਹਾਰਾ॥
ਖੰਡ ਪਤਾਲ ਦੀਪ ਸਭ ਸਾਜੈ ਕੀਤਾ ਸਗਲ ਪਸਾਰਾ॥ ੧॥
ਨਾਭ ਕਮਲ ਤੇ ਬ੍ਰਹਮ ਕੀਆ ਤ੍ਰਿਕੁਟੀ[10] ਤੇ ਸਿਵ ਹੋਇਆ॥
ਹਿਰਦੇ ਤੇ ਵਿਸਨੁ ਕਿਸਨੁ ਜਬ ਲਾਗੇ ਨਿਰੰਕਾਰੁ ਜਬ ਸੋਇਆ॥ ੨॥
ਪੰਜੇ ਤਤ ਤਿਹਾਂ ਕਉ ਦੀਏ ਰਚਨਾ ਰਚਨੇ ਲਾਏ॥ ਤੀਨੋ ਕਰਤੇ ਤੀਨੋ ਹਰਤੇ ਆਪਿ ਉਪਾਇ ਖਪਾਏ॥੩॥
ਕਰਿ ਕਰਿ ਵੇਖੇ ਆਪਿ ਗੁਸਾਂਈ ਦੂਸਰ ਹੋਆ ਨ ਹੋਈ॥
ਦਰਬਾਰੀ ਸਰਨ ਸੂਰ ਭਗਵਾਨਾ ਤੁਧੁ ਬਿਨੁ ਅਉਰੁ ਨ ਕੋਈ॥ ੪॥ ੨੨॥

**ਰਾਗੁ ਸਾਰੰਗ ॥**

ਸਾਧੋ ਕਰਤੇ ਕੁਦਰਤਿ ਧਾਰੀ॥ ਆਪੇ ਰਚਨਾ ਰਚਨੈ ਲਾਗਾ ਸਗਲੀ ਸ੍ਰਿਸਟਿ ਸਵਾਰੀ॥ ੧॥ ਰਹਾਉ॥
ਚਾਰੇ ਬੇਦ ਬੀਚਾਰੇ ਬ੍ਰਹਮਾ ਤਿਨ ਭੀ ਅੰਤੁ ਨ ਪਾਇਆ॥

---

1. ਘਟੀਆ ਨਖਿੱਧ 2. ਜੋ ਤੋਲਣ ਯੋਗ ਨਹੀਂ ਭਾਵ ਖਰੀ ਨਹੀਂ 3. ਲਿਆਵਹੁ 4. ਅਧੂਰਾ 5. ਕਾਸ਼ੀ (ਬਨਾਰਸ) ਵਿੱਚ ਇਕ ਆਰਾ ਸੀ ਜਿਸ ਬਾਰੇ ਪ੍ਰਚਲਿਤ ਸੀ ਕਿ ਜੇ ਕੋਈ ਇਸ ਆਰੇ ਹੇਠ ਆਪਣਾ ਸੀਸ ਕਟਾਵੇਗਾ, ਉਹ ਸਿੱਧਾ ਸਵਰਗ ਜਾਵੇਗਾ ਕਰਵਤੁ ਭਾਵ ਆਰਾ 6. ਮਿਲਾਪ ਕੀਤਾ, ਨਰ ਤੋਂ ਬਿਨਾ ਨਾਰੀ ਦੇ ਪੁੱਤਰ ਜਾਂ ਸੰਤਾਨ ਨਹੀਂ ਹੁੰਦੀ 7. ਲੋ ਦੇਣ ਵਾਲੇ, ਪ੍ਰਕਾਸ਼ ਕਰਨ ਵਾਲੇ 8. ਪ੍ਰਭੂ (ਕਰੀਮੇ) ਦੇ ਹੱਥ ਸਾਰੀਆਂ ਤਾਕਤਾਂ (ਡੋਈ-ਕੜਛੀ) 9. ਬੇਲੀ, ਮਿੱਤਰ 10. ਸ਼ਿਵ ਜੀ ਮੱਥੇ ਵਿਚੋਂ ਪ੍ਰਗਟ ਹੋਇ ਆ

ਪਰੇ ਤੇ ਪਰੇ ਪਰੇਰਾ ਸਾਹਿਬੁ ਸੰਕਰ ਧਿਆਨੁ ਲਗਾਇਆ॥੧॥
ਸੇਖ ਨਾਗ ਸਹੰਸ੍ਰ ਸਿਰਿ ਦੀਨੇ ਜਾ ਪਰ ਧਰਤਿ ਟਿਕਾਈ॥
ਨਉਤਨੁ[1] ਨਾਮੁ ਜਪੇ ਦਿਨਿ ਰਾਤੀ ਇਕਿ ਤਿਲ ਕੀਮ ਨ ਪਾਈ॥ ੨॥
ਸੇਖ ਸਮਾਨ ਸਭੇ ਜੀਅ ਹੋਵਨਿ ਨਵਤਨ ਨਿਤਿ ਧਿਆਵਹਿ॥
ਅਠਦਸ ਨਵਖਟ ਚਾਰੇ ਸੋਧਹਿ[2] ਤਉ ਭੀ ਅੰਤੁ ਨ ਪਾਵਹਿ॥ ੩॥
ਕਰਤਾ ਪੁਰਖੁ ਨਿਰੰਜਨੁ ਸੋਈ ਆਪੇ ਆਪਿ ਬਿਧਾਤਾ॥
ਦਰਬਾਰੀ ਤਿਸੁ ਕੀ ਸਰਨਿ ਪਰਹੁ ਮਨ ਜੋ ਸਰਬ ਘਟਾ ਕਾ ਗਿਆਤਾ॥ ੪॥ ੨੩॥

**ਰਾਗੁ ਸਾਰੰਗ ॥**

ਸਾਧੋ ਕਰਤੇ ਖੇਲੁ ਬਨਾਇਆ॥ ਜਿਉ ਕੰਚਨੁ ਰੇਤੇ ਮਹਿ ਰਲਿਆ ਅਪਨਾ ਆਪ ਲੁਕਾਇਆ॥ ੧॥ ਰਹਾਉ॥
ਸਨਕ ਸਨੰਦਨ ਸਨਤ ਕੁਆਰਾ[3] ਤਿਨ ਮਹਿ ਸੰਸਾ ਪਾਇਆ॥
ਬ੍ਰਹਮੇ ਕਉ ਆਇ ਬੂਝਨ ਲਾਗੇ ਬ੍ਰਹਮ ਸਤਿ ਕੇ ਮਾਇਆ[4]॥ ੧॥
ਇੰਦ੍ਰੀਆ ਕੋ ਸਾਧਨੁ ਸਾਚਾ ਤਉ ਬ੍ਰਹਮੁ ਕਾਂਹਿ ਰਾਇਆ॥
ਮੋਨਿ ਲਾਇ ਰਹਿਆ ਤਦ ਬ੍ਰਹਮਾ ਦੇਨਾ ਉਤਰੁ ਨ ਆਇਆ॥ ੨॥
ਹੰਸ ਰੂਪੁ[5] ਕਰਿ ਆਏ ਪ੍ਰਭ ਜੀ ਬ੍ਰਹਮੇ ਕਉ ਸਮਝਾਇਆ॥
ਨੀਰ ਖੀਰ ਜਿਉ ਆਤਮ ਮਾਇਆ ਬ੍ਰਹਮੇ ਇਉ ਫਰਮਾਇਆ॥ ੩॥
ਤਿਸੁ ਕੀ ਸਰਨਿ ਗਹਹੁ ਮਨ ਮੇਰੇ ਜਿਨ ਆਤਮੁ ਗਿਆਨੁ ਸੁਣਾਇਆ॥
200.ੳ ਸਨਕਾਦਿ /ਕ ਕਾ ਜਿਨਿ ਭ੍ਰਮ ਚੁਕਾਇਆ ਦਰਬਾਰੀ ਤਿਸੁ ਸਰਣਾਇਆ॥ ੪॥ ੨੪॥

**ਰਾਗੁ ਸਾਰੰਗ ॥**

ਸਾਹਿਬ ਅਚਰਜੁ ਕਰਿ ਦਿਖਿਲਾਇਆ॥ ਜਾ ਕਉ ਰੂਪੁ[6] ਨ ਰੇਖਿਆ ਕਾਈ ਮਛੁ ਰੂਪ ਧਰ ਆਇਆ॥੧॥ ਰਹਾਉ॥
ਜਾ ਕੀ ਕੁਦਰਤਿ ਕੋਇ ਨ ਜਾਣੇ ਪਰਬਲ ਪ੍ਰਭ ਕੀ ਮਾਇਆ॥
ਕਰਤੇ ਕਰਨਹਾਰ ਪਰਮੇਸੁਰ ਐਸਾ ਖੇਲੁ ਬਣਾਇਆ॥ ੧॥
ਸੰਖਾਸੁਰ[7] ਨੇ ਬੇਦ ਚੁਰਾਏ ਬ੍ਰਹਮੇ ਅਰਜ ਸੁਣਾਇਆ॥
ਬੇਦ ਛਡਾਇ ਬ੍ਰਹਮੇ ਕਉ ਦੀਏ ਸੰਖਾਸੁਰੁ ਹਰਿ ਘਾਇਆ॥ ੨॥
ਸਾਧ ਜਨਾ ਕੀ ਰਖਿਆ ਕੀਨੀ ਦੈਤ੍ ਮਾਰ ਪਚਾਇਆ॥
ਤਾ ਕੀ ਕੀਮਤਿ ਕਹੀ ਨ ਜਾਈ ਜਸੁ ਬੇਦ ਪੁਰਾਣੀ[8] ਗਾਇਆ॥ ੩॥
ਜਾ ਕਾ ਹੁਕਮੁ ਵਰਤੈ ਸਭ ਲੋਈ ਤਾ ਕਾ ਅੰਤੁ ਨ ਪਾਇਆ॥
ਨਾਨਕ ਪੰਥੀ ਜਨੁ ਦਰਬਾਰੀ ਤਾ ਕੀ ਸਰਨਿ ਸਿਧਾਇਆ॥ ੪॥ ੨੫॥

**ਰਾਗੁ ਸਾਰੰਗ ॥**

ਸਾਧੋ ਕਰਤੇ ਕੁਦਰਤਿ ਸਾਜੀ॥ ਨਿਰਗੁਨ ਤੇ ਸਰਗੁਨੁ ਬਨਿ ਆਇਆ ਰਾਮ ਬਨਾਈ ਬਾਜੀ॥ ੧॥ ਰਹਾਉ॥
ਨਉਧਾ ਭਗਤਿ[9] ਨਾਰਦ ਸਮਝਾਈ ਜਿਨਿ ਕੀਤੀ ਸੋ ਤਰਿਆ॥
ਨਾਰਦ ਨਾਉ ਜਪਾਇਆ ਜਪਿਆ ਦਰਸਨ ਜਾ ਕੈ ਠਰਿਆ॥ ੧॥
ਸਰਵਨ ਸੁਨੈ[10] ਰਸਨਾ ਜਸੁ ਗਾਵੈ ਮਨ ਮਹਿ ਧਰੇ ਧਿਆਨੁ॥
ਸੰਤ ਜਨਾ ਦਾ ਲਉਡਾ ਹੋਇ ਰਹੁ ਮਨ ਤੇ ਤਜਹੁ ਗਿਲਾਨੁ॥ ੨॥
ਪਖਾ ਫੇਰਹੁ ਪਾਂਵ ਮਲੋਵਹੁ ਹਰਿ ਜਨ ਕਾ ਪਨਿਹਾਰੋ॥
ਨਉਧਾ ਭਗਤਿ ਕਰਹੁ ਨਿਸਬਾਸੁਰ ਨਾਰਦ ਕਹਿਆ ਬੀਚਾਰੋ॥। ੩॥

---

1. ਨਿੱਤ ਨਵਾਂ ਨਾਮ 2. ਪੁਰਾਣ (ਅਠਾਰਾਂ), ਵਿਆਕਰਣ (ਨੌਂ, ਨਵ) ਸ਼ਾਸਤ੍ਰ (ਛੇ) ਅਤੇ ਵੇਦ (ਚਾਰ) ਵੇਖੋ ਅੰਤਿਕਾ-॥ 3. ਬ੍ਰਹਮਾ ਜੀ ਦੇ ਚਾਰ ਪੁੱਤਰ (ਸਨਕ, ਸਨੰਦਨ, ਸੰਤ ਅਤੇ ਸਨਾਤਨ) ਇਹ ਹਮੇਸ਼ਾ ਬਾਲ ਅਵਸਥਾ ਵਿੱਚ ਰਹਿੰਦੇ ਹਨ, ਇਸ ਲਈ 'ਕੁਆਰਾ' ਸ਼ਬਦ ਵਰਤਿਆ ਹੈ 4. ਪ੍ਰਭੂ ਸਦਾ ਸਤਿ ਹੈ ਜਾਂ ਮਾਇਆ ਰੂਪ ਹੈ 5. ਹੰਸ ਅਵਤਾਰ ਧਾਰਿਆ 6. ਮੱਛ ਅਵਤਾਰ ਵੇਖੋ ਅੰਤਿਕਾ-॥ 7. ਸੰਖ ਨਾਮ ਦਾ ਅਸੁਰ 8. ਪੁਰਾਣਾਂ ਵਿੱਚ 9. ਨੌਂ ਪ੍ਰਕਾਰ ਦੀ ਭਗਤੀ ਵੇਖੋ ਅੰਤਿਕਾ-॥ 10. ਨਉਧਾ ਭਗਤੀ ਦੇ ਅੰਗ

ਕਰਤੇ ਕੀਮਤਿ ਕਰਤਾ ਜਾਨੈ ਅਉਰੁ ਨ ਕੀਮਤਿ ਪਾਵੈ॥
ਨਾਨਕ ਪੰਥੀ ਜਨੁ ਦਰਬਾਰੀ ਤੇਰਾ ਹੀ ਜਸ ਗਾਵੈ॥ ੪॥ ੨੬॥

**ਰਾਗੁ ਸਾਰੰਗ ॥**

ਸਾਧੋ ਕਰਤੇ ਕਲਾ ਬਣਾਈ॥ ਅਪਣੇ ਹਾਥਿ ਸਭਾ ਬਿਧਿ ਰਾਖੀ ਅਉਰੁ ਨ ਕਿਸੇ ਜਣਾਈ॥੧॥ ਰਹਾਉ॥
ਕੱਛਪ ਰੂਪ[1] ਧਰਿਆ ਜਗਜੀਵਨ ਚੌਦਹ ਰਤਨ[2] ਨਿਕਾਰੇ॥
ਦਿਤੇ ਵੰਡਿ ਨ ਰੀਸ ਕਰੇ ਕੋ ਕਰਤੇ ਕਰਨੇਹਾਰੇ॥ ੧॥ ਰਹਾਉ॥
ਅਮਰ[3] ਅਮਰ ਕੀਏ ਅੰਮ੍ਰਿਤੁ ਦੈ ਮਦੁ[4] ਦੈਤਾ ਦੈ ਮਾਰੇ॥
ਆਪੇ ਕਾਰਨ ਕਰਨੇਹਾਰਾ ਦੂਸਰੁ ਕਉਨੁ ਬੀਚਾਰੇ॥੧॥
ਕਰੀਂ[5] ਕਲਪਤਰ[6] ਕਾਮਧੇਨ[7] ਲੈ ਧਨਖੁ ਇੰਦ੍ਰ ਕਉ ਦੀਆ॥
ਮੋਹਣੀ ਸਕਰਮਣ[8] ਲੱਛਮੀ ਅਰੁ ਸੰਖੁ ਆਪਿ ਹਰਿ ਲੀਆ॥ ੨॥
200.ਅ ਤੁਰਾ[9] ਸੂਰਜ ਕਉ ਸਸ ਸਿਵ ਮਸਤਕਿ[10] ਧਨੰਤ੍ਰ ਕਰਨ ਵੈਦੰ /ਗੀ[11]॥
ਸਿਵ ਬਿਖੁ[12] ਆਗੇ ਹੀ ਲੈ ਲੀਤੀ ਕੰਠਿ ਲਗਾਈ ਚੰਗੀ॥ ੩॥
ਜਿਵ ਸਿਵ ਕੰਠ ਹਲਾ ਹਲਿ[13] ਲਾਈ ਤਿਉ ਮੋ ਕਉ ਲੈ ਲੀਜੈ ॥
ਨਾਨਕ ਪੰਥੀ ਜਨੁ ਦਰਬਾਰੀ ਪ੍ਰਭ ਜੀ ਅਪਨਾ ਕੀਜੈ॥ ੪॥ ੨੭॥

**ਰਾਗੁ ਸਾਰੰਗ ॥**

ਪ੍ਰਭ ਐਸਾ ਕਉਤਕੁ ਕੀਆ॥ ਸਨਕਾਦਿਕ[14] ਬੈਰਾਗੁ ਕਰਨ ਕਉ ਅਉਤਾਰ ਚੌਹਾਂ ਕਾ ਥੀਆ॥ ੧॥ ਰਹਾਉ॥
ਸਨਕ ਸਨੰਦਨ ਸਨਾਤਨ ਸੰਤ ਕੁਮਾਰ ਪ੍ਰਭ ਚਾਰੇ॥
ਜਗਤਿ ਵਿਖੇ ਬੈਰਾਗੁ ਕੀਆ ਪ੍ਰਭ ਆਇਆ ਹਰਿ ਅਵਤਾਰੇ॥ ੧॥
ਮੀਨ ਰੂਪ[15] ਕਰਿ ਖਿਆਲਿ ਸਿਧਾਵਹਿ ਸੇਖ ਨਾਗ ਪਹਿ ਜਾਣਹਿ॥
ਬਹੁਤੁ ਪ੍ਰੇਮੁ ਉਪਜੇ ਮਨ ਭੀਤਰ ਜਾ ਹਰਿ ਜਸੁ ਸੁਨਿ ਆਵਹਿ॥ ੨॥
ਚਾਰ ਘਟੀ[16] ਨਿਸਿ ਪਿਛਲੀ ਰਹਿਦੀ ਜਗ ਵਿਚਿ ਕਰਸਨਿ ਫੇਰਾ॥
ਤੇਹੀ ਤੇਹੀ ਦੇਨਿ ਅਸੀਸਾ ਜੇਹਾ ਕੋਈ ਹੇਰਾ॥ ੩॥
ਮੋ ਪਰ ਕ੍ਰਿਪਾ ਕੀਜੈ ਪ੍ਰਭ ਜੀ ਮੈਂ ਮੂਰਖ ਅੰਧੁ ਅਗਿਆਨੀ॥
ਨਾਨਕ ਪੰਥੀ ਜਨੁ ਦਰਬਾਰੀ ਦੀਜੈ ਪ੍ਰੇਮ ਨੀਸਾਨੀ॥੪॥੨੮॥

**ਰਾਗੁ ਸਾਰੰਗ ॥**

ਹਰਿ ਬੈਰਾਹਿ ਰੂਪ[17] ਧਰ ਆਏ॥ ਧਰਤੀ ਦੈਤਿ ਲਈ ਮਾਰ ਡੱਬੈ ਸੋ ਪ੍ਰਭ ਲਈ ਛਡਾਏ॥ ੧॥ ਰਹਾਉ॥
ਹਰਨਕਸਪ[18] ਦੈਤ੍ਰ ਅਭਿਮਾਨੀ ਦੂਜੇ ਕਿਸੇ ਨ ਜਾਣੇ॥
ਜੀਆਂ ਕਉ ਦੁਖੁ ਦੇਵਣ ਲਾਗਾ ਪ੍ਰਭ ਕਉ ਨਾਹਿ ਪਛਾਣੈ॥ ੧॥
ਨਿਧਿ ਮਧ[19] ਨਾਵਨ ਵੜਿਆ ਦੈਤ੍ਰ ਫੂਟ ਗਇਆ ਨਿਧਿ ਥੱਲਾ॥
ਪਰਲੋ ਹੋਵਣ ਊਪਰ ਹੋਈ ਸਭ ਧਰਤੀ ਜਰਜਲਾ॥ ੨॥
ਹਰਨਾਕਸਪਿ ਕਉ ਪਕੜਿ ਪਛਾੜੇ ਰੂਪੁ ਅਨੂਪੁ ਬਣਾਇਆ॥
ਦੈਤ੍ਰ ਮਾਰ ਉਧਾਰਨ ਕਾਰਨ ਆਪੇ ਹੀ ਪ੍ਰਭੁ ਆਇਆ॥ ੩॥
ਸੰਤ ਜਨਾ ਕਾ ਰਾਖਾ ਹਰਿ ਪ੍ਰਭੁ ਕਰਨ ਕਰਾਵਨਹਾਰਾ॥
ਜਿਉ ਜਾਨਹੁ ਤਿਉ ਰਾਖਹੁ ਪ੍ਰਭ ਜੀ ਦਰਬਾਰੀ ਦਾਸੁ ਤੁਮਾਰਾ॥ ੪॥ ੨੯॥

---

1. ਕੂਰਮ ਅਥਵਾ ਕੱਛੂ ਦਾ ਰੂਪ 2. ਸਮੁੰਦਰ ਵਿਚੋਂ ਨਿਕਲੇ ਚੌਦਾਂ ਰਤਨ ਵੇਖੋ ਅੰਤਿਕਾ-2 3. ਦੇਵਤੇ ਜੋ ਮਰਨ ਰਹਿਤ (ਅਮਰ) ਹੋ ਗਏ 4. ਸ਼ਰਾਬ 5. ਹਾਥੀ 6. ਕਲਪ ਦਾ ਬਿਰਖ (ਤਰ) 7. ਇੱਛਾ ਪੂਰਕ ਗਊ 8. ਉੱਤਮ ਭਾਂਤ ਦੀ 9. ਘੋੜਾ 10. ਚੰਦਰਮਾ (ਸਸ) ਸ਼ਿਵ ਜੀ ਦੇ ਮੱਥੇ 11. ਧਨੰਤ੍ਰ ਵੈਦ ਕਰੇ 12. ਸ਼ਿਵ ਜੀ ਨੇ ਜ਼ਹਿਰ 13. ਜ਼ਹਿਰ 14. ਸਨਕ ਆਦਿਕ ਵੇਖੋ ਅਗਲੀ ਸਤਰ 15. ਮੱਛ ਅਵਤਾਰ 16. ਚਾਰ ਘੜੀਆਂ ਅਰਥਾਤ 96 ਮਿੰਟ 17. ਸੂਰ ਦਾ ਅਵਤਾਰ 18. ਹਰਨਾਕਸ਼ ਦਾ ਭਾਈ ਦੈਂਤ ਜੋ ਧਰਤੀ ਨੂੰ ਜਲ ਵਿੱਚ ਲੈ ਗਿਆ ਸੀ 19. ਸਮੁੰਦਰ ਵਿੱਚ (ਮਧ)

**ਰਾਗੁ ਸਾਰੰਗ ॥**

ਪਹਿਲਾਦ ਭਗਤਿ ਕੀ ਰਾਖੀ॥ ਸਾਧ ਉਗਾਹੀ ਦੇਤਿ ਸਭੇ ਹੀ ਬੇਦ ਪੁਰਾਨ ਸੁਭ ਸਾਖੀ॥ ੧॥ ਰਹਾਉ॥
ਸੰਡੇ ਮਰਕੇ[1] ਕਹਿਆ ਦੈਤਿ ਪਹਿ ਸਭ ਪਹਿਲਾਦ ਵਿਗਾੜੀ॥
ਰਾਮ ਰਾਮ ਸਭ ਪੜਨੇ ਲਾਗੇ ਜੋ ਚਟਸਾਲ ਅਸਾੜੀ॥ ੧॥
ਹਮਰਾ ਰਾਖਾ ਸਭਿ ਘਟਿ ਬੋਲੈ ਖਾਲੀ ਠਉਰ ਨ ਕਾਈ॥
ਥੰਮ ਮਾਹਿ ਭੀ ਹੈ ਪਰਮੇਸੁਰੁ ਠਾਕੁਰ ਸਭਨਾ ਥਾਂਈ॥ ੨॥
ਨਰਸਿੰਘ ਰੂਪ ਕੀਆ ਨਾਰਾਇਣ ਥੰਮ ਫਾਰ ਪ੍ਰਭ ਆਏ॥
ਹਰਨਾਕਸੁ ਲੈ ਨਖੀਂ ਬਿਦਾਰਿਓ[2] ਅਪਨਾ ਬਿਰਦੁ ਰਖਾਏ॥ ੩॥
201.ੳ ਪਹਿਲਾਦ / ਭਗਤੁ ਲੈ ਤਖਤਿ ਬਹਾਇਆ ਆਪੇ ਚੌਰੁ ਝੁਲਾਵੈ॥
ਨਾਨਕ ਪੰਥੀ ਜਨੁ ਦਰਬਾਰੀ ਤਾਹੂਕੋ ਜਸੁ ਗਾਵੈ॥ ੪॥ ੩੦॥

**ਰਾਗੁ ਸਾਰੰਗ ॥**

ਸਾਧੋ ਪ੍ਰਭ ਕੀ ਅਚਰਜ ਕਹਾਨੀ॥ ਅਪਨੀ ਗਤਿ ਮਿਤਿ ਆਪੇ ਜਾਨੈ ਅਉਰ ਨ ਕਿਨਹੂ ਜਾਨੀ॥੧॥ ਰਹਾਉ॥
ਦੈਤਾਂ ਦੇਵਤਿ ਕਉ ਮੋਹਨ ਕੀਤਾ ਕਉਤਕ ਕਰਤੇ॥
ਮੋਹਨੀ[3] ਚਿਹਨੁ ਬਨਾਇਆ ਕਰਤੇ ਕੀਤਾ ਜਿਸ ਦਾ ਵਰਤੇ॥ ੧॥
ਦੇਵਤਿਆ ਨੂੰ ਅਮੀਂ[4] ਪਿਆਇਆ ਦੈਤ੍ ਮਦ੍ ਦੇ ਮਾਰੇ॥
ਸੰਤ ਸਹਾਇ ਸਦਾ ਸੁਖਿਦਾਈ ਜਨ ਕੇ ਕਾਜ ਸਵਾਰੇ॥ ੨॥
ਦੇਵ ਦੈਤ ਸਭ ਆਪੇ ਸਾਜੇ ਆਪੇ ਵਾਦੁ ਪਵਾਇਆ॥
ਆਪੇ ਅਮਰ ਉਬਾਰੇ ਠਾਕੁਰ ਆਪੇ ਦੈਤ੍ ਘਾਇਆ[5]॥ ੩॥
ਜਿਸ ਦਾ ਕੀਤਾ ਕੋਇ ਨ ਜਾਣੈ ਕਿਆ ਕੋ ਕਰੇ ਵੀਚਾਰੋ॥
ਜਿਉ ਜਾਣਹੁ ਤਿਉ ਰਾਖਹੁ ਪ੍ਰਭ ਜੀ ਦਰਬਾਰੀ ਦਾਸੁ ਤੁਮਾਰੋ॥ ੪॥ ੩੧॥

**ਰਾਗੁ ਸਾਰੰਗ ॥**

ਜਾ ਪ੍ਰਭ ਜਗਤੁ ਉਪਾਇਆ॥ ਪੁੰਨ ਪਾਨ ਤਦ ਹੀ ਕੇ ਕੀਤੇ ਸੁਖ ਦੁਖ ਨਾਲਿ ਬਣਾਇਆ॥ ੧॥ ਰਹਾਉ॥
ਪੁੰਨਾ ਤੇ ਸੁਖ ਉਪਜਿ ਖਲੋਏ ਪਾਪਹੁ ਰੋਗੁ ਲਗਾਇਆ॥
ਸੁਰਗ ਨਰਕ ਨਰ ਜਾਵਨ ਲਾਗੇ ਜੇਹਾ ਪੁਰਬ ਕਮਾਇਆ॥ ੧॥
ਰੋਗ ਗਵਾਵਿਣ ਕਾਰਣਿ ਕਰਤੇ ਧਨੰਤ੍ਰ ਨਾਉ ਧਰਾਇਆ॥
ਕਲਾ ਅਉਤਾਰ ਵੈਦੁ ਜਗੁ ਭੀਤਰਿ ਦਾਰੂਰੋਗੁ ਬਤਾਇਆ॥ ੨॥
ਜੜੀ ਬੂਟੀ ਅਰ ਚਾਲ ਨਾੜ ਕੀ ਸਭਨਾ ਨਾਉ ਰਖਾਇਆ॥
ਆਗੇ[6] ਬੈਦਕ ਕੋਇ ਨ ਜਾਣੈ ਆਪੇ ਰਾਹੁ ਚਲਾਇਆ॥ ੩॥
ਪੰਚ ਰੋਗ[7] ਖੋਵਹੁ ਪ੍ਰਭ ਮੇਰੇ ਮੈਂ ਅਬ ਕੂਕ ਸੁਣਾਇਆ॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਹੈ ਸਰਣਾਇਆ॥ ੪॥ ੩੨॥

**ਰਾਗੁ ਸਾਰੰਗ ॥**

ਹਰਿ ਪ੍ਰਭ ਕਰਮ ਉਪਾਏ॥ ਸੁਕ੍ਰਤ ਕਰ ਨਿਸੁ[8] ਸੁਰਪੁਰ ਜਾਵਨਿ ਪਾਪੀ ਨਰਕ ਸਿਧਾਏ॥੧॥ ਰਹਾਉ॥
ਪਾਪੀ ਨਰਕਿ ਮਾਂਹਿ ਦੁਖੁ ਭੋਗਹਿ ਮੇਟਿਆ ਕਿਵੈ ਨ ਜਾਇ॥
ਪੁੰਨ ਪ੍ਰਗਟਾਵਣ[9] ਕਾਰਣ ਠਾਕੁਰ ਆਪੇ ਬਣਤ ਬਣਾਏ॥ ੧॥

1. ਸੰਡਾ ਅਤੇ ਅਮਰਕ ਦੋਵੇਂ ਪ੍ਰਹਿਲਾਦ ਦੇ ਪਾਠਸ਼ਾਲਾ ਦੇ ਗੁਰੂ 2. ਨਹੁੰਆਂ ਨਾਲ ਮਾਰ ਦਿੱਤਾ 3. ਮੋਹਣੀ ਦਾ ਅਵਤਾਰ 4. ਅੰਮ੍ਰਿਤ 5. ਮਾਰ ਦਿੱਤੇ, ਨਾਸ ਕੀਤਾ 6. ਧਨੰਤਰ ਤੋਂ ਪਹਿਲਾਂ 7. ਕਾਮਾਦਿਕ 8. ਧਿਆਨ ਪਰਾਇਣ ਹੋਣ ਵਾਲੇ 9. ਪ੍ਰਗਟ ਕਰਨ

ਜਗਿਆ ਕਾ ਅਉਤਾਰੁ ਧਾਰ ਕਰਿ ਆਪੇ ਜੱਗ ਬਤਾਏ॥
ਅਉਰੁ ਕਰਮ ਧਰਮ ਬਹੁ ਆਖੇ ਉਤਮ ਜਗ ਬਨਾਏ॥ ੨॥
ਕਲਾ ਅਉਤਾਰੁ ਧਾਰ ਜੱਗਿਆ ਕਾ ਆਪੇ ਕਰਿ ਦਿਖਲਾਏ॥
ਸੁਰਗਵਾਸੁ ਲੇਵਹਿ ਨਰ ਸੇਈ ਜਿਨਾ ਧਰਮ ਕਮਾਏ॥ ੩॥
ਜਮ ਕਾ ਡੰਡੁ ਨ ਮਿਟਈ ਸਿਰਿ ਤੇ ਬਿਨੁ ਹਰਿ ਨਾਮ ਧਿਆਏ॥
ਨਾਨਕ ਪੰਥੀ ਜਨੁ ਦਰਬਾਰੀ ਰਾਮ ਨਾਮੁ ਜਸ ਗਾਏ॥ ੪॥ ੩੩॥

**ਰਾਗੁ ਸਾਰੰਗ ॥**

ਕਰਤੇ ਕੁਦਰਤਿ ਧਾਰੀ ਆਪਿ॥
201.ਅ ਬਹੁਤ ਭਾਤਿ ਕੀ / ਰਚਨਾ ਸਾਜੀ ਨਾਲਿ ਪੁੰਨ ਅਰੁ ਪਾਪੁ॥੧॥ ਰਹਾਉ॥
ਸਾਧਿ ਵਿਆਧਿ ਉਪਾਧਿ ਉਪਾਈ ਜਗਤੁ ਗ੍ਰਸਿਆ ਤੀਨੋ ਤਾਪ[1]॥
ਸਾਧ ਅਸਾਧ ਕੀਏ ਪਰਮੇਸੁਰ ਨਾਲ ਉਪਾਏ ਵਰ ਅਰ ਸ੍ਰਾਪ॥ ੧॥
ਜੋਗੁ ਜੁਗਤਿ ਪ੍ਰਗਟਾਵਣ ਲੀਏ ਆਏ ਕਪਲ[2] ਅਉਤਾਰ॥
ਕਲਾ ਅਉਤਾਰ ਕਪਲ ਕਉ ਕਹੀਐ ਕੀਤਾ ਕਰਣੇਹਾਰ॥ ੨॥
ਉਪਦੇਸੁ ਕੀਆ ਮੁਨ ਮਾਤਾ ਤਾਈ ਕੀਤੀ ਮੁਕਤਿ ਪਰਾਇਣ॥
ਬਹੁਤੁ ਲੋਗ ਸੁਣਿ ਮੁਕਤਿ ਹੋਏ ਕਿਰਪਾ ਕਰੀ ਨਾਰਾਇਣ॥ ੩॥
ਕਪਲ ਮੁਨੀ ਸੁਰ ਬਿਸਨ ਬਿਹਾਰੀ[3] ਲੀਆ ਹਰਿ ਅਉਤਾਰੁ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੇਰੀ ਕਰਤਾਰ॥ ੪॥ ੩੪॥

**ਰਾਗੁ ਸਾਰੰਗ ॥**

ਸਾਧੋ ਦੱਤਦੇਉ[4] ਅਵਧੂਤਾ॥ ਕਰੀ ਕਿਰਪਾ ਆਪੇ ਜਿਸੁ ਊਪਰਿ ਸਾਧ ਲਏ ਤਿਨਿ ਦੂਤਾ[5]॥੧॥ ਰਹਾਉ॥
ਸੰਨਿਆਸ ਮਾਰਗੁ ਜਗ ਪ੍ਰਗਟ ਕੀਤਾ ਧਾਰੇ ਗੁਰ ਚੌਬੀਸਾ[6]॥
ਸਭਨਾ ਸਿਰਿ ਗੁਰੁ ਆਪ ਗੁਸਾਂਈ ਕਉਤਕ ਅਤ ਜਗਦੀਸਾ॥ ੧॥
ਉਪਦੇਸ ਕੀਆ ਜਦ ਰਾਜੇ ਭਾਈ ਨਿਰਪੁ[7] ਕੀਆ ਕ੍ਰਿਤਾਰਥੁ॥
ਦਤਾ ਤ੍ਰੈ ਉਪਦੇਸ ਕੀਆ ਜਿਸੁ ਤਿਸ ਕਾ ਜਨਮੁ ਸਕਾਰਥੁ॥ ੨॥
ਸੰਨਿਆਸ ਰੂਪੁ ਕੀਆ ਪਰਮੇਸੁਰ ਅੰਗਿ ਬਿਭੂਤਿ ਚੜਾਈ॥
ਮਾਇਆ ਮਮਤਾ ਤੇ ਨਿਹਕੇਵਲੁ ਸਰਨਿ ਸੂਰ ਸੁਖਿਦਾਈ॥ ੩॥
ਦਤਾ ਤ੍ਰੈ ਅਉਤਾਰ ਕਾ ਕਹੁ ਕਹਾਂ ਕਰੌ ਬਖਿਆਨੁ॥
ਦੀਨ ਦਿਆਲ ਅਨਾਥ ਨਾਥ ਦਰਬਾਰੀ ਅਪਨਾ ਜਾਨੁ॥ ੪॥ ੩੫॥

**ਰਾਗੁ ਸਾਰੰਗ ॥**

ਸਾਧੋ ਨਾਮੁ ਨਾਰਾਇਣੁ ਲੇਹੁ॥ ਫੇਰਿ ਨ ਆਵਗੁ ਹਾਥਿ ਤੁਧੁ ਜਨਮੁ ਅਮੋਲਕੁ ਏਹੁ॥੧॥ ਰਹਾਉ॥
ਗੁਰ ਬਿਨੁ ਮੁਕਤਿ ਨ ਹੋਵੈ ਕੋਈ ਦੇਖੁ ਰਿਦੇ ਬੀਚਾਰ॥ ਗੁਰ ਕੀਏ ਹੈ ਆਪਿ ਪ੍ਰਭ ਧਾਰ ਬਿਸਨ ਅਉਤਾਰ॥ ੧॥
ਨਰ ਨਾਰਾਇਣ ਰੂਪ ਦੁਇ ਇਕੁ ਕੀਆ ਅਉਤਾਰ॥ ਸੁਰਗ ਰਖੀਸਰ ਗੁਰ ਭਇਆ ਤਾਰਨ ਕਉ ਸੈਸਾਰ॥ ੨॥
ਮਾਰਗੁ ਗੁਰੁ ਅਰ ਸਿਖਿ ਕਾ ਦੀਆ ਆਪਿ ਚਲਾਇ॥ ਸੋਈ ਪਹੁਚੁਗ ਜਾਇ ਧੁਰ ਜੋ ਗੁਰ ਮਾਰਗ ਜਾਇ॥ ੩॥
ਗੁਰ ਬਿਨੁ ਮੁਕਤਿ ਨ ਹੋਵਈ ਵਡਾ ਵਡੇਰਾ ਕੋਇ॥ ਦਰਬਾਰੀ ਸੋ ਗੁਰੁ ਕੀਜੀਐ ਪਾਰ ਉਤਾਰਾ ਹੋਇ॥ ੪॥ ੩੬॥

---

1. ਵੇਖੋ ਅੰਤਿਕਾ-॥ 2. ਕਪਲ ਮੁਨੀ ਵੇਖੋ ਅੰਤਿਕਾ--। 3. ਵਿਸ਼ਨੂ 4. ਦੱਤਾ ਤ੍ਰੈ 5. ਦੂਤਾਂ ਨੂੰ ਸਾਧ ਲਿਆ 6. ਚੌਵੀ ਗੁਰੂ ਧਾਰਨ ਕੀਤੇ ਵੇਖੋ ਅੰਤਿਕਾ-॥
7. ਰਾਜੇ ਨੂੰ

**ਰਾਗੁ ਸਾਰੰਗ ॥**

ਸਾਧੋ ਸਰਨਿ ਸੂਰੁ ਕਰਤਾਰੁ॥ ਜੋ ਜੋ ਸਰਨਿ ਪਰੇ ਜਗਜੀਵਨ ਤਿਨ ਕਾ ਹੋਇ ਉਧਾਰੁ॥੧॥ ਰਹਾਉ॥

202.ੳ ਡੁਬਦਾ ਹਾਥੀ ਕਾਢਿ /ਲੈਆ ਪ੍ਰਭ ਜਦ ਉਨਿ ਕਰੀ ਪੁਕਾਰ॥ ਸੁਨੀ ਆਵਾਜ ਅਧੀਨ ਕਰੀ ਕੀ ਆਏ ਹਰਿ ਅਵਤਾਰ॥

ਰਿਖਭ ਰੂਪ[1] ਬਨਾਇਆ ਕਰਤੇ ਆਇਆ ਆਪਿ ਗੁਪਾਲ॥ ਤਜ ਦੀਨੋ ਖਗ[2] ਰਾਜੁ ਬਾਜੁ ਪ੍ਰਭ ਆਏ ਮਨ ਕੀ ਚਾਲ॥੨॥

ਤਿਉ ਸਰਨਾਈ ਮੈ ਪਇਆ ਪ੍ਰਭ ਸੁਣਹੁ ਗਰੀਬ ਨਿਵਾਜ॥ ਪਤਿਤ ਉਧਾਰਨੁ ਪਾਰਬ੍ਰਹਮੁ ਬੇਸਾਜਾ ਕੇ ਸਾਜ॥੩॥

ਦੀਨ ਦਿਆਲ ਗੁਪਾਲ ਪ੍ਰਭ ਕਰਨਕਾਰਨ ਸਮਰਥ॥ ਦਰਬਾਰੀ ਤੁਮਰੀ ਸਰਨਿ ਪ੍ਰਭ ਰਾਖਹੁ ਦੇ ਕਰਿ ਹਥ॥੪॥ ੩੭॥

**ਰਾਗੁ ਸਾਰੰਗ ॥**

ਸਾਧੋ ਰਚਨਾ ਰਚੀ ਗੋਪਾਲ॥ ਆਪਿ ਉਪਾਵੈ ਆਪਿ ਖਪਾਵੈ ਆਪਿ ਕਰੈ ਪ੍ਰਤਿਪਾਲ॥੧॥ ਰਹਾਉ॥

ਅਪਨੇ ਜਨ ਕਾ ਆਪਿ ਸਹਾਈ ਆਪੇ ਰਾਖਨਹਾਰਾ॥ ਅਪਨੇ ਜਨ ਕਾ ਪਰਦਾ ਢਾਕੈ ਆਪਿ ਕਰੇ ਪ੍ਰਤਿਪਾਰਾ॥੧॥

ਬ੍ਰਹਮੇ ਜਗ ਕੀਆ ਪੁਰ[3] ਕਰਮਹਿ ਕਾਂਡੀ[4] ਪੜਨੇ ਲਾਗਾ॥ ਭੂਲਿ ਭੂਲਿ ਪੜੇ ਸੁਣੇ ਪਰਮੇਸੁਰ ਉਠਿ ਉਤਾਵਲ[5] ਭਾਗਾ॥੨॥

ਹੈਗ੍ਰੀਵ[6] ਲੀਆ ਇਤਿ ਲੀਏ ਦੋਇ ਚਿਹਨ ਇਕਿ ਦੇਹਾ॥ ਹੈਗ੍ਰੀਵ ਧੜ ਮਾਣਸ ਕੇਰਾ ਰੂਪੁ ਬਨਾਇਆ ਏਹਾ॥ ੩॥

ਚਾਰੇ ਬੇਦ ਸੁਨਾਵਨ ਲਾਗਾ ਬ੍ਰਹਮੇ ਕਉ ਸਮਝਾਇਆ॥ ਜਨ ਦਰਬਾਰੀ ਗਾਵ ਨ ਜਾਨੈ ਜਸੁ ਤੇਰਾ ਹਰਿ ਰਾਇਆ॥੪॥ ੩੮॥

**ਰਾਗੁ ਸਾਰੰਗ ॥**

ਕਰਤੇ ਕੀ ਮਤਿ ਕਰਤਾ ਜਾਣੇ॥ ਜਾ ਕਾ ਅੰਤ ਨ ਪਾਰਾਵਾਰਾ ਕਿਆ ਕੋ ਆਖਿ ਵਖਾਣੇ॥੧॥ ਰਹਾਉ॥

ਪ੍ਰਿਥ[7] ਅਉਤਾਰ ਕੀਆ ਪਰਮੇਸੁਰ ਕੁਦਰਤਿ ਕਰਨੇਹਾਰੇ॥ ਆਪਿ ਉਪਾਏ ਆਪਿ ਪ੍ਰਤਿਪਾਲੇ ਆਪੇ ਫੇਰਿ ਸੰਘਾਰੇ॥੧॥

ਧਰਤੀ ਦੂਹੀ ਪ੍ਰਿਥ ਪਰਮੇਸੁਰ ਅਉਖਧ ਦੁਹਿ ਕਰਿ ਕਾਢੈ॥ ਆਪੇ ਜਾਣੇ ਆਪੇ ਪਛਾਣੇ ਕੰਮ ਜੁ ਕੀਤੇ ਡਾਢੈ॥੨॥

ਸਨਕਾਦਿਕ ਗੁਰ ਧਾਰ ਸੀਸ ਪਰ ਅਸਮੇਧ ਸੌ ਕੀਆ॥ ਆਪਿ ਹੂਆ ਬੈਰਾਗੀ ਤਿਆਗੀ ਫਲੁ ਇੰਦ ਕਉ ਦੀਆ॥ ੩॥

ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੁਮਾਰੀ ਆਇਆ॥ ਕਰਿ ਕ੍ਰਿਪਾ ਪੂਰਨ ਪਰਮੇਸੁਰ ਰਾਖਿ ਲੇਹੁ ਹਰਿ ਰਾਇਆ॥੪॥੩੯॥

**ਰਾਗੁ ਸਾਰੰਗ ॥**

ਬਨ ਬਾਵਨੁ[8] ਬਲਿ ਥੈ ਆਇਆ॥ ਭਇਆ ਦਰਵਾਨੁ ਦੁਆਰੇ ਬਲਿ ਕੈ ਬਲ ਪੈਆਲਿ[9] ਪਠਾਇਆ॥੧॥ ਰਹਾਉ॥

ਅਸਮੇਧ ਜਗ ਬਲ ਰਚਿਆ ਬਾਵਨੁ ਛਲਨ ਸਿਧਾਇਆ॥

202.ਅ / ਬਲ ਕਾ ਮਨ ਪਰਬੋਧ ਲੀਓ[10] ਪ੍ਰਭ ਚਾਰੇ ਬੇਦ ਸੁਣਾਇਆ॥ ੧॥

ਢਾਈ ਕਰਵਾਂ[11] ਧਰਤੀ ਮਾਂਗੀ ਬਲ ਥੋ ਬਚਨੁ ਕਰਾਇਆ॥

ਦੋਵੈ ਕਰਵਾਂ ਧਰਤਿ ਅਕਾਸੋ ਬਲ ਅਪਨਾ ਮਗਰੁ ਮਿਟਾਇਆ[12]॥ ੨॥

ਸੁੰਦਰ ਪੁਰੀ ਰਚੀ ਬਲ ਲੀਏ ਰਾਜ ਪਿਆਲ ਕਾ ਪਾਇਆ॥

ਸੁਰਪਤਿ ਕੀ ਰਖਿਆ ਕੇ ਲੀਏ ਏਹ ਪਰਪੰਚੁ ਬਨਾਇਆ॥ ੩॥

ਬਾਵਨ ਪ੍ਰਭ ਤੇ ਬਲਿ ਬਲਿ ਜਾਈਐ ਸਦ ਹੀ ਘੋਲਿ ਘੁਮਾਇਆ॥

ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੁਮਾਰੀ ਆਇਆ॥੪॥ ੪੦॥

**ਰਾਗੁ ਸਾਰੰਗ ॥**

ਪ੍ਰਭ ਅਪਨੀ ਕਲਾ ਦਿਖਾਰੀ॥ ਜਗਤਿ ਉਧਾਰ ਕਰਨ ਕੈ ਕਾਰਨ ਆਏ ਆਪਿ ਅਵਤਾਰੀ॥੧॥ ਰਹਾਉ॥

ਪਾਰਬ੍ਰਹਮ ਪਰਮੇਸੁਰ ਮਾਧੋ ਅਪਨੀ ਲੀਲਾ ਧਾਰੀ॥ ਨਿਖਤਰੀ[13] ਆਇਣੁ ਕੀਆ ਕਰਤੇ ਕੁਦਰਤਿ ਦੇਖ ਦਿਖਾਰੀ॥੧॥

ਪਰਸਰਾਮ ਅਉਤਾਰੁ ਕੀਆ ਪ੍ਰਭ ਸਹੰਸ੍ਰ ਬਾਹੂ[14] ਮਾਰੇ॥ ਐਸੀ ਕਰੀ ਕਰੋਪੀ ਕਰਤੇ ਖੱਤ੍ਰੀ ਸਭ ਪ੍ਰਹਾਰੇ॥੨॥

ਰਾਮ ਅਉਤਾਰੁ ਭਇਆ ਜਬ ਪੂਰਨੁ ਪਰਸਰਾਮ ਬਲਿਹਾਰੇ॥ ਅਪਨੀ ਗਤਿ ਮਿਤਿ ਆਪੇ ਜਾਣੀ ਕਿਆ ਕੋ ਕਥਾ ਬੀਚਾਰੇ॥ ੩॥

ਸਰਨਿ ਜੋਗ ਅਪਰੰਪੁਰ ਸਾਹਿਬੁ ਦੀਨ ਦਿਆਲ ਮੁਰਾਰੇ॥ ਨਾਨਕ ਪੰਥੀ ਜਨੁ ਦਰਬਾਰੀ ਆਇਆ ਸਰਨਿ ਦੁਆਰੇ॥ ੪॥ ੪੧॥

---

1. ਚੌਬੀਸ ਅਵਤਾਰਾ ਵਿੱਚੋਂ ਇਕ ਅਵਤਾਰ 2. ਕ੍ਰਿਪਾਨ 3. ਨਗਰ, ਸ਼ਹਿਰ 4. ਵੇਦਾਂ ਦੇ ਕਾਂਡ 5. ਕਾਹਲ ਕਰਕੇ 6. ਇਕ ਅਵਤਾਰ ਜਿਸਦਾ ਸਿਰ ਘੋੜੇ ਦਾ ਹੈ ਅਤੇ ਧੜ ਮਨੁੱਖ ਦਾ ਵੇਖੋ ਅੰਤਿਕਾ-॥ 7. ਚੌੜਾ ਅਥਵਾ ਵਿਸ਼ਾਲ ਵਿਸ਼ਣੂ ਦਾ ਇਕ ਅਵਤਾਰ 8. ਬੌਣੇ ਕੱਦ ਦਾ ਇਕ ਅਵਤਾਰ 9. ਪਾਤਾਲ ਵਿੱਚ 10. ਬੁਧੀਵਾਨ ਅਥਵਾ ਗਿਆਨਵਾਨ ਕੀਤਾ 11. ਕਰਮ 12. ਆਪਣਾ ਆਪ ਮਿਟਾ ਦਿੱਤਾ 13. ਖੱਤਰੀਆਂ ਰਹਿਤ 14. ਸਹੰਸਰ ਬਾਹੂ ਜੋ ਜਮਦਗਨੀ (ਪਰਸਰਾਮ ਦੇ ਪਿਤਾ) ਦਾ ਕਾਤਲ ਸੀ

**ਰਾਗੁ ਸਾਰੰਗ ॥**

ਸਾਧੋ ਰਾਮ ਰਾਮ ਹਰਿ ਰਾਮਾ॥ ਜੋ ਜਨ ਸਿਮਰਹਿ ਰਾਮ ਰਾਮ ਹਰਿ ਪੂਰਨ ਤਾ ਕੇ ਕਾਮਾ॥੧॥ ਰਹਾਉ॥
ਰਾਮ ਅਉਤਾਰੁ ਭਇਆ ਜੁਗ ਤ੍ਰੇਤੇ ਜਗਤੁ ਉਧਾਰਨੁ ਆਏ॥ ਅਹਿਲਿਆ ਉਧਰੀ ਨਾਉ ਉਡਾਈ ਪਾਹੁਨ[1] ਨੀਰ ਤਰਾਏ॥੧॥
ਲੰਕਾ ਤੋੜੀ ਸੀਅ[2] ਬਹੋੜੀ ਤੇਤੀ ਸੈ ਬੰਦਿ ਛਡਾਈ॥ ਕੁੰਭਕਰਨੁ ਰਾਵਨ ਰਿਪ[3] ਮਾਰੇ ਲੰਕ ਭਭੀਖਨ ਪਾਈ॥੨॥
ਹੀਹੇ ਕਾ ਪ੍ਰਭ ਜਨਮੁ ਵਟਾਇਆ ਨਾਰੀ ਤੇ ਨਰੁ ਕੀਆ॥ ਤੁਮਰਾ ਜਨਮੁ ਸਕਾਰਥੁ ਹੋਵੈ ਸਰਨਿ ਰਾਮ ਕੀ ਜੀਆ॥੨॥
ਕਰਨ ਕਾਰਨ ਸਮਰਥੁ ਸੁਆਮੀ ਰਾਖੁ ਰਾਮ ਸਰਨਾਈ॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਪਨਹ ਤਕਾਈ॥੪॥੪੨॥

**ਰਾਗੁ ਸਾਰੰਗ ॥**

ਸਾਧੋ ਕਰਨਾ[4] ਅਲਗੁ[5] ਅਪਾਰੋ[6]॥ ਆਪੇ ਸਭ ਕਿਛੁ ਕਰੇ ਕਰਾਏ ਲੇਖੇ ਕਰ ਅਉਤਾਰੋ॥ ੧॥ ਰਹਾਉ॥
203.ੳ ਕਲਾ ਅਉਤਾਰ ਕੀਆ /ਪਰਮੇਸੁਰ ਅਪਨੀ ਕਲਾ ਦਿਖਾਈ॥
ਜਾ ਕੀ ਗਤਿ ਮਿਤਿ ਕੋਇ ਨ ਜਾਨੈ ਅਪਨੀ ਮਿਤਿ ਆਪੇ ਪਾਈ॥ ੧॥
ਰਾਮ ਨਾਮ ਬਿਨੁ ਮੁਕਤਿ ਨ ਪਾਵੈ ਬਿਆਸ[7] ਭਲੀ ਬਿਧਿ ਆਖੀ॥
ਚਾਰ ਬੇਦ ਅਰੁ ਪੁਰਾਨ ਅਠਾਰਹ ਖਟ ਸਾਸਤ੍ਰ[8] ਸਿਮ੍ਰਿਤਿ ਸਾਖੀ॥ ੨॥
ਜੋਗ ਪ੍ਰਸਿੱਧਿ ਜੋ ਬਿਆਸ ਕਰੀ ਹੈ ਕੋਇ ਨ ਫੇਰਨਹਾਰਾ॥
ਬੇਦ ਮਥਨ[9] ਕਉ ਆਇਆ ਆਪੇ ਬਿਆਸ ਚੌਬੀਸ ਅਉਤਾਰਾ॥ ੩॥
ਨਾਨਕ ਪੰਥੀ ਜਨੁ ਦਰਬਾਰੀ ਤੈਨੂੰ ਗਾਵਿ ਨ ਜਾਣੇ॥
ਆਦਿ ਨ ਅੰਤੁ ਮਧ ਨਹੀ ਜਾਪੇ ਕਿਆ ਕੋ ਆਖ ਵਖਾਣੇ॥ ੪॥ ੪੩॥

**ਰਾਗੁ ਸਾਰੰਗ ॥**

ਸਾਧੋ ਕਰਤਾ ਪੁਰਖੁ ਅਲੇਖਾ[10]॥ ਬੇਸੁਮਾਰ ਬਿਅੰਤੁ ਬਿਧਾਤਾ ਕੋਇ ਨ ਜਾਣੈ ਤਾ ਕਾ ਲੇਖਾ॥੧॥ ਰਹਾਉ॥
ਪੂਰਨੁ ਪਰਮਾਨੰਦੁ ਮਨੋਹਰੁ ਆਇਆ ਕ੍ਰਿਸਨ ਅਉਤਾਰੇ॥ ਅਸੁਰਾ ਰਿਪ[11] ਸੰਤਨ ਸੁਖਿਦਾਈ ਜਨ ਕੇ ਕਾਜ ਸਵਾਰੇ॥ ੧॥
ਬਕੀ[12] ਮਾਰ ਬੈਕੁੰਠ ਪਠਾਈ ਕੁਬਰੀ ਅੰਗ ਸਵਾਰੇ॥ ਇੰਦ੍ਰ ਕ੍ਰੋਪ[13] ਕੀਆ ਗੋਕਲ ਪਰ ਗੋਵਰਧਨ ਕਰ[14] ਪਰ ਧਾਰੇ॥ ੨॥
ਦੀਨ ਦਿਆਲ ਦਮੋਦਰੁ[15] ਦਾਤਾ ਦੂਖ ਨਿਵਾਰਨਹਾਰਾ॥ ਪਤਿਤ ਉਧਾਰਨੁ ਪਾਪ ਖੰਡਨੁ ਆਪੇ ਅਪਰ ਅਪਾਰਾ॥ ੩॥
ਨੰਦ ਲਾਲ ਜਸੁਧੇ[16] ਸੁਖਦਾਇਕ ਦੀਨ ਦਿਆਲ ਗੁਪਾਲਾ॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਦਿਆਲਾ॥ ੪॥ ੪੪॥

**ਰਾਗੁ ਸਾਰੰਗ ॥**

ਬਲਭਦ੍ਰ[17] ਪ੍ਰਭ ਕਾ ਭਾਈ॥ ਮਿਰਜਾਦਾ ਅਉਤਾਰੁ ਭੈਆ ਸੰਕਰ ਖਣੁ ਸੰਤ ਸਦਾ ਸੁਖਿਦਾਈ॥ ੧॥ ਰਹਾਉ॥
ਸੰਤ ਉਧਾਰਨੁ ਅਸੁਰ ਸੰਘਾਰਨੁ[18] ਕਰਿ ਕਰਿ ਵੇਖੇ ਆਪੇ॥ ਰੂਪ ਰੰਗ ਤੇ ਰਹਤਿ ਗੁਸਾਂਈ ਕੁਦਰਤਿ ਰਾਮੁ ਸੀਞਾਪੇ॥ ੧॥
ਜਿਨ ਜਾਤਾ ਪ੍ਰਭ ਪੁਰਖੁ ਬਿਧਾਤਾ ਨਿਰਗੁਨੁ ਸਰਗੁਨੁ ਏਕੋ॥ ਸੋਈ ਸਾਧੁ ਸਹੀ ਜਗੁ ਸੁਖੀਆ ਜਾ ਕੈ ਜੀਅ ਬਬੇਕੋ[19]॥ ੨॥
ਬਲਭਧ੍ਰ ਬਲੁ ਕਰਿਆ ਅਸੁਰ ਸੰਘਾਰੇ ਸੰਤਨ ਕੀ ਪਤਿ ਰਾਖੀ॥ ਸੁਣੀ ਸੁਣਾਈ ਆਖਿ ਵਖਾਣੀ ਪਾਰ ਬ੍ਰਹਮ ਕੀ ਸਾਖੀ॥ ੩॥
ਬਲਭੱਧ੍ਰ ਭਗਤਾ ਪੈਜ ਸਵਾਰੀ ਅਮਰਾ ਕੇ ਰਿਪ[20] ਘਾਏ॥ ਜਨੁ ਦਰਬਾਰੀ ਸਰਨਿ ਤੁਮਾਰੀ ਲਾਜ ਰਾਖੁ ਅਪਨਾਏ[21]॥ ੪॥੪੫॥

**ਰਾਗੁ ਸਾਰੰਗ ॥**

204.ਅ ਠਾਕੁ /ਰ ਬਉਧ ਰੂਪ[22] ਬਨ ਆਇਆ॥ ਬੁਧ ਫਿਰੀ ਅਸੁਰਾ ਕੀ ਆਪੇ ਕਉਤਕੁ ਕਰਿ ਦਿਖਲਾਇਆ॥੧॥ ਰਹਾਉ॥
ਅਠਾਰਹ ਪੁਰਾਨ ਲੋਪ ਕਰਿ ਲੀਏ ਹੋਰ ਪੁਰਾਨ ਉਪਾਇਆ॥
ਪਿਛੁਲਾ ਮਾਰਗੁ ਪਇਆ ਪਿਛਾਹਾ ਮਾਰਗ ਜੈਨ ਚਲਾਇਆ[23]॥ ੧॥

---

1. ਵੇਖੋ ਅੰਤਿਕਾ-। ਖੇਵਟ 2. ਸੀਤਾ 3. ਵੈਰੀ , ਦੁਸ਼ਮਨ 4. ਕਰੁਣਾਂ, ਦਇਆ 5. ਨਿਰਾਲੀ 6. ਬੇਅੰਤ 7. ਬਿਆਸ, ਵਿਸ਼ਣੂ ਦਾ ਇਕ ਅਵਤਾਰ 8. ਛੇ ਸ਼ਾਸ਼ਤਰ 9. ਵੇਦਾਂ ਨੂੰ ਰਿੜਕਣ ਅਥਵਾਂ ਬੇਦਾਂ ਦਾ ਸਾਰ ਦੱਸਣ ਲਈ 10. ਜਿਸਦਾ ਲੇਖਾ ਨਹੀਂ ਹੋ ਸਕਦਾ 11. ਦੈਂਤਾਂ ਦਾ ਦੁਸ਼ਮਨ 12. ਵੇਖੋ ਅੰਤਿਕਾ-। 13. ਕ੍ਰੋਪ, ਕ੍ਰੋਧ 14. ਹੱਥਾਂ ਤੇ (ਗੋਵਰਧਨ ਨਾਮੀ ਪਰਬਤ ਨੂੰ ਚੁੱਕ ਲਿਆ) 15. ਜਿਸ ਦੇ ਉਦਰ ਤੇ ਦਾਮ (ਰੱਸੀ) ਬੰਨ੍ਹੀ ਹੈ, ਕ੍ਰਿਸ਼ਨ ਜੀ 16. ਯਸ਼ੋਧਾ ਕ੍ਰਿਸ਼ਨ ਜੀ ਦੀ ਪਾਲਕ ਮਾਤਾ 17. ਬਲਰਾਮ 18. ਨਾਸ ਕਰਨ ਲਈ 19. ਬਿਬੇਕ ਅਥਵਾ ਗਿਆਨ ਭਰਪੂਰ ਭਾਵ ਪ੍ਰਭੂ 20. ਦੇਵਤਿਆਂ (ਅਮਰਾਂ) ਦੇ ਦੁਸ਼ਮਨ (ਰਿਪ) 21. ਜਿਨ੍ਹਾਂ ਨੂੰ ਆਪਣਾ ਬਣਾਇਆ ਹੈ 22. ਬੁੱਧ ਦਾ ਅਵਤਾਰ 23. ਭਾਈ ਦਰਬਾਰੀ ਦਾਸ ਬੁੱਧ ਅਵਤਾਰ ਦਾ ਮਾਰਗ, ਜੈਨ ਮਾਰਗ ਹੀ ਕਹਿੰਦਾ ਹੈ

ਦੇਵਤਿਆ ਦੁਖ ਦੂਰ ਕਰਨ ਨੂੰ ਦੈਤਾ ਦੈਆ ਦ੍ਰਿੜਾਈ॥ ਦੈਤ ਬੇਮੁਖ ਕੀਏ ਵੇਦਾ ਤੇ ਕਰਨਾ ਮੁਖਿ ਰਖਾਈ॥ ੨॥
ਸੰਤ ਜਨਾ ਕੇ ਪੜਦੇ ਠਾਕੁਰੁ ਆਦਿ ਜੁਗਾਦੀ ਢਕਦਾ॥ ਸਾਧ ਕਰਨਿ ਜੋ ਪ੍ਰਭ ਕਉ ਭਾਵੈ ਠਾਕੁਰੁ ਨਾਹਨ ਅਕਦਾ[1]॥ ੩॥
ਐਸੇ ਪ੍ਰਭ ਕਉ ਸਦ ਬਲ ਜਾਈਐ ਜੋ ਸੰਤਾ ਪ੍ਰਾਨ ਅਧਾਰਾ॥
ਨਾਨਕ ਪੰਥੀ ਜਨੁ ਦਰਬਾਰੀ ਆਦਿ ਜੁਗਾਦਿ ਤੁਮਾਰਾ॥ ੪॥ ੪੬॥

**ਰਾਗੁ ਸਾਰੰਗ ॥**

ਠਾਕੁਰੁ ਨਿਹਕਲੰਕ[2] ਅਵਤਾਰਾ॥ ਅੰਤ ਕਲੂਦੇ ਆਵਗੁ ਆਪੇ ਹਰਿ ਪ੍ਰਭੁ ਕਰਨੈਹਾਰਾ॥ ੧॥ ਰਹਾਉ॥
ਧਰਮ ਥਾਪ ਅਧਰਮੁ ਉਥਾਪੇ[3] ਸਤਿਜੁਗ ਚਾਲ ਚਲਾਵੈ॥
ਸੰਤ ਸਹਾਇ ਕਰਨ ਕੈ ਤਾਈ ਦੈਤਾ ਮਾਰ ਖਪਾਵੈ॥ ੧॥
ਕਿਲਕਦਾਨੋ ਕਉ[4] ਅਕਥ ਪਛਾੜੇ ਹਰਿ ਹਰਿ ਨਾਮੁ ਜਪਾਵੈ॥
ਸਭਨਾ ਦਾ ਦਰਿ ਲੇਖਾ ਲੈਸੀ ਨਿਆਉ ਹਿਸਾਬੁ ਕਰਾਵੈ॥ ੨॥
ਧਰਤੀ ਡੋਲੀ ਕਉ ਠਹਿਰਾਵੈ ਪਾਪ ਸਫਾ ਉਲਟਾਵੈ॥
ਕੂੜ ਨ ਜਗ ਵਿਚਿ ਰਹਣਾ ਪਾਵਗੁ ਸਭ ਕੋ ਸਚੁ ਕਮਾਵੈ॥ ੩॥
ਚੌਬੀਸ ਅਉਤਾਰ ਲੇ ਕਥਾ ਕਹਾਣੀ ਪੜੈ ਸੁਣੇ ਜੇ ਕੋਈ॥
ਨਾਨਕ ਪੰਥੀ ਭਣੇ ਦਰਬਾਰੀ ਜਮ ਕੀ ਤਲਬ ਨ ਹੋਈ॥ ੪॥ ੪॥ ੪੭॥

**ਰਾਗੁ ਸਾਰੰਗ॥ ਦੁਪਦੇ॥**

ਮਨ ਰੇ ਗੁਰ ਕੀ ਕਰਹੁ ਗੁਲਾਮੀ॥ ਚਿਤੁ ਗੁਪਤੁ[5] ਜਿਨਿ ਲਿਖਈ ਸੋਈ ਜਮ ਤੇ ਹੋਹੁ ਇਨਾਮੀ॥ ੧॥ ਰਹਾਉ॥
ਸਤਿਗੁਰ ਕੇਤੇ ਪਤਿਤ ਉਧਾਰੇ ਤਾਰੇ ਕ੍ਰੋਧੀ ਕਾਂਮੀ॥ ਸਤਿਗੁਰ ਦੇ ਕੋ ਦਮੜੇ ਭਰਿਦੇ[6] ਹੋਇ ਨ ਜਮ ਕਾ ਦਾਮੀ[7]॥੧॥
ਗੁਰ ਕਉ ਤਿਆਗਿ ਪੂਜਹਿ ਜੋ ਅਉਰਾ ਗਤਿ[8] ਤਿਨਾ ਦੀ ਖਾਮੀ[9]॥
ਦਰਬਾਰੀ ਦੂਸਰੁ ਅਉਰੁ ਨ ਕੋਈ ਸਤਿਗੁਰੁ ਸਭਿ ਸਿਰਿ ਸੁਆਮੀ॥ ੨॥ ੧॥ ੪੫॥

**ਰਾਗੁ ਸਾਰੰਗ ॥**

ਮਨ ਤੇ ਗਹੁ ਗੁਰ ਕੀ ਸਰਨਾਈ॥ ਸਤਿਗੁਰੁ ਮੇਰਾ ਪਾਰਗਿਰਾਮੀ ਗੁਰ ਵਿਟਹੁ ਘੋਲ ਘੁਮਾਈ॥੧॥ ਰਹਾਉ॥
204.ੳ ਗੁਰੁ ਪਰਮੇਸੁਰੁ ਏਕੁ ਪਛਾਣਹੁ ਦੁਹਿ ਮਹਿ ਵਿ /ਥ ਨ ਕਾਈ॥ ਗੁਰੁ ਸੋ ਰਾਮੁ ਰਾਮੁ ਸੋ ਸਤਿਗੁਰੁ ਇੱਕੋ ਅਸੈ ਭਾਈ॥
ਨਿਰਗੁਨ ਤੇ ਸਰਗੁਨੁ ਸਰਗੁਨ ਮਹਿ ਨਿਰਗੁਨ ਬੀਜ ਬਿਰਖ ਕੀ ਨਿਆਈ॥
ਨਾਨਕ ਪੰਥੀ ਜਨੁ ਦਰਬਾਰੀ ਕਹਿੰਦਾ ਸੁਣੀ ਸੁਣਾਈ॥ ੨॥ ੨॥ ੪੯॥

**ਰਾਗੁ ਸਾਰੰਗ ॥**

ਅਪਨੇ ਸਤਿਗੁਰ ਤੇ ਬਲਿਹਾਰੀ॥ ਆਪ ਤਿਆਗਿ ਪਰਹੁ ਗੁਰ ਸਰਨੀ ਗੁਰ ਕਾਟੈ ਭਰਮ ਭਵਾਰੀ[10]॥੧॥ ਰਹਾਉ॥
ਲਖ ਚੌਰਾਸੀਹ ਫਿਰੇ ਨ ਫੇਰੀ ਜਦ ਗੁਰੁ ਕ੍ਰਿਪਾ ਧਾਰੇ॥ ਡੁਬਦੇ ਜਾਂਦੇ ਮਹਾਂ ਭਵਜਲ ਤੇ ਸਤਿਗੁਰ ਪਾਰ ਉਤਾਰ ॥੧॥
ਕਰਿ ਖਸਮਾਨਾ ਰਾਖਹੁ ਪ੍ਰਭ ਜੀ ਪਰਿਆ ਸਰਨਿ ਤੁਮਾਰੀ॥
ਨਾਨਕ ਪੰਥੀ ਜਨੁ ਦਰਬਾਰੀ ਸਤਿਗੁਰੁ ਤੇ ਸਦਿਵਾਰੀ॥ ੨॥ ੩॥ ੫੦॥

**ਰਾਗੁ ਸਾਰੰਗ ॥**

ਅਪਨੇ ਸਤਿਗੁਰ ਕਾ ਹਉ ਚੇਰਾ॥ ਤਾ ਕਉ ਧੋਖਾ ਕਹਾ ਬਿਆਪੇ ਜਿਨ ਗੁਰ ਨੈਨੀ ਹੇਰਾ[11]॥ ੧॥ ਰਹਾਉ॥
ਖਿਨ ਮਹਿ ਖਤੇ[12] ਗਵਾਵੈ ਕੇਤੇ ਗੁਰ ਸਾਹਿਬੁ ਵਡਾ ਵਡੇਰਾ॥ ਕਿਸੇ ਕੋਇ ਕਿਸੇ ਦਾ ਕੋਈ ਮੈਂ ਭਰਵਾਸਾ ਤੇਰਾ॥੧॥
ਬਖਸੁ ਗੁਨਾਹ ਗੁਰ ਕਰਹੁ ਖਲਾਸੀ ਡਰ ਜਮਕੰਕਰ ਕੇਰਾ॥
ਨਾਨਕ ਪੰਥੀ ਜਨੁ ਦਰਬਾਰੀ ਰਾਖਨ ਕੀ ਇਹੁ ਵੇਰਾ॥ ੨॥ ੪॥ ੫੧॥

---

1. ਅੱਕਦਾ ਨਹੀਂ ਭਾਵ ਦੁਖੀ ਨਹੀਂ ਹੁੰਦਾ 2. ਵਿਸ਼ਨੂ ਦਾ ਚੌਵੀਵਾਂ ਅਵਤਾਰ 3. ਨਾਸ ਕਰੇ 4. ਉੱਪਦ੍ਰ ਕਰਨ ਵਾਲੇ 5. ਗੁਪਤ ਤਰੀਕੇ ਨਾਲ ਲਿਖਣ ਵਾਲਾ 'ਚਿਤ੍ਰ' ਲਿਖਾਰੀ 6. ਜੋ ਸਤਿਗੁਰ ਦੀ ਸੇਵਾ ਤੇ ਸਿਮਰਨ ਦਾ ਦਮ ਭਰਦੇ ਹਨ 7. ਉਹ ਮੌਤ (ਜਮ) ਦੇ ਗੁਲਾਮ ਨਹੀਂ ਹੁੰਦੇ 8. ਸਰੀਰ 9. ਨੁਕਸਾਨਦੇਹ, ਕਮੀ ਵਾਲੀ 10. ਭਰਮ ਦੀ ਭੁਆਲੀ ਅਥਵਾ ਚੱਕਰ 11. ਵੇਖਿਆ 12. ਗੁਨਾਹ, ਗਲਤੀਆਂ

**ਰਾਗੁ ਸਾਰੰਗ ॥**
ਗੁਰ ਵਿਟਹੁ ਘੋਲ ਘੁਮਾਇਆ॥ ਅਪਰੰਪੁਰੁ ਗੁਰੁ ਪੂਰਾ ਮੇਰਾ ਜਿਸੁ ਮਸਤਕਿ ਲੇਖੁ ਲਿਖਾਇਆ॥ ੧॥ ਰਹਾਉ॥
ਐਸੇ ਸਤਿਗੁਰ ਪੂਰੇ ਬਾਝਹੁ ਮਿਟੈ ਨਾਹੀਂ ਮੋਹੁ ਮਾਇਆ॥
ਜੋ ਦੀਸੈ ਸਭ ਕੁਛੁ ਹੈ ਨਾਹੀਂ ਗੁਰ ਚਾਨਣ ਕਰਿ ਦਿਖਲਾਇਆ॥ ੧॥
ਜਿਨਾ ਗੁਰ ਮਿਲਿ ਹਰਿ ਗੁਣ ਗਾਏ ਤਿਨ ਪਰਮਪਦੁ ਪਾਇਆ॥
ਦਰਬਾਰੀ ਸਤਿਗੁਰੁ ਤਿਨ ਹੀ ਮਿਲਿਆ ਜਿਨ ਕਉ ਆਪਿ ਮਿਲਾਇਆ॥ ੨॥ ੫॥ ੫੨॥

**ਰਾਗੁ ਸਾਰੰਗ ॥**
ਸਾਧੋ ਗੁਰੁ ਸਮਾਨ ਕੋ ਨਾਹੀ॥ ਮਾਤ ਤਾਤ[1] ਸੁਤ[2] ਭ੍ਰਾਤ ਨ ਮਿਤ੍ਰ ਗੁਰ ਜੇਹਾ ਕੋ ਕਹਾਂ ਹੀ॥੧॥ ਰਹਾਉ॥
ਘਟਿ ਘਟਿ ਵਾਸੀ ਸਰਬ ਨਿਵਾਸੀ ਸਭਨਾ ਮਾਹਿ ਦਿਖਾਇਆ॥
ਮਰੈ ਨ ਬਿਨਸੈ ਆਇ ਨ ਜਾਵੈ ਐਸਾ ਗਿਆਨੁ ਦਿੜਾਇਆ॥ ੧॥
ਗੁਰ ਬਿਨੁ ਅੰਧ ਗੁਬਾਰੁ ਨ ਦੀਸੈ ਗੁਰੂ ਗੁਬਾਰ[3] ਗਵਾਇਆ॥
ਦਰਬਾਰੀ ਜਿਨ ਕਉ ਸਤਿ ਸਤਿਗੁਰੁ ਮਿਲਿਆ ਤਿਨਾ ਘਟਿ ਹੀ ਭੀਤਰ ਪਾਇਆ॥ ੨॥ ੬॥ ੫੩॥

**ਰਾਗੁ ਸਾਰੰਗ ॥**
ਘਰਿ ਪ੍ਰਭ ਕੈ ਬੇਪਰਵਾਹੀ॥ ਜਿਸ ਕਾ ਕੀਆ ਕੋਇ ਨ ਮੇਟੈ ਕਰੇ ਸੁਪੇਦੀ[4] ਸਿਆਹੀ[5]॥ ੧॥ ਰਹਾਉ॥
ਸਭ ਕੁਛੁ ਹੈ ਪਰਮੇਸਰੁ ਕੈ ਘਰਿ ਜਿਸੁ ਭਾਵੈ ਤਿਸੁ ਦੇਵੈ॥
ਸਾਦੀ[6] ਗਮੀ ਪਰਵਾਹਿ ਭਿ ਨਾਹੀਂ ਜੇ ਕਿਸ ਤੇ ਖਸਿ ਲੇਵੈ॥ ੧॥
ਬੇਅੰਤੁ ਬਿਅੰਤੁ ਕਹਿ ਸਭਨੋ ਗਾਇਆ ਅੰਤੁ ਨ ਕਿਨਹੂ ਪਾਇਆ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਸੁਆਮੀ ਆਇਆ॥ ੨॥ ੭॥ ੫੪॥

**ਰਾਗੁ ਸਾਰੰਗ ॥**
ਸਤਿਗੁਰੁ ਕੇ ਸਦਕੇ ਕੀਤਾ॥ ਗਰਬ ਗੁਬਾਰੀ[7] ਦੂਰਿ ਕਰੀ ਗੁਰੁ ਸੀਧਾ ਮਾਰਗੁ ਦੀਤਾ॥੧॥ ਰਹਾਉ॥
ਸਤਿਗੁਰੁ ਜਮ ਕੀ ਕਾਣਿ ਚੁਕਾਵੈ ਜਮਕੰਕਰੁ ਜਿਨਿ[8] ਛੇੜੇ॥ ਜਿਨ ਪਰ ਗੁਰ ਕੀ ਕ੍ਰਿਪਾ ਹੋਈ ਜਿਤੇ ਪੰਜੇ ਪੇੜ ॥੧॥
ਜਿਨ ਕੇ ਮਸਤਕਿ ਧੁਰ ਸੀ ਲਿਖਿਆ ਤਿਨਾ ਸਤਿਗੁਰੁ ਪਾਇਆ॥
ਨਾਨਕ ਪੰਥੀ ਜਨੁ ਦਰਬਾਰੀ ਗੁਰਚਰਨੀ ਚਿਤੁ ਲਾਇਆ॥ ੨॥ ੮॥ ੫੫॥

**ਰਾਗੁ ਸਾਰੰਗ ॥**
ਸਾਧੋ ਸਤਿਗੁਰ ਥੋ[9] ਬਲਿ ਜਾਈਐ॥ ਰਾਮ ਨਾਮ ਕੀ ਮਤਿ ਦਿੜਾਵੈ ਤਾਹੂ[10] ਕੇ ਗੁਣ ਗਾਈਐ॥ ੧॥ ਰਹਾਉ॥
ਮਾਣਸ ਤੇ ਗੁਰੁ ਕਰੇ ਦੇਵਤੇ ਪਸ[11] ਤੇ ਮਾਣਸ ਕੀਏ॥ ਜਿਨਾ ਗੁਰ ਕੀ ਕਹੀ ਪਛਾਤੀ ਸੇ ਜਨ ਮੁਕਤੇ ਥੀਏ॥੧॥
ਪਾਰਸ ਤੇ ਅਧਿਕੀ ਗੁਰ ਮੇਰਾ[12] ਪਰਮਲ[13] ਨਿਆਂਈ ਪੂਰਾ॥
ਨਾਨਕ ਪੰਥੀ ਭਣੇ ਦਰਬਾਰੀ ਗੁਰੁ ਸਤਿਗੁਰੁ ਸਰਣੀ ਸੂਰਾ॥ ੨॥ ੯॥ ੫੬॥

**ਰਾਗੁ ਸਾਰੰਗ ॥**
ਸਾਧੋ ਸਾਧ ਸੰਗੁ ਜਿਸੁ ਹੋਆ॥ ਐਥੇ ਓਥੇ ਸਦਾ ਸੁਹੇਲੇ ਕਦਹੀ ਪਾਇ ਨ ਮੋਆ[14]॥ ੧॥ ਰਹਾਉ॥
ਸਾਧ ਸੰਗਿ ਮਨੁ ਨਿਰਮਲੁ ਹੋਵੈ ਕਸਮਲ[15] ਪਾਰ ਉਤਾਰੇ॥
ਰਾਮ ਨਾਮੁ ਤੁਲਹਾ[16] ਗੁਰੁ ਦੇ ਕੈ ਭੈਜਲੁ ਪਾਰ ਉਤਾਰੇ॥ ੧॥
ਸਾਧ ਸੰਗ ਕੀ ਕੇਤਕ ਮਹਮਾ ਮੋ ਪਹਿ ਕਹੀ ਨ ਜਾਈ॥
ਨਾਨਕ ਪੰਥੀ ਜਨੁ ਦਰਬਾਰੀ ਪਾਵਹਿ ਹਰਿ ਸਰਨਾਈ॥ ੨॥ ੧੦॥ ੫੭॥

---

1. ਪਿਤਾ 2. ਪੁੱਤਰ 3. ਅਗਿਆਨਤਾ ਦਾ ਮਹਾਂ ਅੰਧੇਰਾ 4. ਸਫੈਦੀ ਅਰਥਾਤ ਪਵਿਤ੍ਰਤਾ 5. ਕਾਲਖ, ਭਾਵ ਬੁਰੇ ਕਰਮਾਂ ਤੋਂ 6. ਖੁਸ਼ੀ, ਅਨੰਦ 7. ਹੰਕਾਰ ਦਾ ਗੁਬਾਰ 8. ਨਾ 9. ਤੋਂ 10. ਉਸ 11. ਪਸ਼ੂ 12. ਪਾਰਸ ਲੋਹੇ ਨੂੰ ਸੋਨਾ ਤਾਂ ਬਣਾ ਸਕਦਾ ਹੈ ਪਰ ਪਾਰਸ ਨਹੀਂ ਬਣਾ ਸਕਦਾ, ਪਰ ਗੁਰੂ ਆਪਣੇ ਸੇਵਕ ਨੂੰ ਆਪਣੇ ਵਰਗਾ ਬਣਾ ਲੈਂਦਾ ਹੈ 13. ਚੰਦਨ 14. ਮੌਤ 15. ਪਾਪ 16. ਬੇੜੀ

**ਰਾਗੁ ਸਾਰੰਗ ॥**

ਸ੍ਰੀ ਰਾਮ ਰਾਮ ਰਾਮ ਗੋਪਾਲਾ॥ ਸਭਨਾ ਕੈ ਸਿਰਿ ਊਪਰਿ ਸਾਹਿਬੁ ਹਰਿ ਪ੍ਰਭੁ ਦੀਨ ਦਿਆਲਾ॥ ੧॥ ਰਹਾਉ॥
ਪਤਿਤ ਉਧਾਰਨੁ ਪਤਿਤ ਪਵਿਤ੍ਰ ਸਰਬ ਘਟਾ ਮਹਿ ਸੋਈ॥
ਜਿਉ ਜਾਨਹੁ ਤਿਉ ਰਾਖਹੁ ਸੁਆਮੀ ਤੁਧੁ ਬਿਨੁ ਅਵਰ ਨ ਕੋਈ॥ ੧॥
ਕਰਨਕਾਰਨ ਸਮਰੱਥ ਸ੍ਰੀਧਰ ਸਰਬ ਘਟਾ ਪ੍ਰਤਿਪਾਲੈ॥
205.ੳ ਨਾਨਕ ਪੰਥੀ ਜਨੁ ਦਰਬਾਰੀ ਸਰਨਿ ਸੂਰ ਨੰਦ ਲਾਲੈ॥੨॥ /॥ ੧੧॥ ੫੮॥

**ੴ ਸਤਿਗੁਰੂ ਬਾਬਾ ਨਾਨਕੁ॥**

**ਰਾਗੁ ਸਾਰੰਗ॥ ਚੌਪਦੇ॥ ਘਰੁ ੨॥**

ਕਿਉ ਜੀਵਉ ਬਿਨੁ ਪ੍ਰੀਤਮ ਪ੍ਰਾਨ ਅਧਾਰੇ॥ ਪ੍ਰੀਤਮ ਬਿਨੁ ਜੀਵਨੁ ਸਭੁ ਬਿਰਥਾ ਪਥਰ ਜਿਉ ਅਰਜਾਰੀ[1]॥੧॥ ਰਹਾਉ॥
ਮਾਤਾ ਕਾ ਜਿਉ ਪ੍ਰੇਮ ਪ੍ਰੂਤ ਸਉ ਤਰਨੀ[2] ਪ੍ਰੀਤਿ ਭਤਾਰੇ॥ ਕਾਂਮੀ ਕਉ ਜਿਉ ਨਾਰੀ ਪਿਆਰੀ ਸੁਇਨਾ ਹਿਰਤ[3] ਸੁਨਾਰੇ॥
ਊਂਘ ਪਲੰਘ ਪਿਆਰੁ ਜਵੇਹਾ[4] ਨੈਨੀ ਰੂਪੁ ਨਿਹਾਰੇ॥ ਕੰਨੀ ਸਬਦੁ ਸੁਣੇ ਹਿਤਿ ਸਉ ਜਿਉ ਜੀਭ ਸੁਆਦ ਰਸ ਕਾਰੇ॥੨॥
ਅਲ ਮਕਰੰਦ[5] ਪਤੰਗ ਦੀਪ ਜਿਉ ਸੀਪ ਸੁਆਂਤ ਬੂਦਾਰੇ[6]॥ ਜਲ ਮੀਨੇ ਕਾ ਜਿਉ ਹਿਤੁ ਦੇਖਹੁ ਐਸੀ ਪ੍ਰੀਤਿ ਮੁਰਾਰੇ॥ ੩॥
ਤੂਹੀ ਪ੍ਰੀਤਮੁ ਪਤਿਤ ਉਧਾਰਨੁ ਜੀਉ ਪਿੰਡ ਸਭੁ ਥਾਰੇ॥ ਨਾਨਕ ਪੰਥੀ ਭਣੇ ਦਰਬਾਰੀ ਪ੍ਰੀਤਿ ਚਰਨ ਕਉਲਾ ਰੇ॥ ੪॥ ੧॥੫੯॥

**ਰਾਗੁ ਸਾਰੰਗ ॥**

ਉਆਂ[7] ਅਉਸਰ ਕੈ ਹਉ ਬਲਿਹਾਰੀ॥ ਜਿਤ ਅਉਸਰ ਸਾਧੂਜਨ ਭੇਟਹਿ ਜਪਿਆ ਰਾਮੁ ਮੁਰਾਰੀ॥ ੧॥ ਰਹਾਉ॥
ਸਾਧੂ ਸੰਗ ਕੰਬੀਰਾ ਤਰਿਆ ਰਾਮ ਨਾਮ ਲਿਵ ਲਾਈ॥ ਨਾਮਦੇਉ ਸਾਧੂਤੇ ਸਮਝੇ ਘਟਿ ਘਟਿ ਜੋਤ ਸਬਾਈ॥ ੧॥
ਰਿਵਦਾਸੁ ਪੁਨੀਤੁ ਭੈਆ ਸਤਿਸੰਗੇ ਹਰਿ ਹਰਿ ਦੀਖਿਆ ਪਾਈ॥
ਬਿਦਰ ਦਾਸ ਗਿਰਹਿ[8] ਆਪੇ ਆਇਆ ਕਰਨ ਕਾਰਨ ਗੁਸਾਂਈ॥ ੨॥
ਬਾਲਮੀਕ ਸਾਧੂ ਸੰਗੁ ਹੂਆ ਨੀਚਹੁ ਊਚ ਕਰਾਇਆ॥
ਬਾਲੂ ਝੀਵਰੁ[9] ਸਾਧ ਬਚਨਾ ਤੇ ਹਰਿ ਕਉ ਬਾਧਿ ਲਿਆਇਆ॥
ਜੀਉ ਪਿੰਡ ਸਾਧ ਤੇ ਵਾਰਉ ਕੀਜੈ ਢਿਲਿ ਨ ਭੋਰਾ॥
ਦਰਬਾਰੀ ਮੁਕਤਿ ਹੋਵਣ ਕੀ ਇਹ ਬਿਧਿ ਸੂਝਤਿ ਨਾਹਨ ਹੋਰਾ॥ ੪॥ ੨॥ ੬੦॥

**ਰਾਗੁ ਸਾਰੰਗ॥ ਦੁਪਦੇ ਘਰ ੨॥**

ਇਆਂ[10] ਅਉਸਰੁ ਫਿਰਿ ਹਾਥਿ ਨ ਆਵੈ॥ ਵਗਿਤਾ ਜਾਇ ਨਦੀ ਜਲ ਨਿਆਈ ਫਿਰਿ ਪਾਛੈ ਪਛਤਾਵੈ॥ ੧॥ ਰਹਾਉ॥
ਜੋ ਕੁਛੁ ਕਰਨਾ ਅਬਿ ਹੀ ਕਰਿ ਲੈ ਬਿਲਮੁ ਨ ਕੀਜੈ ਭਾਈ॥
ਬੀਤੀ ਬਾਤਿ ਨ ਫਿਰਿ ਕਰਿ ਆਵੈ ਕਹਾ ਕਰੇ ਪਛੁਤਾਈ॥ ੧॥
ਪਉਣ ਗਉਣ ਜਿਉ ਵਖਤ ਵਿਹਾਵੈ ਕਰ ਗਹਿ ਫੜਿਆ ਨ ਜਾਈ॥
205.ਅ ਦਰਬਾਰੀ ਕਰ ਲੈ ਜੁ ਕੁਛੁ ਕਰਣਾ / ਮਉਤਿ ਨਜੀਕਿ ਜੁ ਆਈ॥ ੨॥ ੧॥ ੬੧॥

**ਰਾਗੁ ਸਾਰੰਗ ॥**

ਰੇ ਭਉਦੂ ਹਰਿ ਸਿਮਰਨਿ ਬਾਝ ਅਜਾਂਈ[11]॥ ਹਰਿ ਸਿਉ ਪ੍ਰੀਤਿ ਕਰਹੁ ਤੁਮ ਐਸੀ ਨੀਰ ਖੀਰ[12] ਕੀ ਨਿਆਂਈ॥ ੧॥ ਰਹਾਉ॥
ਅਹਿਨਿਸਿ ਭਜਹੁ ਤਜਹੁ ਸਭ ਆਸ ਰਾਮ ਨਾਮ ਲਿਵ ਲਾਈਐ॥
ਹਰਿ ਬਿਨੁ ਅਾਂਮ ਕਾਂਮ ਸਭ ਖਾਮੀ ਰਾਮ ਨਾਮ ਗੁਨ ਗਾਈਐ॥ ੧॥
ਕਰਤਾ ਕਰਨਹਾਰ ਪਰਮੇਸੁਰੁ ਸਿਮਰਹੁ ਅਨਿਦਿਨੁ ਭਾਈ॥
ਦਰਬਾਰੀ ਸਭ ਕੁਛੁ ਪਾਸੀ[13] ਪੱਲੈ ਜਾਵਹੁ ਨਾਹਿ ਅਜਾਂਈ॥ ੨॥ ੨॥ ੬੨॥

---

1. ਆਰਜਾ, ਉਮਰ 2. ਇਸਤ੍ਰੀ 3. ਹਿਰ ਲੈਂਦਾ ਅਥਵਾ ਮੋਹ ਲੈਂਦਾ 4. ਜੇਹਾ 5. ਭਵਰੇ ਦਾ (ਅਲ) ਫੁੱਲ (ਮਕਰੰਦ) 6. ਸਿੱਪ ਦਾ ਸਵਾਂਤ ਬੂੰਦ (ਬੂੰਦਾਰੇ) 7. ਉਸ 8. ਘਰ (ਬਿਦਰ ਦੇ) 9. ਝੀਵਰ ਜਾਤ ਦਾ ਇਕ ਬਟਵਾਰਾ 10. ਇਹ 11. ਜੀਵਨ ਬੇਅਰਥ ਹੈ 12. ਪਾਣੀ (ਨੀਰ) ਅਤੇ ਦੁੱਧ (ਖੀਰ) 13. ਪੈ ਜਾਇਗਾ

**ਰਾਗੁ ਸਾਰੰਗ ॥**
ਕੈਸੇ ਕਹਉ ਮੋਹ ਜੀਅ ਅਰਜੋਈ॥ ਦਰਸਨ ਪਿਆਸਿ ਬਸੀ ਮਨ ਭੀਤਰਿ ਕਿਵੈ ਨ ਮਿਟੈ ਮਿਟਾਵੈ ਕੋਈ॥੧॥ ਰਹਾਉ॥
ਚਿਤਵਉ ਚਿਤਿ ਵਿਚਿ ਤਵਿ ਹਰਿ ਚੇਤੇ ਹਰਿ ਚਰਨੀ ਚਿਤੁ ਲਾਂਈ॥
ਅਨਿਕ ਜਤਨ ਕਰ ਨਾਂਹਿਨ ਉਬਰੇ ਨਾਂ ਕਿਤੇ ਕਾਂਮ[1] ਚਤੁਰਾਈ॥੧॥
ਜਪੁ ਤਪੁ ਸੰਜਮੁ ਪੁੰਨੁ ਦਾਨ ਗੁਰ ਕ੍ਰਿਪਾ ਬਿਨਾ ਹੋਵੈ॥
ਦਰਬਾਰੀ ਗੁਰੁ ਕੀ ਕਰਨਾ ਥੀਵੈ ਤਾ ਜਨਮੁ ਮਰਨੁ ਦੁਖੁ ਧੋਵੈ॥ ੨॥ ੩॥ ੬੩॥
**ਰਾਗੁ ਸਾਰੰਗ ॥**
ਸ੍ਰੀ ਰਾਮ ਰਾਮ ਰਾਮ ਚਿਤੁ ਲਾਈਐ॥ ਸਾਸਿ ਸਾਸਿ ਹਰਿ ਹਰਿ ਆਰਾਧਹੁ ਆਠਿ ਪਹਰਿ ਹਰਿ ਧਿਆਈਐ॥੧॥ ਰਹਾਉ॥
ਗੋਕਲ ਚੰਦੁ ਮੁਕੰਦ ਮੁਰਾਰੀ ਦੀਨੁ ਦਿਆਲੁ ਗੁਸਾਂਈ॥ ਭਗਤਿ ਵਛਲੁ ਭਵਭੰਜਨ ਸੁਆਮੀ ਸਭ ਘਟਿ ਸਭਨੀ ਥਾਂਈ॥੧॥
ਅਪਰੰਪੁਰੁ[2] ਪਰਮੇਸੁਰੁ ਸਾਹਿਬ ਕਰਨਕਰਾਵਨ ਸੋਈ॥ ਨਾਨਕ ਪੰਥੀ ਜਨੁ ਦਰਬਾਰੀ ਤਾ ਕੀ ਸਰਨਿ ਪੈਓਈ॥੨॥੪॥੬੪॥
**ਰਾਗੁ ਸਾਰੰਗ ॥**
ਰੇ ਮੂੜੇ ਕਹੁ ਕਾਂ ਕੋ[3] ਢੀਲ ਲਗਾਈ॥ ਕਉਨੁ ਭਰੋਸਾ ਕੀਨਾ ਤੈ ਨੇ ਕਾ ਕੀ[4] ਓਟ ਟਿਕਾਈ॥੧॥ ਰਹਾਉ॥
ਸਾਸ ਸਵਾਸੁ ਮਾਸ ਮਹਿ ਕੋਈ ਤਿਸੁ ਭਰਵਾਸਾ ਥੋਰਾ॥ ਫੂਕ ਗਈ ਢਹਿ ਢੇਰੀ ਹੋਸੀ ਰਹਨ ਨ ਦੇਨੀ ਭੋਰਾ॥ ੧॥
ਹਿਕਮਤਿ ਹੁਜਤ[5] ਤਿਆਗ ਭਜੋ ਹਰਿ ਜੋ ਤੁਮ ਸੰਗਿ ਸਹਾਈ॥
ਨਾਨਕ ਪੰਥੀ ਭਣੇ ਦਰਬਾਰੀ ਐਸੇ ਗੁਰ ਸਮਝਾਈ॥੨॥੫॥੬੫॥
**ਰਾਗੁ ਸਾਰੰਗ ॥**
206.ੳ ਸਾਰੰਗ[6] ਜਿਉ ਬਿਲਲਾਉ[7] ਰੇ॥ ਜੈਸੇ ਬੂੰਦ ਬਿਨਾ/ ਨਾ ਤ੍ਰਿਪਤੈ ਬੂੰਦ ਪਈ ਤ੍ਰਿਪਤਾਉ ਰੇ ॥ ਰਹਾਉ ॥
ਐਸੀ ਹਰਿ ਸਉ ਪ੍ਰੀਤਿ ਬਨਾਵਹੁ ਜੈਸੀ ਬਾਲਕ ਖੀਰੈ[8]॥
ਹਰਿ ਬਿਸਰੇ ਐਸੇ ਮਰਿ ਜਾਈਐ ਜਿਉ ਮੀਨਾ ਬਿਨੁ ਨੀਰੈ॥ ੧॥
ਤਿਸੁ ਕਉ ਤਜ ਕਤ ਅਉਰੁ ਲੁਭਾਵਹੁ ਜਿਨ ਦਿੱਤੇ ਪਿੰਡ ਪ੍ਰਾਨਾ[9]॥
ਨਾਨਕ ਪੰਥੀ ਭਣੇ ਦਰਬਾਰੀ ਸਿਮਰੁ ਸਿਰੀ ਭਗਵਾਨਾ॥ ੨॥ ੬॥ ੬੬॥
**ਰਾਗੁ ਸਾਰੰਗ ॥**
ਮੋ ਕਉ ਮਿਲੇ ਰਾਮ ਕੋ ਨਾਮਾ॥ ਏਹੁ ਦਾਨ ਤੁਝ ਤੇ ਹਉ ਚਾਹਉ ਦੀਨ ਦਿਆਲ ਸਿਆਮਾ॥ ੧॥ ਰਹਾਉ॥
ਅਪਨਾ ਹੁਕਮੁ ਮਨਾਵਹੁ ਮੁਝ ਤੇ ਅਉਰ ਨ ਕੁਝ ਹੀ ਭਾਵੈ॥
ਮਨ ਸੰਤੋਖ ਵਸਾਵਹੁ ਮੇਰੇ ਦੁਬਿਧਾ ਦੁਰਮਤਿ[10] ਜਾਵੈ॥ ੧॥
ਦੈਆ ਕਰਹੁ ਪ੍ਰਭ ਦੀਨ ਦਿਆਲਾ ਨੰਦ ਲਾਲ ਕ੍ਰਿਪਾਲਾ॥
ਦਰਬਾਰੀ ਮਾਂਗੇ ਦਾਨੁ ਤੁਸਾਂਥੋ ਦੀਜੈ ਸੰਤ ਰਵਾਲਾ[11]॥ ੨॥ ੭॥ ੬੭॥
**ਰਾਗੁ ਸਾਰੰਗ ॥**
ਗੁਰੁ ਕਾ ਸਬਦੁ ਲਗਾ ਮਨ ਪਿਆਰਾ॥ ਸਬਦ ਪਰਗਾਸੁ ਭੈਆ ਘਟਿ ਜਾ ਕੈ ਬਿਨਸੇ ਅੰਧ ਗੁਬਾਰਾ॥੧॥ ਰਹਾਉ॥
ਘਟਿ ਘਟਿ ਵਾਸੀ ਸਰਬ ਨਿਵਾਸੀ ਦੀਸਤਿ ਸਭ ਤੇ ਨਿਆਰਾ॥
ਜਿਤੁ ਭਾਵੈ ਤਿਤੁ ਰਾਹਿ ਚਲਾਵੈ ਹਮਰਾ ਕਹੁ ਕਿਆ ਚਾਰਾ॥ ੧॥
ਸਭ ਕੁਛ ਤੇਰਾ ਤੂ ਸਭਨਾ ਕੇਰਾ ਕੀਤਾ ਤੇਰਾ ਵਰਤੈ॥
ਨਾਨਕ ਪੰਥੀ ਜਨੁ ਦਰਬਾਰੀ ਪਨਹ ਤੁਮਾਰੀ ਕਰਤੈ॥ ੨॥ ੮॥ ੬੮॥

1. ਕਿਸੇ ਕੰਮ ਨਹੀਂ 2. ਜਿਸ ਤੱਕ ਪਹੁੰਚ ਨਾ ਹੋ ਸਕੇ 3. ਕਿਉਂ, ਕਿਸ (ਕਾਂ) ਕਾਰਣ (ਕੋ) 4. ਕਿਸ ਦੀ 5. ਸਿਆਣਪਾਂ (ਹਿਕਮਤੇ) ਅਤੇ ਬਹਾਨੇ (ਹੁੱਜਤ) 6. ਚਾਤ੍ਰਿਕ, ਪਪੀਹਾ 7. ਕੁਰਲਾਵਹੁ 8. ਦੁੱਧ ਨਾਲ 9. ਸਰੀਰ (ਪਿੰਡ) ਅਤੇ ਜਾਨ (ਜਾਂ ਪ੍ਰਾਨ) 10. ਦੁਚਿੱਤੀ ਅਤੇ ਬੁਰੀ ਮੱਤ 11. ਸੰਤਾਂ ਦੀ ਚਰਨ ਧੂੜੀ

**ਰਾਗੁ ਸਾਰੰਗ ॥**
ਗੁਰ ਕੈ ਸਬਦ ਸਭ ਬੂਝ ਬੁਝਾਈ॥ ਗੁਰ ਸਬਦੀ ਪੜਦਾ ਸਭ ਖੂਲਾ ਰਹੀਆ ਗੂਝ[1] ਨ ਕਾਈ॥੧॥ ਰਹਾਉ॥
ਉਰ[2] ਕੀ ਚੋਰੀ ਸਭ ਸੁਝ ਆਈ ਬੁਰਾ ਭਲਾ ਸਭ ਜਾਤਾ॥
ਗੁਰ ਕਾ ਸਬਦੁ ਸਰਾਫੀ ਸਉਦਾ ਖੋਟਾ ਖਰਾ ਪਛਾਤਾ॥ ੧॥
ਗੁਰਬਾਣੀ ਤੇ ਸਭਿ ਬਿਧਿ ਜਾਣੀ ਆਤਮ ਭੀ ਗਤਿ ਪਾਈ॥
ਨਾਨਕ ਪੰਥੀ ਦਰਬਾਰੀ ਘਟਿ ਘਟਿ ਜੋਤਿ ਬਤਾਈ॥ ੨॥ ੯॥ ੬੯॥
**ਰਾਗੁ ਸਾਰੰਗ ॥**
ਮੇਰਾ ਮਨ ਸਾਧੂ ਸੰਗਿ ਗੀਧਾਈ[3]॥ ਸਾਧ ਸੰਗਿ ਜਮੁ ਜੋਹਿ ਨ ਸਾਕੈ ਦਫੇ[4] ਹੋਵਨਿ ਬਹੁਤੁ ਬਲਾਈ[5]॥੧॥ ਰਹਾਉ॥
ਸਾਧ ਸੰਗ ਮਨੁ ਨਿਰਮਲੁ ਹੋਵੈ ਮੈਲੁ ਨ ਲਾਗੈ ਕਾਈ॥
ਸਾਧ ਸੰਗਿ ਮਿਲੇ ਜਗਜੀਵਨੁ ਮਨ ਮਹਿ ਸਾਇਤਿ[6] ਆਈ॥ ੧॥
206.ਅ ਸਾਧ ਸੰਗੁ ਤਿਸੁ ਹੋਇ ਪਰਾਪਤਿ ਜਿਸੁ ਧੁ /ਰਿ ਲਿਖਿਆ ਆਈ॥
ਨਾਨਕ ਪੰਥੀ ਜਨੁ ਦਰਬਾਰੀ ਪਇਆ ਸਾਧ ਸਰਨਾਈ॥ ੨॥ ੧੦॥ ੭੦॥
**ਰਾਗੁ ਸਾਰੰਗ ॥**
ਮੋ ਕਉ ਸਤਿਗੁਰ ਮਤਿ ਦਿੜਾਈ॥ ਸਤਿਗੁਰ ਰਾਹੁ ਬਤਾਇਆ ਸੂਧਾ ਆਪੇ ਭਇਆ ਸਹਾਈ॥੧॥ ਰਹਾਉ॥
ਗੁਰ ਬਿਨੁ ਮੁਕਤਿ ਨ ਪਾਵੈਕੋ[7] ਭਾਵੇ ਜਪ ਤਪ ਸਾਧੇ॥
ਰਾਮ ਨਾਮ ਬਿਨੁ ਮੁਕਤਿ ਪਾਵੈ ਨਾ ਦੇਵੀ ਦੇਵ ਅਰਾਧੇ॥ ੧॥
ਹਰਿ ਬਿਨੁ, ਸਾਸ ਬਿਅਰਥੇ ਜਾਵਹਿ ਆਵਹਿ ਕਿਤੇ ਨ ਕਾਂਮਾ॥
ਨਾਨਕ ਪੰਥੀ ਭਣੇ ਦਰਬਾਰੀ ਜਿਉ ਕਿਰਪਨ ਦੇ ਦਾਂਮਾ[8]॥ ੨॥ ੧੧॥ ੭੧॥
**ਰਾਗੁ ਸਾਰੰਗ ॥**
ਸੋਈ ਸਿਮਰਹੁ ਸਾਚਾ ਸਾਂਈ॥ ਜਿਸ ਦਾ ਕੀਤਾ ਸਭ ਕੁਛ ਵਰਤੇ ਸੋ ਸਭਨਾ ਸਿਰਿ ਭੂਪੁ ਗੁਸਾਂਈ॥੧॥ ਰਹਾਉ॥
ਸਭਨਾ ਕੈ ਸਿਰਿ ਏਕੋ ਸਾਹਿਬੁ ਦੂਜਾ ਕੋਈ ਨਾਂਹੀ॥ ਏਕਸ ਬਾਝਹੁ ਹੋਰ ਨ ਕੋਈ ਸੋ ਰਾਖਹੁ ਮਨ ਮਾਂਹੀ॥ ੧॥
ਕੁਦਰਤਿ ਕਰਤੇ ਕੀ ਕਰਤਾ ਜਾਣੈ ਕਰੇ ਕਰਾਵੈ ਆਪੇ॥
ਦਰਬਾਰੀ ਬਿਅੰਤੁ ਬਿਅੰਤੁ ਬਿਧਾਤਾ ਜਿਸ ਦਾ ਅੰਤੁ ਨ ਜਾਪੇ॥ ੨॥ ੧੨॥ ੭੨॥
**ਰਾਗੁ ਸਾਰੰਗ ॥**
ਸਾਧੋ ਸਿਰਜਨਹਾਰੁ ਸਿਰੰਦਾ[9]॥ ਮਿਹਰਵਾਨੁ ਮਧਸੂਦਨ[10] ਮਾਧੋ ਅਸੰਖ ਖਤੇ[11] ਖਿਨ ਮਹਿ ਬਖਸੰਦਾ॥੧॥ ਰਹਾਉ॥
ਜੇ ਤੂਸਾਹਿਬੁ ਸਭ ਸਿਰਿ ਨਾਇਕ ਤਾ ਮੈ ਮੇਰਾ ਬੰਦਾ॥ ਤੁਧ ਬਿਨੁ ਮੇਰਾ ਹੋਰੁ ਨ ਕੋਈ ਤੂੰ ਸੁਣਿ ਗੋਕਲਚੰਦਾ[12]॥੧॥
ਤੇਰੀ ਗਤਿ ਮਿਤਿ ਤੂਹੇ ਜਾਣਹਿ ਗੋਪੀ ਨਾਥ ਗੋਵਿੰਦਾ॥
ਨਾਨਕ ਪੰਥੀ ਜਨੁ ਦਰਬਾਰੀ ਗੁਣ ਗਾਵੈ ਹਰਿ ਛੰਦਾ॥ ੨॥ ੧੩॥ ੭੩॥
**ਰਾਗੁ ਸਾਰੰਗ॥ ਘਰੁ ੩॥**
ਕੀਤਾ ਸਾਧ ਜਨਾ ਕੈ ਸਦਕੇ॥ ਸਾਧ ਸਦਾ ਤੁਰੀਆ ਪਦ ਰਾਤੇ ਅਲਮਸਤਿ[13] ਸਦਾ ਮਨ ਮਦ ਕੇ॥ ੧॥ ਰਹਾਉ॥
ਜੋ ਜਨ ਕਹੇ ਸਾਧ ਕੇ ਲਾਗੇ ਅੰਧਕੂਪ[14] ਤੇ ਨਿਕਸੇ॥
ਜਦ ਮਨ ਬਸੀ ਸਾਧ ਕੀ ਸਿਖਿਆ ਜਮ ਕੰਕਰ ਸੁਣਿ ਖਿਸਕੇ[15]॥ ੧॥
ਜਾ ਕੈ ਊਪਰਿ ਸਾਧ ਦਇਆਲਾ ਤਿਨ ਕਉ ਗਮ ਕਹੁ ਕੇਹਾ॥
ਜਨੁ ਦਰਬਾਰੀ ਸਰਨਿ ਤੁਮਾਰੀ ਰਾਖਹੁ ਵਾਰੀ ਏਹਾ॥ ੨॥ ੧੪॥ ੭੪॥

1. ਗੁਹਜ, ਭੇਦ 2. ਹਿਰਦੇ ਦੀ 3. ਇਛਾ ਰਖਦਾ ਹੈ, ਲਲਚਾਉਂਦਾ ਹੈ 4. ਦੂਰ ਹੋਣ 5. ਬਲਾਵਾਂ ਅਥਵਾਂ ਸੰਕਟ 6. ਸ਼ਾਂਤੀ 7. ਪਾਵੇਗਾ, ਪ੍ਰਾਪਤ ਕਰੇਗਾ 8. ਕੰਜੂਸ (ਕਿਰਪਣ) ਦੇ ਰੁਪਏ ਅਥਵਾ ਧਨ 9. ਸ੍ਰਿਸ਼ਟੀ ਦਾ ਕਰਤਾ 10. ਮਧੂ ਦੈਂਤ ਨੂੰ ਮਾਰਨ ਵਾਲਾ, ਪ੍ਰਭੂ 11. ਗਲਤੀਆਂ, ਗੁਨਾਹ 12. ਗੋਕਲ ਦੇ ਚੰਦ, ਕ੍ਰਿਸ਼ਨ ਜੀ 13. ਮਸਤ ਰਹਿਣ ਵਾਲੇ 14. ਅੰਧੇ ਖੂਹ ਵਿਚੋਂ ਅਗਿਆਨਤਾ ਦੇ ਹਨੇਰੇ ਵਿਚੋਂ 15. ਖਿਸਕ ਗਏ, ਹੌਲੀ-ਹੌਲੀ ਇਕ ਥਾਂ ਤੋਂ ਦੂਜੀ ਥਾਂ ਟਿਭ ਜਾਣਾ

ਰਾਗੁ ਸਾਰੰਗ ॥

207.ੳ ਸਗਲ ਉਧਾਰੇ ਸੰਗੀ ਜਨ ਕੇ॥ ਭਏ ਪਵਿਤ੍ / ਨਿਰਮਲ ਸੇਈ ਜੋ ਸੇਵਕ ਤਨ ਮਨ ਤੇ॥ ੧॥ ਰਹਾਉ॥
ਮਾਰਗ ਪਾਏ ਸੇਈ ਧੁਰ ਪਹੁਤੇ ਬਾਰਾ[1] ਮੰਨੇ ਸੇ ਉਧਰੇ॥
ਜਿਨ ਪਰ ਹਰਿ ਜਨ ਕਿਰਪਾ ਕੀਨੀ ਸੇਈ ਸਾਧੂ ਸੁਧਰੇ॥ ੧॥
ਸਾਧੂਦਰਸਨ ਤੇ ਬਲਿਹਾਰੀ ਜੀਉ ਕੀਆ ਕੁਰਬਾਨੋ॥
ਨਾਨਕ ਪੰਥੀ ਭਣੇ ਦਰਬਾਰੀ ਮਿਲੇ ਸਾਧ ਭਗਵਾਨੋ॥ ੨॥ ੧੫॥ ੭੫॥

ਰਾਗੁ ਸਾਰੰਗ ॥

ਹਰਿ ਹਰਿ ਹਰਿ ਹਰਿ ਹਰਿ ਹਰਿ ਜਪਤੇ॥ ਸੇ ਸਦ ਸੁਖੀਏ ਸੇ ਸਦ ਸੀਤਲੁ ਕਦੇ ਨਹੀਂ ਜਨ ਤਪਤੇ[2]॥ ੧॥ ਰਹਾਉ॥
ਹਰਿ ਹਰਿ ਜਪ ਬਹੁਤੇ ਤਰੇ॥ ਭੈਸਾਗਰ ਤੇ ਪਾਰ ਉਤਰੇ॥
ਰਾਮ ਨਾਮ ਜਪ ਪਾਵਹੁ ਪਾਰੁ॥ ਦਰਬਾਰੀ ਪਾਵਹੋ ਮੋਖ ਦੁਆਰੁ॥ ੨॥ ੧੬॥ ੭੬॥

ਰਾਗੁ ਸਾਰੰਗ ॥

ਹਰਿ ਜਨ ਰਾਮ ਰਾਮ ਗੁਨ ਗਾਏ॥ ਸਾਧ ਸੰਗਿ ਜੇਹਾ ਸੁਖ ਨਾਹੀ ਭਾਵੈ ਸੁਰਗੁ ਬੈਕੁੰਠੁ ਭੁਗਾਏ॥ ੧॥ ਰਹਾਉ॥
ਦੁਲੰਭ ਦੇਹਿ ਮਾਣਸ ਕੀ ਪਾਈ ਸਾਧ ਸੰਗਿ ਬਿਨ ਬਿਰਥੀ ਜਾਏ॥
ਹਰਿ ਮਿਲਿ ਗੋਬਿੰਦ ਕਿਓ ਨ ਸਿਮਰੇ ਮੂਰਖ ਬਿਰਥਾ ਜਨਮੁ ਗਵਾਏ॥ ੧॥
ਜੋ ਕਾਨ ਸੁਨਹਿ ਹਰਿ ਕਾ ਜਸੁ ਭਾਈ ਤਾ ਤੇ ਜਮੁ ਡਰ ਭਾਗੇ॥
ਦਰਬਾਰੀ ਤਿਨ ਸਉ ਰੀਸ ਕਨੇਹੀ ਜੋ ਹਰਿ ਹਰਿ ਸਿਮਰਨਿ ਲਾਗੇ॥ ੨॥ ੧੭॥ ੭੭॥

ਰਾਗੁ ਸਾਰੰਗ ॥

ਰੇ ਮਨ ਤਿਆਗਹੁ ਸਗਲੇ ਕਾਮ ਕੋ॥
ਆਠਿ ਪਹਰਿ ਹਰਿ ਹਰਿ ਜਸੁ ਗਾਵਹੁ ਧਿਆਨੁ ਧਰਹੁ ਮਨ ਸਿਆਮ[3] ਕੋ॥੧॥ ਰਹਾਉ॥
ਸਾਜ ਸਵਾਰ ਕੀਆ ਜਿਸੁ ਮਾਣਸ ਚਿਤਿ ਰਾਖਹੁ ਤਿਸੁ ਰਾਮ ਕੋ॥
ਤਿਸ ਸਉ ਪਿਆਰੁ ਕਰਹੁ ਮਨ ਮੇਰੇ ਜੋ ਪਿਆਰਾ ਦੇਉ ਬਾਮ ਕੋ[4]॥ ੧॥
ਆਠੋ ਜਾਮ ਜਪਹੁ ਜਗਦੀਸੈ ਨਾ ਜਾਵਹੁ ਜਮ ਧਾਮ ਕੋ॥
ਦਰਬਾਰੀ ਸਿਮਰਹੁ ਰਾਮ ਰਾਮ ਹਰਿ ਨਾਮੁ ਸੁਨਾਵਹੁ ਆਮ ਕੋ॥ ੨॥ ੧੮॥ ੭੮॥

ਰਾਗੁ ਸਾਰੰਗ ॥

ਕਾਹੇ ਕਰਹੁ ਕਹਾਣੀ ਕਾਚੀ[5]॥ ਜੋ ਮੁਖਿ ਕਹੈ ਕਮਾਵੈ ਮਨ ਮਹਿ ਸਾਈ ਕਹੀਐ ਸਾਚੀ॥੧॥ ਰਹਾਉ॥
ਕੂੜੀ ਕੰਮੀ ਰਾਮੁ ਨ ਰੀਝੈ ਸਾਹਿਬੁ ਸਚੁ ਪਤੀਜੈ[6]॥ ਬਿਨਾ ਗੁਰੂ ਕੀ ਮਤਿ ਕਮਾਈ ਕਿਉ ਕਰਿ ਸਾਚਾ ਭੀਜੈ[7]॥੧॥
ਰੇ ਮਨ ਸਿਮਰੁ ਗੁਪਾਲ ਗੁਸਾਂਈ ਸਾਹਿਬੁ ਸਿਰਜਨਹਾਰਾ॥
ਦਰਬਾਰੀ ਕੂੜ ਕੂੜੋ ਹੋਇ ਜਾਸੀ ਸਚੁ ਸਬਦ ਨਿਸਤਾਰਾ॥ ੨॥ ੧੯॥ ੭੯॥

ਰਾਗੁ ਸਾਰੰਗ ॥

207.ਅ ਸਾਧੋ ਸੋਧਹੁ ਕਥਾ ਪੁਰਾਣੀ॥ ਸੋਈ ਕਰਹੁ ਕਮਾਵਹੁ ਸੋ /ਈ ਜੋ ਲਿਖਿਆ ਗੁਰਬਾਣੀ॥ ੧॥ ਰਹਾਉ॥
ਜੋ ਪ੍ਰਭ ਕਰੇ ਸੋਈ ਸੁਖੁ ਮਾਨਹੁ ਸਾ ਭਲੀ ਜੋ ਪ੍ਰਭ ਕੋ ਭਾਣੀ॥
ਓਤਿ ਪੋਤਿ[8] ਆਪੇ ਪਰਮੇਸੁਰੁ ਸੂਤ ਏਕ ਜਿਉ ਤਾਣੀ॥ ੧॥
ਸਭ ਕੋ ਚਲਿਆ ਜਾਂਦਾ ਦਿਸੈ ਜਿਉ ਜਿਉ ਅਉਧਿ ਵਿਹਾਣੀ[9]॥
ਦਰਬਾਰੀ ਮਨ ਮਹਿ ਸੋਧ ਚਲਹੁ ਅਬ ਏਹਾ ਸਚੁ ਨੀਸਾਣੀ॥ ੨॥ ੨੦॥ ੮੦॥

---

1. ਬਚਨ 2. ਤਪਦੇ ਅਥਵਾ ਕ੍ਰੋਧ ਵਿੱਚ ਆਉਂਦੇ 3. ਸ਼ਾਮ ਜਾਂ ਕ੍ਰਿਸ਼ਨ 4. ਸਰੀਰ ਨੂੰ ਭਾਵ ਮਨੁੱਖਾ ਜਨਮ 5. ਕੱਚੀ, ਸੰਸਾਰਿਕ 6. ਪਤੀਜਦਾ ਹੈ, ਪ੍ਰਸੰਨ ਹੁੰਦਾ ਹੈ 7. ਭਿਜਦਾ ਹੈ, ਪਸੀਜਦਾ ਜਾਂ ਰੀਝਦਾ ਹੈ 8. ਤਾਣਾ ਪੇਟਾ 9. ਉਮਰ ਬੀਤਦੀ ਹੈ

**ਰਾਗੁ ਸਾਰੰਗ॥ ਦੁਪਦੇ॥ ਘਰੁ ੪॥**

ਮੋ ਕਉ ਰਾਖਹੁ ਅਬਿ ਕੀ ਬਰੀਆ[1]॥ ਤੂ ਨਿਰਮਲੁ ਨਾਰਾਇਣੁ ਨਿਰਭਉ ਮੈਂ ਬਹੁ ਐਬੀ[2] ਭਰੀਆ॥੧॥ ਰਹਾਉ॥
ਐਸੀ ਮੋ ਸੰਗਿ ਕਰਹੁ ਗੁਸਾਂਈ ਜਿਉ ਸੰਗਿ ਕਰੀ[3] ਕੇ ਕਰੀਆ॥
ਭਾਗ ਪਇਆ ਅਬਿ ਸਰਨਿ ਤੁਮਾਰੀ ਜਮ ਕਾ ਡਰੁ ਸੁਣਿ ਡਰੀਆ॥ ੧॥
ਗਜ ਗਨਕਾ ਕੁਬਜਾ ਜਿਉ ਉਧਰੀਆ ਅਹਿਲਿਆ ਸਿਲਾ ਉਧਰੀਆ॥
ਨਾਨਕ ਪੰਥੀ ਭਣੇ ਦਰਬਾਰੀ ਦੇਹੁ ਰਾਮੁ ਨਾਮੁ ਨਰਹਰੀਆ॥ ੨॥ ੧॥ ੮੧॥

**ਰਾਗੁ ਸਾਰੰਗ ॥**

ਮਨਮੋਹਨੁ ਪਿਆਰਾ ਮੇਰਾ॥ ਜਮ ਕਾ ਗਮੁ ਕਹੁ ਕਹਾਂ ਬੇਆਪੇ ਮੈ ਭਰਵਾਸਾ ਹਰਿ ਪ੍ਰਭ ਕੇਰਾ॥ ੧॥ ਰਹਾਉ॥
ਜਿਨ ਕਉ ਆਸ ਭਰੋਸਾ ਪ੍ਰਭ ਕਾ ਤਹਾਂ ਨ ਪਾਇ ਜਮ ਕਾ ਡੇਰਾ॥
ਜਿਨ ਮਨ ਦੁਰਮਤਿ ਦੁਬਿਧਾ ਬਿਆਪੀ ਸੇ ਹੋਹਿ ਜਮਾ ਕੀ ਜੇਰਾ[4]॥ ੧॥
ਤੂ ਸਮਰਥੁ ਸਭਨਾ ਸਿਰਿ ਸੁਆਮੀ ਆਦ ਕਦੀਮੀ[5] ਮੈਂ ਜਨੁ ਤੇਰਾ॥
ਨਾਨਕ ਪੰਥੀ ਜਨੁ ਦਰਬਾਰੀ ਕਰ ਰਖਹੁ ਅਪਨਾ ਚੇਰਾ॥ ੨॥ ੨॥ ੮੨॥

**ਰਾਗੁ ਸਾਰੰਗ ॥**

ਰਾਖ ਲੇਹੁ ਮੋ ਕਉ ਕਰ ਅਪਨਈਯਾ॥ ਤੇਰੀ ਓਟ ਲਈ ਜਗਜੀਵਨ ਕਰਨ ਕਾਰਨ ਸਮਰਥ ਗੁਸਈਯਾ[6]॥੧॥ ਰਹਾਉ॥
ਤੂੰਹੇ ਤੂਹੇ ਕਰਨੇਹਾਰਾ ਦੀਨ ਦਿਆਲਿ ਦਮੋਦਰ ਦਯਾ[7]॥ ਭਗਤਿ ਵਛਲੁ ਭਗਵਾਨੁ ਗੁਸਾਂਈ ਬਲਭਦ੍ਰ ਕੋ ਭਯਾ[8]॥੧॥
ਕਰਿ ਕਰਿ ਵੇਖੇ ਕੀਤਾ ਆਪਣਾ ਆਪੇ ਆਪ ਕਨੀਆ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਸਰਨਿ ਸਰਨਯਾ॥ ੨॥ ੩॥ ੮੩॥

**ਰਾਗੁ ਸਾਰੰਗ ॥**

ਅਬ ਹਮ ਸਰਨਿ ਸਿਰੀ ਭਗਵਾਨਾ॥ ਤੁਧੁ ਬਿਨੁ ਦੂਸਰੁ ਅਉਰੁ ਨ ਕੋਈ ਤੂਹੇ ਬੀਨਾ ਦਾਨਾ[9]॥੧॥ ਰਹਾਉ॥
ਭਾਂਤਿ ਭਾਂਤਿ ਕਰਿ ਜਗਤੁ ਉਪਾਇਆ ਰੰਗ ਰੂਪ ਕਰਿ ਨਾਨਾ[10]॥
ਕਉਣ ਕਉਣ ਗੁਣ ਕੀਤੇ ਕਰਤੇ ਹਰਿ ਪ੍ਰਭ ਗੁਣੀ ਨਿਧਾਨਾ[11]॥ ੧॥
ਸਚੁ ਨਾਮੁ ਸਿਮਰੇ ਸੋ ਸਾਧੂ ਲਿਖਿਆ ਧੁਰ ਪਰਵਾਨਾ॥
208.ਓ ਦਰਬਾਰੀ ਰਬ ਰਜਾਂਈ[12] ਅਗੇ ਚਲੇ ਕਉਨ ਬਹਾਨਾ/॥ ੨॥ ੪॥ ੮੪॥

**ਰਾਗੁ ਸਾਰੰਗ ॥**

ਮੈ ਅਬ ਲੀਨੀ ਪ੍ਰਭ ਕੀ ਓਟਾ॥ ਬੇਪਰਵਾਹੁ ਅਥਾਹ ਬਿਸੰਭਰੁ ਜਾ ਕੈ ਕੋਇ ਨ ਤੋਟਾ॥੧॥ ਰਹਾਉ॥
ਮੈ ਅਉਗਣਿ ਗੁਣ ਕੋਈ ਨਾਹੀ ਭਰੀ ਗੁਨਾਹੀ ਪੋਟਾ[13]॥
ਤੇਰਾ ਨਾਉ ਪਇਆ ਮੇਰੇ ਮਾਥੇ ਮੈਂ ਆਦਿ ਅੰਤ ਕਾ ਖੋਟਾ॥੧॥
ਤੇਰੀ ਨਜਰਿ ਹੋਵੈ ਇਕੁ ਭੇਰਾ ਲਗੇ ਨ ਜਮ ਕੀ ਚੋਟਾ॥
ਦਰਬਾਰੀ ਕਾਗਦ ਧਰਮ ਰਾਇ ਕੇ ਫਾਰ ਕਰੇ ਪ੍ਰਭੁ ਛੋਟਾ[14]॥੨॥੫॥੮੫॥

**ਰਾਗੁ ਸਾਰੰਗ ॥**

ਅਬਿ ਮੈਂ ਪ੍ਰਭ ਕੀ ਲਹੀ ਪਨਾਹਾ[15]॥ ਕ੍ਰਿਪਾ ਕਰੇ ਦੈਆਲੁ ਦਮੋਦਰੁ ਕਾਟੇ ਜਮ ਕਾ ਫਾਹਾ॥੧॥ ਰਹਾਉ॥
ਦੁਇ ਕਰ[16] ਜੋਰਉ ਕਰਉ ਜੋਦਰੀਆ[17] ਰਾਖਹੁ ਅਪਨੀ ਸਰਨਾ॥
ਮੋਹ ਅਨਾਥੁ ਗਰੀਬੁ ਵਿਚਾਰਾ ਜਿਉ ਤਿਉ ਤੇਰਾ ਕਰਨਾ॥
ਭਗਤਿਹੀਣੁ ਮੈਂ ਨੀਚੁ ਮਹਾਂ ਪਸੁ[18] ਤੇਰਾ ਪਰਨਾ[19] ਲੀਨਾ॥
ਨਾਨਕ ਪੰਥੀ ਕਹੈ ਦਰਬਾਰੀ ਤੂੰ ਜਲੁ ਮੈਂ ਜਲ ਮੀਨਾ॥੨॥੬॥੮੬॥

---

1. ਵਾਰੀ 2. ਐਬਾਂ ਨਾਲ ਗੁਨਾਹਾਂ ਨਾਲ 3. ਹਾਥੀ ਨਾਲ (ਜਿਸਦੇ ਫੁੱਲ ਭੇਟ ਕਰਨ ਤੇ ਤੂੰ ਤੁਰੰਤ ਮਗਰਮੱਛ ਤੋਂ ਬਚਾਇਆ) 4. ਅਧੀਨ, ਗੁਲਾਮ 5. ਮੁੱਢ ਤੋਂ, ਪੁਰਾਣੇ ਸਮੇਂ ਤੋਂ (ਕਦੀਮ) 6. ਗੁਸਾਈਂ, ਮਾਲਿਕ 7. ਦਇਆ ਵਾਨ 8. ਬਲਰਾਮ ਦੇ ਭਰਾ ਕ੍ਰਿਸ਼ਨ ਜੀ 9. ਵੇਖਣ ਵਾਲਾ ਅਤੇ ਜਾਨਣ ਵਾਲਾ (ਦਾਨਾ) 10. ਅਨੇਕ ਪ੍ਰਕਾਰ ਦਾ 11. ਖਜਾਨਾ, ਭੰਡਾਰ 12. ਰੱਬ ਦੀ ਰਜਾਅ 13. ਗੁਨਾਹਾਂ ਦੀ ਪੋਟਲੀ 14. ਛੋਟਾਂ (ਕਾਗਜ ਪਾੜ ਕੇ ਛੋਟ ਕਰਵਾ ਦੇਵੇ) 15. ਸਰਣ 16. ਹੱਥ 17. ਬੇਨਤੀ 18. ਪਸ਼ੂ 19. ਆਸਰਾ

**ਰਾਗੁ ਸਾਰੰਗ ॥**

ਦੇਖੁ ਤਮਾਸਾ ਅਪਨੀ ਨੈਨੀ॥ ਅਚਰਜੁ ਖੇਲੁ ਕੀਆ ਪਰਮੇਸਰੁ ਸਮਝਹੁ ਗੁਰ ਕੀ ਬੈਨੀ[1]॥੧॥ ਰਹਾਉ॥
ਸਦਾ ਅਭੁੱਲੁ ਨਾ ਭੁੱਲੇ ਕਬਹੀ ਮਿਟੇ ਨ ਲਿਖਿਆ ਲੇਖੋ॥
ਅਉਰ ਸਭਸ ਸਿਰਿ ਕਲਮ ਵਗਾਈ ਕਰਤਾ ਪੁਰਖੁ ਅਲੇਖੋ[2]॥ ੧॥
ਜਾ ਕੋ ਰੂਪ ਨ ਰੇਖਿਆ ਕਾਈ ਸੋ ਸਿਮਰਹੁ ਸਿਰਜਨਹਾਰਾ॥
ਨਾਨਕ ਪੰਥੀ ਭਣੇ ਦਰਬਾਰੀ ਹੋਵੈ ਪਾਰ ਉਤਾਰਾ॥ ੨॥ ੭॥ ੮੭॥

**ਰਾਗੁ ਸਾਰੰਗ ॥**

ਸਾਧੋ ਦੇਖਹੁ ਏਹੁ ਤਮਾਸਾ॥ ਬਿਨੁ ਮੁਣੀਆਦੀ[3] ਕੰਧ ਉਸਾਰੀ ਮਾਸ ਮਵਾਸੇ[4] ਸਾਸਾ[5]॥੧॥ ਰਹਾਉ॥
ਤ੍ਰਿਸਨਾ ਘਣੀ ਸਾਂਤਿ ਨਹਿ ਆਵੈ ਪੂਰਨੁ ਹੋਇ ਨ ਆਸਾ॥
ਜਾ ਕਾ ਮੇਚੁ ਨਹੀਂ ਕੁਛੁ ਆਵੈ ਜੈਸੇ ਊਚ ਅਕਾਸਾ॥ ੧॥
ਫੂਕ ਗਈ ਢਹਿ ਢੇਰੀ ਹੋਸੀ ਖਿਨ ਮਹਿ ਹੋਗੁ ਬਿਨਾਸਾ॥
ਨਾਨਕ ਪੰਥੀ ਕਹੈ ਦਰਬਾਰੀ ਏਹੁ ਤਮਾਸਾ ਖਾਸਾ[6]॥ ੨॥ ੮॥ ੮੮॥

**ਰਾਗੁ ਸਾਰੰਗ ॥**

ਸਭ ਜੀ ਤੁਮਰੇ ਤੂ ਸਭਨਾ ਕੇਰਾ॥ ਸਭਿ ਤੁਧੁ ਸੇਵਹਿ ਤੂੰ ਸਾਂਝਾ ਸਾਹਿਬੁ ਸਭੁ ਜਗੁ ਤੇਰਾ॥ ੧॥ ਰਹਾਉ॥
ਕਹੰਉ ਬੇਨਤੀ ਸੁਣੁ ਪ੍ਰਭ ਮੇਰੇ ਤੁਧੁ ਆਗੇ ਅਰਦਾਸ॥
ਦਰਸਨੁ ਦੀਜੈ ਢਿਲਿ ਨ ਕੀਜੈ ਪੂਰਹੁ[7] ਮਨ ਕੀ ਆਸ॥ ੧॥
ਤੂੰ ਦਾਤਾ ਜਾਚਕੁ ਜਗੁ ਸਾਰਾ ਸਭਨਾ ਦਾਨੁ ਦਿਵਾਵਹਿ॥
208.ਅ ਨਾਨਕ ਪੰਥੀ ਕਹੈ ਦਰ / ਬਾਰੀ ਸਭ ਜਸ ਤੇਰਾ ਗਾਵਹਿ॥੨॥੯॥੮੯॥

**ਰਾਗੁ ਸਾਰੰਗ ॥**

ਅਬ ਮਨੁ ਠਾਕਰ ਸੇਤੀ ਲਾਗਾ॥ ਹਰਿ ਕਾ ਜਸੁ ਸੋਈ ਜਨੁ ਗਾਵੈ ਜਾ ਕੇ ਮਸਤਕਿ ਭਾਗਾ॥ ੧॥ ਰਹਾਉ॥
ਸਾਕਤੁ ਸਾਂਧੁ ਨ ਹੋਵੈ ਕਬਹੂੰ ਹੰਸੁ ਨ ਹੋਵੈ ਕਾਗਾ[8]॥ ਮੋਤੀ ਚੋਗ ਚੁਗਾਈਐ ਭਾਵੈ ਬਿਸਟਾ[9] ਖਾਇ ਅਭਾਗਾ॥੧॥
ਪਾਰਸ ਭੇਟੈ ਲੋਹਾ ਕੰਚਨੁ ਸਾਧ ਸੰਗ ਹੋਇ ਸਾਧਾ॥
ਦਰਬਾਰੀ ਸੇ ਨਰ ਥਾਏ ਪਾਂਇ ਜਿਨ ਹਰਿ ਹਰਿ ਨਾਮੁ ਅਰਾਧਾ[10]॥ ੨॥ ੧੦॥ ੯੦॥

**ਰਾਗੁ ਸਾਰੰਗ ॥**

ਮਨ ਰੇ ਚੀਤਿ ਆਏ ਸੁਖੁ ਹੋਈ॥ ਤਿਨ ਕਉ ਸੰਸਾ ਕਹਾ ਬਿਆਪੇ ਹਰਿ ਹਰਿ ਸਿਮਰੇ ਜੋਈ॥੧॥ ਰਹਾਉ॥
ਚਿਤਿ ਆਵੈ ਤਾ ਚਿੰਤਾ ਬਿਨਸੇ ਦੂਖੁ ਨ ਲਾਗੇ ਕੋਈ॥
ਸਦਾ ਚਿਤਾਰਹੁ ਰਾਮ ਨਾਮੁ ਤੁਮ ਬਿਨਸੇ[11] ਦੁਬਿਧਾ ਦੋਈ॥ ੧॥
ਰਾਮ ਰਟੇ ਰਸਨਾ ਰਸ ਪਾਗੀ[12] ਕਾਟੇ ਪਾਪ ਅਸੰਖਾ॥
ਦਰਬਾਰੀ ਹਰਿ ਜਨੁ ਮਾਂਹਿ ਮਨੁਖਾ ਹੰਸ ਬਨੇ ਵਿਚਿ ਪੰਖਾ[13]॥ ੨॥ ੧੧॥ ੯੧॥

**ਰਾਗੁ ਸਾਰੰਗ ॥**

ਪੰਚ ਪੰਚੀਸ[14] ਮਹਬਲ ਜੋਧੇ॥ ਮੋਹ ਗਰੀਬੁ ਅਧੀਨੁ ਬਿਚਾਰਾ ਸਾਧੇ ਜਾਂਹਿ ਨ ਸੋਧੇ॥੧॥ ਰਹਾਉ॥
ਕਾਮੁ ਕ੍ਰੋਧੁ ਅਰੁ ਲੋਭੁ ਮੋਹੁ ਅਹੰਕਾਰੁ ਜਣਾਵੈ ਆਪੋ॥
ਤਿਨ ਕਉ ਪੰਚੇ ਪਹੁਚ ਨ ਮਾਰਹਿ ਜਿਹ ਘਟਿ ਹਰਿ ਪ੍ਰਤਾਪੋ[15]॥ ੧॥
ਦੀਨ ਦਿਆਲ ਗੋਪਾਲ ਗੁਸਾਂਈ ਕਰਤਾ ਪੁਰਖੁ ਮੁਰਾਰੀ॥
ਜਿਉ ਜਾਨਹੁ ਤਿਉ ਰਾਖਹੁ ਪ੍ਰਭ ਜੀ ਤੁਮਰਾ ਜਨੁ ਦਰਬਾਰੀ॥ ੨॥ ੧੨॥ ੯੨॥

---

1. ਬਚਨ 2. ਜਿਸਦਾ ਲੇਖਾ ਨਹੀਂ 3. ਬੁਨਿਆਦ ਤੋਂ ਬਿਨਾ ਭਾਵ ਨੀਂਹ ਤੋਂ ਬਿਨਾ 4. ਸਰੀਰ ਦੇ ਵਿੱਚ 5. ਸਵਾਸ, ਸਾਹ 6. ਵਿਸ਼ੇਸ਼ ਕਿਸਮ ਦਾ 7. ਪੂਰੀ ਕਰੋ 8. ਕਾਂ 9. ਗੰਦਗੀ 10. ਅਰਾਧਨਾ ਕੀਤੀ 11. ਨਾਸ਼ ਹੋ ਜਾਵੇ 12. ਪੱਕੀ ਹੋ ਗਈ, ਪੱਕ ਗਈ 13. ਪੰਛੀਆਂ ਵਿੱਚ 14. ਕਾਮ ਕ੍ਰੋਧ ਆਦਿ ਪੰਜ ਅਤੇ ਪੰਜਾਂ ਦੀਆਂ ਪੰਜ ਪੰਜ ਪ੍ਰਵਿਰਤੀਆਂ 15. ਪ੍ਰਭੂ ਦਾ ਪ੍ਰਤਾਪ ਹੈ

**ਰਾਗੁ ਸਾਰੰਗ ॥**

ਤੂ ਕਰਤਾ ਪੁਰਖੁ ਮੁਰਾਰੀ॥ ਦੀਨ ਦਿਆਲ ਦਮੋਦਰੁ[1] ਕਰਤਾ ਸ੍ਰੀ ਕ੍ਰਿਸ਼ਨ ਬਨਿਵਾਰੀ॥ ੧॥ ਰਹਾਉ॥
ਬਖਸੰਦਾ ਬਿਧਾਤਾ ਸੁਖ ਕਾ ਦਾਤਾ ਕਰਨ ਕਰਾਵਨਜੋਗਾ॥
ਆਪਿ ਵਿਛੋੜੇ ਆਪਿ ਮਿਲਾਵੈ ਆਪੇ ਕਰੇ ਸੰਜੋਗਾ॥ ੧॥
ਸਭ ਕੁਝੁ ਤੇਰਾ ਕੀਤਾ ਹੋਂਦਾ ਤੂਹੇ ਕਰਨੇਹਾਰਾ॥
ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਸਰਨ ਮੁਰਾਰਾ॥ ੨॥ ੧੩॥ ੯੩॥

**ਰਾਗੁ ਸਾਰੰਗ ॥**

ਗੋਬਿੰਦ ਗੋਕਲ ਚੰਦ ਗੁਸਾਂਈ॥ ਪ੍ਰਤਪਾਲ ਕਰੇ ਕਰਤਾ ਸਭਨਾ ਕੀ ਮਾਤ ਤਾਤ[2] ਕੀ ਨਿਆਈ॥ ੧॥ ਰਹਾਉ॥
ਤੇਰਾ ਜੋਰੁ ਤਾਣੁ ਭਰੋਸਾ ਤੇਰੀ ਲਈ ਤੁਮਾਰੀ ਟੇਕਾ[3]॥ ਜਿਨ ਇਕੁ ਪਛਾਤਾ ਸਾਹਿਬੁ ਤਾ ਕਾ ਨਾਉ ਬਬੇਕਾ॥ ੧॥
209.ੳ ਵਾਹ /ਗੁਰੂ ਕਾ ਪਰਨਾ[4] ਲੀਜੈ ਵਾਹਗੁਰੂ ਜਪ ਲਾਹਾ॥
ਦਰਬਾਰੀ ਸਤਿਗੁਰੁ ਸਰਨਿ ਸਿਧਾਵਹੁ ਪਾਇ ਨ ਜਮ ਕਾ ਫਾਹਾ॥ ੨॥ ੧੪॥ ੯੪॥

**ਰਾਗੁ ਸਾਰੰਗ॥ ਪੜਤਾਲ ਘਰੁ ੫॥**

ਰਾਮ ਰਾਮ ਰਾਮਾ ਜਪੁ ਮਨ ਰਾਮ ਰਾਮ ਰਾਮਾ॥ ਹਰੇ ਕ੍ਰਿਸ਼ਨ ਸਿਆਮਾ[5]। ੧॥ ਰਹਾਉ॥
ਸੰਤਨ ਕੀ ਸਰਨਿ ਗਹੁ ਰਾਮ ਮੁਖਹੁ ਕਹੁ॥ ਗੁਰ ਕ੍ਰਿਪਾਲੁ ਦੀਨ ਦਿਆਲੁ ਕਰੇ ਪੂਰਨ ਕਾਂਮ॥
ਬਿਨਸੇ ਭਰਮ ਮੋਹ ਮਾਇਆ ਸੰਤਨ ਕੀ ਸਰਨ ਆਇਆ॥ ਸਾਧੂ ਕੀ ਧੂਰ ਦੀਜੈ ਪਾਵਉ ਸੁਖ ਬਿਸਰਾਮ॥ ੧॥
ਸਾਧੂ ਸੁ ਪ੍ਰਸੰਨ ਹੋਇ ਨ ਦੂਖ ਪਾਪੁ ਲਗੈ ਕੋਇ॥ ਸੰਤਨ ਕਾ ਸਦਕਾ ਜਮ ਜੋਹੇ ਨਾ ਆਇ ਕੇ॥
ਜਨੁ ਕਹੇ ਦਰਬਾਰੀ ਸਰਨਿ ਪਰੇ ਜੀ ਤੁਮਾਰੀ॥ ਜਿਉ ਜਾਣਹੁ ਤਿਉ ਰਾਖਹੁ ਮੈਂ ਪਗੀ[6] ਪਇਆ ਧਾਇ ਕੇ॥ ੨॥ ੧॥ ੯੫॥

**ਰਾਗੁ ਸਾਰੰਗ ॥**

ਜਪ ਮਨ ਮਧਸੂਦਨ ਮਨਮੋਹਨ ਹਰ ਮਾਧੋ ਪਿਆਰੇ॥ ੧॥ ਰਹਾਉ॥
ਸ੍ਰਵਨ ਹਰਿ ਜਸੁ ਰਸਨਾ ਰਾਮ ਹਰਿ ਨੈਨ ਸਾਧੂ ਦਰਸ ਪੇਖੁ[7] ਭਾਈ॥
ਕਰਨ ਕਰਾਵਨੋ ਸਰਨਜੋਗਾ ਹਰੀ ਦੀਨ ਦਿਆਲੁ ਗੋਪਾਲੁ ਬਿਸੰਭਰੋ[8] ਸੰਤ ਸਹਾਇ ਸਹੀ ਸੁਖਿਦਾਈ॥ ੧॥
ਵਾਹੁ ਗੁਰੂ ਵਾਹੁ ਵਾਹੁ ਪਤਿਤ ਪਾਵਨ ਪਾਤਿਸਾਹਿ॥
ਸਰਨਸੂਰੁ[9] ਭਰਪੂਰੁ ਸੁਆਮੀ ਅਪਰ ਅਪਾਰ ਮੁਰਾਰੀਆ॥
ਦਰਬਾਰੀ ਸਰਨਾਇ ਰਘੁਰਾਇ ਰਾਮ ਰਾਇ ਹਰਿ ਕ੍ਰਿਸਨ ਗੋਪਾਲ ਲਾਜ ਰਾਖਿ ਲੈ ਹਮਾਰੀਆ॥ ੨॥ ੨॥ ੯੬॥

**ਰਾਗੁ ਸਾਰੰਗ ॥**

ਜਪੁ ਰਾਮੁ ਸਿਵ ਲਾਗੁ ਅਹੰਕਾਰ ਕਉ ਤਿਆਗ ਕਰੇ ਕਾਮ ਪ੍ਰਭੁ ਪੂਰੇ॥ ੧॥ ਰਹਾਉ॥
ਚੀਤੁ ਲਾਉ ਹਰਿ ਧਿਆਉ ਗੁਣ ਗੋਪਾਲ ਗਾਉ ਸਦਾ ਹੁਇ ਸੰਤਨ ਕਾ ਚੇਰਾ॥
ਸੰਤਨ ਕੀ ਰੇਨ[9] ਚਾਹੌ ਦੀਜੀਏ ਕ੍ਰਿਪਾਲ ਲਾਲ ਮਨੋਰਥ ਮਨ ਮੇਰਾ॥ ੧॥
ਸੰਤ ਮੰਤੁ ਤਰੇ ਢੇਰੁ ਫਿਰੇ ਨਾਹਿ ਫੇਰਿ ਫੇਰਿ ਮੇਰ ਤੇਰ ਮੇਟ ਸਕਲ ਗਹੇ ਸਰਨਾਈ॥
ਸਰਨ ਸਰਨ ਧਰਨਿ ਧਰਨਿ ਚਰਨ ਕਮਲ ਦੀਨ ਬੰਧ ਦਰਬਾਰੀ ਕਉ ਰਾਖਿ ਲੇਹੁ ਕਰਨ ਕਾਰਨ ਸਾਈ॥ ੨॥ ੩॥ ੯੭॥

---

1. ਜਿਸਦੇ ਉਦਰ (ਪੇਟ) ਨੂੰ ਰੱਸੀ ਨਾਲ ਬੰਨ੍ਹਿਆ ਦਾਮ, ਉਦਰ ਭਾਵ ਕ੍ਰਿਸ਼ਨ 2. ਪਿਤਾ 3. ਆਸਰਾ, ਟੇਕ, ਓਟ 4. ਆਸਰਾ 5. ਸ਼ਿਆਮ ਭਾਵ ਕ੍ਰਿਸ਼ਨ 6. ਚਰਨਾਂ ਵਿੱਚ 7. ਵੇਖ 8. ਵਿਸ਼ਵ ਨੂੰ ਪਾਲਣਵਾਲਾ 9. ਉਹ ਸੂਰਮਾ ਜੋ ਆਪਣੀ ਸਰਨੀ ਆਏ ਦੀ ਰੱਖਿਆ ਕਰ ਸਕੇ 10. ਚਰਨ ਧੂੜੀ

**ਰਾਗੁ ਸਾਰੰਗ॥ ਅਸਟਪਦੀਆਂ॥ ਘਰੁ ੧॥**
**ੴ ਸਤਿਗੁਰੂ ਬਾਬਾ ਨਾਨਕੁ॥**
ਅਬਿ ਮੈ ਪਤਿਤ ਉਧਾਰਨੁ[1] ਪਾਇਆ॥
209.ਅ ਕਿਨੈ ਆਦਿ ਕਿਨੈ ਅੰਤਿ ਚਿਤਾਰਿਓ ਪਾਪੀ ਕਉ / ਨ ਤਰਾਇਆ॥ ੧॥ ਰਹਾਉ॥
ਕੋਲੀ ਕੰਨਿਆ ਬੈਕੁੰਠ ਪਠਾਏ[2] ਜਾ ਤੇਰਾ ਭੇਖੁ ਬਣਾਇਆ॥
ਬਿਰਦ ਅਪਨੇ ਕੀ ਲਾਜ ਪਈ ਜਬ ਅਪਨਾ ਬਿਰਦੁ ਰਖਾਇਆ॥ ੧॥
ਪੂੰਗੀਕ ਭੀ ਸਾਂਗ ਕੀਆ ਥਾ ਤੇਰਾ ਧਿਆਨੁ ਲਗਾਇਆ॥
ਧਿਆਨੁ ਕੀਏ ਜਮੁ ਜੋਹਿ ਨ ਸਾਕੈ ਤਾ ਬੈਕੁੰਠਿ ਪਠਾਇਆ॥ ੨॥
ਗਨਕਾ ਭਈ ਪਵਿਤ੍ਰ ਤਦ ਹੀ ਤੋਤੇ ਰਾਮੁ ਪੜਾਇਆ॥
ਪਾਪ ਪਹਾਰ[3] ਭਏ ਤਦਿ ਪਰਲੋ ਜਿਉ ਈਧਨ[4] ਅਗਨਿ ਜਲਾਇਆ॥ ੩॥
ਅਜਮਲ ਅੰਤ ਨਾਰਾਇਣੁ ਕਹਿਆ ਜਮੁ ਸੁਣ ਨਾਮੁ ਡਰਾਇਆ॥
ਜਮ ਕੀ ਕਹਾਂ ਮਜਾਲ ਕਹੇ ਕੁਛ ਜਾ ਅੰਤ ਸਮੇ ਚਿਤਿ ਆਇਆ॥ ੪॥
ਧ੍ਰੋਪਤਿ ਕਾ ਕੀਤਾ ਹੀ ਫਲਿਆ ਤਾ ਤੈ ਚੀਰੁ ਵਧਾਇਆ॥
ਸੁਦਾਮੇ ਦਾ ਦਾਲਦੁ ਤਬਿ ਕਾਟਿਆ ਜਾ ਕੰਮੂ[5] ਮੁਖ ਪਾਇਆ॥ ੫॥
ਡੁਬਦੇ ਸਰਨਿ ਲਈ ਸੀ ਹਾਥੀ ਤਾ ਤੁਧ ਆਇ ਛਡਾਇਆ॥
ਸਰਨੀ ਪਇਆ ਕੰਗਾਲੁ ਨ ਦੇਂਦਾ ਤੂੰ ਆਪਿ ਨਿਰੰਜਨੁ ਰਾਇਆ॥ ੬॥
ਦੈਤ ਦੁਸਟਿ ਤੈਂ ਮੁਕਤਿ ਪਠਾਏ ਜੋ ਅਪਨੀ ਹਥੀ ਘਾਇਆ॥
ਲੋਹੇ ਪਾਰਸੁ ਭੇਟਿਆ ਵੈਰ ਭਾਇ[6] ਜਨਮੁ ਵਟਾਇਆ॥ ੭॥
ਜੇ ਪਤਿਤ ਉਧਾਰਨੁ ਨਾਮੁ ਧਰਾਇਆ ਤਾ ਮੈਂ ਕਦਿ ਧਰਮੁ ਕਮਾਇਆ॥
ਮੈਂ ਤਾ ਪਾਪ ਕਰਤ ਬਹੁਤ ਥਾਕਾ ਮੋ ਪਹਿ ਕਿਉਂ ਨਹੀ ਆਇਆ॥ ੮॥
ਪਤਿਤਾ ਤੇ ਪਤਿਤ ਮਹਾਂ ਅਪਰਾਧੀ ਬਹੁ ਪਾਪ ਕਰਾਇਆ॥
ਮੈਂ ਜੇਹੇ ਤੇ ਕਦਹੁ ਉਧਾਰੇ ਕੀਤਾ ਅਪਣਾ ਪਾਇਆ॥ ੯॥
ਸੇ ਪਾਪੀ ਕਹੁ ਖਾਂ ਕਿਸ ਕੀਏ ਜਿਨਿ ਮੁਖਿ ਰਾਮੁ ਅਲਾਇਆ॥
ਦਰਬਾਰੀ ਕਉ ਆਇ ਦਰਸਨੁ ਦੇਵਹੁ ਭੂਪਤਿਤ ਉਧਾਰਨੁ ਰਾਇਆ[7]॥ ੧੦॥ ੧॥ ੯੮॥

**ਰਾਗੁ ਸਾਰੰਗ ॥**
ਅਬ ਮੈ ਗਰਬ ਪਰਹਾਰੀ[8] ਗਾਇਆ॥ ਜਿਨਿ ਜਿਨਿ ਗਰਬੁ ਕੀਆ ਅਹੰਕਾਰੀ ਸੇ ਸਭਿ ਮਾਰ ਪਚਾਇਆ॥ ੧॥ ਰਹਾਉ॥
ਗਰਬੁ ਕੀਆ ਸੰਖਾਸੁਰ ਦਾਨੋ ਬਿਧਿ[9] ਕੇ ਬੇਦ ਚੁਰਾਇਆ॥
ਸਪਤ ਸਮੁੰਦ੍ ਗੜਾੜੁ[10] ਜਹਾਂ ਥਾ ਤਹਿ ਤੇ ਲੈ ਹਰਿ ਘਾਇਆ॥ ੧॥
ਹਰਣਕੱਸਪ ਹਰਨਾਕਸ ਜਉੜੇ ਦੁਹਾਂ ਕੁਰਾਹੁ[11] ਚਲਾਇਆ॥
ਰਾਮ ਨਾਮ ਲੋਪੁ ਕਰਿ ਦੀਆ ਅਪਨਾ ਨਾਮੁ ਜਪਾਇਆ॥ ੨॥
210.ੳ ਦੋਨੋ ਮਾਰ ਧਰਨ ਠਹਿਰਾਈ ਪਹਿਲਾਦੁ ਭਗਤੁ ਲੜਿ ਲਾ/ ਇਆ॥
ਰਾਵਣ ਕੁੰਭ ਕਾਨ[12] ਅਹੰਕਾਰੀ ਜਿਨਾ ਅਧਰਜ ਰਚਾਇਆ॥
ਲੰਕ ਭਭੀਖਨ ਕਉ ਪ੍ਰਭ ਬਖਸੀ ਰਾਵਨੁ ਮਾਰ ਖਪਾਇਆ॥ ੩॥
ਕੰਸ ਕੇਸ ਦੋਵੈ ਫੜ ਕੁਠੇ[13] ਉਗਰਸੈਨ ਵਡੀਆਇਆ॥
ਗਰਬ ਪ੍ਰਹਾਰ ਕਰੇ ਮੇਰਾ ਗੋਬਿੰਦੁ ਗਰੀਬ ਨਿਵਾਜ ਦਿਖਾਇਆ॥ ੪॥

---

1. ਪਾਪੀਆਂ ਨੂੰ ਤਾਰਨ ਵਾਲਾ 2. ਇਸ ਸ਼ਬਦ ਵਿੱਚ ਆਏ ਨਾਵਾਂ ਬਾਰੇ ਵੇਖੋ ਅੰਤਿਕਾ-1 3. ਪਾਪਾਂ ਦੇ ਪਹਾੜ 4. ਬਾਲਣ ਨਾਲ 5. ਚਉਲਾਂ ਦੇ ਦਾਣੇ 6. ਵੈਰ ਨੂੰ ਮਿਟਾ ਕੇ ਪਿਆਰ ਪੈਦਾ ਕੀਤਾ 7. ਰਾਜਾ 8. ਹੰਕਾਰ ਦਾ ਨਾਸ਼ ਕਰਨ ਵਾਲਾ ਭਾਵ ਪ੍ਰਭੂ 9. ਬ੍ਰਹਮਾ 10. ਸਮੁੰਦਰ ਵਿੱਚ ਅਨੁਮਾਨਿਆ ਇਕ ਮੋਘਾ (ਗਾੜ) ਹੈ ਜਿਸ ਵਿੱਚ ਪਾਣੀ ਗਰਕ ਹੁੰਦਾ ਰਹਿੰਦਾ ਹੈ 11. ਗਲਤ ਰਾਹ 12. ਜਿਸਦੇ ਕੰਨ ਘੜੇ (ਕੁੰਭ) ਜੇਹੇ ਹਨ 13. ਕੰਸ ਨੂੰ ਕੇਸਾਂ ਤੋਂ ਫੜਕੇ ਮਾਰ ਦਿੱਤਾ

ਸਿਸਿਪਾਲੁ[1] ਜਰਾਸੰਧ[2] ਪਰਹਾਰੇ ਰੁਕਮਨਿ[3] ਲੈ ਘਰ ਆਇਆ॥
ਦੁਸਟ ਬੁਧੁ[4] ਮੂਆ ਸੁਤ ਕੈ ਦੁਖ ਮਦਨ ਸਿੰਘ[5] ਜਦ ਘਾਇਆ॥ ੫॥
ਤ੍ਰਿਣਾਵਰਤੁ[6] ਮਰੀਚ[7] ਪਰਹਾਰੇ ਜਿਨਿ ਮਨ ਗਰਬ ਵਧਾਇਆ॥
ਅਨੇਕ ਦੈਤ ਰਾਖਸ ਰਿਪ[8] ਮਾਰੇ ਦੁਰਮਤਿ ਮੈਲੁ ਗਵਾਇਆ॥ ੬॥
ਗਰਬ ਗਲੰਦੀ ਆਈ ਪਾਛੇ ਤੈ ਕਿਉ ਗਰਬ ਕਰਾਇਆ॥
ਗਰਬ ਗਵਾਇਣ ਸਾਹਿਬੁ ਮੇਰਾ ਬੇਦੁ ਪੁਰਾਣੁ ਸੁਣਾਇਆ॥ ੭॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਸਿਧਾਇਆ॥
ਗਰੀਬ ਨਿਵਾਜੁ ਗਰਬ ਪਰਹਾਰੀ ਸੁਣ ਸੁਣਿ ਮੈ ਜਸੁ ਗਾਇਆ॥ ੮॥ ੨॥ ੯੯॥

**ਰਾਗੁ ਸਾਰੰਗ ॥**

ਭਗਤਿ ਵਛਲੁ ਭਗਵਾਨ ਕਹਾਇਆ॥
ਭਗਤਾ ਕਹੀ ਸੁ ਠਾਕੁਰ ਮਾਨੀ ਠਾਕਰੁ ਭਗਤਾ ਹਾਥਿ ਬਿਕਾਇਆ॥ ੧॥ ਰਹਾਉ॥
ਅਟਲ ਪਦਵੀ ਧ੍ਰੂ ਕਉ ਪ੍ਰਭ ਦੀਨੀ ਤਖਤਿ ਪਹਿਲਾਦ ਬਹਾਇਆ॥
ਨਰ ਸਿੰਘ ਰੂਪ ਕੀਆ ਪਰਮੇਸੁਰੁ ਕਰ ਅਪਨੇ ਚੌਰ ਝੁਲਾਇਆ॥ ੧॥
ਧ੍ਰੋਪਤਿ ਕੀ ਪ੍ਰਭ ਪੈਜ ਸਵਾਰੀ ਪਾਰਥ[9] ਰਥ ਹਕਿਵਾਇਆ॥
ਬਿਪ੍ਰ[10] ਸੁਦਾਮੇ ਦਾ ਦਾਲਧ[11] ਕਟਿਆ ਸਾਗੁ ਬਿਦਰ ਕੈ ਖਾਇਆ॥ ੨॥
ਚੰਦ੍ਰਹਾਂਸ ਕੀ ਰਖਿਆ ਕੀਨੀ ਮਦਨੁ ਦੁਸਟ ਬੁਧੁ ਘਾਇਆ॥
ਬਿਖੁ ਤੇ ਬਿਖਿਆ[12] ਕਰਿ ਦਿਖਲਾਈ ਕੌਤਕੁ ਏਹੁ ਬਣਾਇਆ॥ ੩॥
ਨਾਮਦੇਵ ਕੀ ਛਾਨ ਛਵਾਈ ਦੇਹੁਰਾ ਤੁਰਤ ਫਿਰਾਇਆ॥
ਮੂਈ ਗਊਜੀਵਾਈ ਠਾਕੁਰੁ ਅਚਰਜੁ ਕਰਿ ਦਿਖਿਲਾਇਆ॥੪॥
ਕੰਬੀਰ ਲੀਏ ਕੇਸੋ[13] ਬਨਿ ਨਾਈ ਸੈਨ[14] ਬਨਾਇਆ॥
ਨਰਸੀ ਕੀ ਹੁੰਡੀ ਪ੍ਰਭ ਤਾਰੀ ਸਾਵਲ ਸਾਹੁ[15] ਸਦਾਇਆ॥
ਸਧਨੇ ਕੀ ਪ੍ਰਤਿੰਗਿਆ ਰਾਖੀ ਗਊਆ ਚਿਹਨੁ[16] ਮਿਟਾਇਆ॥
ਜੈਦੇਵ ਭਗਿਤ ਕੀ ਕਵਤਾ ਸਵਰੀ ਅਛਰੁ[17] ਆਇ ਲਿਖਾਇਆ॥ ੫॥
ਤ੍ਰਿਲੋਚਨ ਕਉ ਲੋਚਨ ਦੇ ਮਿਲਿਆ ਧੰਨੇ ਵਗੁ ਚਰਾਇਆ॥
ਬੰਧਕੁ[18] ਬੰਧ ਲੀਆ ਪਰਮੇਸੁਰੁ ਗੁਰੁ ਕਾ ਬਚਨੁ ਕਮਾਇਆ॥ ੬॥
210.ਅ ਜਹ ਜਹ ਭੀਰ[19] ਪਰੀ ਭਗਤਾ ਕ /ਉ ਤਹਾਂ ਤਹਾਂ ਉਠਿ ਧਾਇਆ॥
ਜੋ ਦੁਖੁ ਦੇਵੇ ਭਗਤ ਜਨਾ ਕਉ ਸੋ ਤੁਧ ਮਾਰ ਪਚਾਇਆ॥ ੭॥
ਭਗਤ ਜਨਾ ਕਾ ਸਦ ਹੀ ਸੰਗੀ ਆਦਿ ਨਿਰੰਜਨ ਰਾਇਆ॥
ਨਾਨਕ ਪੰਥੀ ਜਨੁ ਦਰਬਾਰੀ ਭਗਤਿ ਵਛਲ ਸੁਣਿ ਗਾਇਆ॥ ੮॥ ੩॥ ੯੯॥[20]

**ਰਾਗੁ ਸਾਰੰਗ ॥**

ਗਰੀਬ ਨਿਵਾਜੁ ਗੁਸਾਂਈ ਸੁਣਿਆ॥ ਬੇਦਾ ਕਤੇਬਾ ਭਰਨਿ ਉਗਾਹੀ ਪੁਰਾਨ ਕੁਰਾਨੀ ਭਣਿਆ[21]॥ ੧॥
ਕਈ ਗਰੀਬ ਨਿਵਾਜੇ ਠਾਕੁਰੁ ਗਣਤੀ ਗਣੀ ਨ ਜਾਵੈ॥
ਦਰਬਾਰੀ ਢਾਢੀ ਪਾਰਬ੍ਰਹਮ ਕਾ ਨਾਲ ਸੁਬਾਹ ਦੇ ਗਾਵੈ॥ ੧॥

---

1. ਚੰਦੇਰੀ ਦਾ ਰਾਜਾ, ਜਿਸਨੇ ਕ੍ਰਿਸ਼ਨ ਜੀ ਦਾ ਨਿਰਾਦਰ ਕੀਤਾ ਸੀ 2. ਕੰਸ ਦਾ ਸਹੁਰਾ ਵੇਖੋ ਅੰਤਿਕਾ-। 3. ਰੁਕਮਣੀ ਜੋ ਸ਼ਿਸ਼ੂਪਾਲ ਦੀ ਮੰਗੇਤਰ ਸੀ 4. ਧ੍ਰਿਸ਼ਟ ਬੁੱਧੀ ਜਿਸਨੇ ਚੰਦਰਹਾਂਸ ਨੂੰ ਮਾਰਨਾ ਚਾਹਿਆ ਸੀ ਵੇਖੋ ਅੰਤਿਕਾ-। (ਚੰਦਰਹਾਂਸ) 5. ਧ੍ਰਿਸ਼ਟਬੁੱਧੀ ਦਾ ਪੁੱਤਰ 6. ਵਾਵਰੋਲੇ ਵਰਗਾ ਇਕ ਦੈਂਤ 7. ਤਾੜਕਾ ਦੈਂਤਣੀ ਦਾ ਪੁੱਤਰ 8. ਵੈਰੀ 9. ਅਰਜਨ ਪ੍ਰਿਥਾ (ਕੁੰਤੀ) ਦਾ ਪੁੱਤਰ 10. ਬ੍ਰਾਹਮਣ 11. ਦਲਿਦਰ 12. ਧ੍ਰਿਸ਼ਟਬੁਧੀ ਦੀ ਲੜਕੀ ਵੇਖੋ ਅੰਤਿਕਾ-1 13. ਕੇਸ਼ਵ, ਪ੍ਰਭੂ (ਕਬੀਰ ਦਾ ਰੂਪ ਧਾਰ ਕੇ) 14. ਸੈਨ ਨਾਈ ਦਾ ਰੂਪ ਧਾਰ ਕੇ ਰਾਜੇ ਦੀ ਸੇਵਾ ਕੀਤੀ 15. ਨਰਸੀ ਭਗਤ ਲਈ ਸਾਵਲ ਸ਼ਾਹ ਦਾ ਰੂਪ ਧਾਰਿਆ 16. ਗਊ ਦਾ ਚਿੰਨ ਮਿਟਾ ਕੇ ਬਲਦ ਬਣ ਗਏ 17. ਅੱਖਰ 18. ਸ਼ਿਕਾਰੀ 19. ਭੀੜ, ਮੁਸੀਬਤ 20. ਇਥੇ ੯੯ ਦੂਜੀ ਵਾਰ ਆਇਆ ਹੈ 21. ਦੱਸਿਆ, ਕਿਹਾ

ਗਜ ਗਰੀਬ ਕੀ ਗਰਜ ਸੁਣੀ ਜਬ ਪੈਰ ਪਿਆਦੋ[1] ਧਾਇਆ॥
ਗਜ ਕੀ ਮੁਕਤਿ ਕਰੀ ਖਿਨ ਭੀਤਰਿ ਤੁਰਤ ਬੈਕੁੰਠ ਪਠਾਇਆ॥ ੨॥
ਧ੍ਰੋਪਤਿ ਕੀ ਪ੍ਰਭ ਪੈਜ ਸਵਾਰੀ ਦੇਖੀ ਬਹੁਤੁ ਗਰੀਬੀ॥
ਤਜਿ ਅਹੰਕਾਰੁ ਪਈ ਢਹਿ ਸਰਣੀ ਗਰੀਬੀ ਸਭਿ ਸਿਰ ਬੀਬੀ[2]॥ ੩॥
ਰਾਜੇ ਬਾਲਕ ਮੁੱਲ ਲਇਆ ਸੀ ਬਲਿ ਦੇਵਣਿ ਕੈ ਤਾਈ॥
ਹੋਇ ਗਰੀਬੁ ਜਬ ਸਰਨਿ ਅਲਾਈ ਕਰਦ ਨ ਸੰਕੈ ਘਾਈ॥ ੪॥
ਭਭੀਛਨ ਗਹੀ ਗਰੀਬੀ ਚਲਹੀ ਸਰਨਿ ਰਾਮ ਕੀ ਆਇਆ॥
ਰਾਵਣੁ ਮਾਰ ਮਹਾ ਅਹੰਕਾਰੀ ਰਾਜੁ ਭਭੀਖਨ ਪਾਇਆ॥ ੫॥
ਥਾਕਾ ਭਇਆ ਗਰੀਬੁ ਗਜਿੰਦੁ[3] ਸਰਨਿ ਹੀਹਾ ਗੁਹਿਰਾਇਆ[4]॥
ਕੰਨਿਆ ਤੇ ਪੁਰਖਨੁ ਕਰਿ ਦੀਆ ਖਿਨ ਮਹਿ ਜਨਮੁ ਵਟਾਇਆ॥ ੬॥
ਜਿਨਾ ਗਰੀਬੀ ਪਕੜੀ ਤਕੜੀ ਤਿਨ ਕਾ ਸਾਹਿਬੁ ਸਾਥੀ॥
ਡੂਬਣ ਦੇਇ ਨ ਮਹਾਂ ਭਉਜਲ ਮਹਿ ਹਰਿ ਕਾਢਿ ਲਏ ਦੇ ਹਾਥੀ॥ ੭॥
ਗਰੀਬਾ ਉਪਰਿ ਕਰੇ ਜੋ ਜੁਲਮੀ ਤਿਨ ਕਉ ਸਾਹਿਬੁ ਮਾਰੇ॥
ਲਹੇ ਸਜਾਈ ਨਰਕ ਘੋਰ ਮਹਿ ਐਥੇ ਜਗ ਮਹਿ ਹਾਰੇ॥ ੮॥
ਮਹਾਂਗਰੀਬੁ ਅਧੀਨੁ ਵਿਚਾਰਾ ਦਰਬਾਰੀ ਦਾਸੁ ਤੁਮਾਰਾ॥
ਜਿਉ ਜਾਣਹੁ ਤਿਉ ਰਾਖਹੁ ਪ੍ਰਭ ਜੀ ਤੂਪਤਿਤ ਉਧਾਰਨਹਾਰਾ॥ ੯॥ ੧੦॥ ੧੦੦॥

**ੴ ਸਤਿਗੁਰੂ ਬਾਬਾ ਨਾਨਕ॥**
**ਰਾਗੁ ਸਾਰੰਗ ਕੀ ਵਾਰ॥ ਕਲਾਣ[5]॥ ਪਉੜੀ॥**

ਸੱਤਿ ਸੁਹਾਂਣ ਕਲਾਣ ਕਰੀ ਪ੍ਰਭ ਸੁਘੜ ਸੁਜਾਂਣਾ॥ ਆਠਿ ਪਹਿਰ ਦਿਨੁ ਰਾਤਿ ਸਦਾ ਪ੍ਰਭਾਤਿ ਕਲਾਣਾ[6]॥
211.ੳ ਆਦਿ ਨ ਅੰਤੁ ਬਿਅੰਤੁ ਪ੍ਰਭੁਨਿਵ ਤੁਧੁ ਪਛਾਣਾ॥ ਤਾਤ[7] ਨ / ਮਾਤ ਨ ਜਾਤ ਪਾਤ ਕੀ ਆਖਿ ਵਖਾਣਾ॥
ਅਦਿਸਟੁ ਅਗੋਚਰੁ ਅਲਖੁ ਹੈ ਵਰਨੁ ਚਿਹਨੁ ਨ ਜਾਣਾ॥ ਮੈ ਮੂਰਖੁ ਮੁਗਧੁ ਅਜਾਣੁ ਪ੍ਰਭੁਪ੍ਰਬੀਨੁ ਸਿਆਣਾ॥
ਤੇਰਾ ਅੰਤੁ ਨ ਪਾਵਨੀ ਕਥ ਬੇਦੁ ਪੁਰਾਣਾ॥ ਤੇਰਾ ਦਿਤਾ ਪੈਨਣਾ ਤੂਦੇਹਿ ਸੁ ਖਾਣਾ॥
ਹੋਰ ਨ ਕਾਈ ਆ ਵੜੇ ਤੁਧੁ ਤੇ ਕੁਰਬਾਣਾ॥ ਨਾਨਕ ਪੰਥੀ ਗਾਂਵਦਾ ਢਾਢੀ ਰਮਾਣਾ॥ ੧॥
ਵਾਹੁ ਵਾਹੁ ਪਰਮੇਸੁਰਾ ਸਚੁ ਤੇਰਾ ਭਾਣਾ॥ ਕਿਸੇ ਕੋਇ ਕਿਸੇ ਕੋਇ ਹੈ ਮੈਂ ਤੁਮਰਾ ਮਾਣਾ॥੧॥ ਰਹਾਉ॥
ਸਚੁ ਨਾਮੁ[8] ਕਰਤਾ ਪੁਰਖ ਸਚੁ ਸਿਰਜਣਹਾਰਾ॥ ਪਾਕੀ ਨਾਂਈ ਪਾਕੁ ਆਪਿ ਪ੍ਰਭੁ ਪਰਵਦਗਾਂਰਾ॥
ਤੈ ਆਪੇ ਕੁਦਰਤਿ ਧਾਰ ਧਰੀ ਧਰਨਿਧਰ[9] ਧਾਰਾ॥ ਆਪਿ ਨਿਰਾਲਮੁ ਨਿਰਮਲਾ ਨਿਰਭਉ ਨਿਰੰਕਾਰਾ॥
ਆਪੇ ਵੇਖਿ ਵਿਗਸਦਾ ਸਦਾ ਕਰਿ ਕੈ ਕਰਤਾਰਾ॥ ਸਭਿ ਘਟਿ ਅੰਤਰਿ ਰਵਿ ਰਹਿਆ ਸਭਨਾ ਤੇ ਨਿਆਰਾ॥
ਤੂਸਦਾ ਸਲਾਮਤਿ ਨਿਰੰਕਾਰ ਤੂ ਬੇਸੁਮਾਰਾ॥ ਏਕੁ ਕਵਾਉ[10] ਪਸਾਉ ਕਰ[11] ਕੀਏ ਲੋਇ ਅਕਾਰਾ॥
ਖੰਡ ਬ੍ਰਹਿਮੰਡ ਪਾਤਾਲ ਦੀਪ ਧਰਤੀ ਗੈਣਾਰਾ[12]॥ ਅਉਰ ਨ ਕਾਈ ਆ ਵੜੇ ਹਉ ਸਦ ਬਲਿਹਾਰਾ॥
ਨਾਨਕ ਪੰਥੀ ਗਾਂਵਦਾ ਢਾਢੀ ਦਰਬਾਰਾ॥ ੨॥
ਤੈ ਆਪੇ ਆਪੁ ਉਪਾਇਕੈ ਆਪਿ ਕੁਦਰਤਿ ਸਾਜੀ॥ ਨਉ ਸਤ ਚੌਦਹ ਤੀਨ ਚਾਰ[13] ਉਪਜਾਈ ਬਾਜੀ॥
ਲਖ ਚੌਰਾਸੀਹ ਮੇਦਨੀ ਉਪਜਾਇ ਨਿਵਾਜੀ॥ ਇਕਿ ਰਾਜੇ ਪਾਤਿਸਾਹਿ ਸਾਹਿ ਇਕਿ ਰਯਤਿ[14] ਪਾਜੀ॥
ਇਕਿ ਢੋਵਨਿ ਬੋਝਾ ਸੀਸ ਪਰ ਇਕ ਚੜਦੇ ਤਾਜੀ[15]॥ ਇਕਿ ਛਤੀਹ ਭੋਜਨ ਖਾਂਵਦੇ ਇਕਿ ਸਾਗੈ ਭਾਜੀ[16]॥
ਇਕਿ ਖੁਸਾਲੀ ਵਿਚਿ ਸਦਾ ਇਕਿ ਰਹਨਿ ਬਿਰਾਜੀ[17]॥ ਇਕਿ ਗੁਰਮੁਖ ਇਕਿ ਮਨਮੁਖੀ ਇਕਿ ਜਾਹਲ[18] ਕਾਜੀ॥

1. ਪੈਦਲ ਹੀ 2. ਸਭ ਤੋਂ ਸ੍ਰੇਸ਼ਟ ਅਥਵਾ ਉੱਤਮ 3. ਹਾਥੀ 4. ਵੇਖੋ ਅਗਲੀ ਤੁਕ 5. ਮਹਿਮਾ, ਉਸਤਤਿ 6. ਉਹ ਉਸਤਤਿ ਜੋ ਸਵੇਰ ਵੇਲੇ ਕੀਤੀ ਜਾਵੇ 7. ਪਿਤਾ 8. ਮਿਹਰਬਾਨ ਸੰਪ੍ਰਦਾਇ ਵਿੱਚ ਮੂਲਮੰਤ੍ਰ ਵਿੱਚ 'ਸਤਿਨਾਮ' ਦੀ ਥਾਂ 'ਸਚੁਨਾਮ' ਮਿਲਦਾ ਹੈ 9. ਧਰਤੀ (ਧਰ) ਬਿਨਾ ਅਧਾਰ ਤੋਂ 10. ਇਕ ਬਚਨ ਨਾਲ 11. ਪਸਾਰਾ ਕੀਤਾ 12. ਗਗਨ 13. ਖੰਡ (ਨੌਂ) ਦੀਪ (ਸੱਤ), ਲੋਕ (ਚੌਦਾਂ) ਅਤੇ ਯੁਗ (ਚਾਰ) 14. ਜਨਤਾ 15. ਘੋੜਿਆਂ ਉੱਪਰ 16. ਸਾਗ ਅਥਵਾ ਸਬਜ਼ੀ 17. ਚਿੰਤਾ ਵਿੱਚ 18. ਮੂਰਖ

ਇਕਿ ਰਹਨਿ ਪਲੀਤ[1] ਦਿਨੁਸੁ ਰਾਤਿ ਇਕਿ ਪਾਕ[2] ਨਿਵਾਜੀ॥ ਜਿਨਾ ਪਛਾਤਾ ਇਕ ਤੂ ਤਿਨਾ ਉਤੇ ਰਾਜੀ॥
ਨਾਨਕ ਪੰਥੀ ਗਾਂਵਦਾ ਗਰੀਬ ਨਿਵਾਜੀ॥ ੩॥
ਤੂਹੇ ਸਚਾ ਪਾਤਿਸਾਹੁ ਤੂਹੇ ਵਡਿਰਾਜਾ॥ ਜੀਅ ਜੰਤ ਸਭਿ ਤੇਰਿਆ ਤੂੰ ਸਭ ਸਿਰਤਾਜਾ॥
ਕਉਣੁ ਸੁਣਾਏ ਗਾਇ ਗੁਣ ਬਹੁਤੇਰੇ ਸਾਜਾ॥ ਕੁਦਰਤਿ ਕੋਟੁ ਬਣਾਇਆ ਕੁਦਰਤਿ ਦਰਵਾਜਾ॥
211.ਅ ਸਚੀ ਸਾਜਸਿ /ਸਾਜ ਕੈ ਸਚ ਤਖਤ ਬਿਰਾਜਾ॥ ਨਵੀਸਿੰਦੇ[3] ਫਰੇਸਤੇ ਕਹਿ ਦੇਨਿ ਅੰਦਾਜਾ॥
ਚਿਤਿ ਗੁਪਤਿ ਪਟਵਾਰਗੀ ਲਿਖਿ ਲਾਹਨਿ ਪਾਜਾ[4]॥ ਲੇਖੇ ਉਤੇ ਧਰਮਰਾਜ ਜੋੜਿ ਖਰਚੁ ਉਪਾਜਾ॥
ਭਗਤਿ ਫਕੀਰ ਦੀਬਾਨ ਹੈਨਿ ਤੁਧੁ ਆਪੁ ਨਿਵਾਜਾ॥ ਘਟਿ ਘਟਿ ਸਬਦੁ ਅਨਾਹਦੋ ਏਹੁ ਨਉਬਤਿ[5] ਵਾਜਾ ॥
ਰਾਖੁ ਪੈਜ ਪਹਿਲਾਦ ਜਿਉ ਜਿਉ ਧ੍ਰੋਪਤਿ ਲਾਜਾ॥ ਨਾਨਕ ਪੰਥੀ ਗਾਂਵਦਾ ਪ੍ਰਭ ਬੇਮੁਹਤਾਜਾ॥ ੪॥
ਆਦਿ ਅੰਤੁ ਸਚੁ ਨਾਮੁ ਹੈ ਪ੍ਰਭ ਕ੍ਰਿਸਨ ਮੁਰਾਰਾ॥ ਭਾਖਿਆ ਭਾਉ ਅਪਾਰੁ ਭਗਤਿ ਜਪੇ ਪ੍ਰੇਮ ਪਿਆਰਾ॥
ਚਹੁ ਨਾਵਾਂ[6] ਵਿਚਿ ਵਰਤਿਦਾ ਸੁਣਿਆ ਕਰਤਾਰਾ॥ ਗਰੀਬ ਨਿਵਾਜ ਪ੍ਰਕਿਰਤਿ ਕੈ ਪ੍ਰਭੁ ਕਰਨੈਹਾਰਾ॥
ਗਰਬ ਪਰਹਾਰੀ ਆਖੀਐ ਗੁਰਸਬਦ ਬੀਚਾਰਾ॥ ਭਗਤਿ ਵਛਲੁ ਬਿਰਦਾਉ[7] ਹੈ ਪ੍ਰਭੁ ਪਤਿਤ ਉਧਾਰਾ॥
ਨਿਰਗੁਨੁ ਸਰਗੁਨੁ ਏਕੁ ਹੈ ਜਨ ਹੇਤ ਅਕਾਰਾ॥ ਕਉਨੁ ਸੁਨਾਵੈ ਗਾਇ ਗੁਨੁ ਤੂੰ ਅਪਰ ਅਪਾਰਾ॥
ਉਤਪਤਿ ਕਰ ਪਰਤਪਾਲਦਾ ਫੁਨ ਕਰੇ ਸੰਘਾਰਾ[8]॥ ਤੂ ਸਦਾ ਸਲਾਮਤ ਨਿਰੰਕਾਰ ਰਹਉ ਸਦ ਬਲਿਹਾਰਾ॥
ਨਾਨਕ ਪੰਥੀ ਗਾਂਵਦਾ ਢਾਢੀ ਕੈ ਵਾਰਾ॥ ੫॥
ਸੁਬਹ ਸਲਾਹੀ ਪਾਰਬ੍ਰਹਮੁ ਤੁਧ ਜੇਡੁ ਨ ਕੋਈ॥ ਲਖ ਚੌਰਾਸੀਹ ਮੇਦਨੀ[9] ਤੁਝ ਹੀ ਤੇ ਹੋਈ॥
ਤੁਝ ਹੀ ਮਾਹਿ ਸਮਾਇ ਜਾਗੁ[10] ਤੁਧੁ ਸਿਰਜੀ ਗੋਈ॥ ਤੇਰਾ ਕੀਤਾ ਵਰਤਿਦਾ ਖੰਡੀ ਸਭ ਲੋਈ॥
ਤੁਧੁ ਆਗੈ ਸਭ ਪਾਰਬ੍ਰਹਮ ਹਥਿ ਜੋੜਿ ਖਲੋਈ॥ ਜੇਹੀ ਜੇਹੀ ਭਾਵਨੀ ਤੈ ਦਾਨੁ ਦਿਤੋਈ॥
ਸਭਿ ਤੁਧੈ ਥਾਵਹੁ ਮੰਗਦੇ ਹੋਰ ਸੁਝੈ ਨ ਕੋਈ॥ ਕਰਹਿ ਕਿਰਪਾ ਜਿਸੁ ਅਪਣੀ ਦਰਿ ਦੇਵਹਿ ਢੋਈ॥
ਜਿਸੁ ਕੈ ਤੂੰ ਪ੍ਰਭਿ ਵੱਲਿ ਹੋਹਿ ਤਿਸੁ ਦੁਰਮਤਿ ਖੋਈ॥ ਸੋਈ ਵਰਤੇ ਜਗਤਿ ਵਿਚਿ ਮਨ ਤੇਰੇ ਜੋਈ॥
ਨਾਨਕ ਪੰਥੀ ਗਾਂਵਦਾ ਢਾਢੀ ਦਰਿ ਸੋਈ॥ ੬॥
ਸਿਰਿ ਸਾਹਾ ਪਾਤਿਸਾਹੁ ਤੂ ਉਠਿ ਸੁਬਹਿ ਕਹਾਣੀ॥ ਸੁਣੀ ਸੁਣਾਈ ਗਾਂਵਦਾ ਹੋਰੁ ਗਾਂਵ ਨ ਜਾਣੀ॥
ਤੇਰਾ ਅੰਤੁ ਨ ਆਵਈ ਕਿਆ ਕਥੇ ਪਰਾਣੀ॥ ਸੇਖਨਾਗੁ ਨਿਤਿ ਨਉਤਨੋ ਮੁਖ ਸੰਸ[11] ਵਖਾਣੀ॥
212.ੳ ਚਾਰੇ ਬੇਦ ਬੀਚਾਰਦੇ ਦਸਅਸਟਿ ਪੁਰਾਣੀ[12]॥ ਚੌਦਹ[13] ਸਾਸਤ੍ ਸਿਮ੍ਰਤੀ ਗਾਵ /ਹਿ ਸਭਿ ਖਾਣੀ॥
ਬ੍ਰਹਮਾ ਸੰਕਰੁ ਸੇਵਦੇ ਕਥ ਅਕਥ ਕਹਾਣੀ॥ ਪਰੇ ਪਰੇਰਾ ਪਾਰਬ੍ਰਹਮੁ ਕੋ ਅੰਤੁ ਨ ਜਾਣੀ॥
ਤੈ ਮਥਿਆ ਸਾਗਰੁ ਮਟੁ ਕਰਿ[14] ਮੇਰੁ[15] ਘੱਤਿ ਮਧਾਣੀ॥ ਹੋਰੁ ਨ ਕੋਈ ਜਾਣਦਾ ਕੁਦਰਤਿ ਰਬਾਣੀ[16]॥
ਤੇਰੇ ਵਿਟਹੁ[17] ਪਾਰਬ੍ਰਹਮੁ ਹੰਉ ਸਦ ਕੁਰਬਾਣੀ॥ ਨਾਨਕ ਪੰਥੀ ਗਾਂਵਦਾ ਢਾਢੀ ਗੁਰਬਾਣੀ॥ ੭॥
ਕਉਣੁ ਕਉਣੁ ਕਉਤਕ ਕਹੌ ਹੰਉ ਮੂਰਖੁ ਢਾਢੀ॥ ਆਦਿ ਨ ਅੰਤੁ ਨ ਮਧੁ ਤੁਧੁ ਕੀ ਉਸਤਤਿ ਕਾਢੀ॥
ਕੇਤਕ ਉਸਤਤਿ ਕਰੇ ਕੋਇ ਪ੍ਰਭ ਪਰੇ ਪਰਾਢੀ[18]॥ ਹਮਰੀ ਹੋਛੀ ਮਤਿ ਹੈ ਪ੍ਰਭ ਉਸਤਤਿ ਗਾਢੀ[19]॥
ਕਿਸੇ ਸਲਾਹੀ ਜਾਇ ਹੋਰ ਤੁਧ ਜੇਡ ਨਾ ਆਢੀ[20]॥ ਤੇਰਾ ਅੰਤੁ ਨ ਪਾਰੁ ਹੈ ਤੁਧੁ ਕੁਦਰਤਿ ਡਾਢੀ॥
ਬੇਦ ਪੁਰਾਨ ਹੈਰਾਨੁ ਹੋਹਿ ਦੇਖ ਉਸਤਤਿ ਬਾਢੀ[21]॥ ਨਾਨਕ ਪੰਥੀ ਗਾਂਵਦਾ ਦਰਬਾਰੀ ਢਾਢੀ॥੮॥
ਤੂਪ੍ਰਭ ਸੁਘੜ ਸੁਜਾਣੁ ਹੈ ਮੈ ਮੂਰਖ ਮੰਦਾ॥ ਕਾਮੀ ਕ੍ਰੋਧੀ ਲਾਲਚੀ ਭੀ ਤੇਰਾ ਬੰਦਾ॥
ਲੂਣ ਹਰਾਮੀ ਗੁਨਹਗਾਰ ਵਿਚਿ ਗਰਬ ਗਲੰਦਾ[22]॥ ਐਸੀ ਦੀਜੈ ਦਾਤਿ ਮੋਹ ਗੁਣ ਗਾਵੋਂ ਛੰਦਾ॥
ਤੇਰਾ ਦਿਤਾ ਖਾਂਵਦੇ ਆਵੰਦ[23] ਲਾਵੰਦਾ[24]॥ ਮੈ ਦਰਿ ਮਾਂਗੋ ਦਾਨੁ ਦੇਹਿ ਪ੍ਰਭ ਪਰਮਾਨੰਦਾ॥
ਜਿਸਨੋ ਬਖਸੇ ਪਾਰਬ੍ਰਹਮੁ ਜਮਕਾਣ ਨ ਛੰਦਾ॥ ਜੋ ਤੇਰਾ ਜਸੁ ਗਾਂਵਦੇ ਪਾਵਹਿ ਮਨ ਚਿੰਦਾ[25]॥

---

1. ਅਪਵਿੱਤ੍ 2. ਪਵਿਤ੍ 3. ਨਵੇਂ 4. ਦੇਵਤੇ, ਫਰਿਸ਼ਤੇ 5. ਨਗਾਰਾ 6. ਚਾਰ ਅੱਖਰ ਵਾਹਿਗੁਰੂ (ਕਰਤਾਰ) 7. ਬਿਰਦ 8. ਫਿਰ ਨਾਸ ਕਰਦਾ ਹੈ 9. ਜੂਨੀ 10. ਜਾ ਕੇ 11. ਸਹੰਸਰ ਅਥਵਾ ਹਜਾਰ ਨਾਮ ਕਹਿੰਦਾ ਹੈ 12. ਅਠਾਰਾਂ ਪੁਰਾਣ 13. ਵਿੱਦਿਆ ਚੌਦਾਂ 14. ਛੇਤੀ ਕਰਕੇ 15. ਸੁਮੇਰ ਪਰਬਤ 16. ਰੱਬ ਦੀ 17. ਤੋਂ 18. ਪਰੇਰੀ, ਵੱਡੀ 19. ਗੰਭੀਰ, ਗਹਿਰੀ 20. ਪੂਰਾ, ਸੰਪੰਨ 21. ਵੱਡੀ 22. ਹੰਕਾਰ ਗ੍ਰਸਤ 23. ਸਨਾਥ ਜਿਨ੍ਹਾਂ ਦੇ ਮਾਤਾ ਪਿਤਾ ਜੀਵਤ ਹਨ 24. ਜਿਨ੍ਹਾਂ ਦੇ ਮਾਤਾ ਪਿਤਾ ਨਹੀਂ ਹਨ ਲਾ ਵਾਰਿਸ ਅਥਵਾ ਲਾ ਵਲਦ 25. ਖੁਸ਼ੀ

ਜੋ ਤੇਰੇ ਮਨ ਭਾਂਵਦੇ ਤਿਨ ਦੀਜੈ ਪੰਦਾ[1]॥ ਉਝੜਿ ਮੁਝੇ ਨ ਪਾਉ ਪ੍ਰਭ ਪਹੁਚਾਵਹੁ ਰੰਦਾ[2]॥
ਨਾਨਕ ਪੰਥੀ ਗਾਂਵਦਾ ਢਾਢੀ ਗੁਣ ਛੰਦਾ॥ ੯॥
ਤੂਪਰਮੇਸੁਰੁ ਪਾਰਬ੍ਰਹਮੁ ਹੰਉ ਨਿਤਿ ਸਲਾਹੀ॥ ਕਲਾਣ ਕਰੀ ਕਰਤਾਰ ਨੂੰ ਨਿਤਿ ਸੰਦ ਸਬਾਹੀ[3]॥
ਤੈਥੋ ਮੰਗਾ ਨਾਮੁ ਦਾਨੁ ਰੁਚਿ ਏਹਾ ਆਹੀ॥ ਮੈ ਮਨ ਦਰਸ ਪਿਆਸਿ ਹੈ ਤੁਧੁ ਬੇਪਰਵਾਹੀ॥
ਤੇਰੇ ਦਰਸਨ ਬਾਹਰਾ ਕੁਛੁ ਅਉਰੁ ਨ ਚਾਹੀ॥ ਤੁਝ ਬਿਨੁ ਦੂਜਾ ਨਾਹਿ ਕੋ ਜਿਸ ਪਹਿ ਚਲਿ ਜਾਹੀ॥
ਮੋ ਸਮ[4] ਅਉਰ ਨ ਦੀਨੁ ਦਿਆਲੁ ਤੁਮ ਸਮ ਕੋ ਨਾਹੀ॥ ਦੀਜੈ ਦਰਸਨ ਦਾਨੁ ਦੈਆ ਕਰਿ ਰੁਚ[5] ਮਨ ਮਾਹੀ॥
ਲਖ ਚੌਰਾਸੀਹ ਜੂਨ ਦਿਤਾ ਸਭ ਤੇਰਾ ਖਾਹੀ॥ ਕਰਿ ਕਿਰਪਾ ਰਖਿ ਲੇਹੁ ਫੇਰਿ ਪ੍ਰਭ ਜੂਨਨ ਬਾਹੀ[6]॥
ਨਾਨਕ ਪੰਥੀ ਗਾਂਵਦਾ ਸੁਣਿ ਬੇਦ ਉਗਾਹੀ॥ ੧੦॥
212.ਅ ਤੂ ਆਪੇ ਵੇਖਿ ਵਿੱਗਸਦਾ ਆਪਿ ਪਾਇ ਅਖਾੜੇ॥ ਨਿਰਗੁਣ ਤੇ ਸਰ /ਗੁਣ ਭੈਆ ਕਉਣ ਤੇਰੇ ਤਾੜੇ॥
ਸੰਖਾਸੁਰੁ ਤੇ ਮਛ ਰੂਪ ਬੇਦ ਲਏ ਉਖਾੜੇ॥ ਕਛਮ ਸਾਗਰੁ ਰਿੜਕ ਕੈ ਭਰਾ ਰਤਨ ਉਘਾੜੇ॥
ਬੈਰਾਹ ਰੂਪ[7] ਹਰਨਾਖ ਹਤਿ[8] ਧਿਰ ਧਾਠੀ ਦਾੜੇ[9]॥ ਨਰਸਿੰਘ ਪਹਿਲਾਦ ਉਬਾਰਿਆ ਹਰਨਾਖਸ ਬਾੜੇ॥
ਬਲ ਛਲਿ ਪੈਆਲਿ ਪਠਾਇਆ ਪ੍ਰਭ ਪਾਇ ਭਿਲਾੜੇ॥ ਸਹੰਸ੍ਰਬਾਹ[10] ਪਰਸਰਾਮ ਬੰਦ ਕੀਤਾ ਫਾੜੇ॥
ਰਾਵਣ ਮਾਰਿਆ ਰਾਮ ਚੰਦ ਤੂਫੜ ਵਿਚਿ ਅਹਾੜੇ॥ ਸਿਸਪਾਲ[11] ਅਜ ਦੰਤਵਕਤੁ[12] ਕੰਸ ਕ੍ਰਿਸਨ ਪਛਾੜੇ॥
ਜੈਨ ਮਾਰਗ ਕਰ ਬਉਧ ਰੂਪ ਬਦ ਦੈਤਿ[13] ਨਿਵਾੜੇ॥ ਨਾਨਕ ਪੰਥੀ ਜਨ ਦਰਬਾਰੀ ਗਾਵੈ ਢਾਢੀ ਪਵਾੜੇ॥
ਕਉਣ ਕਉਣ ਕੌਤਕ ਕਹੇ ਲਖੇ ਨ ਜਾਹੀ ਚਲਤੁ ਤੁਸਾੜੇ॥ ੧੧॥
ਰਾਮ ਨਰਾਇਣ ਨਿਰੰਕਾਰ ਵਿਚਿ ਕਰੀ ਪਸਾਉ॥ ਤੁਧ ਨੂੰ ਸਤਿ ਸੁਆਣ ਹੈ ਮਨ ਅੰਦਰ ਚਾਉ॥
ਉਮਤ[14] ਆਵਣ ਜਾਵਣੀ ਤੁਧ ਅੰਦਰ ਚਾਉ॥ ਤੂੰ ਸਦਾ ਸਲਾਮਤ ਨਿਰੰਕਾਰ ਹੰਉ ਸਦ ਬਲ ਜਾਉ॥
ਕਰਿ ਕ੍ਰਿਪਾ ਕਿਰਪਾਲੁ ਹੋਹੁ ਮਨ ਉਪਜੈ ਭਾਉ[15]॥ ਦਰਸਨ ਦਾਨ ਅਉਰ ਮੁਝ ਮਾਂਗਉ ਨਾਂਉ॥
ਸੁਖ ਸਾਗਰ ਪ੍ਰਭ ਸਰਨਿ ਜੋਗ ਨਿਜਿ ਭਗਤੀ ਲਾਉ॥ ਸਿਰਿ ਸਾਹ ਪਤਿਸਾਹੁ ਤੂਤੁਝ ਤਜ[16] ਕਤ ਜਾਉ॥
ਦਿੱਤਾ ਤੇਰਾ ਪੈਨਣਾ ਤੂ ਦੇਹਿ ਸੁ ਖਾਉ॥ ਬਖਸੰਦ ਤੁਮਾਰਾ ਨਾਉ ਮੁਝਿ ਜੂਨ ਨ ਪਾਉ॥
ਨਾਨਕ ਪੰਥੀ ਗਾਂਵਦਾ ਢਾਢੀ ਬਿਰਦਾਉ॥ ੧੨॥
ਸਰਣਿ ਸੂਰ ਸਰਨਾਗਤੀ ਮੈਂ ਸਰਣੀ ਆਇਆ॥ ਅਮਿਰੀਕ ਪੈਆ ਸਰਨਾਗਤੀ ਦੁਰਬਾਸੇ ਡਰ ਪਾਇਆ॥
ਆਪਿ ਲਏ ਅਉਤਾਰ ਦਸ[17] ਅਮਿਰੀਕ ਛੁਡਾਇਆ॥ ਸਰਨੀ ਡਿਗਾ ਹਾਰਿ ਕੈ ਹੀਹਾ ਗੁਹਿਰਾਇਆ॥
ਕੰਨਿਆ ਤੇ ਪੁਰਖਨ ਕੀਆ ਪ੍ਰਭ ਜਨਮ ਵਟਾਇਆ॥ ਹਾਰਿਆ ਜਬ ਗਜ ਗ੍ਰਾਹਿ[18] ਤੇ ਹਾਰਿ ਸਰਨਿ ਸਿਧਾਇਆ॥
ਸੁਨੀ ਪੁਕਾਰ ਲਹਇ ਕਉ ਤਜ ਗਰੜ ਸਿਧਾਇਆ॥ ਧ੍ਰੋਪਤਿ ਪੜਦਾ ਢਕਿ ਲਇਓ ਬਹੁ ਚੀਰ ਵਧਾਇਆ॥
ਚੰਦ੍ਰਹਾਂਸ ਉਬਾਰਿਆ ਦੁਸਟ ਪੁਤ੍ਰ[19] ਘਾਇਆ॥ ਬਿਖਹੂ ਤੇ ਬਿਖਿਆ ਭਈ ਅੱਛਰ ਉਲਟਾਇਆ॥
ਅਬਿ ਨਾਨਕ ਪੰਥੀ ਸਰਨਿ ਹੈ ਢਾਢੀ ਦਰਿ ਆਇਆ॥ ੧੩॥
ਗਰੀਬ ਉਬਾਰੇ ਪਾਰਬ੍ਰਹਮ ਗਨੀਮਨ ਗਾਰੇ[20]॥ ਸੁਰ[21] ਸਹਾਇ ਕਰਤਾ ਪੁਰਖ ਚੁਣ ਅਸੁਰ ਸੰਘਾਰੇ॥
ਰਾਜ ਭਭੀਖਣ ਲੰਕ ਦੇ ਰਾਵਣ ਪਰਹਾਰੇ॥ ਨਾਰਕੀ ਭੂ ਮਾਸਰ ਮਾਰੇ॥
ਤਖਤਿ ਬੈਠਾਇਆ ਉਗਰਸੈਣ ਕੰਸ ਕੇਸ ਬਿਡਾਰੇ॥ ਰਾਜ ਤਖਤੁ ਤੇ ਪਾਂਡਵਾਂ ਕੈਰੰਉ ਸਭ ਮਾਰੇ॥
ਇੰਦ੍ਰ ਕੀ ਰਖਿਆ ਕਰੀ ਬਲਿ ਪਿਆਲਿ[22] ਪਧਾਰੇ॥ ਸਤਿਜੁਗ ਤ੍ਰੇਤੇ ਦੁਆਪਰੇ ਕਲਿਜੁਗ ਬੀਚਾਰੇ॥
ਜੋ ਖਿਜੇ ਦਾੜੀ[23] ਗਰਬ ਕਰੁ ਪ੍ਰਭ ਅਗਨੀ ਜਾਰੇ॥ ਕਹੀਐ ਗਰੀਬ ਨਿਵਾਜ ਇਉ ਕਹਿ ਵੇਦ ਪੁਕਾਰੇ॥
ਨਾਨਕ ਪੰਥੀ ਗਾਂਵਦਾ ਗੁਣ ਤੇਰੇ ਦੁਆਰੇ॥ ੧੪॥

---

1. ਉਪਦੇਸ਼ 2. ਸ਼ੁੱਧ ਕਰਨਾ, ਰੰਦਣਾ 3. ਸਵੇਰੇ ਸ਼ਾਮ 4. ਬਰਾਬਰ, ਵਰਗਾ 5. ਰੁਚੀ 6. ਜੂਨਾਂ ਤੋਂ ਬਾਹਰ 7. ਸੂਰ ਦਾ ਅਥਵਾ ਬੈਰਾਹ ਦਾ ਰੂਪ ਧਾਰ ਕੇ 8. ਮਾਰ ਦਿੱਤਾ 9. ਦਾੜ ਤੇ ਧਰ ਕੇ 10. ਸਹੰਸਰਬਾਹੂ ਨੂੰ ਪਰਸਰਾਮ ਨੇ ਮਾਰ ਦਿੱਤਾ 11. ਸ਼ਿਸ਼ੂਪਾਲ, ਜਿਸਨੂੰ ਕ੍ਰਿਸ਼ਨ ਜੀ ਨੇ, ਸੁਦਰਸ਼ਨ ਚੱਕਰ ਨਾਲ ਮਾਰ ਦਿੱਤਾ ਸੀ 12. ਇਕ ਦੈਂਤ ਜੋ ਕੰਸ ਨੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਭੇਜਿਆ ਸੀ 13. ਬੁਰੇ ਦੈਂਤਾਂ 14. ਉਪਦੇਸ਼ ਮੰਨਣ ਵਾਲੀ ਜਮਾਤ 15. ਪਿਆਰ 16. ਛੱਡ ਕੇ 17. ਅਮਰੀਕ ਦੀ ਰੱਖਿਆ ਹਿਤ ਆਪ ਪ੍ਰਭੂ ਨੇ ਦਸ ਅਵਤਾਰ ਧਾਰਨ ਕਰਨੇ ਮਨਜ਼ੂਰ ਕੀਤੇ 18. ਮਗਰਮੱਛ ਤੋਂ 19. ਪਾਪੀ (ਦੁਸ਼ਟ) ਦਾ ਮਦਨ ਸਿੰਘ ਵੇਖੋ ਅੰਤਿਕਾ-। (ਧ੍ਰਿਸ਼ਟਬੁੱਧੀ) 20. ਗਾਲਣਾ, ਗਾਰਭ ਕਰਨਾ 21. ਦੇਵਤਿਆਂ ਦਾ 22. ਪਤਾਲ ਵਿੱਚ 23. ਦਾੜੀਆਂ ਪੁਟਦੇ ਭਾਵ ਬੇਇਜ਼ਤੀ ਕਰਦੇ

ਤੂ ਭਗਤ ਵਛਲ ਭਗਵਾਨ ਹੈ ਵੇਦੀ ਜਸੁ ਗਾਇਆ॥ ਭੀਰ ਨਿਵਾਰਨਿ ਭਗਤ ਕੀ ਹਰਿ ਆਪੇ ਆਇਆ॥
ਪਹਿਲਾਦ ਹੇਤ ਨਰਸਿੰਘ ਰੂਪ ਖਿਨ ਮਾਂਹਿ ਵਟਾਇਆ॥ ਗਊ ਜੀਵਾਈ ਨਾਮਦੇਵ ਹਰਿ ਛੱਪਰ ਛਾਇਆ॥
ਪੰਡਿਤ ਕਉ ਪਿਛਵਾਰਲਾ ਮੁਖਿ ਨਾਮਦੇ[1] ਲਾਇਆ॥ ਕੇਸੋ ਬਣੇ ਕੰਬੀਰ ਕੇ ਵਣਜਾਰਾ ਆਇਆ॥
ਹੁੰਡੀ ਨਰਸੀ ਭਗਤਿ ਕੀ ਤਾਰਿ ਜਗ ਵਡੀਆਇਆ॥ ਸਧਨੇ ਕਾ ਸੰਗੀ ਭੈਆ ਗੋ ਚਿਹਨੁ[2] ਮਿਟਾਇਆ॥
ਭੀਰ ਪਰੇ ਜਹ ਭਗਤ ਕਉ ਤਹ ਤਹਿ ਉਠਿ ਧਾਇਆ॥ ਭਗਤ ਵਛਲ ਤੇਰਾ ਬਿਰਦ ਹੈ ਤੈ ਪਤਿਤ ਤਰਾਇਆ॥
ਨਾਨਕ ਪੰਥੀ ਗਾਂਵਦਾ ਜਸ ਸੁਣਾ ਸੁਣਾਇਆ॥ ੧੫॥
ਪਤਿਤ ਉਧਾਰਨ ਗਾਈਐ ਜਿਸ ਪਾਪੀ ਤਾਰੇ॥ ਅਜਮਲ ਗਨਕਾ ਪੂਤਨਾ ਏਹਿ ਪਤਿਤ ਉਧਾਰੇ॥
ਮਹਾਂ ਮਲੇਛ ਉਧਾਰਿਓ ਦੈਂਤ ਹਰਾਂਮ ਪੁਕਾਰੇ॥ ਪੂੰਗੀਕ ਪਾਪੀ ਪਾਰ ਪਰਾ ਸਾਂਗ ਪਾਪ ਉਤਾਰੇ॥
ਕੋਲੀ ਕੰਨਿਆ[3] ਕਾਂਮਹੇਤ ਠਗਾ ਰਾਜ ਕੁਆਰੇ॥ ਤਿਸ ਕੇ ਕਾਰਜ ਸਾਰਿਆ ਭੇਖ ਪੈਜ ਨ ਹਾਰੇ॥
ਕਈ ਪਾਪੀ ਅਧਮ ਅਗਿਆਨ ਮਾਰ ਬੈਕੁੰਠ ਉਤਾਰੇ॥ ਗਣਤੀ ਗਣੀ ਨ ਜਾਇ ਕਾਇ ਕਈ ਪ੍ਰਭ ਨਿਸਤਾਰੇ॥
ਬਖਸੰਦ ਨਾਉ ਕਰਤਾ ਪੁਰਖ ਦਾ ਨਾ ਗਣਤਿ ਵੀਚਾਰੇ॥ ਨਾਨਕ ਪੰਥੀ ਸਰਨਿ ਰਾਖੁ ਪ੍ਰਭ ਕਰਨੇਹਾਰੇ॥
ਜਗ ਵਿਚਿ ਕਥਾ ਪ੍ਰਸਿਧਿ ਇਹਿ ਪ੍ਰਭ ਪਾਹਨ[4] ਤਾਰੇ॥ ੧੬॥
ਇਕੋ ਆਪਿ ਅਲੇਖ ਤੂ ਬਿਆ[5] ਕੁਦਰਤਿ ਬਨਾਈ॥ ਤੀਨੋ ਗੁਣ ਅਰ ਤੀਨ ਲੋਕ ਗਾਵਨਿ ਵਡਿਆਈ॥
ਚਾਰੋ ਜੁਗ ਅਰ ਚਾਰ ਬੇਦ ਚੱਕ ਚਾਰ[6] ਧਿਆਈ॥ ਖਾਣੀ ਬਾਣੀ ਬਰਣ ਚਾਰ ਕਤੇਬਾ ਗੁਣ ਗਾਈ॥
ਪੰਜ ਤੱਤ ਰਚਨਾ ਰਚੀ ਜਸ ਆਖਿ ਸੁਣਾਈ॥ ਛਿਅ ਦਰਸਨ ਖਟ ਸਾਸਤਰਾ ਜਤੀਆ ਲਿਵ ਲਾਈ॥
213.ਅ ਸਾਤ ਦੀਪ ਸਾਗ /ਰ ਸਪਤ ਗੁਣ ਸੁਰਗ ਅਲਾਈ[7]॥ ਅਸਟਿ ਸਿਧਿ[8] ਨਉ ਨਿਧਿ[8] ਰਿਧਿ ਜੋ ਤੁਧ ਉਪਾਈ॥
ਨਵੈ ਨਾਥ ਨਵਖੰਡ ਨਵੈ ਬਿਆਕਰਣਿ[9] ਸੁਣਾਈ॥ ਦਹਦਿਸ ਦੇਖੀ ਢੂੰਢ ਕੈ ਸਭ ਤੁਝੈ ਬਣਾਈ॥
ਨਾਨਕ ਪੰਥੀ ਵਾਰਿਆ ਤੁਧ ਵਿਟਹੁ ਬਲਿ ਜਾਈ॥ ੧੭॥
ਦਾਨੁ ਤੇਰਾ ਪਰਵਾਨੁ ਹੈ ਸੁਣਿਆ ਜੁਗ ਚਾਰੇ॥ ਇਕਨਾ ਅੰਨੁ ਖਵਾਲਦਾ ਇਕਿ ਮਾਸ ਅਹਾਰੇ॥
ਇਕਨਾ ਘਾਉ ਚਰਾਇਦਾ ਇਕਿ ਪਉਣ ਅਧਾਰੇ[10]॥ ਇਕਨਾ ਮਿਟੀ ਕਾਸਟੋ[11] ਇਕਿ ਦੂਧ ਪਿਆਰੇ॥
ਪਉਣ ਪਾਣੀ ਸੁਖ ਬੈਸਣਾ ਚੰਦੁ ਸੂਰੁ ਉਜਾਰੇ॥ ਆਪੇ ਦਾਤਾ ਦਾਨੁ ਆਪਿ ਅਪਿ ਭੋਗਣਹਾਰੇ॥
ਆਪਿ ਬਟੇਰਾ ਬਾਜੁ ਆਪਿ ਅਜਾ[12] ਸਿੰਘ[13] ਮੱਝਾਰੇ॥ ਸਭਨਾ ਮਹਿ ਤੂੰ ਵਰਤਿਦਾ ਸਭਨੋ ਤੇ ਨਿਆਰੇ॥
ਅਪਨੀ ਗਤਿ ਮਿਤਿ ਜਾਨੁ ਆਪਿ ਹੋਰ ਕਉਨੁ ਬਿਚਾਰੇ॥ ਤੂੰ ਅਪੰਰੁਪੁਰੁ ਪਾਰਬ੍ਰਹਮੁ ਪ੍ਰਭੁ ਅਗਮ ਅਪਾਰੇ॥
ਨਾਨਕ ਪੰਥੀ ਗਾਂਵਦਾ ਢਾਢੀ ਨਿਤਿ ਦੁਆਰੇ॥੧੮॥
ਦਿਤੋ ਦਾਨ ਸਦੀਪਨੇ[14] ਸੁਤ ਸਮੁੰਦ ਨਿਕਾਰੇ॥ ਸੁਦਾਮੇ ਲੀਏ ਸੁਇਨ ਮਹਲ ਦਾਲਿਦੁ ਮਾਰੇ॥
ਬਲ ਬਖਸੀਸਿ ਪਿਆਲਪੁਰਿ ਆਪਿ ਦਰਵਾਨੁ ਦੁਆਰੇ[15]॥ ਲੰਕ ਭਭੀਖਨ ਬਖਸੀਆ ਪ੍ਰਭ ਕਰਨੈਹਾਰੇ॥
ਅਟਲ ਪਦਵੀ ਧ੍ਰੂ ਕਉ ਦਈ ਕਰਿ ਅਮਰਿ ਅਟਾਰੇ॥ ਪਖ ਕੀਆ ਪ੍ਰਭ ਪਾਂਡਵਾਂ ਕਾਜ ਧ੍ਰੋਪਤਿ ਸਾਰੇ॥
ਤੇਰਾ ਕੀਤਾ ਵਰਤੀਐ ਸਭ ਜਗ ਬਿਉਹਾਰੇ॥ ਤੇਰਾ ਦਾਨੁ ਅਗਣਿਤੁ ਵਾ ਕੋ ਕਿਆ ਕਹਿ ਸਾਰੇ॥
ਕੋਈ ਮੰਗੇ ਧਾਮ ਧਨੁ ਰਾਜੁ ਪੁੱਤ੍ ਨਾਰੇ॥ ਜਾਚਕੁ ਜਾਚੈ ਦਰਸ ਦਾਨੁ ਦੇਹਿ ਕ੍ਰਿਪਾ ਧਾਰੇ॥
ਨਾਨਕ ਪੰਥੀ ਗਾਂਵਦਾ ਨਿਤਿ ਜਸੁ ਤੁਧੁ ਦੁਆਰੇ॥ ੧੯॥
ਸੁਣਿ ਸੁਣਿ ਆਖਾ ਪਾਰਬ੍ਰਹਮ ਹੋਰੁ ਜਾਣ ਨ ਕਾਈ॥ ਤੂੰ ਪ੍ਰਭੁ ਅਗਮੁ ਅਪਾਰੁ ਹੈਂ ਕਿਨੈ ਕੀਮ[16] ਨ ਪਾਈ॥
ਜਿਸਦੀ ਪਾਂਇਹਿ ਥਾਂਇ ਤੂੰ ਸਾ ਭਲੀ ਕਮਾਈ॥ ਬੇਦ ਕਤੇਬਾ ਸਣੁ ਪੁਰਾਣ ਗਾਵਨਿ ਵਡਿਆਈ॥
ਲਖ ਚੌਰਾਸੀਹ ਮੇਦਨੀ[17] ਸਭਨਾ ਸਿਰਿ ਸਾਂਈ॥ ਸੇਖ ਨਾਗ ਸਹੰਸ੍ਰਮੁਖੀ[18] ਨਿਤਿ ਨਉਤਨੁ ਗਾਈ॥
ਪਰੇ ਪਰੇਰਾ ਪਾਰਬ੍ਰਹਮ ਜਿਨਿ ਲਿਖਿਆ ਜਾਈ॥ ਇੱਕੋ ਰਾਮੁ ਰਹੀਮੁ ਹਰਿ ਗੋਬਿਦੁ ਖੁਦਾਈ॥
ਨਾਨਕ ਪੰਥੀ ਗਾਂਵਦਾ ਢਾਢੀ ਹਰਿਰਾਈ॥ ੨੦॥

1. ਨਾਮਦੇਵ 2. ਸਧਨੇ ਦੀ ਰੱਖਿਆ ਹਿਤ ਗਊਆਂ ਦੇ ਚਿੰਨ੍ਹ ਮਿਟਾ ਕੇ ਬਲਦ ਰੂਪ (ਪੁਲਿੰਗ) ਕਰ ਦਿੱਤਾ 3. ਵੇਖੋ ਅੰਤਿਕਾ-I 4. ਪੱਥਰ 5. ਦੂਸਰੀ 6. ਚਹੁੰ ਚੱਕਾਂ ਵਿੱਚ ਅਰਥਾਤ ਚਾਰੇ ਪਾਸੇ 7. ਕਹੀ, ਸੁਣਾਈ 8. ਅੱਠ ਸਿੱਧੀਆਂ ਨੌਂ ਨਿਧੀਆਂ ਅਤੇ ਰਿੱਧੀਆਂ ਵੇਖੋ ਅੰਤਿਕਾ-II 9. ਨੌਂ ਨਾਥ, ਨੌਂ ਖੰਡ ਅਤੇ ਨੌਂ ਵਿਆਕਰਣਾਂ ਵੇਖੋ ਅੰਤਿਕਾ-II 10. ਪਉਣ ਅਹਾਰੀ11. ਲੱਕੜ 12. ਬੱਕਰਾ 13. ਸ਼ੇਰ 14. ਸੁਦੀਪਨ (ਕ੍ਰਿਸ਼ਨ ਦੇ ਗੁਰੂ) ਦੇ ਪੁੱਤ ਨੂੰ, ਗੁਰੂ ਦਕਸ਼ਣਾਂ ਵਿੱਚ, ਪਾਚਜਨਯ ਦੈਂਤ ਮਾਰ ਕੇ ਸਮੁੰਦਰ ਵਿੱਚ ਵਾਪਸ ਲਿਆਂਦਾ 15. ਰਾਜਾ ਬਲਿ ਦੇ ਦੁਆਰ ਉੱਤੇ 16. ਕੀਮਤ 17. ਜੂਨਾਂ 18. ਹਜ਼ਾਰ ਮੂੰਹ ਵਾਲਾ

214.ੳ ਤੂ/ ਹੇ ਮਾਲਿਕੁ ਦਿਲਾ ਦਾ ਘਟਿ ਘਟਿ ਕੋ ਵਾਸੀ॥ ਤੂ ਨਿਹਚਲੁ ਅਚਲੁ ਹੈ ਹੋਰੁ ਆਵੈ ਜਾਸੀ॥
ਜਨਮ ਮਰਨ ਤੇ ਬਾਹਰਾ ਅਸਥਿਰੁ ਅਬਿਨਾਸੀ॥ ਸਿਰਿ ਸਾਹਾ ਪਤਿਸਾਹੁ ਤੂਸਚੁ ਤਖਤਿ ਨਿਵਾਸੀ॥
ਚਰਨ ਕਵਲ ਕੈ ਆਸਰੇ ਨਿਤ ਕਉਲਾ ਦਾਸੀ[1]॥ ਨਾਰਦ ਧ੍ਰੂ ਅਮਿਰੀਕ ਪਹਿਲਾਦ ਚਾਰ ਨੇਬ ਖਵਾਸੀ[2]॥
ਧਰਮ ਤਪਾਵਸ ਉਪਰੇ ਪੁੰਨ ਪਾਪੁ ਫਲਾਸੀ[3]॥ ਚਿਤ ਗੁਪਤ[4] ਪਟਵਾਰਗੀ ਬਹਿ ਲੇਖੁ ਲਿਖਾਸੀ॥
ਜੋ ਜੀਅ ਤੁਮ ਤੇ ਬੇਮੁਖੀ ਜਮ ਰਜਤਿ ਖਾਸੀ[5]॥ ਤੁਧੁ ਸੇਵਹਿ ਸੇ ਉਬਰੇ ਕਾਟੀ ਜਮ ਫਾਸੀ॥
ਨਾਨਕ ਪੰਥੀ ਗਾਂਵਦਾ ਢਾਢੀ ਅਭਿਆਸੀ॥ ੨੧॥
ਤੂੰ ਪ੍ਰਭ ਆਪਿ ਅਲੇਪੁ ਹੈ ਜਗ ਮਾਇਆ ਖੇਲੀ॥ ਚਾਰ ਚੱਕ ਚੌਦਹ ਭਵਨ[6] ਕਰਿ ਰਚੀ ਹਵੇਲੀ॥
ਸਭਨਾ ਜੀਆ ਉਪਰੇ ਤੁਧ ਮਾਇਆ ਪੇਲੀ[7]॥ ਇਕੁ ਅਧੁ ਕੋ ਉਬਰੇ ਸਭਿ ਮਾਇਆ ਭੇਲੀ ॥
ਇਕਿ ਆਪੇ ਤੋੜਿ ਵਿਛੋੜਦਾ ਇਕਿ ਤੁਟੈ ਮੇਲੀ[8]॥ ਇਕਿ ਮੁਕਤੇ ਇਕਿ ਸੁਰਗਵਾਸ ਇਕਿ ਦੋਜਕ ਠੇਲੀ॥
ਭਗਤਿ ਤੁਮਾਰੇ ਪਾਰਬ੍ਰਹਮ ਬਿਸੁ[9] ਮਾਇਆ ਚੇਲੀ॥ ਏਥੇ ਓਥੇ ਪਾਰਬ੍ਰਹਮ ਤੁਝ ਬਾਝ ਨ ਬੇਲੀ॥
ਅੰਗੁ ਨ ਸੰਗੁ ਸਹਾਇ ਸਾਕੁ ਇਕੁ ਜਿੰਦੁ ਅਕੇਲੀ॥ ਲਾਇ ਲਏਹਿ ਜਿਸੁ ਆਪਿ ਵਲਿ ਸਾ ਹੋਇ ਸੁਹੇਲੀ॥
ਨਾਨਕ ਪੰਥੀ ਗਾਂਵਦਾ ਢਾਢੀ ਮਿਲੁ ਮੇਲੀ॥ ੨੨॥
ਪਾਕੀ ਨਾਈ ਪਾਕੁ ਤੂ ਸਚੁ ਪਰਵਦਗਾਰਾ॥ ਤੇਰੀ ਕੁਦਰਤਿ ਕੀਮ ਨਾਂਹਿ ਤੂ ਬੇਸੁਮਾਰਾ॥
ਤੂੰ ਅਛਲ ਅਛੇਦ ਹੈ ਅਰਬਣੁ ਭਾਰਾ॥ ਸਭ ਕੋ ਤੇਰਾ ਮੰਗਤਾ ਤੂ ਏਕੁ ਦਾਤਾਰਾ॥
ਕਰਹਿ ਕਰਾਇਹ ਆਪਿ ਤੂੰ ਕਿਆ ਜੰਤੁ ਵਿਚਾਰਾ॥ ਹੋਰੁ ਨ ਕੋਈ ਕਰਨਹਾਰੁ ਤੂ ਕਰਨੈਹਾਰਾ॥
ਨਿਮਾਣਿਆ ਦਾ ਮਾਣੁ ਤੂ ਨਿਧਰਾ ਅਧਾਰਾ[10]॥ ਕਿਸੇ ਕੋਇ ਕਿਸੇ ਕੋਇ ਹੈ ਮੈਂ ਤਾਣੁ ਤੁਮਾਰਾ॥
ਜੋ ਤੁਧੁ ਭਾਵੈ ਸੋ ਭਲਾ ਕੀ ਹਮਰਾ ਚਾਰਾ॥ ਜਿਉ ਧ੍ਰੋਪਤਿ ਪੜਦਾ ਢਕਿ ਲੈਓ ਪੈਜ ਰਾਖੁ ਮੁਰਾਰਾ॥
ਨਾਨਕ ਪੰਥੀ ਗਾਂਵਦਾ ਪ੍ਰਭ ਪਤਿਤ ਉਧਾਰਾ॥ ੨੩॥
ਗਰੀਬਾ ਉਪਰਿ ਗਰਬੁ ਕਰ ਜੋ ਖਿਜੈ ਦਾੜੀ[11]॥ ਗਰਬ ਗਵਾਇਣੁ ਪਾਰਬ੍ਰਹਮ ਪਾਇ ਅਗਨੀ ਸਾੜੀ॥
ਮੋਹਿ ਗਰੀਬ ਅਨਾਥ ਕਉ ਪ੍ਰਭ ਸਰਨਿ ਤੁਸਾੜੀ॥ ਜਿਉ ਜਾਣਹੁ ਤਿਉ ਰਾਖਿ ਲੇਹੁ ਪ੍ਰਭ ਪੈਜ ਅਸਾੜੀ॥
214.ਅ ਜਿਉ ਹਸਤੀ ਡੁਬਦਾ ਕਢਿਓ ਮੈਂ ਸਰਨਿ ਬਬਾੜੀ॥ ਰੂਪੁ ਵਟਾਇ ਪਹਿਲਾਦੁ ਹੇਤ ਨਿਕਸੇ ਥੰ / ਭ ਫਾੜੀ॥
ਜੋ ਵੈਰੁ ਕਰਨਿ ਨਿਰਵੈਰ ਨਾਲਿ ਸਭਿ ਝਾੜਿ ਪਛਾੜੀ॥ ਮੁਝ ਅਪਨਾ ਕਰਿ ਰਾਖਿ ਲੇਹੁ ਜਗ ਜਮ ਕੀ ਵਾੜੀ[12]॥
ਹੋਰੁ ਨ ਕੋਈ ਸੁਝਦਾ ਤੁਧ ਸਮ ਕੋ ਆੜੀ[13]॥ ਜਿਥੇ ਜਾਇ ਪੁਕਾਰੀਏ ਖੁਲਾਈਐ ਤਾੜੀ॥
ਨਾਨਕ ਪੰਥੀ ਗਾਂਵਦਾ ਕੀ ਗਣੇ ਪਵਾੜੀ॥ ੨੪॥
ਅੰਤਰਜਾਮੀ ਜਾਣੁ ਤੂਪ੍ਰਭੁ ਬੀਨਾ ਦਾਨਾ[14]॥ ਤੂਹੇ ਸੁਘੜੁ ਸੁਜਾਣ ਹੈ ਤੂਹੇ ਪਰਧਾਨਾ॥
ਤੂ ਸਭਨਾ ਸਿਰਿ ਸਾਹਿਬੋ ਤੂਹੇ ਸੁਲਤਾਨਾ॥ ਮੈ ਦਰ ਜਾਚੋ ਰਾਮੁ ਨਾਮੁ ਏਹੁ ਦੀਜੈ ਭਗਵਾਨਾ॥
ਤੂਹੇ ਮੇਰਾ ਸਚੁ ਸਿਦਕੁ ਤੇਰੋ ਖਸਮਾਨਾ[15]॥ ਤੂੰ ਜਲਥਲ ਮਹੀਅਲ ਰਵਿ ਰਹਿਆ ਕੁਦਰਤਿ ਸੁਬਹਾਨਾ[16]॥
ਤੂ ਮਾਤ ਪਿਤਾ ਪ੍ਰਤਪਾਲਕੋ ਹੰਉ ਬਾਲੁ ਇਆਨਾ॥ ਦੇਹੁ ਸੁਮਤਿ ਦਿਆਲੁ ਹੋਇ ਕਰਿ ਲੇਹੁ ਸਿਆਨਾ॥
ਮੀਠਾ ਲਾਗੇ ਮਨੇ ਮਾਹਿ ਪ੍ਰਭ ਤੇਰਾ ਭਾਨਾ[17]॥ ਨਾਉ ਤੇਰਾ ਬਖਸੰਦੁ ਹੈ ਮੋਹਨ ਮਿਹਰਵਾਨਾ॥
ਨਾਨਕ ਪੰਥੀ ਗਾਂਵਦਾ ਢਾਢੀ ਗੁਣ ਗਿਆਨਾ॥ ੨੫॥
ਆਭੱਗੁ[18] ਦੀਬਾਣੁ ਨਿਹਚਲੁ ਅਸਥਾਨੁ ਹੁਕਮੁ ਪਰਵਾਨੁ ਤੇਰਾ ਬਨਿਵਾਰੀ॥
ਤੂੰ ਸੁਬਹਾਨੁ ਸਚੁ ਨੀਸਾਣੁ ਸਦਾ ਮਿਹਰਵਾਨੁ ਪ੍ਰਭ ਉਪਕਾਰੀ॥

---

1. ਕੁਦਰਤ 2. ਨਾਇਬ ਅਥਵਾ ਉੱਪ, ਲੈ ਜਾਣ ਵਾਲੇ ਭਾਵ ਇਹ ਚਾਰੇ ਤੇਰੇ ਨਾਇਬ ਅਥਵਾ ਬਹੁਤ ਪਿਆਰੇ ਹਨ 3. ਫਲਦਾ ਹੈ 4. ਗੁਪਤ ਰੂਪ ਵਿੱਚ 'ਚਿਤ੍' 5. ਉਹ ਜਨਤਾ ਜਮਾਂ ਦੀ ਖੁਰਾਕ ਹੈ 6. ਚਾਰੇ ਦਿਸ਼ਾਵਾਂ (ਚੱਕ)ਅਤੇ ਚੌਦਾਂ ਲੋਕ 7. ਮਾਇਆ ਦਾ ਪ੍ਰਭਾਵ ਪਾਇਆ ਹੈ 8. ਤੁੱਟਿਆ ਨੂੰ ਮੇਲਦਾ ਹੈ 9. ਵਿਸ਼ਵ ਸੰਸਾਰ 10. ਜਿਨ੍ਹਾਂ ਦਾ ਕੋਈ ਆਸਰਾ ਨਹੀਂ (ਨਿਧਰਾ) ਤੂੰ ਉਨ੍ਹਾਂ ਦਾ ਆਸਰਾ ਹੈਂ 11. ਹੰਕਾਰ ਕਰਕੇ ਗਰੀਬਾਂ ਦੀ ਦਾੜ੍ਹੀ ਪੁੱਟਦਾ ਹੈ, ਭਾਵ ਬੇ-ਇਜ਼ਤੀ ਕਰਦਾ ਹੈ 12. ਸੰਸਾਰ (ਜੱਗ) ਜਮਾਂ ਦੀ ਖੇਤੀ (ਵਾੜੀ) ਹੈ 13. ਮਿੱਤਰ, ਬੇਲੀ 14. ਵੇਖਣ ਵਾਲਾ (ਬੀਨਾ) ਅਤੇ ਦੇਣ ਵਾਲਾ (ਦਾਨਾ) 15. ਖਸਮ ਅਥਵਾ ਮਾਲਕ ਹੋਣਾ 16. ਪਵਿੱਤ੍ ਰੂਪ ਆਤਮਾ ਅਰਥਾਤ ਪ੍ਰਭੂ 17. ਭਾਣਾ, ਤੁਕਾਂਤ ਰਲਾਉਣ ਲਈ 'ਣ' ਦੀ ਥਾਂ 'ਨ' ਵਰਤਿਆ 18. ਜਿਸ ਦਾ ਖੰਡਣ ਨਾ ਹੋਵੇ ਭਾਵ ਅਖੰਡ, ਨਿਰੰਤਰ

ਮੈਂ ਮੁਘਧੁ[1] ਅਜਾਣ ਤੂੰ ਜਾਣੀ ਜਾਣ ਪ੍ਰਭੁ ਸੁਘੜ ਸੁਜਾਣੁ ਕੁੰਜ ਬਿਹਾਰੀ[2]॥
ਤੂ ਜਾਣ ਪਛਾਣੁ ਮੈਂ ਕਰੀ ਕਲਾਣ[3] ਜਮਕਾਣ ਨਿਵਾਰੀ॥
ਮੈ ਤੇਰਾ ਤਾਣੁ ਮੈਂ ਤੇਰਾ ਮਾਣੁ ਤੂ ਦੇਹਿ ਸੁ ਖਾਣੁ ਨ ਬੁਝੈ ਪਟਵਾਰੀ[4]॥
ਤੂੰ ਜਜਮਾਣ ਦੇ ਦਖਣਾ[5] ਦਾਨੁ ਪ੍ਰਭ ਲੇਹੁ ਉਬਾਰੀ॥
ਤੂੰ ਗੁਣੀ ਨਿਧਾਨੁ ਰਾਮੁ ਰਹਿਮਾਨੁ ਨਿਤਾਣਿਆ ਤਾਣੁ ਧਰਨ[6] ਤੁਧੁ ਧਾਰੀ॥
ਇੰਦ੍ਰ ਮਲ ਮਾਨ ਹਰਿ ਪ੍ਰਭਿ ਪਤਿਪ੍ਰਾਨ ਜਨ ਜਾਨ ਗੋਵਰਧਨਧਾਰੀ[7]॥
ਚੰਦ੍ਰਹਾਂਸ ਕੀ ਰਖਿਆ ਕਰੀ ਧ੍ਰੋਪਤਿ ਲਾਜ ਸਵਾਰੀ॥ ਭਾਰਥ[8] ਆਂਡੇ ਰਾਖਿਆ ਆਪਿ ਕ੍ਰਿਪਾ ਧਾਰੀ॥
ਦੀਜੈ ਦਰਸਨੁ ਦਾਨੁ ਪ੍ਰਭ ਜਨੁ ਮੰਗੈ ਦਰਬਾਰੀ॥੨੬॥ ਜੁਮਲਾ ੧੦੧॥ ਰਾਗ ੧੯॥

1. ਮੂਰਖ 2. ਸੁੰਦਰ ਵਾਦੀ (ਕੁੰਜ) ਦਾ ਵਾਸੀ, ਪ੍ਰਭੂ 3. ਉਸਤਤਿ 4. ਧਰਮਰਾਜ 5. ਦਾਨ ਦੇਹ 6. ਧਰਤੀ 7. ਗੋਵਰਧਨ ਪਰਬਤ ਨੂੰ (ਉਂਗਲੀ ਉੱਪਰ) ਧਾਰਨ ਕਰਨ ਵਾਲਾ, ਕ੍ਰਿਸ਼ਨ ਭਗਵਾਨ 8. ਯੁੱਧ ਵਿੱਚ (ਵਿਸ਼ੇਸ਼ ਕਰਕੇ ਕੁਰੂਖੇਤਰ ਲਈ ਵਰਤਿਆ ਜਾਣ ਵਾਲਾ ਸ਼ਬਦ ਭਾਰਥ ਹੈ)

**ੴ ਸਤਿਗੁਰੂ ਬਾਬਾ ਨਾਨਕੁ॥ ਅਭੇ ਰਾਮ ਪ੍ਰਸਾਦਿ॥**

**ਰਾਗੁ ਮਾਝ ਚੌਪਦੇ॥ ਘਰੁ ੧॥**

ਸਤਿਗੁਰੁ ਮੇਰਾ ਪਰਉਪਕਾਰੀ॥ ਜੋ ਲੜਿ ਲਗੀ ਪਾਰਿ ਉਤਾਰੀ॥
ਨਿਰਗੁਣ ਸੰਗਿ ਸਦਾ ਗੁਣਕਾਰੀ॥ ਸੰਗਤਿ ਦਾ ਗੁਰੁ ਵਾਲੀ ਜੀ॥ ੧॥
215.ੳ ਨਿਧਰਿ / ਆ ਧਰੁ ਮਾਣੁ ਨਿਮਾਣੇ॥ ਜਮਕੰਕਰ ਤੇ ਕਰੇ ਨਿਕਾਰੇ॥
ਸਮਰਥੁ ਸੁਆਮੀ ਸਤਿਗੁਰੁ ਮੇਰਾ ਸਿਮਰਾਏ ਬਨਿਵਾਲੀ ਜੀ॥ ੨॥
ਕਉਲਨੈਨ[1] ਪ੍ਰਭ ਕ੍ਰਿਪਾ ਕੀਨੀ॥ ਸਮਦ੍ਰਿਸਟਿ ਸਮਾਨ ਸੇਵਕ ਕਉ ਦੀਨੀ॥
ਨਿਰਭਉ ਤੂੰ ਨਿਰਵੈਰ ਸੁਆਮੀ ਕਾਟਹੁ ਜਮ ਕੀ ਜਾਲੀ ਜੀ॥ ੩॥
ਨਾਮ ਨਿਰੰਜਨੁ ਅਲਖ ਅਭੇਵਾ[2]॥ ਭਗਤਿ ਦਾਨੁ ਦੀਜੈ ਗੁਰਦੇਵਾ॥
ਦਰਬਾਰੀ ਕੀ ਗੁਰ ਮਨਸਾ ਪੂਰਹੁ[3] ਧਾੜਿ ਜਮਾਂ ਦੀ[4] ਟਾਲੀ ਜੀ॥ ੪॥ ੧॥

**ਰਾਗੁ ਮਾਝ ॥**

ਸਤਿਗੁਰੁ ਆਗੇ ਕਰੰਉ ਬੇਨੰਤੀ॥ ਕਰਿ ਕਿਰਪਾ ਦੇਵਹੁ ਗੁਰਮੰਤੀ॥
ਗੁਰਮਤਿ ਜਿਨ ਕੈ ਰਿਦੈ ਸਮਾਣੀ ਚੌਰਾਸੀਹ ਜੋਨ ਨ ਭਰਮੇ ਜੀ॥ ੧॥
ਸਤਿਗੁਰੁ ਮੇਰਾ ਜੀਅ ਕਾ ਦਾਤਾ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ॥
ਕਿਰਪਾ ਕਰਿ ਹਰਿ ਮੰਤੁ ਦਿੜਾਵਹੁ ਪਾਪ ਕਸੰਮਲ[5] ਝਰਮੇ ਜੀ[6]॥ ੨॥
ਸਤਿਗੁਰੁ ਮੇਰਾ ਅਧਿਕ ਗੋਬਿੰਦੇ॥ ਜਿਸੁ ਮੰਤ ਦਿੜਾਇਆ ਧਿਆਨੁ ਮੁਕੰਦੇ॥
ਬਿਨੁ ਗੁਰੁ ਸਬਦ ਨ ਜਾਨਿਆ ਜਾਈ ਪਾਯਤ ਨਾਹਨ ਮਰਮੇ[7] ਜੀ॥ ੩॥
ਗੁਰਬਚਨੀ ਪਰਮੇਸੁਰੁ ਜਾਨਿਆ॥ ਬਿਨੁ ਗੁਰਸਬਦ ਭ੍ਰਮਿ ਭੁਲਾਨਿਆ॥
ਦਰਬਾਰੀ ਕਉ ਕਰ ਆਪਨਾ ਰਾਖਹੁ ਨਾਹਿ ਵੀਚਾਰਹੁ ਕਰਮੇ[8] ਜੀ॥੪॥੨॥

**ਰਾਗੁ ਮਾਝ ॥**

ਸਤਿਗੁਰੁ ਪੁਰਖੁ ਨਿਰੰਜਨੁ ਮੇਰਾ॥ ਮੈ ਭਰਵਾਸਾ ਗੁਰ ਜੀ ਤੇਰਾ॥
ਜੋ ਲੜਿ ਲੱਗੀ ਸਤਿਗੁਰ ਕੇਰੇ ਪਾਪ ਕਸੰਭਲ ਭੰਨੇ ਜੀ॥ ੧॥
ਗੁਰ ਕੀ ਸੋਭਾ ਕਹੀ ਨ ਜਾਈ॥ ਗੁਰਦਰਸਨ ਦੇਖੇ ਤ੍ਰਿਪਤਿ ਅਘਾਈ॥
ਤਿਨ ਕੀ ਮਹਮਾ ਕਹਿ ਜਿਨ ਸੰਕੋ ਜਿਸੁ ਮੰਤ੍ਰ ਸੁਣਿਆ ਕੰਨੇ ਜੀ॥ ੨॥
ਸਤਿਗੁਰੁ ਸਿਮਰਹੁ ਤਿਲੁ ਨ ਬਿਸਾਰਹੁ॥ ਅਪਨੈ ਜੀ ਕੈ ਕਾਰਜ ਸਾਰਹੁ॥
ਜਿਨ ਗੁਰ ਮੰਤ੍ਰ ਰਿਦੈ ਵਸਾਇਆ ਜਨਮ ਤਿਨਾ ਕਾ ਧੰਨੇ[9] ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਸਤਿਗੁਰ ਵਿਟਹੁ ਸਦ ਬਲਿਹਾਰੀ॥
ਗੁਰੁ ਕਿਰਪਾਲੁ ਹੋਵੈ ਇਕੁ ਬੇਰਾ[10] ਉਤਰਹਿ ਪਾਪ ਉਪੰਨੇ[11] ਜੀ॥ ੪॥ ੩॥

**ਰਾਗੁ ਮਾਝ ॥**

ਮੈਂ ਪਾਪੀ ਨਿਰਗੁਨੁ ਅਤਿ ਭਾਰਾ॥ ਨਿੰਦਕ ਲੋਭੀ ਮਹਾਂ ਕੂੜਿਆਰਾ॥
ਸਾਸਿ ਸਾਸਿ ਚਿਤਵਉ ਬੁਰਿਆਈ ਰਾਖ ਲੇਹੁ ਗੁਰਦੇਵਾ ਜੀ॥ ੧॥
ਜਿਉ ਪ੍ਰਭੁ ਰਾਖੇ ਤਿਉ ਹੀ ਰਹਣਾ॥ ਜੋ ਕੁਛ ਕਰੇ ਸੋਈ ਸਿਰਿ ਸਹਣਾ॥
ਸੇਖ ਮਸਾਇਕ[12] ਗਾਵਨ ਤੈਨੂੰ ਤੂੰ ਪ੍ਰਭੁ ਅਲਖ ਅਭੇਵਾ ਜੀ॥ ੨॥
215.ਅ ਐਸਾ ਸਤਿਗੁਰ ਨਾਨਕ ਸਾਚਾ॥ / ਅਨਦਿਨ ਸਿਮਰਹੁ ਮਨਸਾ ਬਾਚਾ[13]॥
ਦਰਸੁ ਦੇਖ ਉਬਰੇ ਬਹੁ ਪਾਪੀ ਜਿਨ ਕੀਨੀ ਗੁਰੁ ਸੇਵਾ ਜੀ॥ ੩॥

---

1. ਕਮਲ ਦੇ ਫੁੱਲ ਵਾਂਗ ਹਨ ਜਿਸਦੇ ਨੈਣ ਭਾਵ ਪ੍ਰਭੂ 2. ਮਾਇਆ ਤੋਂ ਰਹਿਤ (ਨਿਰੰਜਨ) ਜਿਸ ਨੂੰ ਲਖਿਆ ਜਾਂ ਵੇਖਿਆ ਨਾ ਜਾ ਸਕੇ (ਅਭੇਵਾ) 3. ਇੱਛਾ ਪੂਰੀ ਕਰੋ 4. ਜਮਾਂ ਦੀ ਟੋਲੀ 5. ਅਉਗਣਾਂ ਵਾਲੇ ਪਾਪ 6. ਝੜ ਜਾਣ 7. ਭੇਦ 8. ਕਰਮ ਅਥਵਾ ਗੁਣ ਔਗੁਣ 9. ਧੰਨ ਹੈ 10. ਇਕ ਵਾਰੀ 11. ਜਨਮੇ, ਪੈਦਾ ਹੋਏ ਭਾਵ ਸੰਗ੍ਰਹਿ ਹੋਏ ਹੋਏ ਪਾਪ 12. ਮੁਸਲਮਾਂਨਾਂ ਦੇ ਭਗਤਾਂ ਦੇ ਦਰਜੇ ਸ਼ੇਖ ਅਤੇ ਪੀਰ (ਮਸਾਇਕ ਸ਼ੇਖ ਦਾ ਬਹੁਵਚਨ ਹੀ ਹੈ) 13. ਮਨ ਅਤੇ ਵਚਨ

ਨਾਨਕ ਪੰਥੀ ਜਨੁ ਦਰਬਾਰੀ॥ ਸਰਨਿ ਪਇਆ ਗੁਰਦੇਵ ਤੁਮਾਰੀ॥
ਲਖ ਚਉਰਾਸੀਹ ਫੇਰ ਨ ਪਾਵਹੁ ਇਹ ਬਾਰੀ ਏਹੁ ਖੇਵਾ[1] ਜੀ॥ ੪॥ ੪॥

**ਰਾਗੁ ਮਾਝ ॥**

ਕਰੁ ਕ੍ਰਿਪਾ ਕ੍ਰਿਪਾਲ ਗੁਸਾਂਈ॥ ਰਾਖੁ ਲੇਹੁ ਗਜ ਗਨਕਾ ਨਿਆਂਈ॥
ਤੇਰੀ ਓਟਿ ਭਰੋਸਾ ਤੇਰਾ ਤੇਰਾ ਹੀ ਮਨ ਮਾਣਾ ਜੀ॥ ੧॥
ਰੇ ਮਨ ਸਿਮਰਹੁ ਸਿਰਜਨਹਾਰਾ॥ ਗਰਭਿ ਮਾਹਿ ਕਰੀ ਪ੍ਰਤਿਪਾਰਾ॥
ਜਠਰ ਅਗਨਿ ਤੇ ਰਖਿਆ ਕੀਨੀ ਲਿਖਿਆ ਲੇਖੁ ਨੀਸਾਣਾ ਜੀ॥ ੨॥
ਬਾਹਰਿ ਆਇਆ ਮੋਹਿਆ ਮਾਇਆ॥ ਆਪੁ ਛਪਾਇਆ ਧੰਧੇ ਲਾਇਆ॥
ਜੋ ਜਗ ਵਰਤੇ ਤੇਰਾ ਕੀਤਾ ਮੈਂ ਸੋ ਕਰਤ ਅਜਾਣਾ ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ ਨਾ ਕਰਿ ਸਕੈ ਸਿਫਤਿ ਤੁਮਾਰੀ॥
ਹਰਿ ਪਇਆ ਸਰਨਾਗਤਿ ਤੇਰੀ ਰਾਖਹੁ ਪੁਰਖ ਸੁਜਾਣਾ ਜੀ॥ ੪॥ ੫॥

**ਰਾਗੁ ਮਾਝ ॥**

ਇਹੁ ਮਨੁ ਵੱਸਿ ਨ ਆਵੈ ਕਬਹੂ॥ ਉਪਾਇ ਜਤਨ ਕਰ ਰਹਿਆ ਸਬਹੂ[2]॥
ਇਹੁ ਮਨੁ ਡੂਬ ਗਇਆ ਮਧੁ ਕਰਮੀ ਦੇਵਹੁ ਸੰਤਨ ਧੂਰਾ ਜੀ॥ ੧॥
ਸੰਤ ਧੂਰ ਸਭਿ ਮੈਲੁ ਉਤਾਰੇ॥ ਸੰਤ ਕ੍ਰਿਪਾ ਤੇ ਪਾਰ ਉਤਾਰੇ॥
ਕ੍ਰਿਪਾ ਨਿਧਿ ਦੀਜੈ ਸਤਿਸੰਗਾ ਹੋਵੈ ਕਾਰਜੁ ਪੂਰਾ ਜੀ॥ ੨॥
ਸਾਧ ਸੰਗਿ ਮਨੁ ਨਿਰਮਲੁ ਹੋਵੈ॥ ਜਨਮਿ ਜਨਮਿ ਕੇ ਪ੍ਰਾਛਤਿ ਖੋਵੈ॥
ਸਾਧ ਸੰਗੁ ਜਿਸੁ ਪ੍ਰਾਪਤਿ ਹੋਵੈ ਤਿਨ ਕਉ ਪ੍ਰਭੁ ਅਨਦੂਰਾ[3] ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਤੇਰੀ ਲੀਨੀ ਓਟਿ ਬਿਹਾਰੀ॥
ਤਾ ਮੈਂ ਆਇ ਪਇਆ ਸਰਨਾਗਤਿ ਜਾ ਸੁਨਿਆ ਸਰਨੀ ਸੂਰਾ ਜੀ॥ ੪॥ ੬॥

**ਰਾਗੁ ਮਾਝ ॥**

ਪਰਮਧਾਮ[4] ਪਰਮੇਸੁਰੁ ਪੂਰਾ॥ ਸੁਖ ਸਾਗਰੁ ਸਰਨੀ ਕਾ ਸੂਰਾ॥
ਕਰਤਾ ਪੁਰਖੁ ਕਰਨਾਨਿਧਿ ਸੁਆਮੀ ਕੁਦਰਤਿ ਕਉ ਬਲਿ ਜਾਈ ਜੀ॥ ੧॥
ਪਤਿਤ ਉਧਾਰਨੁ ਪਾਪਨ ਖੰਡਨੁ॥ ਭਗਤਿ ਵਛਲੁ ਭਗਤਾ ਭਉ ਭੰਜਨੁ॥
ਗਰਬ ਪਰਹਾਰਨੁ ਅਸੁਰੁ ਬਿਡਾਰਨੁ ਗਰੀਬ ਨਿਵਾਜੁ ਗੁਸਾਂਈ ਜੀ॥ ੨॥
ਕ੍ਰਿਪਾ ਨਿਧਾਨ ਦਿਆਲ ਮੁਰਾਰੀ ਕੇਵਲ ਕ੍ਰਿਸਨ ਮੁਕੰਦ[5] ਬਿਹਾਰੀ॥
ਸਚੁ ਨਾਮੁੀਂ ਤੇਰਾ ਜਗਜੀਵਨ ਜਗਦੀਸਰੁ ਸੁਖਦਾਈ ਜੀ॥ ੩॥
ਦਾਨਾ ਬੀਨਾ ਗਹਿਰ ਗੰਭੀਰਾ॥ ਭਗਤਾ ਪਤਿ ਹਰਿ ਜੀ ਸੁਰਧੀਰਾ॥
216.ੳ ਨਾਨ / ਕ ਪੰਥੀ ਜਨੁ ਦਰਬਾਰੀ ਆਇਆ ਤੁਧ ਸਰਨਾਈ ਜੀ॥ ੪॥ ੭॥

**ਰਾਗੁ ਮਾਝ ॥**

ਮੈਂ ਮੂਰਖ ਮਤਿ ਹੋਛੀ ਮੇਰੀ॥ ਮਹਮਾ ਬਰਨਿ ਨ ਜਾਨੋ ਤੇਰੀ॥
ਦੀਨ ਦਿਆਲ ਗੁਪਾਲ ਗੁਸਾਂਈ ਮੇਰੀ ਲਾਜ ਤੁਸਾਨੋ ਜੀ॥ ੧॥
ਕੋਲੀ ਕੰਨਿਆ ਜਿਉ ਤੁਹਿ ਤਾਰੇ॥ ਅਜਮਲੁ ਗਜੁ ਗਨਕਾ ਨਿਸਤਾਰੇ॥
ਧ੍ਰੂੰਰੀਕ ਸਾਂਗੀ ਤੁਧੁ ਤਾਰਿਓ ਰਾਖਹੁ ਤਿਵੈ ਅਸਾਨੋ ਜੀ॥ ੨॥
ਕੇਤੇ ਪਤਿਤ ਉਧਾਰੇ ਨਾਥਾ॥ ਨਾਥ ਅਨਾਥ ਤਰੇ ਬਹੁ ਸਾਥਾ॥
ਪੂਤਨਾ ਕਪਟ ਭਰੀ ਤੁਧ ਤਾਰੀ ਤੋੜਿ ਦੈਤਾ ਅਭਿਮਾਨੋ ਜੀ॥ ੩॥

---

1. ਵਕਤ, ਸਮਾਂ 2. ਸਾਰੇ 3. ਨੇੜੇ 4. ਜਿਸਦਾ ਸਥਾਨ ਪਰਮ ਅਥਵਾ ਉੱਚਾ ਹੈ 5. ਮੁਕਤੀ ਦਾ ਦਾਤਾ

ਨਾਨਕ ਪੰਥੀ ਜਨੁ ਦਰਬਾਰੀ॥ ਹਾਰਿ ਪਰਿਆ ਹਰਿ ਸਰਨਿ ਤੁਮਾਰੀ॥
ਕਰਨਹਾਰ ਪਰਮੇਸੁਰੁ ਮਾਧੋ ਤੁਧ ਉਤੈ ਮਨੁ ਮਾਨੋ ਜੀ॥ ੪॥ ੮॥

**ਰਾਗੁ ਮਾਝ ॥**

ਨਫਰ[1] ਗੁਨਾਹ ਕਰੇ ਨਿਤ ਸਜੇ॥ ਗਉਰਾ ਸਾਹਿਬੁ[2] ਪੜਦੇ ਕਜੇ॥
ਤੁਧੁ ਬਿਨੁ ਕਿਸੁ ਤੇ ਪਾਈਐ ਭੱਜੈ[3] ਤੂੰ ਠਾਕੁਰੁ ਹਉ ਦਾਸੋ ਜੀ॥ ੧॥
ਪੂਤੁ ਕਪੂਤੁ ਪਿਤਾ ਜਿਨ[4] ਤ੍ਰਾਹੇ॥ ਨਾਇ ਪਰੇ ਕੀ ਲਾਜ ਨਿਬਾਹੇ॥
ਜਗ ਵਿਚਿ ਨਾਉ ਪਇਆ ਪ੍ਰਭ ਤੇਰਾ ਰਾਖਹੁ ਜਮ ਕੇ ਤ੍ਰਾਸੇ ਜੀ॥ ੨॥
ਜਿਉ ਕੁਢਰ[5] ਨਾਰ ਭਤਾਰੁ ਵਸਾਵੈ॥ ਤਾ ਕੇ ਅਉਗਣਿ ਚਿਤ ਨ ਪਾਵੈ॥
ਅਉਗਣਿਆਰੀ ਕਉ ਤਿਉ ਰਾਖਹੁ ਮੁਝ[6] ਸਦਾ ਪਾਪ ਅਭਿਆਸੋ ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਸਰਨਿ ਪਇਆ ਪ੍ਰਭ ਪੁਰਖੁ ਮੁਰਾਰੀ॥
ਜਿਉ ਜਾਨਹੁ ਤਿਉ ਰਾਖਹੁ ਕਰਤੇ ਮੈ ਮਨ ਤੁਧ ਭਰਵਾਸੋ ਜੀ॥ ੪॥ ੯॥

**ਰਾਗੁ ਮਾਝ ॥**

ਨਾਂਉ[7] ਕੀ ਨਾਂਉ[8] ਕਰੋ ਮਨ ਮੇਰੇ॥ ਭਵਜਲੁ ਪਾਰ ਪਵਹੁ ਇਬ ਬੇਰੇ[9]॥
ਸੰਗੀ ਸਾਥੀ ਸਗਲ ਤਰਾਵਹੁ ਜਲ ਮਹਿ ਪਾਉ ਨ ਭੀਜੈ ਜੀ॥ ੧॥
ਬਾਂਸ ਬਡਾਈ[10] ਭੈਜਲ ਬੋਰਹੁ[11]॥ ਘੁੰਮਣ ਤੇ ਨਉਕਾ ਤੁਮ ਮੋਰਹੁ॥
ਨਿੰਦਾ ਨੀਰੁ ਨਿਕਾਲਹੁ ਪੋਤਹੁ[12]॥ ਸੁਖ ਸਿਉ ਪਾਰ ਪਰੀਜੈ ਜੀ॥ ੨॥
ਲਾਂਸਾਂ ਲਾਜ[13] ਸੁਟਹੁ ਤਟੁ ਨ ਨੇਰੇ॥ ਪਾਹੁ ਨਹੀਂ ਇਤਿ ਘੁੰਮਣ ਘੇਰੇ॥
ਚਪਾ ਚਰਨ ਕਵਲ ਕਰ ਧਿਆਨਾ ਦੁਰਮਤਿ ਨੀਰ ਕਢੀਜੈ ਜੀ॥ ੩॥
ਸਤਿਗੁਰੁ ਖੇਵਟ[14] ਭਉਜਲ ਤਾਰੇ॥ ਜੋ ਜਨੁ ਚਢੈ ਸੁ ਪਾਰ ਉਤਾਰੇ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਪਇਆ ਰਖਿ ਲੀਜੈ ਜੀ॥ ੪॥ ੧੦॥

**ਰਾਗੁ ਮਾਝ ॥**

ਆਦਿ ਨਿਰੰਜਨੁ ਅਲਖ ਅਪਾਰਾ॥ ਸਭਿ ਘਟਿ ਵਾਸੀ ਸਭਿ ਤੇ ਨਿਆਰਾ॥
216.ਅ ਸਰਨਜੋਗੁ ਸਮਰਥ ਸੁਆਮੀ ਕ /ਰਨਕਾਰਨ ਸਮਰਥੋ ਜੀ॥ ੧॥
ਦੀਨਾ ਨਾਥ[15] ਦਮੋਦਰ ਸੁਆਮੀ ਘਟਿ ਘਟਿ ਵਾਸੀ ਅੰਤਰਜਾਮੀ॥
ਸਰਬ ਜੀਆ ਕਉ ਦੇਵਣਹਾਰਾ ਕਥਿਆ ਨ ਜਾਇ ਅਕਥੋ ਜੀ॥ ੨॥
ਅਜ[16] ਅਬਿਨਾਸੀ[17] ਅਲਖ ਗੁਸਾਂਈ॥ ਸਾਚਾ ਸਾਹਿਬੁ ਸਾਚੀ ਨਾਂਈ॥
ਪਾਕੀ ਨਾਈ ਪਾਕਿ ਬਿਧਾਤਾ ਨਾਮ ਜਿਸੇ ਦਾ ਤਥੋ ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਹਾਰਿ ਪਇਆ ਅਬਿ ਸਰਨਿ ਤਿਹਾਰੀ॥
ਜਮਕੰਕਰ ਕੀ ਕਾਣ ਮਿਟਾਵਹੁ ਰਾਖਹੁ ਦੇ ਕਰਿ ਹਥੋ ਜੀ॥ ੪॥ ੧੧॥

**ਰਾਗੁ ਮਾਝ ॥**

ਜਿਥੇ ਨਾਮੁ ਜਪੀਏ ਪ੍ਰਭੁ ਤੇਰਾ॥ ਸੋਈ ਭਲਾ ਪਵਿਤ੍ਰ ਡੇਰਾ॥
ਜਿਥੇ ਰਾਮ ਨਾਮ ਕੋ ਨਾਹੀ ਸੋਈ ਨਰਕ ਸਮਾਨਾ ਜੀ॥ ੧॥

---

1. ਨੌਕਰ, ਸੇਵਕ 2. ਵੱਡੇ ਦਿਲ ਵਾਲਾ ਅਥਵਾ ਭਾਰਾ ਸਾਹਿਬ ਜਾਂ ਮਾਲਕ 3. ਭੱਜ ਕੇ ਕਿੱਥੇ ਜਾਈਐ 4. ਨਹੀਂ (ਪੁੱਤ ਚਾਹੇ ਕੁਪੱਤ ਹੋਵੇ, ਪਿਤਾ ਧੱਕਦਾ (ਤ੍ਰਾਹਿ) ਨਹੀਂ) 5. ਕੁਚੱਜੀ ਮੂਰਖ ਜਾਂ ਅਨਾੜੀ 6. ਮੈਨੂੰ 7. ਨਾਮ ਦੀ 8. ਨੌਕਾ ਕਿਸ਼ਤੀ 9. ਇਸ ਵਾਰੀ 10. ਚੱਪੂ ਮਾਰਿਆ 11. ਭਵਜਲ ਭਾਰੀ ਹੈ ਭਾਵ ਸੰਸਾਰ ਰੂਪੀ ਸਮੁੰਦਰ ਭਯਾਨਕ ਹੈ 12. ਜਹਾਜ ਜਾਂ ਬੇੜੀ 13. ਲਾਜ ਰੂਪੀ ਰੱਸੇ 14. ਮਲਾਹ 15. ਗਰੀਬ ਲੋਕਾਂ ਦੇ ਮਾਲਕ 16. ਅ (ਨਹੀਂ) ਜ (ਜਨਮ) ਅਥਵਾ ਜਨਮ ਤੋਂ ਰਹਿਤ 17. ਨਾਸ਼ ਹੋਣ ਤੋਂ ਰਹਿਤ

ਜਿਤੁ ਘਟਿ ਵਸਿਆ ਰਾਮੁ ਗੁਸਾਂਈ॥ ਸੋ ਜਨੁ ਭਇਆ ਬੈਕੁੰਠਿ ਨਿਆਂਈ॥
ਆਠੋ ਜਾਮ ਜੁ ਰਾਮ ਅਰਾਧੇ ਏਹੋ ਊਤਮ ਗਿਆਨੀ ਜੀ॥ ੨॥
ਰਾਮ ਨਾਮ ਬਿਨ ਰਸਨਾ ਫੀਕੀ॥ ਰਾਮ ਨਾਮ ਬਿਨੁ ਮੁਕਤਿ ਨ ਜੀ ਕੀ॥
ਰਾਮ ਨਾਮੁ ਜਸੁ ਸੁਨਹਿ ਨ ਜੋਈ ਸੋਈ ਨਿਹਫਲ ਕਾਨਾ[1] ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਸਰਨਿ ਸੂਰ ਪ੍ਰਭ ਸਰਨਿ ਤੁਮਾਰੀ॥
ਜਮ ਤੇ ਡਰਪੇ ਕਰੋਂ ਬੇਨੰਤੀ ਰਾਖਹੁ ਗੁਣੀ ਨਿਧਾਨਾ ਜੀ॥ ੪॥ ੧੨॥

**ਰਾਗੁ ਮਾਝ ॥**

ਤੂ ਸਾਂਝਾ ਸਾਹਿਬੁ ਸਭਨਾ ਕੇਰਾ॥ ਤੂ ਸਭਨਾ ਕਾ ਸਭ ਕੋ ਤੇਰਾ॥
ਓਤਿ ਪੋਤਿ[2] ਰਵਿਆ ਸਭ ਠਾਈ ਖਾਲੀ ਕਾਇ ਨ ਠਉਰਾ[3] ਜੀ॥ ੧॥
ਸਭਨਾ ਕਉ ਪ੍ਤਿਪਾਲਨਹਾਰਾ॥ ਆਪੇ ਉਤਪਤਿ ਕਰੇ ਸੰਘਾਰਾ॥
ਤੁਝ ਬਾਝਹੁ ਕੁਝ ਅਉਰੁ ਨ ਸੁਝੇ ਦੂਜੀ ਜਾਇ ਨ ਅਉਰਾ ਜੀ॥ ੨॥
ਜਿਨਾ ਤੇਰਾ ਭਾਣਾ ਭਾਇਆ॥ ਸੇਈ ਤੇਰੇ ਤੈ ਵਡੀਆਇਆ॥
ਤੈ ਜੇਹਾ ਕੋ ਹੋਆ ਨ ਹੋਸੀ ਤੂ ਸਾਹਿਬ ਮੇਰਾ ਗਉਰਾ[4] ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਦੀਜੈ ਚਰਨਾ ਪ੍ਰੀਤਿ ਮੁਰਾਰੀ॥
ਚਾਤ੍ਰਿਕ ਬੂੰਦ ਮੀਨ ਜਲ ਜੇਹੀ ਪੁਹਪ[5] ਬਾਸ ਜਿਉ ਭਉਰਾ ਜੀ॥ ੪॥ ੧੩॥

**ਰਾਗੁ ਮਾਝ ॥**

ਸਾਹਿਬੁ ਸਚੁ ਸਿਰੰਦਾ[6] ਸੋਈ॥ ਜਿਸੁ ਬਿਨੁ ਦੂਜਾ ਅਉਰੁ ਨ ਕੋਈ॥
ਜਿਸ ਦਾ ਕੀਤਾ ਸਭੁ ਕੁਛੁ ਹੋਵੈ ਸੋਈ ਸਾਚਾ ਸਾਂਈ ਜੀ॥ ੧॥
ਬੇਪਰਵਾਹੁ ਸੁਆਮੀ ਮੇਰਾ॥ ਜਿਸਦਾ ਘਟਿ ਘਟਿ[7] ਮਾਂਹਿ ਬਸੇਰਾ॥
ਸਾਸਹੁ[8] ਨਿਕਟੁ ਪਲਕੋ ਤੇ ਪਰਲਾ ਸਭਨੋ ਸੀਸਿ ਗੁਸਾਂਈ ਜੀ॥ ੨॥
217.ੳ ਆਪੇ ਆਪਿ ਨਿਰੰਜਨੁ ਦਾਤਾ॥ ਸਚਾ ਸਾਹਿਬ ਪੁਰਖੁ ਬਿ /ਧਾਤਾ॥
ਜਿਸ ਦਾ ਕੀਤਾ ਫੇਰਿ ਨ ਫਿਰਈ ਤਿਲ ਤੇ ਹੋਇ ਨ ਰਾਈ ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਤੁਧ ਆਗੇ ਅਰਦਾਸ ਪੁਕਾਰੀ॥
ਜਿਉ ਜਾਨਹੁ ਤਿਉ ਮਾਨਹੁ ਬਿਨਤੀ ਰਾਖਹੁ ਜੀਭ ਨਿਆਂਈ ਜੀ॥ ੪॥ ੧੪॥

**ਰਾਗੁ ਮਾਝ ॥**

ਅਗਮ ਅਗੋਚਰੁ ਅਲਖੁ ਅਭੇਵਾ[9]॥ ਪਾਰਬ੍ਰਹਮੁ ਪਰਮੇਸੁਰੁ ਦੇਵਾ॥
ਪਤਿਤ ਪਵਿਤ੍ਰ ਪਰਵਦਗਾਰਾ ਮੈ ਮਨ ਤੇਰਾ ਪਰਣਾ ਜੀ[10]॥ ੧॥
ਤੇਰਾ ਕੀਤਾ ਵਰਤੇ ਜੋਈ॥ ਜੋ ਤੂ ਕਰਹਿ ਸੋਈ ਕੁਛੁ ਹੋਈ॥
ਤੂ ਪ੍ਰਭੁ ਪਾਰਬ੍ਰਹਮੁ ਪਰਮੇਸੁਰੁ ਰਾਖਹੁ ਅਪਨੀ ਸਰਣਾ ਜੀ॥ ੨॥
ਜਿਸੁ ਬਖਸੇ ਤਿਸੁ ਕੋਇ ਨ ਪੂਛੈ॥ ਤੁਧਿ ਕਿਰਪਾ ਤੇ ਜਾਇ ਪਹੂਚੈ॥
ਸਭਿ ਘਟਿ ਗਾਮੀ ਅੰਤਰਿਜਾਮੀ ਲਾਇ ਲੇਹੁ ਨਿਜ ਚਰਣਾ ਜੀ॥ ੩॥
ਨਾਨਕ ਪੰਥੀ ਭਣੇ ਦਰਬਾਰੀ॥ ਰਾਖਿ ਲੇਹੁ ਪ੍ਰਭ ਸਰਨਿ ਤਿਹਾਰੀ॥
ਜੋ ਤੂ ਕਰਹਿ ਸੋਈ ਕੁਛੁ ਹੋਵੈ ਮੇਟਹੁ ਜੰਮਣ ਮਰਣਾ ਜੀ॥ ੪॥ ੧੫॥

---

1. ਕੰਨ 2. ਤਾਣਾ ਪੇਟਾ ਭਾਵ ਸਭ ਕੁਝ 3. ਥਾਂ 4. ਭਾਰਾ ਭਾਵ ਵੱਡਾ 5. ਫੁੱਲ, ਪੁਸ਼ਪ 6. ਪ੍ਰਭੂ 7. ਸ੍ਰਿਸ਼ਟੀ ਸਾਜਣ ਵਾਲਾ. ਹਰ ਸਰੀਰ ਵਿੱਚ 8. ਸਵਾਸ 9. ਜਿਸ ਤੱਕ ਪੁੱਜਿਆ ਨਾ ਜਾ ਸਕੇ, (ਅਗਮ) ਜੋ ਇੰਦ੍ਰੀਆਂ ਦਾ ਵਿਸ਼ਾ ਨਾ ਹੋਵੇ (ਅਗੋਚਰ) ਜੋ ਵੇਖਿਆ ਨਾ ਜਾਏ (ਅਲਖੁ) ਅਤੇ ਜਿਸਦਾ ਭੇਦ ਨਹੀਂ ਜਾਣਿਆਂ ਜਾਂਦਾ (ਅਭੇਵਾ) 10. ਆਸਰਾ

ਰਾਗੁ ਮਾਝ ॥
ਭਗਤਿ ਵਛਲੁ ਪ੍ਰਭ ਸੰਗਿ ਸਹਾਈ॥ ਸੀਤਾਪਤਿ[1] ਸੰਤਨ ਸੁਖਦਾਈ॥
ਸੁਰ ਨਰ ਮੁਨ ਜਨ ਸਗਲੇ ਸੇਵਹਿ ਤੇਰਾ ਅੰਤੁ ਨ ਪਾਇਆ ਜੀ॥ ੧॥
ਸਨਕਾਦਿਕ[2] ਬ੍ਰਹਮਾਦਿਕ[3] ਸੇਵਹਿ॥ ਇੰਦ੍ਰਾਦਿਕ[4] ਨਾਰਦ ਨਾਉ ਲੇਵਹਿ॥
ਤੇਰਾ ਅੰਤੁ ਨ ਕਿੰਨਹੂ ਪਾਈਐ ਸੇਖ ਨਾਗ ਗੁਨ ਗਾਇਆ ਜੀ॥ ੨॥
ਪਰਲਾ ਪਾਰੁ ਨ ਕੋਊ ਪਾਵੈ॥ ਬਿਰੰਚੁ[5] ਬਿਆਸੁ ਬਸਿਸਟੁ[6] ਬਤਾਵੈ॥
ਨੇਤ ਨੇਤ[7] ਕਹਿ ਬੇਦੁ ਸੁਨਾਵੈ ਪਰੇ ਪਰੇ ਹਰਿ ਰਾਇਆ ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਤੁਮਰੀ ਸਰਨਿ ਪਇਆ ਗਿਰਧਾਰੀ[8]॥
ਰਾਖਹੁ ਲਾਜ ਪੈਜ ਜਾਨ ਅਪਨੀ ਮੈ ਤੇਰਾ ਭਾਣਾ ਭਾਇਆ ਜੀ॥ ੪॥ ੧੬॥
ਰਾਗੁ ਮਾਝ ॥
ਮੁਖਿ ਰਾਮ ਕਹੈ ਮਨ ਰਹਮ[9] ਨ ਹੋਈ॥ ਬੀਜ ਬਿਨਾ ਜਿਉ ਖੇਤੀ ਬੋਈ॥
ਮਨਿ ਮਹਿ ਹੋਰੁ ਮੁਖਿ ਹੋਰੁ ਕਹਤ ਹੈ ਸੋ ਪ੍ਰਭ ਥਾਂਇ ਨ ਪਾਵੈ ਜੀ॥ ੧॥
ਭੈ ਬਿਨੁ ਭਗਤਿ ਨ ਹੋਵੈ ਕੋਈ॥ ਜਿਉ ਬੇਲ ਜੰਮੀ ਫਲੁ ਫੂਲ ਨ ਹੋਈ॥
ਕਪਟ ਭਗਤਿ ਕੀਏ ਗੁਨ ਨਾਹੀ ਕਾਹੇ ਕੂੜ ਕਮਾਵੈ ਜੀ॥ ੨॥
ਦੈਆ ਬਿਨਾ ਜਿਉ ਸਿਧੁ ਕਸਾਈ॥ ਗਾਇ ਸੁਣਾਵੈ ਸਭ ਲੁਗਾਈ॥
ਜਾ ਮਨ ਦੁਬਿਧਾ ਤਾ ਗਤਿ ਕੈਸੀ ਭਾਵੈ ਤੀਰਥ ਨਾਵੈ ਜੀ॥ ੩॥
ਜੈਸੀ ਨੀਤਿ ਮੁਰਾਦ ਭਿ ਤੈਸੀ॥ ਜਾ ਮਨੁ ਖੋਟੁ ਤਾ ਗਤਿ ਕੈਸੀ॥
ਹਥਿ ਕੰਙਨਿ ਕੀ ਕਰੇ ਆਰਸੀ[10] ਦਰਬਾਰੀ ਗਾਇ ਸੁਣਾਵੈ ਜੀ॥ ੪॥ ੧੭॥
ਰਾਗੁ ਮਾਝ ॥
217.ਅ / ਗਾਂਇ ਬਰਾਬਰ ਹਕੁ ਪਰਾਇਆ॥ ਛੁਟਗੁ ਨਾਹੀ ਜਿਨ ਕਿਨ ਖਾਇਆ॥
ਤਪ ਤੀਰਥ ਜੋ ਕਰੇ ਘਨੇਰੇ ਭਾਵੇ ਸੁਣੇ ਪੁਰਾਣਾ ਜੀ॥ ੧॥
ਹਕੁ ਬਿਗਾਨਾ ਸੂਰ ਸਮਾਨਾ॥ ਜੇ ਕੋ ਖਾਵੈ ਮੁਸਲਮਾਨਾ॥
ਮਸਲੀ[11] ਕੀਤੀ ਛੁਟਗੁ ਨਾਹੀ ਜੇ ਪੜੇ ਕਿਤਾਬ ਕੁਰਾਣਾ ਜੀ॥ ੨॥
ਜੇਹੀ ਕਰਨੀ ਤੇਹੀ ਭਰਨੀ॥ ਬੇਦ ਪੁਰਾਨ ਕੁਰਾਨੇ ਬਰਨੀ॥
ਕਰਨੀ ਪਿਛੈ ਛੁਟਨਿ ਦੋਊ ਹਿੰਦੂ ਮੁਸਲਮਾਣਾ ਜੀ॥ ੩॥
ਨਾਨਕ ਪੰਥੀ ਭਣੇ ਦਰਬਾਰੀ॥ ਵਰਤਗੁ ਸਭਿ ਰਜਾਇ ਤੁਮਾਰੀ॥
ਹਥਿ ਕਿਸੇ ਦੇ ਕੁਛੁ ਹੀ ਨਾਹੀ ਹੋਗੁ ਤਿਸੇ ਦਾ ਭਾਣਾ ਜੀ॥ ੪॥ ੧੮॥
ਰਾਗੁ ਮਾਝ ॥
ਪਾਪੀ ਪਾਪੁ ਪਿਆਰਾ ਮਿੱਠਾ॥ ਕਾਗ ਕੁਰੰਗ ਜਿਉ ਫੋਲਨਿ ਵਿਠਾ[12]॥
ਮੋਤੀ ਚੋਗੁ ਚੁਗਾਈਐ ਭਾਵੈ ਕਾਗਾ ਕੁਝੁ ਨ ਭਾਵੈ ਜੀ॥ ੧॥
ਨਿੰਦਕ ਨਿੰਦਾ ਖਰੀ ਪਿਆਰੀ॥ ਦਿਨੇ ਰਾਤਿ ਮੁਖ ਨਿੰਦ ਉਚਾਰੀ॥
ਭਾਵੈਂ ਵਾਚ ਪੁਰਾਨ ਸੁਨਾਈਐ ਨਿੰਦਕੁ ਨਿੰਦਾ ਗਾਵੈ ਜੀ॥ ੨॥
ਪਾਪੀ ਨਿੰਦਕੁ ਦੋਵੈ ਮੰਦੇ॥ ਧੋਤੇ ਹੱਛੇ ਹੋਨਿ ਨ ਗੰਦੇ॥
ਜੇ ਸਉ ਵੇਰਿ ਕਿਦਾਰ[13] ਨਵਾਈਐ ਭੀ ਸੋ ਦੋਜਕ ਜਾਵੈ ਜੀ॥ ੩॥

1. ਸੀਤਾ ਦੇ ਪਤੀ (ਰਾਮ ਜੀ) 2. ਸਨਕ ਆਦਿਕ 3. ਬ੍ਰਹਮਾ ਆਦਿਕ 4. ਇੰਦ੍ਰ ਆਦਿਕ ਦੇਵਤੇ 5. ਬ੍ਰਹਮਾ 6. ਵਿਸ਼ਿਸ਼ਟ (ਰਾਮ ਜੀ ਦੇ ਗੁਰੂ) 7. ਨ-ਇਤਿ ਭਾਵ ਜਿਸਦਾ ਅੰਤ ਨਹੀਂ 8. ਪਹਾੜ (ਗਿਰ) ਧਾਰਨ ਕਰਨ ਵਾਲਾ ਕ੍ਰਿਸ਼ਨ 9. ਦਇਆ 10. ਮੁੰਦਰੀ ਰੂਪ ਗਹਿਣਾ ਜੋ ਇਸਤ੍ਰੀਆਂ ਅੰਗੂਠੇ ਵਿੱਚ ਪਹਿਨਦੀਆਂ ਹਨ (ਕੰਙਣ ਦੇ ਸਾਹਮਣੇ ਆਰਸੀ ਦੀ ਕੀ ਹੈਸੀਅਤ ਹੈ) 11. ਮੁਸਲਮਾਨ ਬਣਿਆ 12. ਬਿਸ਼ਟਾ ਅਥਵਾ ਗੰਦਗੀ 13. ਹਿੰਦੂਆਂ ਦਾ ਇੱਕ ਮਹਾਂ ਤੀਰਥ, ਕਿਦਾਰ ਨਾਥ

ਨਾਨਕ ਪੰਥੀ ਭਰੇ ਉਗਾਹੀ।। ਗਲ ਪਉਸੀ ਜਮਕੰਕਰ ਫਾਹੀ।।
ਦੋਜਕ ਅੰਦਰ ਲਹਨਿ ਸਜਾਈ ਮਾਰ ਮੁਹੇ ਮੁਹਿ ਖਾਵੈ ਜੀ।। ੪।। ੧੯।।

**ਰਾਗੁ ਮਾਝ ।।**

ਨਿੰਦਕ ਕਾ ਦਾਰੂਕੋ ਨਾਹੀ।। ਅਕ੍ਰਿਤਘਣਾ[1] ਸਣੁ ਨਰਕ ਸਿਧਾਹੀ।।
ਪਾਪੀ ਨਰਕ ਘੋਰ ਕੇ ਵਾਸੀ ਜੋ ਐਥੇ ਕਰਮ ਕਮਾਂਦੇ ਜੀ।। ੧।।
ਮਾਰਗੁ ਤਿਆਗਨਿ ਜਾਨਿ ਕੁਰਾਹੀ।। ਮਾਰਨਿ ਜਮ ਗਲਿ ਪਾਵਨ ਫਾਹੀ।।
ਪਾਪਾ ਬਾਝ ਨ ਸਰੇ ਤਿਨਾ ਨੂੰ ਨਰਕ ਧਿਙਾਂਣੇ[2] ਜਾਂਦੇ ਜੀ।। ੨।।
ਜਿਨਾ ਹੱਕ ਪਰਾਏ ਖਾਧੇ।। ਸੇ ਮਾਰ ਖਾਨ ਜਮਪੁਰ ਨਰ ਬਾਧੇ।।
ਲੇਖਾ ਲੈਨਿ ਮੁਕਾਇ ਤਿਨਾ ਥੋ ਫਿਰਿ ਲਖ ਚੌਰਾਸੀਹ ਪਾਂਦੇ ਜੀ।। ੩।।
ਜਿਨਾ ਪਾਪ ਅਗਿਣਤਿ ਕਮਾਏ।। ਤਿਨਾ ਵਾਹੇ ਕਉਣ ਛਡਾਏ।।
ਨਾਨਕ ਪੰਥੀ ਭਣੇ ਦਰਬਾਰੀ ਉਹੁ ਬਹੁਤ ਸਜਾਈ ਖਾਂਦੇ ਜੀ।। ੪।। ੨੦।।

**ਰਾਗੁ ਮਾਝ ।।**

ਮੈ ਪਾਪੀ ਬਹੁ ਪਾਪ ਕਮਾਏ।। ਗਿਣੇ ਨ ਜਾਨਿ ਕਉਣੁ ਅਰਥਾਏ।।
ਅਦਲ[3] ਅੰਦਰਿ ਛੁਟਕਾਰਾ ਨਾਹੀਂ ਕੀਚੈ ਫਦਲ[4] ਗੋਵਿੰਦਾ ਜੀ।। ੧।।
ਮੈਂ ਮੂਰਖੁ ਨਿੰਦਕੁ ਪਾਪੀ ਭਾਰਾ।। ਅਕ੍ਰਿਤਘਣੁ ਕਪਟੀ ਮਹਾਂ ਕੂੜਿਆਰਾ।।
ਸਾਸਿ ਸਾਸਿ ਮੈਂ ਭੁਲਨਹਾਰਾ ਮੂੜ ਅਕਰਮੀ[5] ਗੰਦਾ ਜੀ।। ੨।।
218.ੳ ਮੈ ਪਾ /ਪੀ ਤੂੰ ਪਤਿਤ ਪਵਿਤ੍ਰੁ।। ਨਾ ਕੋ ਵੈਰੀ ਨਾ ਕੋ ਮਿਤ੍ਰੁ।।
ਕਰਨਕਾਰਨ ਸਮਰਥੁ ਸੁਆਮੀ ਹਰਿ ਪ੍ਰਭ ਗੋਕਲ ਚੰਦਾ ਜੀ।। ੩।।
ਨਾਨਕ ਪੰਥੀ ਜਨੁ ਦਰਬਾਰੀ।। ਰਾਖਹੁ ਅਪਨੀ ਸਰਨਿ ਮੁਰਾਰੀ।।
ਤੇਰੀ ਪਕੜੀ ਪਨਾਹੁ ਗੁਪਾਲਾ ਮੈਂ ਮੂਰਖੁ ਮਾਣੂ[6] ਮੰਦਾ ਜੀ।। ੪।। ੨੧।।

**ਰਾਗੁ ਮਾਝ ।।**

ਰਾਮੁ ਰਹੀਮੁ[7] ਕਰੀਮੁ[8] ਖੁਦਾਇਆ।। ਇਕੋ ਅੱਲਹੁ ਅਲਖੁ ਹਰਿ ਰਾਇਆ।।
ਹਿੰਦੂਮੁਸਲਮਾਨ ਅਰਾਧਨਿ ਸਭ ਕਾ ਸਾਂਝਾ ਸੋਈ ਜੀ।। ੧।।
ਇਕਸੇ ਸਾਹਿਬ ਨੂੰ ਸਭ ਜਪਦੇ।। ਦਾਵਾ ਕਰਿ ਕਰਿ ਮੂਰਖ ਖਪਦੇ।।
ਸਭਸਿ ਕਿਸੇ ਦਾ ਇਕੋ ਸਾਂਈ ਦੂਸਰੁ ਹੋਆ ਨ ਹੋਈ ਜੀ ।। ੨ ।।
ਮਿਹਰਵਾਨੁ ਬਖਿਸੰਦੁ ਗੋਬਿੰਦਾ।। ਖਾਲਕੁ ਖਲਕ[9] ਮਝਾਰ ਖਵਿੰਦਾ।।
ਆਪੇ ਸਭ ਕੋ ਦਾਨੁ ਦਿਹੰਦਾ ਆਪੇ ਭੋਗ ਭਗੋਈ ਜੀ।। ੩।।
ਨਾਨਕ ਪੰਥੀ ਜਨੁ ਦਰਬਾਰੀ।। ਸਰਨਿ ਸਰਨਿ ਪ੍ਰਭ ਸਰਨਿ ਤੁਮਾਰੀ।।
ਤੂਹੇ ਸਾਚਾ ਸਿਰਜਣਹਾਰਾ ਦੂਜਾ ਅਉਰੁ ਨ ਕੋਈ ਜੀ।। ੪।। ੨੨।।

**ਰਾਗੁ ਮਾਝ ।।**

ਸੰਤ ਜਨਾ ਕੀ ਰਹਤਿ ਸੁਨਾਊਂ।। ਭਿੰਨਿ ਭਿੰਨਿ ਕਹ ਕੇ ਗੁਣ ਗਾਊਂ।।
ਦਇਆ ਖਿਮਾ ਧੀਰਜੁ ਸਿਵ[10] ਸੇਵਾ ਸਦ ਹੀ ਸਚ ਸਮਾਲਨਿ ਜੀ।। ੧।।
ਪ੍ਰੇਮੁ ਲਗਾ ਪਰਮੇਸੁਰ ਕੇਰਾ।। ਛੂਟਿ ਗਇਆ ਸਭੁ ਮੇਰਾ ਤੇਰਾ।।
ਸਮਦਰਸੀ ਵਿਰਲੇ ਜਗ ਸਾਧੂ ਸਭਿ ਮਹਿ ਏਕੁ ਨਿਹਾਲਨਿ ਜੀ।। ੨।।

---

1. ਕੀਤੇ ਨੂੰ ਨਾ ਜਾਣਨ ਵਾਲੇ 2. ਮੱਲੋ ਮੱਲੀ, ਧੱਕੇ ਨਾਲ 3. ਇਨਸਾਫ਼ ਕਰਨ ਲੱਗਿਆਂ 4. ਫ਼ਜ਼ਲ, ਕ੍ਰਿਪਾ 5. ਬੁਰੇ ਕਰਮਾਂ ਵਾਲਾ 6. ਮਨੁੱਖ 7. ਰਹਿਮਦਿਲ 8. ਕ੍ਰਿਪਾ ਕਰਨ ਵਾਲਾ 9. ਖਲਕਤ ਅਥਵਾ ਸੰਸਾਰ 10. ਕਲਿਆਣ

ਗਿਆਨੁ ਬਬੇਕ ਬੀਚਾਰ ਨਿਹਾਰੇ॥ ਤਤੁ ਮਿਥਿਆ[1] ਤੇ ਲੈਨਿ ਨਿਤਾਰੇ॥
ਨੀਰ ਖੀਰ ਜਿਉ ਹੰਸ ਨਿਆਂਈ[2] ਮਿਥਿਆ ਜਲ ਜਿਉ ਡਾਲਨਿ ਜੀ॥੩॥
ਐਸੇ ਸਾਧ ਰਾਮ ਕਉ ਪਿਆਰੇ॥ ਹਰਿ ਪ੍ਰਭੁ ਰਾਖੇ ਆਪਿ ਸਮਾਰੇ॥
ਨਾਨਕ ਪੰਥੀ ਭਣੇ ਦਰਬਾਰੀ ਜਨ ਧੂਰ ਤਿਨਾ ਕੀ ਭਾਲਨਿ ਜੀ ॥ ੪ ॥ ੨੩ ॥

**ਰਾਗੁ ਮਾਝ ॥**

ਮਿਹਰਵਾਨ ਬਖਿਸੰਦ ਮੁਰਾਰੀ॥ ਜਿਸ ਨੈ ਧਰਤੀ ਨਿਧਰ ਧਾਰੀ॥
ਚੌਦਹ ਤਬਕ ਥੰਮਾਏ ਬਲੁ ਕਰਿ ਪ੍ਰਭ ਕੀ ਕੁਦਰਤਿ ਨਿਆਰੀ ਜੀ॥ ੧॥
ਆਪੇ ਜਗਤੁ ਉਪਾਇ ਵਿਗੱਸੇ॥ ਆਪੇ ਵੇਖੇ ਵਿਗਸੈ[3] ਹੱਸੈ॥
ਕਰਿ ਕਰਿ ਵੇਖੈ ਕੀਤਾ ਅਪਣਾ ਪਾਰਬ੍ਰਹਮੁ ਬਨਿਵਾਰੀ ਜੀ॥ ੨॥
ਇਕਨਾ ਆਪਿ ਦਈ ਵਡਿਆਈ॥ ਧਨੁ ਅਰੁ ਧਾਂਮੁ ਬਾਹਾਂ ਬਲੁ ਭਾਈ॥
218.ਅ ਰਾਜੁ ਤੇਜੁ ਸੁਖ ਭੋਗ ਬਿਲਾਸਾ ਇਕਿ ਕੀਏ ਜਗਤ ਭਿਖਾਰੀ ਜੀ॥ ੩॥
ਰਾਮ ਨਾਮੁ ਜਿਸ ਜਨ ਕ /ਉ ਦੀਆ॥ ਅਪਨਾ ਕਰਮ ਆਪਿ ਪ੍ਰਭ ਕੀਆ॥
ਤੂ ਕਰਤਾ ਸਭਨਾ ਸਿਰਿ ਸੋਈ ਗੁਣ ਗਾਵੈ ਦਰਬਾਰੀ ਜੀ॥ ੪॥ ੨੪॥

**ਰਾਗੁ ਮਾਝ ॥**

ਇਕਨਾ ਬਰਤ ਨੇਮ ਸੁਚਉ[4] ਕੀਏ॥ ਇਕਿ ਜਾਇ ਤੀਰਥਿ ਵਾਸੀ ਥੀਏ॥
ਇਕਨਾ ਤ੍ਰੈਕਾਲ ਸੰਧਿਆ ਸਾਧੀ ਇਕਨਾ ਧਰਮੁ ਕਮਾਇਆ ਜੀ॥ ੧॥
ਇਕਨਾ ਕੰਨੀ ਸੁਣੇ ਪੁਰਾਣਾ॥ ਇਕਿ ਕਥੇ ਮੁਖਾਗਰਿ[5] ਗਿਆਨੁ ਸੁਜਾਣਾ॥
ਇਕਿ ਪੰਚ ਅਗਨਿ ਸਾਧਹਿ[6] ਨਿਤਿਪ੍ਰਤੀ ਸੁਭ ਲਛਨ ਮਨ ਲਾਇਆ ਜੀ॥ ੨॥
ਇਕਿ ਸੁਧਰਮੀ ਇਕਿ ਸੁਕਰਮੀ॥ ਇਕਿ ਦਇਆਵਾਨ ਮਨ ਕੀਨੀ ਨਰਮੀ॥
ਇਕਿ ਭਗਤਿ ਕਰਹਿ ਤਿਸਉ ਮਨ ਲਾਵਹਿ ਇਕਨਾ ਭਾਣਾ ਭਾਇਆ ਜੀ॥ ੩॥
ਨਾਨਕ ਪੰਥੀ ਭਣੇ ਦਰਬਾਰੀ॥ ਮੈਨੂੰ ਇਕਾ ਆਸੁ ਤੁਮਾਰੀ॥
ਮੇਰਾ ਹਾਲੁ ਕਉਣੁ ਕਹੁ ਕੈਸਾ ਮੈ ਪਾਪੀ ਲਲਚਾਇਆ ਜੀ॥ ੪॥ ੨੫॥

**ਰਾਗੁ ਮਾਝ ॥**

ਭਗਤਿ ਜਨਾ ਕਉ ਭਗਤਿ ਪਿਆਰੀ॥ ਬਦਕਰਮਾ ਪਰਖੁ ਲੈਹ ਨ ਤਾਰੀ॥
ਆਠਿ ਪਹਰਿ ਇਕ ਤੇ ਰੰਗ ਰਾਤੇ ਦੂਜੀ ਖਬਰਿ ਨ ਕਾਈ ਜੀ॥ ੧॥
ਹਰਿ ਜਸੁ ਸੁਨਹਿ ਹਰਿ ਜਸੁ ਮੁਖਿ ਗਾਵਹਿ॥ ਹਰਿ ਹਰਿ ਹਿਰਦੇ ਵਿਚਿ ਧਿਆਵਹਿ॥
ਹਰਿ ਬਿਨੁ ਦੂਜੀ ਬਾਤ ਨ ਚਰਚਾ ਹਰਿ ਕੀ ਕਥਾ ਚਲਾਈ ਜੀ॥ ੨॥
ਧੰਨੁ ਜਨਮੁ ਤਿਨ ਸੰਤਨ ਕੇਰਾ॥ ਮਨ ਤੇ ਮਿਟਿਆ ਮੇਰਾ ਤੇਰਾ॥
ਤਿਨ ਕੇ ਸੰਗਿ ਤਰਹਿ ਬਹੁ ਸਾਥਾ ਜਿਉ ਪਾਹਨ ਨਾਉ[7] ਤਰਾਈ ਜੀ॥ ੩॥
ਭਗਤਾ ਕਉ ਦੀਨੀ ਵਡਿਆਈ॥ ਭਗਤਾ ਠਾਕਰੁ ਵਿਥ ਨ ਕਾਈ॥
ਨਾਨਕ ਪੰਥੀ ਜਨੁ ਦਰਬਾਰੀ ਸਾਧ ਜਨਾ ਸਰਨਾਈ ਜੀ॥ ੪॥ ੨੬॥

**ਰਾਗੁ ਮਾਝ ॥**

ਭਗਤਾ ਕੀਤੀ ਕਉਨੁ ਕਮਾਈ॥ ਜਹ ਤਹ ਠਾਕਰ ਭਏ ਸਹਾਈ॥
ਸਾਧ ਕੀ ਮਿਤਿ ਸਾਧੂ ਜਾਣੈ ਜੋ ਨਿਹਚਾ ਮਨ ਮਾਂਹੀ ਜੀ॥ ੧॥

---

1. ਮਿਥਿਆ ਅਤੇ ਅਸਲੀਅਤ (ਤੱਤੁ) 2. ਹੰਸ ਵਾਂਗ 3. ਪ੍ਰਸੰਨ ਹੋਵੇ 4. ਸੁੱਚਮ ਧਾਰੀ, ਸ਼ੁਧਤਾ ਕੀਤੀ 5. ਮੂੰਹੋਂ ਅਥਵਾ ਜ਼ਬਾਨੀ (ਮੁੱਖ-ਅਗ੍ਰ ਵਾ ਕੰਠਾਗ੍ਰ) 6. ਪੰਜ ਅਗਨ (ਜਤ-ਸ਼ਾਂਤੀ - ਸੰਤੋਖ - ਵੈਰਾਗ ਅਤੇ ਨਿਮ੍ਰਤਾ) ਦੀ ਸਾਧਨਾ 7. ਨੌਕਾ ਕਿਸ਼ਤੀ ਨੇ ਪੱਥਰ ਨੂੰ ਤਾਰ ਦਿੱਤਾ

ਗੰਗਾ ਗਇਆ ਨ ਗਏ ਗੁਦਾਵਰਿ[1]॥ ਹਰਿ ਵੇਖਨਿ ਜੰਗਮ[2] ਅਸਥਾਵਰਿ[3]॥
ਦੂਜੀ ਦਿਸਟਿ ਨ ਦੇਖਨਿ ਭੋਰਾ ਕੁਦਰਤਿ ਦੇਖਿ ਸਲਾਹੀ ਜੀ॥ ੨॥
ਸਤੁ ਸੰਤੋਖੁ ਖਿਮਾ ਸਿਵ[4] ਧੀਰਜੁ॥ ਦਇਆ ਧਰਮੁ ਗਿਆਨੁ ਭਗਤਿ ਕਾ ਬੀਰਜੁ[5]॥
ਸਗਲ ਘਟਾ ਮਹਿ ਏਕੁ ਨਿਹਾਰਹਿ ਦੂਜਾ ਦੇਖਹਿ ਨਾਹੀਂ ਜੀ॥ ੩॥
219.ੳ ਨਾਨਕ ਪੰਥੀ ਜਨੁ ਦਰਬਾਰੀ॥ ਤਿਨਿ ਸੰਤ /ਨ[6] ਵਿਟਹੁ ਬਲਿਹਾਰੀ॥
ਸਦਕੇ ਕੀਤਾ ਸਦਾ ਘੁਮਾਇਆ ਜਸ ਗਾਵਾ ਉਠਿ ਸਬਾਹੀ ਜੀ॥ ੪॥ ੨੭॥

**ਰਾਗੁ ਮਾਝ ॥**

ਕੀ ਲੈ ਆਇਓਹੁ ਕੀ ਲੈ ਜਾਣਾ॥ ਧਨੁ ਜੋਬਨੁ ਤਨੁ ਕੂੜਾ ਮਾਣਾ॥
ਆਜੁ ਕਾਲੁ ਜਮ ਆਇ ਗਿਰਾਸੈ ਕਰਿ ਲੈ ਜੋ ਕੁਛੁ ਕਰਣਾ ਜੀ॥ ੧॥
ਏਥੇ ਆਇਓਹੁ ਤੂਮਿਹਮਾਨਾ॥ ਰਹੇ ਨ ਕੋਈ ਰਾਜਾ ਰਾਨਾ॥
ਰੰਕ ਤੁੰਗ[7] ਫਕੀਰ ਸਿਧਾਵਹਿ ਜੋ ਆਇਆ ਤਿਸੁ ਮਰਣਾ ਜੀ॥ ੨॥
ਜਿਨਾ ਕੀਤੀ ਭਲੀ ਕਮਾਈ॥ ਤਿਨ ਕਉ ਦਰਗਹ ਮਿਲੀ ਵਡਾਈ॥
ਕੀਤਾ ਆਪੋ ਆਪਣਾ ਪਾਈਐ ਐਥੇ ਓਥੇ ਸੋਈ ਭਰਣਾ ਜੀ॥ ੩॥
ਸੇਈ ਭਲੇ ਜੋ ਭਗਤਿ ਕਮਾਵਨਿ॥ ਆਗੇ ਦਰਗਹ ਪੈਧੇ ਜਾਵਨਿ॥
ਦਰਬਾਰੀ ਤਿਨ ਕੇ ਸਦ ਬਲਿਹਾਰੇ ਜਿਨਾ ਅਜਰੁ[8] ਜਰਣਾ ਜੀ॥ ੪॥ ੨੮॥

**ਰਾਗੁ ਮਾਝ ॥**

ਮੈ ਮੂਰਖ ਮੁਖਿ ਬੋਲਿ ਨ ਜਾਣਾ॥ ਨਿੰਦਿਆ ਮੁਖ ਤੇ ਆਖਿ ਵਖਾਣਾ॥
ਪਾਪਾ ਮਹਿ ਅਟਕਿਉ ਦਿਨੁ ਰਾਤੀ ਸੁਧਿ ਨ ਲਧੀ ਕਾਈ ਜੀ॥
ਤੇਰੇ ਕੀਤੇ ਨੂਨਾਉ ਧਰਿਆ॥ ਮਾਇਆ ਮੋਹਿਆ ਅਗਿਆਨ ਅਵਰਿਆ[9]॥
ਰਾਮ ਨਾਮੁ ਮੁਖਿ ਜਪਿਓ ਨਾਹੀਂ ਕੀਤੀ ਤਾਤਿ[10] ਪਰਾਈ ਜੀ॥ ੨॥
ਕਾਂਮ ਕ੍ਰੋਧ ਲੋਭ ਸੰਗਿ ਲਾਗਾ॥ ਸਚੁ ਨ ਸਮਝੈ ਮੂੜ ਅਭਾਗਾ॥
ਸੁਭ ਕਰਮਾ ਕਾ ਨਾਉ ਨ ਲੇਵੈ ਮਨ ਐਸੀ ਭਾਨੀ[11] ਖਾਈ ਜੀ॥ ੩॥
ਅਪਨੇ ਮਨ ਕੀ ਆਖਿ ਸੁਨਾਈ॥ ਜਿਉ ਜਾਨਹੁ ਤਿਉ ਹੋਹੁ ਸਹਾਈ॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਹੈ ਸਰਣਾਈ ਜੀ॥ ੪॥ ੨੯॥

**ਰਾਗੁ ਮਾਝ ॥**

ਮੈਂ ਤਾ ਕੀਤੇ ਪਾਪ ਅਮਿਤੇ[12]॥ ਜੇਤੇ ਅਉਗਣ ਸਭ ਮੈ ਸਿਤੇ[13]॥
ਮੈਨੂੰ ਰਾਖ ਨ ਹੰਘੇ[14] ਕੋਈ ਮੈ ਤੇਰੀ ਪਨਹ ਤਕਾਈ ਜੀ॥ ੧॥
ਕਾਮੀ ਕ੍ਰੋਧੀ ਇਹ ਮਨੁ ਮੇਰਾ॥ ਲੋਭ ਮੋਹ ਕਾ ਮੋ[15] ਮਹਿ ਡੇਰਾ॥
ਨਿੰਦਾ ਚੁਗਲੀ ਕਰੋ ਬਖੀਲੀ[16] ਨ ਪਰ ਕੀ[17] ਭਲੀ ਸੁਖਾਈ ਜੀ॥ ੨॥
ਮੈਂ ਪਾਪੀ ਮੁਝ ਕੋਇ ਨ ਰਾਖ॥ ਪਰੇ ਪਰੇ ਸਭ ਕੋਈ ਆਖੇ॥
ਮੈ ਆਪਣੀ ਕਰਤੂਤਿ ਸੁਣਾਈ ਤੈਨੂੰ ਤੁਧ ਬਿਨੁ ਜਾਇ[18] ਨ ਕਾਈ ਜੀ॥ ੩॥
ਪੰਚ ਪੰਚੀਸਾ[19] ਆਗੇ ਕਾਇਰ॥ ਸਚੁ ਕਹਿਆ ਦਰਬਾਰੀ ਸਾਇਰ॥
ਜਿਉ ਜਾਣਹੁ ਤਿਉ ਰਾਖਹੁ ਕਰਤੇ ਤੇਰੀ ਸਰਨਿ ਗੁਸਾਂਈ ਜੀ॥ ੪॥ ੩੦॥

---

1. ਗੁਦਾਵਰੀ, ਮਹਾਰਾਸ਼ਟਰ ਵਿੱਚ ਵਗਦੀ ਪਵਿੱਤਰ ਨਦੀ 2. ਤੁਰਦੇ ਫਿਰਦੇ 3. ਇਕ ਥਾਂ ਟਿਕੇ ਹੋਏ 4. ਕਲਿਆਣ 5. ਤੇਜ ਅਥਵਾ ਪ੍ਰਕਾਸ਼ 6. ਮੂਲ ਲਿਖਤ ਵਿੱਚ ਲਿਖਾਰੀ ਕੋਲੋਂ 'ਤ' ਦੋ ਵਾਰੀ ਪੈ ਗਿਆ ਹੈ, ਸੰਤਨ ਸ਼ੁਧ ਸ਼ਬਦ ਹੈ 7. ਗਰੀਬ (ਰੰਕ) ਅਤੇ ਮੁਖੀਆ ਜਾਂ ਪ੍ਰਧਾਨ (ਤੁੰਗ) 8. ਨਾ ਜਰਿਆ ਜਾਣ ਵਾਲਾ 9. ਹੋਰ ਅਥਵਾ ਔਰ 10. ਈਰਖਾ 11. ਰੁਕਾਵਟ, ਰੋਕ 12. ਬੇਅੰਤ 13. ਸੀਤੇ ਅਥਵਾ ਸਿਉਂ ਲਏ ਭਾਵ ਮੈਂ ਇੱਕਠੇ ਕਰ ਲਏ 14. ਸਕੇ 15. ਮੇਰੇ ਵਿੱਚ 16. ਈਰਖਾ 17. ਦੂਸਰੇ ਦੀ 18. ਜਗਹ, ਥਾਂ 19. ਕਾਮ ਕ੍ਰੋਧ ਆਦਿਕ ਅਤੇ ਉਨ੍ਹਾਂ ਦੀਆਂ ਪੰਜ ਪੰਜ ਪ੍ਰਵਿਰਤੀਆਂ

**ਰਾਗੁ ਮਾਝ ॥**

ਗੁਰ ਕੀ ਮਹਮਾ ਕਹੀ ਨ ਜਾਈ॥ ਬੇਦ ਪੁਰਾਣਹੁ ਸਾਧਹੁ ਗਾਈ॥
ਬੇਅੰਤੁ ਬੇਅੰਤੁ ਬੇਅੰਤੁ ਸੁਣਾਇਆ ਅੰਤ ਨ ਕਿਨਹੂ ਪਾਇਆ ਜੀ॥ ੧॥
219.ਅ ਗੁਰ ਕੀ ਮ /ਹਮਾ ਅਪਰ ਅਪਾਰਾ॥ ਕੋਇ ਨ ਪਾਵੈ ਪਰਲਾ ਪਾਰਾ॥
ਸੇਈ ਸੇਵਕ ਪਾਰ ਪਰੇ ਹੈ ਜਿਨਿ ਗੁਰਚਰਨੀ ਚਿਤੁ ਲਾਇਆ ਜੀ॥ ੨॥
ਗੁਰੁ ਪਰਮੇਸੁਰੁ ਸਮਿ ਜਿਸੁ ਜਾਤਾ॥ ਤਿਨ ਹੀ ਪਾਇਆ ਪੁਰਖੁ ਬਿਧਾਤਾ॥
ਗੁਰੁ ਕ੍ਰਿਪਾਲ ਹੋਇਆ ਜਿਸ ਉਪਰਿ ਤਿਸ ਕਾ ਭਰਮ ਮਿਟਾਇਆ ਜੀ॥ ੩॥
ਗੁਰ ਕਉ ਮਿਲਹਿ ਸਿ ਹਰਿ ਕਉ ਭਜਹਿ॥ ਗੁਰੁ ਕਉ ਮਿਲਹਿ ਪਾਪ ਸਭ ਤਜਹਿ॥
ਸਦਕੇ ਕੀਤਾ ਜਨੁ ਦਰਬਾਰੀ ਗੁਰ ਵਿਟਹੁ ਸਦਾ ਘੁਮਾਇਆ ਜੀ॥ ੪॥ ੩੧॥

**ਰਾਗੁ ਮਾਝ ॥**

ਜਮਕੰਕਰ ਕਾ ਸੇ[1] ਕਰੁ[2] ਭਰਹਿ॥ ਜੋ ਪਾਰਬ੍ਰਹਮ ਕੀ ਸਰਨਿ ਨ ਪਰਹਿ॥
ਪਰਮੇਸਰ ਕੀ ਸਰਨਿ ਜੋ ਆਏ॥ ਸੇ ਜਮਕੰਕਰ ਬਹੁਰਿ ਨ ਘਾਏ॥ ੧॥
ਰੇ ਮਨ ਮੇਰੇ ਤੂ ਕਤ ਭਰਮਹਿ॥ ਸਰਨਿ ਪਾਹਿ ਫਿਰਿ ਮਰਹਿ ਨ ਜਰਮਹਿ॥
ਜਿਨਾ ਗਿਧੀ[3] ਸਰਣਿ ਨਾਰਾਇਣ॥ ਤਿਨ ਕਉ ਪੋਹਿ ਨ ਸੱਕੈ ਡੈਣ[4]॥ ੨॥
ਸਰਨਿ ਸਰਨਿ ਸਭਿ ਬੇਦ ਪੁਕਾਰਹਿ॥ ਸਾਧ ਸਭੇ ਹੀ ਸਰਨਿ ਉਚਾਰਹਿ॥
ਤੂਮਨ ਮੇਰੇ ਸਰਨੀ ਆਉ॥ ਤੁਝ ਕਉ ਲਗੈ ਨ ਤਤੀ ਵਾਉ॥ ੩॥
ਐਸੀ ਸਰਨਿ ਰਾਮ ਕੀ ਭਾਈ॥ ਸਰਨਿ ਪਏ ਸਭਿ ਲਏ ਛਡਾਈ॥
ਨਾਨਕ ਪੰਥੀ ਭਣੈ ਦਰਬਾਰੀ ਤੇਰੀ ਸਰਨਿ ਲਈ ਗਿਰਧਾਰੀ॥ ੪॥ ੩੨॥

**ਰਾਗੁ ਮਾਝ ॥**

ਮੈ ਜੇਹਾ ਕੋਈ ਅਉਰੁ ਨ ਪਾਪੀ॥ ਪਾਪਾਂ ਮੇਰੀ ਬੁਧ ਸਰਾਪੀ॥
ਪਾਪਾਂ ਬਾਝਹੁ ਰਹਿ ਭਿ ਨ ਸਕੋ ਪਾਪ ਪਾਣੀ ਮੈ ਪੂਰਾ[5] ਜੀ॥ ੧॥
ਕਾਮ ਕ੍ਰੋਧ ਲੋਭ ਮਹਿ ਫਾਥਾ ਕਿਉ ਕਰਿ ਨਿਕਸੇ ਲਾਹੂਲਾਬਾ[6]॥
ਕਰੁ ਗਹਿ[7] ਕਾਢਹੁ ਤਾਹੀ ਉਕਸੇ ਤੂ ਪੂਰਾ ਮੈ ਊਰਾ[8] ਜੀ॥ ੨॥
ਅਉਗਣਿ ਪੋਟਿ[9] ਲੈ ਸੀਸਿ ਉਠਾਈ॥ ਪਹੁਚ ਨ ਹੰਘੇ ਰਾਹੁ ਦੁਖਿਦਾਈ॥
ਅੱਗਿਅਹੁ ਮਾਰਨਿ ਪਿਛਿਅਹੁ ਮਾਰਨਿ ਜਮਕੰਕਰ ਦੇ ਘੂਰਾ[10] ਜੀ॥ ੩॥
ਮੈਂ ਪਾਪੀ ਬਹੁ ਪਾਪ ਕਮਾਏ॥ ਤੈ ਬਹੁ ਪਾਪੀ ਪਤਿਤ ਤਰਾਏ॥
ਪਤਿਤ ਉਧਾਰਨੁ ਨਾਮੁ ਤੁਮਾਰਾ ਸੁਣਿਆ ਜਗ ਮਹਿ ਰੂਰਾ[11] ਜੀ॥ ੪॥ ੩੩॥

**ਰਾਗੁ ਮਾਝ ॥**

ਮੈ ਤਾ ਕੀਤੇ ਪਾਪ ਘਨੇਰੇ॥ ਗਣੇ ਨ ਜਾਨੀ ਅਉਗਣਿ ਮੇਰੇ॥
ਧਰਮਰਾਇ ਅਰਥਾਇ ਨ ਹੰਘੇ[12] ਚਿਤਿ ਗੁਪਤ ਲਿਖਿ ਹਾਰੇ ਜੀ॥ ੧॥
ਮੈ ਪਾਪੀ ਅਤ ਅਉਗਣਿਆਰਾ॥ ਕਿਉ ਕਰਿ ਹੋਵਗੁ ਪਾਰ ਉਤਾਰਾ॥
220.ੳ ਭੈਜਲ ਤੇ ਕਹੁ ਕਉਨ ਲੰਘਾਵੈ ਮੋ /ਕਉ ਸਭ ਧਿਧਕਾਰੇ[13] ਜੀ॥ ੨॥
ਈਹਾਂ ਮੁਝ ਕੋ ਮੁਖਿ ਨ ਲਗਾਵੈ॥ ਆਗੇ ਜਮ ਥੇ ਕਉਣ ਛੁਡਾਵੈ॥
ਕਿਸ ਕੇ ਨਾਇ ਛੁਟਗੁ ਦਰਬਾਰੀ ਲੱਦੇ ਪਾਪਾ ਭਾਰੇ ਜੀ॥ ੩॥
ਹੋਰੁ ਤਾ ਆਸ ਉਮੇਦ ਨ ਕਾਈ॥ ਪਤਿਤ ਉਧਾਰਨੁ ਹੈ ਰਘੁਰਾਈ॥
ਨਾਨਕ ਪੰਥੀ ਜਨੁ ਦਰਬਾਰੀ ਗੁਰ ਅਭੇ ਰਾਮ ਦਸਤਾਰੇ ਜੀ॥ ੪॥ ੩੪॥

---

1. ਉਹ ਮਨੁੱਖ 2. ਟੈਕਸ, ਜੁਰਮਾਨਾ, ਮਹਿਸੂਲ 3. ਲੈ ਲਈ, ਪ੍ਰਾਪਤ ਕੀਤੀ 4. ਮੌਤ 5. ਪਾਪ ਰੂਪੀ ਪਾਣੀ ਵਿੱਚ ਕੀੜੇ (ਪੂਰਾ) ਰੂਪੀ 6. ਲਾਭ ਹੀ ਲਾਭ 7. ਹੱਥ (ਕਰੁ) ਪਕੜ ਕੇ (ਗਹਿ) 8. ਅਧੂਰਾ 9. ਪੋਟਲੀ, ਗੰਢ 10. ਘੂਰਦੇ, ਗੁੱਸੇ ਹੁੰਦੇ 11. ਉੱਤਮ 12. ਜਾਣ ਜਾਂ ਸਮਝ (ਅਰਥਾਇ) ਨਹੀਂ ਸਕਦਾ 13. ਧਿਰਕਾਰਦੇ

**ਰਾਗੁ ਮਾਝ ॥**

ਮੈ ਤਾ ਕੀਤੇ ਪਾਪੁ ਅਮਿਤੇ॥ ਜੇਤੇ ਅਉਗਣਿ ਸਭ ਮੈ ਸਿਤੇ[1]॥
ਧਰਮ ਰਾਇ ਥਕਤੁ[2] ਹੋਇ ਰਹਿਆ ਚਿਤੁ ਗੁਪਤੁ ਕਿਆ ਵਿਚਾਰੇ ਜੀ॥
ਮੈ ਤਾ ਨਿਰਗੁਣ ਪਾਪੀ ਬਹੁ ਭਾਰਾ॥ ਕਿਉ ਕਰਿ ਭਉਜਲ ਪਾਈਐ ਪਾਰਾ॥
ਪਤਿਤ ਉਧਾਰਨੁ ਨਾਮ ਸੁਣਿਆ ਸੀ ਬਹੁਤੇ ਪਤਿਤ ਉਧਾਰੇ ਜੀ॥
ਤੈਤਾ ਤਾ ਬਹੁਤੇ ਪਾਪ ਕਮਾਏ॥ ਤੈਨੂੰ ਨਰਕਹੁ ਕਉਣੁ ਛੁਡਾਏ॥
ਨਾਨਕ ਪੰਥੀ ਜਗ ਮਹਿ ਕਹੀਆ ਅਭੇ ਰਾਮ ਦਸਤਾਰੇ[3] ਜੀ॥ ੩॥
ਨਾਨਕ ਪੰਥੀ ਜਨ ਦਰਬਾਰੀ॥ ਬੇੜੀ ਪੂਰੀ ਪਾਪਾ ਭਾਰੀ॥
ਅਜਮਲ ਨਿਆਂਈ ਪਾਰ ਉਤਾਰਹੁ ਜਿਉ ਗਜ ਗਨਕਾ ਤਾਰੇ ਜੀ॥ ੪॥ ੩੫॥

**ਰਾਗੁ ਮਾਝ ॥**

ਇਕਨਾ ਜਪਿਆ ਅਲਖੁ ਖੁਦਾਇਆ॥ ਇਕਨਾ ਰਾਮੁ ਗੋਬਿੰਦ ਧਿਆਇਆ॥
ਦਾਵਾ ਕਰਿ ਕਰਿ ਲੜਿ ਲੜਿ ਮਰਦੇ ਹਿੰਦੂ ਮੁਸਲਮਾਨਾ ਜੀ ॥ ੧ ॥
ਇਕਨਾ ਨਿਰਗੁਣ ਸਉ ਮਨੁ ਲਾਇਆ॥ ਇਕਨਾ ਸਰਗੁਣ ਕੈ ਗੁਣ ਗਾਇਆ॥
ਜਿਨਾ ਇਕੋ ਇਕ ਪਛਾਤਾ ਸੋਈ ਬੀਨਾ ਦਾਨਾ ਜੀ॥ ੨॥
ਇਕਨਾ ਰਾਮ ਉਪਾਸਨਾ ਕਰੀ॥ ਇਕਨਾ ਕ੍ਰਿਸਨ ਧਿਆਇਆ ਹਰੀ॥
ਇਕਿ ਇਕਿਅੰਗੀ[4] ਇਕ ਸਰਬੰਗੀ[5] ਕੋ ਭਾਵੈ ਭਗਵਾਨਾ ਜੀ॥ ੩॥
ਜਿਨਾ ਜਾਤਾ ਇਕੁ ਪਛਾਤਾ॥ ਸੇਈ ਭਗਤਿ ਭਏ ਬਿਖਿਆਤਾ[6]॥
ਨਿਰਗੁਣੁ ਸਰਗੁਣੁ ਜਾ ਕੈ ਏਕੋ ਦਰਬਾਰੀ ਤਿਸੁ ਕੁਰਬਾਨਾ ਜੀ॥ ੪॥ ੩੬॥

**ਰਾਗੁ ਮਾਝ ॥**

ਪਾਰਬ੍ਰਹਮੁ ਪ੍ਰਭੁ ਪਰਵਦਗਾਰੁ॥ ਪਤਿਤ ਉਧਾਰਨੁ ਸਿਰਜਨਹਾਰਾ॥
ਦੀਨ ਦਿਆਲ ਗੋਪਾਲੁ ਬਿਹਾਰੀ ਕਰਨ ਕਰਾਵਨੁ ਆਪੇ ਜੀ॥ ੧॥
ਪਰਮਾਤਮੁ ਪੂਰਨੁ ਸਭਿ ਠਾਈ॥ ਪਰਮੇਸੁਰੁ ਪੂਰਨੁ ਸੁਖਿਦਾਈ॥
ਸ੍ਰੀਧਰ ਸੁੰਦਰੁ ਮੋਹਨ ਮਾਧੋ ਸੁਰ ਨਰ ਮੁਨ ਜਨ ਜਾਪੇ ਜੀ॥ ੨॥
ਦਾਨਾ ਬੀਨਾ ਗਹਿਰ ਗੰਭੀਰਾ॥ ਕੋਇ ਨ ਜਾਨੈ ਜਾ ਕੀ ਚੀਰਾ[7]॥
220.ਅ ਕਰਤਾ ਪੁ /ਰਖ ਨਿਰੰਜਨ ਮਉਲਾ[8] ਆਪੇ ਥਾਪਿ ਉਥਾਪੇ ਜੀ॥ ੩॥
ਨਿਰਗੁਣੁ ਸਰਗੁਣੁ ਆਪੇ ਸੁਆਮੀ॥ ਘਟਿ ਘਟਿ ਵਾਸੀ ਅੰਤਰਜਾਮੀ॥
ਨਾਨਕ ਪੰਥੀ ਭਣੇ ਦਰਬਾਰੀ ਸਭੁ ਕੁਛੁ ਆਪੇ ਆਪੇ ਜੀ॥ ੪ ॥ ੩੭ ॥

**ਰਾਗੁ ਮਾਝ ॥**

ਕਰਤਾ ਪੁਰਖੁ ਨਿਰੰਜਨੁ ਸੋਈ॥ ਜਿਸੁ ਹਥਿ ਰਿਜਕ ਰੋਜੀ ਦੀ ਢੋਈ॥
ਸਾਹ ਪਤਿਸਾਹ ਰੰਕ[9] ਅਰੁ ਰਾਜੇ ਸਭਨਾ ਰੋਜੀ ਦੇਵੈ ਜੀ॥ ੧॥
ਛਿਈ ਮਹੀਨੀ ਤਾਮੁ[10] ਪਕਾਵੈ॥ ਸਭਨਾ ਕੋ ਆਪੇ ਵਰਤਾਵੈ॥
ਜੇਹਾ ਜੇਹਾ ਲਿਖਿ ਦਿਤਾ ਟੋਂਬੂ[11] ਤੇਹਾ ਸਭ ਲੇਵੈ ਜੀ॥ ੨॥
ਲਖ ਚੌਰਾਸੀਹ ਜੂਨੀ ਜੀਆ॥ ਚਹੁ ਖਾਣੀ ਵਿਚਿ ਪੈਦਾ ਕੀਆ॥
ਸਭਨਾ ਕੇ ਪੇਟ ਪੋਖਨਹਾਰਾ ਸਭ ਕੋ ਤਿਸ ਕਉ ਸੇਵੈ ਜੀ॥ ੩॥
ਐਸਾ ਰਾਮੁ ਵਿਸਾਰਿ ਵਿਗੁੱਚੈ॥ ਜਮਕੰਕਰ ਵਸਿ ਪਉਦੇ ਲੁੱਚੇ[12]॥
ਜੰਮੇ ਮਰੇ ਮਰੇ ਫਿਰਿ ਜੰਮੈ ਦਰਬਾਰੀ ਖੇਵੇ ਖੇਵੈ[13] ਜੀ॥ ੪॥ ੩੮॥

---

1. ਇਹ ਦੋਵੇਂ ਤੁਕਾਂ ਸ਼ਬਦ 30 ਵਿੱਚ ਵੀ ਹਨ 2. ਥੱਕ ਗਿਆ 3. ਸਿਰ ਦਾ ਮਾਲਕ, ਸਿਰ ਦਾ ਸਾਂਈਂ 4. ਇੱਕ ਪੱਖ ਨੂੰ ਮੁੱਖ ਰੱਖਣ ਵਾਲਾ 5. ਸਾਰੇ ਅੰਗਾਂ ਨੂੰ ਮੁੱਖ ਰੱਖਣ ਵਾਲਾ 6. ਮਸ਼ਹੂਰ, ਪ੍ਰਸਿੱਧ 7. ਖੇਤਰ, ਵਿਸ਼ਾਲਤਾ 8. ਪ੍ਰਫੁੱਲਤ ਕਰਨ ਵਾਲਾ 9. ਗਰੀਬ 10. ਰੋਟੀ, ਭੋਜਨ, ਖਾਣਾ 11. ਹੁਕਮ, ਖਰਚਾ (ਸਰਟੀਫਿਕੇਟ) 12. ਬਦਮਾਸ਼, ਵਿਭਚਾਰੀ, ਗੁੰਡਾ 13. ਜੀਵਨ (ਖੇਵੇ) ਬਿਤਾਉਣਾ, ਜੀਵਨ ਜੀਉਣਾ (ਖੇਵੇ)

**ਰਾਗੁ ਮਾਝ ॥**

ਤੂ ਕਰਤਾ ਤੂ ਦਾਤਾ ਭੁਗਤਾ ਆਪੇ ਜੋਗ ਜੁਗਤਿ ਤੂ ਜੁਗਤਾ॥
ਤੂੰ ਸਾਹਿਬੁ ਸਚੁ ਸਾਹਿਬੀ ਤੇਰੀ ਤੁਝ ਬਿਨੁ ਅਉਰੁ ਨ ਕੋਈ ਜੀ॥ ੧॥
ਤੂ ਹੇ ਦਾਨਾ ਤੂਹੇ ਬੀਨਾ[1]॥ ਗਹਿਰ ਗੰਭੀਰ ਗਹੀਰ[2] ਸੁਜਾਨਾ॥
ਆਪੇ ਮਾਰਹਿ ਆਪਿ ਜੀਵਾਰਹਿ ਦੂਸਰੁ ਹੋਆ ਨ ਹੋਈ ਜੀ॥ ੨॥
ਤੂ ਠਾਕੁਰੁ ਤੇਰੀ ਠਕੁਰਾਈ॥ ਸਗਲੀ ਸ੍ਰਿਸਟੀ ਆਪਿ ਉਪਾਈ॥
ਤੇਰੋ ਰਾਜੁ ਤੇਜੁ ਸਭੁ ਤੁਮਰਾ ਤੂ ਆਦਿ ਜੁਗਾਦੀ ਸੋਈ ਜੀ॥ ੩॥
ਤੂ ਸਭ ਕੁਛ ਆਪੇ ਕਰਹਿ ਕਰਾਵਹਿ॥ ਆਪਿ ਉਪਾਵਹਿ ਆਪਿ ਖਪਾਵਹਿ॥
ਦਰਬਾਰੀ ਕੇ ਪ੍ਰਭ ਪਤਿਤ ਉਧਾਰਨਿ ਤੁਧੇ ਸਿਰਜੀ ਗੋਈ[3] ਜੀ॥ ੪॥ ੩੯॥

**ਰਾਗੁ ਮਾਝ ॥**

ਤੂਹੇ ਮਾਤ ਪਿਤਾ ਸੁਖਿਦਾਈ॥ ਤੁਧੁ ਬਿਨੁ ਮੈਨੂ ਜਾਇ ਨ ਕਾਈ॥
ਕਿਸੇ ਕੋਇ ਕਿਸੇ ਦਾ ਕੋਈ ਮੈਨੂੰ ਮਾਣਾ ਤੇਰਾ ਜੀ॥ ੧॥
ਤੂ ਪ੍ਰਭੁ ਮੇਰੇ ਪੜਦਾ ਢਕਦਾ॥ ਦੇਖਿ ਗੁਨਾਹ ਨਹੀਂ ਤੂੰ ਅਕਦਾ॥
ਪੜਦੇ ਪੋਸ ਤਹਿਕੀਕੁ[4] ਤੁਹੀ ਹੈ ਤੇਰਾ ਵਡਾ ਜੇਰਾ ਜੀ॥ ੨॥
ਕੇਤਕ ਕਹੋ ਸਲਾਹ[5] ਤੁਮਾਰੀ॥ ਪਹੁਚ ਨ ਸਕੈ ਬੁਧ ਹਮਾਰੀ॥
ਮੈ ਮੂਰਖੁ ਮਤ ਹੋਛੀ ਮੇਰੀ ਤੂ ਗਉਰਾ ਸਾਹਿਬੁ ਮੇਰਾ ਜੀ॥ ੩॥
ਮੈ ਅਕ੍ਰਿਤਘਣੁ ਨ ਕੀਤਾ ਜਾਤਾ॥ ਮੈ ਹਰਾਮਖੋਰੁ ਮੂਰਖੁ ਅਤਿ ਤਾਤਾ[6]॥
ਨਾਨਕ ਪੰਥੀ ਭਣੇ ਦਰਬਾਰੀ ਰਾਖਹੁ ਇਥਿ ਕੀ ਵੇਰਾ ਜੀ॥ ੪॥ ੪੦॥

221.ੳ / **ਰਾਗੁ ਮਾਝ ॥**

ਪਤਿਤ ਉਧਾਰਨ ਕੇ ਗੁਣ ਗਾਵਹੁ॥ ਅਹਿਨਿਸਿ ਅਠੇ ਪਹਰਿ ਧਿਆਵਹੁ॥
ਫੇਰਿ ਨ ਹੋਵੀ ਜੰਮਣੁ ਮਰਣਾ ਪਾਵਹਿ ਅਬਚਲੁ ਠੌਰਾ[7] ਜੀ॥ ੧॥
ਜਿਨਾ ਕੀਤੇ ਪਾਪ ਪਿਆਰੇ॥ ਤਿਨਾ ਕਉ ਜਮਕੰਕਰੁ ਮਾਰੇ॥
ਆਵਹਿ ਜਾਵਹਿ ਠਉਰ ਨ ਪਾਵਹਿ ਸਮਝੈ ਨਾਹੀਂ ਬਉਰਾ[8] ਜੀ॥ ੨॥
ਆਪਣੇ ਫੇੜੇ[9] ਨੂੰ ਸਭੁ ਫੜਿਆ॥ ਇਕ ਸੁਰਗੀ ਇਕਿ ਦੋਜਕ ਪੜਿਆ॥
ਜੇਹਾ ਕੀਤਾ ਤੇਹਾ ਲੀਤਾ ਦਰਗਹ ਨਾਹਨ ਰੌਰਾ[10] ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਹਾਰਿ ਪਾਰਿਆ ਪ੍ਰਭ ਸਰਨਿ ਤੁਮਾਰੀ॥
ਜਿਉ ਜਾਣਹੁ ਤਿਉ ਰਾਖਹੁ ਪ੍ਰਭ ਜੀ ਤੂ ਸਾਹਿਬੁ ਮੇਰਾ ਗੌਰਾ ਜੀ॥ ੪॥ ੪੧॥

**ਰਾਗੁ ਮਾਝਿ॥ ਪੰਚਪਦਾ॥**

ਬਰਤ ਨੇਮ ਬਹੁ ਭਾਤਿ ਕਮਾਵੈ॥ ਅਠਸਠਿ ਤੀਰਥਿ ਪੁਰਬੀ ਨਾਵੈ॥
ਸੂਰਜ ਗ੍ਰਿਣਹ[11] ਕਰੇ ਕੁਰਖੇਤਰ ਕਾਸੀ ਕਰਵਤੁ[12] ਲੇਵੈ ਜੀ॥ ੧॥
ਅਨਿਕ ਭਾਂਤ ਕਰੇ ਜਾਪ ਤਾਪਾ॥ ਦੁਆਰਿਕਾ[13] ਜਾਇ ਲਗਾਵੇ ਛਾਪਾ॥
ਗੈਆ ਪਿਰਾਗ[14] ਮਹਿ ਪਿੰਡ ਭਰਾਵੈ ਦੇਵੀ ਦੇਵਲ ਸੇਵੈ ਜੀ॥ ੨॥
ਤੀਨੋ ਕਾਲ ਸੰਧਿਆ ਸਾਧੈ॥ ਦਿਨੇਸੁ[15] ਗਣੇਸੁ ਮਹੇਸੁ ਅਰਾਧੈ॥
ਕੀਤੇ ਕਾ ਫਲੁ ਤਾਹ ਧਿਆਵੈ ਤਨੁ ਮਨੁ ਗੁਰ ਕਉ ਦੇਵੈ ਜੀ॥ ੩॥

---

1. ਵੇਖਣ ਵਾਲਾ 2. ਬਹੁਤ ਗਹਿਰਾ ਅਤੇ ਵੱਡਾ (ਗਹੀਰ) 3. ਸਾਰੀ ਦੁਨੀਆਂ 4. ਪੜਦੇ ਢਕਣ (ਪੜਦੇ ਪੋਸ) ਅਤੇ ਸਚਾਈ (ਤਹਕੀਕ) ਵਾਲਾ 5. ਉਪਮਾ 6. ਕ੍ਰੋਧੀ, ਤੱਤੇ ਸੁਭਾਅ ਵਾਲਾ 7. ਪੱਕਾ (ਅਬਚਲੁ) ਅਸਥਾਨ (ਠੌਰਾ) 8. ਮੂਰਖ 9. ਕੀਤੇ ਕੰਮਾਂ ਕਰਕੇ 10. ਰੌਲਾ ਭਾਵ ਹੇਰਾ ਫੇਰੀ 11. ਕੁਰੂਖੇਤਰ ਵਿੱਚ ਸੂਰਜ ਗ੍ਰਹਿਣ ਸਮੇਂ ਪੁੰਨ ਦਾਨ ਕਰਨਾ 12. ਬਨਾਰਸ ਵਿੱਚ ਇਕ ਆਰਾ (ਕਰਵਤੁ) ਜਿਸਦੇ ਹੇਠ ਸਿਰ ਕਟਾ ਕੇ ਲੋਕ ਮੁਕਤੀ ਪਾਉਣਾ ਸਮਝਦੇ ਸਨ 13. ਕ੍ਰਿਸ਼ਨ ਜੀ ਦੀ ਰਾਜਧਾਨੀ, ਹਿੰਦੂਆਂ ਦੀ ਸੱਤਾਂ ਪੁਰੀਆਂ ਵਿੱਚੋਂ ਇਕ ਪੁਰੀ ਵੇਖੋ ਅੰਤਿਕਾ-2 14. ਪ੍ਰਯਾਗ, ਜਿੱਥੇ ਮੋਇਆਂ ਦੇ ਪਿੰਡ, ਪੱਤਲ ਭਰੇ ਜਾਂਦੇ ਹਨ ਤਾਂ ਕਿ ਉਨ੍ਹਾਂ ਦੀ ਮੁਕਤੀ ਹੋ ਸਕੇ 15. ਦਿਨ ਦਾ ਈਸ਼ਵਰ, ਸੂਰਜ

ਨਿਦਿਆ ਕਰੇ ਬਫਾਵੈ[1] ਬਹੁਤਾ॥ ਮਨ ਮਹਿ ਜਾਨੇ ਮੈ ਅਬ ਪਹੁਤਾ॥
ਮਨ ਅਭਿਮਾਨੁ ਜਾਨੈ ਨਿਜ ਊਚਾ ਦੇਹੀ ਮਾਹਿ ਨ ਮੇਵੇ[2] ਜੀ॥ ੪॥
ਗੁਰ ਬਿਨੁ ਮਨ ਕਾ ਭਰਮੁ ਨ ਜਾਵੈ॥ ਕੀਤਾ ਨਿੰਦਿਆ ਸਭੁ ਗਵਾਵੈ॥
ਨਾਨਕ ਪੰਥੀ ਭਾਣੇ ਦਰਬਾਰੀ ਸਭੁ ਗਵਾਇਆ ਏਵੈ ਜੀ॥ ੪॥ ੪੨॥

**ਰਾਗੁ ਮਾਝਿ॥ ਅਸਟਪਦੀਆ॥**

ਜਾਣਿ ਬੁਝਿ ਜੋ ਪਾਪ ਕਮਾਦੇ॥ ਅੰਤ ਕਾਲ ਸੇ ਪਛੋਤਾਂਦੇ॥
ਹਥਿ ਮਰੋੜਨਿ ਸੀਸੁ ਧੁਨੇ ਧੁਨਿ[3] ਜਾਂ ਪਾਗੁ[4] ਜਮਾਂ ਦਾ ਨਰਗਾ[5] ਜੀ॥ ੧॥
ਆਜੁਕਾਲਿ ਤੁਧੁ ਕਾਲੁ ਗਿਰਾਸੇ॥ ਸਾਰੀ ਉਮਰਿ ਗਵਾਈਆ ਹਾਸੇ॥
ਮਛੀ ਨੂੰ ਜਿਉ ਜਾਲ ਅਚਿੰਤਾ ਜਿਉ ਚਿੜੀਆ ਨੂ ਚਰਗਾ[6] ਜੀ॥ ੨॥
ਦੁਧਹੁ ਪਾਣੀ ਛਾਣਿ ਕਢੇਂਦੇ॥ ਜੇਹੇ ਕਰਮ ਤੇਹਾ ਫਲੁ ਦੇਂਦੇ॥
ਧਰਮਰਾਇ ਧਰਮੁ ਨਿਆਉ ਕਰੇਸੀ॥ ਸਚੁ ਤਪਾਵਸੁ ਦਰਗਾ[7] ਜੀ॥ ੩॥
ਤੂੰ ਜਾਣਹਿ ਏਥੇ ਹੀਂ ਰਹਣਾ॥ ਮੰਨਹਿ ਨਾਹਿ ਕਿਸੇ ਦਾ ਕਹਣਾ॥
221.ਅ / ਭੋਗਹਿ ਭੋਗ ਬਿਲਾਸ ਕਰੇਂਦਾ ਭੂਲਿ ਗਈ ਸੂਮਰਗਾ[8] ਜੀ॥ ੪॥
ਕਾਹੇ ਕਰਸਹਿ ਪਾਪ ਅਮਿਤੇ ਸੰਗਿ ਨ ਚਲਗੁ ਝੂਠੀ ਥਿਤੇ[9]॥
ਪਥਰ ਚਿਕੜਿ ਬੰਧੁ[10] ਨ ਚਲੈ ਸੀਪੇ ਪਾਟਾ ਬਰਗਾ[11] ਜੀ॥ ੫॥
ਜੇ ਕੋ ਸੁਣੇ ਉਨ੍ਹਾਂ ਦੀ ਆਖੀ॥ ਸਮਝੇ ਨਾਹੀ ਸਬਦੁ ਨ ਸਾਖੀ॥
ਨਾਨਕ ਪੰਥੀ ਭਣੇ ਦਰਬਾਰੀ ਉਹੁ ਭੀ ਓਨਾ ਵਰਗਾ ਜੀ॥ ੬॥ ੧॥

**ਰਾਗੁ ਮਾਝ ॥**

ਅਮਿਰੀਕ[12] ਭਗਤਿ ਹਰਿ ਭਗਤਿ ਕਮਾਈ॥ ਨਾਰਦ ਨਉਧਾ ਭਗਤਿ ਬਤਾਈ॥
ਧ੍ਰੂ ਪ੍ਰਹਿਲਾਦੁ ਜਨਕੁ ਸੁਖਿਦੇਵਾ ਭਭੀਛਨ ਮਿਲੇ ਰਘੁਰਾਈ ਜੀ॥ ੧॥
ਜੜ੍ਹਭਰਥੁ ਕਪਲਾਦ ਮਦੋਦਰੀ ਸੀਤਾ॥ ਆਠਿ ਪਹਿਰ ਹਰਿ ਜਾ ਕਾ ਜਸੁ ਕੀਤਾ॥
ਧ੍ਰੋਪਤਿ ਕੀ ਪ੍ਰਭ ਪੈਜ ਸਵਾਰੀ ਦੀਨੀ ਜਗਿ ਵਡਿਆਈ ਜੀ॥ ੨॥
ਅਰਜਨ ਊਧੋ ਅੰਕੂਰ ਧਿਆਇਆ॥ ਰਾਮਾਨੰਦ ਤੇਰੇ ਗੁਣ ਗਾਇਆ॥
ਨਾਮਾ ਤ੍ਰਿਲੋਚਨ ਜੈਦੇਉ ਕੰਬੀਰਾ ਰਿਵਦਾਸ ਸਧਨੇ ਲਿਵ ਲਾਈ ਜੀ॥ ੩॥
ਧੰਨਾ ਬੇਣੀ ਜੈਦੇਉ ਧਿਆਵੈ॥ ਪਾਰਬ੍ਰਹਮ ਕਉ ਪੀਪਾ ਗਾਵੈ॥
ਸੂਰਦਾਸ ਦਾਦੂ ਜਸੁ ਕੀਤਾ ਸੈਨ ਭਲੀ ਬਿਧਿ ਪਾਈ ਜੀ॥ ੪॥
ਗੁਰੂ ਬਾਬਾ ਨਾਨਕੁ ਪਰਉਪਕਾਰੀ[12]॥ ਗੁਰ ਅੰਗਦ ਅਮਰਿਦਾਸ ਬਹੁਤਾਰੀ॥
ਰਾਮਦਾਸੁ ਅਰਜਨੁ ਗੁਰ ਸਾਹਿਬੁ ਗੁਰੁ ਮਿਹਰਿਵਾਨੁ ਸੁਖਿਦਾਈ ਜੀ॥ ੫॥
ਨਾਨਕ ਪੰਥੀ ਜਨੁ ਦਰਬਾਰੀ॥ ਗੁਰ ਹਰਿ ਜੀ ਵਿਟਹੁ ਬਲਿਹਾਰੀ॥
ਨਾਰਾਇਣ ਕਉਲ ਨੈਨ ਹਰਿਨੰਦਾ ਅਭੇ ਰਾਮ ਹਰਿ ਰਾਈ ਜੀ॥ ੬॥ ੨॥ ੪੪॥

---

1. ਹੰਕਾਰ ਕਰੇ 2. ਸਮਾਉਂਦਾ ਨਹੀਂ 3. ਪਛਤਾਉਣ ਦੀ ਕ੍ਰਿਆ ਹੱਥ ਮਲਣੇ ਤੇ ਸਿਰ ਪਟਕਾਉਣਾ 4. ਪਵੇਗਾ 5. ਘੇਰਾ, 6. ਇਕ ਸ਼ਿਕਾਰੀ ਪੰਛੀ ਜੋ ਇੱਲ ਤੋਂ ਛੋਟਾ ਹੁੰਦਾ ਹੈ 7. ਦਰਗਾਹ (ਦਰਗਾ) ਵਿੱਚ ਸੱਚਾ ਇਨਸਾਫ (ਤਪਾਵਸ) 8. ਮੌਤ 9. ਤਰੀਕੇ ਨਾਲ 10. ਚਿੱਕੜ ਨਾਲ ਪਥਰਾਂ ਨੂੰ ਜੋੜਣਾ ਅਥਵਾ ਸੀਮਿੰਟ ਤੋਂ ਬਗੈਰ ਭਾਵ ਨਾਮ ਸਿਮਰਨ ਤੋਂ ਬਿਨਾ ਹੋਰ ਕਾਰਜ 11. ਛੱਤ ਤੇ ਪਾਉਣ ਲਈ ਲੱਕੜ ਜਿਸ ਨਾਲ ਪਾੜ (ਪਾਟਾ) ਢਕਿਆ ਜਾਵੇ 12. ਇਨ੍ਹਾਂ ਭਗਤਾਂ ਦੇ ਜੀਵਨ ਲਈ ਵੇਖੋ, *ਪਰਚੀਆਂ ਭਗਤਾਂ ਦੀਆਂ ਹਰਿਜਸੁ ਪੋਥੀ ਭਾਗ ਦੂਜਾ*

**ੴ ਸਤਿਗੁਰੁ ਬਾਬਾ ਨਾਨਕੁ॥**
**ਰਾਗੁ ਮਾਝਿ॥ ਚੌਪਦੇ॥**
ਬਿਰਦ ਅਪਨੇ ਕੀ ਰਾਖਹੁ ਲਾਜਾ॥ ਪਾਰਬ੍ਰਹਮ ਗਰੀਬ ਨਿਵਾਜਾ॥
ਧ੍ਰੋਪਤਿ ਕਾ ਜਿਉ ਪੜਦਾ ਢਕਿਆ ਕਰਿ ਕੁਦਰਤਿ ਚੀਰ ਵਧਾਏ ਜੀ॥ ੧॥
ਕੋਲੀ[1] ਠਗੀ ਰਾਜ ਕੁਆਰਾ॥ ਕਾਂਮ ਹੇਤ ਕਰਿ ਸਾਂਗ ਮੁਰਾਰਾ॥
ਅਪਨਾ ਬਿਰਦੁ ਰਖਾਵਨਿ ਕਾਰਨਿ ਆਪੇ ਹਰਿ ਪ੍ਰਭ ਆਏ ਜੀ॥ ੨॥
ਧ੍ਰੂਗੀਕੁ[1] ਕਰਿ ਸਾਂਗੁ ਦਿਖਾਵੈ॥ ਬੇਸਵਾ ਕਉ ਰੀਝਾਇ ਹਸਾਵੈ॥
ਦੀਨ ਦਿਆਲਿ ਬੈਕੁੰਠਿ ਪਠਾਇਆ ਅਪਨੀ ਪੈਜ ਬਢਾਏ ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਤੁਮਰੀ ਲੀਨੀ ਓਟਿ ਮੁਰਾਰੀ॥
222.ੳ ਅਜਾਮਲੁ ਗਜੁ ਗਨਕਾ ਜਿਉ ਤਾਰੇ ਤਿ / ਉ ਮੁਝ ਲੇਹੁ ਬਚਾਏ ਜੀ ॥ ੪ ॥ ੧ ॥
**ਰਾਗੁ ਮਾਝ ॥**
ਸਾਹਿਬੁ ਮੇਰਾ ਅਪਰ ਅਪਾਰਾ॥ ਸਭਿ ਮਹਿ ਰਵਿਆ ਸਭਿ ਤੇ ਨਿਆਰਾ॥
ਅੰਤਰਿ ਬਾਹਰਿ ਏਕੁ ਸੁਆਮੀ ਕਰਿ ਕਰਿ ਦੇਖੇ ਖੇਡਾ ਜੀ॥ ੧॥
ਅਪਨੀ ਗਤਿ ਮਿਤਿ ਆਪੇ ਜਾਨੈ॥ ਅਉਰੁ ਕਹਾਂ ਕੋ ਆਖਿ ਵਖਾਨੈ॥
ਆਪੇ ਆਪਿ ਬਿਸੰਭਰੁ[2] ਸੋਈ ਅਉਰੁ ਨ ਕੋ ਤਿਸੁ ਜੇਡਾ ਜੀ॥ ੨॥
ਲਖ ਚਉਰਾਸੀ ਸਾਜ ਸਵਾਰੀ॥ ਆਪਿ ਉਪਾਇ ਆਪਿ ਪ੍ਰਤਿਪਾਰੀ॥
ਆਦਿ ਅੰਤਿ ਮਧ ਆਪੇ ਆਪੇ ਆਪੇ ਸਭ ਕਾ ਪੇਡਾ[3] ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਰਾਖਿ ਲੇਹੁ ਪ੍ਰਭ ਸਰਨਿ ਤੁਮਾਰੀ॥
ਮੈ ਮੂਰਖੁ ਮੁਗਧੁ ਅਜਾਣੁ ਨ ਜਾਣਾ ਤੂੰ ਪ੍ਰਭੁ ਸਾਹਿਬੁ ਕੇਡਾ ਜੀ॥ ੪॥ ੨॥
**ਰਾਗੁ ਮਾਝ ॥**
ਆਪੇ ਬੇਪਰਵਾਹੁ ਬਿਧਾਤਾ॥ ਆਪੇ ਭੁਗਤਾ ਆਪੇ ਦਾਤਾ॥
ਆਪੇ ਵੇਖੇ ਅਪਨਾ ਕੀਤਾ ਆਪੇ ਆਪਿ ਵਿਗੱਸੈ ਜੀ॥ ੧॥
ਆਪੇ ਕਰਤਾ ਕਰੇ ਕਰਾਏ॥ ਆਪੇ ਅਪਣੀ ਬਣਤਿ ਬਣਾਏ॥
ਆਪੇ ਢਾਹੇ ਢਾਹਿ ਉਸਾਰੇ ਆਪੇ ਸਭਿ ਘਟਿ ਵਸੈ ਜੀ॥ ੨॥
ਆਪੇ ਇਕਨਾ ਮਾਰਗ ਪਾਏ॥ ਆਪਿ ਭੁਲਾਇਆ ਆਪਿ ਸਮਝਾਏ॥
ਆਪੇ ਇਕਨਾ ਉਝੜਿ ਮੇਲੈ ਇਕਨਾ ਮਾਰਗੁ ਦਸੈ ਜੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਸਰਨਿ ਸਰਨਿ ਜੀ ਸਰਨਿ ਤੁਮਾਰੀ॥
ਇਕਨਾ ਧੁਰ ਪਹੁਚਾਏ ਆਪੇ ਇਕਿ ਵਿਚਾਲੈ ਖਸੈ[4] ਜੀ॥ ੪॥ ੩॥
**ਰਾਗੁ ਮਾਝ ॥**
ਸਾਹਿਬੁ ਮੇਰਾ ਬੇਸੁਮਾਰਾ॥ ਕੋਇ ਨ ਪਾਵੈ ਪਰਲਾ ਪਾਰਾ॥
ਸੁਣੀ ਸੁਣਾਈ ਸਭ ਕੋ ਕਹੈ ਕਉਣੁ ਜਾਣੈ ਸਾਹਿਬੁ ਕਦਿ ਕਾ ਜੀ॥ ੧॥
ਪਿਤਾ ਮੁਣੀਆਦਿ[5] ਪੂਤੁ ਕੀ ਜਾਣੈ॥ ਪੂਤ ਨਿੰਮੁ ਮਾਤ ਪਿਤਾ ਪਛਾਣੈ॥
ਸਾਹਿਬ ਕੀ ਬਿਧਿ ਸੋਈ ਜਾਣੈ ਜੋਈ ਹੋਵੈ ਤਦਿ[6] ਕਾ ਜੀ॥ ੨॥
ਕੋਟ ਕਵੀਸਰ ਕਰਹਿ ਕਵਿਛੰਦਾ[7]॥ ਨਉਤਨੁ ਨਾਮ ਸੇਖ ਨਾਗੁ ਚਵੰਦਾ॥
ਕਈ ਕਹਿ ਗਏ ਕਈ ਕਹਿ ਜਾਵਹਿ ਪਰਵਾਹੁ ਜਿਵੈ ਜਲ ਨਦ[8] ਕਾ ਜੀ॥ ੩॥

1. ਵੇਖੋ ਅੰਤਿਕਾ-। 2. ਵਿਸ਼ਵ ਨੂੰ ਭਰਨ ਅਥਵਾ ਪਾਲਨਹਾਰਾ 3. ਆਧਾਰ 4. ਰੱਖੇ, ਰਖਦਾ ਹੈ 5. ਬੁਨਿਆਦ ਅਥਵਾ ਜਨਮ 6. ਉਸ ਸਮੇਂ ਦਾ 7. ਕਵਿਤਾ ਰਚਦੇ ਹਨ 8. ਨਦੀ, ਦਰਿਆ

ਨਾਨਕ ਪੰਥੀ ਜਨੁ ਦਰਬਾਰੀ॥ ਤੁਧੁ ਜਸੁ ਗਾਵਹਿ ਤਿਨਿ ਤੇ ਵਾਰੀ॥
ਜਗ ਵਿਚਿ ਸੁਖੁ ਪੈਦਾਇਸ ਕੀਤਾ ਤਿਨ ਸੰਤਨ ਕਾ ਸਦਕਾ ਜੀ॥ ੪॥ ੪॥ ੪੮॥

**ੴ ਸਤਿਗੁਰੁ ਬਾਬਾ ਨਾਨਕੁ॥ ਅਭੈ ਰਾਮ ਪ੍ਰਸਾਦਿ॥**
**ਰਾਗੁ ਮਾਝਿ॥ ਅਸਟਪਦੀਆ॥ ਘਰੁ ੧॥**

222.ਅ ਤੂ ਅਕਥੁ ਨ ਕ /ਥਿਆ ਜਾਹਿ॥ ਕਿਆ ਕਹਿ ਤੇਰੀ ਕਰੌ ਸਲਾਹਿ॥
ਅਪਰ ਅਪਾਰੁ ਬਿਅੰਤੁ ਸੁਆਮੀ ਆਪੇ ਆਪਿ ਉਪਾਵਣਿਆ[1]॥ ੧॥
ਹੰਉ ਵਾਰੀ ਜੀਉ ਵਾਰੀ ਪ੍ਰਭ ਜੀ ਕੁਦਰਤਿ ਕਰਿ ਦਿਖਲਾਵਣਿਆ॥
ਆਪੇ ਵੇਖੇ ਆਪੇ ਵਿਗਸੈ ਆਪੇ ਬਾਜੀ ਪਾਵਣਿਆ॥ ਰਹਾਉ॥
ਆਪੇ ਸਾਜਹਿ ਆਪਿ ਸਵਾਰਹਿ॥ ਆਪਿ ਉਪਾਇ ਆਪੇ ਪ੍ਰਤਿਪਾਰਹਿ॥
ਆਪੇ ਭੋਗ ਭੋਗਾਇਹਿ ਭੋਗਹਿ ਆਪੇ ਫੇਰਿ ਖਪਾਵਣਿਆ[2]॥ ੨॥
ਅਪਨੀ ਗਤਿ ਮਿਤਿ ਜਾਨਹਿ ਆਪੇ॥ ਆਪੇ ਥਾਪੇ ਆਪ ਉਥਾਪੇ॥
ਆਪਿ ਨਿਰਾਲਮੁ ਨਿਰਮਲੁ ਸਾਚਾ ਘਟਿ ਘਟਿ ਮਹਿ ਸਮਾਣਿਆ॥ ੩॥
ਆਪੇ ਨਿਰਗੁਣੁ ਸਰਗੁਣੁ ਥੀਆ॥ ਅਸੁਰ ਬਿਡਾਰ[3] ਸੰਤ ਸੁਖੁ ਦੀਆ॥
ਆਪੇ ਏਕੁ ਅਨੇਕੁ ਹੋਇ ਪਸਰਿਓ ਆਪੇ ਖੇਲ ਖਿਲਾਵਣਿਆ॥ ੪॥
ਮਛ[4] ਰੂਪੁ ਧਰ ਬੇਦ ਛਡਾਏ॥ ਕੁਰੰਭ ਰੂਪ ਹੋਇ ਰਤਨ ਕਢਾਏ॥
ਰੂਪ ਬੈਰਾਹਿ ਹਤਿਓ ਕਸਪੁ ਸੁਤੁ[5] ਧਰਤੀ ਧਾਰਿ ਠਹਿਰਾਵਣਿਆ॥ ੫॥
ਨਰਸਿੰਘ ਰੂਪ ਪ੍ਰਹਿਲਾਦ ਉਬਾਰੇ॥ ਹਰਨਾਖਸ ਦੈਤ੍ਹ ਨਖੀ ਬਿਦਾਰੇ॥
ਕਰਨ ਕਾਰਨ ਸਮਰਥ ਬਿਧਾਤੇ ਬਲਿ ਛਲਿਓ ਬਣਿ ਬਾਵਣਿਆ॥ ੬॥
ਪ੍ਰਸਰਾਮ ਖਤਰੀ ਪ੍ਰਹਾਰੇ॥ ਸ੍ਰੀ ਰਾਮਚੰਦ ਹੋਇ ਅਸੁਰ ਬਿਡਾਰੇ॥
ਸੀਤਾ ਸਤੁ ਰਾਖਿਉ ਪਰਮੇਸੁਰੁ ਲੰਕਾਪਤਿ ਰਾਵਣੁ ਘਾਵਣਿਆ[6]॥ ੭॥
ਕਮਲਨੈਨ ਸ੍ਰੀ ਕ੍ਰਿਸਨ ਕਨਯਾ॥ ਸੰਤ ਸਹਾਈ ਹਲਧਰ ਭਯਾ[7]॥
ਬਉਧ ਰੂਪ ਬਹੁ ਕਾਜ ਸਵਾਰੇ ਸੰਤਾ ਸੁਖੁ ਉਪਜਾਵਣਿਆ॥ ੮॥
ਨਾਨਕ ਪੰਥੀ ਜਨੁ ਦਰਬਾਰੀ॥ ਆਇ ਲਈ ਪ੍ਰਭ ਸਰਨਿ ਤੁਮਾਰੀ॥
ਨਿਹਚਲੁ ਸਚੁ ਸੁਨਿਆ ਇਕੁ ਤੂਹੈ ਹੋਰਿ ਸਭਿ ਆਵਣਿ ਜਾਵਣਿਆ॥ ੯॥

**ਰਾਗੁ ਮਾਝ ॥**

ਸਤਿਗੁਰ ਕੀ ਸੇਵਾ ਲੀਲਾ[8]॥ ਵਾਹੁ ਗੁਰੂ ਅਪਰੰਪਰ ਪੂਰਾ॥
ਪਾਰਬ੍ਰਹਮੁ ਸਰਨੀ ਕਾ ਸੂਰਾ॥ ਦੀਨ ਦਿਆਲ ਦਮੋਦਰੁ ਰਾਇਆ ਕਾਰਣੁ ਕਰਣ ਕਰਾਵਣਿਆ॥ ੧॥
ਹਉ ਵਾਰੀ ਹਉ ਵਾਰੀ ਪ੍ਰਭ ਜੀ ਸਤਿਗੁਰੁ ਪੁਰਖੁ ਮਿਲਾਵਣਿਆ॥
ਸਤਿਗੁਰੁ ਅਪਨੈ ਥਾਂਇ ਬਣਾਇਆ ਆਪੇ ਬਣਿ ਬਣਿ ਆਵਣਿਆ[9]॥ ੧॥ ਰਹਾਉ॥
ਸਤਿਜੁਗੁ ਤ੍ਰੇਤਾ ਦੁਆਪਰੁ ਬੀਤੇ॥ ਕਲਿਜੁਗ ਅੰਦਰਿ ਜੋ ਜੀਅ ਕੀਤੇ॥
223.ੳ ਤਿਨਿ ਕੀ ਮੁਕਤਿ ਕਰਾਵਣਿ ਕਾਰਣਿ ਅਪਨਾ /ਭਗਤ ਪਠਾਵਣਿਆ॥ ੨॥
ਤ੍ਰਿਹੁ ਜੁਗ ਮਹਿ ਖੇਲੈ ਅਵਤਾਰੀ॥ ਅਬਿ ਆਈ ਕਲਿਜੁਗ ਕੀ ਵਾਰੀ॥
ਥਾਂਇ ਆਪਣੇਂ ਭਗਤਿ ਪਠਾਏ ਆਪਿ ਸਰੂਪ ਬਣਾਵਣਿਆ॥ ੩॥
ਆਪੇ ਠਾਕੁਰੁ ਆਪੇ ਦਾਸਾ॥ ਆਪੇ ਵੇਖਿ ਵੱਖ ਤਮਾਸਾ॥
ਆਪੇ ਆਵਾਗਉਣੁ ਬਣਾਈ ਆਪਿ ਉਪਾਇ ਖਪਾਵਣਿਆ॥ ੪॥

---

1. ਪੈਦਾ ਹੋਵਣ ਵਾਲਾ 2. ਨਾਸ ਕਰਨ ਵਾਲਾ 3. ਨਾਸ ਕਰਕੇ 4. ਅਵਤਾਰ ਰੂਪ ਧਾਰ ਕੇ ਵੇਖੋ ਚੌਬੀਸ ਅਵਤਾਰ ਅੰਤਿਕਾ-॥ 5. ਕਸ਼ਪ ਰਿਸ਼ੀ ਦੇ ਪੁੱਤਰ 6. ਨਾਸ ਕਰਨ ਵਾਲਿਆ 7. ਹਲਧਰ ਅਥਵਾ ਬਲਰਾਮ ਦਾ ਭਰਾ ਕ੍ਰਿਸ਼ਨ 8. ਭਾਈ ਦਰਬਾਰੀ ਦਾਸ ਦੀ ਗੁਰੂ ਬੰਸਾਵਲੀ 9. ਬਾਉਲੀ ਦੀਆਂ ਪਉੜੀਆਂ ਵਾਂਗ

ਕਲਿਜੁਗ ਪਸਰਿ ਪਇਆ ਜਗ ਐਠੀ[1]॥ ਬਰਨ ਧਰਮ ਸੁਭ ਕਰਮ ਛਡਿ ਬੈਠੀ॥
ਤਿਸੁ ਊਪਰਿ ਨਿਜਿ ਭਗਤੁ ਪਠਾਇਆ ਨਿਰਮਲ ਰਾਹੁ ਚਲਾਵਣਿਆ॥ ੫॥
ਜਨਕ ਪਠਾਇਆ ਕਰਿ ਤਈਆਰੀ॥ ਸਗਲੀ ਸੈਨਾ ਸੰਗਿ ਸਿਧਾਰੀ॥
ਨਾਮੁ ਦਾਨੁ ਇਸਨਾਨ ਦਇਆ ਸਿਵ ਭਗਤਿ ਕਵਾਇ[2] ਪੈਨਾਵਣਿਆ॥ ੬॥
ਅਠਾਰਹ ਸਿਧੀ ਅਰੁ ਨਉ ਨਿਧੀ॥ ਸੰਗਿ ਚਲਾਈਆ ਸਗਲੀ ਰਿਧੀ॥
ਚਾਰੋ ਮੁਕਤਿ ਹਵਾਲੈ ਕੀਤੀ ਜਿਸੁ ਦੇਵਹਿ ਤਿਸੁ ਪਾਵਣਿਆ॥ ੭॥
ਜਨ ਕਹੁ ਨਾਨਕ[3] ਨਾਉ ਧਰਾਇਆ॥ ਅਪੁਨਾ ਤੇਜੁ ਦੇ ਜਗਤ ਪਠਾਇਆ॥
ਏਉਂ ਨਾ ਸੋ ਜਗੁ ਮੁਕਤਾ ਹੋਂਦਾ ਜਨ ਸੰਗਿ ਮੁਕਤਿ ਕਰਾਵਣਿਆ॥੮॥
ਰਘੁਵੰਸੀ ਉਤਮ ਕੁਲ ਵੇਦੀ॥ ਤਹਿ ਅਵਤਾਰੇ ਨਾਨਕ ਭੇਦੀ[4]॥
ਜਗਤੁ ਉਧਾਰਨਿ ਕਾਰਨਿ ਆਇਆ ਹਰਿ ਹਰਿ ਨਾਮੁ ਜਪਾਵਣਿਆ ॥ ੯ ॥
ਕਲਜੁਗ ਕਾਲੂਕੈ ਘਰਿ ਆਇਆ॥ ਮਾਤਾ ਤਿਪਰਾ[5] ਗੋਦ ਖਿਲਾਇਆ॥
ਸੰਬਤਿ ਪੰਦ੍ਹ ਸਹਸ ਛਬੀਹੇ ਕਲਜੁਗ ਜਨਮੁ ਧਰਾਵਣਿਆ॥ ੧੦॥
ਜੰਮਣ ਮਰਣ ਦੁਹਾਂ ਵਿਚਿ ਨਾਹੀਂ॥ ਪਰਉਪਕਾਰੁ ਕੀਆ ਜਗ ਮਾਂਹੀ॥
ਆਇ ਨ ਜਾਇ ਸਦਾ ਥਿਰੁ ਸੋਈ ਜਗੁ ਭਗਤੀ ਲਾਇ ਬਚਾਵਣਿਆ॥ ੧੧॥
ਸੁਤਹ ਸਿੱਧਿ ਸੁਅੰ ਪ੍ਰਕਾਸੀ[6]॥ ਨਦਰਿ ਨਿਹਾਰੈ ਕਾਟੈ ਫਾਸੀ॥
ਜੋ ਜੋ ਜੀਉ ਅਪਨਾ ਕਰਿ ਲੀਨਾ ਤਿਸੁ ਕੈ ਪਾਪੁ ਪਚਾਵਣਿਆ॥ ੧੨॥
ਨਉਧਾ ਭਗਤਿ ਜਗਤਿ ਪ੍ਰਗਟਾਈ॥ ਪ੍ਰੇਮ ਭਗਤਿ ਕਰ ਆਪਿ ਦਿਖਾਈ ॥
ਨਾਨਕ ਪੰਥ ਪਰੈ ਜੋ ਆਈ ਤਿਸੁ ਆਵਣ ਜਾਣ ਚੁਕਾਵਣਿਆ॥ ੧੩॥
ਆਠੋ ਅੰਗ ਜੋਗ ਕੇ[7] ਸਾਧੇ॥ ਨਾਂਵੀ ਤੁਰੀਆ ਸਾਧ ਸਮਾਧੇ॥
ਆਠੋ ਸਿੱਧ[8] ਤਜੀ ਗੁਰ ਨਾਨਕ ਹਰਿ ਸਿਉ ਹੇਤੁ ਲਗਾਵਣਿਆ॥ ੧੪॥
ਤੇਤੀਸੁ ਪਲਛਣ[9] ਪੁਰਖੁ ਸੁਜਾਨੋ॥ ਖਟ ਲਖਣੁ[10] ਪੂਰਨੁ ਭਗਵਾਨੋ॥
223.ਅ ਨਾਰਾਇਣ ਨਾਨਕ ਭੇਦੁ ਨ ਭਾਸੈ ਭ੍ / ਮ ਭ੍ਰਮਾਵਣਿਆ॥ ੧੫॥
ਉਪਮਾ ਬਹੁਤੀ ਮੁਖੁ ਮੁਹਿ ਛੋਟਾ॥ ਜੇ ਜਿਹਬਾ ਹੋਵਹਿ ਕਈ ਕੋਟਾ॥
ਤਉ ਭੀ ਉਪਮਾ ਬਰਨਿ ਨ ਸਾਕੋ ਅੰਤ ਨ ਕਿਨਹੁ ਪਾਵਣਿਆ॥ ੧੬॥
ਨਾਨਕ ਪੰਥ ਪਰੇ ਜਨ ਕੋਹੀ ॥ ਊਚ ਨੀਚ ਨਰੁ ਨਾਰੀ ਜੋਈ॥
ਨਾਮੁ ਜਹਾਜੁ ਖੇਵਟ ਗੁਰ ਨਾਨਕੁ ਭਵਜਲੁ ਪਾਰ ਲੰਘਾਵਣਿਆ॥ ੧੭॥
ਮੁਕਤਿ ਕੀਏ ਕਈ ਗਣਤਿ ਨ ਆਵੈ॥ ਜਮੁ ਜੰਦਾਰ ਨ ਦੇਖਣ ਪਾਵੈ॥
ਜਿਨ ਜਨ ਡਿਠਾ ਜਿਸੁ ਜਸੁ ਸੁਣਿਆ ਬਹੁੜਿ ਨ ਆਵਣਿ ਜਾਵਣਿਆ॥ ੧੮॥
ਹਰਿ ਪ੍ਰਭ ਆਪਨੈ ਪਾਸਿ ਬੁਲਾਇਆ ॥ ਭਗਤਿ ਬ੍ਰਹਮਾਦਿਕ ਪੈਨਿ ਪਠਾਇਆ॥
ਚਲੀਏ ਜੀ ਕ੍ਰਿਪਾ ਕਰਿ ਹਰਿ ਅਰਦਾਸ ਸੁਣਾਵਣਿਆ॥ ੧੯॥
ਸੰਗਤਿ ਦਾ ਗੁਰੁ ਅੰਗਦੁ ਕੀਆ॥ ਤਖਤ ਸੁਬਾਹਨੀ ਲਹਣੇ ਕਉ ਦੀਆ॥
ਪੋਥੀ ਮਾਲਾ ਤਿਲਕੁ ਲਗਾਇਆ ਧੰਨੁ ਜੋਤਹੁ ਜੋਤਿ ਜਗਾਵਣਿਆ॥ ੨੦॥

---

1. ਐਨਾ, ਏਨਾ 2. ਕਵਚ ਅਰਥਾਤ ਭਗਤਾਂ ਦੀ ਪੋਸ਼ਾਕ 3. ਇਹ ਵਿਚਾਰ ਆਦਿ ਗ੍ਰੰਥ ਤੋਂ ਲਿਆ ਲਗਦਾ ਹੈ ਤੂ ਤਾ ਰਾਜਾ ਜਨਕ ਅਵਤਾਰ (ਸਵੈ, ਮਹਲੇ ਦੂਜੇ ਕੇ ਅੰਗ 1361) 4. ਬੇਦੀ 5. ਛੋਟੇ ਮੇਲ ਵਿੱਚ ਮਾਤਾ ਤ੍ਰਿਪਤਾ ਦੀ ਥਾਂ ਮਾਤਾ ਤਿਪਰਾ ਚਲਦਾ ਹੈ 6. ਆਪਣੇ ਆਪ ਪ੍ਰਕਾਸ਼ ਹੋਣ ਵਾਲੇ 7. ਜੋਗ ਮਤ ਦੇ ਅੱਠ ਅੰਗ ਵੇਖੋ ਅੰਤਿਕਾ-॥ 8. ਅੱਠ ਸਿੱਧੀਆਂ ਵੇਖੋ ਅੰਤਿਕਾ-॥ 9. ਮਨੁੱਖ ਦੇ ਤੇਤੀ ਸ਼ੁਭ ਲਛਣ, ਪਰੰਤੂ ਗ੍ਰੰਥਾਂ ਵਿੱਚ ਗਿਣਤੀ ਬੱਤੀ ਆਈ ਹੈ 10. ਭਗਵਾਨ ਦੇ ਛੇ ਲਛਣ ਵੇਖੋ ਅੰਤਿਕਾ-॥

ਸੰਬਤ ਪੰਦ੍ਰਹ ਸਹਸ ਪਚਾਨਵ ॥ ਅਸਨ ਵਦੀ ਦਸਮੀ ਸਸਿ ਭਾਨਵ ॥
ਸਚਖੰਡ ਕਉ ਕਰੀ ਤਯਾਰੀ ਜੀਵਣਿ ਮੁਕਤਿ ਕਰਾਵਣਿਆ॥ ੨੧॥
ਜਿਉ ਜਲ ਮਹਿ ਜਲੁ ਜਾਹਿ ਸਮਾਨਾ॥ ਤਿਉ ਜੋਤੀ ਸੰਗਿ ਜੋਤਿ ਮਿਲਾਨਾ ॥
ਠਾਕਰ ਸੇਵਕ ਭਿੰਨ ਨ ਕੋਈ ਚਲਤੀ ਚਲਤਿ ਸਮਾਵਣਿਆ॥ ੨੨॥
ਮੁਖੁ ਛੋਟਾ ਉਪਮਾ ਅਤਿ ਬਹੁਤੀ॥ ਤੂ ਅਪਰੰਪਰੁ ਕਹ ਲਉ ਪਹੁਤੀ॥
ਹੋਛੀ ਮਤਿ ਬੁਧਿ ਮੋਹ ਥੋਰੀ ਕੀ ਉਪਮਾ ਗਾਵਿ ਸੁਣਾਵਣਿਆ॥ ੨੩॥
ਨਾਨਕ ਪੰਥੀ ਜਨੁ ਦਰਬਾਰੀ॥ ਆਦਿ ਅੰਤਿ ਮਧ ਸਰਨਿ ਤੁਮਾਰੀ ॥
ਜਿਉ ਜਾਨਹੁ ਤਿਉ ਰਾਖਹੁ ਸਤਿਗੁਰ ਜਨ ਕੀ ਪੈਜ ਰਖਾਵਣਿਆ॥ ੨੪॥

**ਰਾਗੁ ਮਾਝ ॥**

ਸਤਿਗੁਰ ਅੰਗਦ ਕੀ ਇਹੁ ਸਾਖੀ॥ ਗੁਰਮੁਖਿ ਸੁਨਿ ਸੇਵਕਿ ਮੁਖਿ ਆਖੀ॥
ਬਾਢਿ ਨ ਘਾਟਿ[1] ਜਿਉ ਕੀ ਤਿਉ ਭਾਖੀ ਸੁਨਹੁ ਸੰਤ ਗੁਰ ਭਾਈ ਜੀ॥ ੧॥
ਗੁਰ ਉਸਤਤਿ ਸੁਣਿ ਮਨੂਆ ਹਰਿਆ॥ ਗੁਰ ਉਸਤਤਿ ਸੁਣਿ ਕਿਲਿਵਿਖਿ ਖਿਰਿਆ॥
ਗੁਰ ਉਸਤਤਿ ਸੁਣਿ ਬਿਆਧਿ ਨ ਬਿਆਪੈ ਆਧਿ ਉਪਾਧਿ ਮਿਟਿ ਜਾਈ ਜੀ॥ ੨॥
ਪੂਰਬ ਭਗਤੁ ਬੈਲੋਚਣੁ[2] ਸੁਣਿਆ॥ ਕਲਿਜੁਗ ਆਵਣਿ ਕਾ ਮਉਸਮੁ[3] ਬਣਿਆ॥
224.ੳ ਫੇਰੂ ਤ੍ਰਿਹਣ ਘਰ ਅਉ /ਤਾਰਿਆ ਪਰਉਪਕਾਰ ਕੈ ਤਾਈ ਜੀ॥ ੩॥
ਬਾਬੇ ਨਾਨਕ ਪੁਰਖੁ ਸਵਾਤਾ॥ ਲਹਣਾ ਪਿਛਲਾ ਭਗਤੁ ਪਛਾਤਾ॥
ਤੂੰ ਆਦਿ ਅੰਤਿ ਹੈ ਸੰਗੀ ਮੇਰਾ ਚਰਨੀ ਲਇਆ ਲਗਾਈ ਜੀ॥ ੪॥
ਅੰਗਦ ਸੰਗਤਿ ਸਭਿ ਬਖਿਸਾਈ॥
ਟੁਟੀ ਭੰਨੀ ਮੋੜਿ ਮਿਲਾਈ ਅੰਗਦ ਪਿਛੈ ਸਭਿ ਨਿਸਤਾਰੀ ਗੁਰੂ ਰਜਾਇ ਸੁਖਾਈ ਜੀ॥ ੫॥
ਲਹਣੇ ਤੇ ਅੰਗਦੁ ਨਾਉਂ ਧਰਾਇਆ॥ ਭਗਤਿ ਸਿਰੋਪਾਉ ਦੇ ਪੈਨਾਇਆ॥
ਆਪਿ ਸਮਾਨ ਕੀਆ ਗੁਰ ਨਾਨਕ ਜੋਤਹੁ ਜੋਤਿ ਜਗਾਈ ਜੀ॥ ੬॥
ਤਖਤੁ ਸਿੰਘਾਸਨੁ ਅਪਨਾ ਦੀਆ॥ ਪੋਥੀ ਮਾਲਾ ਤਿਲਕੁ ਕਰ ਕੀਆ ॥
ਸੇਵਕ ਸੰਗਤਿ ਚਰਨੀ ਲਾਏ ਦੂਣੀ ਕਲਾ ਵਧਾਈ ਜੀ॥ ੭॥
ਗੁਰੂਅੰਗਦ ਦੀ ਅਕਥ ਕਹਾਨੀ॥ ਸੁਨੀ ਸੁਨਾਈ ਆਖਿ ਵਖਾਨੀ॥
ਗੁਰ ਕੀ ਗਤਿ ਮਿਤਿ ਕਿਨਹੂੰ ਨ ਜਾਨੀ ਕੀਮਤਿ ਜਾਇ ਨ ਪਾਈ ਜੀ॥ ੮॥
ਤੇਰਹ ਬਰਸ ਅਰ ਪੰਜ ਮਹੀਨੇ॥ ਉਣਤੀਹ ਦਿਨਿ[4] ਪ੍ਰੇਮ ਭਗਤੀ ਭੀਨੇ॥
ਬਾਬੇ ਨਾਨਕ ਤੇ ਪੀਛੇ ਗੁਰ ਅੰਗਦ ਦਿਨਿ ਇਤਨੇ ਭਗਤਿ ਕਮਾਈ ਜੀ॥ ੯॥
ਸਬੰਤਿ ਸੋਲਹ ਸੈ ਅਰੁ ਨਾਵੈਂ[5]॥ ਚੇਤ ਸੁਦੀ ਦਿਨ ਚਉਥ ਸੁਹਾਵੈ॥
ਅਮਰਿਦਾਸੁ ਗੁਰੁ ਥਾਪ ਬਹਾਇਆ ਗੁਰ ਸੰਗਤਿ ਪੈਰੀ ਪਾਈ ਜੀ॥ ੧੦॥
ਸੇਵਕ ਸੰਗਤਿ ਸਗਲ ਬੁਲਾਈ॥ ਗੁਰ ਅਮਰਦਾਸ ਕੀ ਚਰਨੀ ਲਾਈ॥
ਪੋਥੀ ਮਾਲਾ ਤਿਲਕੁ ਲਗਾਇਆ ਜੋਤਹੁ ਜੋਤ ਉਪਾਈ ਜੀ॥ ੧੧॥
ਗੁਰੁ ਨਾਨਕ ਅਪਨੈ ਪਾਸ ਬੁਲਾਇਆ॥ ਜਿਉ ਜਲ ਮਹਿ ਜਲੁ ਜਾਇ ਸਮਾਇਆ॥
ਆਗੇ ਆਪੇ ਪਾਛੈ ਆਪੇ ਦਰਬਾਰੀ ਤਉ ਸਰਨਾਈ ਜੀ॥ ੧੨॥ ੩॥

1. ਵੱਧ ਘੱਟ ਨਹੀਂ 2. ਵਿਲੋਚਨ ਭਗਤ 3. ਮੌਸਮ, ਸਮਾਂ 4. ਭਾਈ ਕਾਨ੍ਹ ਸਿੰਘ ਨਾਭਾ 12 ਸਾਲ 6 ਮਹੀਨੇ 17 ਦਿਨ ਲਿਖਦਾ ਹੈ 5. ਸੰਮਤ 1609 ਮਿਤੀ ਠੀਕ ਹੈ

**ਰਾਗੁ ਮਾਝ ॥**

ਗੁਰੂ ਅਮਰਦਾਸ ਕੀ ਸੁਨਹੁ ਕਹਾਨੀ॥ ਜਿਉ ਸੁਨਿਆ ਤਿਉ ਆਖਿ ਵਖਾਨੀ॥
ਅਮਰਿਤੇਜੁ[1] ਸ੍ਰੀ ਭਗਤੁ ਪੁਰਾਤਮ ਤਿਸਨੂੰ ਆਗਿਆ ਹੋਈ ਜੀ॥੧॥
ਕਲਿਜੁਗ ਅੰਦਰਿ ਦੀਆ ਪਠਾਈ॥ ਨਾਨਕ ਪੰਥੁ ਚਲਾਵਹੁ ਜਾਈ॥
ਤੇਜੋ ਭਲੇ[2] ਕੇ ਗ੍ਰਿਹਿ ਆਂਦਾ ਜਗ ਵਿਚਿ ਕਰਨੈ ਲੋਈ[3] ਜੀ॥ ੨॥
ਅਮਰਿਦਾਸੁ ਗੁਰੁ ਭਗਤੁ ਪੁਰਾਣਾ॥ ਗੁਰੁ ਬਾਬੇ ਨਾਨਕ ਕੈ ਮਨ ਭਾਣਾ॥
ਨਉਧਾ ਭਗਤਿ ਪਠਾਈ ਓਥਹੁ ਅਮਰਦਾਸਿ ਸੰਗ ਹੋਈ ਜੀ॥੩॥
224.ਅ ਗੁਰ ਅੰਗਦ ਕੀ ਚਰ /ਨੀ ਲਾਗਾ॥ ਗੁਰੁ ਅੰਗਦ ਭਗਤਿ ਪੈਨਾਇਆ ਬਾਗਾ॥
ਜਿਉ ਸਿਕਲੀਗਰੁ[4] ਸਿਕਲਿ ਚਢਾਵੈ ਤਿਉ ਸਭਿ ਦੁਰਮਤਿ ਖੋਈ ਜੀ॥ ੪॥
ਗੁਰੁ ਅੰਗਦ ਕੀਨਾ ਖਸਮਾਨਾ॥ ਨਉ ਨਿਧਿ ਦੀਨਾ ਨਾਮ ਖਜਾਨਾ॥
ਖਰਚੈ ਖਾਇ ਤੋਟਿ ਨਹੀਂ ਆਵੈ ਹਲਤ ਪਲਤ ਸੁਖੁ ਦੋਈ ਜੀ॥੫॥
ਗੁਰੂਅਮਰਿਦਾਸ ਸਭ ਸੰਗਤਿ ਤਾਰੀ॥ ਜੋ ਲਭਿ ਲਗੀ ਸਗਲ ਉਧਾਰੀ॥
ਨਉਕਾ ਚੜੈ ਸੇ ਪਾਰਿ ਪਏ ਹੈ ਊਚ ਨੀਚੁ ਜਨੁ ਕੋਈ[5] ਜੀ॥ ੬॥
ਬਾਈਹ ਬਰਸ ਅਰ ਪੰਜੇ ਮਾਸ॥ ਇਕਾਦਸ ਬਾਸੁਰੁ[6] ਗੁਰ ਅਮਰਿਦਾਸ॥
ਇਤਨੀ ਪੀਛੈ ਭਗਤਿ ਕਮਾਈ ਪਾਪ ਮੈਲੁ ਜਗ ਧੋਈ ਜੀ॥ ੭॥
ਪ੍ਰੇਮ ਭਗਤਿ ਕਰਿ ਰਾਹੁ ਦਿਖਾਇਆ॥ ਸੇਵਕ ਸੰਗਤਿ ਮਾਰਗ ਪਾਇਆ॥
ਤਿਮਰੁ[7] ਅਗਿਆਨੁ ਪਿਛਾਹਾ ਕੀਤਾ ਗਿਆਨੁ ਦੀਪਕ ਕਰਿ ਲੋਈ ਜੀ॥ ੮॥
ਸਚ ਖੰਡ ਕਉ ਪਿਆਣਾ ਕੀਆ॥ ਤਖਤੁ ਛਤੁ[8] ਸੋਢੀ ਕਉ ਦੀਆ॥
ਪੋਥੀ ਮਾਲਾ ਤਿਲਕੁ ਕਰਾਇਆ ਗੁਰ ਢੰਗੀ ਬੇੜੀ ਢੋਈ ਜੀ॥ ੯॥
ਸਬਦ ਥਾਪਨਾ ਕੀਨੀ ਆਪੇ॥ ਗੁਰ ਰਾਮਦਾਸ ਅਪਨੈ ਥਾਂਇ ਥਾਪੇ॥
ਜੋ ਗੁਰ ਅੰਗਦ ਅਮਰ ਕਉ ਦੀਆ ਰਾਮਦਾਸ ਦੇ ਸੋਈ ਜੀ॥ ੧੦॥
ਸੰਬਤਿ ਸੋਲਾ ਸੈ ਇਕਤੀਸੈ॥ ਥਿਤਿ ਵਾਰ ਸੁਭ ਭਲੈ ਦਵੀਸੈ॥
ਸੰਗਤਿ ਸੇਵਕ ਚਰਨ ਲਗਾਏ ਆਪਿ ਗਏ ਦਰਸੋਈ ਜੀ॥ ੧੧॥
ਬਾਬੇ ਨਾਨਕ ਅੰਗ ਮਿਲਾਇਆ ਆਪੁ ਆਪਨੇ ਮਾਹਿ ਸਮਾਇਆ॥
ਨਰ ਨਾਰਾਇਣ ਰੂਪ ਨਿਆਂਈ ਏਕ ਜੋਤਿ ਬਪ[9] ਦੋਈ ਜੀ॥ ੧੨॥
ਨਾਨਕ ਪੰਥੀ ਜਨੁ ਦਰਬਾਰੀ ॥ ਉਪਮਾ ਬਰਨਿ ਨ ਸਕੈ ਤਿਹਾਰੀ॥
ਸਰਨਿ ਪਰੇ ਕੀ ਲਾਜਾ ਰਾਖਹੁ ਮੈ ਗੁਰੁ ਬਿਨ ਅਉਰੁ ਨ ਕੋਈ ਜੀ॥ ੧੩॥ ੪॥

**ਰਾਗੁ ਮਾਝ ॥**

ਗੁਰੁ ਰਾਮਦਾਸ ਸੋਢੀ ਕੀ ਕਥਾ॥ ਗੁਰੂ ਅਰਜਨ ਸਾਹਿਬ ਕੀ ਸੁਨੁ ਤਥਾ॥
ਗੁਰ ਕੀ ਬਾਣੀ ਆਖਿ ਵਖਾਣੀ ਅਉਰੁ ਨ ਕਹਣਾ ਆਇਆ ਜੀ॥ ੧॥
ਸਚ ਖੰਡ ਗੁਰੁ ਨਾਨਕ ਗਇਆ॥ ਪਾਰਬ੍ਰਹਮ ਕਾ ਨਿਕਟੀ ਭਇਆ॥
ਕਲਿਜੁਗ ਕਾਲਿ ਕੂਠਿ[10] ਸਭ ਕੀਤੀ ਇਵ ਠਾਕਰ ਮੁਖਹੁ ਅਲਾਇਆ ਜੀ॥ ੨॥
225.ੳ ਮੁਕਤੀ ਕਰਣੀ ਸੰਗਤਿ ਤੇਰੀ॥ ਇਉ ਭਈ ਆਗਿਆ ਠਾ / ਕੁਰ ਕੇਰੀ॥
ਜੋ ਐਸਾ ਪੁਰਖੁ ਪਠਾਈਐ ਕਲਿਜੁਗ ਠਾਕੁਰੁ ਆਖਿ ਸੁਣਾਇਆ ਜੀ॥ ੩॥

---

1. ਭਗਤ ਅਮਰਿਤੇਜ ਦਾ ਜ਼ਿਕਰ ਕੇਵਲ ਮਿਹਰਬਾਨ ਸੰਪ੍ਰਦਾਇ ਵਿੱਚ ਆਇਆ ਹੈ 2. ਭੱਲਾ ਗੋਤ ਦੇ ਤੇਜ ਭਾਨ ਜੀ 3. ਲੋਅ ਕਰਨ ਲਈ ਅਥਵਾ ਪ੍ਰਕਾਸ਼ ਕਰਨ ਲਈ 4. ਤਲਵਾਰਾਂ ਅਥਵਾ ਧਾਤਾਂ ਨੂੰ ਸਿਕਲ ਕਰਨ ਵਾਲਾ ਅਰਥਾਤ ਪਾਲਿ ਨੂੰ ਕਰਨ ਵਾਲਾ, ਏਥੇ ਭਾਵ ਨਾਮ ਦੀ ਰੰਗਣ ਤੋਂ ਹੈ 5. ਕੋਈ ਭੀ 6. ਬਾਈ ਸਾਲ 5 ਮਹੀਨੇ 11 ਦਿਨ (ਬਾਸਰ) 7. ਅਗਿਆਨ ਰੂਪੀ ਅੰਧੇਰਾ 8. ਛਤਰ 9. ਜਨਮ, ਭਾਵ ਸਰੂਪ 10. ਕਾਲ ਦੇ ਵੱਸ ਵਿੱਚ

ਕਲਿਜੁਗੁ ਕਰੜਾ ਮਹਾਂਗੁਬਾਰੋ॥ ਕਾਂਮੁ ਕ੍ਰੋਧੁ ਅਗਿਆਨੁ ਅੰਧਿਆਰੋ॥
ਨਿੰਦਿਆ ਚੁਗਲੀ ਪਾਪ ਅਮਿਤੇ[1] ਕਲੂਕੂੜ ਵਰਤਾਇਆ ਜੀ॥ ੪॥
ਜੋ ਜੀਉ ਜਨਮੇ ਮਾਇਆ ਲਾਗੇ॥ ਸਚਿ ਸਿਮਰਨਿ ਮਹਿ ਕੋਈ ਨ ਜਾਗੇ॥
ਬਾਰਹ ਪੰਥ[2] ਦਸ ਨਾਮ ਸੰਨਿਆਸੀ[3] ਕਲਜੁਗ ਜਗੁ ਭਰਮਾਇਆ ਜੀ॥ ੫॥
ਤੇਰਾ ਪੰਥੁ ਖਲਾਸਾ ਕਰਨਾ॥ ਤੇਰੈ ਪੰਥ ਪਰੈ[4] ਤਿਸੁ ਤਰਨਾ॥
ਸੂਰਾ ਜਾਇ ਜੋ ਪੰਥੁ ਸਵਾਰੇ ਇਉ ਠਾਕੁਰ ਬਚਨੁ ਅਲਾਇਆ ਜੀ॥ ੬॥
ਇਉ ਗੁਰ ਨਾਨਕ ਕਉ ਪ੍ਰਭ ਆਖੀ॥ ਸਤਿ ਸਤਿ ਗੁਰੁ ਨਾਨਕ ਭਾਖੀ॥
ਪਾਂਡੋ ਭੇਜਨ ਕੀ ਮਸਲਤਿ ਕੀਤੀ ਏਹੋ ਮਤਾ ਪਕਾਇਆ ਜੀ॥ ੭॥
ਤੁਰਕ ਰਾਜੁ ਕੈਰਵ ਕਉ ਦੀਜੈ॥ ਰਾਸਿ ਮਾਮਲਾ ਪਿਛਲਾ ਕੀਜੈ॥
ਭਗਤਿ ਰਾਜ ਪਾਂਡਵ ਕਉ ਦੇਨਾ ਪਿਛਲਾ ਪਖ ਜਗਾਇਆ ਜੀ॥ ੮॥
ਉਤਮ ਕੁਲ ਹੈ ਸੂਰਜ ਵੰਸੁ॥ ਰਾਮ ਅਉਤਾਰੁ ਭੈਆ ਜਿਸੁ ਅੰਸੁ॥
ਤਿਸੁ ਕੁਲ ਮਹਿ ਪਾਂਡਵ ਭਉ[5] ਲੀਆ ਹਰੀਏ ਸੋਢੀ[6] ਜਾਇਆ ਜੀ॥ ੯॥
ਗੁਰੂ ਰਾਮਦਾਸ ਪੰਡਤੇ ਕੀਆ॥ ਅਰਜਨ ਤੇ ਗੁਰੂ ਅਰਜਨ ਥੀਆ॥
ਜੁਧਿਸਟਰ ਤੇ ਗੁਰੂ ਸਾਹਿਬ[7] ਹੂਆ ਹੋਇ ਭੀਮ ਮਹਾਂਦੇਉ ਆਇਆ ਜੀ॥ ੧੦॥
ਹਰਿਗੋਬਿੰਦ ਅਭਿਮੰਨਹੁ ਹੋਇਆ॥ ਅਰਜਨ ਕਾ ਸਭੁ ਸੰਸਾ ਖੋਇਆ॥
ਮਾਤਾ ਕੁੰਤਾ ਤੇ ਭਾਨੀ ਹੋਈ ਐਸਾ ਚਲਤੁ ਬਨਾਇਆ ਜੀ॥ ੧੧॥
ਧ੍ਰਿਤ੍ਰਾਸਟ ਤੇ ਅਕਬਰੁ ਕਰਿ ਦੀਆ॥ ਸਾਹਜਹਾਂ ਜਰਜੋਧਨੁ[8] ਥੀਆ॥
ਦੇਵਗੰਧਾਰੀ ਭਈ ਤੁਰਕਨੀ ਸਾਹ ਜਹਾਂ[9] ਜਿਸੁ ਜਾਇਆ ਜੀ॥ ੧੨॥
ਗੁਰ ਮੁਖਿ ਤੇ ਸੁਨਿਆ ਮੁਝ ਐਸੇ[10]॥ ਅਬ ਮੁਝ ਭਾਖ ਸੁਨਾਇਆ ਤੈਸੇ॥
ਅਮਰਿਦਾਸ ਤੇ ਪੀਛੈ ਸਤਿਗੁਰ ਪ੍ਰੇਮ ਭਗਤਿ ਜਸੁ ਗਾਇਆ ਜੀ॥ ੧੩॥
ਸਤਿ ਬਰਸ ਅਰੁ ਬਾਰਹ ਬਾਸੁਰ[11]॥ ਭਗਤਿ ਕਰੀ ਲਵਾਇ ਅਮਰਸਰ[12]॥
ਇਤਨੀ ਭਗਤਿ ਕਮਾਈ ਪੀਛੈ ਪ੍ਰਭ ਕਾ ਸੱਦਾ ਆਇਆ ਜੀ॥ ੧੪॥
ਸੰਬਤਿ ਸੋਲਹ ਸੈ ਅਠਤੀਹਾ॥ ਭਾਦੋ ਸੁਦੀ ਤੀਜ ਕਉ ਈਹਾਂ॥
ਸਬਦ ਥਾਪਨਾ ਅਰਜਨ ਕਉ ਦੈ ਆਪਿ ਬੈਕੁੰਠ ਸਿਧਾਇਆ ਜੀ॥ ੧੫॥
ਨਾਨਕ ਪੰਥੀ ਜੁਨ ਦਰਬਾਰੀ॥ ਉਪਮਾ ਗਾਇ ਨ ਸਕੈ ਤਿਹਾਰੀ॥
225.ਅ ਜਿਉ ਜਾਨਹੁ ਤਿਉ ਰਾਖ / ਹੁ ਸਤਿਗੁਰ ਗਿੱਧੀ[13] ਤਉ ਸਰਣਾਇਆ ਜੀ॥ ੧੬॥ ੫॥

**ਰਾਗੁ ਮਾਝ ॥**

ਗੁਰ ਅਰਜਨੁ ਭਗਤਿ ਕਮਾਵਨ ਲਾਗਾ॥ ਸਤਿਗੁਰੁ ਸਚ ਪੈਨਾਇਆ ਬਾਗਾ[14]॥
ਸਿਵ[15] ਸੰਤੋਖੁ ਖਿਮਾ ਸਚੁ ਧੀਰਜ ਏਹੁ ਸਿਰਕਾਰ ਬਣਾਈ ਜੀ॥ ੧॥
ਸੁਧਿ ਕਰਿ ਸੋਧਿ ਬਣਾਈ ਬਾਣੀ॥ ਪੜੈ ਸੁਣੈ ਮਿਟੈ ਆਵਣਜਾਣੀ॥
ਭਗਤਾ ਮਹਲਾ ਕੀ ਕਰਿ ਏਕਠਿ ਬਾਣੀ ਗਿਰੰਥ ਸੁਹਾਈ ਜੀ॥ ੨॥
ਸਗਲੀ ਸੰਗਤਿ ਮਾਰਗਿ ਪਾਈ॥ ਸਚੁ ਦ੍ਰਿੜਾਇਆ ਸਿਮਰਨਿ ਲਾਈ॥
ਕਥਾ ਕੀਰਤਨ ਸੋਹਿਲਾ ਸੋਦਰੁ ਭਲੇ ਬੰਧੇਜ ਬਹਾਈ ਜੀ॥ ੩॥

---

1. ਜਿਨ੍ਹਾਂ ਦੀ ਮਿਣਤੀ ਅਥਵਾ ਗਿਣਤੀ ਨਾ ਹੋ ਸਕੇ ਭਾਵ ਬੇਅੰਤ 2. ਜੋਗੀਆਂ ਦੇ ਬਾਰਾਂ ਪੰਥ ਵੇਖੋ ਅੰਤਿਕਾ-॥ 3. ਸੰਨਿਆਸੀਆਂ ਦੇ ਦਸ ਪੰਥ ਵੇਖੋ ਅੰਤਿਕਾ-॥ 4. ਪੰਥ ਵਿੱਚ ਆਵੇ 5. ਭਵ ਅਥਵਾ ਜਨਮ 6. ਸੋਢੀ ਹਰਿ ਦਾਸ ਜੀ ਗੁਰੂ ਰਾਮਦਾਸ ਦੇ ਪਿਤਾ ਜੀ 7. ਪਿਰਥੀ ਚੰਦ 8. ਦੁਰਯੋਧਨ 9. ਸ਼ਾਹ ਜਹਾਂ 10. ਇਹ ਸਾਰੀ ਕਥਾ ਆਪਣੇ ਗੁਰੂ, ਭਾਵ ਅਭੇ ਰਾਮ ਤੋਂ ਸੁਣੀ ਹੈ 11. ਸੱਤ ਸਾਲ ਅਤੇ ਬਾਰਾਂ ਦਿਨ 12. ਅਮ੍ਰਿਤਸਰ 13. ਪਕੜੀ, ਸਰਨ ਵਿੱਚ ਆਇਆ *14. ਪਹਿਰਾਵਾ 15. ਕਲਿਆਣ*

ਸਭਨਾ ਨੁਸਚੁ ਪੰਥੁ ਬਤਾਇਆ॥ ਗੁਰ ਸਬਦੀ ਦਗੜਾ ਰਾਹੁ ਦਿਖਾਇਆ॥
ਪੰਥ ਪਏ ਸੇ ਜਾਇ ਪਹੂਤੇ ਮਿਟਿ ਗਈ ਸਗਲੀ ਧਾਈ ਜੀ॥ ੪॥
ਚੌਬੀਸ ਬਰਸ ਅਰੁ ਨਵੈ ਮਹੀਨੈ॥ ਏਕ ਦਿਵਸੁ[1] ਗੁਰ ਹਰਿ ਰਸ ਭੀਨੈ॥
ਗੁਰੁ ਰਾਮਦਾਸ ਤੇ ਪੀਛੇ ਅਰਜਨ ਇਤਨੀ ਭਗਤਿ ਕਮਾਈ ਜੀ॥ ੫॥
ਗੁਰੁ ਸਾਹਿਬ[2] ਅਪਨੈ ਅੰਗਿ ਲਗਾਇਆ॥ ਗੁਰੁ ਅਮਰਦਾਸ ਕਾ ਬਚਨੁ ਮੁਕਾਇਆ॥
ਪੋਥੀ ਮਾਲਾ ਕਰੀ ਹਵਾਲੈ ਸਿਰਿ ਅਪਨੀ ਪਾਗ ਬੰਧਾਈ ਜੀ॥ ੬॥
ਗੁਰੁ ਹਰਗੋਬਿੰਦ ਕਉ ਦੀਆ ਗਿਰੰਥ॥ ਤੇਗ ਬੰਧਾਇ ਬਤਾਇਆ ਪੰਥੁ॥
ਸਬਦ ਥਾਪਨਾ ਦੈ ਗੁਰ ਸਾਹਿਬ ਸੰਗਤਿ ਚਰਨੀ ਲਾਈ ਜੀ॥ ੭॥
ਸੰਬਤਿ ਸੋਲਾ ਸਹਸ ਤ੍ਰੇਹਠਿ ਕੀਆ ਪੇਆਣਾ[3]॥ ਜੇਠਿ ਸੁਦੀ ਦਿਨਿ ਚਉਥਿ ਚਨਾਣਾ॥
ਸਾਹਿਬ ਹਰਗੋਬਿੰਦ ਦੋਇ ਟਿਕੇ ਆਪ ਜੋਤੀ ਜੋਤਿ ਸਮਾਈ ਜੀ॥ ੮॥
ਨਾਨਕ ਪੰਥੀ ਜਨੁ ਦਰਬਾਰੀ॥ ਸਤਿਗੁਰੁ ਅਰਜਨ ਸਰਨਿ ਤੁਮਾਰੀ॥
ਰਾਖਿ ਲੇਹੁ ਪ੍ਰਭਿ ਅਬ ਕੀ ਵਾਰੀ ਬਹੁੜਿ ਨ ਆਵੈ ਜਾਈ ਜੀ॥ ੯॥ ੬॥

**ਰਾਗੁ ਮਾਝ ॥**

ਸਤਿਗੁਰੁ ਸਾਹਿਬ ਭਗਤਿ ਅਰੰਭੀ॥ ਪਾਪ ਕਰਨਿ ਤੇ ਸਗਲੀ ਹੰਭੀ[4]॥
ਸਚੁ ਸਬਦੁ ਗੁਰੁ ਆਖਿ ਸੁਣਾਇਆ ਪਾਇਆ ਭਗਤਿ ਪਹਾਰਾ ਜੀ॥ ੧॥
ਕਲਜੁਗ ਅੰਦਰੁ ਸਚੁ ਕਮਾਇਆ॥ ਅਨਿਦਿਨੁ ਅਪਨਾ ਖਸਮੁ ਧਿਆਇਆ॥
ਕਲਿ ਕਾ ਲੇਪ ਨ ਲਾਗੋ ਕੋਈ ਜਲ ਕਮਲਾ ਕੀ ਨਿਆਈ ਜੀ॥ ੨॥
ਭਗਤਿ ਕਰੀ ਸੁਖੁ ਸੰਗਤ ਦੈਆ॥ ਸਮਾ ਬੈਕੁੰਠਿ ਜਾਣਿ ਕਾ ਭੈਆ॥
226.ੳ ਗੁਰ ਮਿਹਰਵਾਨ ਪਰ ਕਿਰਪਾ ਧਾਰੀ ਕੀਤਾ ਅਪਿ ਤਯਾਰਾ ਜੀ॥/ ੩॥
ਗੁਰੁ ਅਰਜਨ ਤੇ ਪੀਛੈ ਭਗਤਿ ਗੁਰ ਕਰੀ॥ ਬੈਕੁੰਠਿ ਜਾਣਿ ਕੀ ਮਨਸਾ ਧਰੀ॥
ਬਾਰਹ ਬਰਸ ਮਹੀਨੇ ਬਾਰਹਿ[5] ਊਪਰਿ ਆਠਿ ਦਿਹਾਰਾ ਜੀ[6]॥ ੪॥
ਗੁਰੂ ਮਿਹਰਵਾਨ ਸਿਰਿ ਪਾਗ ਬੰਧਾਈ॥ ਪੋਥੀ ਦੇ ਮਾਲਾ ਗਲ ਪਾਈ॥
ਮਾਥੇ ਤਿਲਕੁ ਲਗਾਇਆ ਨਿਜ ਕਰਿ ਜੋਤਹੁ ਜੋਤਿ ਉਜਾਰਾ ਜੀ॥ ੫॥
ਸੇਵਕ ਸੰਗਤਿ ਸਭ ਪਰਵਾਰੋ॥ ਪੈਰੀ ਪਾਇ ਕੀਆ ਉਧਾਰੋ॥
ਕੰਠ ਲਗਾਇ ਸਪੂਰਨੁ ਕੀਆ ਆਪੇ ਅਪਰ ਅਪਾਰਾ ਜੀ॥ ੬॥
ਸੰਬਤਿ ਸੋਲਹ ਸਹਸ ਛਿਹਤ੍ਰੌ[7]॥ ਥਿਤਿ ਵਾਰ ਸੁਭ ਭਲੇ ਨਿਤਰ[8]॥
ਵੈਸਾਖ ਸੁਦੀ ਦੁਆਦਸੀ ਕੈ ਦਿਨਿ ਸਤਿਗੁਰੁ ਭਏ ਅਸਵਾਰਾ[9] ਜੀ॥ ੭॥
ਨਾਨਕ ਪੰਥੀ ਜਨੁ ਦਰਬਾਰੀ॥ ਸਰਨਿ ਸਰਨਿ ਜੀ ਸਰਨਿ ਤਿਹਾਰੀ॥
ਤੁਧੁ ਬਿਨੁ ਦੂਜੀ ਓਟਿ ਨ ਕਾਈ ਕੀਜੈ ਪਰਉਪਕਾਰਾ ਜੀ॥ ੮॥ ੭ ॥

**ਰਾਗੁ ਮਾਝ ॥**

ਵਾਹਿਗੁਰੂ ਵਸਿ ਗਤਿ ਸਭਿ ਤੇਰੇ॥ ਹਾਥਿ ਨਹੀਂ ਕੁਛ ਮਾਨਸ ਕੇਰੇ॥
ਸਭਿ ਘਟਿ ਅੰਤਰਿ ਆਪੇ ਬੋਲਹਿ ਆਪੇ ਆਪਿ ਬੁਲਾਵਣਿਆ॥ ੧॥
ਹਉ ਵਾਰੀ ਹਉ ਵਾਰੀ ਪ੍ਰਭ ਜੀ ਚਲਤੀ ਚਲਤਿ ਮਿਲਾਵਣਿਆ॥
ਆਪੇ ਕਰਿ ਕਰਿ ਵੇਖਹਿ ਵਿਗਸਹਿ[10] ਆਪੇ ਖੇਲਿ ਖਿਲਾਵਣਿਆ॥ ੧॥ ਰਹਾਉ॥
ਗੁਰੂ ਮਿਹਰਵਾਨ ਕੀ ਉਪਮਾ ਘਨੀ॥ ਏਕ ਜੀਭ ਕਰਿ ਜਾਇ ਨ ਗਨੀ॥

---

1. 24 ਸਾਲ 9 ਮਹੀਨੇ 1 ਦਿਨ 2. ਇਸ ਸੰਪ੍ਰਦਾਇ ਵਿੱਚ ਪਿਰਥੀ ਚੰਦ ਨੂੰ 'ਗੁਰ ਸਾਹਿਬ' ਕਿਹਾ ਜਾਂਦਾ ਹੈ 3. ਜਾਣਾ (ਪੇਆਣਾ) ਜੋਤੀ ਜੋਤ ਸਮਾਉਣਾ 4. ਸਾਰੀ ਦੁਨੀਆ ਹੰਭ ਗਈ 5. 12 ਦੀ ਥਾਂ 'ਯਾਰਾਂ' ਚਾਹੀਦਾ ਹੈ ਪਰ ਮੂਲ ਲਿਖਤ ਵਿੱਚ ਪੜ੍ਹਿਆ 'ਬਾਰਹ' ਹੀ ਜਾਂਦਾ ਹੈ 6. ਪਿਰਥੀ ਚੰਦ ਦੀ ਗੱਦੀ ਦਾ ਸਮਾਂ 12 ਸਾਲ 11 ਮਹੀਨੇ 8 ਦਿਨ 7. ਸੰਮਤ 1676 ਬਿ. 8. ਨੱਛਤਰ 9. ਚਲਾਣਾ ਕੀਤਾ 10. ਪ੍ਰਸੰਨ ਹੋਵੇ

ਸੁਣੀ ਸੁਣਾਈ ਆਖਿ ਵਖਾਣੀ ਤੁਧ ਭਾਵੈ ਤੂੰ ਥਾਇ ਪਾਵਣਿਆ॥ ੨॥
ਪੂਰਬਲੇ ਥੇ ਜਨਮੁ ਪਰੇਰਾ ਸੁਣਿਆ ਏਉ ਮਨੋਹਰ ਕੇਰਾ॥
ਸੁਕ[1] ਤੇ ਭਇਆ ਸੁਖਦੇਉ ਗੁਸਾਂਈ ਜਿਉ ਸੁਣਿਆ ਤਿਵੈ ਸੁਣਾਵਣਿਆ॥ ੩॥
ਜਿਉ ਗਉਰੀ[2] ਕਉ ਕਥਾ ਸੁਣਾਈ॥ ਸੁਕ ਕਉ ਸੁਣਿ ਕੈ ਸੁਧਿ ਪੈ ਆਈ॥
ਪਾਰਬਤੀ ਥਾਂਇ ਦੀਆ ਹੁੰਗਾਰਾ ਸਿਵ ਸੰਕਰ ਧਿਆਨੁ ਖੁਲਾਵਣਿਆ॥ ੪॥
ਸੰਕਰੁ[3] ਸੁਕ ਕਉ ਮਾਰਣ ਧਾਇਆ॥ ਸੁਕ ਬਿਆਸ ਗ੍ਰਿਹਿ ਜਾਇ ਸਮਾਇਆ॥
ਬਰਸ ਦੁਆਦਸਿ ਰਹਿਆ ਉਦਰਿ ਮਹਿ[4] ਸਿਵ ਬ੍ਰਹਮੇ ਬਚਨੁ ਪੁਗਾਵਣਿਆ॥ ੫॥
ਜਿਸੁ ਦਿਨਿ ਜਨਮ ਭਇਆ ਸੁਖਦੇਵੈ॥ ਮਾਇਆ ਥੰਮ ਲਈ ਤਿਤੁ ਖੇਵੈ[5]॥
ਚੌਸਠਿ ਚੌਰਾਸੀਹ ਬੀਰ ਬਵੰਜਾ[6] ਮਾਇਆ ਮੋਹ ਬਚਾਵਣਿਆ॥ ੬॥
ਸੋਲਹ ਕਲਾ ਸੁਖਦੇਉ ਗੁਸਾਂਈ॥ ਜਨਕੁ ਗੁਰੂ ਕਰਿ ਦੀਖਿਆ ਪਾਈ॥
ਜਪ ਤਪ ਸਿਮਰਨਿ ਸਭਿ ਬਿਧਿ ਪੂਰਨ ਹਰਿ ਗੁਰ ਸੇਵ ਰੀਝਾਵਣਿਆ॥ ੭॥
226.ਅ ਇਕ ਦਿਨ ਜਨਕ ਗੁਰੂ ਮਨ ਆਈ॥ / ਗ੍ਰਿਹਸਤੁ ਕਰਹੁ ਸੁਖਦੇਉ ਗੁਸਾਈ॥
ਤੀਨੋ ਬਚਨ ਜਨਕ ਕੇ ਫੇਰੇ ਇਤਿ ਬਿਧਿ ਜਨਮੁ ਧਰਾਵਣਿਆ॥ ੮॥
ਜਨਕ ਸਰਾਪ ਪਠਾਇਆ ਮੁਖ ਤੇ॥ ਅਬਿ ਕਰਤਾ ਹੋਤਾ ਸੁਖੁ ਸੁਖਤੇ[7]॥
ਕਲਜੁਗ ਦੋਇ ਕਰਹਿਗਾ ਨਾਰੀ ਏਹੁ ਬਚਨੁ ਨ ਏਵੈ ਜਾਵਣਿਆ॥ ੯॥
ਸੁਖਦੇਵ ਕਰ ਜੋਰ ਅਰਦਾਸਿ ਸੁਣਾਈ॥ ਕੋ ਵਰੁ ਗੁਰ ਜੀ ਦੇਹੁ ਪਠਾਈ॥
ਸੰਤਤ ਸੇਵਕਿ ਹੋਗੁ ਤੁਮਾਰੀ ਤੁਧੁ ਲੇਖੁ ਨ ਲਾਗਣ ਪਾਵਣਿਆ॥ ੧੦॥
ਤੇਤਾ ਦੁਆਪਰੁ ਦੋ ਜੁਗ ਬੀਤੇ॥ ਕਲਿਜੁਗ ਆਇ ਸੂਰ ਸਭਿ ਜੀਤੇ॥
ਗੁਰੁ ਨਾਨਕੁ ਨਿਕਟਿ ਨਿਰੰਜਨ ਕੇਰੇ ਪ੍ਰਭੁ ਇਉ ਬਚਨੁ ਕਰਾਵਣਿਆ॥ ੧੧॥
ਸੁਗਮੁ ਪਾਠ ਕਉ ਤੇਰੀ ਬਾਣੀ॥ ਗੁਹਜੁ ਅਰਥੁ ਏਹੁ ਅਕਥ ਕਹਾਣੀ॥
ਸਮਝੈ ਬਿਨਾ ਕਮਾਵੈ ਕੀ ਕੋ ਬਿਨੁ ਅਰਥ ਨ ਅਰਥੋ ਪਾਵਣਿਆ॥ ੧੨॥
ਐਸਾ ਪੁਰਖੁ ਪਠਾਈਐ ਕੋਈ॥ ਅਰਥੁ ਕਰੈ ਸਮਝਾਵੈ ਜੋਈ॥
ਸਭਿ ਸੰਗਤਿ ਕਉ ਰਾਹੁ ਦਿਖਾਵੇ ਹਰਿ ਜਸ ਮਾਰਗ ਲਾਵਣਿਆ॥ ੧੩॥
ਬੇਦੋ ਮਹਿ ਗੁਹਜੀ ਬਾਤਨ[8] ਆਵੈ॥ ਤਉ ਕੋਈ ਕਿਆ ਕਰਮ ਕਮਾਵੈ॥
ਪਰਾਸੁਰ[9] ਕੇ ਘਰ ਬਿਆਸੁ ਗੁਸਾਂਈ ਬੇਦ ਪੁਰਾਣ ਸੁਧਾਵਣਿਆ॥ ੧੪॥
ਬਿਆਸ ਬੇਦ ਦਾ ਕੀਆ ਬਖਾਣ॥ ਮਥ ਕਰਿ[10] ਕਾਢੇ ਠਾਰਹਿ ਪੁਰਾਣ॥
ਤਿਸੁ ਕਾ ਸੁਤੁ[11] ਸੁਖਦੇਉ ਗੁਸਾਂਈ ਜੋ ਮਥਿਆ ਜਗ ਪਹੁਚਾਵਣਿਆ॥ ੧੫॥
ਜਿਉ ਬੇਦਾ ਤੇ ਪੁਰਾਨ ਨਿਕਾਰੇ॥ ਤਿਉ ਸੁਖਿਦੇਉ ਭਿ ਅਰਥੁ ਬੀਚਾਰੇ॥
ਭਗਤਾ ਮਹਲਾ ਕੀ ਸਭ ਬਾਣੀ ਅਰਥੁ ਬੀਚਾਰਿ ਬਣਾਵਣਿਆ॥ ੧੬॥
ਸੁਖਦੇਵ ਭਗਤਿ ਕਉ ਆਗਿਆ ਕੀਤੀ॥ ਗਿਆਨੁ ਧਿਆਨੁ ਸਿਵ ਭਗਤਿ ਲਿਖ ਦਿਤੀ॥
ਜਨਕ ਬਚਨ ਤੇ ਡਰ ਸੁਖਿਦੇਵੈ ਬਹੁੜ ਨ ਬਚਨੁ ਉਲਟਾਵਣਿਆ॥ ੧੭॥
ਨਾਨਕ ਪੰਥੀ ਸੋਢੀ ਬੰਸੁ॥ ਸੁਖਦੇਉ ਪਠਾਇਆ ਤਹ ਪਰਮਹੰਸੁ[12]॥
ਸਤਿਗੁਰ ਸਾਹਿਬ ਕੈ ਗ੍ਰਿਹਿ ਆਇਆ ਮਾਤਾ ਭਗਵਾਨੋ ਸਹਿਬਾਣੀ ਭਾਵਣਿਆ॥ ੧੮॥
ਆਪਿ ਥਾਪਿ ਪ੍ਰਭ ਭਗਤੁ ਪਠਾਇਆ॥ ਨਾਮੁ ਦਾਨੁ ਇਸਨਾਨੁ ਦਿਵਾਇਆ॥
ਸੀਲੁ ਸੰਜਮੁ ਦੇ ਦਇਆ ਭਾਉ ਸੰਗਿ ਨਉਧਾ ਭਗਤਿ[13] ਕਰਾਵਣਿਆ॥ ੧੯॥

1. ਤੋਤੇ (ਸੁਕ) ਤੋਂ 2. ਪਾਰਬਤੀ 3. ਸ਼ਿਵ ਜੀ 4. ਪੇਟ ਵਿੱਚ (12ਸਾਲ ਰਿਹਾ) 5. ਉਸ ਸਮੇਂ 6. ਕਲਾ (ਚੌਹਠ) ਸਿੱਧ (ਚੌਰਾਸੀ), ਬੀਰ (ਬਵੰਜਾ) 7. ਤੋਤੇ (ਸੁਖ) ਤੋਂ ਸੁਖਦੇਵ (ਸੁਖਤੇ) 8. ਬਾਤਾਂ (ਬਾਤ ਦਾ ਬਹੁਵਚਨ) 9. ਇਕ ਮਹਾਂਰਿਸ਼ੀ ਜਿਸਦਾ ਪੁੱਤਰ ਬਿਆਸ ਹੋਇਆ 10. ਰਿੜਕ ਕੇ ਅਥਵਾ ਘੋਖ ਕੇ ਜਾਂ ਅਧਿਐਨ ਕਰਕੇ 11. ਪੁੱਤਰ 12. ਅਤਿ ਗਿਆਨਵਾਨ ਇਥੇ ਇਸ਼ਾਰਾ ਮਿਹਰਵਾਨ ਵੱਲ ਹੈ 13. ਸੀਤਲ, ਸੰਤੋਖੀ, ਦਇਆ ਅਤੇ ਪ੍ਰੇਮ ਵਾਲਾ ਸੁਭਾਅ, ਜਿਸ ਵਿੱਚ ਨਉਧਾ ਅਰਥਾਤ ਨੌ ਪ੍ਰਕਾਰ ਦੀ ਭਗਤੀ

ਗਰੀਬੀ ਨਿਰਮੋਹੁ ਦੀਆ ਸੰਗਿ ਜਾਗਣੁ॥ ਸਚੁ ਸਚ ਦੇਇ ਭਗਤੀ ਲਾਗਣੁ॥
ਕਰਤੇ ਪੁਰਖ ਕਰਾਈ ਆਗਿਆ ਜੀਆ ਭਾਗੁ ਪ੍ਰਗਟਾਵਣਿਆ॥ ੨੦॥
227.ੳ / ਸੰਬਤਿ ਸੋਲਹ ਸਹਸ ਅਠਤੀਹਾ॥ ਮਾਘ ਸੁਦੀ ਪੰਚਮੀ ਦਿਨਿ ਈਹਾਂ॥
ਸਵਾ ਪਹਰੁ ਨਿਸਿ ਰਹੰਦੀ ਪਿਛਲੀ ਸੁਖਦੇਵ ਜਨਮੁ ਧਰਾਵਣਿਆ॥ ੨੧॥
ਗੁਰੂ ਰਾਮਦਾਸ ਕੀ ਪੈਰੀ ਪਾਇਆ॥ ਦਾਸ ਮਨੋਹਰ[1] ਨਾਉਂ ਰਖਾਇਆ॥
ਪੁਰਖ ਪੁਰਾਤਮੁ ਇਹ ਬ੍ਰਹਮ ਗਿਆਨੀ ਸਭਨਾ ਕੈ ਮਨ ਭਾਵਣਿਆ॥ ੨੨॥
ਜਿਸੁ ਵਲ ਦੇਖੇ ਮਨ ਹਿਰਿ[2] ਲੈਵੇ॥ ਨਾਮੁ ਦਾਨੁ ਤਿਸੁ ਕਉ ਸਚੁ ਦੇਵੇ॥
ਜੋ ਇਸ ਵਲ ਦੇਖੇ ਤਿਸੁ ਮਨੁ ਹਰਿ ਲੇਵੈ ਮਨੁ ਹਿਰਿ ਭਗਤੀ ਲਾਵਣਿਆ॥ ੨੩॥
ਦੇਵ ਰਖੀਸਰ ਮੁਨ ਜਨ ਜੇਤੇ॥ ਪੀਰ ਪੈਕੰਬਰ ਸਾਲਿਕ[3] ਕੇਤੇ॥
ਸਿਧਿ ਨਾਥ ਸਭ ਨੋ ਨਿਮਸਕਾਰਾ ਸਭਨਾ ਸਦਾ ਸੁਖਾਵਣਿਆ॥ ੨੪॥
ਛਿਆ ਜਤੀ[4] ਚੌਦਹ ਖਨਵਾਨੇ[5]॥ ਖੇਚਰ[6] ਭੂਚਰ[7] ਜੇਤੇ ਨਰ ਮਾਦੇ॥
ਨਮਸਕਾਰੁ ਸਭਨੋ ਨੈ ਕੀਤਾ ਇਹੁ ਬੇਦੁ ਮਿਰਜਾਦ[8] ਮੁਕਾਵਣਿਆ॥ ੨੫॥
ਸੁਤਹਿ ਸਿਧ ਉਠਿ ਭਗਤੀ ਲਾਗਾ॥ ਅਨਿਦਿਨੁ ਹਰਿਜਸ ਕੀਰਤਨ ਜਾਗਾ॥
ਸਾਸੁ ਬਿਅਰਥਾ ਕੋਇ ਨ ਖੋਇਆ ਹਰਿ ਕੈ ਅਰਥਿ ਲਗਾਵਣਿਆ॥ ੨੬॥
ਮੁਖੁ ਛੋਟਾ ਉਪਮਾ ਅਤਿ ਬਹੁਤੀ॥ ਏਕੁ ਜੀਭ ਕਹੁ ਕਹਿ ਲਉ ਪਹੁਤੀ॥
ਸੇਖ ਨਾਗ ਗੁਣ ਲਾਗੈ[9] ਤਾ ਤੇਰਾ ਅੰਤੁ ਨ ਪਾਵਣਿਆ॥ ੨੭॥
ਬਰਸ ਇਕਾਹਠਿ ਭਗਤਿ ਕਮਾਈ॥ ਇਕੁ ਪਲੁ ਘੜੀ ਨ ਬਿਰਥੀ ਜਾਈ॥
ਸਾਸਿ ਸਾਸਿ ਹਰਿ ਹਰਿ ਜਸ ਉਚਰੇ ਅਹਿਨਿਸਿ ਹਰਿਜਸੁ ਗਾਵਣਿਆ॥ ੨੮॥
ਸਗਲੀ ਸੰਗਤਿ ਪਾਰ ਲੰਘਾਈ॥ ਜਿਨ ਡਿੱਠਾ ਜਸੁ ਸੁਣਿਆ ਭਾਈ॥
ਤਿਸ ਕਉ ਜਮ ਕੀ ਜੋਸ[10] ਨ ਲਾਗੈ ਜਿਸੁ ਜਨ ਦਰਸਨੁ ਪਾਵਣਿਆ॥ ੨੯॥
ਉਦਾਸੁ ਭਇਆ ਜਗੁ ਤਿਆਗਣ ਲਾਗਾ॥ ਗੁਰੁ ਹਰਿ ਜੀ ਭਗਤਿ ਪੈਨਾਇਆ ਬਾਗਾ[11]॥
ਪੋਥੀ ਮਾਲਾ ਤਿਲਕੁ ਲਗਾਇਆ ਸਿਰ ਮਸਤਕਿ ਪਾਗ ਬੰਧਾਵਣਿਆ॥ ੩੦॥
ਸੰਬਤ ਸੋਲਸ ਸਹਸ ਛਿਆਨਵਾਂ॥ ਬਸੰਤ ਪੰਚਮੀ ਉਤਰ ਭਾਨਵਾਂ॥
ਮਾਘ ਮਹੀਨੇ ਸੁਆਤੀ ਨਿਤ੍[12] ਹਰਿ ਜੋਤੀ ਜੋਤਿ ਸਮਾਵਣਿਆ॥ ੩੧॥
ਸਤਿਗੁਰੁ ਹਰਿ ਜੀ ਤਖਤਿ ਬਹਾਇਆ॥ ਰਾਜੁ ਜੋਗੁ[13] ਦੋਇ ਬਖਸਿ ਕਰਾਇਆ॥
ਸਗਲੀ ਸੰਗਤਿ ਚਰਨੀ ਲਾਈ ਸਭ ਕੁਟੰਬ ਬਖਸਾਵਣਿਆ॥ ੩੨॥
227.ਅ ਨਾਨਕ ਪੰਥੀ ਜਨੁ ਦਰਬਾਰੀ॥ ਵਾਰ ਵਾ /ਰ ਜਾਵਾਂ ਲਖ ਵਾਰੀ॥
ਨਾ ਕਰਿ ਸਾਕਉ ਸਿਪਤਿ[14] ਤੁਮਾਰੀ ਤੇਰਾ ਪਾਰੁ ਨ ਪਾਵਣਿਆ॥ ੩੩॥ ੮॥

**ਰਾਗੁ ਮਾਝ ॥**

ਸ੍ਰੇਤਮ ਭਗਤ[15] ਪੁਰਾਤਮੁ ਪਿਆਰਾ॥ ਬਿਦਰ ਪੂਤ ਜੁਗ ਦੁਆਪਰ ਵਾਰਾ॥
ਬੈਕੁੰਠਹੁ ਆਗਿਆ ਹੋਈ ਪ੍ਰਭ ਕੀ ਕਲਜੁਗ ਲੈ ਅਉਤਾਰਾ ਜੀ॥ ੧॥
ਕਲਿਜੁਗ ਕਾਲ ਕੂਠ[16] ਸਭਿ ਕੀਤੀ॥ ਦੁਰਮਤਿ ਦੈ ਗੁਰਮਤਿ ਖਸਿ ਲੀਤੀ॥
ਤੁਮ ਨਾਨਕ ਪੰਥ ਸਵਾਰਹੁ ਜਾਈ ਦੂਰਿ ਕਰਹੁ ਅੰਧਿਆਰਾ ਜੀ॥ ੨॥

---

1. ਮਿਹਰਬਾਨ ਦਾ, ਸ੍ਰੀ ਗੁਰੂ ਰਾਮਦਾਸ ਜੀ ਦੀ ਰਸਨਾ ਤੋਂ ਮਨੋਹਰ ਦਾਸ ਰੱਖਿਆ ਗਿਆ ਪਰ ਪਿੱਛੋਂ ਮਿਹਰਵਾਨ ਪ੍ਰਸਿੱਧ ਹੋਇਆ 2. ਮਨ ਮੋਹ ਲਵੇ 3. ਪਰਮੇਸ਼ਰ ਦੇ ਰਾਂਹ ਚੱਲਣ ਵਾਲਾ 4. ਜਤ ਰੱਖਣ ਵਾਲੇ 5. ਇਥੇ ਸ਼ੁੱਧ 'ਖਨਵਾਦੇ' ਚਾਹੀਦਾ ਸੀ ਜਿਸ ਦਾ ਅਰਥ ਹੈ ਚੌਦਾਂ ਵਿਦਿਆ ਦੇ ਖੰਡਣ ਕਰਨ ਵਾਲੇ ਪਰ ਮੂਲ ਲਿਖਤ ਵਿੱਚ ਖਨਵਾਲੇ ਸਾਫ ਪੜ੍ਹਿਆ ਜਾਂਦਾ ਹੈ 6. ਪੰਛੀ 7. ਧਰਤੀ ਦੇ ਜੀਵ 8. ਮਰਯਾਦਾ 9. ਜੇ ਸ਼ੇਸ਼ਨਾਗ ਵੀ ਲੱਗੇ 10. ਜੋਹ ਅਥਵਾ ਜਮ ਦੀ ਨੋਹ 11. ਨਾਮ ਸਿਮਰਨ ਦਾ ਪਹਿਰਾਵਾ 12. ਨੱਛਤਰ ਸੁਆਂਤੀ 13. ਰਾਜਾ ਅਤੇ ਜੋਗੀ ਭਾਵ ਤਿਆਗੀ ਵੀ ਅਤੇ ਧਨ ਦੌਲਤ ਦਾ ਮਾਲਕ ਵੀ 14. ਸਿਫ਼ਤ, ਪ੍ਰਸੰਸਾ 15. ਪੁਰਾਤਨ ਯੁਗ ਦਾ ਭਗਤ ਬਿਦਰ ਜੀ ਦਾ ਪੁੱਤਰ 16. ਮੌਤ ਦੇ ਹਵਾਲੇ

ਸਤਿਗੁਰੁ ਮਿਹਰਵਾਨ ਘਰਿ ਆਏ॥ ਮਾਤਾ ਸੀਤਾ ਗੋਦ ਖਿਲਾਏ॥
ਸੁਤਹਿ ਸਿਧ ਉਠਿ ਭਗਤਿ ਅਰੰਭੀ ਕੀਤਾ ਜਗ ਉਜੀਆਰਾ ਜੀ॥ ੩॥
ਕਲਿ ਕਾਲ ਪੁਨ ਲਾਗੇ ਕੋਈ॥ ਜਿਨਿ ਗੁਰੁ ਜਾਤਾ ਉਧਰਿਆ ਸੋਈ॥
ਬਿਨੁ ਹੀ ਕਰਮ ਧਰਮ ਤੇ ਪ੍ਰਾਨੀ ਗੁਰ ਦਰਸਨੁ ਦੇਖਿ ਉਧਾਰਾ ਜੀ॥ ੪॥
ਗੁਰੂ ਹਰਿ ਜੀ ਸਰੋਤਮ ਅਉਤਾਰਾ॥ ਕਲਜੁਗ ਪਾਇਆ ਭਗਤ ਪਹਾਰਾ॥
ਅਹਿਰਣਿ ਮਤਿ ਹਥੌੜਾ ਬੇਦੁ[1] ਘਾਟੁ ਘੜਿਆ ਸਬਦ ਟਗਸਾਰਾ[2] ਜੀ॥ ੫॥
ਮਿਹਰਵਾਨ ਤੇ ਪੀਛੈ ਹਰਿ ਜੀ॥ ਭਗਤਿ ਕਮਾਈ ਉਧਰੇ ਬਹੁ ਨਰ ਜੀ॥
ਬੈਕੁੰਠਿ ਜਾਣ ਕੀ ਮਨਸਾ ਹੋਈ ਹਰਿ ਪ੍ਰਭਿ ਆਪ ਚਿਤਾਰਾ ਜੀ ॥ ੬ ॥
ਹਰਿ ਗੁਪਾਲ ਕਉਲ ਨੈਨ ਦੇ ਟਿਕਾ॥ ਦੋ ਦੀਪਕ ਮਹਿ ਜੋਤਿ ਜੁ ਇਕਾ[3]॥
ਦੀਪੁ ਦੀਪ ਤੇ ਲਾਇ ਜਗਾਇਓ ਐਸੋ ਗੁਰੁ ਅਉਤਾਰਾ ਜੀ॥ ੭॥
ਸੁਭ ਦਿਨਿ ਸੁਭ ਨਿਤ੍ਰ ਥਿਤਿ ਵਾਰਾ॥ ਮਾਹ ਪਖ ਸੁਭ ਭਯ ਤਯਾਰਾ॥
ਸੰਗਤਿ ਸਗਲੀ ਚਰਨੀ ਲਾਈ ਆਪਿ ਭਏ ਅਸਵਾਰਾ ਜੀ॥ ੮॥
ਨਾਨਕ ਪੰਥੀ ਜਨੁ ਦਰਬਾਰੀ॥ ਜਾਨੈ ਨ ਕਰਿ ਸਿਪਤਿ ਤੁਮਾਰੀ॥
ਠਾਕੁਰ ਭੇਜੇ ਲੈਣੇ ਆਏ ਭਗਤਿ ਸਨਕਾਦਿ ਕੁਮਾਰਾ ਜੀ॥ ੯॥ ੯॥

**ਰਾਗੁ ਮਾਝ ॥**

ਗੁਰੁ ਕਉਲ ਨੈਨ[4] ਕੀ ਸੁਨਹੁ ਕਹਾਨੀ॥ ਸੁਨੀ ਸੁਨਾਈ ਆਖਿ ਵਖਾਨੀ॥
ਸਗਲੇ ਦੁਸਟਿ ਮੁਏ ਕਰਿ ਚੁਗਲੀ ਸੰਗਤਿ ਸੁਖੀ ਸੁਹਾਈ ਜੀ॥ ੧॥
ਰਾਜੁ ਜੋਗੁ ਜਗੁ ਅੰਦਰਿ ਕੀਤਾ॥ ਭਗਤਿ ਕਮਾਈ ਆਤਮੁ[5] ਜੀਤਾ॥
ਹਰਿ ਜਸੁ ਸੁਨਿਆ ਹਰਿ ਹਰਿ ਚਵਿਆ ਅਹਿਨਿਸਿ ਕੀਰਤਿ ਗਾਈ ਜੀ॥ ੨॥
ਨਾਮੁ ਦਾਨੁ ਇਸਨਾਨੁ ਦਿੜਾਇਆ॥ ਸੰਗਤਿ ਸੇਵਕ ਮਾਰਗ ਲਾਇਆ॥
228.ੳ ਜੋ ਜੋ ਗੁਰ ਕੀ ਕਹੀ ਕਮਾਵੈ ਸੋ ਨਰਕਿ ਜੋਨਿ /ਜਿਨਿ ਪਾਈ ਜੀ॥ ੩॥
ਹਰਿਨੰਦ ਗੁਰੂ ਸਿਰਿ ਛਤੁ ਫਿਰਾਇਆ॥ ਸੇਵਕ ਸਿਖਿ ਸਭ ਚਰਨੀ ਲਾਇਆ॥
ਹੁੰਦੈ ਟਿਕਿਆ ਹੁੰਦੇ ਚਲਿਆ[6] ਏਹੁ ਕੁਦਰਤਿ ਨਈ ਦਿਖਾਈ ਜੀ॥ ੪॥
ਸੰਬਤਿ ਸਤ੍ਰਹ ਸਹੰਸ ਚਉਹੱਤ੍ਰ[7]॥ ਗੁਰੂ ਅਭੈ ਰਾਮ ਸਿਰਿ ਫੇਰਿਓ ਛਤ੍ਰ॥
ਹੋਇ ਉਦਾਸ ਲਗੇ ਜਗੁ ਤਿਆਗਣੁ ਕੁਛ ਐਸੀ ਮਨ ਮਹਿ ਆਈ ਜੀ॥ ੫॥
ਸੰਗਤਿ ਸਗਲੀ ਪਾਸਿ ਬੁਲਾਈ॥ ਗੁਰੂ ਅਭੈ ਰਾਮ ਕੀ ਚਰਨੀ ਲਾਈ॥
ਪੋਥੀ ਦੈ ਮਾਲਾ ਗਲਿ ਪਾਈ ਹਰਿ ਕੀ ਕੀਰਤਿ ਗਾਈ ਜੀ॥ ੬॥
ਸਨਕਾਦਿਕ ਬ੍ਰਹਮਾਦਿਕ ਆਏ॥ ਗੁਰ ਕਉਲ ਨੈਨ ਕਉ ਲੈਨ ਪਠਾਏ॥
ਭਗਤਿ ਗੁਰੂ ਸਭਿ ਆਏ ਖਲੋਤੇ ਲੈਆ ਬਿਬਾਨ[8] ਚੜਾਈ ਜੀ॥ ੭॥
ਮਾਹ ਵੈਸਾਖੀ ਨਉਮੀ ਉਜੀਆਰਾ॥ ਚਢੈ ਬਿਬਾਨ ਭਏ ਅਸਵਾਰਾ॥
ਅਭੇ ਰਾਮੁ ਗੁਰੁ ਥਾਪਿਆ ਨਿਜ ਕਰਿ[9] ਜੋਤਹੁ ਜੋਤ ਜਗਾਈ ਜੀ॥ ੮॥
ਨਾਨਕ ਪੰਥੀ ਜਨੁ ਦਰਬਾਰੀ॥ ਹਾਰਿ ਪਾਇਆ ਅਬ ਸਰਨਿ ਤੁਮਾਰੀ॥
ਜਿਉ ਜਾਨਹੁ ਤਿਉ ਰਾਖਹੁ ਸਤਿਗੁਰੁ ਤੁਧੁ ਬਿਨ ਓਟ ਨ ਕਾਈ ਜੀ॥ ੯॥

---

1. ਗਿਆਨ ਰੂਪੀ ਹਥੌੜਾ 2. ਟਕਸਾਲ, ਰੁਪੈ ਪੈਸੇ ਬਣਾਉਣ ਦਾ ਕਾਰਖਾਨਾ 3. ਇਥੇ ਭਾਈ ਦਰਬਾਰੀ ਦਾ ਸੰਕੇਤ, ਦੋ ਦੀਪਕ ਤੋਂ ਇਕ ਗੱਦੀ ਹਰਿ ਗੋਪਾਲ ਕੋਲ ਗਈ ਅਤੇ ਦੂਜੀ ਕਉਲ ਨੈਨ ਪਾਸ ਰਹੀ, ਲਗਦ੍ਹਾ ਹੈ 4. ਭਾਈ ਦਰਬਾਰੀ ਦਾਸ ਦਾ ਸੰਬੰਧ ਕਿਉਂਕਿ ਕਉਲ ਨੈਨ ਵਾਲੀ ਬੰਸਾਵਲੀ ਨਾਲ ਹੈ, ਇਸ ਲਈ ਇਸ ਦੀ ਕਹਾਣੀ ਅੱਗੇ ਤੋਰਦਾ ਹੈ 5. ਆਪਣਾ ਆਪ ਜਿੱਤਿਆ 6. ਉਨ੍ਹਾਂ ਦੇ ਜੀਵਨ ਵਿੱਚ (ਹੁੰਦੇ) ਹੀ ਸੁਰਗਵਾਸ ਹੋ ਗਿਆ 7. ਸੰਮਤ 1774 8. ਜਹਾਜ਼ 9. ਆਪਣੇ ਹੱਥਾਂ ਨਾਲ

**ਰਾਗੁ ਮਾਝ ॥**

ਗੁਰੁ ਅਭੇ ਰਾਮੁ ਅਪਰੰਪਰ[1] ਪੂਰਾ॥ ਦੀਨ ਦਿਆਲੁ ਸਰਨਿ ਕਾ ਸੂਰਾ॥
ਜਨ ਅਪਨੈ ਕੈ ਸੰਗਿ ਸਹਾਈ ਜਿਉ ਅਮਿਰੀਕੁ ਉਬਾਰਾ ਜੀ॥ ੧॥
ਤੇਤੀਸੁ ਪਲਛਿਣ[2] ਸਤਿਗੁਰ ਮਾਂਹੀ॥ ਗੁਰੁ ਪਰਮੇਸੁਰ ਅੰਤਰੁ ਨਾਂਹੀ॥
ਸੋਲਹ ਕਲਾ ਸੰਪੂਰਨ ਸਤਿਗੁਰੁ ਸੁਖਿਦੇਵ ਜਿਵੈ ਤਪੁ ਧਾਰਾ ਜੀ॥ ੨॥
ਆਠੋ ਅੰਗ ਜੋਗ ਕੇ ਸਾਧੇ॥ ਨਾਂਵੀ ਲਗੀ ਉਲੰਘਿ ਸਮਾਧੇ॥
ਤੁਰੀਆ ਪਦ ਮਹਿ ਸਦਾ ਬਿਰਾਜੇ ਜਿਵੈ ਬਸਸਟਿ[3] ਉਚਾਰਾ ਜੀ॥ ੩॥
ਸੁਖ ਸਾਗਰੁ ਪ੍ਰਭ ਪੁਰਖੁ ਸੁਜਾਨੋ॥ ਖਟ ਲੱਛਣ ਪੂਰਨ ਭਗਵਾਨੋ ॥
ਕਿਆ ਗੁਣ ਢਾਂਢੀ ਗਾਂਵਿ ਸੁਣਾਏ ਕੀਮਤਿ ਅਪਰ ਅਪਾਰਾ ਜੀ ॥ ੪ ॥
ਜੰਮਣ ਮਰਣ ਦੁਹਾਂ ਤੇ ਨਿਆਰਾ॥ ਸੰਤਨ ਹੇਤ ਧਰੇ ਅਵਤਾਰਾ॥
ਅਨਿਕ ਉਧਾਰੇ ਸਤਿਗੁਰ ਪੂਰੇ ਜਨਕ ਜਿਵੈ ਉਪਕਾਰਾ ਜੀ॥ ੫॥
ਸਬੰਤਿ ਸਤ੍ਹ ਸਹੰਸ ਚੌਹਤ੍॥ ਬੈਠਿ ਤਖਤਿ ਜੀਤੇ ਸਭਿ ਸਤ੍[4]॥
ਪੂਰਨੁ ਭਗਤਿ ਕਰੀ ਗੁਰੁ ਪੂਰੇ ਕਿਆ ਢਾਢੀ ਕਥੇ ਵਿਚਾਰਾ ਜੀ॥ ੬॥
ਸੰਮਤਿ ਠਾਰਹ ਸਹਸ ਅਠਾਰੇ॥ ਫਲਗੁਣ ਸੁਦੀ ਦੁਆਦਸਿ ਸਨਵਾਰੇ ॥
ਅੰਮ੍ਰਿਤ ਵੇਲਾ ਅੰਮ੍ਰਿਤੁ ਵਰਖੇ ਗੁਰ ਬੇਗ ਭਏ ਅਸਵਾਰਾ ਜੀ॥ ੭॥
228.ਅ ਨਿਰੰਕਾਰ ਸ / ਚੁ ਖੰਡ ਬੁਲਾਏ॥ ਭਗਤਿ ਬ੍ਰਹਮਾਦਿਕ ਲੈਣੇ ਆਏ॥
ਭਿੰਨਿ ਭਿੰਨਿ ਬਰਨੋ ਕਿਆ ਕਹਿ ਕਰਿ ਸਭ ਸਚ ਕੀ ਸਿਰਕਾਰਾ ਜੀ॥ ੮॥
ਸਤਿਗੁਰ ਨਾਨਕ ਪਾਸਿ ਸਿਧਾਏ[5]॥ ਮਿਹਰਵਾਨ ਗੁਰੁ ਅੰਗ ਮਿਲਾਏ॥
ਜਿਉ ਜਲ ਮਹਿ ਜਲੁ ਜਾਇ ਸਮਾਨਾ ਮਿਲਿ ਜੋਤੀ ਜੋਤਿ ਉਜਾਰਾ ਜੀ॥ ੯॥
ਜਨੁ ਦਰਬਾਰੀ ਤੇਰੀ ਸਰਨਾ॥ ਜਿਉ ਕਿਉ ਤੁਹਿ ਖਸਮਾਨਾ ਕਰਨਾ ॥
ਕੇਤਕ ਮਹਮਾ ਤੇਰੀ ਬਰਨਾ ਤੇਰੀ ਟੇਕ ਆਧਾਰਾ ਜੀ॥ ੧੦॥ ੧੧॥

**ਰਾਗੁ ਮਾਝ ॥**

ਗੁਰੂ ਪੂਰੇ ਕੀ ਅਕੱਥ ਕਹਾਨੀ॥ ਗੁਰੁ ਕੀ ਗਤਿ ਮਿਤਿ ਕਿਨਹੂੰ ਨ ਜਾਨੀ॥
ਗੁਰੁ ਬਿਅੰਤੁ ਅਗਾਹੁ ਅਗੋਚਰੁ ਕੀਮਤਿ ਕੋਇ ਨ ਪਾਇ ਜੀ॥ ੧॥
ਹਉ ਵਾਰੀ ਹਉ ਵਾਰੀ ਮੇਰੇ ਗੋਵਿੰਦਾ ਗੁਰ ਸਤਿਗੁਰ ਸਰਬ ਸਮਾਏ ਜੀ॥ ੧॥ ਰਹਾਉ॥
ਰੁਤਿ ਬਿਸੰਤ ਕਉਤਕਿ ਗੁਰ ਕੀਆ॥ ਸਮਝਿ ਨ ਸਾਕੈ ਕੋਈ ਬੀਆ[6]॥
ਪ੍ਰਗਟੁ ਆਖਿ ਸੁਣਾਏ ਦਸੇ ਜੋਗੁ ਮਾਇਆ ਪਰਗਟਾਏ ਜੀ॥ ੨॥
ਕਲਜੁਗ ਸਾਂਗੁ ਕੀਆ ਗੁਰ ਭਾਰਾ॥ ਸਮਝ ਨ ਸਾਕੈ ਕੋ ਬੀਚਾਰਾ॥
ਨਿੰਦਕ ਮਾਰ ਰਸਾਤਲ[7] ਦੀਏ ਸੇਵਕ ਚਰਨੀ ਲਾਏ ਜੀ॥ ੩॥
ਉਦਾਸੁ ਭਏ ਜਗੁ ਤਿਆਗਣਿ ਲਾਗੇ॥ ਆਪਿ ਹੀ ਪਾਛੇ ਆਪਿ ਹੀ ਆਗੇ॥
ਸਰਬ ਘਟਾ ਕੀ ਜਾਨਣਹਾਰੇ ਕਰ ਕੁਦਰਤਿ ਖੇਲੁ ਬਣਾਏ ਜੀ॥ ੪॥
ਸੰਬਤਿ ਠਾਰਹ ਸਹਸ ਛਤੀਹੇ[8]॥ ਵੈਸਾਖੁ ਸੁਦੀ ਚਿਤ੍ਾਂ ਚੌਦੀਹੇ॥
ਗੁਰਵਾਰ ਗੁਰੂ ਬੈਕੁੰਠਿ ਸਿਧਾਏ ਆਪਣ ਭਾਣਾ ਭਾਏ ਜੀ॥ ੫॥
ਸਨਵਾਰ ਬੈਸਾਖਾਂ ਛੜੈ ਬਿਬਾਨਾਂ॥ ਆਪੇ ਅਪਨੇ ਮਾਂਹਿ ਸਮਾਨਾ॥
ਜੇਠ ਵਦੀ ਏਕਮ ਸੁਭ ਸਾਇਤ ਹਰਿ ਮਹਿ ਗੁਰੂ ਸਮਾਏ ਜੀ॥ ੬॥

---

1. ਜਗਤ ਰਚਨਾ ਵਿੱਚ ਜਿਸ ਨੂੰ ਕਿਸੇ ਸਹਾਇਤ ਦੀ ਲੋੜ ਨਹੀਂ 2. ਸ਼ੁਭ ਲੱਛਣ (ਆਮ ਤੌਰ ਤੇ ਬੱਤੀ ਮੰਨੇ ਜਾਂਦੇ ਹਨ ਪਰ ਭਾਈ ਦਰਬਾਰੀ ਦਾਸ ਤੇਤੀ ਲਿਖਦਾ ਹੈ) ਵੇਖੋ ਅੰਤਿਕਾ-II 3. ਰਿਸ਼ੀ ਵਸ਼ਿਸ਼ਟ (ਰਾਮ ਜੀ ਦਾ ਗੁਰੂ) 4. ਸ਼ਤਰੂ, ਦੁਸ਼ਮਨ 5. ਜੋ ਸਚਖੰਡ ਵਿੱਚ ਬਿਰਾਜ ਰਹੇ ਸਨ 6. ਕੋਈ ਦੂਸਰਾ 7. ਨਰਕ ਵਿੱਚ 8. ਸੰਮਤ 1836

ਸਤਿਗੁਰੁ ਨਿਰਭਉ ਅਪਰ ਅਪਾਰਾ॥ ਸੁਖ ਸਾਗਰੁ ਜਨ ਕਾ ਰਖਵਾਰਾ॥
ਕਰਿ ਕਿਰਪਾ ਰਾਖਹੁ ਗੁਰਦੇਵਾ ਜੋ ਜੋ ਸਰਨੀ ਆਏ ਜੀ॥ ੭॥
ਸਰਨਿ ਰਾਖੁ ਗੁਰ ਨਿਰਭਉ ਪੂਰੇ॥ ਮਨਸਾ ਕੇ ਦਾਤੇ ਸਰਨਿ ਕੇ ਸੂਰੇ॥
ਰਾਖਹੁ ਗੁਰੂ ਅਭੈ ਰਾਮ ਕਾ ਸਦਕਾ ਦਰਬਾਰੀ ਤਉ ਸਰਨਾਏ ਜੀ॥ ੮॥ ੧੨॥

**ਰਾਗੁ ਮਾਝ ॥**

ਸਤਿਗੁਰੁ ਮੇਰਾ ਪਰਉਪਕਾਰੀ॥ ਜਨ ਅਪਨੈ ਕੀ ਪੈਜ ਸਵਾਰੀ॥
ਨਿਰਗੁਣ ਸੇਵਕ ਸਿਉ ਗੁਣੁ ਕੀਨਾ ਸਤਿਗੁਰੁ ਦੀਨ ਦਿਆਲਾ ਜੀ॥ ੧॥
ਹੰਉ ਵਾਰੀ ਹੰਉ ਵਾਰੀ ਮੇਰੇ ਗੋਵਿੰਦਾ ਗੁਰ ਸਤਿਗੁਰੁ ਦੀਨ ਦਿਆਲਾ ਜੀ॥ ੧॥ ਰਹਾਉ॥
229.ੳ ਸਾਧ ਸੰਗਤਿ ਵਿਚਿ ਦੋ ਹੋਇ ਬੋਲੇ[1]॥ ਜਨ ਅ /ਪਨੇ ਕੇ ਬੰਧਨ ਖੋਲੇ॥
ਜਨਮ ਮਰਨ ਕਾ ਸੰਸਾ ਚੂਕਾ ਬਿਨਸੇ ਆਲ ਜੰਜਾਲਾ ਜੀ॥ ੨॥
ਸਤਿਗੁਰੁ ਆਪਿ ਕੀਆ ਖਸਮਾਨਾ॥ ਕਿਰਪਾਲ ਭਏ ਸਾਹਿਬ ਮਿਹਰਵਾਨਾ॥
ਹਰਿ ਜੀ ਹਰਿ ਨਾਰਾਇਣ ਸਤਿਗੁਰ ਕਰਨਾ ਸਿੰਧ[2] ਗੁਪਾਲਾ ਜੀ॥ ੩॥
ਗੁਰੁ ਕਮਲ ਨੈਨ ਕਰਨਾ[3] ਕੀ ਖਾਨ॥ ਸੇਵਕ ਰਾਖੇ ਆਪਨੇ ਜਾਨ॥
ਹਰਿਨੰਦ ਦੈਆਨਿਧਿ[3] ਨਦਰਿ ਨਿਹਾਲੀ ਗੁਰ ਅਭੇ ਰਾਮ ਕਿਰਪਾਲਾ ਜੀ॥ ੪॥
ਕਰੀ ਕ੍ਰਿਪਾ ਗੁਰ ਨਿਰਭਉ ਆਪੇ॥ ਨਿਰਭਉ ਭਏ ਸਗਲੇ ਭਉ ਕਾਪੇ॥
ਆਪੇ ਅਪਨਾ ਖੇਲੁ ਬਨਾਇਆ ਜਨ ਕਉ ਭੈਆ ਉਜਾਲਾ ਜੀ॥ ੫॥
ਕਿਥੇ ਖਿਵਿਆ ਆਇ ਕਿਥੇ ਵੁਠਾ॥ ਇਉ ਜਾਣਹੁ ਗੁਰੁ ਪੂਰਾ ਤੁਠਾ॥
ਭੈਭੰਜਨ ਅਘ ਦੂਖ ਬਿਨਾਸਨਿ ਕਰਿ ਕਿਰਪਾ ਦੀਨੀ ਮਾਲਾ[4] ਜੀ॥ ੬॥
ਜਨ ਅਪਨੇ ਕੀ ਸੁਨੀ ਬਿਨੰਤੀ॥ ਤਿਉ ਬੋਲੈ ਜਿਵੈ ਬੁਲਾਵੈ ਤੰਤੀ॥
ਨਾਨਕ ਦਾਸ ਪਰ ਕਿਰਪਾ ਕੀਜੈ ਦੀਜੈ ਸੰਤ ਰਵਾਲਾ ਜੀ॥ ੭॥ ੧੩॥ ੬੧॥

**ੴ ਸਤਿਗੁਰੂ ਬਾਬਾ ਨਾਨਕੁ॥**

**ਰਾਗੁ ਮਾਝਿ॥ ਬਾਰਹਮਾਹਾ॥ ਘਰੁ ੪॥ ਸਲੋਕੁ॥**

ਚੇਤਹੁ ਸਾਰੰਗ ਪਾਨ[5] ਪ੍ਰਭੁ ਚਿੰਤਾ ਅਉਰੁ ਤਿਆਗੁ॥
ਦਰਬਾਰੀ ਇਹ ਸਭੁ ਮਿਥਿਆ ਰਹਹੁ ਰਾਮ ਲਿਵ ਲਾਗ॥ ੧॥

**ਪਉੜੀ ॥**

ਚੇਤੁ ਬਸੰਤੁ ਤਿਨਾ ਭਇਆ ਮਨੁ ਰਤਾ ਹਰਿ ਰੰਗਿ॥ ਮਨੁ ਤਨੁ ਹਰਿਆ ਹੋਇਆ ਕਦੇ ਨ ਪਵਈ ਭੰਗੁ॥
ਜਨਮ ਮਰਨ ਤੇ ਸੇ ਬਚੇ ਜਿਨਾ ਸਾਧੂਸਿਉ ਸੰਗੁ॥ ਲਖ ਚੌਰਾਸੀਹ ਨ ਫਿਰੈ ਤੂਟੈ ਮਾਇਆ ਲੰਗੁ[6]॥
ਹਰਿ ਸਰਨਾਈ ਪਉ ਮਨਾ ਚਰਨ ਕਮਲ ਜਸੁ ਮੰਗੁ॥ ਜਾਚਕ[7] ਦੀਜੈ ਨਾਮੁ ਦਾਨੁ ਉਰ ਮਹਿ ਏਹਿ ਉਮੰਗ॥
ਕਰਿ ਕ੍ਰਿਪਾ ਪ੍ਰਭ ਆਪਣੀ ਤੂ ਠਾਕੁਰੁ ਨਉ ਰੰਗੁ[8]॥ ਦਰਬਾਰੀ ਕਉ ਤਿਉ ਕਾਢਿ ਲੇਹੁ ਜਿਉ ਗਜ ਕੀਨੋ ਅੰਗ॥੧॥
ਤੂ ਜਪੁ ਰੇ ਮਨ ਗੁਰੂ ਗੋਬਿੰਦੁ॥ ਸਰਬ ਘਟਾ ਮਹਿ ਏਕੁ ਪਛਾਣਹੁ ਤਿਆਗਹੁ ਦੂਜਾ ਰੰਦੁ[9]॥੧॥ ਰਹਾਉ॥

**ਸਲੋਕ ॥**

ਵਿਹਾਇ ਗਈ ਬਰਬਾਦਿ ਆਉ[10] ਨ ਭਜਿਓ ਭਗਵੰਤੁ॥
ਦਰਬਾਰੀ ਖਸਮ ਵਿਸਾਰਿਐ ਅਹਿਨਿਸਿ ਤ੍ਰਿਖਾ ਜਲੰਤ[11]॥ ੧॥

---

1. ਇਥੇ ਭਾਈ ਦਰਬਾਰੀ ਦਾਸ ਦਾ ਭਾਵ ਹੈ ਕਿ ਗੱਦੀ ਦੋ ਥਾਵਾਂ ਵਿੱਚ ਚੱਲੀ 2. ਦਇਆ ਦੇ ਸਮੁੰਦਰ 3. ਦਇਆ ਦਾ ਖ਼ਜ਼ਾਨਾ 4. ਮਾਲਾ ਦੇਣ ਤੋਂ ਸਾਫ਼ ਹੋ ਜਾਂਦਾ ਹੈ ਕਿ ਭਾਈ ਦਰਬਾਰੀ ਦਾਸ ਨੂੰ ਗੱਦੀ ਸੌਂਪੀ ਗਈ 5. ਸੰਸਾਰ ਨੂੰ ਪਾਲਣ ਵਾਲਾ 6. ਦੀਵਾਰ, ਕੰਧ 7. ਮੰਗਤਾ, ਸਵਾਲੀ, ਚਾਹੁਣ ਵਾਲਾ 8. ਨਾਮ ਵਿੱਚ ਰੰਗ 9. ਰਸਤਾ 10. ਉਮਰ 11. ਤ੍ਰਿਸ਼ਨਾ ਅਥਵਾ ਤ੍ਰੇਹ

**ਪਉੜੀ ॥**

ਵੈਸਾਖਿ ਵਿਹਾਣੀ ਖੇਲਤੇ ਖੇਤੀ ਭਈ ਉਜਾੜਿ॥ ਮਿਰਗਾਂ ਸੁੰਞੀ ਟੁਕੀਏ ਬਿਨੁ ਰਖਵਾਰੇ ਵਾੜਿ[1]॥
ਦਸ ਨਾਰੀ[2] ਸੰਗ ਪੁਰਖ ਪੰਚ[3] ਮਿਲਿ ਦਿਤਾ ਜਨਮ ਵਿਗਾੜਿ॥ ਘਰੁ ਅਪਨਾ ਰਖ ਨ ਹੰਘਿਓ ਦਿਤਾ ਦੁਰਮਤਿ ਸਾੜਿ॥
229.ਅ ਆਰਬਲਾ[4] ਬਿਰਥੀ ਗਈ ਮਾਇਆ ਮੋਹ ਲਿਵਾੜਿ॥ ਲੈ ਗੁਰਮਤਿ ਦੁਰਮਤਿ ਤਜਹੁ ਰਾਖਹੁ ਜਨ / ਖੇਤੀ ਤਾੜਿ॥
ਦਰਬਾਰੀ ਅਨਿਦਿਨੁ ਕੂਕ ਤੂ ਅੱਠੇ ਪਹਰਿ ਬਬਾੜਿ[5]॥ ੨॥

**ਸਲੋਕ ॥**

ਜੋੜਹੁ ਮਨ ਜਗਦੀਸ ਸਉ ਜਾਰਹੁ ਦੁਰਮਤਿ ਹੋਰ॥
ਦਰਬਾਰੀ ਟੇਕ ਗੋਬਿੰਦ ਕੀ ਘਰੁ ਹੇਰਿ ਨ ਸੰਕਹਿ[6] ਚੋਰ॥ ੧॥

**ਪਉੜੀ ॥**

ਜੇਠ ਜਪਹੁ ਜਗਦੀਸੁ ਪ੍ਰਭੁ ਜਾਨਹੁ ਸਦ ਹੀ ਸੰਗਿ॥ ਏਹੁ ਮਨੁ ਪਾਪਾਂ ਧਾਂਵਦਾ ਤਿਸੁ ਸੰਗਿ ਲਾਵਹੁ ਕੰਗਿ[7]॥
ਕਾਮੁ ਕ੍ਰੋਧੁ ਮੋਹੁ ਮਹਾਂਬਲੀ ਇਨ ਤੇ ਰਹਹੁ ਅਸੰਗਿ[8]॥ ਲੋਭ ਲਹਰਿ ਅਹੰਕਾਰ ਸਿਉ ਕਰੀਅਹੁ ਨਾਹਿ ਹਿਤੰਗ[9]॥
ਸਭੇ ਰਸ ਕਸ ਭੋਗ ਛਡੁ ਇਕੁ ਹਰਿ ਜਸੁ ਪ੍ਰਭ ਤੇ ਮੰਗੁ॥ ਮਾਇਆ ਕੂੜਾ ਭਰਮੁ ਹੈ ਜਿਉ ਕਚੇ ਦੀ ਬੰਗ[10]॥
ਸਦਾ ਸੰਗੀ ਸੰਗਿ ਦੇਖਦਾ ਪਾਪੁ ਲੁਕੈ ਕਿਤੁ ਢੰਗਿ॥ ਗੁਰਪਰਸਾਦੀ ਉਬਰਹੁ ਦਰਬਾਰੀ ਲਗੈ ਨ ਡੰਗੁ॥ ੩॥

**ਸਲੋਕ ॥**

ਹਉਮੈ ਮਨ ਤੇ ਨਾ ਗਈ ਸੀਤਲੁ ਕਹਾਂ ਕਿਉ ਹੋਇ॥
ਦਰਬਾਰੀ ਅਹੰ ਬੁਧਿ ਜਾਲਿਆ ਜਨਮੁ ਚਲਿਆ ਸਭੁ ਖੋਇ॥ ੧॥

**ਪਉੜੀ ॥**

ਅਖਾੜ[11] ਤਪਾਇਆ ਸਕਤਿ ਸੂਰ ਨਰੁ ਜਲਿਆ ਭਰੜਾਇ॥ ਕ੍ਰੋਧੁ ਝੁਲਕੈ[12] ਭੱਠ ਜਿਉ ਦੁਬਿਧਾ ਬਾਲਣੁ ਪਾਇ॥
ਸੀਤਲੁ ਕਦੇ ਨ ਹੋਵਈ ਮਨੁ ਜਲਿਆ ਦੂਜੇ ਭਾਇ[13]॥ ਜਮ ਕਾ ਡੰਡੁ ਜਬਿ ਸਿਰਿ ਪਰੈ ਤਬ ਫਿਰਿ ਪਛੋਤਾਇ॥
ਲਖ ਚੌਰਾਸੀਹ ਜੂਨਿ ਮਹਿ ਫਿਰਿ ਫਿਰਿ ਆਵੈ ਜਾਇ॥ ਜੋ ਜੋ ਕੀਤੇ ਕਰਮ ਆਪਿ ਸੇਈ ਭਏ ਸਹਾਇ॥
ਆਇਆ ਲਾਹਾ ਲੈਣ ਨੂੰ ਚਲਿਆ ਮੂਲ ਗਵਾਇ॥ ਦਰਬਾਰੀ ਆਸ ਨ ਪੂਰੀਆ[14] ਭਰਮਿਆ ਭਟਕਾ[15] ਖਾਇ॥੪॥

**ਸਲੋਕ ॥**

ਸਰਮੁ ਸੰਚੁ ਤਨ ਖੇਤ ਮਹਿ ਬੀਜੁ ਬੀਜੁ[16] ਹਰਿਨਾਮੁ॥
ਦਰਬਾਰੀ ਖੇਤੀ ਜੰਮਸੀ ਹੋਇ ਸਪੂਰਨ ਕਾਂਮ॥੧॥

**ਪਉੜੀ ॥**

ਸਾਵਣ ਸਿਵ ਵੱਤ੍ ਭਈ ਹਲੁ ਹਲੇਮੀ[17] ਜੋਇ॥ ਜਤੁ ਸਤੁ ਦੋਵੈ ਬਲਦ ਲੈ ਸੰਤੋਖੁ ਸੁਹਾਗਾ ਹੋਇ॥
ਸਰਮੁ ਨੀਰ ਤਨ ਖੇਤ ਮਹਿ ਜੰਮੇ ਖੇਤੀ ਸੋਇ॥ ਗਡੁ ਗਰੀਬੀ ਵਾੜਿ ਵੱਟਿ[18] ਮਿਰਗੁ ਨ ਪੜਈ ਕੋਇ॥
ਰਾਖਾ ਗੁਰੁ ਕਾ ਗਿਆਨੁ ਹੋਇ ਤਾ ਖੇਤੀ ਜਾਇ ਨ ਖੋਇ॥ ਚੂਹਾ ਕਿਰਸ[19] ਨ ਟੁਕਈ ਖਿਨਸਨ ਦੁਸਮਨ ਚੋਇ॥
ਕਾਛੂ[20] ਕੱਛ ਨ ਸਕਈ ਪਟਵਾਰੀ ਸੰਗਿ ਖਲੋਇ॥ ਦਰਬਾਰੀ ਸਾਵਣੁ ਸਦਾ ਹੈ ਤੂੰ ਐਸੀ ਖੇਤੀ ਬੋਇ॥ ੫॥

**ਸਲੋਕ ॥**

ਭਾਇ ਦੂਜੇ ਭਰਮਾਇਆ ਫਿਰਿਆ ਅਤਿ ਬਹੁਭਾਤਿ॥
ਦਰਬਾਰੀ ਗੁਰੁ ਮਿਲਿ ਭਰਮ ਜਾਇ ਬਿਸਰੇ ਨਿੰਦ ਪਰਤਾਤਿ॥ ੧॥

**ਪਉੜੀ ॥**

ਭਾਦਉ ਭਉ ਭਗਵਾਨ ਦਾ ਮਨ ਮਾਹਿ ਸਦਾ ਵਸਾਇ॥ ਵਾੜੀ ਲਗੈ ਫੁਲੁ ਫਲੁ ਚਿੰਤ ਸਕਲ ਮਿਟਾਇ॥
230.ੳ ਬਾਸੁ[21] ਖਿੰਡੇ ਚਹੁ ਕੁੰਡ[22] ਮਹਿ ਮਾਇਆ / ਮੋਹੁ ਚੁਕਾਇ॥ ਊਚੀ ਫੁਲੁ ਨ ਫਲ ਲਗੈ ਫਲੀਅਹਿ ਨੀਵੈਂ ਥਾਂਇ॥

---

1. ਰਾਖੇ ਅਤੇ ਵਾੜ ਤੋਂ ਬਿਨਾਂ 2. ਦਸ ਇੰਦ੍ਰੀਆਂ 3. ਕਾਮਾਦਿਕ ਪੰਜ 4. ਉਮਰ, ਆਯੂ 5. ਪ੍ਰਭੂ ਨੂੰ ਕਹਿ ਅਥਵਾ ਗਾਇਨ ਕਰ 6. ਦੇਖ ਨ ਸਕੇ 7. ਕਵਚ, ਸੰਜੋਅ 8. ਦੂਰ 9. ਪਿਆਰ 10. ਕੱਚ ਦੀ ਵੰਗ, ਚੂੜੀ 11. ਆਸਾੜ ਅਥਵਾ ਹਾੜ੍ਹ 12. ਝੁਲਦਾ ਹੈ 13. ਸੰਸਾਰੀ ਵਸਤਾਂ (ਦੂਜਾ) ਨੂੰ ਪਿਆਰ ਕੀਤਿਆਂ (ਭਾਇ) 14. ਪੂਰੀ ਨਹੀਂ ਹੋਈ 15. ਭਟਕਦਾ ਹੋਇਆ 16. ਬੀਜ ਲੈ, ਬੋਲੈ 17. ਨਿਮ੍ਰਤਾ ਦਾ 18. ਗਰੀਬੀ, ਨਿਰਅਭਿਮਾਨ ਦੀ ਵਾੜ ਅਤੇ ਵੱਟਾਂ ਬਣਾ 19. ਕਿਰਸਾਣੀ ਜਾਂ ਫਸਲ 20. ਜ਼ਮੀਨ ਕੱਛਣ (ਮਿਣਨ) ਵਾਲੇ 21. ਮਹਿਕ 22. ਚਾਰੇ ਕੂਟਾਂ ਵਿੱਚ, ਚਾਰੇ ਪਾਸੇ

ਘਨਹਰੁ[1] ਬਰਸੈ ਬਹੁ ਘਨਾ ਊਚੇ ਨ ਠਹਿਰਾਇ॥ ਨੀਰੁ ਨਿਵਾਣੀ ਟਿਕਈ ਊਚੇ ਤੇ ਗਿਰਿ ਜਾਇ॥
ਕਲਰ ਕੇਰੀ ਬੀਜੀਏ ਬੀਜੁ ਬਿਅਰਥਾ ਜਾਇ॥ ਦਰਬਾਰੀ ਨੀਵਾਂ ਥੀਅ ਰਹੁ[2] ਗਹੁ ਸਤਿਗੁਰ ਸਰਨਾਇ॥ ੬॥

**ਸਲੋਕ ॥**

ਅਸਨਿ[3] ਆਸਾਵੰਤੀਆ ਕਾਇ ਨਿਰਾਸੀ ਨਾਂਹਿ॥
ਦਰਬਾਰੀ ਪਿਰ[4] ਪਿਆਰੀ ਭਈ ਪਿਰੁ ਪਿਆਰਾ ਮਨ ਮਾਂਹਿ॥ ੧॥

**ਪਉੜੀ ॥**

ਅਸਨਿ ਆਸ ਗੋਪਾਲ ਕੀ ਬਹੀਐ ਨਾਹਿ ਵਿਸਾਰਿ॥ ਪਿਰੁ ਰੀਸਾਲੂ ਸਾਂਝ ਵਾਂ ਕਿਆ ਚਾਤ੍ ਗਵਾਰਿ॥
ਜੋ ਪਿਰ ਭਾਣੀ ਸਾ ਭਲੀ ਸਾਈ ਸੁੰਦਰ ਨਾਰਿ[5]॥ ਪੁਛੁ ਤਿਨਾ ਨੂੰ ਚਲਿ ਕੈ ਸਖੀਏ ਦੇਹੁ ਵੀਚਾਰਿ॥
ਪਿਰੁ ਰੀਸਾਲੂਕਿਉ ਮਿਲੈ ਕੀਤੇ ਕਿਤੁ ਸੀਗਾਰੁ॥ ਕਿਨੀ ਗੁਣੀ ਪ੍ਰਭ ਰਾਵਦਾ[6] ਛਡੇ ਕਿਤੇ ਵਿਕਾਰਿ॥
ਜਿਨਾ ਭਾਣੇ ਮੰਨਿਆ ਤਿਨਿ ਸੰਗਿ ਪਿਰੁ ਕਾ ਪਿਆਰੁ॥ ਦਰਬਾਰੀ ਸਦ ਬਲਿਹਾਰਣੇ ਮਿਲਿਆ ਜਿਨਾ ਭਤਾਰੁ॥੭॥

**ਸਲੋਕ ॥**

ਕ੍ਰਿਤਿ ਮਿਟਾਇਆ ਨ ਮਿਟੈ ਜੋ ਲਿਖਿਆ ਲਿਲਾਰ[7]॥
ਦਰਬਾਰੀ ਭਾਣੇ ਖਸਮ ਦੇ ਏਹੁ ਜੰਤ੍ ਬੋਲਣਹਾਰੁ॥ ੧॥

**ਪਉੜੀ ॥**

ਕਤਕ ਕਾਹੇ ਡੋਲਤਾ ਪ੍ਰਭ ਕੀਤਾ ਵਰਤੈ॥ ਸੋਈ ਹੋਵਣਹਾਰੁ ਕੈ ਕੀਆ ਧੁਰ ਕਰਤੈ॥
ਜਿਨਾ ਨਾਮੁ ਵਿਸਾਰਿਆ ਸੇ ਦੋਜਕ ਮਰਤੈ॥ ਜਿਨ ਜਨ ਹਰਿ ਹਰਿ ਧਿਆਇਆ ਸੇ ਭੈਜਲੁ ਬਿਖੁ[8] ਤਰਤੈ॥
ਹਰਖੁ ਸੋਗੁ ਚਿੰਤਾ ਨਹੀਂ ਬਿਖੁ ਅੰਮ੍ਰਿਤੁ ਇਕ ਸਰਤੈ॥ ਕੰਚਨੁ ਲੋਹੁ ਬਰਾਬਰੀ ਸੁਖੁ ਦੁਖੁ ਪਰਹਰਤੈ[9]॥
ਤਿਨ ਸਰਨਾਈ ਪਉ ਮਰਨਾ ਜਿਨ ਤੇ ਜਮੁ ਡਰਤੈ॥ ਦਰਬਾਰੀ ਆਇਆ ਤਿਨ ਕਾ ਸਫਲੁ ਹੈ ਜੋ ਪੰਜਾ ਸੰਗਿ ਲਰਤੈ[10]॥੮॥

**ਸਲੋਕ ॥**

ਮੰਘਰ ਮਾਧਵ[11] ਮੀਤ ਕਉ ਮਨ ਮਹਿ ਰਖੁ ਹਿਝਾਰਿ॥
ਦਰਬਾਰੀ ਕਰਹੁ ਕਲਾਣ[12] ਨਿਤਿ ਮਤੁ ਸੁਣਿ ਲਏ ਪੁਕਾਰਿ॥ ੧॥

**ਪਉੜੀ ॥**

ਮੰਘਰ ਮਨੁ ਮਲੀਣੁ ਭਇਆ ਮਾਇਆ ਮਹਿ ਮਿਲਿਆ॥ ਪਰਮੇਸੁਰੁ ਨਹੀਂ ਚੇਤਿਓ ਅਨ ਸੁਆਦੀ ਹਿਲਿਆ॥
ਪੂੰਜੀ ਪੰਜਾ ਹਿਰਿ[13] ਲਈ ਠਲਾ[14] ਉਠਿ ਚਲਿਆ॥ ਦਰਗਹ ਲੇਖੇ ਮੰਗਿਐ ਨ ਚਲੈ ਛਲੁ ਵਲਿਆ॥
ਜੇਹੇ ਕਰਮ ਕਮਾਂਵਦਾ ਤੇਹੇ ਹੀ ਫਲਿਆ॥ ਕੀਤਾ ਪਾਇਨਿ ਆਪਣਾ ਜਮਦੂਤੀ ਦਲਿਆ[15]॥
230ਅ ਫਿਰਿ ਪਾਛੇ ਪਛਤਾਵਸੀ ਮੈ ਮਾਇਆ ਛਲਿਆ॥ ਦਰਬਾਰੀ ਕਰਮ ਕਿਰਤਿ ਕਾ/ ਲਿਖਿਆ ਸੋ ਮੂਲ ਨ ਟਲਿਆ॥੯॥

**ਸਲੋਕ ॥**

ਪੋਖਤ[16] ਸਗਲੀ ਸ੍ਰਿਸਟਿ ਕਉ ਸਭ ਸਿਰਿ ਏਕੁ ਦਤਾਰੁ॥
ਦਰਬਾਰੀ ਤੇਰੀ ਸਰਨਿ ਹੈ ਰਾਖਹੁ ਕ੍ਰਿਪਾ ਧਾਰਿ॥ ੧॥

**ਪਉੜੀ ॥**

ਪੋਖ[17] ਪਾਲਾ ਪਾਪੁ ਹੈ ਓਢਰੁ[18] ਸਰਨਾਈ॥ ਪਾਪ ਬਿਨਾਸਨੁ ਨਾਮੁ ਇਕੁ ਅਗਿ ਈਂਧਨਿ[19] ਨਿਆਂਈ॥
ਭੇਦੁ ਬਤਾਇਆ ਸਤਿਗੁਰੂ ਲਾਗਹੁ ਤਿਸੁ ਪਾਈ॥ ਗੁਰ ਕ੍ਰਿਪਾ ਤੇ ਸਾਂਤਿ ਸੁਖੁ ਸਭਿ ਤ੍ਰਿਖਾ[20] ਬੁਝਾਈ॥
ਮਨ ਤੇ ਛਡੁ ਅਪਾਇਣੋਂ[21] ਸਿਵ ਖਿਮਾਂ ਹੰਢਾਈ॥ ਦੁਨੀਆ ਦੂਰ ਕਰੁ ਦੁਖੁ ਲਗੇ ਨ ਭਾਈ॥
ਸਗਲ ਪ੍ਰਾਛਤਿ[22] ਜਾਂਹਿ ਲਹਿ ਦਰ ਸੋਭਾ ਪਾਈ॥ ਦਰਬਾਰੀ ਕਾਢਹੁ ਕੂਪ[23] ਤੇ ਨਿਜ ਨਾਥ ਗੁਸਾਂਈ॥ ੧੦॥

---

1. ਬੱਦਲ 2. ਹੋ (ਥੀਅ) ਜਾਹ 3. ਅੱਸੂ ਮਹੀਨਾ 4. ਪਤੀ ਪ੍ਰਭੂ 5. ਉੱਤਮ ਭਗਤ 6. ਜਪਦਾ 7. ਲਲਾਰੀ ਭਾਵ ਪ੍ਰਭੂ 8. ਜ਼ਹਿਰ (ਬਿਖ) ਰੂਪੀ ਸੰਸਾਰ 9. ਛੱਡ ਗਏ 10. ਲੜਦੇ ਹਨ 11. ਪ੍ਰਭੂ 12. ਉਸਤਤਿ 13. ਖੋਹ ਲਈ 14. ਖਾਲੀ ਹੋ ਕੇ 15. ਦਲ ਦਿੱਤਾ ਭਾਵ ਪੀਸ ਦਿੱਤਾ 16. ਭੋਜਨ ਦੇਣਾ ਅਥਵਾ ਪਾਲਣਾ 17. ਪੋਹ ਦਾ ਮਹੀਨਾ 18. ਓਢ ਲੈ, ਲੈ ਲੈ 19. ਬਾਲਣ 20. ਤ੍ਰੇਹ, ਤ੍ਰਿਸ਼ਨਾ 21. ਹਉਮੈ, ਖੁਦਗਰਜੀ 22. ਪਾਪ 23. ਸੰਸਾਰ ਰੂਪੀ ਖੂਹ

**ਸਲੋਕ ॥**

ਮਾਘ ਮਹਾਂਰਸੁ ਚਾਖੀਐ ਮੁਖ ਪਾਵਨੁ ਸੁਖ ਦੇਹਿ॥ ਦਰਬਾਰੀ ਜਨਮੁ ਪਦਾਰਥੁ ਜੀਤੀਐ ਜਗ ਮਹਿ ਲਾਹਾ ਲੇਹਿ॥੧॥

**ਪਉੜੀ ॥**

ਮਾਘ ਮਹਾਂਮਲੁ ਉਤਰੇ ਜੇ ਸਤਿਗੁਰ ਸਰਨਾਵਹਿ॥ ਮਨੁ ਤਨੁ ਸੀਤਲੁ ਤਾ ਥੀਐ ਹਰਿਨਾਮੁ ਧਿਆਵਹਿ॥
ਪਾਹੁ ਸਰਨਿ ਪਾਰਬ੍ਰਹਮ ਕੀ ਨਾ ਆਵਹਿ ਜਾਵਹਿ॥ ਪੰਚਿ ਦੂਤਿ ਜਿਣਿ[1] ਨਾ ਸਕਹਿ ਅਨਿਦਿਨੁ ਗੁਣ ਗਾਵਹਿ॥
ਸਚ ਪੂੰਜੀ ਸੰਚੀਐ[2] ਸਚੁ ਲਾਹਾ ਪਾਵਹਿ॥ ਛਡਿ ਵਡਤਣੁ ਨਿਵਿ ਚਲਹਿ ਭਉਜਲੁ ਤਰ ਜਾਵਹਿ॥
ਬਿਖਿਆ[3] ਲਾਲਚਿ ਲਗਿ ਕੈ ਕਿਉ ਜਨਮ ਗਵਾਵਹਿ॥ ਦਰਬਾਰੀ ਪ੍ਰਭ ਕੈ ਨਾਮ ਬਿਨੁ ਦਰਿ ਥਾਉਂ ਨ ਪਾਵਹਿ॥੧੧॥

**ਸਲੋਕ ॥**

ਫਲ ਲਾਗਹਿ ਫੁਲ ਗਿਰਿ ਪਰਹਿ ਗਿਆਨ ਲੀਏ ਕਰਤੂਤਿ॥
ਘ੍ਰਿਤਿ ਲੀਏ ਜਿਉ ਦਧ[4] ਮਥੇ[5] ਧਾਗੇ ਕਾਰਣਿ ਸੂਤਿ॥ ੧॥

**ਪਉੜੀ ॥**

ਫਲਗੁਣ ਫਲ ਹਰਿ ਨਾਮੁ ਰਸੁ ਜਿਸੁ ਕਰਨਾ ਕਰਿ ਦੇਇ॥ ਸਾਧ ਸੰਗਿ ਮਿਲਿ ਪਾਈਐ ਹਰਿ ਹਰਿ ਰਿਦੈ ਧਰੇਇ॥
ਸਾਧ ਬਚਨੁ ਮਨ ਠਾਹਰੇ ਤਬ ਨਾਮੁ ਰਸਾਇਣੁ ਲੇਇ॥ ਸਾਧ ਸੰਗਿ ਹਰਿ ਸਿਮਰੀਏ ਸਫਲਿਓ ਆਇ ਸੇਇ॥
ਸੰਤ ਰੇਣੁ[6] ਜਿਸੁ ਮੁਖਿ ਲਗੇ ਤਿਸੁ ਜਮੁ ਕਹਾ ਕਰੇਇ॥ ਲੇਖਾ ਕੋਇ ਨ ਪੁਛਈ ਜੋ ਸਾਧੂਸੰਗਿ ਮਿਲੇਇ॥
ਜਨਮ ਜਨਮ ਕੀ ਮਲੁ ਗਈ ਮਿਲਿ ਸਾਧੂ ਸਫਲ ਭਏ॥ ਦਰਬਾਰੀ ਸਾਧੂ ਸਰਨਿ ਗਹੁ ਜਮ ਵਸਿ ਨਾਹਿ ਪਰੇਇ॥ ੧੨॥

**ਸਲੋਕ ॥**

ਬਾਰਹੀ[7] ਪ੍ਰਭੁ ਧਿਆਈਐ ਜਿਨਿ ਦੀਆ ਮਾਨਸ ਦੇਹੁ॥
ਦਰਬਾਰੀ ਉਤਪਤਿ ਕਰਿ ਪ੍ਰਤਿਪਾਲਦਾ ਨਾਉ ਤਿਸੇ ਦਾ ਲੇਹੁ॥ ੧॥

**ਪਉੜੀ ॥**

ਹਰਿ ਹਰਿ ਨਾਮ ਧਿਆਈਐ ਛਿਅ ਰੁਤੀ ਬਾਰਹ ਮਾਸਿ॥
231.ੳ ਜਮਕੰਕ / ਰ ਨਾਹਨ ਪੁਛਈ ਹੋਹੁ ਦਾਸਨ ਕੋ ਦਾਸੁ॥
ਜਿਨਾ ਜਪਿਆ ਸਚੁ ਨਾਮੁ ਗਲਿ ਪਵੈ ਨ ਜਮ ਕੀ ਫਾਸ॥
ਤਿਨ ਸਰਨਾਈ ਸੇ ਪਵਹਿ ਜਿਨ ਕੈ ਭਾਗ ਮਥਾਸਿ[8]॥
ਹਮ ਪਾਪੀ ਹਮ ਕੂੜਿਆਰ ਹਰਿ ਪ੍ਰਭ ਸੁਣਿ ਅਰਦਾਸਿ॥
ਨਾਨਕ ਪੰਥੀ ਗਾਂਵਦਾ ਅਹਿਨਿਸਿ ਪ੍ਰਭ ਗੁਣਤਾਸਿ[9]॥
ਦਰਬਾਰੀ ਕਉ ਹੋਰੁ ਥਾਂਉ ਨਾਂਹਿ ਇਕਿ ਪ੍ਰਭ ਤੇਰੀ ਆਸਿ॥ ੧੩॥ ੧॥

**ੴ ਸਤਿਗੁਰੂ ਬਾਬਾ ਨਾਨਕੁ ॥**

**ਅਭੇ ਰਾਮ ਪਰਸਾਦਿ॥ ਰਾਗੁ ਮਾਝ ਕੀ ਵਾਰ ਸਲੋਕਾ ਨਾਲਿ॥**

**ਸਲੋਕੁ॥**

ਗੁਰੂ ਦਾਤਾ ਗੁਰੂ ਦੇਣਹਾਰੁ ਗੁਰੁ ਤੀਰਥੁ ਦਰੀਆਉ॥ ਸੁਖ ਸਾਗਰ ਹੈ ਸਤਿਗੁਰੂ ਜਿਸੁ ਮਿਲਿ ਜਪੀਐ ਨਾਉਂ॥
ਪਾਰਸ ਚੰਦਨ ਤੇ ਅਧਿਕ ਸਤਿਗੁਰ ਵੈਦੁ ਸੁਜਾਣੁ॥ ਗੁਰੁ ਦੀਪਕੁ ਤ੍ਰਿਹ ਲੋਕ ਪਤਿ ਸਤਿਗੁਰੁ ਜਾਣੀਜਾਣੁ॥
ਭੈਜਲ ਕਾ ਖੇਵਟੁ ਗੁਰੂ ਪਾਰਉ ਤਾਰਨਹਾਰ॥ ਸਤਿਗੁਰੁ ਸਚਾ ਪਾਤਿਸਾਹੁ ਦਰਬਾਰੀ ਸਦ ਬਲਿਹਾਰੁ॥ ੧॥
ਗੁਰੁ ਕ੍ਰਿਪਾ ਤੇ ਪਾਈਐ ਸਾਧ ਜਨਾ ਕਾ ਸੰਗੁ॥ ਸਤਿਗੁਰ ਕ੍ਰਿਪਾ ਜੇ ਕਰੇ ਤਾ ਲਾਗੇ ਹਰਿ ਸਉ ਰੰਗੁ॥
ਗੁਰੁ ਕਿਰਪਾ ਤੇ ਹੋਵਈ ਨਾਮੁ ਦਾਨੁ ਇਸਨਾਨੁ॥ ਦਰਬਾਰੀ ਗੁਰਮੁਖਿ ਪਾਈਐ ਹਰਿ ਦਰਗਹ ਪਤਿ ਮਾਨ॥ ੨॥

---

1. ਜਿੱਤ 2. ਇਕਤ੍ ਕਰੀਏ 3. ਸੰਸਾਰ ਰੂਪੀ ਜ਼ਹਿਰ ਦੇ 4. ਦੁੱਧ 5. ਰਿੜਕਣਾ 6. ਸੰਤਾਂ ਦੀ ਚਰਨਧੂੜੀ 7. ਬਾਰਾਂ ਮਹੀਨੇ ਹੀ 8. ਉੱਤਮ ਭਾਗ 9. ਮਾਲਕ

**ਪਉੜੀ ॥**

ਤੂ ਕਰਤਾ ਕਰਨੈਹਾਰੁ ਹੈ ਸਭਿ ਸ੍ਰਿਸਟਿ ਉਪਾਈ॥ ਰੰਗ ਰੂਪ ਬਹੁ ਭਾਤਿ ਕਰਿ ਪ੍ਰਭ ਬਣਤਿ ਬਣਾਈ॥
ਆਪੇ ਸਭੁ ਜਗੁ ਸਾਜਿ ਕੈ ਸਭਿ ਧੰਧੇ ਲਾਈ॥ ਜੋ ਕੀਤੀ ਕਰਤਾਰ ਆਪਿ ਜਗ ਵਰਤੇ ਸਾਈ॥
ਆਗਿਆ ਅੰਦਰਿ ਵਰਤਨੀ ਸਭਿ ਲੋਗ ਲੁਗਾਈ॥ ਤ੍ਰਿਣ ਤੇ ਕਰਦਾ ਮੇਰੁ[1] ਆਪਿ ਮੇਰਹੁ ਫਿਰਿ ਰਾਈ[2]॥ ੧॥

**ਸਲੋਕ ॥**

ਮਾਝਿ ਮਿਹਰਿ ਜਾ ਕੈ ਵਸੈ ਮੇਰ ਤੇਰ ਜਾਇ ਛੂਟਿ॥ ਅਗਿਆਨੁ ਤਿਮਰ[3] ਤਾ ਕਉ ਤਜੈ ਭਰਮੁ ਜਾਇ ਜਿਸ ਫੂਟਿ॥
ਗੁਰੁ ਪੂਰੇ ਕਉ ਜੋ ਮਿਲੈ ਮੋਹ ਮਾਇਆ ਤੇ ਤੂਟਿ॥ ਨਾਮ ਖਜਾਨਾ ਰਬਿ ਦਾ ਜਿਉ ਭਾਵੈ ਤਿਉ ਲੂਟਿ॥
ਓਹ ਦਰਗਹ ਵੰਞਨਿ ਸਾਬਤੇ ਜੋ ਲੇਹਿ ਪ੍ਰੇਮ ਕੇ ਘੂਟਿ[4]॥
ਦਰਬਾਰੀ ਜੋ ਰਤੇ ਰੰਗਿ ਰਾਮ ਕੇ ਪਾਪ ਦੂਖ ਗਏ ਖੂਟਿ॥੧॥
ਹਰਿ ਹਰਿ ਹਰਿ ਆਰਾਧੀਐ ਅਹਿਨਿਸ ਹਿਰਦੈ ਮਾਝਿ॥ ਰਾਮ ਨਾਮ ਕੈ ਸਿਮਰਨੈ ਉਤਰੇ ਤ੍ਰਿਸਨਾ ਦਾਝਿ[5]॥
231.ਅ / ਸਭਨਾ ਸਿਰਿ ਪ੍ਰਭੁ ਤੂਧਣੀ ਸਭਨਾਂ ਕੇਰੀ ਸਾਂਝਿ॥ ਰਾਮ ਨਾਮ ਬਿਨੁ ਕਰਮ ਜੋ ਹੀਜ[6] ਜਨਿਉ ਭਈ ਬਾਂਝਿ॥
ਦਰਬਾਰੀ ਸਿਮਰਨੁ ਸਾਰੁ ਹੈ ਸਿਮਰੁ ਸਬਾਹੀ ਸਾਂਝਿ॥ ੨॥

**ਪਉੜੀ ॥**

ਨਿਆਂਉ ਨਿਰੰਜਨ ਕਾ ਭਲਾ ਅਨਿਆਂਉ ਨ ਭੋਰਾ॥ ਦੂਸਰੁ ਹੋਵੈ ਕਰਨਹਾਰੁ ਤਾ ਕਰੀਐ ਝੋਰਾ[7]॥
ਸਭਨਾ ਸਾਂਝਾ ਪਾਰਬ੍ਰਹਮੁ ਸਭਨਾ ਦਾ ਧੋਰਾ[8]॥ ਸਭਿ ਕੋ ਤੇਰੇ ਵੱਸਿ ਹੈ ਜਿਉ ਗੁੱਡੀ ਡੋਰਾ[9]॥
ਸਾਧ ਨਿਵਾਜੇ ਪਾਰਬ੍ਰਹਮ ਤਿਲ ਪੀੜੇ ਚੋਰਾ[10]॥ ਸਾਹਿਬ ਸੇਤੀ ਜੋਦੜੀ ਜਿਨਿ[11] ਚਲੈ ਜੋਰਾ॥ ੨॥

**ਸਲੋਕ ॥**

ਮਾਝਿ ਮਿਹਰਿ ਜਾ ਕੇ ਵਸੈ ਸਿਦਕੁ ਸਾਬਤੁ ਈਮਾਨੁ॥ ਖਾਇ ਹਲਾਲੁ ਹਰਾਮੁ ਤਜਿ ਤਾ ਹੋਵੈ ਮੁਸਲਮਾਨੁ॥
ਖੁਦੀ ਖੋਇ[12] ਦਿਲੁ ਮੋਮੁ ਹੋਇ ਜਪੈ ਸਦਾ ਰਹਿਮਾਨੁ॥ ਸਚ ਸਰੀਅਤਿ[13] ਮਹਿ ਰਹੈ ਤ੍ਰਾਹੇ ਕੁਫਰੁ ਸੈਤਾਨ॥
ਏਵੈ ਲਿਖਿਆ ਦੇਖ ਲੈ ਖੋਲਿ ਕਿਤਾਬ ਕੁਰਾਨੁ॥ ਲਿਖਿਆ ਰਸੂਲ ਹਦੀਸ[14] ਮਹਿ ਦਰਬਾਰੀ ਸੋ ਪਰਵਾਨੁ॥੧॥
ਦਇਆ ਧਰਮੁ ਸੰਤੋਖੁ ਸਚੁ ਨਾਮੁ ਦਾਨੁ ਇਸਨਾਨੁ॥ ਘਟਿ ਘਟਿ ਵੇਖੇ ਵਾਸਦੇਉ[15] ਏਹੁ ਪੂਰਨ ਬ੍ਰਹਮ ਗਿਆਨ॥
ਗੁਰਮਤਿ ਭਜਿ ਦੁਰਮਤਿ ਤਜੈ[16] ਦਰਗਹ ਪਾਵੈ ਮਾਨੁ॥ ਏਤੇ ਲਛਣ ਜਾਸੁ ਮਹਿ ਸੋ ਹਿੰਦੂ ਪਰਵਾਨੁ॥
ਦਰਬਾਰੀ ਕਰਨੀ ਬਾਹਰਾ ਦੁਇ[17] ਦਰਗਹ ਹੈਰਾਨੁ॥ ੨॥

**ਪਉੜੀ ॥**

ਪੰਜ ਨਿਵਾਜਾ[18] ਏਹੁ ਹੈ ਪੰਜੇ ਵਸਿ ਕਰੀਐ॥ ਰੋਜੇ ਤੀਹੇ[19] ਸਿਦਕ ਮਹਿ ਸਾਬੂਰੀ ਧਰੀਐ॥
ਬਹੁਹੁ ਮਸੀਤੀ ਮਿਹਰ ਦੀ ਮਨ ਅਜਰੁ[20] ਜਰੀਐ॥ ਹੋਹੁ ਹਲਾਲੀ ਹਕੁ ਸਚੁ ਅਨਹਕਹੁ[21] ਡਰੀਐ॥
ਸਚੁ ਵਿਹਾਝੁ ਵਿਹਾਝੀਐ ਤਉ ਭਉਜਲ ਤਰੀਐ॥ ੩॥

**ਸਲੋਕ ॥**

ਸਚੁ ਬਿਨਾ ਸੀਝੈ[22] ਨਹੀ ਸੰਜਮ ਕਰਕੇ ਅਨੇਕ॥ ਦਰਬਾਰੀ ਕਹਿੰਦੇ ਬੇਦ ਸਾਧ ਲਖਾ ਦੀ ਗਲ ਏਕ॥੧॥
ਸਿਰਿ ਸਉਪੇ[23] ਬਿਨੁ ਕਾਰਜੁ ਨ ਸਰੇ ਮਤਬਲੁ ਸਿਰਿ ਤੇ ਪਾਰਿ॥
ਦਰਬਾਰੀ ਦਿਲ ਦਿਤੇ ਬਿਨਾ ਸਭ ਹੀ ਖਲੇ ਉਰਾਰਿ॥ ੨॥

**ਪਉੜੀ ॥**

ਵਣਜੁ ਕਰਹੁ ਵਣਜਾਰਿਹੋ ਸਭੁ ਸਚੁ ਵਿਹਾਝੋ[24]॥ ਇਕਸ ਕਿਸੇ ਦਾ ਨਾਂਹਿ ਸਚੁ ਸਭਨਾ ਦਾ ਸਾਝੋ॥
ਦਰਗਹ ਢੋਈ ਨ ਲਹੈ ਸਚ ਸਿਮਰਨ ਬਾਝੋ[25]॥ ਰਾਮ ਨਾਮੁ ਸਿਮਰੇ ਬਿਨਾ ਪੈ ਦੋਜਕ ਦਾਝੋ[26]॥
ਜਿਨ ਜਨ ਸਤਿਗੁਰੁ ਭੇਟਿਆ ਪਾਇਆ ਮਝ ਮਾਝੋ॥ ੪॥

---

1. ਤੀਲੇ (ਤ੍ਰਿਣ) ਤੋਂ ਪਰਬਤ 2. ਸਰ੍ਹੋਂ ਦੇ ਬੀਜਾਂ ਵਰਗੇ ਬੀਜਾਂ ਵਾਲੀ ਇਕ ਜਿਨਸ 3. ਅੰਧੇਰਾ 4. ਘੁੱਟ 5. ਸੜ ਕੇ ਜਾਂ ਦੱਝ ਕੇ 6. ਹਿਜੜਾ 7. ਅਫਸੋਸ 8. ਧੁਰਾ 9. ਡੋਰ ਦੇ ਅਧੀਨ ਪਤੰਗ (ਗੁੱਡੀ) 10. ਚੋਰਾਂ ਨੂੰ 11. ਨਹੀਂ 12. ਹਉਮੈ ਗੁਆ ਕੇ 13. ਸ਼ਰਾਅ ਵਿੱਚ ਧਰਮ ਦੇ ਨਿਯਮਾਂ ਅੰਦਰ 14. ਉਹ ਪੁਸਤਕ ਜਿਸ ਵਿੱਚ ਮੁਹੰਮਦ ਸਾਹਿਬ ਦੇ ਕਥਨ ਆਚਰਣ ਅਤੇ ਧਰਮ ਸੰਬੰਧੀ ਗਿਆਨ ਹੈ 15. ਪ੍ਰਭੂ 16. ਬੁਰੀ ਮੱਤ ਨੂੰ ਤਿਆਗ ਦੇਹ 17. ਹਿੰਦੂ ਅਤੇ ਮੁਸਲਮਾਨ 18. ਨਿਮਾਜ ਵੇਖੋ ਅੰਤਿਕਾ-II 19. ਤੀਹ ਰੋਜ਼ੇ 20. ਨਾ ਜਰੀ ਜਾਣ ਵਾਲੀ ਸਹਿਣ ਕਰੀਏ ਭਾਵ ਨਿਮਰਤਾ ਧਾਰੀਏ 21. ਜਿਸ ਤੇ ਹੱਕ ਨਾ ਹੋਵੇ 22. ਸ਼ੁੱਧਤਾ 23. ਭੇਟ ਕੀਤੇ ਬਿਨਾ 24. ਸੱਚ ਦਾ ਵਾਪਾਰ 25. ਬਗੈਰ 26. ਦੱਝਣਾ ਅਥਵਾ ਬਲਣਾ

232.ੳ /**ਸਲੋਕ** ॥

ਆਕਲਿ[1] ਏਹਿ ਨ ਆਖੀਅਹਿ ਜੋ ਵਲਿ ਛਲਿ ਜਾਣਹਿ ਢੇਰੁ॥ ਨਾਟਕ ਚੇਟਕ ਬਹੁ ਘਣੇ ਜਾਣੇ ਫੇਰੁ ਕੁਫੇਰੁ॥
ਆਕਲਿ ਏਹ ਨ ਆਖੀਅਹਿ ਜੀਤਹਿ ਝਗੜਾ ਬਾਦਿ[2]॥ ਆਕਲਿ ਏਹ ਨ ਆਖੀਅਹਿ ਜੋ ਜਾਣੇ ਸਭੇ ਸਾਦ॥
ਦਰਬਾਰੀ ਹਰਿ ਕੇ ਨਾਮ ਬਿਨੁ ਸਭੇ ਅਕਲਾ ਬਾਦਿ[3]॥ ੧॥
ਆਕਲਿ ਸੇਈ ਆਖੀਅਹਿ ਗੁਰ ਬੁਝ[4] ਵਿਹਾਝਹਿ ਸਚੁ॥ ਆਕਲਿ ਸੇਈ ਆਖੀਅਹਿ ਜੋ ਜਾਨਿ ਤਿਆਗਹਿ ਕਚੁ[5]॥
ਸੇਈ ਆਕਲਿ ਆਖੀਐ ਜੋ ਲਾਗਹਿ ਸਾਧੂਸੇਵਾ॥ ਸੇਈ ਆਕਲਿ ਆਖੀਅਹਿ ਜੋ ਸਿਮਰਹਿ ਅਲਖ ਅਭੇਵਾ॥
ਸੇਈ ਆਕਲਿ ਆਖੀਅਹਿ ਜੋ ਜੀਤਹਿ ਪੰਚ ਪੰਚੀਸ॥ ਸੇਈ ਆਕਲਿ ਆਖੀਅਹਿ ਜੋ ਬਿਸਵੇ ਹੋਇ ਅਕੀਸ[6]॥
ਸੇ ਭੀ ਆਕਲਿ ਆਖੀਅਹਿ ਜੋ ਦੈਆ ਹੰਢਾਵਹਿ ਚੀਤਿ॥ ਸੇ ਭੀ ਆਕਲਿ ਆਖੀਅਹਿ ਜੋ ਖੋਇ ਭਰਮ ਕੀ ਭੀਤਿ[7]॥
ਸੇਈ ਆਕਲਿ ਆਖੀਅਹਿ ਜੋ ਜਾਣਹਿ ਸੱਤਿ ਅਸੱਤਿ[8]॥ ਦਰਬਾਰੀ ਐਸੇ ਅਕਲਿਵੰਦ ਜਨਮ ਨ ਆਵਹਿ ਵੱਤਿ[9]॥੨॥

**ਪਉੜੀ** ॥

ਪ੍ਰਭ ਸਭਾ ਸ੍ਰਿਸਟਿ[10] ਉਪਾਇ ਕੈ ਲੇਖੇ ਵਿਚ ਆਂਦੀ॥ ਲਖ ਚੌਰਾਸੀਹ ਮੇਦਨੀ[11] ਸਭਿ ਦਿਤਾ ਖਾਂਦੀ॥
ਜੇਹੀ ਜੇਹੀ ਜੂਨਿ ਜਾਤਿ ਵੰਡਿ ਦੇਂਦਾ ਛਾਂਦੀ[12]॥ ਰਾਮੁ ਜਪਹਿ ਸੇ ਉਬਰੇ ਹੋਰੁ ਜਮ ਕੀ ਕਾਂਦੀ[13]॥
ਹਥਿ ਮਰੋੜਹਿ ਸਿਰ ਧੁਨਹਿ ਕਹਿੰਦੇ ਜਾਂਹਿ ਜਾਂਦੀ[14]॥ ੫॥

**ਸਲੋਕ** ॥

ਜਾਣੈ ਚੌਦਹ ਵਿਦਿਆ[15] ਬਹੁ ਚਤੁਰੁ ਸਿਆਣਾ ਹੋਇ॥ ਹੁੰਨਰ ਸਭੇ ਸਿਖਿਆ ਜਾ ਸਮ ਅਉਰੁ ਨ ਕੋਇ॥
ਦਰਬਾਰੀ ਹਰਿ ਕੈ ਭਜਨੁ ਬਿਨੁ ਜਨਮੁ ਜਾਗੁ[16] ਸਭੁ ਖੋਇ॥ ੧॥
ਚਤ੍ਰ ਸਿਆਣਾ ਸੋਹਣਾ ਉਤਮੁ ਕੁਲ ਮਹਿ ਵਾਸੁ॥ ਜਾਣੇ ਸਭਿ ਹੀ ਹੰਉ ਸਰਾਂ ਓਸਿ ਬੁਝੈ ਨ ਮਨ ਕੀ ਪਿਆਸਿ॥
ਬਿਨਾ ਸੰਤੋਖ ਨਾ ਸੁਖੁ ਹੋਇ ਪੂਰਨ ਹੋਇ ਨ ਆਸ॥ ਦਰਬਾਰੀ ਹਰਿ ਸਿਮਰੇ ਬਿਨਾ ਕਟੇ ਨ ਜਮ ਕੀ ਫਾਸ॥੨॥

**ਪਉੜੀ** ॥

ਸਾਧੂ ਕੇਵਟ[17] ਜਗਤਿ ਮਹਿ ਭਵਤਾਰਨਹਾਰੇ॥ ਰਾਮ ਨਾਮੁ ਜਹਾਜੁ ਕਰਿ ਬਹੁਤੇ ਜੀਅ ਤਾਰੇ॥
ਸੁਖ ਸਾਗਰੁ ਸਾਧੂ ਜਗਤਿ ਮਹਿ ਅਤਿ ਪਤਿਤ[18] ਉਧਾਰੇ॥ ਰਾਰਾ ਮੰਮਾ[19] ਦੁਇ ਲਿਖੇ ਤਾਰ ਪਾਹੁਨ ਭਾਰੇ॥
232.ਅ /ਤਿਨਾ ਪਾਉ ਨ ਖੁਬਈ[20] ਜੋ ਦੁਇ ਅਖਰ ਧਾਰੇ॥ ੬॥

**ਸਲੋਕ** ॥

ਸਾਹਿਬੁ ਸੋ ਸਾਲਾਹੀਐ ਜਿਸੁ ਦਿਤੀ ਮਾਣਸ ਦੇਹਿ॥ ਸਾਹਿਬੁ ਸੋ ਸਾਲਾਹੀਐ ਜਿਸਦੇ ਕਉਤਕਿ ਏਹਿ॥
ਸਾਹਿਬੁ ਸੋ ਸਾਲਾਹੀਐ ਜਿਸੁ ਧਾਰੇ ਖੰਡ ਬ੍ਰਹਮੰਡ॥ ਸਾਹਿਬੁ ਸੋ ਸਾਲਾਹੀਐ ਜੋਤਿ ਜਿਸੈ ਪਰਚੰਡ[21]॥
ਸਾਹਿਬੁ ਸੋ ਸਾਲਾਹੀਐ ਜੋ ਕਰਨਕਾਰਨ ਸਮਰੱਥੁ॥ ਸਾਹਿਬੁ ਸੋ ਸਾਲਾਹੀਐ ਸਭਿ ਊਪਰਿ ਜਾ ਕਾ ਹਥੁ॥
ਸਾਹਿਬੁ ਸੋ ਸਾਲਾਹੀਐ ਸਭਿ ਮਹਿ ਜਾ ਕੀ ਜੋਤਿ॥ ਸਾਹਿਬੁ ਸੋ ਸਾਲਾਹੀਐ ਜੋ ਰਵਿਆ ਓਤਿ ਅਰੁ ਪੋਤਿ[22]॥
ਸਾਹਿਬੁ ਸੋ ਸਾਲਾਹੀਐ ਜੋ ਦੇਂਦਾ ਰਿਜਕੁ ਸੰਬਾਹਿ[23]॥ ਦਰਬਾਰੀ ਐਸੇ ਸਾਹਿਬੈ ਸਾਹਿ ਸਾਹਿ ਸਾਲਾਹਿ॥ ੧॥
ਸੋ ਕਿਉ ਮਨਹੁ ਵਿਸਾਰੀਐ ਜਿਸ ਦਿਤੇ ਪਿੰਡ ਪ੍ਰਾਣ॥ ਸੋ ਕਿਉ ਮਨਹੁ ਵਿਸਾਰੀਐ ਜਿਸੁ ਲਿਖਿਆ ਆਵਣਜਾਣੁ॥
ਸੋ ਕਿਉ ਮਨਹੁ ਵਿਸਾਰੀਐ ਜੋ ਕਰਨਕਰਾਵਨ ਜੋਗੁ॥ ਸੋ ਕਿਉ ਮਨਹੁ ਵਿਸਾਰੀਐ ਜਿਸਦਾ ਕੀਤਾ ਹੋਗੁ॥
ਸੋ ਕਿਉ ਮਨਹੁ ਵਿਸਾਰੀਐ ਜੋ ਕਰਦਾ ਪ੍ਰਤਿਪਾਲ॥ ਜੋ ਕਿਉ ਮਨਹੁ ਵਿਸਾਰੀਐ ਜੋ ਰਾਖੇ ਜੀਅ ਸਮਾਲ॥
ਸੋ ਨਾ ਮਨਹੁ ਵਿਸਾਰੀਐ ਜੋ ਭੰਨੇ ਨਾਹੀਂ ਘਾਲਿ[24]॥ ਦਰਬਾਰੀ ਸਦਾ ਸਮਾਲੀਐ ਦੀਨ ਦਿਆਲੁ ਗੁਪਾਲ॥ ੨॥

---

1. ਅਕਲ ਵਾਲੇ 2. ਝਗੜਾ ਕਰਕੇ 3. ਬਿਨਾ 4. ਪੁੱਛਿ 5. ਦੁਨਿਆਵੀ ਕੂੜ 6. ਇੱਕੀ ਬਿਸਵੇ 7. ਭਰਮ ਦੀ ਕੰਧ 8. ਦੁਨਿਆਵੀ ਸੱਚ ਅਤੇ ਝੂਠ 9. ਦੁਬਾਰਾ 10. ਸਾਰੀ ਦੁਨੀਆ 11. ਚੌਰਾਸੀ ਲੱਖ ਜੂਨ 12. ਛਾਂਦਾ, ਹਿੱਸਾ 13. ਖੁਰਾਕ 14. ਅਫਸੋਸ ਤੇ ਪਛਤਾਵੇ ਵਿੱਚ ਹੱਥ ਮਲਦੇ 15. ਚੌਦਾਂ ਪ੍ਰਕਾਰ ਦੀ ਵਿੱਦਿਆ ਵੇਖੋ ਅੰਤਿਕਾ-2 16. ਜਾਏਗਾ 17. ਖੇਵਟ, ਮਲਾਹ 18. ਪਾਪੀ 19. 'ਰ' ਅਤੇ 'ਮ' ਭਾਵ ਰਾਮ 20. ਖੁਭਦਾ ਨਹੀਂ ਭਾਵ ਨਰਕ ਨੂੰ ਨਹੀਂ ਜਾਂਦਾ 21. ਬਹੁਤ ਤੇਜ਼ 22. ਤਾਣੇ ਅਤੇ ਪੇਟੇ ਜਿਉਂ ਰਮਿਆ 23. ਸਭ ਨੂੰ 24. ਕੀਤੀ ਘਾਲਣਾ ਨੂੰ ਵਿਅਰਥ ਨਹੀਂ ਜਾਣ ਦੇਂਦਾ

**ਪਉੜੀ ॥**

ਨਾਮੁ ਨਿਰੰਜਨੁ ਨਿਰੰਕਾਰੁ ਸੋ ਮੇਰਾ ਸਾਂਈ॥ ਅਲਖੁ ਅਲੇਖੁ[1] ਜੁ ਆਖੀਐ ਗੁਣ ਤਿਸੁ ਦੇ ਗਾਂਈ॥
ਤੂੰ ਪਾਰਬ੍ਰਹਮੁ ਅਪਰੰਪੁਰੋ ਪ੍ਰਭੁ ਦਿਆਲੁ ਗੁਸਾਂਈ॥ ਕਰਿ ਵੇਖੇ ਕੀਤਾ ਆਪਣਾ ਬਾਜੀਗਰ ਨਿਆਈ॥
ਤੁਧੁਹੁ ਬਾਹਰਿ ਕੁਛ ਨਹੀਂ ਸਭੁ ਚਲੈ ਰਜਾਈ॥ ੭॥
ਰਸਨਾ ਰਾਮੁ ਆਰਾਧੀਐ ਸ੍ਵਣ ਗੁਣ ਗੋਪਾਲ॥ ਨੈਨੀ ਕੁਦਰਤਿ ਨਿਰਖੀਐ[2] ਸੰਤ ਚਰਨ ਧਰ ਭਾਲ॥
ਹਥੀ ਸੇਵਾ ਸਾਧ ਕੀ ਬਾਛਹੁ ਸਾਧ ਰਵਾਲ॥ ਦਰਬਾਰੀ ਪਾਈਐ ਪਰਮਗਤਿ ਜੋ ਹੋਵਹਿ ਸਾਧ ਕ੍ਰਿਪਾਲ॥੧॥
ਘਟਿ ਘਟਿ ਵਾਸੀ ਰਾਮੁ ਹੈ ਜਿਉ ਜਲੁ ਧਰਤੀ ਮਾਹਿ॥ ਕਿਤੇ ਨੇੜੇ ਕਿਤੇ ਦੂਰਿ ਹੈ ਖਾਲੀ ਕਾਈ ਨਾਂਹਿ॥
233.ੳ ਜਿਉ ਕਾਸਟਿ ਮਹਿ ਅਗਨਿ ਹੈ ਪੁਹਪ /ਮਹਿ ਜਿਉ ਬਾਸੁ[3]॥ ਕਾਰਜੁ ਕੋਇ ਨ ਸਵਰਈ ਪੂਰਨੁ ਹੋਇ ਨ ਆਸ॥
ਜੁਗਤਿ ਕਰਿ ਜਗਤਿ ਸਉ ਜਲੁ ਅਗਿ ਨੀਕਲੈ[4] ਕਾਰਜੁ ਆਵੇ ਰਾਸ॥
ਤਿਉ ਹਰਿ ਸਭਿ ਮਹਿ ਰਵਿ ਰਹੇ ਗੁਰ ਦਿਖਲਾਈ ਲੋਇ[5]॥
ਦਰਬਾਰੀ ਗੁਰ ਬਿਨੁ ਨਾ ਮਿਲੈ ਹਰਿ ਪ੍ਰਭੁ ਸਾਚਾ ਸੋਇ॥ ੨॥

**ਪਉੜੀ ॥**

ਆਪੇ ਸਭਿ ਬਿਧਿ ਜਾਣਦਾ ਪ੍ਰਭੁ ਅੰਤਰਿਜਾਮੀ॥ ਆਪੇ ਕਰਿ ਕਰਿ ਵੇਖਦਾ ਘਟਿ ਘਟਿ ਕੋ ਗਾਮੀ[6]॥
ਜਿਨਾ ਨਾਮੁ ਵਿਸਾਰਿਆ ਸੇ ਜਮ ਕੀ ਸਾਮੀ॥ ਜਿਨਾ ਸਿਮਰਿਆ ਇਕੁ ਨਾਮੁ ਸੇ ਭਏ ਇਨਾਮੀ॥
ਜੋ ਹਰਿ ਅਰਥਿ[7] ਨ ਬੀਜਦੇ ਸੇ ਜਮ ਕੈ ਦਾਮੀ॥ ੮॥

**ਸਲੋਕ ॥**

ਸਰਨਿ ਤਿਸੈ ਦੀ ਪਾਈਐ ਜੋ ਸਰਨਿ ਸੂਰੁ ਭਗਵਾਨੁ[8]॥ ਓਟਿ ਤਿਸੇ ਕੀ ਲੀਜੀਐ ਜਿਤੁ ਲਗੈ ਨ ਜਮ ਕਾ ਬਾਨੁ[9]॥
ਟੇਕ ਤਿਸੇ ਦੀ ਪਕੜੀਐ ਫਿਰਿ ਹੋਇ ਨ ਆਵਨੁਜਾਨੁ॥ ਦਾਨੁ ਤਿਸੈ ਥੋ ਮੰਗੀਐ ਜੋ ਦੇਇ ਅਭੈ ਪਦੁ[10] ਦਾਨ॥
ਦਰਬਾਰੀ ਸੋ ਪ੍ਰਭੁ ਸਿਮਰੀਐ ਜਿਤੁ ਦਰਗਹ ਪਾਈਐ ਮਾਨੁ॥ ੧॥
ਕਰਤਾ ਸੋ ਸਾਲਾਹੀਐ ਜੋ ਕਰਿ ਕਰਿ ਵੇਖੈ ਆਪਿ॥ ਕੀਤਾ ਜਿਸਦਾ ਨ ਮਿਟੈ ਕਰਿ ਦੇਖੈ ਥਾਪਿ ਉਥਾਪਿ॥
ਦਾਤਾ ਸੋ ਸਾਲਾਹੀਐ ਤ੍ਰਿਹੁਲੋਈ[11] ਜਿਸੁ ਪ੍ਰਤਾਪੁ॥ ਸਭਿਸੇ ਸਿਰਿ ਸਿਰਤਾਜੁ ਜੋ ਦਰਬਾਰੀ ਤਿਸੁ ਜਪੁ ਜਾਪੁ॥੨॥

**ਪਉੜੀ ॥**

ਤੂੰ ਪਾਕੀ ਨਾਂਈ ਪਾਕੁ[12] ਹੈ ਪ੍ਰਭ ਪ੍ਵਦਗਾਰਾ॥ ਤੂ ਪਤਿਤ ਉਧਾਰਨੁ ਪਾਰਬ੍ਰਹਮੁ ਭਗਤਾ ਕਾ ਪਿਆਰਾ॥
ਤੇਰਾ ਅੰਤੁ ਨ ਪਾਰੁ ਹੈ ਤੂ ਬੇਸੁਮਾਰਾ॥ ਸਭਨਾ ਅੰਦਰਿ ਰਵਿ ਰਹਿਆ ਸਭਨਾ ਤੇ ਨਿਆਰਾ ॥
ਤੂੰ ਕਰਨ ਕਾਰਨ ਸਮਰਥੁ ਹੈ ਪ੍ਰਭੁ ਕਰਨੈਹਾਰਾ॥ ਲਖ ਚੌਰਾਸੀਹ ਮੰਗਤੇ ਤੂ ਦੇਵਣਹਾਰਾਂ॥ ੯॥

**ਸਲੋਕ ॥**

ਪੀਰੁ ਸੋਈ ਜੋ ਪੰਜਾ[13] ਮਾਰੇ॥ ਦੁਰਮਤਿ ਦੁਬਿਧਾ ਮਨ ਤੇ ਡਾਰੇ॥
ਹਕੁ ਵਿਗਾਨਾ[14] ਤਕੈ ਨਾਹੀ॥ ਸਿਫਤਿ ਰਬਾਣੀ[15] ਜਿਸੁ ਮਨ ਮਾਹੀ॥
ਲੈ ਮੁਰੀਦ ਕਉ ਮਾਰਗਿ ਪਾਵੈ॥ ਸਰਾ ਸਰਈਅਤਿ[16] ਸੋਧਿ ਦਿਖਾਵੈ॥
ਹਕੁ ਹਕੀਕਤਿ[17] ਕਹਿ ਸਮਝਾਵੈ॥ ਤਰੀਕਤਿ[18] ਤਰਕਿ ਅਨਹੱਕ[19] ਤਜਾਵੈ॥
ਮਾਰਫਤ[20] ਲਾਇ ਕੈ ਮੁਕਤਿ ਪਠਾਵੈ॥ ਐਸਾ ਪੀਰੁ ਪਾਈਐ ਵਡਿਭਾਗਿ॥
ਦਰਬਾਰੀ ਧੋਇ ਉਤਾਰੇ ਦਾਗ॥੧॥
233.ਅ ਸੋ ਮੁਰੀਦ[21] ਹੋਇ / ਮੁਰਦੇ ਨਿਆਂਈ॥ ਕਹੀ ਪੀਰ ਕੀ ਮੰਨਿ ਵਸਾਈ॥
ਆਪਹੁ ਕਛੂਨ ਕੀਤਾ ਜਾਣੈ॥ ਸਾਹਿਬ[22] ਕੈ ਸਮ ਪੀਰੁ ਪਛਾਣੈ॥ ਬੰਦੇ ਦਾ ਬੰਦਾ ਹੋਇ ਰਹੈ॥ ਜਨੁ ਦਰਬਾਰੀ ਸਾਚੀ ਕਹੈ॥੨॥

---

1. ਜੋ ਲੇਖੇ ਵਿੱਚ ਨਹੀਂ 2. ਵੇਖੀਏ 3. ਫੁੱਲ (ਪੁਹਪ ਵਿੱਚ ਖੁਸ਼ਬੋ (ਬਾਸ) 4. ਨਿਕਲ ਜਾਵੇ 5, ਗਿਆਨ ਦਾ ਚਾਨਣ ਕੀਤਾ 6. ਜਾਣਨ ਵਾਲਾ 7. ਪ੍ਰਭੂ ਦੇ ਨਮਿੱਤ 8. ਸਰਨ ਆਏ ਨੂੰ ਸੰਭਾਲਣ ਵਾਲਾ ਸੂਰਮਾ 9. ਤੀਰ 10. ਭੈ ਤੋਂ ਰਹਿਤ ਪਦ, ਅਥਵਾ ਜੀਵਨ ਦਾਨ 11. ਤਿੰਨ ਲੋਕਾਂ ਵਿੱਚ 12. ਪਵਿੱਤਰ 13. ਕਾਮ ਕ੍ਰੋਧ ਆਦਿ 14. ਬੇਗਾਨਾ, ਦੂਸਰੇ ਦਾ 15. ਰੱਬ ਦੀ 16. ਸ਼ਰਾਅ ਧਰਮ ਦੀ ਮਰਯਾਦਾ 17. ਅਸਲੀਅਤ 18. ਅੰਤਹਕਰਣ ਸ਼ੁਧ ਕਰਨ ਦਾ ਤਰੀਕਾ 19. ਨਿਹੱਕ, ਜੋ ਆਪਣਾ ਹੱਕ ਨਹੀਂ 20. ਆਤਮ ਗਿਆਨ 21. ਸੇਵਕ, ਚੇਲਾ 22. ਪਰਮਾਤਮਾ, ਖ਼ੁਦਾ

**ਪਉੜੀ ॥**

ਤੂ ਬੇਪਰਵਾਹੁ ਅਥਾਹੁ ਹੈ ਅਪਰੰਪੁਰੁ ਸੋਈ॥ ਤੂ ਦੀਨ ਦਇਆਲ ਗੁਪਾਲ ਹੈ ਆਪਿ ਕਰਹਿ ਸੁ ਹੋਈ॥
ਤੂ ਕਰਤਾ ਹਰਤਾ ਭਰਨਹਾਰੁ[1] ਹੋਰੁ ਹੋਆ ਨ ਹੋਈ॥ ਤੂੰ ਅਪਰ ਅਪਾਰੁ ਬਿਅੰਤੁ ਹੈ ਅੰਤੁ ਪਾਰੁ ਨ ਕੋਈ॥
ਲਖ ਚੌਰਾਸੀਹ ਮੇਦਨੀ ਤੈ ਸਿਰਜੀ ਗੋਈ॥ ਤੂ ਹੇ ਦਾਤਾ ਦੇਣਹਾਰੁ ਹਥਿ ਤੇਰੇ ਡੋਈ[2]॥
ਸਭਨਾ ਰਿਜਕ ਪਹੁਚਾਇਦਾ ਪ੍ਰਭ ਦੀਪੀ ਲੋਈ[3]॥ ੧੦॥

**ਸਲੋਕ ॥**

ਸੋਈ ਗੁਰੁ ਜੋ ਗਉਰਾ ਭਾਰਾ॥ ਤ੍ਰਾਹਿ ਗੁਬਾਰੀ[4] ਕਰੇ ਉਜਾਰਾ॥
ਸੇਵਕ ਸਗਲੇ ਪਾਇ ਰਾਹਿ ॥ ਸਭਨਾ ਬਖਸੇ ਸਿਫਤਿ ਸਲਾਹਿ॥
ਐਸਾ ਗੁਰੁ ਮੇਲੇ ਕਰਤਾਰੁ॥ ਦਰਬਾਰੀ ਸਤਿਗੁਰੁ ਤੇ ਬਲਿਹਾਰਿ॥੧॥
ਦਰਬਾਰੀ ਦੂਰਿ ਨ ਦੇਖੁ ਘਟਿ ਘਟਿ ਵਾਸੀ ਵਸਿ ਰਹਿਆ॥ ਨਿਕਟਿ ਹਜੂਰੀ ਪੇਖੁ[5] ਸੰਗੇ ਸਭੁ ਕੁਛੁ ਪੇਖਦਾ॥ ੨॥
ਦਰਬਾਰੀ ਦੀਨ ਦਿਆਲਿ ਦੀ ਸਰਨਿ ਪਹਿ ਤਜ ਆਪੁ[6]॥ ਆਧਿ ਬਿਆਧਿ ਉਪਾਧਿ[7] ਜੋ ਬਿਨਸਨਿ ਤੀਨੋ ਤਾਪ॥
ਸੰਤਨ ਕੀ ਧੂਰੀ ਤਰਹੁ ਚਰਨ ਸਾਧ ਕੇ ਚਾਪ[8]॥ ਦਰਬਾਰੀ ਹਰਿ ਕੇ ਜਸ ਜਪੇ ਉਤਰਿ ਜਾਂਹਿ ਸਭ ਪਾਪ॥ ੩॥

**ਪਉੜੀ ॥**

ਅਮਿਰੀਕੁ ਉਬਾਰਿਆ ਪਾਰਬ੍ਰਹਮੁ ਧ੍ਰੂ ਅਟਲੁ ਕਰਾਇਆ॥ ਪੈਜ ਰਖੀ ਪਹਿਲਾਦ ਕੀ ਭਾਭੀਖਨ ਬਖਿਸਾਇਆ॥
ਧ੍ਰੋਪਤਿ ਪੜਦਾ ਢਕਿ ਲੈਆ ਪਾਂਡੇ[9] ਵਡੀਆਇਆ॥ ਬਿਦ੍ਰ ਸੁਦਾਮਾ ਤਾਰਿਆ ਸੁਤਿ ਬਿਪਿ[10] ਕਢਾਇਆ॥
ਗਾਂਇ ਜੀਵਾਈ ਨਾਮਦੇ[11] ਦੇਹੁਰਾ ਫਿਰਿਵਾਇਆ॥ ਆਦਿ ਜੁਗਾਦੀ ਪੈਜਿ ਆਪਿ ਪ੍ਰਭੁ ਰਖਦਾ ਆਇਆ॥ ੧੧॥

**ਸਲੋਕ ॥**

ਕਰੁ ਸਾਹਿਬ ਦੀ ਬੰਦਗੀ ਸੰਤ ਜਨਾ ਕੀ ਸੇਉ[12]॥ ਕਾਮੁ ਕ੍ਰੋਧੁ ਅਰੁ ਲੋਭੁ ਮੋਹੁ ਦਰਬਾਰੀ ਤਜ ਅਹੰਮੇਉ॥ ੧॥
ਕੰਨ ਕਹਾਣੀ ਕਾਨ[13] ਕੀ ਰਸਨ ਰਸਾਇਨੁ ਰਾਮੁ॥ ਵਾਸਦੇਉ[14] ਉਰ ਮੈ ਵਸੈ ਤਿਸ ਕਹਾਂ ਕਰੈਗੋ ਜਾਮ॥
ਦਰਬਾਰੀ ਸਤਿਗੁਰੂ ਬੂਝਿ[15] ਕੈ ਅਨਿਦਿਨ ਸਿਮਰਹੁ ਨਾਮ॥ ੨॥

234.ੳ / **ਪਉੜੀ ॥**

ਤੂ ਪਾਪ ਬਿਨਾਸਨੁ ਪਾਰਬ੍ਰਹਮੁ ਪ੍ਰਭੁ ਅਜ[16] ਅਬਿਨਾਸੀ[17]॥ ਚਰਨ ਕਵਲ ਕੀ ਸੇਵਦਾਰ ਢਿਗ ਕਉਲਾ ਦਾਸੀ[18]॥
ਜੋ ਜਨ ਸਿਮਰਹਿ ਰਾਮ ਨਾਮੁ ਤਿਨ ਕਾਟੀ ਜਮ ਫਾਸੀ॥ ਜਿਨਾ ਨਾਮੁ ਵਿਸਾਰਿਆ ਸੇ ਰਜਤਿ ਜਮ ਖਾਸੀ[19]॥
ਲੇਖਾ ਲਈਅਗੁ ਸਭਸ ਥੋ ਨਾ ਛੁਟਕਣੁ ਹਾਸੀ[20]॥੧੨॥

**ਸਲੋਕ ॥**

ਪਤਿਤ ਉਧਾਰਨੁ ਸੁਣੀਦਾ ਸਚਾ ਸਿਰਜਣਹਾਰੁ॥ ਪਾਕੀ ਨਾਈ ਪਾਕੁ ਤੂਸਚਾ ਪਰਵਰਦਗਾਰੁ॥
ਅੰਮ੍ਰਿਤੁ ਜਿਸੁ ਦਾ ਨਾਮੁ ਹੈ ਜਪ ਪਾਵੈ ਮੋਖੁ ਦੁਆਰੁ॥ ਦਰਬਾਰੀ ਅਨਿਦਿਨੁ ਸਿਮਰੁ ਤੂਜੀਅ ਕਾ ਹੋਇ ਉਧਾਰੁ॥੧॥
ਸੋ ਸੁਰਤਾ[21] ਸੋ ਬੈਸਨੋ ਸੋ ਪੰਡਿਤੁ ਪ੍ਰਬੀਨੁ॥ ਸੋ ਗਿਆਨੀ ਗੁਣਵੰਤ ਸੋ ਜਿਨ ਜਪਿਆ ਅਲਖ ਅਭੀਨੁ[22]॥
ਦੁਖ ਬਿਪਤਾ ਡੋਲੈ ਨਹੀਂ ਸਾਬਤ ਇਕ ਅਕੀਨੁ[23]॥ ਹਰਖ ਸੋਗ ਇਕ ਸਮ ਰਹੈ ਹੋਇ ਨ ਦੀਨੁ ਅਧੀਨੁ॥
ਲੋਗਨ ਸੌ ਫਾਫਾ ਬਾਗਾ[24] ਰਹੈ ਰਾਮ ਲਿਵਲੀਨੁ॥ ਦਰਬਾਰੀ ਦਰਗਹ ਸੁਰਖ਼ਰੂਜਿਨਾ ਇਕੁ ਯਕੀਨੁ॥੨॥

**ਪਉੜੀ ॥**

ਅਕਲ ਕਲਾ ਤੇ ਪਰੇ ਹੈ ਗੋਬਿੰਦੁ ਗੋਪਾਲਾ॥ ਜਪ ਤਪ ਕੀਤੇ ਨ ਮਿਲੇ ਓਹੁ ਦੀਨ ਦਿਆਲਾ॥
ਦੇਸ ਦਿਸੰਤਰਿ ਫਿਰਿ ਰਹੇ ਦੁਖੁ ਸਹੇ ਦੁਖਾਲਾ॥ ਸੋਈ ਪਾਵੈ ਪਾਰਬ੍ਰਹਮੁ ਜਿਸ ਗੁਰ ਕ੍ਰਿਪਾਲਾ॥
ਦਰਬਾਰੀ ਪ੍ਰਭ ਥੋ ਮੰਗ ਤੂ ਸਾਧ ਸੰਤ ਰਵਾਲਾ॥ ੧੩॥

---

1. ਖੋਹ ਲੈਣ ਵਾਲਾ (ਹਰਤਾ) ਅਤੇ ਦੇ ਦੇਣ ਵਾਲਾ 2. ਕੜਛੀ (ਕਾਠ ਦੀ ਜਾਂ ਕਾਠ ਦੀ ਡੰਡੀ ਵਾਲੀ) 3. ਦੀਪਾਂ (ਦੀਪੀ) ਅਤੇ ਲੋਕਾਂ (ਲੋਈ) ਵਿੱਚ 4. ਗੁਬਾਰ ਵਿੱਚ ਭਾਵ ਅੰਧੇਰੇ ਵਿੱਚ 5. ਵੇਖ 6. ਆਪਣਾ ਆਪ ਤਿਆਗ ਦੇਹ 7. ਸਰੀਰੀ ਰੋਗ (ਆਧਿ) ਲੜਾਈ ਝਗੜੇ ਦੇ ਰੋਗ (ਬਿਆਧਿ) ਅਤੇ ਭੂਤ ਪ੍ਰੇਤਾਂ ਦੇ ਰੋਗ (ਉਪਾਧ) ਵੇਖੋ ਅੰਤਿਕਾ-II 8. ਹੱਥਾਂ ਨਾਲ ਦਬਾਉਣ ਦੀ ਕ੍ਰਿਆ 9. ਪਾਂਡੂ ਨੂੰ 10. ਸੰਦੀਪਨ ਦੇ ਪੁੱਤਰ ਨੂੰ ਕ੍ਰਿਸ਼ਨ ਜੀ ਨੇ ਸਮੁੰਦਰੋਂ ਕੱਢ ਲਿਆਂਦਾ 11. ਨਾਮਦੇਵ 12. ਸੇਵਾ 13. ਕ੍ਰਿਸ਼ਨ 14. ਪ੍ਰਭੂ 15. ਪੁੱਛ ਕੇ 16. ਜਨਮ ਤੋਂ ਰਹਿਤ 17. ਮਰਨ ਤੋਂ ਰਹਿਤ 18. ਮਾਇਆ 19. ਜਮ ਦੀ ਖੁਰਾਕ 20. ਛੁੱਟਣਾ ਮਖੌਲ ਨਹੀਂ 21. ਧਰਮ ਗ੍ਰੰਥਾਂ ਅਤੇ ਗੁਰੂ ਦੇ ਵਾਕ ਸ਼ਰਧਾ ਨਾਲ ਸੁਣਨ ਵਾਲਾ 22. ਜੋ ਸੰਸਾਰ ਵਿੱਚ ਭਿੱਜਿਆ (ਭੀਨ) ਨਹੀਂ ਭਾਵ ਨਿਰਲੇਪ 23. ਜੋ ਕਰਮ ਕਰਕੇ ਭੀ ਅਭਿਮਾਨ ਨਾ ਕਰੇ 24. ਨਿਰਲੇਪ ਰਹੇ

**ਸਲੋਕ ॥**

ਜਗਤਿ ਭੋਗ ਸਭਿ ਮਿਥਿਆ[1] ਬਿਖੁ[2] ਸਮ ਜਾਨ ਵਿਸਾਰੁ॥ ਖਾਧਾ ਹੋਸੀ ਸੁਆਹ ਫਿਰਿ ਦੁਖੁ ਪਾਵੈ ਸੰਸਾਰੁ॥
ਨਾਮੁ ਵਿਸਾਰਿ ਸੁਖ ਭੋਗਿਆ ਜਮੁ ਮਾਰੇ ਕਰੇ ਖੁਆਰੁ[3]॥ ਦਰਬਾਰੀ ਸੁਖ ਸਮੂਹ ਏਹੁ ਹਰਿ ਹਰਿ ਹਰਿ ਉਰਧਾਰੁ॥੧॥
ਜਗਤਿ ਭੋਗ ਸਭਿ ਰੋਗ ਹੈ ਸੁਖ ਸਭੇ ਹੀ ਦੂਖ॥ ਸਹੰਸ[4] ਕ੍ਰੋੜੀ ਹੋਇ ਧਨੁ ਕਦੇ ਨ ਉਤਰੇ ਭੂਖ॥
ਰਾਮੁ ਵਿਸਾਰ ਜਹ ਜਹ ਰਚਹਿ ਤਹ ਤਹ ਦੂਖ ਅਪਾਰ॥ ਸੇ ਸਭਿ ਬਿਰਥੇ ਕਾਂਮ ਹੈ ਜੋ ਕੀਚਹਿ[5] ਰਾਮੁ ਵਿਸਾਰ॥
ਦਰਬਾਰੀ ਧ੍ਰਿਗ ਤਿਨਾ ਦਾ ਜੀਵਿਆ ਜਿਨਾ ਮਾਇਆ ਮੋਹ ਪਿਆਰੁ॥ ੨॥

**ਪਉੜੀ ॥**

ਸੋਈ ਸਿਮਰਹੁ ਪਾਰਬ੍ਰਹਮੁ ਜਿਨਿ ਚਲਤੁ ਰਚਾਇਆ॥ ਆਪੇ ਸਭੁ ਕਿਛੁ ਵੇਖਦਾ ਸੱਭੁ ਆਪਿ ਉਪਾਇਆ॥
ਜਿਸਦਾ ਦਿਤਾ ਭੁੰਚਦਾ[6] ਸਭ ਜਗਤੁ ਸਬਾਇਆ॥ ਤੂਹੇ ਦਾਨਾ ਬੀਨਿਆ[7] ਤੈ ਪਤਿਤ ਤਰਾਇਆ॥
ਭਗਤਿ ਵਸਚਲ ਤੇਰਾ ਬਿਰਦੁ ਹੈ ਗੋਬਿੰਦ ਹਰਿ ਰਾਇਆ॥ ੧੪॥

234ਅ / **ਸਲੋਕ ॥**

ਸਾਹਿਬ ਸੇਤੀ ਪ੍ਰੀਤਿ ਕਰੁ ਅਉਰੁ ਤਿਆਗੁ ਬਿਉਹਾਰੁ॥ ਇਕੋ ਆਹਰੁ[8] ਕਰੁ ਮਨਾ ਜਿਤੁ ਪਾਵਹਿ ਮੋਖ ਦੁਆਰੁ॥
ਹੋਰੁ ਕਾਮ ਸਭ ਖਾਮ[9] ਹੈ ਬਿਨਾ ਰਾਮ ਕੈ ਨਾਮ॥ ਅਉਰ ਓਟਿ ਫੋਕਟਿ ਸਭਾ ਬਾਝੁ ਰਾਮ ਕੀ ਸਾਮ[10]॥
ਗੁਰੁ ਬਿਨੁ ਸੁਰਤਿ ਨ ਸੁਧਿ ਬੁਧਿ ਜਿਉ ਕਿ ਸਉਦਾ ਬਿਨੁ ਦਾਮ[11]॥
ਦਰਬਾਰੀ ਜਿਨ ਸੰਤੋਖ ਬਿਨ ਮਿਟੈ ਨਾ ਤ੍ਰਿਸਨਾ ਘਾਮ[12]॥ ੧॥
ਸੋਈ ਭਗਤੁ ਜੋ ਭਗਤਿ ਕਮਾਵੈ॥ ਮਨ ਤੇ ਸੰਸਾ ਸੋਗੁ ਮਿਟਾਵੈ॥
ਪ੍ਰਭ ਕਾ ਭਾਣਾ ਭਲਾ ਸੁਖਾਵੈ॥ ਹਿਕਮਤਿ ਹੁਜਤਿ[13] ਸਗਲ ਤਿਆਗੈ॥
ਸੋਈ ਭਗਤਿ ਸੋਹੈ ਦਰਿ ਆਗੈ॥ ਆਠ ਪਹਰਿ ਨਾਮੁ ਧਿਆਵੈ॥ ਦਰਬਾਰੀ ਸੋਈ ਭਗਤੁ ਜੋ ਪ੍ਰਭ ਕਉ ਭਾਵੈ॥ ੨॥

**ਪਉੜੀ ॥**

ਪੜੀਐ ਨਾਮੁ ਸਲਾਹਿ ਹੋਰਿ ਮਿਥਿਆ ਮਾਨੀਐ॥ ਲਿਖੀਐ ਗੁਣ ਗੋਪਾਲ ਜਗਤੁ ਸਭੁ ਫਾਨੀਐ[14]॥
ਗਾਈਐ ਗੁਣ ਗੋਬਿੰਦ ਚਰਨ ਧਰ ਧਿਆਨੀਐ॥ ਲਿਖਿਆ ਲੇਲਾ ਲਿਲਾਟਿ[15] ਸੋਈ ਸਚੁ ਜਾਨੀਐ॥
ਦੇਖਿ ਚਲਤੁ ਨੈਨ ਭਨੀ[16] ਹੈਰਾਨੀਐ॥ ੧੫॥

**ਸਲੋਕ ॥**

ਸੋਈ ਸਿਧ ਸੋ ਸਾਧਨਾ ਸਾਧੈ॥ ਸੁਮਤਿ ਕੈ ਰੁਸੇ[17] ਦੁਰਮਤਿ ਬਾਧੈ॥
ਸਾਧ ਸੋਈ ਜੋ ਨਾਮੁ ਅਰਾਧੇ॥ ਕਾਮੁ ਕ੍ਰੋਧੁ ਲੋਭੁ ਮੋਹੁ ਜਿਨਿ ਮਾਧੇ[18]॥
ਸੋ ਸੇਵਕੁ ਜੋ ਸੇਵਾ ਕਰੈ॥ ਮਾਣੁ ਮਹਤੁ ਸਮਝਾ ਪਰਹਰੈ[19]॥
ਸੋ ਚਾਕਰੁ ਜੋ ਲੂਣ ਹਲਾਲੀ[20]॥ ਇਤਿਨਿਆ ਟੋਲਾ ਕਾ ਹਰਿ ਪ੍ਰਭ ਵਾਲੀ॥
ਸੋ ਸੰਜੋਗੀ ਜੋ ਜੁਗਤਿ ਪਛਾਣੈ ॥ ਪੰਜੇ ਸਾਧ ਇਕਤਿ ਘਰਿ ਆਣੈ ॥
ਆਠ ਅੰਗ ਜੋਗ ਕੈ ਸਾਧੈ॥ ਤੁਰੀਆ ਪਦ[21] ਮਹਿ ਰਹੈ ਸਮਾਧੈ ॥
ਸੋ ਦਰਵੇਸੁ ਜੋ ਦਇਆ ਹੰਢਾਵੈ॥ ਦਰਦਵੰਦੁ ਦਰਵੇਸੁ ਕਹਾਵੈ ॥
ਦਾਵਾ ਛੋਡਿ ਰਹੈ ਨਿਰਦਾਵੈ[22]॥ ਸੋਈ ਕਾਜੀ ਰਹਮੇ ਪਾਕੁ[23]॥
ਕੰਚਨੁ ਲੋਹ ਬਰਾਬਰਿ ਖਾਕੁ॥ ਸੋ ਮੁੱਲਾ ਜੋ ਮਨ ਕਉ ਸੋਧੈ॥
ਜਿਉ ਕਿਉ ਕਰਿ ਮਨ ਕਉ ਪ੍ਰਬੋਧੇ[24]॥ ਸੋ ਕਲਾਲ[25] ਜੋ ਖਾਇ ਹਲਾਲ॥
ਮਿਹਰ ਹੰਢਾਵੈ ਤਜੈ ਜਵਾਲੁ[26]॥ ਸੋ ਸੂਰਾ ਜੋ ਹਰਿ ਉਰਧਾਰੈ॥

1. ਨਾਸ਼ਵਾਨ 2. ਜ਼ਹਿਰ 3. ਦੁਖੀ 4. ਸੌ ਹਜ਼ਾਰ 5. ਕਰੇ 6. ਖਾਂਦਾ ਹੈਂ 7. ਸਭ ਕੁਝ ਜਾਣਦਾ ਅਤੇ ਵੇਖਦਾ 8. ਉੱਦਮ, ਕਾਰਜ 9. ਕਮੀ ਵਾਲੇ, ਬੇਅਰਥ 10. ਸ਼ਰਨ 11. ਪੈਸਿਆਂ ਤੋਂ ਬਿਨਾਂ 12. ਗਰਮੀ, ਤਾਪ 13. ਸਿਆਣਪਾਂ ਅਤੇ ਬਹਾਨੇ 14. ਫਾਨੀ, ਨਾਸ਼ ਹੋਣ ਵਾਲਾ 15. ਮੱਥੇ ਉੱਪਰ, ਕਿਸਮਤ ਵਿੱਚ 16. ਕਹੀਐ, ਭਨੀਐ 17. ਸੁਆਰੇ ਅਥਵਾ ਸ਼ਿੰਗਾਰੇ 18. ਮਿੱਧ ਦਿੱਤੇ, ਨਾਸ਼ ਕਰ ਦਿੱਤੇ 19. ਤਿਆਗ ਦੇਵੇ, ਛੱਡ ਦੇਵੇ 20. ਲੂਣ ਹਲਾਲ ਕਰੇ ਭਾਵ ਵਫ਼ਾਦਾਰ ਹੋਵੇ 21. ਗਿਆਨ ਦੀ ਦਸ਼ਾ (ਚੌਥੀ ਅਵਸਥਾ) 22. ਨਿਰਮਾਣ ਹੋ ਕੇ 23. ਰਹਿਮ ਵਾਲਾ ਅਤੇ ਪਵਿਤ੍ਰ 24. ਗਿਆਨ ਨਾਲ ਪ੍ਰਕਾਸ਼ਵਾਨ ਕਰੇ 25. ਇਕ ਜਾਤ ਜੋ ਮਿੱਟੀ ਦੇ ਭਾਂਡੇ ਬਣਾਉਣ ਅਤੇ ਸ਼ਰਾਬ ਵੇਚਣ ਦਾ ਕੰਮ ਕਰਦੇ ਹਨ 26. ਤੇਜ

ਪੰਚ ਪੰਚੀਸਾ ਨਾ ਚਲੁ ਮਾਰੈ॥ ਕਰਨੀ ਬਾਝਹੁ ਭੇਖੁ ਕੂੜਾਵਾ॥
ਦਰਬਾਰੀ ਕੂੜੇ ਕੂੜਾ ਦਾਵਾ॥ ੧॥
ਸੋ ਸਜਣੁ ਜੋ ਨਾਮ ਜਪਾਵੈ॥ ਜੋ ਦੁਸਮਨੁ ਜੋ ਦੁਰਮਤਿ ਜਾਵੈ[1]॥
235.ੳ ਸੋ ਗੁਰੁ ਪੂਰਾ ਜੋ ਮਾਰਗ ਲਾਵੈ ਪਾਰਬ੍ਰਹਮ ਕਾ ਦਰਸ ਕਰਾ/ ਵੈ॥
ਸੋ ਸੇਵਕੁ ਜੋ ਆਪੁ ਤਿਆਗੈ॥ ਗੁਰ ਕੀ ਕਹੀ ਮੀਠੀ ਮਨ ਲਾਗੈ॥
ਸੋ ਸੇਵਕੁ ਪਾਵੈ ਦਰਿ ਥਾਉ॥ ਦਰਬਾਰੀ ਗੁਰੁ ਮਿਲਿ ਸਿਮਰੇ ਨਾਉਂ॥੨॥

**ਪਉੜੀ ॥**

ਕਰੀਐ ਸਦਾ ਕਲਾਣ[2] ਨਿਤਿ ਪਰਵਦਗਾਰ ਨੋ॥ ਤੂੰ ਅਠੇ ਪਹਰਿ ਸਾਲਾਹਿ ਸਿਰਜਣਹਾਰਿ ਨੋ॥
ਅਨਦਿਨੁ ਕਰੁ ਅਰਦਾਸੁ ਭਵਜਲ ਤਾਰਨੋ॥ ਮੰਗਣਾ ਹੀ ਤਾ ਮੰਗ ਸਰਬ ਦਾਤਾਰ ਨੋ॥
ਹੋਹੁ ਨਿਹਚਿੰਤੁ ਨਿਹਕਾਂਮੁ ਤਜ ਅਘ ਭਾਰ ਨੋ[3]॥ ੧੬॥

**ਸਲੋਕ ॥**

ਸੀਤਾਪਤਿ[4] ਕੀ ਸਾਹਿਬੀ ਸੀਤਾਪਤਿ ਕਾ ਰਾਜੁ॥ ਲੰਕ ਭਭੀਖਨੁ ਥਾਪਿਆ ਭਇਆ ਗਰੀਬ ਨਿਵਾਜੁ॥
ਗੰਧਰਬ[5] ਗਾਵਹਿ ਸੁਰ ਭਰਹਿ ਕਿੰਨਰ[6] ਵਾਇਨ ਸਾਜ॥ ਅਹਿਲਿਆ ਸਰਾਪ ਉਤਾਰਿਆ ਧ੍ਰੋਪਤਿ ਰਖੀ ਲਾਜੁ॥
ਸੀਤਾ ਸਤੁ ਪ੍ਰਗਟੁ ਕੀਆ ਦੇਵਤਿਆ ਕੇ ਕਾਜ॥ ਦਰਬਾਰੀ ਤਿਸੁ ਸਰਨਾਈ ਭੱਜ ਪਉ ਜਾਂਹਿ ਦੂਤਿ ਜਮ ਭਾਜਿ॥੧॥
ਭੇਖ ਨ ਭਿਜੈ[7] ਪਾਰਬ੍ਰਹਮੁ ਸਚੁ ਕਮਾਏ ਬਾਝੁ॥ ਸਚ ਬਿਨੁ ਸੂਚਾ ਕੋ ਨਹੀਂ ਲਿਖਿਆ ਗੁਰਬਾਣੀ ਮਾਝ[8]॥
ਸੰਤੋਖ ਬਿਨਾ ਜਿਨ[9] ਰਜਈ ਬੁਝੈ ਨ ਤ੍ਰਿਸਨਾ ਦਾਝ[10]॥ ਦਰਬਾਰੀ ਭਜਿਓ ਨ ਰਾਮੁ ਨਾਮੁ ਤਾ ਕਿਉ ਨ ਭਈ ਮਾਂ ਬਾਂਝਿ[11]॥੨॥

**ਪਉੜੀ ॥**

ਈਸਰ ਬ੍ਰਹਮਾ ਸਿਮਰਦੇ ਸਣੁ ਇੰਦ੍ਰ ਧਰਮਰਾਈ॥ ਸਨਕਾਦਿਕ ਸਣੁ ਸੇਖ ਨਾਗ ਮਿਲਿ ਕਥਾ ਸੁਣਾਈ॥
ਬੇਦ ਪੁਰਾਨ ਕੁਰਾਨ ਕਤੇਬ ਤੁਧੁ ਕੀਰਤਿ ਗਾਈ॥ ਸੁਰ ਨਰ ਮੁਨ ਜਨ ਸੇਵਦੇ ਕਵ[12] ਕਰਿ ਵਡਿਆਈ॥
ਜਨੁ ਦਰਬਾਰੀ ਭਜ ਪਉ ਤੂ ਤਿਸੁ ਸਰਨਾਈ॥ ੧੭॥ ੧॥ ੬੩॥ ਰਾਗ ੨੦॥

---

1. ਬੁਰੀ ਮੱਤ ਵੱਲ 2. ਉਸਤਤਿ 3. ਪਾਪਾਂ (ਅਘ) ਦੇ ਭਾਰ ਨੂੰ ਤਿਆਗ (ਤਜ) 4. ਰਾਮ ਚੰਦਰ ਜੀ 5. ਦੇਵਤਿਆਂ ਦੇ ਦਰਬਾਰ ਵਿੱਚ ਗਾਉਣ ਵਾਲੇ 6. ਗੰਧ੍ਰਬਾਂ ਦੇ ਗਾਉਣ ਸਮੇਂ ਨੱਚਣ ਵਾਲੇ 7. ਪ੍ਰਭੂ ਨਹੀਂ ਭਿਜਦਾ ਅਥਵਾ ਖੁਸ਼ ਨਹੀਂ ਹੁੰਦਾ 8. ਵਿੱਚ 9. ਨਹੀਂ 10. ਤ੍ਰਿਸ਼ਨਾਂ ਦੀ ਅਗਨੀ 11. ਔਂਤਰੀ 12. ਕਵੀ ਜਨ

**੧ਓ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ॥**
**ਰਾਗੁ ਕਾਨੜਾ॥ ਚੌਪਦੇ॥ ਘਰੁ ੧॥**
ਮੇਰਾ ਮਨੁ ਪਰਿਆ ਤਉ ਸਰਨਾਈ॥ ਜਿਉ ਜਾਨਹੁ ਤਿਉ ਰਾਖਹੁ ਗੋਬਿੰਦ ਮਨਮੋਹਨ ਕ੍ਰਿਸਨ ਕਨਾਈ॥੧॥ ਰਹਾਉ॥
ਕਾਂਮ ਕ੍ਰੋਧੁ ਲੋਭੁ ਮੋਹੁ ਅਹੰਮੇਉ ਮਤਿ ਫਿਰਾਈ॥ ਮੁੰਞੁ[1] ਅਕੇਲਾ ਏਹਿ ਪੰਚਿ ਹਠੀਲੇ[2] ਕਿਉ ਕਰਿ ਸਰਬਰਿ[3] ਪਾਈ॥ ੧॥
ਅਨਿਦਿਨੁ ਮੋ ਕਉ ਪੰਚਿ ਸੰਤਾਵਹਿ[4] ਕਿਉ ਵਰਤੇ ਸੀਤਲਾਈ[5]॥
ਨਦਰਿ ਤੁਮਾਰੀ ਕਾਰਜ ਪੂਰੇ ਕਰਿ ਕ੍ਰਿਪਾ ਰਘੁਰਾਈ॥੨॥
ਤ੍ਰਿਣ ਤੇ ਮੇਰੁ[6] ਮੇਰ ਤੇ ਰਾਈ[7] ਕਰਤਾ ਬਿਲਮੁ ਨ ਲਾਈ॥
ਕਿਆ ਕੋ ਤੁਝ ਬਿਨੁ ਕਿਛੁ ਕਰਿ ਸੰਕੈ ਕਿਉ ਸਾਧੇ ਵੈਰਾਈ॥ ੩॥
235.ਅ ਜਿਸਨੋ ਕ੍ਰਿਪਾ /ਭਈ ਤਿਹਾਰੀ ਸੋ ਸੁਖੀਆ ਸੁਖਿਦਾਈ॥
ਦਰਬਾਰੀ ਪਰਿ ਕਿਰਪਾ ਕਰਿ ਹਰਿ ਜੀ ਕਰੁ ਗਹਿ[8] ਲੇਹੁ ਬਚਾਈ॥ ੪॥ ੧॥
**ਰਾਗੁ ਕਾਨੜਾ ॥**
ਮੇਰਾ ਮਨ ਸਾਧ ਜਨਾ ਕੀ ਸਰਨਾ॥ ਦੇਹੁ ਸੁਮਤਿ ਪ੍ਰਭ ਕੇ ਗੁਨ ਗਾਵਾ ਸਾਧੂ ਉਸਤਤਿ ਬਰਨਾ[9]॥ ੧॥ ਰਹਾਉ॥
ਸਾਧੂ ਅਧਿਕ ਪਾਰਸ ਤੇ[10] ਮਹਮਾ ਦੇਹੁ ਧੂਰਿ ਜਨ ਚਰਨਾ॥
ਪਾਰਸੁ ਲੇਤ ਲੋਹ ਕਰਿ ਕੰਚਨੁ ਆਪ ਸਮਾਨ ਸਾਧ ਜਨ ਕਰਨਾ॥ ੧॥
ਜਿਉ ਪਰਮਲੁ ਤੇ ਕਾਸਟੁ ਚੰਦਨੁ ਤਿਉ ਮਾਣਸ ਤੇ ਸਾਧੂ ਬਰਨਾ॥
ਜਨਮ ਜਨਮ ਕੇ ਕਿਲਬਿਖ ਕਾਟੇ ਭ੍ਰਮ ਸਗਲ ਭਉ ਟਰਨਾ[11]॥ ੨॥
ਸਾਧੂ ਖੇਵਟੁ[12] ਭੈ ਨਿਧਿ[13] ਬੇੜਾ ਜਿਤੁ ਲਗ ਭਉਜਲੁ ਤਰਨਾ॥
ਸਾਧੂ ਸੰਗਿ ਮਿਟੇ ਅਘ ਸਗਰੇ[14] ਜਿਵ ਈਂਧਨੁ ਪਾਵਕੁ ਜਰਨਾ॥੩॥
ਇਹ ਮਨੁ ਰੋਗੀ ਵੈਦੁ ਗੁਰੁ ਸਾਧੂ ਨਾਮ ਅਉਖਧੁ[15] ਰੋਗੁ ਪਰਹਰਨਾ[16]॥
ਦਰਬਾਰੀ ਸੰਗਿ ਸਾਧੂ ਦਾ ਐਸਾ ਜਿਤੁ ਮਿਲਿ ਜਨਮੁ ਨ ਮਰਨਾ॥੪॥੨॥
**ਰਾਗੁ ਕਾਨੜਾ ॥**
ਮੇਰਾ ਮਨੁ ਸਾਧੂ ਸਰਨਿ ਸਿਧਾਇਆ॥ ਮੋਹਿ ਅਨਾਥੁ ਕੁਛੁ ਹਾਥਿ ਨ ਮੇਰੇ ਤਿਸੁ ਲਾਗੇ ਜਿਤੁ ਲਾਇਆ॥੧॥ ਰਹਾਉ॥
ਖਿਨੁ ਖਿਨੁ ਪਲੁ ਪਲੁ ਸਾਧੂ ਸਿਮਰਉ ਜਿਨਿ ਮਾਰਗੁ ਸਚੁ ਬਤਾਇਆ॥
ਸਾਧੂ ਕੇ ਗੁਨ ਬਰਨ ਨ ਸਾਕਉ ਜਿਉ ਸੁਨਿਆ ਤਿਉ ਗਾਇਆ॥ ੧॥
ਸਾਧ ਕ੍ਰਿਪਾ ਤੇ ਵਸਿਗਤਿ ਪੰਚੇ ਜਿਸੁ ਪਰ ਸਾਧ ਕ੍ਰਿਪਾਇਆ॥
ਸਾਧੂ ਕੀ ਲਿਵਿ ਜਮੁ ਨਹੀਂ ਜੋਹੇ ਸਗਲਾ ਭਰਮੁ ਮਿਟਾਇਆ॥ ੨॥
ਮਿਟੈ ਧਾਵਨੀ[17] ਸਾਧ ਕਰਨਾ ਤੇ[18] ਬਿਹੁਰਿ[19] ਨ ਜਨਮੁ ਧਰਾਇਆ॥
ਧਨੁ ਧਨੁ ਸਾਧੂ ਧਨੁ ਦਰਸਨੁ ਤਾ ਕਾ ਧੰਨੁ ਪਿਤਾ ਧੰਨੁ ਮਾਇਆ॥ ੩॥
ਕਰਹੁ ਕਿਰਪਾ ਦੇਵਹੁ ਸੰਗੁ ਸਾਧੂ ਇਹੁ ਬਿਨੋ ਸੁਨੋ ਹਰਿ ਰਾਇਆ॥
ਦਰਬਾਰੀ ਨੀਚੁ ਨੀਚ ਤੇ ਨੱਨਾ[20] ਜਨ ਸੰਗਿ ਦੋਖ ਮਿਟਾਇਆ॥ ੪॥ ੩॥
ਰਾਗੁ ਕਾਨੜਾ॥
ਮੇਰੇ ਮਨ ਸਾਧੂ ਸੰਗਿ ਉਧਾਰੋ॥ ਰੋਗੀ ਇਹ ਮਨੁ ਵੈਦੁ ਗੁਰੁ ਸਾਧੂ ਦੇ ਅਉਖਧੁ ਮਿਟੈ ਅਜਾਰੋ[21]॥ ੧॥ ਰਹਾਉ॥
ਰਾਮ ਨਾਮੁ ਅਉਖਧੁ ਦੁਖਹੰਤਾ[22] ਦੇਵਹਿ ਸਾਧ ਬਤਾਈ॥ ਕਾਟਹਿ ਰੋਗਾ ਮਿਟਹਿ ਸਭਿ ਚਿੰਤਾ ਸਿਮਰੁ ਨਾਮੁ ਸੁਖਿਦਾਈ॥੧॥

---

1. ਮੈਂ 2. ਹਠ ਵਾਲੇ, ਜਿੱਦੀ 3. ਬਰਾਬਰੀ 4. ਸਤਾਉਂਦੇ 5. ਠੰਡਕ ਸ਼ਾਂਤੀ 6. ਤੀਲੇ (ਤ੍ਰਿਣ) ਤੋਂ ਪਰਬਤ (ਮੇਰੁ) 7. ਸਰ੍ਹੋਂ ਜੈਸਾ ਅਨਾਜ 8. ਹੱਥ ਫੜ ਕੇ 9. ਵਰਣਨ ਕਰਾਂ 10. ਪਾਰਸ ਤੋਂ ਵੱਧ ਕੇ ਵੇਖੋ ਅਗਲੀ ਤੁਕ 11. ਟਾਲ ਦੇਣਾ 12. ਮਲਾਹ, ਨੌਕਾ ਚਲਾਉਣ ਵਾਲਾ 13. ਭਵ ਸਾਗਰ 14. ਸਾਰੇ (ਸਗਰੇ) ਪਾਪ (ਅਘ) 15. ਦੁਆਈ 16. ਦੂਰ ਕਰਨਾ 17. ਸੰਸਾਰ ਵਿੱਚ ਆਉਣਾ, ਜਾਣਾ, ਜੂਨੀ ਚੱਕਰ 18. ਦਇਆ ਨਾਲ 19. ਬੱਬੇ ਨੂੰ ਸਿਹਾਰੀ ਵਾਧੂ ਲੱਗੀ ਹੈ 20. ਨੀਚ ਤੋਂ ਵੀ ਛੋਟਾ (ਨੱਨਾ) 21. ਬਿਮਾਰੀ 22. ਰੋਗ ਦੁੱਖ ਦਾ ਨਾਸ ਕਰਨ ਵਾਲੀ

ਇਹੁ ਮਨ ਪਾਹਨ[1] ਕੋਲਹੁ ਭਾਰਾ ਕਰਿ ਕ੍ਰਿਪਾ ਪਾਰ ਉਤਾਰੋ॥
ਸਾਧ ਸੰਗਤਿ ਇਕਿ ਛਿਨੁ ਛਿਨੁ ਕੀਜੈ ਸੁਖੈਨ ਸਿੰਧਿ ਭੈ ਪਾਰੋ॥ ੨॥
ਸਾਧ ਸੰਗਿ ਬਿਨੁ ਹੋਤਿ ਨ ਨਿਰਮਲੁ ਜਨਮ ਜਨਮ ਕਾ ਕਾਰੋ[2]॥
ਮਿਟਹਿ ਦਾਗ ਸਭਿ ਜਨਮ ਜਨਮ ਕੈ ਅਉਗਨਿ ਮਾਰ ਬਿਡਾਰੋ[3]॥ ੩॥
236.ੳ ਅਉਰ ਓਟਿ ਸਾ /ਧੂ ਬਿਨੁ ਨਾਹੀ ਸਾਧੂਸੰਗਿ ਉਬਾਰੋ॥
ਜਮਕੰਕਰ ਤੇ ਰਾਖਹੁ ਸਤਿਗੁਰ ਦਰਬਾਰੀ ਕਿੰਕਰ ਥਾਰੋ[4]॥ ੪॥ ੪॥

**ਰਾਗੁ ਕਾਨੜਾ ॥**

ਪ੍ਰਭ ਜੀ ਹਮਰਾ ਕਉਨ ਹਵਾਲ॥ ਸਾਧੂ ਕੋਈ ਦੇਤ ਨ ਆਦਰੁ ਹਮਰੇ ਦੇਖਿ ਹਫਾਲ[5]॥ ੧॥ ਰਹਾਉ॥
ਪਾਪੁ ਕਰਉ ਪਾਪੋ ਮਨ ਚਿਤਵਉ ਨਾਹਨ ਧਰਮ ਸਮਾਲ॥
ਪਾਪ ਕਰਤ ਪਾਪੋ ਹੋਇ ਨਿਬਰਿਓ ਜਿਉ ਅੱਗਿ ਮਹਿ ਲੋਹਾ ਲਾਲੁ॥ ੧॥
ਨਰਕ ਸੁਰਗੁ ਦੋਊ ਡਰ ਕੰਪਹਿ ਹਮਰੀ ਹੈਬਤਿ[6] ਨਾਲ॥
ਸੁਰਗ ਨ ਢੋਈ ਨਰਕ ਨ ਆਦਰੁ ਕਉਨੁ ਹਮਾਰਾ ਹਾਲੁ॥ ੨॥
ਪਤਿਤ ਉਧਾਰਨੁ ਨਾਮੁ ਸੁਣਿਓ ਮੈ ਸਰਨਿ ਪਰਿਓ ਤਤਕਾਲ॥
ਨਾਨਕ ਪੰਥੀ ਪਤਿਤੁ ਦਰਬਾਰੀ ਤੂਅਪਨਾ ਬਿਰਦੁ ਸਮਾਲ॥ ੩॥ ੫॥

**ਰਾਗੁ ਕਾਨੜਾ ॥**

ਜਾਂ ਪਤਿਤ ਉਧਾਰਨੁ ਨਾਮੁ ਧਰਾਇਓ ਤਾ ਮੋ ਕਉ ਕਿਉਂ ਨ ਉਧਾਰਹੁਗੇ॥
ਮੋ ਤੇ ਅਧਿਕ ਅਉਰੁ ਕਉਨ ਪਾਪੀ ਜਾ ਪਰ ਕਿਰਪਾ ਧਾਰਹੁਗੇ॥੧॥
ਪ੍ਰਭ ਜੀ ਕਿਉ ਨ ਬਿਰਦੁ ਸਮਾਰਹੁਗੇ॥ ਹਮ ਪਤਿਤ ਤੁਮ ਪਤਤ ਉਧਾਰਨੁ ਬਿਰਦ ਨਾਮ ਕਾ ਪਾਰਹੁਗੇ॥੧॥ ਰਹਾਉ॥

**ਰਾਗੁ ਕਾਨੜਾ ॥**

ਮੈ ਪੁਰ ਗੁਨਾਹ[7] ਤੂ ਰਹਮ ਦਰੀਆਉ ਤਾ ਕਿਉ ਨ ਪਾਪ ਉਤਾਰਹੁਗੇ॥
ਮੈ ਭਰਵਾਸਾ ਮਨ ਮਹਿ ਹੋਇਆ ਅਜਮਲੁ ਵਾਂਙੁ ਉਧਾਰਹੁਗੇ॥ ੨॥
ਬਖਿਸੰਦੁ ਬਖਿਸੰਦੁ ਕਹੈ ਸਭੁ ਕੋਈ ਤਾ ਕਿਉ ਨ ਬਖਸਿ ਉਬਾਰਹੁਗੇ॥
ਪਾਪ ਖੰਡਨਾ ਨਾਮੁ ਤਾਹੀ ਤੁਮ ਜਾਂ ਪਾਪ ਮਾਰ ਬਿਡਾਰਹੁਗੇ[8]॥ ੩॥
ਮੈ ਮਹਾ ਪਤਿਤੁ ਪਤਿਤਾ ਤੇ ਪਰਲਾ ਨਰਕ ਮੁਝੈ ਮਤੁ ਡਾਰਹੁਗੇ ॥
ਨਾਨਕ ਪੰਥੀ ਕਹੈ ਦਰਬਾਰੀ ਕਾਹੇ ਨਰਕੁ ਬਿਗਾਰਹੁਗੇ ॥ ੪ ॥ ੬ ॥

**ਰਾਗੁ ਕਾਨੜਾ ॥**

ਮੇਰਾ ਪ੍ਰਭੁ ਕਉਣੁ ਜਾਣੈ ਕਿਵ ਰਾਜੀ॥ ਆਪੇ ਵੇਖੇ ਆਪੇ ਵਿਗਸੈ ਆਪਿ ਬਨਾਈ ਬਾਜੀ॥ ੧॥ ਰਹਾਉ॥
ਪੰਡਿਤ ਪਾਠ ਪੁਰਾਨ ਰਹੇ ਸਭਿ ਬਾਚ[9] ਕੁਰਾਨ ਰਹੈ ਸਭਿ ਕਾਜੀ॥
ਤਿਲੁ ਭਰ ਕੀਮਤਿ ਕਿਨੈ ਨ ਪਾਈਆ ਤੁਲੀਐ ਨਾਹਿ ਤਿਰਾਜੀ[10]॥ ੧॥
ਹਿੰਦੂ ਤੀਰਥਿ ਨਾਇ ਥਕੈ ਬਹੁ ਮਕੈ ਮੁਸਲੀ ਹਾਜੀ[11]॥
ਰਹਹਿ ਅਡੋਲੁ ਧਿਆਨੁ ਧਰਿ ਧਿਆਨੀ ਨਿਵਿ ਨਿਵਿ ਰਹੇ ਨਿਵਾਜੀ॥ ੨॥
ਸੇਖ ਮਸਾਇਕ[12] ਪੰਡਿਤ ਮੁਲਾ ਇਕਿ ਸਾਹਿਬ ਇਕਿ ਪਾਜੀ[13]॥
ਅਪਨੀ ਗਤਿ ਮਿਤਿ ਆਪੇ ਜਾਨੈ ਜਿਨਿ ਏਹਿ ਕੁਦਰਤਿ ਸਾਜੀ॥
ਆਪਿ ਅਲੇਖੁ ਅਚਲੁ ਅਗੋਚਰੁ ਸਭਿ ਸਿਰਿ ਨਉਬਤਿ ਵਾਜੀ[14]॥
236.ਅ ਨਾਨਕ ਪੰ /ਥੀ ਭਣੇ ਦਰਬਾਰੀ ਮੋਕਉ ਪ੍ਰੇਮੁ ਪਿਆ ਜੀ॥ ੪॥ ੮॥[15]

---

1. ਪੱਥਰ 2. ਕਾਰਜ 3. ਨਾਸ਼ ਕਰੋ 4. ਤੁਹਾਡਾ (ਥਾਰੋ) ਦਾਸ ਅਥਵਾ ਸੇਵਕ (ਕਿੰਕਰ) 5. ਦੋਸ਼, ਅਉਗਣ 6. ਡਰ 7. ਗੁਨਾਹਾਂ ਨਾਲ ਭਰਪੂਰ 8. ਨਾਸ਼ ਕਰੋਗੇ 9. ਅਧਿਐਨ ਕਰ ਰਹੇ 10. ਤੱਕੜੀ ਨਾਲ 11. ਮੁਸਲਮਾਨ ਹੱਜ ਕਰਨ ਵਾਲੇ 12. ਮੁਸਲਮਾਨਾਂ ਵਿੱਚ ਸਨਮਾਨ ਯੋਗ ਦਰਜੇ ਵਾਲੇ 13. ਝੂਠੇ, ਪਾਜ 14. ਮੌਤ ਦਾ ਨਗਾਰਾ 15. ਇਥੇ ਅੰਕ 7 ਚਾਹੀਦਾ ਸੀ ਪਰ ਲਿਖਾਰੀ ਦੀ ਗਲਤੀ ਕਾਰਣ 8 ਲਿਖਿਆ ਗਿਆ, ਅੱਗੋਂ ਗਿਣਤੀ ਲਗਾਤਾਰ ਇਕ ਅੰਕ ਦੀ ਵਧੇਰੇ ਹੈ

**ਰਾਗੁ ਕਾਨੜਾ॥ ਪੰਚਪਦਾ॥**

ਤੇਰੀ ਕੁਦਰਤਿ ਅਜਬੁ ਨਿਰਾਲੀ॥ ਇਕਿ ਕਰਿ ਕਰਿ ਥਾਕੈ ਥਾਂਇ ਨ ਪਾਏ॥ ਇਕਨਾ ਦਾ ਪ੍ਰਭ ਵਾਲੀ॥੧॥ ਰਹਾਉ॥
ਸੁਰਦੁ[1] ਤਪੀਸੁਰੁ ਤਪ ਕਰਿ ਥਾਕਾ ਨਾ ਸੁਪਨੈ ਦਈ ਦਿਖਾਲੀ॥ ਬਾਲੂ ਝੀਵਰਿ ਆਨਿ ਦਿਖਾਇਆ ਬੰਧਿ ਲਇਆ ਪਾਇ ਜਾਲੀ॥੧॥
ਬਾਮਨੁ ਪਾਹਨੁ ਪੂਜ ਰਹਿਓ ਨਿਤਿ ਸੋ ਭੀ ਖਾਲਨ ਖਾਲੀ॥ ਪਥਰ ਤੇ ਹੋਇ ਠਾਕੁਰੁ ਬੈਠਾ ਧੰਨੇ ਲਾਇਆ ਪਾਲੀ[2]॥੨॥
ਬਾਰਹ ਬਰਸ ਸਹਜਾਨੰਦ ਛੀਪੇ ਘਾਲੁ ਦੇਹੁਰੇ ਘਾਲੀ॥ ਨਾਮੇ ਤੁਰਤ ਬੰਨਾਈ ਛਪਰੀ ਦੂਧ ਕਟ ਰੀ ਪਿਆਲੀ॥੩॥
ਅਰਜਨ ਕਾ ਰਥਿ ਹਾਕਿ ਚਲਾਇਓ ਕੈਰਵ ਦਈ ਭਵਾਲੀ[3]॥ ਅਜਮਲੁ ਗਨਕਾ ਬਕੀ ਪੂਦਨਾ[4] ਧਾੜਿ[5] ਜਮਾ ਕੀ ਟਾਲੀ॥੪॥
ਕੋਲੀ ਕੰਨਿਆ ਕਰਿ ਕਿਰਤਾਰਥੁ ਲਾਜ ਬਿਰਦ ਕੀ ਪਾਲੀ॥ ਨਾਨਕ ਪੰਥੀ ਜਨੁ ਦਰਬਾਰੀ ਰਾਖੁ ਸਰਨਿ ਬਨਿਵਾਲੀ॥ ੫॥੯॥

**ਰਾਗੁ ਕਾਨੜਾ ॥**

ਬੋਲਹੁ ਭਾਈ ਵਾਹਗੁਰੂ ਗੁਰੁ ਵਾਹੁ॥ ਬਰਨ ਨ ਸਾਕਉ ਗੁਣ ਵਡਿਆਈ ਸਚਾ ਬੇਪਰਵਾਹੁ॥ ਰਹਾਉ॥
ਦੀਨ ਦਿਆਲੁ ਬਿਸੰਭਰੁ ਸਾਹਿਬ ਕਰਨਾਸਿੰਧੁ[6] ਅਥਾਹੁ॥ ਬਾਕ ਅਤੀਤੁ ਅਗ ਚਰੁ ਅਬਗਤੁ ਹਰਿ ਪ੍ਰਭੁ ਅਗਮ ਅਗਾਹੁ॥੧॥
ਦੈਆਲੁ ਦਮੋਦਰੁ ਦਾਨਾ ਬੀਨਾ ਸਿਰਿ ਸਾਹਾ ਪਤਿਸਾਹੁ॥ ਕਰ ਕ੍ਰਿਪਾ ਕਢਿ ਲੇਹੁ ਗੁਸਾਈ ਰਵ ਸੁਤ[7] ਧਾਮ ਨ ਬਾਹੁ॥੨॥
ਤੁਮਰੀ ਆਸ ਭਰੋਸਾ ਪ੍ਰਭ ਜੀ ਤੂ ਗਹਣਾ ਤੁਹੀ ਵਿਸਾਹੁ॥ ਨਾਨਕ ਪੰਥੀ ਭਣੇ ਦਰਬਾਰੀ ਆਨ ਮੁਹਤਾਜੀ[8] ਲਾਹੁ॥ ੩॥੧੦॥

**ਰਾਗੁ ਕਾਨੜਾ ॥**

ਹਮਰੀ ਤੁਝ ਆਗੇ ਅਰਦਾਸਿ॥ ਸੁਨਹੁ ਬਿਨੰਤੀ ਹਰਿ ਪ੍ਰਭ ਮੇਰੀ ਕਾਟਹੁ ਜਮ ਕੀ ਫਾਸਿ॥੧॥ ਰਹਾਉ॥
ਆਧਿ ਵਿਆਧਿ ਉਪਾਧਿ[9] ਨ ਵਿਆਪੇ ਚਿਤਿ ਆਵਹੁ ਸਾਸਿ ਗਿਰਾਸਿ॥ ਦੇਵਹੁ ਪ੍ਰੀਤਿ ਚਰਨ ਕਮਲ ਕੀ ਬਿਨਸੇ ਬੱਛ ਤੇ[10] ਬਿਆਸਿ॥੧॥
ਕਰ ਕਿਰਪਾ ਕ੍ਰਿਪਾਨਿਧਿ ਠਾਕੁਰ ਰਿਦ ਦੀਜੈ ਚਰਨ ਨਿਵਾਸੁ॥ ਦੁਤੀਆ ਭਾਉ ਮਿਟਾਵਹੁ ਮਨ ਤੇ ਮੇਟਹੁ ਭਾਨਜ ਤ੍ਰਾਸ[11]॥੨॥
ਤਨੁ ਮਨੁ ਧਨੁ ਸਭੁ ਤੁਮਰਾ ਦੀਆ ਤੁਮਰੀ ਟੇਕ ਤੁਮਾਰੀ ਆਸਿ॥ ਤੁਧੁ ਬਿਨੁ ਦੂਜੀ ਠਉਰ ਨ ਕਾਈ ਦੁਖੁ ਸੁਖੁ ਪ੍ਰਭ ਤੇਰੇ ਪਾਸਿ॥੩॥
237.ੳ ਜਿ/ਉ ਜਾਣਹੁ ਤਿਉ ਰਾਖਹੁ ਗੁਸਾਂਈ ਉਤਰੇ ਮਨ ਕੀ ਪਿਆਸਿ॥ ਨਾਨਕ ਪੰਥੀ ਭਣੇ ਦਰਬਾਰੀ ਤੂੰ ਕਰਨ ਕਾਰਨ ਅਬਿਨਾਸਿ॥੪॥੧੧॥

**ਰਾਗੁ ਕਾਨੜਾ ॥**

ਹਮਾਰੀ ਤੁਮਰੇ ਆਗੇ ਕੂਕਿ॥ ਸੁਣ ਫਰੀਆਦਿ ਕਰਹੁ ਖਸਮਾਨਾ[12] ਬਖਸੁ ਹਮਾਰੀ ਚੂਕਿ[13]॥੧॥ ਰਹਾਉ॥
ਹਮ ਪਤਿਤ ਤੁਮ ਪਤਿਤ ਉਧਾਰਨਿ ਹਮ ਬੋਲ ਨ ਜਾਨਹਿ ਮੂਕ[14]॥ ਜਨਮ ਜਨਮ ਬਹੁ ਅਵਗਨ ਕੀਨੇ ਤੁਮ ਤੇ ਕਹੁ ਕਿਆ ਲੂਕਿ[15]॥੧॥
ਤਸਕਰ[16] ਪੰਚ ਹਿਰਹਿ ਧਨੁ ਹਮਰਾ ਇਨਕੋ ਕਾਢਹੁ ਹੂਕਿ॥ ਹਾਰਿ ਪਰਿਆ ਤੁਮਰੀ ਸਰਨਾਈ ਤੁਮ ਹੀ ਆਗੇ ਰੂਕਿ॥੨॥
ਪਤਿਸਾਹਾ ਪਾਤਿਸਾਹੁ ਤੂ ਮਲੂਕਾ ਮਹਿ ਮਲੂਕ॥ ਰਾਮ ਨਾਮੁ ਧਨੁ ਦੇਹੁ ਸੰਚੌਨੀ[17] ਤੂਹੇ ਸਾਹੁ ਸਲੂਕ॥੩॥
ਤੁਮਰੇ ਜਸ ਬਿਨ ਆਂਨ ਜੋ ਬੋਲਹਿ ਤਾ ਕੈ ਮੁਖਿ ਮਹਿ ਥੂਕਿ॥ ਨਾਨਕ ਪੰਥੀ ਸਰਨਿ ਦਰਬਾਰੀ ਮੇਟਹੁ ਸਗਲ ਕਲੂਕ[18]॥੪॥੧੨॥

**ਰਾਗੁ ਕਾਨੜਾ ॥**

ਹਰਿ ਬਿਨੁ ਅਉਰੁ ਨਹੀਂ ਕੁਛ ਦੂਜਾ॥ ਆਪੇ ਦੇਉ ਦੇਹੁਰਾ ਦੇਵਲੁ ਆਪਿ ਪੂਜਾਰੀ ਆਪੇ ਪੂਜਾ ॥ ੧ ॥ ਰਹਾਉ ॥
ਆਪੇ ਹਿੰਦੂ ਤੁਰਕ ਉਪਾਏ ਆਪੇ ਕੀਤੋ ਗਡਵਾ ਕੂਜਾ[19]॥ ਜਾ ਸਭਿ ਘਟਿ ਅੰਦਰਿ ਆਪਿ ਬਿਰਾਜੇ ਤਾ ਕਉਨੁ ਪਵਿਤ੍ਰ ਕਉਨ ਅਲੂਜਾ[20]॥੧॥
ਆਪੇ ਨਾਰ ਪੁਰਖੁ ਫੁਨਿ ਆਪੇ ਆਪਿ ਸਿਆਣਾ ਸੁਘੜ ਬੂਝਾ[21]॥ ਆਪੇ ਭੋਗ ਭੋਗਤਾ ਭੋਗੀ ਆਪੇ ਦਾਤਾ ਭੁਗਤਾ ਹੂਜਾ[22]॥੨॥
ਆਪੇ ਭੇੜ ਭਿੜਾਵੈ ਭੇੜੇ ਆਪੇ ਆਪਿ ਕਰਾਵੈ ਝੂਝਾ[23]॥ ਆਪੇ ਬਲੁ ਦੈ ਕਰੈ ਸੂਰਮਾ ਅਪਿ ਕਰਾਵੈ ਕਾਇਰੁ ਮੂਜਾ[24]॥੩॥
ਹਾਜਰ ਨਾਜਰੁ ਜਾਹਰੁ ਬਾਤਨੁ ਹੈ ਬਿਖਿਆਤ[25] ਨਹੀ ਕਹੂ ਗੁਝਾ[26]॥ ਦਰਬਾਰੀ ਕੋ ਪ੍ਰਭ ਪੂਰ ਰਹਿਓ ਹੈ ਅਉਰੁ ਨ ਡੀਸੈ[27] ਕੋਊ ਡੂਜਾ[28]॥੪॥੧੩॥

**ਰਾਗੁ ਕਾਨੜਾ ॥**

ਸੇ ਸੁਖੀਏ ਗੁਰਮੁਖਿ ਗੁਨਿ ਗਾਏ॥ ਲੋਕ ਲਾਜ ਅਰੁ ਕਾਂਨ ਕੁਟੰਬ ਕੀ ਤਿਆਗਿ ਏਕ ਲਿਵ ਲਾਏ ॥ ੧ ॥ ਰਹਾਉ ॥
ਜਾਗਤ ਰਹੇ ਨ ਭ੍ਰਮੇ ਸੁਪਨੇ ਤੇ ਫੁਨਿ ਜੋਨਿ ਨ ਆਏ ॥ ਧਰਮ ਧਾਮ ਕੋ ਮਾਰਗੁ ਟੂਟੋ ਬਹੁਰਿ ਨ ਆਵੈ ਜਾਏ ॥ ੧ ॥
ਸਾਧ ਸਮਾਗਮ ਕਥਾ ਕੀਰਤਿ ਹਰਿ ਜੋ ਜਨੁ ਕਲਿਜੁਗ ਪਾਏ॥ ਅਠਸਠਿ ਤੀਰਥ ਪੁਜ ਨ ਆਵਨਿ ਜਿਸੁ ਜਨ ਆਪਿ ਦਿਵਾਏ॥੨॥

---

1. ਬਾਲੂ ਝੀਵਰ ਦਾ ਗੁਰੂ, ਸੁਰਥ ਵੇਖੋ ਅੰਤਿਕਾ-। 2. ਗਾਵਾਂ, ਮੱਝਾਂ ਚਾਰਨ ਅਤੇ ਪਾਲਣ ਵਾਲਾ 3. ਭੁਆਲੀ ਚੱਕਰ 4. ਬਕ ਰਾਕਸ਼ ਦੀ ਭੈਣ (ਬਕੀ) ਪੂਤਨਾ ਦਾਈ 5. ਅਨੇਕ 6. ਦਇਆ ਦਾ ਸਮੁੰਦਰ 7. ਸੂਰਜ (ਰਵਿ) ਦੇ ਪੁੱਤਰ ਭਾਵ ਧਰਮ ਰਾਜ 8. ਦੂਜਿਆਂ (ਆਨ) ਦੀ ਗੁਲਾਮੀ 9. ਮਾਨਸਿਕ (ਆਧਿ), ਸਮਾਜਿਕ (ਬਿਆਧਿ) ਅਤੇ ਭੂਤਾਂ ਪ੍ਰੇਤਾਂ ਦੇ ਰੋਗ ਅਥਵਾ ਤਾਪ 10. ਇਕ ਦੈਂਤ ਜੋ ਵੱਛੇ (ਬੱਛ) ਦੀ ਸ਼ਕਲ ਦਾ ਹੈ 11. ਸੂਰਜ ਦੇ ਪੁੱਤਰ ਧਰਮ ਰਾਜ ਦਾ ਡਰ 12. ਖਸਮ ਬਣ ਕੇ ਸੰਭਾਲੋ 13. ਗਲਤੀ 14. ਖਾਮੋਸ਼ 15. ਲੁਕਾ, ਲੁੱਕ 16. ਚੋਰ ਕਮਾਦਿਕ 17. ਸੰਚ ਕੀਤੀ, ਸੰਭਾਲੀ 18. ਕਾਲਖ, ਭਾਵ ਬੁਰੇ ਕਰਮ ਅਥਵਾ ਪਾਪ 19. ਦਸਤੇ ਵਾਲਾ ਲੋਟਾ ਅਥਵਾ ਗੜਵਾ 20. ਅਪਵਿਤ੍ਰ 21. ਬੁਝਣ ਵਾਲਾ ਭਾਵ ਸਿਆਣਾ 22. ਹੈ 23. ਲੜਾਈ, ਭੇੜ ਮੁਕਾਬਲਾ 24. ਡਰਪੋਕ 25. ਪ੍ਰਗਟ, ਉਜਾਗਰ 26. ਗੁੱਝਾ, ਲੁਕਿਆ ਹੋਇਆ 27. ਦਿਸਦਾ 28. ਦੂਜਾ

ਤਾ ਕਾ ਲੇਖਾ ਗਨੈ ਨ ਕੋਈ ਜੋ ਅਪਨੇ ਪ੍ਰਭ ਭਾਏ॥ ਬਲਿਹਾਰੀ ਤਿਨਿ ਵਿਟਹੁ ਵੰਞਾਂ ਜੋ ਮੰਨਨ ਖਸਮ ਰਜਾਏ ॥੩ ॥
ਆਧਿ ਵਿਆਧਿ ਉਪਾਧਿ[1] ਨ ਵਿਆਪੇ ਸੇ ਜੀਵਨਿ ਮੁਕਤਿ ਕਹਾਏ ॥
ਨਾਨਕ ਪੰਥੀ ਜਨੁ ਦਰਬਾਰੀ ਤਿਨ ਕੇ ਸੰਗਿ ਮਿਲਾਏ॥੪॥੧੪॥

**ਰਾਗੁ ਕਾਨੜਾ ॥**

ਮੇਰਾ ਮਨੁ ਸਾਧ ਸੰਗਤਿ ਨਿਤਿ ਲੋੜੇ॥ ਸਾਧ ਸੰਗ ਸਮ ਅਉਰੁ ਨ ਜਪ ਤਪ ਸਾਧੂ ਗਹੀ ਬੋਹੋੜੇ[2]॥੧॥ ਰਹਾਉ॥
ਤੁਰੀਆ ਪਦ[3] ਮਾਨ ਸਤਿ ਸੰਗਤਿ ਰਾਮ ਨਾਮ ਮਨੁ ਜੋੜੇ॥ ਸਾਧੂ ਕਾ ਸੰਗੁ ਸਭਿ ਤੇ ਊਤਮੁ ਮੋਹ ਮਾਇਆ ਤੇ ਤੋੜੇ॥੧॥
ਸਾਕਤਿ ਕਾ ਸੰਗੁ ਨਾਉ ਲੋਹ ਕੀ[4] ਭੈਜਲ ਬੇਰੀ ਬੋੜੇ॥ ਧੰਨੁ ਸੰਤ ਜਨ ਪਰਉਪਕਾਰੀ ਦਲੁ[5] ਸਗਲ ਭਰਮ ਦਾ ਫੋੜੇ॥੨॥
237.ਅ ਸਾਧ ਸੰਗਿ ਰੰਗੁ ਲਗੈ ਨਾਮ ਕਾ ਪਾਪਾ ਤੇ ਮਨੁ ਹੋੜੇ[6]॥ /ਆਧਿ ਵਿਆਧਿ ਉਪਾਧਿ ਨ ਵਿਆਪੇ ਧਰਮਰਾਇ ਜਮੁ ਛੋੜੇ ॥੩ ॥
ਸਾਧ ਸੰਗਿ ਪਸ[7] ਪੰਖੀ ਉਧਰੇ ਮਾਣਸ ਕਈ ਕਰੋੜੇ ॥ ਦਰਬਾਰੀ ਐਸੇ ਸਾਧੂ ਜਗ ਮਹਿ ਕੋਈ ਵਿਰਲੇ ਥੋੜੇ॥੪॥੧੫॥

**ਰਾਗੁ ਕਾਨੜਾ ॥**

ਮੇਰਾ ਮਨੁ ਹਰਿ ਹਰਿ ਸਿਮਰਿਆ ਚਾਹੈ॥ ਜਿਨ ਜਨ ਸਿਮਰਿਆ ਅਹਿਨਿਸਿ ਹਰਿ ਹਰਿ ਤਿਨ ਸਗਲੇ ਧੋਖੇ ਲਾਹੇ॥੧॥ ਰਹਾਉ॥
ਰਾਮ ਨਾਮੁ ਜਪਹੁ ਦਿਨੁ ਰਾਤੀ ਢੀਲ ਕਰਹੁ ਮਨ ਕਾਹੇ॥ ਜਿਨਾ ਨਾਮੁ ਨ ਜਪਿਆ ਪ੍ਰਭ ਕਾ ਸੇਈ ਦੋਜਕ ਬਾਹੇ॥ ੧॥
ਰਾਮ ਨਾਮ ਕੇ ਸਿਮਰਨ ਬਾਝਹੁ ਕਉਨ ਕਟੈ ਜਮ ਫਾਹੇ॥ ਜਿਨਾ ਨ ਜਾਤਾ ਕੀਤਾ ਪ੍ਰਭ ਕਾ ਸੇ ਜਾਲੇ ਦੋਜਕਿ ਭਾਹੇ[8]॥੨॥
ਰਾਮ ਨਾਮ ਸਮ ਅਉਰੁ ਨ ਅਉਖਧੁ ਦੋਖ ਦਰਦ ਸਭਿ ਦਾਹੇ[9]॥ ਅਉਰ ਠਉਰ ਜਿਨਿ[10] ਢੂੰਢਤਿ ਪਾਈਐ ਗੁਰੁ ਦਸੇ ਸਿਮਰਨੁ ਮਾਹੇ॥੩॥
ਰਾਮ ਨਾਮੁ ਸਿਮਰਹੁ ਮਨ ਮੇਰੇ ਹੰਉਮੈ ਢੇਰੀ ਢਾਹੇ॥ ਦਰਬਾਰੀ ਅਹਿਨਿਸਿ ਹਰਿ ਹਰਿ ਸਿਮਰਹੁ ਵਾਹਗੁਰੂ ਗੁਰੁ ਵਾਹੇ॥੪॥੧੬॥

**ਰਾਗੁ ਕਾਨੜਾ ॥**

ਮੇਰੇ ਮਨ ਹਰਿ ਸਿਮਰਨਿ ਕੀ ਪ੍ਰੀਤਾ॥ ਜਿਉ ਚਾਤ੍ਰਿਕ ਮਨ ਬੂੰਦ ਪਿਆਸਾ ਮੀਨ ਨੀਰ ਜਿਉ ਗੀਤਾ[11]॥੧॥ ਰਹਾਉ॥
ਜਿਸੁ ਪ੍ਰਭ ਐਸੀ ਬਣਤਿ ਬਣਾਈ ਜੀਉ ਪਿੰਡ ਜਿਸੁ ਦੀਤਾ॥ ਤਿਸੁ ਕਉ ਸਿਮਰੁ ਸਦਾ ਸੁਖੁ ਪਾਵਹਿ ਢਾਹਿ ਭ੍ਰਮ ਕੀ ਭੀਤਾ[12]॥੧॥
ਸਭਿ ਘਟਿ ਅੰਤਰਿ ਏਕੁ ਨਿਹਾਰਹੁ ਨਾ ਕੋ ਵੈਰੀ ਮੀਤਾ॥ ਰਾਮ ਨਾਮੁ ਜਪੁ ਹੋਹੁ ਸੁਖਾਲਾ ਜਿਉ ਤ੍ਰਿਖਾਵੰਤ[13] ਜਲੁ ਪੀਤਾ॥੨॥
238.ੳ ਜਿਸੁ ਦਾ ਕੀਤਾ ਸਭੁ ਕਿਛੁ ਹੋਵੈ ਗਾਉ ਤਿਸੈ ਦੇ ਗੀਤਾ॥ ਜੋ ਕੁਛੁ ਕਰਣਾ ਸੋ ਹੁਣਿ/ਕਰਿ ਲੈ ਹਥਿ ਵਖਤੁ ਨ ਆਵਗੁ ਬੀਤਾ॥੩ ॥
ਸਗਲ ਸਮਗ੍ਰੀ ਤਨੁ ਮਨੁ ਧਨੁ ਸਭੁ ਜਿਸੁ ਪ੍ਰਭ ਤੈਨੂੰ ਦੀਤਾ ॥ ਦਰਬਾਰੀ ਸੋਈ ਸਿਮਰੁ ਮਨ ਹਰੁ ਜਿਸਦਾ ਹੈ ਤੂ ਕੀਤਾ[14]॥੪॥੧੭॥

**ਰਾਗੁ ਕਾਨੜਾ ॥**

ਮੇਰਾ ਪ੍ਰਭੁ ਸੰਤਨ ਕਾਰਜ ਆਇਓ॥ ਸੰਖ ਚਕ੍ਰ ਅਰੁ ਗਦਾ ਪਦਮੁ[15] ਕਰਿ ਮਾਲਾ ਮੁਕਟੁ ਸੁਹਾਇਓ ॥ ੧ ॥ ਰਹਾਉ ॥
ਗਹਿਰ[16] ਗੰਭੀਰ ਗਹੀਰ ਮਹੀਧਰ ਸੁਰਧੀਰ ਅਹੀਰੁ[16] ਸਦਾਇਓ॥
ਤਾਤ[17] ਨ ਮਾਤ ਨ ਜਾਤ ਨ ਪਾਤਾ ਨੰਦ ਕੋ ਨੰਦੁ[18] ਕਹਾਇਓ॥੧॥
ਦਿਸਟਿ ਨ ਮੁਸਟਿ[19] ਆਦਿਸਟੁ ਅਗ ਚਰੁ ਜਸੁਧੇ ਗੋਦ ਖਿਲਾਇਓ॥
ਰੂਪ ਨ ਰੇਖਿਆ ਰੰਗੁ ਨ ਕੋਈ ਸਿਧਿ ਸਮਾਧਿ ਨ ਆਇਉ॥੨॥
ਬਿਸਪਾਲ[20] ਦਿਆਲ ਬਿਸੰਭਰ[21] ਨਰਹਰ[22] ਮਾਖਨੁ ਦੂਧੁ ਚੁਰਾਇਓ॥
ਅਮੇਚੁ[23] ਅਗਾਹੁ ਅਗੋਚਰੁ ਸੋਈ ਊਖਲ[24] ਸੰਗਿ ਬੰਧਾਇਓ॥੩॥
ਭਵਖੰਡਨ ਦੁਖਭੰਜਨ ਸੁਆਮੀ ਭਗਤ ਵਛਲੁ ਬਿਰਦਾਇਓ[25]॥ ਨਾਨਕ ਪੰਥੀ ਭਣੇ ਦਰਬਾਰੀ ਸੰਤ ਜਨਾ ਸੁਖਦਾਇਓ॥੪॥੧੮॥

**ਰਾਗੁ ਕਾਨੜਾ ॥**

ਮੇਰਾ ਪ੍ਰਭੁ ਸੰਤਨ ਕਾਰਜ ਸਾਰੇ॥ ਜਹ ਜਹ ਭੀਰ ਪਰੇ ਸੰਤਨ ਕਉ ਤਹ ਤਹ ਜਾਇ ਨਿਵਾਰੇ॥ ੧॥ ਰਹਾਉ॥

---

1. ਤੀਨੋ ਤਾਪ ਵੇਖੋ ਅੰਤਿਕਾ-II 2. ਬਾਹ ਫੜ ਕੇ 3. ਗਿਆਨ ਅਵਸਥਾ 4. ਲੋਹੇ ਦੀ ਕਿਸ਼ਤੀ 5. ਸੈਨਾ, ਭਾਰੀ ਗਿਣਤੀ 6. ਰੋਕੇ 7. ਪਸ਼ੂ 8. ਨਰਕ ਦੀ ਅੱਗ ਵਿੱਚ 9. ਨਾਸ਼ ਕਰੇ 10. ਨਹੀਂ 11. ਲੀਨ ਹੋਈ 12. ਭਰਮ ਦੀ ਕੰਧ 13. ਪਿਆਸਾ, ਜਿਸਨੂੰ ਤ੍ਰੇਹ ਲੱਗੀ ਹੈ 14. ਸਾਜਿਆ, ਬਣਾਇਆ 15. ਗੁਰਜ ਅਤੇ ਵਿਸ਼ਣੂ ਦਾ ਇਕ ਸ਼ਾਸ਼ਤਰ ਜੋ ਕਮਲ ਦੇ ਅਕਾਰ ਦਾ ਹੈ 16. ਡੂੰਘਾ (ਗਹਿਰ), ਅਥਾਹ (ਗੰਭੀਰ), ਗਹਿਰਾ (ਗਹੀਰ), ਪ੍ਰਿਥਵੀ ਨੂੰ ਧਾਰਣ ਵਾਲਾ (ਮਹੀਧਰ), ਦੇਵਤਿਆਂ ਦਾ ਸੁਆਮੀ (ਸੁਰਧੀਰ), ਗੋਪਾਲ (ਅਹੀਰ) 17. ਪਿਤਾ 18. ਨੰਦ ਲਾਲ ਦਾ ਪੁੱਤਰ (ਨੰਦੁ) 19. ਦ੍ਰਿਸ਼ਟੀ ਅਤੇ ਪਕੜ ਤੋਂ ਬਾਹਰ 20. ਦੁਨੀਆਂ ਨੂੰ ਪਾਲਣਹਾਰ 21. ਵਿਸ਼ਵ ਨੂੰ ਪਾਲਣਵਾਲਾ 22. ਨਰ ਰੂਪੀ ਹਰੀ 23. ਜਿਸਦੇ ਮੁਕਾਬਲੇ ਦਾ ਹੋਰ ਕੋਈ ਨਹੀਂ 24. ਜਿਸਨੂੰ ਯਸ਼ੋਧਾ ਮਾਤਾ ਨੇ ਉੱਖਲੀ ਨਾਲ ਬੰਨ੍ਹ ਦਿੱਤਾ ਸੀ 25. ਭਗਤਾਂ ਦੀ ਰੱਖਿਆ ਕਰਨੀ ਜਿਸਦਾ ਬਿਰਦ ਹੈ

ਗਜ[1] ਕਉ ਬਿਪਤਿ ਪਰੀ ਗ੍ਰਾਹ ਗ੍ਰਹਿਓ ਨਾਰਾਇਨ ਸਰਨਿ ਉਚਾਰੇ॥
ਗਜ ਕੀ ਗਰਜ ਸੁਨੀ ਜਗਦੀਸਰ ਤਜ ਬਾਹਨ[2] ਤੁਰਤ ਸਿਧਾਰੇ॥੧॥
ਜਿਨਿ ਜਿਨਿ ਸਰਨਿ ਗਹੀ ਕਰਨਾਪਤਿ ਪਸੂ ਮੁਗਧ ਸਭਿ ਤਾਰੇ॥
ਭਰ ਭਰਥ[3] ਕੇ ਆਂਡੇ ਰਾਖੇ ਖਿਨ ਮਹਿ ਬਿਆਧਿ ਬਿਡਾਰੇ॥੨॥
ਚੰਦ੍ਰਹਾਂਸ ਕੀ ਰਖਿਆ ਕੀਨੀ ਪਾਤੀ[4] ਅੰਗਿ ਸਵਾਰੇ॥ ਬਿਖੁ ਤੇ ਬਿਖਿਆ ਕਰਿ ਦਿਖਲਾਈ ਐਸੇ ਚਰਤਿ ਤੁਮਾਰੇ॥੩॥
ਅਰਜਨ ਕੋ ਰਥੁ ਹਾਕ ਚਲਾਇਓ ਧ੍ਰੋਪਤਿ ਪੈਜ ਸਵਾਰੇ॥ ਪਾਂਡਵ ਕੀ ਸਰਧਾ ਸਭ ਪੂਰੀ ਕੈਰਵ ਮਾਰ ਬਿਡਾਰੇ॥੪॥
ਸੈਨ[5] ਕੇ ਥਾਂਇ ਮਜੂਰੀ ਕੀਤੀ ਨਰਸੀ ਹੁੰਡੀ ਤਾਰੇ॥ ਨਾਨਕ ਪੰਥੀ ਸਰਨਿ ਦਰਬਾਰੀ ਰਾਖਹੁ ਲਾਜ ਮੁਰਾਰੇ ॥ ੪ ॥ ੧੯ ॥

**ਰਾਗੁ ਕਾਨੜਾ ॥**

ਮੇਰੇ ਪ੍ਰਭ ਕੀਤੇ ਪਤਿਤ ਪੁਨੀਤਾ॥ ਤਿਨ ਸਉ ਰੀਸ ਕਹੋ ਖਾ ਕੈਸੀ ਜਿਨਿ ਹਰਿ ਸਿਮਰਨੁ ਕੀਤਾ॥੧॥ ਰਹਾਉ॥
ਅਜਮਲੁ ਗਨਿਕਾ ਪਤਿਤ ਉਧਾਰੇ ਰਾਮ ਨਾਮ ਵਡਿਆਈ॥ ਰਾਮੁ ਨਾਮੁ ਲਿਖਿ ਪਾਹਨੁ ਤਾਰੇ ਪਰਚੋ[6] ਦੀਓ ਦਿਖਾਈ॥੧॥
238.ਅ ਧ੍ਰੂੰਰੀਕ ਕਰਿ ਸਾਂਗ ਉਧਾਰੇ ਪਾਪੀ ਹੀ/ਅਰਾ[7] ਜਾ ਕਾ॥ ਅੰਤ ਮਲੇਸ ਹਰਾਂਮ[8] ਕਹਿਓ ਸੀ ਗਨਿਯੋ ਨ ਲੇਖਾ ਤਾ ਕਾ॥੨॥
ਭਾਗ ਪਰੇ ਹਰਿਨਾਮੁ ਚਿਤਾਰਿਓ ਨਾਮ ਬਿਨਾ ਗਤਿ ਨਾਹੀਂ॥ ਤੀਰਥ ਬਰਤਿ ਕਰੇ ਬਹੁ ਭਾਤੀ ਨਾ ਨਾਮ ਬਰਾਬਰਿ ਪਾਹੀ॥ ੩॥
ਜਿਉ ਜਾਨਹੁ ਤਿਉ ਰਾਖਹੁ ਹਰਿ ਜੀ ਦੀਨ ਦਿਆਲ ਗੁਸਾਂਈ॥
ਨਾਨਕ ਪੰਥੀ ਸਰਨਿ ਦਰਬਾਰੀ ਬਿਰਦ ਲਾਜ ਰਘੁਰਾਈ[9]॥ ੪॥੨੦॥

**ਰਾਗੁ ਕਾਨੜਾ ॥**

ਮੇਰੇ ਮਨ ਕਉਨੁ ਭਰਮੁ ਤੁਧੁ ਪਰਿਆ॥ ਆਤਮੁ ਭੂਲਿ ਅਨਾਤਮੁ[10] ਹੂਆ ਮਾਇਆ ਸੰਗਿ ਆਵਰਿਆ॥ ੧॥ ਰਹਾਉ॥
ਗੰਧ੍ਰਬ ਨਗਰੁ ਅਰੁ ਸ੍ਰਿਸਟਿ ਸੁਪਨ ਕੀ ਯਾਕਾ ਨਿਸਚਾ ਕਰਿਆ॥
ਮ੍ਰਿਗ ਤ੍ਰਿਸਨਾ[11] ਕੇ ਨੀਰ ਨਿਆਈ ਕਾਰਜੁ ਕੋਇ ਨ ਸਰਿਆ॥ ੧॥
ਓਰੇ ਜਲ[12] ਕਉ ਢੂੰਢਨ ਲਾਗੇ ਜਲ ਹੂਆ ਜਬ ਖਰਿਆ॥ ਭੂਖਨ[13] ਕੰਚਨ ਤੇ ਜੁਦੇ ਨ ਹੋਵਹਿ ਲੱਜੁ ਸਰਪ ਕਹਿ ਡਰਿਆ॥੨॥
ਰਵਿ ਮਿਲਿ ਹਿਮਿ[14] ਆਗਿ ਮਿਲਿ ਕੰਚਨੁ ਸੁਪਨਾ ਜਾਗਤਿ ਟਰਿਆ॥
ਨਾਨਕ ਪੰਥੀ ਭਣੇ ਦਰਬਾਰੀ ਗੁਰੁ ਮਿਲਿ ਮਨੂਆ ਠਰਿਆ॥੩॥੨੧॥

**ਰਾਗੁ ਕਾਨੜਾ ॥**

ਮੇਰੇ ਮਨ ਜਪ ਲੈ ਰਾਮੁ ਗੁਸਾਂਈ॥ ਆਦਿ ਜੁਗਾਦਿ ਸਦਾ ਸਚੁ ਸੋਈ ਸੰਤਨ ਕੋ ਸੁਖਿਦਾਈ॥੧॥ ਰਹਾਉ॥
ਨਿਰਭਉ ਪ੍ਰਭੁ ਨਿਰਵੈਰੁ ਨਰਾਇਣੁ ਘਟਿ ਘਟਿ ਸਭਨੀ ਥਾਂਈ॥
ਦੀਨ ਦਿਆਲ ਦਮ ਦਰ ਮਾਧ ਜਿਨ ਸਭਿ ਸ੍ਰਿਸਟਿ ਉਪਾਈ॥੧॥
ਤਿਸ ਕਉ ਗਾਉ ਗਹੁਰੁ ਜਿਨਿ ਲਾਵਹੁ ਜਿਸੁ ਕੁਦਰਤਿ ਕਰਿ ਦਿਖਲਾਈ॥
ਤ੍ਰਿਣੁ ਤੇ ਮੇਰੁ ਕੀਆ ਖਿਨ ਭੀਤਰਿ ਪਰਬਤਿ ਤੇ ਫਿਰਿ ਰਾਈ॥੨॥
ਨਿਰਗੁਨ ਤੇ ਸਰਗੁਨੁ ਬਨਿ ਆਇਆ ਬਾਜੀਗਰ ਕੀ ਨਿਆਂਈ॥ ਵਡੇ ਵਡੇਰੇ ਹੋਇ ਹੋਇ ਗੁਜਰੇ ਕੀਮਤਿ ਕਿਨੈ ਨ ਪਾਈ॥ ੩॥
ਨਿਰਧਾਰ ਜਿਨ ਨਉਖੰਡ ਰਾਖੇ ਨਿਧਰ ਧਰਨਿ ਟਿਕਾਈ॥ ਨਾਨਕ ਪੰਥੀ ਜਨੁ ਦਰਬਾਰੀ ਪਰਿਆ ਤਉ ਸਰਨਾਈ॥ ੪॥ ੨੨॥

**ਰਾਗੁ ਕਾਨੜਾ ॥**

ਮੇਰੇ ਮਨ ਸਿਮਰੁ ਸਦਾ ਸੁਖਿਦਾਈ॥ ਤਾਰਕਾਰ[15] ਅਰੁ ਦੈਤ ਮਰੀਚ[16] ਸੇਵਕ ਪੈਜ ਬਢਾਈ॥੧॥ ਰਹਾਉ॥
ਜਿਨਿ ਅਹਿਲਿਆ ਕਾ ਸ੍ਰਾਪ ਮਿਟਾਇਆ ਨਾਉ[17] ਬੈਕੁੰਠਿ ਪਠਾਈ॥ ਸੀਤਾ ਕਾ ਸਤ ਪ੍ਰਗਟੁ ਕੀਤਾ ਤੇਤੀ ਸੈ ਬੰਦਿ ਛਡਾਈ॥੧॥

---

1. ਇਸ ਸ਼ਬਦ ਵਿੱਚ ਆਏ ਭਗਤਾਂ ਦੇ ਅਰਥ ਕਈ ਵਰ ਆ ਚੁੱਕੇ ਹਨ, ਸਭ ਦੇ ਜੀਵਨ ਵੇਖੋ ਅੰਤਿਕਾ-। 2. ਵਾਹਨ ਤਥਾ ਸੁਆਰੀ 3. ਮਹਾਂਭਾਰਤ ਦੇ ਯੁੱਧ ਵਿੱਚ 4. ਪੱਤਰ ਦੇ ਅੱਖਰ (ਅੰਗ) ਬਿਖਿਆ (ਧ੍ਰਿਸ਼ਟ ਬੁੱਧੀ ਦੀ ਪੁੱਤਰੀ ਨੇ ਆਪਣੀ ਅੱਖ ਦੀ ਕੱਜਲ ਨਾਲ ਪੱਤਰ ਵਿੱਚ ਲਿਖੇ ਸ਼ਬਦ ਨੂੰ ਬਿਖ ਤੋਂ ਬਿਖਿਆ ਕਰ ਦਿੱਤਾ ਸੀ) 5. ਸੈਣ ਨਾਈ ਭਗਤ 6. ਚਲਿਤ੍ਰ 7. ਹਿਰਦਾ 8. ਰਾਮ ਦੀ ਥਾਂ 'ਹਰਾਮ' ਦਾ ਗੁਰਮੰਤ੍ਰ ਦੇ ਕੇ ਵੇਖੋ ਅੰਤਿਕਾ-। 9. ਰਘੂ ਵੰਸ਼ ਦਾ ਰਾਜਾ ਭਾਵ ਰਾਮ ਜੀ 10. ਅਨ ਆਤਮਾ (ਪ੍ਰਭੂ ਨੂੰ ਭੁੱਲ ਕੇ) 11. ਰੇਗਿਸਤਾਨ ਵਿੱਚ ਵਗਦੀਆਂ ਲਹਿਰਾਂ ਜਿਨ੍ਹਾਂ ਨੂੰ ਮਿਰਗ ਪਾਣੀ ਸਮਝਦਾ ਹੈ 12. ਦੂਜੀ ਥਾਂ ਤੇ 13. ਗਹਿਣੇ, ਭੂਸ਼ਨ 14. ਬਰਫ਼ 15. ਮੂਲ ਲਿਖਤ ਵਿਚ 'ਤਾਰਕਾਰ' ਸ਼ਬਦ ਹੈ ਜਦ ਕਿ ਸ਼ੁਧ ਰੂਪ 'ਤਾਰਕਾ' ਹੈ ਜਾਪਦਾ ਹੈ ਕਿ ਲਿਖਾਰੀ ਪਾਸੋਂ ਕੋਈ ਅੱਖਰ ਛੁੱਟ ਗਿਆ ਹੈ, ਹੋ ਸਕਦੈ ਮਾਰ ਹੋਵੇ 'ਤਾਰਕਾ ਮਾਰ ਦੈਤ ਮਰੀਚ' 16. ਇਹ ਦੋਵੇਂ ਮਾਂ ਪੁੱਤਰ ਸਨ 17. ਕਿਸ਼ਤੀ

239.ੳ ਰਾਵਣ ਰਿਪ[1] ਕੀ ਕਹਾਂ ਕਹੋ ਅਭ ਲੰਕ ਭ/ਭੀਖਨ ਪਾਈ॥੨॥
ਹੀਹੈ[2] ਕਾ ਪ੍ਰਭ ਜਨਮੁ ਵਟਾਇਆ ਲਾਜ ਸਰਨਿ ਕੀ ਆਈ॥
ਪਰਸਰਾਮ ਕਾ ਬਲੁ ਹਿਰਿ ਲੀਨਾ ਦੀਨੀ ਜਨਕ ਵਡਾਈ॥ ੩॥
ਜਿਨਿ ਸੰਤ ਜਨਾ ਦਾ ਪੜਦਾ ਢਕਿਆ ਮੈ ਤਿਸ ਕੀਰਤਿ ਗਾਈ॥
ਨਾਨਕ ਪੰਥੀ ਜਨੁ ਦਰਬਾਰੀ ਪਰਿਆ ਤਿਸੁ ਸਰਨਾਈ॥ ੪॥ ੨੪॥

**ਰਾਗੁ ਕਾਨੜਾ ॥**

ਮੇਰੇ ਮਨ ਜਪ ਲੈ ਕਿਸਨ ਕਨਾਈ॥ ਰਾਧਾ ਬੱਲਭ ਰੁਕਮਨ ਕੋ ਪਤਿ ਬੱਲਭਧ੍ ਕੋ ਭਾਈ॥੧॥ ਰਹਾਉ॥
ਬਕੀ ਬਕਾਸੁਰੁ ਮੁਕਤਿ ਪਠਾਏ ਕੁਦਰਤਿ ਕਰਿ ਦਿਖਲਾਈ॥ ਸੁਦਾਮੇ ਦਾ ਦਾਲਿਦ੍ ਖੋਇਆ ਬਿਦਰੁ ਘਰਿ ਭਾਜੀ ਖਾਈ॥ ੧॥
ਅੰਕਰੂਰ ਭਗਤਿ ਕਾ ਭਰਮੁ ਮਿਟਾਇਆ ਧ੍ਰੋਪਤਿ ਪੈਜ ਰਖਾਈ॥ ਪਾਂਡਵਾਂ ਕੀ ਪ੍ਰਭ ਸਰਧਾ ਪੂਰੀ ਦੀਨ ਦਿਆਲ ਗੁਸਾਂਈ॥ ੨॥
ਨਾਮਦੇਉ ਕਉ ਦੇਹੁਰਾ ਦੀਆ ਮੁਈ ਗਊ ਜੀਵਾਈ॥ ਜਿਉ ਕਿਉ ਕਰਿ ਭਗਤਾ ਕੀ ਰਾਖੇ ਭਗਤਿ ਪਏ ਸਰਨਾਈ॥ ੩॥
ਜਿਸਦਾ ਕੀਤਾ ਕੋਇ ਨ ਮੇੜੇ ਸੋ ਸਭਨਾ ਸਿਰਿ ਸਾਂਈ॥ ਨਾਨਕ ਪੰਥੀ ਜਨੁ ਦਰਬਾਰੀ ਤਿਸ ਕੀ ਕੀਰਤਿ ਗਾਈ॥ ੪॥੨੩॥

**ਰਾਗੁ ਕਾਨੜਾ ॥**

ਅਹਿਨਿਸਿ ਸਿਮਰਹੁ ਨਾਮੁ ਨਰਾਇਣੁ॥ ਕਰਤਾ ਪੁਰਖੁ ਅਗੰਮੁ ਅਗ ਚਰੁ ਹਰਿ ਪ੍ਰਭ ਪਤਿਤ ਤਰਾਇਣੁ॥ ੧॥ ਰਹਾਉ॥
ਗਰੀਬਿ ਨਿਵਾਜੁ ਗੁਸਾਂਈ ਗ ਬਿੰਦ ਹਰਿ ਪ੍ਰਭੁ ਮੇਰਾ ਗਰਬੁ ਗਵਾਇਣ॥
ਧਨੁ ਸਿਰੰਦਾ[3] ਸਚਾ ਸੋਈ ਭਗਤ ਵਸਚਲੁ ਗਰੀਬ ਵਡੀਆਇਣੁ॥ ੧॥
ਲਖ ਚੋਰਾਸੀਹ ਜੋਨ ਉਪਾਈ ਸਭਨਾ ਦਾਤਾ ਦਾਨੁ ਦਿਵਾਇਣੁ॥
ਹੋਰੁ ਨ ਕੋਈ ਦੂਸਰੁ ਹੋਆ ਅਪਣਾ ਜਸੁ ਆਪੇ ਪ੍ਰਗਟਾਇਣੁ॥ ੨॥
ਰਾਮ ਨਾਮ ਕੀ ਕਉਨੁ ਵਡਾਈ ਗਨਕਾ ਉਧਰੀ ਤੋਤੇ ਭਾਇਣੁ[4]॥
ਜਿਨਿ ਕੁਬਰੀ ਕੇ ਅੰਗਿ ਸਵਾਰੇ ਭਈ ਪਟਰਾਣੀ ਕੁਬਜਾ ਰਾਇਣ[5]॥ ੩॥
ਤੂ ਸਿਰਤਾਜੁ ਸਭਨਾ ਸਿਰਿ ਰਾਜਾ ਹੰਉ ਸਦਕੇ ਕੀਤਾ ਸਦ ਬਲਿ ਜਾਇਣੁ॥
ਸਰਨਿ ਪਾਹਿ ਜਗਦੀਸ ਪਿਆਰੇ ਦਰਬਾਰੀ ਤੁਝੇ ਨ ਪੋਹੇ ਡਾਇਣ॥ ੪॥ ੨੫॥

**ਰਾਗੁ ਕਾਨੜਾ ॥**

ਰਾਮ ਰਾਇ ਕੀ ਉਪਮਾ ਬਾਝਹੁ ਸਭ ਹੀ ਕਥਨੀ ਫੀਕੀ॥ ਰੇ ਮਨ ਮੇਰੇ ਸਮਝੁ ਸਵੇਰੇ ਕਰੁ ਉਪਮਾ ਪ੍ਰਭ ਪੀਜ ਕੀ[6]॥੧॥
239.ਅ ਮੇਰੇ ਪ੍ਰਭ ਕੀ ਕੀਰਤਿ ਨੀਕੀ॥ ਘਟਿ ਘਟਿ ਵਾਸੀ ਸਰਬ ਨਿਵਾਸੀ ਸਭਿ ਬਿਧਿ/ਜਾਨੈ ਜੀਅ ਕੀ॥ ਰਹਾਉ॥
ਅਠੇ ਪਹਰਿ ਜਪਹੁ ਇਕਿ ਸਾਹੇ ਗੁਰੁ ਬਾਤ ਬਤਾਈ ਨੀਕੀ[7]॥ ਕੇਤਕ ਉਪਮਾ ਆਖਿ ਸਲਾਹਾ ਗੁਣ ਗਾਵਾਂ ਕਹੁ ਕੀਕੀ[8]॥੨॥
ਅਪਰ ਅਪਾਰੁ ਅਗਾਹੁ ਅਗੋਚਰੁ ਸਿਰੀਧਰੁ ਕਰਨੈਹਾਰਾ॥ ਪਾਰਬ੍ਰਹਮੁ ਪਰਮੇਸੁਰੁ ਮਾਧੋ ਪਤਿਤ ਉਧਾਰਨਹਾਰਾ॥੩॥
ਦੀਨ ਦਿਆਲੁ ਦਮ ਦਰੁ ਦੁਖ ਹਰੁ ਬੇਪਰਵਾਹੁ ਬਿਧਾਤਾ॥ ਦਰਬਾਰੀ ਸਿਮਰੁ ਸਦਾ ਬਨਿਵਾਰੀ ਜੋ ਸਰਬ ਘਟਾ[9] ਕਾ ਦਾਤਾ॥੪॥੨੬॥

**ਰਾਗੁ ਕਾਨੜਾ ॥**

ਸਾਧ ਸਮਾਗਮੁ ਕਰੀਐ ਭਾਈ॥ ਜਾਨ ਅਜਾਨ ਪੀਏ ਕੋ ਅੰਮ੍ਰਿਤੁ ਤਾ ਕਉ ਕਾਲੁ ਨ ਖਾਈ॥੧॥ ਰਹਾਉ॥
ਜਿਉ ਕਰਿ ਲੋਹਾ ਛੁਹੇ ਪਾਰਸ ਕਉ ਸੋ ਕੰਚਨੁ ਹੋਇ ਆਇਆ॥ ਕਾਲੇ ਤੇ ਰੋਗੁ ਭਇਆ ਚਲੂਲਾ[10] ਮਹਘੇ ਮੋਲਿ ਬਿਕਾਇਆ॥੧॥
ਚੰਦਨ ਬਾਸੁ ਪਈ ਕਾਸਟਿ ਮਹਿ ਸੋ ਸਭਿ ਚੰਦਨੁ ਹੋਇਆ॥ ਸਭ ਕੋ ਪਰਮਲੁ ਭਾਖਿ ਸੁਣਾਵੈ ਨਾਮੁ ਕਾਸਟ ਕਾ ਖੋਇਆ[11]॥੨॥
ਗੰਗਾ ਮਾਹਿ ਪਰੀ ਜਾਇ ਸਲਤਾ[12] ਸੋ ਸਭ ਗੰਗਾ ਹੋਈ॥ ਗੰਗੋਦਕੁ[13] ਸਭ ਕੋਈ ਆਖੇ ਨੀਰੁ ਨ ਆਖੇ ਕੋਈ॥੩॥
ਸਾਧ ਸੰਗਿ ਸਮ ਅਉਰੁ ਨ ਜਪੁ ਤਪੁ ਦੇਖਹੁ ਰਿਦੇ ਬੀਚਾਰੀ॥ ਬੇਦੁ ਪੁਰਾਨ ਘੋਖ ਸਭ ਦੇਖੇ ਸਚੁ ਭਾਖੇ ਦਰਬਾਰੀ॥੪॥੨੭॥

---

1. ਵੈਰੀ 2. ਹੀਰਾ ਗੁਹਰਾਇਆ ਜੋ ਲੜਕੀ ਤੋਂ ਲੜਕਾ ਬਣਿਆ ਵੇਖੋ ਅੰਤਿਕਾ-। 3. ਸ੍ਰਿਸ਼ਟੀ ਦਾ ਕਰਤਾ 4. ਪੜ੍ਹਾਉਣ 5. ਕੁੱਬੀ ਰਾਣੀ 6. ਪਤੀ ਦੀ 7. ਉੱਤਮ 8. ਕਿਹੜੇ ਕਿਹੜੇ 9. ਸਾਰੇ ਸੰਸਾਰ ਦਾ 10. ਲਾਲ, ਪਾਪਾਂ ਕਰਕੇ (ਕਾਲੇ ਰੰਗ) ਵਾਲੇ ਲਾਲ ਰੰਗ ਭਾਵ ਅਨੰਦ ਰੂਪ ਹੋ ਗਏ 11. ਲੱਕੜ ਕੋਈ ਨਹੀਂ ਕਹਿੰਦਾ, ਸਭ ਚੰਦਨ ਹੀ ਕਹਿੰਦੇ ਹਨ 12. ਪਾਣੀ ਦੀ ਨਦੀ 13. ਗੰਗਾ ਦਾ ਪਾਣੀ (ਉਦਕ)

**ੴ ਸਤਿਗੁਰੂ ਬਾਬਾ ਨਾਨਕੁ॥**

**ਰਾਗੁ ਕਾਨੜਾ॥ ਦੁਪਦੇ॥ ਘਰ ੨॥**

ਗੋਬਿੰਦ ਕੇ ਗੁਣ ਗਾਉ ਪਿਆਰੇ ॥ ਸਭਿ ਘਟਿ ਦਾਤਾ ਪੁਰਖ ਬਿਧਾਤਾ ਹੰਉ ਤਿਸ ਕੇ ਬਲਿਹਾਰੇ ॥ ਰਹਾਉ ॥
ਸਰਬ ਘਟਾ ਕੀ ਜਾਨਣਹਾਰਾ ਕਰਤਾ ਪੁਰਖੁ ਸੁਆਮੀ॥ ਆਪੇ ਵੇਖੇ ਆਪੇ ਵਿਗਸੈ ਸਭਿ ਘਟਿ ਅੰਤਰਜਾਮੀ॥੧॥
ਕਰੇ ਕਰਾਵੇ ਕਰਤਾ ਸੋਈ ਸਚਾ ਸਾਹਿਬੁ ਮੇਰਾ॥ ਦਰਬਾਰੀ ਸਰਨਿ ਤੁਮਾਰੀ ਪ੍ਰਭ ਜੀ ਮੈ ਭਰਵਾਸਾ ਤੇਰਾ॥੨॥੧॥੨੮॥

**ਰਾਗੁ ਕਾਨੜਾ ॥**

ਮੇਰਾ ਮਨੁ ਸਾਧੂ ਸਰਨਿ ਸਿਧਾਇਓ॥ ਜਨਮ ਮਰਨ ਦੁਹਾ ਮਹਿ ਨਾਹੀ ਜਗ ਸਾਧੂ ਪਰ ਉਪਕਾਰੀ ਆਇਓ॥੧॥ ਰਹਾਉ॥
ਈਹਾਂ ਊਹਾਂ ਸਾਧ ਸਹਾਈ ਛੋਡਿ ਨ ਕਤਹੂ ਜਾਇਓ॥ ਹਰਿ ਹਰਿਜਨ[1] ਮਹਿ ਭੇਦੁ ਨ ਭਾਸੇ ਜਨ ਪਰਦਾ ਆਪਿ ਢਕਾਇਓ॥੧॥
ਪੂਰਬ ਭਾਗਿ ਉਦੇ ਅਤਿ ਜਿਨਿ ਕੇ ਜਨਿ ਸੰਗਿ ਪ੍ਰੇਮੁ ਲਗਾਇਓ॥
240.ੳ ਦਰਬਾਰੀ/ਦੀਨ ਸਰਨਿ ਪ੍ਰਭ ਤੇਰੀ ਸਾਧ ਮਿਲਨ ਕਾ ਚਾਇਓ॥੨॥੨॥੨੯॥

**ਰਾਗੁ ਕਾਨੜਾ ॥**

ਤੇਰੇ ਜਨ ਅਨਿਦਿਨੁ ਹਰਿ ਹਰਿ ਭਜਿਆ॥ ਰਾਖਹੁ ਲਾਹਜ ਬਿਰਦੁ ਅਪਨੇ ਕੀ ਜਿਉ ਧ੍ਰੋਪਤਿ ਪੜਦਾ ਕਜਿਆ ॥ ੧ ॥ ਰਹਾਉ॥
ਜੋ ਜੋ ਸਰਨਿ ਪਰੇ ਜਗਦੀਸਰੁ ਤਿਸੁ ਦੀ ਰਾਖੀ ਲਜਿਆ॥ ਜੋ ਲੜਿ ਲਾਏ ਲਏ ਪਰਮੇਸੁਰ ਧਰਮੁ ਧਾਮੁ ਤਿਨਿ ਤਜਿਆ॥੧॥
ਲਾਖ ਕਰੋਰੀ ਜੇ ਧਨੁ ਹੋਵੈ ਬਿਨੁ ਸੰਤੋਖ ਨ ਰਜਿਆ ॥ ਦਰਬਾਰੀ ਜੰਤੁ ਤੂੰ ਜੰਤ੍ਰਧਾਰੀ ਜਿਉ ਵਜਾਵਹੁ ਤਿਉ ਵਜਿਆ॥੨॥੩॥੩੦॥

**ਰਾਗੁ ਕਾਨੜਾ ॥**

ਮੇਰੇ ਪ੍ਰਭ ਕੀ ਕੀਰਤਿ[2] ਚੰਗੀ॥ ਆਠੋ ਪਹਰਿ ਸਲਾਹਿ ਸਲਾਹੋ ਏਹਿ ਮਤਿ ਦੀਜ ਮੰਗੀ ॥ ੧॥ ਰਹਾਉ ॥
ਸੇ ਤੇਰਾ ਜਸੁ ਗਾਵਹਿ ਸੁਆਮੀ ਜੋ ਸੰਤ ਜਨਾ ਸਤਸੰਗੀ॥ ਜਿਨਿ ਪਰ ਕ੍ਰਿਪਾ ਕਰੀ ਕ੍ਰਿਪਾਨਿਧਿ ਬੇੜੈ ਢੋਵੈ ਢੰਗੀ॥੧॥
ਜੋ ਜਨ ਸਰਨਿ ਪਰੇ ਪਰਮੇਸੁਰ ਤੂਟੀ ਜਮ ਕੀ ਲੰਗੀ[3]॥ ਹਰਿ ਸਿਮਰਨ ਬਿਨੁ ਹੋਇ ਨ ਪਾਵਨੁ ਦਰਬਾਰੀ ਨਾਈਐ ਗੰਗੀ[4]॥੨॥੩੧॥

**ਰਾਗੁ ਕਾਨੜਾ ॥**

ਸਾਹਿਬੁ ਸਰਨਿ ਸੂਰੁ ਸੁਖਿਦਾਤਾ॥ ਭਵਖੰਡਨ ਦੁਖਭੰਜਨ ਸੁਆਮੀ ਪੂਰਨੁ ਪੁਰਖੁ ਬਿਧਾਤਾ॥੧॥ ਰਹਾਉ॥
ਤਿਨਕਾ ਦੇਹੁ ਗੇਹੁ[5] ਸਭੁ ਪਾਵਨ ਹਰਿ ਹਰਿ ਜਾ ਕੈ ਵਾਤਾ[6]॥ ਤਿਨ ਕੀ ਸੰਗਤਿ ਦੇਹਿ ਪ੍ਰਭ ਮੇਰੇ ਜੋ ਰਾਮ ਰਸਾਇਨ ਰਾਤਾ[7]॥੧॥
ਹਰਿ ਬਿਨੁ ਸੰਗੁ ਸਹਾਇ ਨ ਕੋਈ ਮਾਤ ਪਿਤਾ ਸੁਤ ਭ੍ਰਾਤਾ ॥ ਦਰਬਾਰੀ ਸਿਮਰੁ ਸਦਾ ਸੁਖੁ ਪਾਵਹਿ ਜੋ ਸਰਬ ਜੀਆ ਕਾ ਦਾਤਾ॥੨॥੩੨॥

**ਰਾਗੁ ਕਾਨੜਾ ॥**

ਸਰਨਿਜੋਗੁ ਸਾਹਿਬੁ ਸੁਖਦਾਈ॥ ਜਾ ਕਾ ਰਾਖਾ ਆਪਿ ਸੁਆਮੀ ਤਾਕਉ ਚਿੰਤਿ ਨ ਕਾਈ॥੧॥ ਰਹਾਉ॥
ਧਿਆਇ ਧਿਆਇ ਭਗਤਾ ਸੁਖੁ ਪਾਇਆ ਕੀਮਤਿ ਕਿਨੈ ਨ ਪਾਈ॥
ਜੋ ਜਨ ਸਿਮਰਹਿ ਪਾਰਬ੍ਰਹਮ ਕਉ ਤ੍ਰਿਸਨਾ ਤ੍ਰਾਸ ਮਿਟਾਈ॥੧॥
ਦੇਂਦੇ ਤੋਟਿ ਨਾਹੀਂ ਕਾ ਪ੍ਰਭ ਕੈ ਨਾ ਤਿਸੁ ਤਿਲੁ ਨ ਤਮਾਂਈ॥ ਦਰਬਾਰੀ ਸਿਮਰੁ ਅਭੁਲੁ ਅਜੋਨੀ ਦੀਨ ਦਿਆਲੁ ਗੁਸਾਂਈ॥੨॥੩੩॥

**ਰਾਗੁ ਕਾਨੜਾ ॥**

ਰਾਮ ਰਾਮ ਰਾਮੁ ਜਪੁ ਭਾਈ॥ ਜਹਾ ਪੰਥ ਕੋ ਨਾਂਹਿ ਸਿਞਾਨੂੰ ਤਹ ਹੋਵਗੁ ਹਰਿਨਾਮੁ ਸਹਾਈ ॥ ੧ ॥ ਰਹਾਉ ॥
ਸ੍ਰੀ ਕ੍ਰਿਸਨੁ ਸ੍ਰੀ ਬਿਸਨੁ ਨਰਾਇਣ ਕਾਰਨ ਕਰਨ ਗੁਸਾਂਈ॥ ਕਰਿ ਕਰਿ ਵੇਖੇ ਕੀਤਾ ਆਪਣਾ ਆਪੇ ਧੰਧੇ ਲਾਈ॥੧॥
240.ਅ ਅਜਰ ਅਮਰ ਅਜ/ਨਮ ਅਜੋਨੀ[8] ਜਾ ਕਾ ਅੰਤ ਨ ਪਾਇਆ॥ ਨਾਨਕ ਪੰਥੀ ਜਨੁ ਦਰਬਾਰੀ ਤਾ ਕੀ ਸਰਨੀ ਆਇਆ॥੨॥੩੪॥

**ਰਾਗੁ ਕਾਨੜਾ ॥**

ਗੋਬਿੰਦ ਗੋਕਲ ਚੰਦੁ ਮੁਕੰਦਾ[9]॥ ਪਤਿਤ ਪਵਿਤ੍ਰ ਦੀਨਬੰਧੁ[10] ਹਰਿ ਸ੍ਰੀਧਰ ਪਰਮਾਨੰਦਾ॥੧॥ ਰਹਾਉ॥
ਦੈਤ ਬਿਦਾਰਨੁ[11] ਅਸੁਰ ਸਿੰਘਾਰਨੁ[11] ਗੁਣਨਿਧਿ ਸੰਤ ਸਹਾਈ॥ ਆਪੇ ਮਾਰੇ ਆਪਿ ਉਧਾਰੇ ਆਪੇ ਦੇਇ ਵਡਿਆਈ॥੧॥
ਸੁਲਤਾਨ ਖਾਨੁ ਜਿਨਿ ਪੈਦਾ ਕੀਤੇ ਸੋਈ ਸਿਮਰੁ ਸਿਰੰਦਾ[12]॥ ਨਾਨਕ ਪੰਥੀ ਜਨੁ ਦਰਬਾਰੀ ਹਰਿ ਪ੍ਰਭ ਤੇਰਾ ਬੰਦਾ॥੨॥੩੫॥

---

1. ਪ੍ਰਭੂ ਅਤੇ ਪ੍ਰਭੂ ਦੇ ਸੇਵਕ (ਹਰਿਜਨ) 2. ਉਸਤਤਿ 3. ਕੰਧ, ਦੀਵਾਰ 4. ਚਾਹੇ ਗੰਗਾ ਨਹਾ ਲਵੇ 5. ਗ੍ਰਿਹਿ ਅਥਵਾ ਘਰ 6. ਬਚਨ 7. ਰਾਮ ਦੇ ਰੰਗ ਵਿਚ ਰੰਗਿਆ (ਰਾਤਾ) 8. ਜੋ ਬੁਢਾਪੇ (ਜਰ) ਰਹਿਤ ਹੋਵੇ, ਜੋ ਕਦੇ ਨਾ ਮਰੇ (ਅਮਰ), ਜੋ ਕਦੇ ਨਾ ਜਨਮੇ (ਅਜਨਮ) ਅਤੇ ਜੋ ਜੂਨੀ ਵਿੱਚ ਨਾ ਆਵੇ (ਅਜੋਨੀ) 9. ਮੁਕਤੀ ਦੇਣ ਵਾਲਾ 10. ਦੀਨਾਂ ਦਾ ਸਹਾਇਕ 11. ਮਾਰਨਾ ਅਤੇ ਨਾਸ ਕਰਨਾ (ਸਿੰਘਾਰਨੁ) 12. ਸ੍ਰਿਸ਼ਟੀ ਦੇ ਮਾਲਕ ਨੂੰ

**ਰਾਗੁ ਕਾਨੜਾ ॥**

ਗਾਉ ਮੇਰੀ ਰਸਨਾ ਹਰਿ ਹਰਿ ਨਾਮਾ॥ ਚਿੰਤਾ ਮਨ ਮਹਿ ਰਹੇ ਨ ਕਾਈ ਪੂਰਨ ਹੋਵਹਿ ਕਾਮਾ ॥ ੧ ॥ ਰਹਾਉ ॥
ਸਾਸਿ ਗਿਰਾਸਿ ਦੀਏ ਜਿਸੁ ਗੋਬਿੰਦ ਸਿਮਰਹੁ ਆਠ ਜਾਮਾ॥ ਧਰਮ ਧਾਮ ਸਉ ਕਾਮ ਨ ਕੋਊ ਜੋ ਸਿਮਰਹਿ ਪਰਮਧਾਮਾ॥੧॥
ਪਵਿਤ ਪਵਿਤ੍ਰ ਕੇਤੇ ਹੂਏ ਉਧਰੇ ਪਾਪੀ ਆਮਾ॥ ਨਾਨਕ ਪੰਥੀ ਜਨੁ ਦਰਬਾਰੀ ਸਿਮਰੇ ਹਰਿ ਹਰਿ ਨਾਮਾ ॥ ੨ ॥ ੩੬ ॥

**ਰਾਗੁ ਕਾਨੜਾ ॥**

ਵਾਹਿਗੁਰੂ ਗੁਰ ਸਿਮਰਹੁ ਸਾਧੋ॥ ਦਾਨਾ ਬੀਨਾ ਗਹਰਿ ਗੰਭੀਰਾ ਸਿਰਜਨਹਾਰ ਸਦਾ ਅਰਾਧੋ॥੧॥ ਰਹਾਉ॥
ਜਾ ਕੈ ਸਿਮਰਨਿ ਪਾਪ ਬਿਨਾਸਨਿ ਨਿਰਮਲੁ ਹੋਇ ਸਰੀਰਾ॥ ਜੋ ਜਨੁ ਨਾਮੁ ਜਪੈ ਦਿਨੁ ਰਾਤੀ ਤਿਸੁ ਹੋਇ ਨ ਜਮ ਕੀ ਭੀਰਾ[1]॥੧॥
ਗੁਰਬਾਕ ਬੀਚਾਰ ਚਲੈ ਤਿਤੁ ਮਾਰਗ ਮੈ ਮਾਂਗੋ ਤਿਨ ਕੀ ਧੂਰਾ[2]॥ ਨਾਨਕ ਪੰਥੀ ਸਰਨਿ ਦਰਬਾਰੀ ਤੂ ਸਰਨੀ ਕਾ ਸੂਰਾ॥੨॥੩੭॥

**ਰਾਗੁ ਕਾਨੜਾ ॥**

ਕਰਹੁ ਕਥਾ ਜਨ ਗੋਬਿੰਦ ਕੇਰੀ॥ ਕਹਤੇ ਪਾਵਨੁ ਸੁਨਤ ਪਵਿਤਾ ਬਿਨਸਿ ਜਾਇ ਮੈਂ ਮੇਰੀ॥੧॥ ਰਹਾਉ॥
ਰਾਮ ਕਥਾ ਸੁਨੁ ਸਭ ਸੁਖ ਪਾਵਹਿ ਹੋਵਹਿ ਨਾਹ ਪਵਿਤ੍ਰ॥ ਜੋ ਜਨ ਹਰਿ ਕੀ ਕਥਾ ਸੁਨਾਵਹਿ ਸੋਈ ਭਾਈ ਮਿਤ੍ਰ॥੧॥
ਨਾਮ ਕਥਾ ਸੁਨਿ ਬਹੁਤੇ ਉਧਰੇ ਗਣਤੀ ਗਣੀ ਨ ਜਾਇ॥
ਦਰਬਾਰੀ ਬਿਨਵੈ[3] ਸਾਧ ਜਨਾ ਪਹਿ ਹਰਿ ਕੀ ਕਥਾ ਸੁਣਾਇ॥੨॥੩੮॥

**ਰਾਗੁ ਕਾਨੜਾ ॥**

ਸਤਿਗੁਰ ਕੀ ਮੈਂ ਸਰਨੀ ਆਇਆ ॥ ਅਪਨਾ ਆਪਿ ਡਾਰਿ ਦੀਓ ਅਬਿ ਗੁਰਬਚਨੀ ਮਨੁ ਲਾਇਆ ॥ ਰਹਾਉ ॥
ਗੁਰੁ ਮੇਰਾ ਓਲਾ ਮੈ ਗੁਰ ਕੀ ਓਟ॥ ਗੁਰੁ ਰਾਖੇ ਨ ਲਗੇ ਜਮ ਚੋਟ॥੧॥
ਸਤਿਗੁਰ ਕੀ ਕੇਤਕ ਕਰੋਂ ਸਲਾਹਿ[4]॥ ਦਰਬਾਰੀ ਸਤਿਗੁਰੁ ਬੇਪਰਵਾਹਿ॥੨॥੩੯॥

ਵਾਧੂ ਸਲੋਕੁ॥
ਪੱਤਰਾ[5] ੳ /ਲਖ ਚੌਰਾਸੀ ਭ੍ਰਮ ਕੈ ਪਾਈ ਮਾਣਸ ਦੇਹਿ॥ ਦਰਬਾਰੀ ਜੇ ਇਹਿ ਏਵੇ ਗਈ ਤਾ ਸਤ ਚਟੇ ਸਿਰਿ ਖੇਹਿ॥ ੧॥

**ਰਾਗੁ ਕਾਨੜਾ ॥**

ਮੇਰੇ ਮਨ ਹੋਇ ਰਾਮ ਭਰੋਸਾ॥ ਨਾਮੋ ਧਨੁ ਨਾਮੋ ਸੁਖੁ ਸੋਭਾ ਨਾਮ ਹਮਾਰੇ ਪੱਲੈ ਤੋਸਾ॥੧॥ ਰਹਾਉ॥
ਦੂਖ ਪਾਪ ਕਾ ਹਰਿਜਸੁ ਹਰਿਤਾ ਜਿਉ ਕਾਸਟ ਕਾ ਵੈਰੀ ਚੋਸਾ[6]॥
ਤ੍ਰਿਖਾਵਤਿ ਜਿਉ ਜਲ ਕਉ ਚਾਹੇ ਤਿਉ ਮਨੁ ਚਾਹੇ ਨਾਮ ਅਣੋਸਾ[7]॥੧॥
ਜੋ ਜਨ ਨਾਮ ਰਤੇ ਦਿਨੁ ਰਾਤੀ ਜਮਕੰਕਰੁ ਤਿਸੁ ਦੇਇ ਨ ਝੋਸਾ[8]॥
ਨਾਨਕ ਪੰਥੀ ਭਣੇ ਦਰਬਾਰੀ ਕਾਸੋ ਦੀਜੈ ਦੋਸੁ ਨ ਰੋਸਾ॥੨॥੧॥

**ਕਾਨੜਾ॥**

ਮੇਰੇ ਮਨਿ ਹਰਿ ਸਿਮਰਿਨ ਕੀ ਪਿਆਸਾ॥ ਦਰਸਨ ਚਾਹਿ ਚੁਭੀ ਚਿਤਿ ਭੀਤਰਿ ਬਿਨਸੀ[9] ਆਸ ਬਿਆਸਾ॥੧॥ ਰਹਾਉ॥
ਅੰਤ ਸਮੇ ਅਜਮਲ ਚਿਤਿ ਆਇਆ ਬੰਧਨ ਕਾਟੇ ਭਇਆ ਖਲਾਸਾ॥
ਕਿਨੇ ਆਦਿ ਕਿਨੇ ਅੰਤ ਚਿਤਾਰਿਆ ਭਇਆ ਬੈਕੁੰਠੀ ਵਾਸਾ॥
ਵਾਧੂ ਬੁਰਿਆਈਆ ਦੇ ਕੋਟ ਉਸਾਰੇ ਚੰਗਿਆਈ ਨਾਹਨ ਮਾਸਾ[10]॥
ਪੱਤਰਾ[5] ਅ ਪਤਤ ਉਧਾਰਨੁ/ ਨਾਉ ਸੁਣਿਆ ਹੈ ਦਰਬਾਰੀ ਏਹੁ ਭਰਵਾਸਾ॥੨॥੨॥

**ਰਾਗੁ ਕਾਨੜਾ ॥**

ਮੇਰੇ ਮਨ ਕਰ ਲੈ ਸਉਦਾ ਚੋਖਾ॥ ਜੇਹਾ ਮਾਲੁ ਜਗਾਤ[11] ਤਵੇਹੀ ਅਬ ਕਿਉ ਕਰਦਾ ਹਰੇਖਾ[12]॥੧॥ ਰਹਾਉ॥
ਜਿਨ ਜਨ ਵਖਰੁ ਨਾਮੁ ਵਿਹਾਝਿਆ ਤਿਨਾ ਕੋਇ ਨ ਧੋਖਾ॥ ਨਾਸੁ ਕਰੇ ਪਾਪਾ ਦਾ ਹਰਿਜਸੁ ਜਿਉ ਜਲੁ ਸੂਰਜੁ ਸੋਖਾ[13]॥ ੧ ॥

---

1. ਭੀੜ, ਸੰਕਟ 2. ਚਰਣ ਧੂੜੀ 3. ਬੇਨਤੀ ਕਰਦਾ ਹੈ 4. ਉਸਤਤਿ 5. ਪੱਤਰਾ 240 ਤੋਂ ਉਪਰੰਤ ਅਤੇ ਪੱਤਰਾ 241 ਤੋਂ ਪਹਿਲਾਂ ਇਕ ਛੋਟਾ ਪੱਤਰਾ ਲੱਗਾ ਹੋਇਆ ਜੋ ਅੰਕਾਂ ਤੋਂ ਬਗੈਰ ਹੈ ਉਸਦਾ ਪਾਠ ਵੀ ਇਥੇ ਦਿੱਤਾ ਜਾ ਰਿਹਾ ਹੈ 6. ਇਕ ਗੋਲ ਕਿਸਮ ਦੀ ਰੇਤੀ 7. ਉਣਸ ਵਾਲਾ, ਪਿਆਰ ਵਾਲਾ 8. ਧੋਖਾ, ਝਟਕਾ ਜਾਂ ਧੱਕਾ 9. ਬਿਨਸ ਗਈ, ਮੁੱਕ ਗਈ 10. ਇਕ ਮਾਸਾ, ਤੋਲੇ ਦਾ ਬਾਰਵਾਂ ਹਿੱਸਾ, ਭਾਵ ਥੋੜਾ ਜਿੰਨਾ ਵੀ 11. ਮਹਿਸੂਲ, ਟੈਕਸ ਭਾਵ ਕਰਮਾਂ ਅਨੁਸਾਰ ਫੇਰ 12. ਹਿਰਖ ਅਥਵਾ ਹਰਖ ਭਾਵ ਗੁੱਸਾ 13. ਸੁਕਾ ਦਿੰਦਾ ਹੈ

ਨਾਮ ਸਮਾਨੁ ਨਹੀਂ ਤਪੁ ਸੰਜਮੁ ਪੁਰਾਨੁ ਕੁਰਾਨੁ ਸਭੁ ਘੋਖਾ[1]॥
ਜੋ ਕੁਛ ਕਰਨਾ ਸੋ ਓਸੇ ਕਰਨਾ ਦਰਬਾਰੀ ਕਰੁ ਸੰਤੋਖਾ॥੨॥੩॥੪॥

**ਰਾਗੁ ਕਾਨੜਾ ॥**

ਮੇਰੇ ਮਨ ਹਰਿ ਸਿਮਰਨਿ ਕੀ ਵੇਲਾ॥ ਹਰਿ ਕਾ ਸਿਮਰਨੁ ਤਹਾਂ ਸਹਾਈ ਜਹ ਜੀਓ ਜਾਇ ਅਕੇਲਾ ॥ ੧ ॥ ਰਹਾਉ ॥
ਆਜੁ ਕਾਲਿ ਤੁਧੁ ਕਾਲ ਗਿਰਾਸੇ ਜਿਉ ਬਕਰੀ ਗਹੇ ਬਘੇਲਾ[2]॥ ਜੋ ਈਹਾਂ ਮਿਲਿ ਬੈਠਹਿ ਆਗੇ ਹੋਇ ਨ ਮੇਲਾ॥੧॥
ਹਰਿ ਹਰਿ ਸਿਮਰੁ ਈਹਾਂ ਸੁਖੁ ਪਾਵਹਿ ਆਗੇ ਜਾਂਹਿ ਸੁਹੇਲਾ॥ ਨਾਨਕ ਪੰਥੀ ਮਨਹੁ ਕਹਦਾ ਹੈ ਅਭੇ ਰਾਮ ਕਾ ਚੇਲਾ॥੨॥੫॥

**ਰਾਗੁ ਕਾਨੜਾ ॥**

ਮੇਰੇ ਮਨ ਇਹੁ ਸੁਭ ਸਾਇਤ ਚੰਗੀ[3]॥

241.ੳ /**ਰਾਗੁ ਕਾਨੜਾ॥ ਚਉਪਦੇ॥ ਘਰੁ ੨॥**

ਐਸਾ ਮਾਂਗੋ ਦਾਨੁ ਬਿਧਾਤੇ[4]॥ ਦੀਜੈ ਕ੍ਰਿਪਾ ਕਰਿ ਜਗਜੀਵਨ ਪਾਰਬ੍ਰਹਮ ਸੁਖਦਾਤੇ ॥ ੧ ॥ ਰਹਾਉ ॥
ਸਾਧ ਧੂਰ ਦੀਜੈ ਮੁਖ ਲਾਂਵਉਂ॥ ਕੇਸਾ ਕਾ ਕਰਿ ਚਉਰ[5] ਢੁਲਾਵਉ॥ ੧॥
ਸੰਤ ਟਹਲ ਦੇਹਿ ਪਾਵਨ ਹਾਥਾ॥ ਸਾਧ ਚਰਨ ਪਰ ਧਾਰ ਮਾਥਾ॥ ੨॥
ਸਾਧ ਸੰਗਿ ਹੋਹਿ ਪਤਿਤ ਪੁਨੀਤਾ ॥ ਮੋ ਕਉ ਦੀਜੈ ਭਗਤਨ ਮੀਤਾ॥ ੩॥
ਐਸੇ ਦਾਨ ਪ੍ਰਭ ਤੁਝ ਤੇ ਮੰਗੋ॥ ਦਰਬਾਰੀ ਦੀਜੈ ਸੰਤਨ ਸੰਗੋ॥ ੪॥ ੧॥ ੪੦॥

**ਰਾਗੁ ਕਾਨੜਾ ॥**

ਐਸਾ ਦੀਜੈ ਦਾਨੁ ਗੁਸਾਈ॥ ਮਿਟੈ ਧਾਵਣੀ[6] ਆਵਣ ਜਾਣਾ ਫੇਰਿ ਨ ਜੋਨਿ ਭਵਾਈ॥੧॥ ਰਹਾਉ॥
ਤ੍ਰਿਸਨਾ ਮੇਟਹੁ ਤ੍ਰਿਪਤ ਅਘਾਵਾਂ ਏਹਿ ਮਤਿ ਦੇਹਿ ਤੇਰੇ ਗੁਣ ਗਾਵਾਂ॥੧॥
ਦੀਜੈ ਭਗਤਿ ਭਾਉ[7] ਭਗਵਾਨਾ॥ ਚੂਕੈ ਜਮਕੰਕਰ ਕੀ ਕਾਨਾ[8]॥ ੨॥
ਤੂੰ ਦਾਤਾ ਸਭੁ ਜਗਤੁ ਭਿਖਾਰੀ॥ ਸਭ ਕੋ ਦੇਵਹੁ ਦਾਨੁ ਮਰਾਰੀ॥ ੩॥
ਨਾਨਕ ਪੰਥੀ ਜਨੁ ਦਰਬਾਰੀ ॥ ਰਾਖਿ ਲੇਹੁ ਪ੍ਰਭ ਸ੍ਰੀ ਮੁਰਾਰੀ॥ ੪॥ ੨॥ ੪੧॥

**ਰਾਗੁ ਕਾਨੜਾ ॥**

ਭਗਤਾ ਕੇ ਸਦ ਸੰਗਿ ਸਹਾਈ॥ ਭਗਤਿ ਭਜਹਿ ਤੇਰਾ ਜਸੁ ਸੁਆਮੀ ਅਨਿਦਿਨੁ ਹਰਿ ਲਿਵ ਲਾਈ॥੧॥ ਰਹਾਉ॥
ਆਠ ਪਹਰਿ ਗੁਣ ਗਾਵਹਿ ਤੇਰੇ॥ ਪਾਰਬ੍ਰਹਮ ਪਰਮੇਸੁਰ ਮੇਰੇ॥੧॥
ਤੁਮਰੀ ਓਟ ਤੁਮਾਰੀ ਟੇਕਾ[9]॥ ਤੁਮਰੀ ਧਰ[10] ਲੈ ਤਰੇ ਅਨੇਕਾ॥ ੨॥
ਮਾਣੁ ਤਾਣੁ ਤੁਮਰਾ ਮਨ ਮਾਂਹੀ॥ ਸੰਤ ਜਨਾ ਦੁਖੁ ਸੁਪਨੇ ਨਾਂਹੀ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਸੰਤਨ ਕੈ ਸਦਕੇ ਬਲਿਹਾਰੀ॥ ੪॥ ੩॥ ੪੨॥

**ਰਾਗੁ ਕਾਨੜਾ ॥**

ਸੁਨਹੁ ਬਿਨੰਤੀ ਦੀਨ ਦਇਆਲਾ॥ ਤੂ ਪ੍ਰਭ ਦਾਤਾ ਪੁਰਖੁ ਬਿਧਾਤਾ ਮੋ ਕਉ ਦੀਜੈ ਸੰਤ ਰਵਾਲਾ[11]॥ ੧॥ ਰਹਾਉ॥
ਮੋਹ ਅਨਾਥ ਕੋ ਕਰਹੁ ਸਨਾਥ[12]॥ ਦੇਕਰਿ ਰਾਖਹੁ ਅਪਨਾ ਹਾਥੁ॥੧॥
ਭਗਤ ਵਛਲ ਭਵਖੰਡਨਹਾਰੇ॥ ਜਨ ਅਪਨੇ ਕਾ ਕਾਜ ਸਵਾਰੇ॥੨॥
ਪਤਤਿ ਪੁਨੀਤੁ ਪੁਰਾਨਹੁ ਗਾਇਆ॥ ਤਉ ਮੈ ਸੁਣਿ ਕੈ ਸਰਨੀ ਆਇਆ॥ ੩॥
ਨਾਨਕ ਪੰਥੀ ਜਨੁ ਦਰਬਾਰੀ॥ ਆਦਿ ਅੰਤਿ ਤੁਮਰਾ ਬਨਵਾਰੀ॥ ੪॥ ੪॥ ੪੩॥

**ਰਾਗੁ ਕਾਨੜਾ ॥**

ਐਸਾ ਦੀਜੈ ਦਾਨ ਗੋਵਿੰਦਾ॥ ਕਿਸੇ ਕੋਇ ਕਿਸੇ ਦਾ ਕੋਈ ਮੇਰਾ ਤੂੰ ਹੈ ਖਸਮੁ ਖਵਿੰਦਾ[13]॥ ੧॥ ਰਹਾਉ॥
ਤੁਧੁ ਬਿਨੁ ਮੇਰਾ ਨਾਹਨ ਕੋਈ॥ ਜਿਸੁ ਪਹਿ ਜਾਇ ਕਰੋ ਅਰਜੋਈ॥ ੧॥

---

1. ਘੋਖੇ ਭਾਵ ਪੜਤਾਲੇ ਹਨ 2. ਬਾਘ ਅਥਵਾ ਸ਼ੇਰ 3. ਇਹ ਪੱਤਰਾ ਇਸ ਅਧੂਰੇ ਸ਼ਬਦ ਨਾਲ ਸਮਾਪਤ ਹੁੰਦਾ ਹੈ 4. ਪ੍ਰਭੂ ਤੋਂ 5. ਚੌਰ ਝੁਲਾਵਾਂ 6. ਆਉਣ ਜਾਣ ਭਾਵ ਜਨਮ ਮਰਨ ਦਾ ਚੱਕਰ 7. ਪਿਆਰ 8. ਕਾਣ, ਅਧੀਨਗੀ 9. ਟੇਕ, ਆਸਰਾ 10. ਓਟ, ਪਨਾਹ 11. ਸੰਤਾਂ ਦੀ ਚਰਨ ਧੂੜ 12. ਨਾਥ ਵਾਲਾ, ਮਾਲਕ ਵਾਲਾ 13. ਪਖਾਵੰਦ, ਮਾਲਕ, ਪਤੀ

ਤੂਹੇ ਮਾਤ ਪਿਤਾ ਸੁਖਿਦਾਈ॥ ਤੁਝ ਬਿਨੁ ਕੋਈ ਭੈਣ ਨ ਭਾਈ॥੨॥
241.ਅ ਤੁਮਰੀ ਓਟ ਤੁਮਾਰੀ/ਆਸਾ॥ ਆਠ ਜਾਮ ਤੇਰੇ ਭਰਵਾਸਾ[1]॥੩॥
ਨਾਨਕ ਪੰਥੀ ਜਨੁ ਦਰਬਾਰੀ॥ ਤੁਮਰਾ ਦੀਨ ਦਿਆਲ ਮੁਰਾਰੀ॥ ੪॥ ੫॥ ੪੪॥

**ਰਾਗੁ ਕਾਨੜਾ ॥**

ਗੁਣ ਗੋਬਿੰਦ ਗੋਪਾਲਹ ਕੇਰੇ॥ ਆਠਹੁ ਜਾਮ[2] ਜਪਹੁ ਜਗਦੀਸੈ॥ ਅਹਿਨਿਸਿ ਸਿਮਰਹੁ ਸਾਂਝ ਸਵੇਰੇ॥੧॥ ਰਹਾਉ॥
ਮਨ ਮਹਿ ਸਿਮਰਹੁ ਕਾਨਹੁ[3] ਨਾਮੁ ॥ ਨਾਮੁ ਜਪਤੁ ਪਾਵਹਿ ਬਿਸਰਾਮੁ[4]॥ ੧॥
ਹਾਥਹੁ ਟਹਲ ਸਾਧ ਕੀ ਸੇਵਾ॥ ਇਤਿ ਬਿਧਿ ਰੀਝੈ ਅਲਖ ਅਭੇਵਾ॥ ੨॥
ਅਖੀ ਕੁਦਰਤਿ ਦੇਖਿ ਸਲਾਹੁ[5]॥ ਰਸਨਾ ਸਿਮਰਹੁ ਬੇਪਰਵਾਹੁ॥ ੩॥
ਗੁਰੁ ਕੀ ਕਹੀ ਕਮਾਵਹੁ ਭਾਈ॥ ਦਰਬਾਰੀ ਸਾਈ ਸਫਲ ਕਮਾਈ॥ ੪॥ ੬॥ ੪੫॥

**ਰਾਗੁ ਕਾਨੜਾ ॥**

ਹਰਿ ਕੀ ਕੀਰਤਿ ਗਾਉ ਜੁਬਾਨੀ[6]॥ ਅਸਥਿਰੁ[7] ਏਕੁ ਅਗੰਮੁ ਅਗੋਚਰੁ ਅਉਰੁ ਜਗਤੁ ਸਭੁ ਜਾਨਹੁ ਫਾਨੀ[8]॥੧॥ ਰਹਾਉ॥
ਜੋ ਦੀਸੈ ਸੋ ਸਗਲ ਬਿਨਾਸੀ ॥ ਅਸਥਿਰੁ ਸਚੁ ਏਕੁ ਅਬਿਨਾਸੀ॥ ੧॥
ਸੂਰਜੁ ਚੰਦੁ ਪਉਣ ਸਣੁ ਪਾਣੀ॥ ਖਲਕ[9] ਸਬਾਈ ਆਵਣਜਾਣੀ॥ ੨॥
ਨਿਹਚਲੁ ਏਕੁ ਬਿਧਾਤਾ ਸਾਂਈ ॥ ਸੋ ਪ੍ਰਭੁ ਰਵਿਆ ਸਭਨੀ ਥਾਂਈ॥ ੩॥
ਕੁਦਰਤਿ ਦੇਖਿ ਰਹਿਆ ਹੈਰਾਨੀ॥ ਜਨੁ ਦਰਬਾਰੀ ਸਦ ਕੁਰਬਾਨੀ॥ ੪॥ ੭॥ ੪੬॥

**ਰਾਗੁ ਕਾਨੜਾ ॥**

ਖਾਲਕੁ[10] ਦੇਖਹੁ ਖਲਕ[11] ਮੰਝਾਰੇ[12]॥ ਸਤਿਗੁਰੁ ਘਟਿ ਹੀ ਮਾਂਹਿ ਬਤਾਇਆ ॥
ਢੂਢਨਿ ਜਾਹੁ ਨ ਬਾਹਰਿਵਾਰੇ॥੧॥ ਰਹਾਉ॥
ਧਰਤੀ ਮਹਿ ਜੈਸੇ ਜਲ ਜਾਹਰ[13]॥ ਬਿਨੁ ਖੋਦੇ ਜਿਨਿ[14] ਆਵੈ ਬਾਹਰ॥੧॥
ਜਿਵੈ ਬਿਸੰਤਰੁ[15] ਈਧਨ[16] ਸਾਰੇ॥ ਸੰਜਮ ਬਾਝੁ ਨ ਈਧਨੁ ਜਾਰੇ॥੨ ॥
ਜੈਸੇ ਪੈ[17] ਮਹਿ ਘ੍ਰਿਤ ਸਮਾਇਆ॥ ਜਤਨ ਬਿਨਾ ਘਿਉ ਹਾਥਿ ਨ ਆਇਆ॥ ੩॥
ਤੈਸੇ ਆਤਮੁ[18] ਘਟਿ ਹੀ ਮਾਹੀ॥ ਕਿਉ ਦਰਬਾਰੀ ਸਮਝਹਿ ਨਾਹੀ॥੪॥ ੮॥੪੭॥

**ਰਾਗੁ ਕਾਨੜਾ ॥**

ਰਾਖਹੁ ਪ੍ਰਭ ਜੀ ਅਪਨੀ ਸਰਨੀ॥ ਤੂ ਬਖਿਸੰਦੁ ਖਵੰਦੁ[19] ਖੁਦਾਇਆ॥ ਨਾਹੁ ਵੀਚਾਰਹੁ ਹਮਰੀ ਕਰਨੀ॥ ੧॥ ਰਹਾਉ॥
ਕਪਟੀ ਕਾਂਮੀ ਕ੍ਰੋਧੀ ਪਾਪੀ॥ ਪਾਪਾਂ ਹਮਰੀ ਬੁਧਿ ਸਰਾਪੀ[20]॥੧॥
ਨਿੰਦਾ ਚੁਗਲੀ ਕਰੋ ਪਰਾਈ ॥ ਮਾਇਆ ਮਮਤਾ[21] ਮਤਿ ਭ੍ਰਮਾਈ॥੨॥
ਗਣਤੀ ਗਣੀ ਨ ਪਾਪਾ ਕੇਰੀ ॥ ਸਭਾ ਅਵਿਗਿਆ ਬਖਸਹੁ ਮੇਰੀ॥ ੩ ॥
ਮੈ ਮੂਰਖੁ ਤੇਰੀ ਸਰਨਾਈ॥ ਜਨੁ ਦਰਬਾਰੀ ਪਨਹ ਤਕਾਈ॥੪॥੯॥ ੪੮॥

**ਰਾਗੁ ਕਾਨੜਾ ॥**

242.ੳ ਮੈ ਜਾਚਕ ਤੇਰੇ ਦਰ ਆਇਆ ਤੇਰੇ॥ ਅਪਨਾ/ਨਾਮ ਦੇਹੁ ਕ੍ਰਿਪਾ ਕਰਿ॥ ਅਉਰੁ ਨਹੀਂ ਕੁਛ ਇਛਾ ਮੇਰੇ॥੧॥ ਰਹਾਉ॥
ਸਾਧ ਸੰਗੁ ਸੰਤਨ ਕੀ ਸੇਵਾ॥ ਪੂਰਨੁ ਕੀਜੈ ਐਹੋ ਖੇਵਾ[22]॥੧॥
ਅਪਨਾ ਦਰਸਨੁ ਦੇਹਿ ਗੁਪਾਲਾ॥ ਸੰਤ ਚਰਨ ਕੀ ਮਿਲੈ ਰਵਾਲਾ[23]॥੨॥
ਜੋ ਕੁਛ ਦੇਣਾ ਸੋ ਦੇ ਰਹਿਆ॥ ਮਿਲੈ ਨਹੀ ਕੁਛ ਮੁਖੁ ਕਾ ਕਹਿਆ ॥ ੩ ॥
ਜਾਚਕ ਜਨ ਕਉ ਮੰਗਣਿ ਬਾਣਿ[24]॥ ਦਰਬਾਰੀ ਦੇਵਣਹਾਰੁ ਸੁਜਾਣੁ॥ ੪॥ ੧॥ ੪੯॥

---

1. ਵਿਸ਼ਵਾਸ਼ 2. ਪਹਿਰ 3. ਕ੍ਰਿਸ਼ਨ ਜੀ ਦਾ 4. ਅਰਾਮ, ਸੁਖ 5. ਉਸਤਤਿ 6. ਜੀਭ ਨਾਲ, ਜ਼ੁਬਾਨ ਨਾਲ 7. ਸਥਿਰ ਪੱਕਾ 8. ਨਾਸ਼ਵਾਨ 9. ਖਲਕਤ, ਦੁਨੀਆਂ 10. ਪ੍ਰਭੂ 11. ਦੁਨੀਆਂ 12. ਵਿੱਚ, ਮੱਧ ਵਿੱਚ 13. ਪ੍ਰਗਟ 14. ਨਾ 15. ਅੱਗ 16. ਬਾਲਣ, ਲਕੜੀ 17. ਦੁੱਧ 18. (ਪਰਮ) ਆਤਮਾ ਭਾਵ ਪ੍ਰਭੂ 19. ਖਾਂਵਦ, ਪਤੀ 20. ਬੁੱਧੀ ਨੂੰ ਸਰਾਪ ਲੱਗਾ, ਭਾਵ ਮੱਤ ਮਾਰੀ ਗਈ 21. ਸਨੇਹ (ਦੁਨਿਆਵੀ ਪਦਾਰਥਾਂ ਵਿੱਚ) 22. ਖੇਪ, ਮਾਲ ਭਾਵ ਇਹੋ ਭਾਵਨਾ 23. ਚਰਨ ਧੂੜ 24. ਆਦਤ, ਸੁਭਾਅ

**ਰਾਗੁ ਕਾਨੜਾ ॥**
ਮੋਕਉ ਦੀਜੈ ਦਾਨੁ ਚੰਗੇਰਾ॥ ਕਰੋ ਬਿਨੰਤੀ ਅਪਨੇ ਪ੍ਰਭ ਪਹਿ ਤੂੰ ਦਾਤਾ ਹਉ ਜਾਚਕੁ[1] ਤੇਰਾ॥੧॥ ਰਹਾਉ॥
ਸਿਰਿ ਦਾਤਾ ਦਾਤਿਆ[2] ਬਨਿਵਾਰੀ॥ ਮੋਕਉ ਫੇਰੁ ਨ ਫੇਰਿ ਭਵਾਰੀ[3]॥੧॥
ਸਤ ਸੰਤੋਖੁ ਦੇਹਿ ਘਟਿ ਮਾਂਹੀ॥ ਏਹਿ ਮਨ ਮੇਰਾ ਭਰਮੇ ਨਾਹੀਂ॥੨॥
ਦੀਨ ਦਿਆਲ ਅਨਾਥ ਕੇ ਨਾਥਾ ॥ ਮੋ ਕਉ ਰਾਖਹੁ ਦੇ ਨਿਜ ਹਾਥਾ[4]॥ ੩ ॥
ਨਾਨਕ ਪੰਥੀ ਜਨੁ ਦਰਬਾਰੀ ॥ ਸਰਨਿ ਸੂਰੁ ਰਾਖਹੁ ਗਿਰਧਾਰੀ॥ ੪॥ ੧੦॥ ੫੦॥
**ਰਾਗੁ ਕਾਨੜਾ ॥**
ਮਹਮਾ[5] ਤੁਮਰੀ ਨ ਕਹਿ ਸਾਕੋ॥ ਐਸੀ ਕਰਨਾ[6] ਕਰਹੁ ਗੁਸਾਂਈ ਜਸੁ ਕਰਤਾ ਜਿਨਿ ਥਾਕੋ[7]॥੧॥ ਰਹਾਉ॥
ਆਠਿ ਪਹਰਿ ਗੁਣ ਗਾਵਾ ਤੇਰੇ॥ ਵਿਸਰਹੁ ਨਾਹਨ ਕਾਹੂ ਬੇਰੇ[8]॥ ੧॥
ਸਾਸਿ ਸਾਸਿ ਤੇਰਾ ਜਸੁ ਗਾਵਾ॥ ਤੁਧਨੋ ਜਪਤਾ ਨਾ ਉਕਤਾਵਾਂ[9]॥ ੨॥
ਏਹਾ ਦੀਜੈ ਮਤਿ ਗੁਸਾਂਈ॥ ਹਰਿ ਹਰਿ ਜਪਤਾ ਬਿਲਮੁ ਨ ਲਾਈ॥ ੩॥
ਹਮਰੀ ਬਿਨਤੀ ਸੁਨਹੁ ਮੁਰਾਰੀ॥ ਆਦਿ ਅੰਤਿ ਤੇਰਾ ਦਰਬਾਰੀ॥ ੪॥ ੧੨॥ ੫੧॥
**ਰਾਗੁ ਕਾਨੜਾ ॥**
ਕੇਤਕ ਮਹਮਾ ਕਰਹੋਂ ਤਿਹਾਰੀ॥ ਸੇਖਨਾਗ ਕਹਿ ਅੰਤੁ ਨ ਪਾਇਆ ਕਹਨੇ ਕੀ ਕਹਿ[10] ਸਕਤਿ ਹਮਾਰੀ ॥ ੧ ॥ ਰਹਾਉ ॥
ਬੇਦ ਪੁਰਾਨ ਰਹੇ ਗੁਨ ਗਾਇ॥ ਜੇਤਾ ਕਹਨਿ ਪਰੇ ਰਹਿ ਜਾਇ॥੧॥
ਬੇਦ ਪੁਰਾਨ ਕੁਰਾਨ ਕਤੇਬਾ॥ ਓਨ੍ਹਾਂ ਨਾ ਕਹਿ ਸਕਿਓ ਹਸੇਬਾ[11]॥ ੨॥
ਗੰਧ੍ਰਬ[12] ਗਾਵਹਿ ਗੁਣ ਗੋਪਾਲ॥ ਓਹਿ ਭਿ ਥਾਕੈ ਓੜਕੁ ਭਾਲ॥ ੩॥
ਨਾਨਕ ਪੰਥੀ ਜੰਤੁ ਵਿਚਾਰਾ॥ ਦਰਬਾਰੀ ਕੀ ਜਸੁ ਕਹੇ ਤੁਮਾਰਾ॥ ੪॥ ੧੩॥ ੫੨॥
**ਰਾਗੁ ਕਾਨੜਾ ॥**
ਕਰਤਾ ਪੁਰਖੁ ਨਿਰੰਜਨੁ ਦੇਵਾ॥ ਸਿਮਰੁ ਸੁਆਮੀ ਅੰਤਰਜਾਮੀ ਪਾਰਬ੍ਰਹਮ ਪ੍ਰਭ ਅਲਖ ਅਭੇਵਾ ॥ ੧ ॥ ਰਹਾਉ ॥
ਦੀਨ ਦਿਆਲ ਦਮ ਦਰ ਸੋਈ॥ ਤਿਸੁ ਬਿਨੁ ਦੂਸਰੁ ਅਉਰੁ ਨ ਕੋਈ॥
ਘਟਿ ਘਟਿ ਵਾਸੀ ਸਰਬ ਨਿਵਾਸੀ॥ ਅਸਿਥਿਰੁ ਅਬਿਚਲੁ ਪ੍ਰਭੁ ਅਬਿਨਾਸੀ[13]॥ ੨॥
242.ਅ ਵਾਸਦੇਵ ਵਸੇ ਸਭਿ ਤਾਈ॥ ਘਟਿ ਮਟਿ/ਭੀਤਰਿ[14] ਅਕਾਸ ਨਿਆਂਈ॥ ੩॥
ਗੋਕਲਚੰਦ ਮੁਕੰਦ ਮੁਰਾਰੀ॥ ਤੁਮਰਾ ਜਸੁ ਗਾਵੇ ਦਰਬਾਰੀ॥ ੪॥ ੧੪॥ ੫੩॥
**ਰਾਗੁ ਕਾਨੜਾ ॥**
ਗੋਕਲ ਗਉਗਾ[15] ਕੇਹਾ ਪਾਇਆ॥ ਕੰਸੁ ਕੇਸੁ ਸੁਣਿ ਸੁਣਿ ਭਉ ਪਾਵੈ
ਸੰਤ ਭਗਤ ਸਭੇ ਹਰਖਾਇਆ॥੧॥ ਰਹਾਉ॥
ਕੰਸ ਪਠਾਏ[16] ਮਾਰਨ ਦਾਨੋ[17]॥ ਹਰਿ ਪ੍ਰਭ ਮਾਰੇ ਗਇਆ ਗੁਮਾਨੋ॥ ੧॥
ਪਹਿਲਾ ਬਕੀ ਪੂਦਨਾ[18] ਮਾਰੀ॥ ਐਸਾ ਕਉਤਕੁ ਕੀਆ ਮੁਰਾਰੀ॥ ੨॥
ਤ੍ਰਿਣਾਵਰਤਿ[19] ਬਘਾਸੁਰ[20] ਮਾਰੇ॥ ਸਿਸਪਾਲ ਦੰਤ ਬਕਤ[21] ਸੰਘਾਰੇ॥ ੩॥
ਮਾਰ ਉਧਾਰੇ ਦੈਤ ਅਨੇਕਾ॥ ਦਰਬਾਰੀ ਤਿਸੁ ਕੀ ਲੀਨੀ ਟੇਕਾ[22]॥ ੪॥ ੫੪॥
**ਰਾਗੁ ਕਾਨੜਾ॥ ਪੰਚਪਦਾ॥**
ਕਰਤੇ ਪੁਰਖ ਬਨਾਈ ਬਾਜੀ॥ ਆਪੇ ਵੇਖੇ ਆਪੇ ਵਿਗਸੈ ਆਪੇ ਥੀਂਦਾ[23] ਰਾਜੀ॥੧॥ ਰਹਾਉ॥

---

1. ਮੰਗਤਾ, ਮੰਗਣ ਵਾਲਾ 2. ਦਾਤਿਆਂ ਤੋਂ ਉੱਤੇ ਦਾਤਾ 3. ਭਵਾਲੀ, ਦੁਬਾਰਾ ਸੰਸਾਰ ਦੇ ਵਿੱਚ ਆਉਣਾ 4. ਆਪਣਾ (ਨਿਜ) ਹੱਥ 5. ਉਸਤਤਿ 6. ਐਹੋ ਜਿਹੀ ਕਰਨੀ ਅਥਵਾ ਦਇਆ 7. ਨਾ ਥੱਕਾਂ 8. ਵੇਲੇ 9. ਉੱਕ (ਭੁੱਲ ਨਾ ਜਾਵਾਂ) 10. ਕੀ 11. ਹਿਸਾਬ 12. ਦੇਵਤਿਆਂ ਦੇ ਗਵੱਯੇ 13. ਸਥਿਰ (ਅਸਥਿਰ), ਅਚਲ (ਅਬਿਚਲ), ਨਾ ਨਾਸ਼ ਹੋਣ ਵਾਲਾ (ਅਬਿਨਾਸੀ) 14. ਸਰੀਰ (ਘਟ) ਰੂਪੀ ਘੜੇ (ਮਟ) ਵਿੱਚ (ਭੀਤਰ) 15. ਸ਼ੋਰ ਸ਼ਰਾਬਾ ਅਥਵਾ ਅਫਵਾਹ 16. ਭੇਜੇ 17. ਦਾਨਵ ਅਥਵਾ ਦੈਂਤ 18. ਬਕਾਸੁਰ ਦੀ ਭੈਣ ਪੂਤਨਾ ਦਾਈ 19. ਇਕ ਦੈਂਤ ਜੋ ਵਰੋਲੇ ਦਾ ਰੂਪ ਧਾਰ ਕੇ ਕ੍ਰਿਸ਼ਨ ਜੀ ਨੂੰ ਉਡਾ ਲੈ ਜਾਣਾ ਚਾਹੁੰਦਾ ਸੀ 20. ਬਗਲੇ ਦੀ ਸ਼ਕਲ ਦਾ ਇਕ ਅਸੁਰ 21. ਦੰਤਬਕਰ ਜੋ ਸ਼ਿਸ਼ੂਪਾਲ ਦਾ ਭਾਈ ਸੀ, ਦੋਵੇਂ ਕ੍ਰਿਸ਼ਨ ਜੀ ਹੱਥੀਂ ਮਾਰੇ ਗਏ 22. ਟੇਕ, ਆਸਰਾ 23. ਹੁੰਦਾ ਹੈ।

ਨਵੇਂ ਖੰਡ ਸੱਤ ਦੀਪ ਉਪਾਏ।। ਚੌਦਹ ਭਵਨ ਉਪਾਇ ਦਿਖਾਏ।। ੧।।
ਚੰਦੁ ਸੂਰਜ ਰਚ ਜੋਤਿ ਜਗਾਈ।। ਲਖ ਚਉਰਾਸੀਹ ਜੋਨਿ ਉਪਾਈ।। ੨।।
ਕਰਮ ਕਰਤੂਤ[1] ਉਪਾਈ ਨਾਲੇ।। ਇਕਿ ਸੁਰਗ ਨਰਕ ਇਕਿ ਘਾਲੇ।। ੩।।
ਸੂਰੇ ਕਾਇਰ ਪਾਪੀ ਧਰਮੀ।। ਦੈਤ ਦੇਵਤੇ ਅਤ ਪਰਾਕਰਮੀ।। ੪।।
ਏਕੁ ਕਵਾਉ[2] ਉਪਾਇ ਉਪਾਈ।। ਦਰਬਾਰੀ ਤਿਸੁ ਕੀ ਕੀਮ ਨ ਪਾਈ।। ੫।।੧ ੬।।੫੫।।

**ਰਾਗੁ ਕਾਨੜਾ।। ਚੌਪਦੇ ਘਰੁ ੩।। ਇਕਤੁਕੇ।।**

ਗੁਨ ਗਾਇ ਗਾਇ ਗੁਪਾਲ ।। ਸੁਖੀ ਹੋਹਿ ਪ੍ਰਾਨ ਮਨ ਸਾਂਤਿ।।੧।। ਰਹਾਉ।।
ਭਗਤਿ ਵਛਲੁ ਗਾਉ ਅਨਿਦਿਨੁ ਛੋਡਿ ਨਿੰਦਾ ਤਾਤਿ[3]।।੧।। ਭਜਨ ਪ੍ਰਭ ਕੈ ਭਜਹਿ ਕਸਮਲ[4] ਸੁਣਿ ਸੋਇ[5] ਜਮੁ ਤਹਿ ਜਾਤਿ।। ੨।।
ਧੂਰ ਸਾਧੂ ਪਤਿਤ ਪਾਵਨ ਸਰਬ ਤੀਰਥ ਨਾਤਿ।।੩।। ਜਿਨਾ ਹਰਿ ਹਰਿ ਨਾਮੁ ਜਪਿਆ ਦਰਬਾਰੀ ਤ੍ਰਿਪਤਿ ਅਘਾਤਿ[6]।। ੪।। ੧।। ੫੬।।

**ਰਾਗੁ ਕਾਨੜਾ ।।**

ਸੰਤ ਸਾਜਨ ਆਉ ਪਿਆਰੇ।।੧।। ਰਹਾਉ।। ਗਾਉ ਗੁਨ ਗੋਬਿੰਦ ਰਸਨਾ ਰੋਗ ਸੇ ਮਿਟਿ ਜਾਹਿ ਸਾਰੇ।।੧।।
ਸੰਤ ਚਰਨੀ ਧਰੋ ਮਾਥਾ ਜਾਉ ਸਦਕੇ ਸਦਾਵਾਰੇ।।੨।। ਸੰਤ ਕ੍ਰਿਪਾ ਤਰਹਿ ਪਾਪੀ ਮਿਟਹਿ ਪਾਪ ਪਹਾਰ[7] ਭਾਰੇ।। ੩।।
ਜਨੁ ਦਰਬਾਰੀ ਸਰਨਿ ਸਾਧੂ ਮਹਾਂਭਉਜਲੁ ਕਰਹੁ ਪਾਰੇ।। ੪।। ੨।। ੫੭।।

**ਰਾਗੁ ਕਾਨੜਾ ।।**

ਚਰਨ ਸਰਨਿ ਦੈਆਲ ਕੇਰੀ।। ਜਨਮ ਜਨਮ ਕੇ ਮਿਟਹਿ ਕਸਮਲ ਭ੍ਰਮ ਕੀ ਮਨ ਢਹੇ ਢੇਰੀ।।੧।। ਰਹਾਉ।।
ਦੂਖ ਦੁਸਮਨ ਕਰੇ ਨਾਸ।। ਜਮਾ ਕੇਰੀ ਕਟੇ ਫਾਸ।। ੧।।
ਪਤਿਤ ਪਾਵਨੁ ਜਿਸਹਿ ਨਾਮੁ।। ਸਿਮਰੁ ਸਦ ਹੀ ਸਰਹਿ ਕਾਮ।। ੨।।
243.ਓ ਦੀਨ ਦਾਤਾ ਸਰਨਿ ਜੋਗ ।। ਸਿਮਰਿ/ਹਰਿ ਹਰਿ ਮਿਟਹਿ ਰੋਗ।। ੩।।
ਕੋਟ ਜੋਨੀ ਭ੍ਰਮ ਥਾਕੋ।। ਜਨੁ ਦਰਬਾਰੀ ਸਰਨਿ ਰਾਖੋ।। ੪।। ੫।। ੫੮।।

**ਰਾਗੁ ਕਾਨੜਾ।। ਤਿਪਦਾ।।**

ਸਾਧ ਸੰਗਿ ਹਰਿ ਹਰਿ ਗੁਨ ਗਾਇ।। ਤਨੁ ਮਨੁ ਧਨੁ ਅਰਪੁ ਸਾਧੂ ਕਉ ਜਮੁ ਨ ਸਕੈ ਸੰਤਾਇ।। ੧।। ਰਹਾਉ।।
ਮੋਹੁ ਮਾਇਆ ਤਿਆਗੁ ਮਨ ਤੇ ਰਾਮੁ ਨਾਮੁ ਧਿਆਇ।।੧।।
ਹੋਹੁ ਪਾਪਹੁ ਮਹਾਂਪਾਵਨੁ ਸਾਧ ਕੀ ਸਰਨਾਇ।।੨।।
ਜਨੁ ਦਰਬਾਰੀ ਸਾਧ ਸੰਗਤਿ ਲਹਹਿ[8] ਅਬਚਲ ਜਾਇ[9]।।੩।।੪।।੫੯।।

**ਰਾਗੁ ਕਾਨੜਾ।। ਦੁਪਦੇ।। ਘਰੁ ੩।।**

ਸਾਧ ਸੰਗਤਿ ਪਾਈਐ ਸੁਖੁ ਸੋਇ।। ਈਹਾਂ ਸੁਖੁ ਆਗੇ ਸੁਖੀ ਦੂਖੁ ਨਾ ਲਾਗੈ ਕੋਇ।।੧।। ਰਹਾਉ।।
ਆਵਣਜਾਣੁ ਮਿਟੈ ਦੁਖੁ ਨਾਸੈ ਐਸਾ ਸਾਧੂ ਸੰਗੁ।।੧।। ਪਾਪ ਜਾਂਹਿ ਮਿਟਹਿ ਸਭਿ ਰੋਗ ਲਾਗੈ ਹਰਿ ਸਿਉ ਰੰਗੁ।।੧।।
ਜੋ ਜਨ ਕਰਹਿ ਸਾਧ ਕੀ ਉਪਮਾ ਸੇ ਮੁਖਿ ਹੋਹਿ ਪੁਨੀਤ ।। ਦਰਬਾਰੀ ਸਰਨਿ ਸਾਧ ਕੀ ਲੀਜੈ ਢਹੈ ਭ੍ਰਮ ਕੀ ਭੀਤਿ।।੨।।੧।।੬੦।।

**ਰਾਗੁ ਕਾਨੜਾ ।।**

ਸਾਧ ਸੰਗਿ ਪਾਈਐ ਹਰਿਨਾਮੁ।। ਈਹਾਂ ਊਹਾਂ ਤੇਰੇ ਕਾਮ।।੧।। ਰਹਾਉ।।
ਸੰਤ ਧੂਰ ਲੈ ਮਸਤਕਿ ਲਾਵੈ।। ਪਾਪ ਕਸੰਮਲ ਸਭਿ ਲਹਿ ਜਾਵੈ।। ੧।।
ਸੰਤ ਜਨਾ ਕੀ ਅਕਥ ਕਹਾਨੀ।। ਦਰਬਾਰੀ ਉਧਰੇ ਜਿਨ ਮਨ ਮਾਨੀ।। ੨।। ੨।। ੬੧।।

**ਰਾਗੁ ਕਾਨੜਾ ।।**

ਜਿਨ ਕੀ ਲੱਗੀ ਚਰਨ ਸੰਗਿ ਪ੍ਰੀਤਾ।। ਧੰਨੁ ਵਹਿ ਸਾਧ ਸਰਬ ਸੁਖ ਦਾਤੇ ਕਲ ਮਹਿ ਜਨਮੁ ਪਦਾਰਥੁ ਜੀਤਾ।।੧।। ਰਹਾਉ।।
ਤਿਨ ਕੀ ਓਟ ਲੇਹੁ ਮਨ ਮੇਰੇ ਜੋ ਜਨ ਸਿਮਰਹਿ ਹਰਿ ਹਰਿ ਨੀਤਾ[10]।।

---

1. ਕਰਮਾਂ ਦਾ ਕਾਰਜ 2. ਇਕ ਬਚਨ ਨਾਲ 3. ਈਰਖਾ 4. ਪਾਪ ਭੱਜ ਜਾਂਦੇ ਹਨ 5. ਖਬਰ ਸੁਣ ਕੇ 6. ਬਿਨਾ ਚੋਟ (ਘਾਤ) ਤੋਂ, ਭਾਵ ਸਹਿਜੇ ਹੀ 7. ਪਾਪਾਂ ਦੇ ਪਹਾੜ 8. ਪ੍ਰਾਪਤ ਹੁੰਦੀ 9. ਪੱਕੀ ਅਥਵਾ ਅਚੱਲ (ਅਬਚਲ) ਥਾਂ 10. ਨਿੱਤ, ਹਰ ਰੋਜ਼

ਜਿਨ ਗੁਰ ਸੋਝੀ ਘਟਿ ਮਹਿ ਪਾਈ ਦਿੱਤਾ ਜਾਇ ਨ ਤਿਸੁਦਾ ਕੀਤਾ॥੧॥
ਜੋ ਜਨੁ ਸਾਧੂ ਸੰਤੁ ਮਿਲਾਵੈ ਸੋਈ ਸਾਜਨੁ ਭਾਈ ਮੀਤਾ॥
ਜਨੁ ਦਰਬਾਰੀ ਸਦ ਬਲਿਹਾਰੀ ਜਿਸੁ ਨੈ ਪ੍ਰੇਮ ਪਿਆਲਾ ਪੀਤਾ॥੨॥੩॥੬੨॥

**ਰਾਗੁ ਕਾਨੜਾ ॥**

ਧੰਨੁ ਸੋ ਸਾਧੂ ਜੋ ਨਾਮੁ ਦਿੜਾਵੈ॥ ਅਹਿਨਿਸਿ ਸਿਮਰੇ ਹਰਿ ਹਰਿ ਰਸਨਾ ਅਉਰਾ ਨਾਮੁ ਜਪਾਵੈ॥੧॥ ਰਹਾਉ॥
ਐਸੇ ਸੰਤਨ ਕੇ ਬਲਿਹਾਰ॥ ਜਾ ਕਾ ਸੰਗੁ ਲੰਘਾਵੈ ਪਾਰੁ॥੧॥
ਸੰਤ ਜਨਾ ਕੀ ਧੰਨੁ ਕਮਾਈ॥ ਦਰਬਾਰੀ ਮੋ ਮਹਿ ਕਹੀ ਨ ਜਾਈ॥੨॥੪॥੬੩॥

**ਰਾਗੁ ਕਾਨੜਾ ॥**

ਸੋ ਸਾਹਿਬੁ ਸਿਮਰਹੁ ਸੁਖਿਦਾਈ॥ ਸਗਲ ਸਮਗਰੀ ਜਿਸ ਦੀ ਕੀਤੀ ਕਰਤਾ ਪੁਰਖੁ ਗੁਸਾਂਈ॥੧॥ ਰਹਾਉ॥
ਨਿਧਰ ਧਾਰੇ ਧਰਤਿ ਪਤਾਲਾ॥ ਸਭਨੋ ਕੀ ਕਰਦਾ ਪ੍ਰਤਿਪਾਲਾ॥੧॥
ਭਗਤਿ ਵਛਲ ਭਵਖੰਡਨਹਾਰਾ[1]॥ ਦਰਬਾਰੀ ਵੰਞੈ[2] ਸਦਿ ਬਲਿਹਾਰਾ॥ ੨॥ ੫॥ ੬੪॥

243.ਅ /**ਰਾਗੁ ਕਾਨੜਾ ॥**

ਸਾਧੂ ਚਰਨ ਸਰਨ ਸੁਖੁ ਪਾਇਓ॥ ਮਿਟੈ ਧਾਵਈ[3] ਆਵਣਜਾਣਾ ਬਹੁੜ ਨ ਜੋਨੀ ਆਇਓ॥ ੧॥ ਰਹਾਉ॥
ਸਾਧ ਸੇਵਾ ਤੇ ਸਭ ਫਲ ਪਾਏ ਅਠਸਠਿ ਤੀਰਥ ਨਾਇਓ॥
ਸਾਧ ਸੰਗਿ ਸਭਿ ਕਿਲਵਿਖ[4] ਨਾਸਹਿ ਰਾਮ ਨਾਮ ਗੁਨ ਗਾਇਓ॥ ੧॥
ਸੰਤ ਸਹਾਇ ਸਦਾ ਸੁਖਦਾਈ ਅਹਿਨਿਸਿ ਨਾਮੁ ਧਿਆਇਓ॥
ਨਾਨਕ ਪੰਥੀ ਜਨੁ ਦਰਬਾਰੀ ਸਾਧ ਜਨਾ ਸਰਨਾਇਓ॥ ੨॥ ੬॥ ੬੫॥

**ਰਾਗੁ ਕਾਨੜਾ ॥**

ਕਪਟ ਕ੍ਰੋਧੀ ਲੂਣ ਹਰਾਮੀ॥ ਤੂ ਸਭ ਕੁਛ ਜਾਣਹਿ ਅੰਤਰਜਾਮੀ॥ ੧॥ ਰਹਾਉ॥
ਹਮ ਮੂਰਖ ਮੁਗਧ ਅਚੇਤ ਪਾਪੀ ਤੂ ਬਖਿਸੰਦ ਦੈਆਰਾ[5]॥ ੧॥
ਤੀਰਥ ਬਰਤ ਕਰਤ ਬਹੁਤ ਜਤਨਾ ਨਾ ਉਤਰੇ ਪਾਪਾ ਭਾਰਾ॥
ਕਰਿ ਕ੍ਰਿਪਾ ਰਾਖਹੁ ਗੁਰ ਨਾਨਕ ਦਰਬਾਰੀ ਸਰਨਿ ਦੁਆਰਾ॥ ੨॥ ੭॥ ੬੬॥

**ਰਾਗੁ ਕਾਨੜਾ॥ ਦੁਪਦੇ॥ ਘਰੁ ੪॥**

ਦਿਆਲ ਦਮ ਦਰ ਪਤਿਤ ਉਧਾਰੈ॥ ਅਧਮ ਅਗਿਆਨੀ ਮੁਗਧ[6] ਉਬਾਰੇ ਗਨੇ[7] ਨ ਜਾਨੀ ਕੇਤੇ ਤਾਰੇ॥ ੧॥ ਰਹਾਉ॥
ਕਵਨ ਕਵਨ ਨਾਮ ਲੈ ਕਹੀਐ ਅੰਤੁ ਨ ਬੇਸੁਮਾਰੇ ॥ ਕੋਟਿ ਕੋਟਿ ਕੋਟਿ ਕਈ ਉਧਰੈ ਗਨੈ ਨ ਜਾਹਿ ਬਿਚਾਰੈ ॥ ੧॥
ਦੇਖਿ ਦੇਖਿ ਦੇਖਿ ਗੁਨ ਪ੍ਰਭ ਕੈ ਸੰਤਾ ਸਬਦ ਉਚਾਰੈ॥ ਦਰਬਾਰੀ ਸੰਤ ਜਨਾ ਰਸੁ ਪਾਇਆ ਅਹਿਨਿਸ ਨਾਮ ਰੰਗਾਰੈ[8]॥੨॥੧॥੬੭॥

**ਰਾਗੁ ਕਾਨੜਾ ॥**

ਸੰਤ ਜਨਾ ਚੂਕੀ ਸਭ ਕਾਨ[9]॥ ਸਭ ਮਹਿ ਦੇਖਹਿ ਏਕ ਸੁਆਮੀ ਦੂਸਰੁ ਹੋਇ ਨ ਭਾਨ[10]॥ ੧॥ ਰਹਾਉ॥
ਦੂਖ ਸੂਖ ਮਹਿ ਏਕ ਸਮਾਨੇ ਜਿਨਿ ਕੈ ਘਟਿ ਮਹਿ ਗਿਆਨੁ॥
ਲੋਹਾ ਕੰਚਨੁ ਖੇਹ ਬਰ ਬਰਿ ਨ ਮਨ ਲਾਭੁ ਨ ਹਾਨ॥੧॥
ਤਿਨ ਕਉ ਸੰਸਾ ਕਹਾਂ ਬਿਆਪੇ ਜਿਨ ਸਭੁ ਏਕ ਸਮਾਨ॥
ਜਨੁ ਦਰਬਾਰੀ ਸਰਨਿ ਤਿਨਾ ਦੀ ਜੋ ਐਸੇ ਸਾਧ ਸੁਜਾਨੁ॥ ੨॥ ੨॥ ੬੮॥

**ਰਾਗੁ ਕਾਨੜਾ ॥**

ਕਹਹਿ ਕਹਾਵਹਿ ਕਥਨੀ ਥੋਥੀ[11]॥ ਸਾਚ ਬਿਨਾ ਕਛੁ ਕਾਮ ਨ ਆਵੈ ਪੜਿ ਪੜਿ ਥਾਕੈ ਪੋਥੀ॥੧॥ ਰਹਾਉ॥
ਜਿਨਾ ਕਮਾਇਆ ਤਿਨਾ ਫਲੁ ਪਾਇਆ ਅਉਰੁ ਰਹੇ ਸਭਿ ਖਾਲੀ॥

---

1. ਡਰ ਦਾ ਨਾਸ਼ ਕਰਨ ਵਾਲਾ 2. ਜਾਂਦਾ ਹੈ 3. ਆਉਣ ਜਾਣ ਦੀ ਕ੍ਰਿਆ 4. ਪਾਪ 5. ਦਯਾਵਾਨ, ਦਿਆਲੂ 6. ਥੋੜੀਂ ਮੱਤ ਵਾਲੇ, ਗਿਆਨ ਨਾ ਹੋਣ ਵਾਲੇ ਅਤੇ ਮੂਰਖ 7. ਗਿਣੇ 8. ਨਾਮ ਵਿੱਚ ਰੰਗੇ ਹੋਏ 9. ਗੁਲਾਮੀ, ਅਧੀਨਗੀ 10. ਮਹਿਸੂਸ ਭਾਵ ਅਣਹੋਂਦ 11. ਅਰਥ ਹੀਣ

ਲਿਖਣਾ ਪੜਨਾ ਸਭੋ ਸੁਖਾਲਾ ਕਰਨੀ ਨਾਹਿ ਸੁਖਾਲੀ॥ ੧॥
ਰੋਗੁ ਸੋਗੁ ਸੁਖੁ ਦੁਖੁ ਸਮ ਜਾ ਕੈ ਸੋਈ ਸਾਧ ਸੁਖਾਲੇ॥ ਜਨੁ ਦਰਬਾਗੀ ਤਉ ਦਰ ਜਾਚੈ ਤਿਨੁ ਕੀ ਦੇਹੁ ਰਵਾਲੇ[1]॥੨॥੬॥੬੯॥

**ਰਾਗੁ ਕਾਨੜਾ ॥**

ਹਰਿ ਜਸੁ ਮਨ ਤੇ ਭੂਲਿ ਨ ਜਾਇ॥ ਪ੍ਰਾਨਪਤਿ ਦਾਤਾ ਸੁਖਿਦਾਈ ਸਿਮਰਤਿ ਅਉਧਿ ਵਿਹਾਇ॥੧॥ ਰਹਾਉ॥
244.ੳ ਰਾਮ/ਰਾਮ ਰਾਮ ਮੁਖਿ ਸਿਮਰਉ ਏਹੋ ਦਾਨੁ ਦਿਵਾਇ॥ ਤੂ ਪ੍ਰਭ ਦਾਤਾ ਪੁਰਖੁ ਬਿਧਾਤਾ ਮੈਂ ਮਾਂਗੋਂ ਦਰਸਨ ਆਇ॥੧॥
ਦੀਜੈ ਦਾਨੁ ਨਾਮੁ ਨਿਰਭੈ ਪ੍ਰਭ ਕਰ ਕ੍ਰਿਪਾ ਹਰਿ ਰਾਇ॥ ਜਨੁ ਦਰਬਾਗੀ ਸਰਨਿ ਤਿਹਾਰੀ ਅਪਨੀ ਭਗਤੀ ਲਾਇ॥੨॥੪॥੭੦॥

**ਰਾਗੁ ਕਾਨੜਾ ॥**

ਚੋਜ ਤਮਾਸੇ ਬਹੁਤ ਅਖਾਰੇ[2]॥ ਰਾਮ ਨਾਮ ਬਿਨੁ ਕਾਮ ਕਿਤੇ ਨਹ ਸਮਝ ਦੇਖ ਮਨ ਮਾਂਹਿ ਪਿਆਰੇ॥੧॥ ਰਹਾਉ॥
ਨਾਮੋ ਧਨੁ ਨਾਮੋ ਸੁਖ ਸੰਪਤਿ ਕਰਿ ਕਿਰਪਾ ਦੇਹੁ ਨਾਮੁ ਮੁਰਾਰੇ॥
ਨਾਮੋ ਪਤਿਤ ਪਵਿਤ੍ਰ ਕਰਦਾ ਜੋ ਮੁਖਿ ਹਰਿ ਹਰਿ ਨਾਮ ਉਚਾਰੇ॥ ੧॥
ਨਾਮ ਬਿਨਾ ਕਿਛੁ ਕਾਮ ਨ ਤੇਰੇ ਅਪਨੇ ਮਨ ਮਹਿ ਦੇਖੁ ਬੀਚਾਰੇ॥
ਨਾਨਕ ਪੰਥੀ ਜਨੁ ਦਰਬਾਰੀ ਅਨਿਦਿਨੁ ਸਿਮਰੇ ਚਰਨ ਕਉਲਾ ਰੇ[3]॥ ੨॥ ੫॥ ੭੧॥

**ਰਾਗੁ ਕਾਨੜਾ ॥**

ਪ੍ਰੀਤਮੁ ਪਿਆਰਾ ਪ੍ਰਾਨ ਅਧਾਰੋ॥ ਊਠਤਿ ਬੈਠਤਿ ਸੋਵਤਿ ਜਾਗਤਿ ਹੋਤਿ ਨ ਕਬਹੂ ਨਿਆਰੋ॥੧॥ ਰਹਾਉ॥
ਤਿਸੁ ਤਜਿ ਆਂਨ ਪ੍ਰੀਤਿ ਜੋ ਕਰਨੀ ਸਭੁ ਹੀ ਝੂਠਾ ਪਿਆਰ॥ ਰਾਮ ਨਾਮ ਬਿਨੁ ਜ ਧਨੁ ਰਹੈ ਸਭ ਮਿਥਿਆ ਬਿਉਹਾਰ॥ ੧॥
ਜਿਸੁ ਨੇ ਤਨੁ ਮਨੁ ਧਨੁ ਤੁਧੁ ਦੀਆ ਤਿਸੁ ਕੋ ਕਹਾ ਬਿਸਾਰ॥
ਨਾਨਕ ਪੰਥੀ ਜਨੁ ਦਰਬਾਰੀ ਤੁਸੀਂ ਅਪਨਾ ਬਿਰਦੁ ਨਿਹਾਰ॥ ੨॥ ੬॥ ੭੨॥

**ਰਾਗੁ ਕਾਨੜਾ ॥**

ਸਬਲ[4] ਦਲੁ[5] ਸਾਧ ਤੁਮਾਰੇ ਸਾਧਿਓ॥ ਤੇਰੀ ਆਸ ਭਰ ਸਾ ਤੇਰਾ ਨਾਮੁ ਅਰਾਧਿਓ॥ ੧॥ ਰਹਾਉ ॥
ਦੁਰਮਤਿ ਦੁਬਿਧਾ ਸਗਲ ਬਿਡਾਰੀ ਕਾਮੁ ਕ੍ਰੋਧੁ ਹਉ ਬਾਧਿਓ॥ ਜਿਨ ਕਉ ਕ੍ਰਿਪਾ ਭਈ ਤੁਮਾਰੀ ਗੁਰਸਬਦੀ ਸੁਖੁ ਬਾਧਿਓ॥੧॥
ਜਿਨਾ ਓਟ ਲਈ ਪਰਮੇਸੁਰ ਸੇ ਜਮਕਾਲ ਨ ਖਾਧਿਓ॥ ਜਨੁ ਦਰਬਾਰੀ ਭਣੇ[6] ਬਿਨੰਤੀ ਗੁਰ ਬਿਨੁ ਦੁਬਿਧਾ ਦਾਧਿਓ[7]॥ ੨॥ ੭॥ ੭੩॥

**ਰਾਗੁ ਕਾਨੜਾ ॥**

ਹਰਿਜਸੁ ਪ੍ਰਾਨੀ ਕੋ ਪਾਰ ਉਤਾਰੈ ॥ ਦੂਖ ਦਰਦ ਦੁਸਮਨਿ ਸਭਿ ਟਾਰੈ॥੧॥ ਰਹਾਉ॥
ਅਨਿਦਿਨੁ ਗਾਵਹੁ ਗੁਰ ਕੀ ਬਾਣੀ ॥ ਪਾਰਬ੍ਰਹਮ ਕੀ ਅਕਥ ਕਹਾਣੀ ॥ ੧ ॥
ਸਾਧ ਕ੍ਰਿਪਾ ਤੇ ਇਹ ਸੁਧ ਪਾਈ॥ ਦਰਬਾਰੀ ਸਾਧ ਚਰਨ ਸਰਨਾਈ॥ ੨॥ ੮॥ ੭੪॥

**ਰਾਗੁ ਕਾਨੜਾ ॥**

ਸਿਮਰਤ ਰਾਮ ਨਾਮ ਬਿਸਰਾਮ ॥ ਸਗਲੇ ਸਵਰਿਹੁ ਤੁਮਰੇ ਕਾਮ॥ ਰਹਾਉ॥
ਬਸਹੁ ਰਿਦੈ ਪਤ ਪ੍ਰਾਨ ਅਧਾਰਾ॥ ਦੀਨ ਦਿਆਲ ਸਦਾ ਕ੍ਰਿਪਾਰਾ॥ ੧॥
ਪਾਰਬ੍ਰਹਮੁ ਪਰਮੇਸੁਰੁ ਮਾਧੋ॥ ਜਨੁ ਦਰਬਾਰੀ ਸਦਾ ਅਰਾਧੋ॥ ੨॥ ੯॥ ੭੫॥

**ਰਾਗੁ ਕਾਨੜਾ ॥**

ਮੇਰੇ ਮਨ ਪ੍ਰੇਮੁ ਸਦਾ ਹਰਿ ਦਰਸਨ॥ ਰਸਨਾ[8] ਹਰਿ ਰਸੁ ਕਾਨਹੁ ਹਰਿ ਜਸੁ ਅਖੀ ਤ੍ਰਿਪਤਹ[9] ਦਰਸਨੁ ਪਰਸਨ॥੧॥ ਰਹਾਉ॥
244.ਅ ਮਨ ਮਹਿ ਧਿਆਨੁ ਧ/ਰੋਂ ਮੰਨ ਗੁਰੁ ਕੇਰਾ ਪਾਪ ਕਸੰਭਲਿ[10] ਸਭ ਹੀ ਭਾਗਨਿ ॥
ਚਰਨ ਸਰਨ ਸੰਤਨ ਸੁਖ ਪਾਈਐ ਸੋਈ ਲਹੇ ਭਾਗ ਜਿਨਿ ਜਾਗਨਿ ॥ ੧ ॥
ਸਰਨਸੂਰ ਭਗਵਾਨ ਨਰਾਇਣ ਪਾਰਬ੍ਰਹਮ ਪੂਰਨ ਜਗਦੀਸਰ ॥
ਦਰਬਾਰੀ ਜਨ ਕਉ ਰਾਖਹੁ ਪ੍ਰਭ ਜੀ ਜਿਉ ਕੂੰਜਾ[11] ਬਚਰੇ ਜ੍ਹਾਂਹਿ ਨ ਬੀਸਰ[12]॥ ੨॥ ੧੦॥ ੭੬॥

---

1. ਚਰਨ ਧੂੜ ਦਿਉ 2. ਤਮਾਸ਼ੇ ਕਰਨ ਦਾ ਮੈਦਾਨ, ਅਖਾੜਾ 3. ਕਮਲ ਫੁੱਲ ਵਰਗੇ ਚਰਨ 4. ਬਲ ਵਾਲੇ 5. ਇਕੱਠੇ ਹੋਏ, ਟੋਲਾ, ਸੈਨਾ 6. ਕਹੇ 7. ਦੁਬਿਧਾ (ਦੁਚਿੱਤੀ) ਨੇ ਦਾਹ ਦਿੱਤਾ ਭਾਵ ਬਾਲ ਦਿੱਤਾ 8. ਜ਼ੁਬਾਨ, ਜੀਭ 9. ਤ੍ਰਿਪਤ ਹੋਵਣ 10. ਕਸਮਲ ਅਥਵਾ ਕਲਮਲ 11. ਬਗਲੇ ਦੇ ਆਕਾਰ ਦਾ ਇਕ ਪੰਛੀ, ਜੋ ਸਿਆਲਾਂ ਵਿੱਚ ਆਪਣੇ ਬੱਚੇ ਪਹਾੜਾਂ ਤੇ ਛੱਡ ਕੇ ਮੈਦਾਨਾਂ ਵਿੱਚ ਆ ਜਾਂਦੀਆਂ ਹਨ 12. ਬੱਚੇ (ਬਚਰੇ) ਵਿਸਰਦੀਆਂ ਅਥਵਾ ਭੁੱਲਦੀਆਂ ਨਹੀਂ

**ਰਾਗੁ ਕਾਨੜਾ ॥**

ਕਰਤ ਕਲੋਲ[1] ਲੋਗ ਮਤਿ ਮੂਰਖ ਮਿਰਤੁ ਨ ਸੂਝਤਿ[2] ਸਿਰਿ ਜਿਨਿ ਡਰੀਆ[3]॥੧॥ ਰਹਾਉ॥
ਅਹੰ ਮਮਤਾ ਮਤਸਰ[4] ਮਨੁ ਮੋਹਤ ਭ੍ਰਮਤ ਫਿਰਤਿ ਜੋਨਿ ਹਜਰੀਆ[5]॥
ਬਿਨੁ ਹਰਿ ਚਰਨ ਸਰਨਿ ਜਿਨ ਛੂਟਤਿ ਟੂਟਤਿ ਜਮ ਜੰਜੀਰੁ ਗਰੀਆ[6]॥ ੧ ॥
ਸਰਨਜੋਗ ਸਮਰਥ ਸ੍ਰੀਧਰ ਜਨੁ ਦਰਬਾਰੀ ਸਰਨ ਨਰਹਰੀਆ॥੨॥੧੧॥੭੭॥

**ਰਾਗੁ ਕਾਨੜਾ ॥**

ਜੀਅ ਪ੍ਰਤਪਾਲ ਗੁਪਾਲਾ॥ ਜਿਸੁ ਬਿਸਰਤਿ ਦੁਖੁ ਹੋਇ॥੧॥ ਰਹਾਉ॥
ਰਾਮ ਨਾਮੁ ਤਜਿ ਆਂਨ ਸੇਵਹਿ ॥ ਛੋਡਿ ਅੰਮ੍ਰਿਤੁ ਬਿਖੁ ਲੇਵਹਿ॥ ਬਿਨਾ ਸਾਚ ਨ ਛੂਟਹਿ ਮੂਰਖ ਜਨਮ ਜਾਸਹਿ ਖੋਇ॥੧॥
ਛੋਡਿ ਮਾਰਗੁ ਦੁਖੀ ਹੋਵਹਿ ਦੇਹਿਗਾ ਤੂ ਰੋਇ॥ ਜਨੁ ਦਰਬਾਰੀ ਸਮਝ ਅਜਹੂ ਸਿਮਰੁ ਸਾਚਾ ਸੋਇ॥੨॥੧੨॥੭੮॥

**ਰਾਗੁ ਕਾਨੜਾ ॥**

ਦਰਸਨੁ ਦੇਖਿਐ ਸੁਖੁ ਹੋਇ ॥ ਜਿਸੁ ਕਰੇ ਕ੍ਰਿਪਾ ਆਪਣੀ ਹਰਿ ਦਰਸੁ ਦੇਖੇ ਸੋਇ॥੧॥ ਰਹਾਉ॥
ਕਰਨ ਕਾਰਨ ਤੁਹੀ ਠਾਕੁਰੁ ਆਂਨ ਨਾਂਹੀ ਕੋਇ॥੧॥
ਰਾਮ ਨਾਮੁ ਨਿਧਾਨੁ ਜਿਹ ਘਟਿ ਸਦਾ ਸੁਖੀਏ ਓਇ॥ ਜਨੁ ਦਰਬਾਰੀ ਸਰਨਿ ਆਇਓ ਦੂਰ ਕੀਜੈ ਦੋਇ॥੨॥੧੩॥੭੯॥

**ਰਾਗੁ ਕਾਨੜਾ॥ ਘਰੁ ੫॥**

ਹਰਿ ਭਜਹੁ ਭਜਿਹੈਂ ਪਾਪੁ॥ ਜਾਪ ਰਾਮ ਰਾਮ ਜਾਪ॥
ਤ੍ਰੈ ਤਜਹਿ ਤਨ ਕਉ ਤਾਪ[7]॥ ਮਨੁ ਜਿਣੂਹੋਹ ਹੋਹ ਗੁਰਪ੍ਰਤਾਪ ॥ ੧ ॥ ਰਹਾਉ ॥
ਅਨਿਕ ਤਪਸਿਆ ਜੇਤਕ ਸੁਨੀ ਸੇ ਨਾਹਨ[8] ਨਾਮ ਸਮਾਨ॥
ਰਾਮ ਨਾਮ ਕੀ ਕੇਤਕ ਉਪਮਾ ਕਾਟੇ ਜਮ ਕੀ ਕਾਨਿ॥
ਕਰਿ ਕਿਰਪਾ ਜਿਸੁ ਆਪਿ ਬੁਝਾਏ ਸੋ ਸਿਮਰੇ ਭਗਵਾਨ॥੧॥
ਭਗਤਿ ਵਛਲੁ ਭਗਤਾ ਪਤਿ ਰਾਖੇ ਦੀਨ ਦਿਆਲੁ ਗੋਪਾਲੁ ॥
ਤੂ ਸਰਬ ਕੋ ਪ੍ਰਤਿਪਾਲੁ॥ ਪ੍ਰਭ ਜੀ ਦੇਖੁਹ ਹਮਾਰਾ ਹਾਲੁ ॥
ਮੁਝ ਕਉ ਦੇਹੁ ਸੰਤ ਰਵਾਲ॥ ਜਨੁ ਦਰਬਾਰੀ ਸਰਨਿ ਆਇਓ ਕਰਨਾਨਿਧਿ ਕ੍ਰਿਪਾਲ॥੨॥੧॥੮੦॥

**ਰਾਗੁ ਕਾਨੜਾ ॥**

ਮਨ ਸਿਮਰੁ ਹਰਿ ਹਰਿ ਰਾਮ॥ ਸਭਿ ਹੋਹਿ ਪੂਰਨ ਕਾਂਮ॥
ਹਰਿ ਸਿਮਰੁ ਆਠੋ ਜਾਮ॥ ਪ੍ਰਭ ਹੋਹ ਪ੍ਰਮਧਾਮ ॥ ੧ ॥ ਰਹਾਉ ॥
ਹਰਿ ਕੈ ਗੁਣ ਅਗਮ ਅਪਾਰ॥ ਏਕ ਰਸਨਾ ਕਿਆ ਵਿਚਾਰੀ ਕਹੁ ਰਾਮ ਰਾਮ ਰਾਮ ਹਰਿ ਰਾਮ॥
245.ੳ ਤੁਮਰੀ ਅਕਥ ਕਥਾ[9] ਤੁਮਹੀ ਜਾ/ਨਹੁ ਹਮ ਸਰਨਿ ਲੀਨੀ ਹਰਿ ਹਰਿ ਹਾਰਿ ਪ੍ਰਮਧਾਮ॥੧॥
ਪਤਿਤ ਪਾਵਨ ਪ੍ਰਾਨ ਨਾਥ ਪ੍ਰੀਤਮ ਦੀਨਾਬੰਧ[10] ਦਿਆਲ ਗੁਪਾਲ ਗੋਬਿੰਦ ਕ੍ਰਿਪਾਲ॥
ਜਨ ਦਰਬਾਰੀ ਓਟ ਲੀਨੀ॥ ਕਰਨ ਕਾਰਨ ਏਕ ਤੁਹੀ ਤੁਧ ਜਪਹਿ ਬਿਧਿ[11] ਦੇਉ ਥਾਮੁ॥੨॥੨॥੮੧॥

**ਰਾਗੁ ਕਾਨੜਾ ॥**

ਹਰੇ ਰਾਮ ਰਾਮ ਰਾਮ ਰਾਮ॥ ਸ੍ਰੀ ਕ੍ਰਿਸਨ ਦ੍ਰਿਸਟਿ ਸਿਆਮ॥
ਗੋਬਿੰਦ ਗੋਬਿੰਦ ਗੋਬਿੰਦ ਨਾਮ॥ ਜਪਹੋ ਹੋਹੋ ਆਠ ਜਾਮ[12]॥੧॥ ਰਹਾਉ॥
ਕਰਨਕਾਰਨ ਕਰਤਾ ਸਭਿ॥ ਦੋਖ[13] ਦੂਖ ਹਰਤਾ ਪਤਿਤ ਪਵਿਤ੍ਰ ਪਰਮੇਸਰ ਸਭ ਕਹਤ ਲੋਕ ਆਮ॥
ਗੋਪਾਲ ਪ੍ਰਤਪਾਲ ਸ੍ਰੀਧਰ ਗੋਸਾਈ॥ ਸਿਮਰੁ ਮਾਧੋ ਮਧਸੂਦਨ[14] ਰੇ ਮਨ ਹੋਵਹਿ ਰਾਸ ਕਾਮ ॥ ੧ ॥
ਰਾਮ ਰਾਮ ਜਪੇ ਜੋਊ ਸਰਨਿ ਰਾਖਨ ਜੋਗੁ ਸੋਊ॥ ਏਕ ਕੇਹੀ ਕਹਾਂ ਗਨਤੀ ਉਧਰਿ ਜਾਂਹਿ ਗਾਮ॥
ਜਨੁ ਦਰਬਾਰੀ ਸਰਨਿ ਆਇਓ॥ ਰਾਖੁ ਰਾਖੁ ਦੇ ਹਾਥ ਅਪਨੇ ਗਹੀ ਤੇਰਾ ਸਾਮ॥ ੨॥ ੩॥ ੮੨॥

---

1. ਰੰਗ ਰਲੀਆ ਕਰਦੇ 2. ਸੁਝਦੀ ਭਾਵ ਚੇਤੇ ਨਹੀਂ 3. ਨਹੀਂ (ਜਿਨਿ) ਡਰਦੇ 4. ਹੰਕਾਰ (ਅਹੰ), ਮੋਹ (ਮਮਤਾ), ਈਰਖਾ (ਮ੍ਰਤਸਰ) 5. ਹਜ਼ਾਰਾਂ ਜੂਨਾਂ ਵਿੱਚ 6. ਨਾ ਹੀ ਗਲੀ (ਗਰੀਆ) ਅਤੇ ਨਾ ਹੀ ਜੰਜੀਰ ਟੁਟਦੀ ਹੈ 7. ਤਿੰਨੇ ਤਾਪ ਵੇਖੋ ਅੰਤਿਕਾ-II 8. ਨਹੀਂ ਹੈ 9. ਉਹ ਕਥਾ ਜੋ ਕਥੀ ਨਹੀਂ (ਅਕਥ) ਜਾ ਸਕਦੀ 10. ਦੀਨਾਂ ਅਥਵਾ ਗਰੀਬਾਂ ਦਾ ਸਹਾਇਕ 11. ਵਿਧੀ, ਤਰੀਕਾ 12. ਪਹਿਰ 13. ਦੋਸ਼ 14. ਮਧੁ (ਕੈਟਭ ਦੇ ਭਾਈ) ਦੈਂਤ ਨੂੰ ਮਾਰਨ ਵਾਲਾ

**ਰਾਗੁ ਕਾਨੜਾ॥ ਘਰੁ ੬॥**

ਦੀਨ ਦਿਆਲ ਦਮ ਦਰ ਗਾਇਆ॥ ਜਿਨ ਜਨ ਤੇਰਾ ਨਾਮੁ ਧਿਆਇਆ॥
ਆਨਿ ਤਿਆਗਿ ਇਕਿ ਚਿਤਿ ਹੋਇ ਗਾਇਆ॥ ਤਿਨ ਜਨ ਮਹਾਂ ਅਭੇ ਪਦੁ ਪਾਇਆ॥
ਬਹੁੜਿ ਨ ਮੁੜਿ ਕੈ ਜੋਨੀ ਆਇਆ॥ ਅਬਿਚਲੁ ਅਸਥਿਰੁ ਪਦੁ ਪਾਇਆ॥ ੧॥ ਰਹਾਉ॥
ਗੋਕਲ ਚੰਦੁ ਮੁਕੰਦ ਮੁਰਾਰੀ॥ ਅਜਮਲੁ ਗਨਕਾ ਜਿਸ ਨੈ ਤਾਰੀ॥
ਹਰਿਦਾਸ ਭਗਤਿ ਕੀ ਨਾਉ ਉਧਾਰੀ॥ ਸੰਤ ਜਨਾ ਕੀ ਪੈਜ ਸਵਾਰੀ॥
ਮਾਰ ਤਾਰਕਾ[1] ਪਾਰ ਉਤਾਰੀ॥ ਭਗਤਾ ਕੀ ਬਿਪਤਾ ਕਟਿ ਡਾਰੀ॥ ੧॥
ਬੇਪਰਵਾਹਿ ਬਿਅੰਤ ਬਿਹਾਰੀ॥ ਪੂਤਨਾ ਕਪਟ ਭਰੀ ਜਿਸੁ ਤਾਰੀ॥
ਸੰਤ ਜਨਾ ਕੀ ਦੁਬਿਧਾ ਮਾਰੀ॥ ਤਿਉ ਹੀ ਦੁਰਮਤਿ ਕਾਟਿ ਹਮਾਰੀ॥
ਕਾਰਨ ਕਰਤਾ ਤੂ ਨਿਰੰਕਾਰੀ॥ ਨਾਨਕ ਪੰਥੀ ਸਰਨਿ ਦਰਬਾਰੀ॥ ੨॥ ੧॥ ੮੩॥

**ਰਾਗੁ ਕਾਨੜਾ ॥**

ਐਸੀ ਮਤਿ ਦੀਜੈ ਗੁਰਦਰਸਨੁ ਪਰਸੋ॥੧॥ ਰਹਾਉ॥ ਭੈਜਲ ਮਹਿ ਬਹਿਆ ਜਾਉ[2] ਕਾਢਿ ਲੀਜੈ ਕਰਸੋ॥੧॥
ਨੰਦ ਲਾਲ ਭਗਤਿਪਾਲ ਗੋਬਿੰਦਾ॥ ਸੰਤਨ ਕੀ ਟੇਕ॥ ਪਤਿਤ ਤਾਰੇ ਅਨੇਕ ॥
ਸਰਨਿ ਸਰਨਿ ਸਰਨਿ ਆਇਓ ਦਰਬਾਰੀ ਦੇਹੁ ਦਰਸਨਾ॥ ੨॥ ੨॥ ੮੪ ॥

**ਰਾਗੁ ਕਾਨੜਾ ॥**

ਪਾਕੁ ਪਾਕੁ ਪਾਕੁ ਪਾਕੀ ਨਾਈ ਪਾਕੁ ਸੋਈ॥ ਆਦਿ ਅੰਤਿ ਮਧ ਸੋਈ ਦੂਸਰਾ ਨ ਅਉਰੁ ਕੋਈ ॥ ੧ ॥ ਰਹਾਉ ॥
ਜਾਪ ਤਾਪ ਗਿਆਨ ਧਿਆਨ ਸਮਝੁ ਸਾਧੂ ਵਾਕੁ ਓਈ॥ ਸਮਾਨ ਸੋਇਨਾ ਖਾਕ[3] ਹੋਈ॥
ਮਨ ਧਾਵਤੇ ਠਾਕੁ[4] ਰਾਖੁ ਮਿਲੈ ਦਰਗਹ ਢੋਈ॥੧॥ ਊਹਾ ਸੰਗਿ ਨ ਕੋਊ ਹੋਇ ਤੋਈ॥ ਹਰਿ ਸਿਮਰੁ ਸਾਚਾ ਸੰਗ ਸੋਈ॥
245.ਅ ਨਾ ਜਾਇ ਬਿਰਥੀ ਆਉ ਖੋਈ॥ ਦਰਬਾਰੀ ਸਿਮਰੁ/ਜਿਨਹ ਗੋਈ॥ ੨॥ ੩॥ ੮੫ ॥

**ਰਾਗੁ ਕਾਨੜਾ॥ ਘਰੁ ੭॥**

ਸਾਂਤਿ ਪਾਈਐ ਮਿਲਿ ਸਾਧ ਸੰਗੇ॥ ਪੰਚ ਬਿਖਾਧੀ ਮਿਟਹਿ ਸੁਖ ਹੋਈ॥
ਰਾਮ ਰਾਮ ਰਸੁ ਪੀਵਤੀ ਪੀਵਤੀ ਪੀਵਤੀ ਰਸਨਾ ਨ ਅਘਾਵੈ[5]॥੧॥ ਰਹਾਉ॥
ਸੀ ਕਰੀ[6] ਸਉ ਕਰੀ ਐਸੀ ਮੋ ਸਉ ਕਰਹੁ ਤਉ ਜਾਨਉ॥ ਹਉ ਘੋਲ ਘੁਮਾਈ ਵਾਰ ਵਾਰੀ ਤੁਧ ਵਿਟਹੁ ਜੀ॥੧॥
ਸੰਤ ਸਰਨਾਇ ਜਾਇ ਪਇ ਗਾਇ ਗਾਇ ਹਰਿ ਹਰਿ ਧਿਆਇ॥ ਪ੍ਰਭੁ ਖਲਕ ਮਝਾਰੇ[7] ਰਾਮੁ ਸੰਤ ਜਨ ਦੇਹਿ ਬਤਾਇ॥
ਸਭ ਜਸੁ ਗਾਵਹਿ ਹਰਿ ਹਰਿ ਹਰੇ ਸੋਈ ਸੁਖ ਪਾਵੈ॥ ਜਨੁ ਦਰਬਾਰੀ ਸਰਨਿ ਤੇਰੀ ਤੁਹੀ ਰਾਖਿ ਲੇਹਿ॥੨॥੧॥ ੮੬॥

**ਰਾਗੁ ਕਾਨੜਾ ॥ ਘਰੁ ੮ ॥**

ਤਿਆਗੀਐ ਧ੍ਰੋਹ ਮੋਹੁ ਮਾਨੁ ਤਜ ਦਿਆਲੁ ਭਜੁ[8] ਹਾਂ ਹਾਂ ਗਹੁ ਚਰਨ ਸਰਨੀ॥੧॥ ਰਹਾਉ॥
ਜੰਤ ਅਨੰਤ ਗੁਪਾਲ ਪਾਲਕੁ ਧਿਆਨੁ ਹਿਰਦੇ ਲਾਇ॥
ਗਾਇ ਚਰਨ ਸਰਨ ਪ੍ਰੇਮੁ ਲਾਇ ਨੰਦ ਲਾਲ[9] ਮਾਧਵ ਕ੍ਰਿਪਾਲ ਅਕਾਲ ਕਰਨਾਧਰਿ[10]॥੧॥
ਦਰਬਾਰੀ ਜਨੁ ਦਾਨੁ ਮਾਂਗੇ ਦਰਸੁ ਪਰਸੋ ਦੇਹੁ ਦਾਨ॥੨॥੧॥ ੮੭॥

**ਰਾਗੁ ਕਾਨੜਾ ॥**

ਪ੍ਰਭ ਕਰਨ ਹਰਨ ਭਰਨ ਪੋਖਨ ਤਿਸੁ ਬਿਨਾ ਨਾਹੀਂ ਅਉਰ ਠਾਉਂ॥੧॥ ਰਹਾਉ॥
ਬਰਤ ਕਰਤ[11] ਧਰਤਿ ਨੇਮੁ ਨਹੀਂ ਮਿਲਤ ਇਉ ਹਰਿ ਰਾਉ॥
ਧਰਨ ਧਰਨਾ ਬਿਨਾ ਕਰਨਾ[12] ਅਨਿਕ ਜਤਨ ਥਕਤ ਕਰਿ ਕਰਿ ਆਂਨ ਨ ਉਪਾਉ॥
ਦੇਖਿ ਦੇਖਿ ਅਉਰੁ ਥੋਕ ਦਰਬਾਰੀ ਗੁਨ ਗਾਉ॥੨॥੨॥ ੮੮ ॥

---

1. ਇਕ ਦੈਂਤਨੀ, ਜਿਸ ਦਾ ਰਾਮ ਚੰਦ੍ਰ ਨੇ ਬਧ ਕੀਤਾ 2. ਵਹਿੰਦਾ ਜਾ ਰਿਹਾ ਹਾਂ 3. ਸੋਨਾ ਖਾਕ ਸਮਾਨ, ਬਰਾਬਰ 4. ਭੱਜਣ ਤੋਂ (ਧਾਵਤੇ) ਰੋਕ (ਠਾਕ), 5. ਤ੍ਰਿਪਤ ਨਹੀਂ ਹੁੰਦੀ ਭਾਵ ਹੋਰ ਪੀਣ ਨੂੰ ਜੀਅ ਕਰਦਾ ਹੈ 6. ਹਾਥੀ ਨਾਲ ਜੋ ਕੀਤੀ ਸੀ 7. ਦੁਨੀਆਂ ਦੇ ਲੋਕਾਂ ਵਿੱਚ 8. ਸਿਮਰ 9. ਨੰਦ ਜੀ ਦਾ ਲਾਲ ਭਾਵ ਕ੍ਰਿਸ਼ਨ ਜੀ 10. ਦਇਆ ਵਾਲਾ 11. ਵਰਤ ਧਾਰਨ ਕਰਨ ਨਾਲ 12. ਦਇਆ ਤੋਂ ਬਿਨਾਂ

**ਰਾਗੁ ਕਾਨੜਾ।। ਘਰੁ ੯।।**

ਦੀਨ ਦਿਆਲ ਗੁਪਾਲ ਠਾਕਰ ਸਮਰਥ ਕਾਰਨ ਕਰਨਾ[1]।।੧।। ਰਹਾਉ।।

ਅਚਰਜੁ ਕੁਦਰਤਿ ਨੈਨ ਨਿਰਖਹੁ ਸੁਨਹੁ ਹਰਿ ਜਸੁ ਕਰਨਾ।।੧।।

ਸਮਰਥ ਦਾਤਾ ਦੇਨਹਾਰਾ ਸਰਬ ਸ੍ਰਿਸਟਿ ਭਰਨਾ[2]।। ਇਛਾ ਪੂਰਨ ਪਾਪ ਹਰਤਾ ਜਨੁ ਦਰਬਾਰੀ ਸਰਨਾ।।੨।।੩।। ੮੯ ।।

**ਰਾਗੁ ਕਾਨੜਾ ।।**

ਸਮਰਥੁ ਅਕਥੁ ਅਥਾਹੁ ਠਾਕੁਰੁ ਸਰਬ ਰਵਿਆ ਜਾਇ[3]।। ਨਾਮੁ ਜਿਸ ਭਗਤਿ ਵਸਚਲੁ ਸਦਾ ਤਿਸੁ ਗੁਨ ਗਾਇ।।੧।। ਰਹਾਉ।।

ਸੈਸਾਰੁ ਸਾਗਰੁ ਅੰਧੁ ਕੂਪਹ[4] ਮੋਹ ਮਾਇਆ ਧੰਧੁ।। ਗਲ ਪਰਹ ਜਮ ਕੇ ਫੰਧ।।

ਸੰਤ ਕ੍ਰਿਪਾ ਛੂਟਹਿ ਸਗਰੇ ਪਰਹੁ ਜਨ ਸਰਨਾਇਆ।। ਕਰੀਮੁ[5] ਕਰਤਾ ਦੁਖੁ ਹਰਤਾ[6] ਕਰਤ ਪਾਪਾ ਨਾਸ।।

ਪ੍ਰਭ ਕਰਤਾ ਪੂਰਨ ਆਸ ।। ਮਨ ਹੋਇ ਸਦਾ ਵਿਗਾਸ।। ਮੁਕੰਦ ਗੋਕਲਚੰਦੁ[7] ਸਾਹਿਬ ਦਰਬਾਰੀ ਮਿਲਾਇ।।੨।।੪।।੯੦।।

**ਰਾਗੁ ਕਾਨੜਾ।। ਘਰੁ ੧੦।।**

ਮਾਗੋ ਦਾਨੁ ਦੇਹੁ ਜੀ ਪਾਵਉ ਦਾਤਿ ਅਮੋਲ।।

ਕਾਮ ਕ੍ਰੋਧੀ ਮਹਾਂਲੋਭੀ ਕਾਢਿ ਲੀਜੈ ਦਿਆਲ ਗੋਬਿੰਦ ਹੋਇ ਕੈ ਕ੍ਰਿਪਾਲ।। ੧ ।। ਰਹਾਉ ।।

246.ੳ ਲਖ ਚੌਰਾਸੀ ਜੋਨਿ ਫਿਰਿਆ ਅ/ਬਿ ਦੇਹੁ ਸੰਤ ਰਵਾਲ।। ੧।। ਨਾ ਦੇਖੁ ਹਮਾਰੇ ਦੋਖ ਗੋਬਿੰਦ ਤੂ ਬਖਸੰਦੁ ਦਇਆ।।

ਜਨੁ ਦਰਬਾਰੀ ਸਰਨਿ ਤੇਰੀ ਸ੍ਰੀ ਦਿਆਲ ਗੁਪਾਲ।।੨।।੧।।੯੧।।

**ਰਾਗੁ ਕਾਨੜਾ।। ਘਰੁ ੧੧।।**

ਅਪਰ ਅਪਾਰੇ ਕਰਨਹਾਰੇ।। ਧਰਨੁ ਆਕਾਸ ਰਖੇ ਨਿਰਧਾਰੇ[8]।। ਪ੍ਰਭ ਕੇ ਗੁਣ ਬਹੁਤੁ ਅਮੋਲੇ।।੧।। ਰਹਾਉ।।

ਗੋਵਰਧਨ ਧਾਰੇ ਪਤਿਤ ਉਧਾਰੇ।। ਸੰਤ ਉਬਾਰੇ ਅਸੁਰ ਸੰਘਾਰੇ।। ਗੁਣੀ ਅਥਾਹੁ ਅਡੋਲੁ ਨ ਡੋਲੈ।।੧।।

ਪਾਹੁਨ ਤਾਰੇ ਗੁਬਾਰ ਉਬਾਰੇ[9]।। ਦੈਤ੍ ਮਾਰ ਪਾਰ ਉਤਾਰੇ।। ਸੁਣਿ ਸੁਣਿ ਜਸੁ ਦਰਬਾਰੀ ਬੋਲੈ।।੨।।੯੨।।

**ੴ ਸਤਿਗੁਰੂ ਬਾਬਾ ਨਾਨਕੁ।।**

**ਰਾਗੁ ਕਾਨੜਾ।। ਅਸਟਪਦੀਆ।। ਘਰੁ ੧।।**

ਪ੍ਰਭ ਜੀ ਅਚਰਜੁ ਤੇਰੀ ਮਾਇਆ।। ਵਡੀ ਵਡੇਰੀ ਘਣੀ ਘਣੇਰੀ ਮਰੁਮ[10] ਨ ਕਿਨਹੂ ਪਾਇਆ।।੧।। ਰਹਾਉ।।

ਪੰਚ ਤਤ ਰਚ ਰਚਨਾ ਕੀਨੀ ਮਾਇਆ ਮੋਹੁ ਵਧਾਇਆ।। ਤੀਨੇ ਗੁਣ[11] ਤਿਹੁ ਤੇ ਸਭਿ ਉਤਪਤਿ ਏਕ ਕਵਾਉ ਪਸਾਇਆ[12]।।੧।।

ਮਾਇਆ ਕੀ ਖੇਲੀ ਜਗ ਜੇਤਾ ਮਾਇਆ ਜਗੁ ਭਰਮਾਇਆ।। ਆਪੁ ਪਛਾਣ ਨ ਹੰਘੇ ਕੋਊ ਘਟਿ ਘਟਿ ਆਪੁ ਲੁਕਾਇਆ।।੨।।

ਤ੍ਰਿਣ ਤੇ ਮੇਰੁ ਮੇਰੁ ਤੇ ਰਾਈ ਇਹੁ ਕਰਿ ਚਲਤੁ ਦਿਖਾਇਆ।। ਸਖਨੇ ਭਰੇ ਭਰੇ ਕਰਿ ਖਾਲੀ ਕਰਤੇ ਖੇਲੁ ਰਚਾਇਆ।।੩।।

ਵਿਹਰਾ[13] ਰੂਪੁ ਵਿਹਰੀ ਕਰਿ ਰਚਨਾ ਵਿਹਰਾ ਬੋਲੁ ਬੁਲਾਇਆ।।

ਕਵੀ ਕਵੀਸਰ ਕਵਿ ਕਰਿ ਗਾਵਹਿ ਪਦ ਸਿਉ ਪਦੁ ਨ ਰਲਾਇਆ।।੪।।

ਚਾਰੇ ਖਾਣੀ ਚਾਰੇ ਬਾਣੀ[14] ਭਾਂਤਿ ਅਨੇਕ ਉਪਾਇਆ।। ਰੰਗੀ ਰੰਗੀ ਭਾਤੀ ਜਿਨਸੀ ਰੰਗ ਬਰੰਗ ਬਨਾਇਆ।। ੫।।

ਬੀਜ ਮਹਿ ਬਿਰਖੁ ਬਿਰਖ ਮਹਿ ਬੀਜ ਓਤਿ ਪੋਤਿ[15] ਸਮਾਇਆ।।

ਸੇਸ ਸਰੇਸ ਮਹੇਸ[16] ਗੁਨ ਗਾਵਹਿ ਅੰਤ ਨ ਕਿੰਨਹੂ ਆਇਆ।।੬।।

ਮਾਇਆ ਮਹਿ ਸਭ ਕਿਛੁ ਦੀਸੈ ਸਭ ਆਇਆ ਕੀ ਛਾਇਆ।।

ਗੁਰਪ੍ਰਸਾਦੀ ਜਿਨਿ ਹਰਿ ਜਾਤਾ ਤਿਨਿ ਮਾਇਆ ਭਰਮੁ ਚੁਕਾਇਆ।।੭।।

ਮੋਹਿ ਅਜਾਨੁ ਮੂੜ੍ਹ ਮਤ ਮੂਰਖੁ ਤੁਮਰੀ ਸਰਨਿ ਸਿਧਾਇਆ।।

ਨਾਨਕ ਪੰਥੀ ਜਨੁ ਦਰਬਾਰੀ ਰਾਖੁ ਪੈਜ ਹਰਿ ਰਾਇਆ।।੮।।੧।।੯੩।।

---

1. ਕਾਰਜ ਕਰਨ ਵਾਲਾ 2. ਭਰਨ ਵਾਲਾ ਅਥਵਾ ਪਾਲਣ ਵਾਲਾ 3. ਜਗਹ, ਥਾਂ 4. ਅੰਨ੍ਹੇ ਖੂਹ ਵਾਂਗ 5. ਕ੍ਰਿਪਾ ਕਰਨ ਵਾਲਾ 6. ਹਰਨ ਵਾਲਾ ਅਥਵਾ ਨਾਸ਼ ਕਰਨ ਵਾਲਾ 7. ਮੁਕਤੀ ਦੇਣ ਵਾਲਾ ਗੋਕਲ ਦਾ ਚੰਦ 8. ਨਿਰ ਅਧਾਰ ਅਥਵਾ ਬਿਨਾ ਕਿਸੇ ਨੀਂਹ ਅਤੇ ਥੰਮਾਂ ਤੋਂ 9. ਪੱਥਰਾਂ ਨੂੰ ਤਾਰਿਆ ਅਤੇ ਗੁਬਾਰ ਨੂੰ ਖਤਮ ਕੀਤਾ 10. ਭੇਦ 11. ਤਿੰਨ ਗੁਣ, ਰਜੋ, ਤਮੋ, ਸਤੋ ਵੇਖੋ ਅੰਤਿਕਾ-II 12. ਇਕ ਬਚਨ ਨਾਲ ਪਸਾਰਾ ਕੀਤਾ 13. ਵੱਖਰੀ ਅਥਵਾ ਭਾਂਤ-ਭਾਂਤ 14. ਵੇਖੋ ਅੰਤਿਕਾ-II 15. ਤਾਣਾ, ਪੇਟਾ 16. ਸ਼ੇਸ਼ਨਾਗ, ਇੰਦਰ (ਸਰੇਸ) ਅਤੇ ਸ਼ਿਵ ਜੀ

**ਰਾਗੁ ਕਾਨੜਾ ॥**

ਭਜਨ ਬਿਨੁ ਬਿਰਥੀ ਮਾਨਸ ਦੇਹ॥ ਆਮ ਪਸੂ ਕਾ ਚਾਂਮ ਕਾਂਮ ਹੈ ਕਾਂਮ ਨ ਕਿਤ ਹੀ ਏਹ[1]॥੧॥ ਰਹਾਉ॥
ਰਾਮ ਨਾਮ ਬਿਨੁ ਆਨ ਪ੍ਰੀਤੁ ਜੋ ਸਭਿ ਝੂਠਾ ਅਸਨੇਹੁ[2]॥ ਚਲਦਿਆ ਨਾਲਿ ਨ ਕਿਛੁ ਹੀ ਚਲੈ ਸਮਝ ਜੀਅ ਮੈ ਲੇਹੁ॥੧॥
ਨਾਕ ਸੀਂਢ ਅਰ ਅਖ ਗੀਡ ਹੈ ਜਿਸ ਦੇਹੀ ਸਉ ਨੇਹੁ॥ ਹਾਡ ਮਾਸ ਚਾਮ ਕੋ ਪਿੰਜਰੁ ਜਾ ਮਹਿ ਪੰਛੀ[3] ਏਹੁ॥੨॥
246.ਅ /ਬਿਸਟਾ[4] ਮੂਤ੍ ਕਾ ਇਹ ਥੈਲਾ ਭਲੀ ਵਸਤੁ ਕਹੁ ਕੇਹੁ॥ ਕਬਹੂ ਤਾਪ[5] ਸਿਸਰਤ[6] ਸੂਲੁ[7] ਵੀਲਾ[8] ਅੰਤ ਹੋਇਗੀ ਖੇਹ॥੩॥
ਮਾਤ ਪਿਤਾ ਸੁਤ ਬੰਧਪ ਮਿਤ੍ ਜਾ ਸਉ ਤੇਰਾ ਤੇਹੁ॥ ਆਧ ਘਰੀ[9] ਕੋਉ ਰਾਖਿ ਨ ਸਾਕੈ ਕਾਢਹੁ ਕਾਢ ਕਰਹੇ॥੪॥
ਸਤਿਜੁਗ ਤ੍ਰੇਤੇ ਦੁਆਪਰਿ ਕਲਜੁਗ ਰਹਿਓ ਨ ਕਾਂਕੋ ਥੇਹ॥ ਰਾਜੇ ਰੰਕ ਸਾਹ ਧਨਵੰਤੇ ਤਜਿ ਤਜਿ ਗਏ ਗ੍ਰੇਹ[10]॥ ੫॥
ਐਸੀ ਕਰਣੀ ਕਰ ਪਛੋਤਾਵਹਿ ਜਬ ਜਮ ਕੇਸ ਗਹੇਹ[11]॥ ਧਰਮਰਾਇ ਜਬ ਲੇਖਾ ਮਾਂਗੈ ਊਹਾ ਚਲੈ ਨ ਹੇਹ ॥ ੬ ॥
ਤੁਧੁ ਬਿਨੁ ਮੇਰਾ ਹੋਰੁ ਨ ਕੋਈ ਜਿਉ ਜਾਣਹੁ ਰਖਿ ਲੇਹੁ॥ ਜਨੁ ਦਰਬਾਰੀ ਸਰਨਿ ਤੁਮਾਰੀ ਅਪਨਾ ਕਰਮੁ ਕਰੇਹੁ॥੭॥੨॥੯੪॥

**ਰਾਗੁ ਕਾਨੜਾ ॥**

ਭਗਤਿ ਬਿਨੁ ਮਾਣਸੁ ਪਸੂ ਨਿਆਂਈ॥ ਖਾਇ ਖਾਇ ਪਸੁ ਕਰੇ ਉਗਾਲੀ ਤਿਉ ਖਾਈ[12] ਕਉ ਫਿਰਿ ਖਾਈ॥੧ ॥ ਰਹਾਉ ॥
ਮਹਾਂਮੂੜ ਨਰੁ ਹੂੜ ਨਹੀਂ ਕੂੜੀ ਕਰੇ ਕਮਾਈ॥ ਐਸੇ ਕਾਂਮ ਕਰੇ ਨਰੁ ਮੂਰਖੁ ਜਿਤੁ ਫਾਹਾ ਗਲ ਪਾਈ॥੧॥
ਸਤੁ ਸੰਤੋਖੁ ਖਿਮਾ ਘਟਿ ਨਾਹੀਂ ਬਿਰਥੀ ਅਉਧ[13] ਗਵਾਈ॥ ਖਾਇ ਖਾਇ ਖੁਆਰੁ ਹੋਇ ਖਲੀ ਲਾਖ ਰਜਿਉ ਖੇਹ ਖਿੰਡਾਈ॥੨॥
ਕ੍ਰੋਧ ਕੈ ਸਿੰਙ ਜੜੈ ਸਿਰਿ ਊਪਰਿ ਖਉਰੂ[14] ਖੁਆਰੀ ਭਾਈ॥ ਮੋਹ ਮਾਇਆ ਕੈ ਰਸੜੇ ਬਾਧਾ ਕੋਲੂ ਜੋਨ ਭਵਾਈ[15]॥੩॥
ਭਗਤ ਭਾਉ ਨ ਸਾਧੂ ਸੇਵਾ ਨ ਹਰਿ ਸਿਉ ਲਿਵ ਲਾਈ॥ ਜਿਨਾ ਲੀਏ[16] ਪਾਪ ਕਮਾਏ ਕੋਇ ਨ ਸੰਗਿ ਸਹਾਈ॥੪॥
ਰਾਮ ਨਾਮ ਬਿਨੁ ਕਾਮ ਕਛੂ ਨਹਿ ਦੇਖਹੁ ਖਾਂ ਮਨ ਲਾਈ॥ ਏਥਹੁ ਦਾ ਸਭ ਰਹਗੁ[17] ਏਥੇ ਹੀ ਸੰਗੀ ਭੈਣ ਨ ਭਾਈ ॥ ੫ ॥
ਜੇਹਾ ਕੀਤਾ ਤੇਹਾ ਪਾਇਆ ਸਭੁ ਝੂਠੀ ਚਤੁਰਾਈ॥ ਰਾਮ ਨਾਮ ਕੈ ਸਿਮਰਨਿ ਬਾਝਹੁ ਅਉਰ ਨਹੀਂ ਥਿਰੁ[18] ਕਾਈ॥ ੬॥
ਸੇਈ ਮਾਣਸ ਸਦਾ ਸੋਹਣੇ ਜਿਨ ਹਰਿ ਕੀਰਤਿ ਗਾਈ ॥ ਪਾਖੰਡ ਕੀਏ ਕੁਛ ਪਾਈਐ ਨਾਹੀਂ ਆਗੇ ਥਾਂਇ ਨ ਪਾਈ ॥ ੭ ॥
ਤਿਨ ਕੀ ਗਿਣਤੀ ਕਿਆ ਕੋ ਗਣਸੀ[19] ਜਿਨਾ ਭਗਤਿ ਕਮਾਈ ॥ ਜੋ ਜਨ ਸੇਵ ਕਰਹਿ ਤਿਨਿ ਕੇਰੀ ਬੂਝੈ[20] ਨ ਧਰਮਰਾਈ॥ ੮॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਅਲਾਈ॥ ਕਰਿ ਕ੍ਰਿਪਾ ਪੂਰਨ ਪਰਮੇਸੁਰ ਤਿਨਿ ਜਨ ਸੰਗਿ ਮਿਲਾਈ॥੯॥੩॥ ੯੫॥

**ੴ ਸਤਿਗੁਰੁ ਬਾਬਾ ਨਾਨਕੁ ॥**

**ਰਾਗੁ ਕਾਨੜਾ ॥ ਛੰਤੁ॥**

ਸੇ ਉਬਰੇ ਜੋ ਆਪਿ ਬਚਾਏ॥ ਸੰਤ ਜਨਾ ਕੀ ਸੇਵਾ ਲਾਏ॥
ਸੇਵਾ ਲਾਏ ਨਾਮ ਧਿਆਏ ਭਉ ਭਗਤਿ ਮਨ ਜਾਗੀਆ॥ ਮਨ ਸਾਇਤ[21] ਆਈ ਤ੍ਰਿਖਾ ਬੁਝਾਈ ਏਕਸ ਸਿਉ ਲਿਵ ਲਾਗੀਆ॥
247.ੳ ਭਗਤਿ ਕਰਿ ਚਿਤੁ ਲਾਇ ਹਰਿ ਸਿਉ ਗੋਬਿੰਦ ਕੇ ਗੁਣ/ਗਾਏ॥ ਨਾਨਕ ਪੰਥੀ ਭਣੇ ਦਰਬਾਰੀ ਜਾ ਕਉ ਆਪਿ ਬੁਝਾਏ॥੧॥
ਭਗਤਿ ਵਛਲ ਗੋਬਿੰਦ ਗੁਸਾਈ॥ ਦੀਨਾ ਨਾਥ ਸੰਤ ਸੁਖਿਦਾਈ॥
ਸੰਤ ਸਹਾਈ ਬੰਦ ਛਡਾਈ ਲੰਕ ਭਭੀਖਨ ਪਾਈ॥ ਅਹਿਲਿਆ ਤਾਰੀ ਕ੍ਰਿਪਾ ਧਾਰੀ ਨਾਉ ਬੈਕੁੰਠ ਪਠਾਈ॥
ਪਤਿਤ ਉਧਾਰਨੁ ਪਾਹਨ ਤਾਰਨ ਰਵਿਆ ਸਭਨੀ ਥਾਂਈ॥ ਨਾਨਕ ਪੰਥੀ ਭਣੇ ਦਰਬਾਰੀ ਹਰਿ ਸੰਤਨ ਸੁਖਿਦਾਈ॥੨॥
ਜੋ ਜਨ ਹਰਿ ਕੀ ਸਰਨੀ ਆਏ॥ ਸਫਲਾ ਜਨਮੁ ਸਭੇ ਸੁਖ ਪਾਏ॥
ਸਭ ਸੁਖ ਪਾਏ ਨਾਮੁ ਧਿਆਏ ਚੂਕਾ ਜੰਮਣ ਮਰਣਾ॥ ਆਇ ਨ ਜਾਵੈ ਨਾ ਪਛੋਤਾਵੈ ਰਹਿਓ ਨਹੀ ਕੁਛੁ ਕਰਣਾ॥
ਰਾਮ ਨਾਮ ਚਿਤੁ ਲਾਗਾ ਤਾਕਾ ਜਾ ਕਉ ਆਪੇ ਲਾਏ॥ ਨਾਨਕ ਪੰਥੀ ਭਣੇ ਦਰਬਾਰੀ ਸੇ ਜਨ ਸਫੁਲੇ ਆਏ॥੩॥

---

1. ਮਨੁੱਖੀ ਸਰੀਰ 2. ਸਨੇਹ, ਪਿਆਰ 3. ਆਤਮਾ ਰੂਪੀ 4. ਗੰਦਗੀ 5. ਤਾਪ, ਬੁਖਾਰ ਅਥਵਾ ਜੁਰ 6. ਠੰਡ, ਸੀਤ, ਜਾਡਾ ਲੱਗਣ ਦੀ ਬਿਮਾਰੀ 7. ਪੇਟ ਵਿੱਚ ਨੇਜੇ ਵਾਂਗ ਚੁਭਣ ਵਾਲੀ ਪੀੜ 8. ਧੁੰਨੀ ਦੇ ਨੇੜੇ ਅਜੇਹਾ ਦਰਦ ਜੋ ਚੀਰ ਵਾਂਗ ਹੁੰਦਾ ਹੈ 9. ਅੱਧੀ ਘੜੀ (12 ਮਿੰਟ) 10. ਘਰ 11. ਗਹੇ, ਫੜ ਲਵੇ 12. ਖਾਧੇ ਹੋਏ ਨੂੰ 13. ਉਮਰ 14. ਧਰੂਦ, ਉਧਮ 15. ਕੋਹਲੂ ਵਾਂਗ ਭੌਣਾ 16. ਜਿਨ੍ਹਾਂ ਵਾਸਤੇ 17. ਰਹੇਗਾ 18. ਸਥਿਰ ਨਿਸਚਿਤ 19. ਗਿਣੇਗਾ 20. ਪੁੱਛੇ 21. ਸ਼ਾਂਤੀ

ਕਰਤਾ ਪੁਰਖੁ ਅਗੰਮੁ[1] ਦੈਆਲਾ॥ ਸਰਬ ਜੀਅ ਆਪੇ ਪ੍ਰਤਿਪਾਲਾ॥
ਸਭਿ ਪ੍ਰਭ ਪਾਲੇ ਜੀਅ ਸਮਾਲੇ ਸਭਨਾ ਰਿਜਕੁ ਸੰਬਾਹੇ[2]॥ ਇਕਨਾ ਬੰਦੀਖਾਨੇ ਦੇਦਾ ਇਕ ਨਾ ਕਟੇ ਫਾਹੇ॥
ਆਪਿ ਵਿਛੋੜੇ ਆਪਿ ਮਿਲਾਏ ਦੀਨ ਦਿਆਲ ਗੁਪਾਲਾ॥ ਨਾਨਕ ਪੰਥੀ ਭਣੇ ਦਰਬਾਰੀ ਆਪਿ ਕਰੇ ਪ੍ਰਤਿਪਾਲਾ॥੪॥੧॥

**ਰਾਗੁ ਕਾਨੜਾ॥ ਛੰਤੁ॥**

ਨੰਦ ਨੰਦਨੁ ਕਾਨੁ ਕਨਯਾ॥ ਜਾਸੁ ਜਸੋਧਾ[3] ਮਯਾ॥
ਜਸਮਤ ਮਯਾ[3] ਬਲਭੱਧ੍ਰ ਭਯਾ ਗੋਕਲ ਬਛੁਰੇ ਚਾਰੇ॥ ਬ੍ਰਹਮੇ ਕਾ ਅਭਿਮਾਨੁ ਮਿਟਾਇਆ ਇੰਦ੍ਰ ਗਰਬੁ ਨਿਵਾਰੇ॥
ਧੰਨੁ ਭਾਗ ਤਿਸੁ ਮਾਤ ਜਸੋਧਾ ਗੋਦਿ ਖਿਲਾਇਓ ਦਯਾ[4]॥ ਨਾਨਕ ਪੰਥੀ ਜਨੁ ਦਰਬਾਰੀ ਠਾਕੁਰੁ ਕਾਨੁ ਕਨਯਾ॥੧॥
ਹਰਿ ਜਸੁਮਤਿ ਜੋਗ ਖਿਲਾਇਆ॥ ਵਸੁਦੇਉ ਦੇਵਕੀ ਜਾਇਆ॥
ਦੇਵਕੀ[5] ਜਾਇਆ ਜਨਮ ਨ ਆਇਆ ਨਾ ਤਿਸੁ ਬਾਪੁ ਨ ਮਾਇਆ॥ ਜਨਮ ਨ ਮਰਣਾ ਕਾਰਣ ਕਰਣਾ ਆਪੇ ਹੈ ਹਰਿ ਰਾਇਆ॥
ਜਾ ਕਾ ਕੀਆ ਕੋਇ ਨ ਮੇਟੈ ਆਪੇ ਆਪੁ ਉਪਾਇਆ॥ ਨਾਨਕ ਪੰਥੀ ਜਨੁ ਦਰਬਾਰੀ ਤਾ ਕੀ ਸਰਨਿ ਸਿਧਾਇਆ॥੨॥
ਮਨਮੋਹਨ ਬੇਨ[6] ਬਜਾਈ॥ ਤਬ ਮੋਹੀ ਗੁਆਰ ਸਬਾਈ॥
ਗੁਆਰ ਸਬਾਈ[7] ਦਉਰੀ ਆਈ ਬਿੰਦ੍ਰਾਬਨਿ ਰਾਸਿ ਰਸਾਈ॥ ਸੁਰ ਨਰ ਮੁਨ ਜਨ ਸਗਲੇ ਮੋਹੇ ਰਾਤਿ ਛਿਮਾਹੀ[8] ਪਾਈ॥
ਜੋ ਜੋ ਆਇਆ ਸੋ ਵਰਸਾਇਆ ਸਭਾ ਇੱਛ ਪੂਰਾਈ॥ ਨਾਨਕ ਪੰਥੀ ਜਨੁ ਦਰਬਾਰੀ ਤਾ ਕੀ ਹੈ ਸਰਨਾਈ॥੩॥
ਕਉਤਕ ਕਰਨੇਹਾਰਾ॥ ਪ੍ਰਭੁ ਦੀਨ ਦਿਆਲ ਮੁਰਾਰਾ॥
247.ਅ ਪ੍ਰਭੁ ਦੀਨ ਦਿਆਲੁ ਸਦਾ ਕ੍ਰਿਪਾਲੁ ਕਰਿ ਵੇਖੈ ਵਿਗਸੈ ਆਪੇ॥ ਆਪੇ ਆਪਿ ਨਿਰਜਨੁ ਕਰਤਾ ਆਪੇ ਥਾ/ਪ ਉਥਾਪੇ॥
ਚਾਰ ਭੁਜਾ ਧਰ ਮੋਰ ਮੁਕਟ ਸਿਰਿ ਕਰਤਾ ਕਰਨੈਹਾਰਾ॥ ਨਾਨਕ ਪੰਥੀ ਜਨ ਦਰਬਾਰੀ ਰਾਖਹੁ ਪੈਜ ਮੁਰਾਰਾ॥੪॥੨॥

**ਰਾਗੁ ਕਾਨੜਾ ॥ ਛੰਤ ॥**

ਕਿਸਨ ਕਨਯਾ ਬਿਸਨੁ ਨਾਰਾਇਣੁ[9]॥ ਭਗਤ ਵਛਲ ਪ੍ਰਭ ਪਤਿਤ ਤਰਾਇਣ[10]॥
ਪਤਿਤ ਪਵਿਤ੍ਰ ਅਜਬ ਚਲਿਤ੍ਰ ਜਾਣਿ ਨ ਸਕੈ ਕੋਈ॥ ਇਕਨਾ ਬਖਸੇ ਦੇ ਵਡਿਆਈ ਇਕਨਾ ਮਿਲੈ ਨ ਢੋਈ ॥
ਪੁਤ੍ਰ ਹੇਤ[11] ਅਜਾਮਲੁ ਤਰਿਆ ਗਨਕਾ ਤੋਤੇ ਭਾਇਣ[12]॥ ਨਾਨਕ ਪੰਥੀ ਭਣੇ ਦਰਬਾਰੀ ਸਿਮਰਹੁ ਨਾਮ ਨਰਾਇਣੁ॥੧॥
ਮੋਰ ਮੁਕਟੁ ਸਿਰ ਸੋਹੇ ॥ ਬੈਜੰਤੀ[13] ਮਾਲਾ ਮੋਹੇ॥
ਮੁਕਤਿ ਮਾਲਾ ਦੀਨ ਦਿਆਲਾ ਕੁੰਡਲ ਕਾਨ ਸੁਹਾਏ॥ ਭਿਰਗਲਤਾ[14] ਪੀਤੰਬਰੁ ਬਨਿਆ ਭੂਖਨ ਅੰਗਿ ਬਨਾਏ ॥
ਸੰਖ ਚਕ੍ਰ ਗਦਾ ਕਰ ਧਾਰੀ ਚੋਥੈ ਪਦਮੁ[15] ਬਿਰਾਜੈ॥ ਨਾਨਕ ਪੰਥੀ ਭਣੇ ਦਰਬਾਰੀ ਜੋ ਕੁਛੁ ਕਰੇ ਸੁ ਛਾਜੈ ॥੨॥
ਨੰਦ ਨੰਦਨੁ ਧੇਨੁ[16] ਚਰਾਏ॥ ਮੁਖਿ ਮੁਰਲੀ ਵਾਇ ਸੁਣਾਇ॥
ਮੁਰਲੀ ਵਾਈ[17] ਚਟਕ ਲਗਾਈ ਮੋਹੀ ਗੁਆਰ ਸਬਾਈ[18]॥ ਸੁਰ ਨਰ ਮੋਹੇ ਅਸੁਰ ਭਿਜੋਹੇ[19] ਹਰਿਜਨ ਕੀਰਤਿ ਗਾਈ॥
ਭਗਤ ਜਨਾ ਕੀ ਰਖਿਆ ਕੀਤੀ ਅਪਨੇ ਜਨ ਵਡੀਆਏ॥ ਨਾਨਕ ਪੰਥੀ ਭਣੇ ਦਰਬਾਰੀ ਸੇ ਉਬਰੇ ਸਰਨੀ ਆਏ॥੩॥
ਮੁਲਖੁ ਜਹਾਨੁ ਸਭ ਜਿਸੁ ਕੇਰਾ॥ ਲਖ ਚੋਰਾਸੀਹ ਜਾ ਕਾ ਚੇਰਾ ॥
ਜਿਸ ਕਾ ਕੀਆ ਸਭੁ ਜਗੁ ਥੀਆ ਸਰਬ ਜੀਆ ਕਾ ਦਾਤਾ॥ ਆਪੇ ਮਾਰੇ ਆਪਿ ਜੀਵਾਰੇ[20] ਹਰਿ ਪ੍ਰਭੁ ਪੁਰਖੁ ਬਿਧਾਤਾ॥
ਦੇਖੇ ਦੋਖ ਨ ਦੇਂਦਾ ਹਾਰੇ ਜਿਸਦਾ ਵਡਾ ਜੇਰਾ॥ ਨਾਨਕ ਪੰਥੀ ਭਣੇ ਦਰਬਾਰੀ ਸੋ ਪ੍ਰਭੁ ਠਾਕੁਰੁ ਮੇਰਾ॥ ੪ ॥ ੩ ॥

**ਰਾਗੁ ਕਾਨੜਾ॥ ਛੰਤੁ॥**

ਸਿਮਰਤੁ ਰਾਮੁ ਸਨੇਹੀ ਹੋਇ ਪਵਿਤ੍ਰ ਦੇਹੀ॥
ਨਿਰਮਲੁ ਦੇਹੀ ਰਾਮ ਸਨੇਹੀ[21] ਅਉਰੁ ਉਪਾਉ ਨ ਕੋਈ॥ ਅਠਸਠਿ ਤੀਰਥ ਜੇ ਤੂ ਨਾਵਹਿ ਮਨ ਤੇ ਮੈਲੁ ਨ ਖੋਈ॥
ਰਾਮ ਨਾਮ ਕੇ ਸਿਮਰਨਿ ਬਾਝਹੁ ਕਟੈ ਨ ਜਮ ਕੀ ਕਾਣ[22]॥ ਨਾਨਕ ਪੰਥੀ ਭਣੇ ਦਰਬਾਰੀ ਤੂ ਕਿਉ ਨ ਭਜਹਿ ਅਜਾਣ[23]॥ ੧ ॥

---

1. ਜਿਸ ਤੱਕ ਪਹੁੰਚ ਨਾ ਸਕੇ 2. ਪੰਹੁਚਾਏ 3. ਯਸ਼ੋਧਾ ਮਾਤਾ 4. ਪ੍ਰਭੂ (ਦਯੋ) 5. (ਬੇਸ਼ਕ) ਦੇਵਕੀ ਅਤੇ ਵਾਸਦੇਵ ਦਾ ਜਾਇਆ (ਪਰ) ਨਾ ਉਸਦਾ ਕੋਈ ਪਿਤਾ ਹੈ ਨਾ ਮਾਤਾ 6. ਬੰਸਰੀ 7. ਸਾਰੀਆਂ 8. ਛੇ ਮਹੀਨੇ 9. ਵਿਸ਼ਣੂ ਅਤੇ ਨਾਰਾਇਣ ਅਥਵਾ ਭਗਵਾਨ 10. ਤਾਰਣਹਾਰ 11. ਪਿਆਰ ਕਰਕੇ 12. ਭਾਇ ਅਥਵਾ ਪਿਆਰ ਕਰਕੇ 13. ਵਿਸ਼ਣੂ ਦੀ ਮਾਲਾ ਜੋ ਪੰਜ ਰਤਨਾਂ ਦੀ ਬਣੀ ਹੋਈ 14. ਭ੍ਰਿਗੂ ਰਿਸ਼ੀ ਦੇ ਵਿਸ਼ਣੂ ਦੀ ਛਾਤੀ ਵਿੱਚ ਮਾਰੇ ਪੈਰ ਦਾ ਨਿਸ਼ਾਨ ਵੇਖੋ ਅੰਤਿਕਾ-। 15. ਕਮਲ ਫੁੱਲ ਦੇ ਅਕਾਰ ਦਾ 16. ਗਊਆਂ 17. ਵਜਾਈ 18. ਸਾਰੀਆਂ ਗੋਪੀਆਂ 19. ਭਜਾ ਦਿੱਤੇ 20. ਜੀਵਾਲੇ 21. ਪਿਆਰਾ 22. ਈਨ, ਅਧੀਨਗੀ 23. ਹੇ ਮੂਰਖ

ਹਰਿ ਸਿਮਰਹੁ ਸਾਚਾ ਸੋਈ ॥ ਜਿਸੁ ਬਿਨੁ ਅਉਰੁ ਨ ਕੋਈ ॥
ਅਉਰੁ ਨ ਕੋਈ ਸਾਚਾ ਸੋਈ ਬੇਦ ਪੁਰਾਣ ਗਾਇਆ॥ ਸਨਕ ਸਨੰਦਨ ਮੁਨ ਜਨ ਬੰਦਨ ਸਿਵ ਸੰਕਰ ਬ੍ਰਿਹਮੇ ਧਿਆਇਆ॥
ਬਾਸਿਸਟਿ ਬਿਆਸਿ ਪਰਾਸੁਰੁ[1] ਨਾਰਦ ਅਜੁਲਉ[2] ਤਿਸਨੁ ਗਾਵਹਿ॥ ਨਾਨਕ ਪੰਥੀ ਭਣੇ ਦਰਬਾਰੀ ਤੂ ਕਹੁ ਕਿਉ ਨ ਧਿਆਵਹਿ॥ ੨ ॥
248.ੳ ਸਿਮਰਹੁ ਪ੍ਰਭੁ ਅਬਨਾਸੀ॥ ਫਿਰਿ ਪਾਇ ਨ ਜਮ ਕੀ ਫਾਸੀ॥ ਜਮ ਕੀ ਫਾਸੀ ਫੇਰ ਨ ਪਾਸੀ ਜੇ ਇਕਿ ਮਨ ਇਕੁ ਧਿਆਵਹੇ॥
ਰੋਗੁ ਨ ਸੋਗ ਨ ਬਿਓਗੁ ਬਿਆਪੇ ਜੇ ਰਾਮ ਕੇ ਗੁਣ ਗਾਵਹੇ॥ ਪ/ਤਿਤ ਪਾਵਨ ਨਾਮ ਜਿਸਕਾ ਤੂ ਗਾਉ ਗੁਣ ਤਿਸੁ ਕੇਰਿਆ॥
ਨਾਨਕ ਪੰਣੀ ਭਣੇ ਦਰਬਾਰੀ ਤੂ ਸਮਝੁ ਮਨ ਮੇਰਿਆ॥੩॥
ਤੁਮ ਗਾਵਹੁ ਗੁਰ ਕੀ ਬਾਣੀ॥ ਹਰਿ ਪ੍ਰਭ ਕੀ ਅਕਥ ਕਹਾਣੀ[3]॥ ਅਕਥ ਕਹਾਣੀ ਗੁਰ ਕੀ ਬਾਣੀ ਜਿਸੁ ਮਹਿ ਤਤੁ ਸਮਾਇਆ॥
ਪੜਹਿ ਸੁਣਹਿ ਬਹੁ ਘਣੇ ਘਣੇਰੇ ਤਤੁ ਕਿਸੈ[4] ਹਥਿ ਆਇਆ॥ ਹੰਸ[5] ਚੁੰਬਕ ਅਰੁ ਨਿਆਰੀਏ ਨਿਆਂਈ ਜਿਉ ਦੂਧ ਬਿਲੋਵਣਹਾਰੀ[6]॥
ਨਾਨਕ ਪੰਥੀ ਭਣੇ ਦਰਬਾਰੀ ਤੁਮ ਤਿਉ ਤਤੁ[7] ਲੇਹੁ ਬੀਚਾਰੀ॥੪॥੪॥੯੯॥

**ਰਾਗੁ ਕਾਨੜੇ ਕੀ ਵਾਰ ਸਲੋਕਾ ਨਾਲਿ ॥**
**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪ੍ਰਸਾਦਿ ॥ ਸਲੋਕ ॥**
ਗੋਬਿੰਦ ਗੋਬਿੰਦ ਜਪੁ ਜਿਨਿ ਸਗਲ ਉਠਾਲੀ ਗੋਇ[7]॥ ਗੋਬਿੰਦ ਗੋਬਿੰਦ ਗੋਬਿੰਦ ਜਪੁ ਹੋਇ ਅੰਧੇਰੇ ਲੋਇ[8]॥
ਗੋਬਿੰਦ ਗੋਬਿੰਦ ਗੋਬਿੰਦ ਜਪੁ ਮੁਖੁ ਦਰਗਹ ਊਜਲੁ ਹੋਇ॥ ਤੀਨ ਭਵਨ[9] ਕੈ ਮੋਲ ਕਾ ਇਕੁ ਸਾਸੁ ਨ ਬਿਰਥਾ ਖੋਇ॥
ਗੋਬਿੰਦੁ ਜਿਨੀ ਆਰਾਧਿਆ ਦਰਬਾਰੀ ਸਚੀ ਤਿਨ ਕੀ ਸੋਇ ॥੧॥
ਗੋਵਿੰਦੁ ਗੋਬਿੰਦੁ ਗੋਵਿੰਦੁ ਗੋਵਿੰਦੁ ਗੁਣੀ ਅਥਾਹੁ॥ ਗੋਵਿੰਦੁ ਗੋਵਿੰਦੁ ਗੋਵਿੰਦੁ ਧਿਆਈਐ ਏਹੁ ਏਸਿ ਜਨਮ ਕਾ ਲਾਹੁ[10]॥
ਗੋਵਿੰਦੁ ਗੋਵਿੰਦੁ ਗੋਵਿੰਦੁ ਆਰਾਧੀਐ ਤਾ ਜਾਇ ਨ ਬਿਰਥਾ ਸਾਹੁ ॥
ਜਿਨਾ ਸਾਸਿ ਗਿਰਾਸਿ ਨ ਅਰਾਧਿਆ ਨ ਪਾਈਅਨਿ ਬਿਖੜੇ ਰਾਹ ॥
ਜਿਨਾ ਨਾਮੁ ਵਿਸਾਰਿਆ ਸੇ ਮਾਰ ਮੁਹੇ ਮੁਹਿ ਖਾਹ॥ ਦਰਬਾਰੀ ਸਿਮਰਹੁ ਰਾਮ ਨਾਮੁ ਫਿਰਿ ਜਮ ਕੈ ਵੱਸਿ ਨ ਪਾਹਿ॥੨॥
**ਪਉੜੀ ॥**
ਤੂੰ ਤੂਹੇ ਆਦਿ ਨਿਰੰਜਨੋ ਤੂੰ ਤੂੰਹੇ ਆਪਿ ਉਪਾਇਦਾ॥ ਤੂੰ ਤੂਹੈਂ ਪ੍ਰਤਿਪਾਲਕੇ ਤੂ ਤੂੰਹੈਂ ਫੇਰਿ ਖਪਾਇਦਾ[11]॥
ਤੂੰ ਤੂੰਹੇ ਮਾਰਗ ਪਾਇ ਕੈ ਤੂੰ ਤੂੰਹੇ ਆਪਿ ਮਿਲਾਇਦਾ॥ ਤੂੰ ਤੂੰਹੇ ਉਝੜਿ ਮੇਲਿ ਕੈ ਤੂ ਤੂੰਹੈ ਭ੍ਰਮ ਭੁਲਾਇਦਾ॥
ਸਭਿ ਕਹਹੁ ਮੁਖਹੁ ਹਰਿ ਰਾਮੁ ਹਰੇ ਹਰਿ॥ ਰਾਮੁ ਹਰੇ ਹਰਿ ਰਾਮੁ ਹਰੇ ਜੋ ਜੋ ਸੰਤਾ ਪੈਜ ਰਖਾਇਦਾ॥੧॥
**ਸਲੋਕ ॥**
ਰਾਮ ਰਾਮ ਰਾਮ ਜਪਹੁ ਤਜਿ ਆਲਸੁ ਹੋਹੁ ਸੁਚੇਤੁ[12]॥ ਰਾਖਹੁ ਰਾਖਾ ਗਿਆਨ ਕਾ ਚਿੜੀਆ ਖਾਂਹਿ ਨ ਖੇਤੁ॥
ਜਿਨਾ ਰਾਮੁ ਨ ਚੇਤਿਆ ਜਮਦੂਤ ਸਜਾਈ ਦੇਤੁ॥ ਦਰਬਾਰੀ ਮੂਰਖ ਕਿਆ ਕਹੈ ਗੁਰ ਸਤਿਗੁਰ ਦਿੱਤਾ ਭੇਤੁ॥੧॥
ਕੰਨੀ ਸੁਣੀਐ ਰਾਮ ਜਸੁ ਹਰਿ ਕੀਰਤਨੁ ਮੁਖਿ ਨਾਲਿ॥ ਬਿਨੁ ਹਰਿ ਨਾਮ ਨ ਛੁਟੀਐ ਹੋਰੁ ਬਿਰਥੀ ਸਭਾ ਘਾਲਿ ॥
248.ਅ /ਅਨਿਕ ਤਪਸਿਆ ਜੇ ਕਰੇ ਟਲੇ ਨਿ ਸਿਰਿ ਤੇ ਕਾਲ॥ ਜਿਨਾ ਨਾਮੁ ਵਿਸਾਰਿਆ ਸੁਪਨੇ ਸੁਖੁ ਨ ਭਾਲ॥
ਵਡੇ ਵਡੇਰੇ ਡਰਿ ਮੁਏ ਜਮ ਕੀ ਹੈਬਤਿ[13] ਨਾਲਿ॥ ਸੋਭੈ ਚਿਤਿ ਨ ਚੇਤੜੇ ਰਤਹੁ[14] ਅਉਰੁ ਖਿਆਲ॥
ਏਹਿ ਚਲਾਇਆ ਨਾਲਿ ਨ ਚਲਈ ਝੂਠਾ ਸਭੁ ਜੰਜਾਲੁ॥ ਦਰਬਾਰੀ ਸਤਿਗੁਰੇ ਸੇਉ ਤੂ ਕਟੀਅਹਿ ਸਭਿ ਹਫਾਲ[15]॥੨॥
**ਪਉੜੀ ॥**
ਤੂੰ ਤੁਠੈਂ ਠਾਕੁਰੁ ਸੇਵਕੋ ਤੂ ਹੈ ਸੇਵ ਕਰਾਇਦਾ॥ ਤੂੰ ਤੂਹੇਂ ਸਤਿਗੁਰੁ ਮੇਲਿ ਕੈ ਤੂੰ ਤੂਹੈਂ ਭਗਤਿ ਦਿੜਾਇਦਾ॥
ਹਥਿ ਨਹੀਂ ਕੁਛੁ ਕਿਸੇ ਦੇ ਤੂ ਤੂੰਹੇਂ ਮਾਰਗ ਲਾਇਦਾ॥ ਇਕਨਾ ਰਖਹਿ ਹਥਿ ਦੇ ਇਕਿ ਜੂਨੀ ਵਿਚਿ ਭਵਾਇਦਾ॥
ਸਭੁ ਆਖਹੁ ਮੁਖੁ ਤੇ ਰਾਮੁ ਸ੍ਰੀ ਗੁਪਾਲ ਹਰੇ ਜੋ ਸਰਨੀ ਸੂਰੁ[16] ਕਹਾਇਦਾ॥੨॥

---

1. ਰਿਸ਼ੀ ਪਰਾਸਰ (ਬਿਆਸ ਦਾ ਪਿਤਾ) 2. ਅਜਲ ਤੋਂ, ਮੁੱਢ ਤੋਂ, ਆਰੰਭ ਤੋਂ 3. ਉਹ ਕਹਾਣੀ ਜੋ ਕਥੀ ਨਾ ਜਾ ਸਕੇ 4. ਕਿਸੇ ਕਿਸੇ ਦੇ 5. ਦੁੱਧ ਪਾਣੀ ਨੂੰ ਹੰਸ, ਲੋਹੇ ਨੂੰ ਚੁੰਬਕ, ਸੋਨੇ ਨੂੰ ਨਿਆਰੀਏ, ਸੋਨਾ ਢਾਲਣ ਵਾਲੇ ਅਤੇ ਮੱਖਣ ਤੇ ਲੱਸੀ ਨੂੰ ਦੁੱਧ ਰਿੜਕਣ ਵਾਲੇ ਵੱਖੋ-ਵੱਖ ਕਰਦੇ ਹਨ 6. ਓਸੇ ਤਰ੍ਹਾਂ ਤੱਤ ਨੂੰ 7. ਧਰਤੀ (ਗੋ) ਨੂੰ 8. ਲੋ, ਪ੍ਰਕਾਸ਼, ਚਾਨਣੀ 9. ਤਿੰਨ ਭਵਨ ਅਥਵਾ ਲੋਕ 10. ਲਾਭ 11. ਨਾਸ਼ ਕਰਦਾ ਹੈਂ 12. ਚੌਕਸ, ਚੇਤਨ 13. ਡਰ 14. ਰੰਗਿਆ ਹੋਇਆ ਹੈ 15. (ਹੈਫਾਲ) ਦੁੱਖ, ਕਲੇਸ਼ 16. ਸਰਨ ਵਿੱਚ ਰੱਖਣ ਵਾਲਾ ਸੂਰਮਾ

**ਸਲੋਕ ॥**

ਕੂੜ ਕਪਟੁ ਕਮਾਂਵਦੇ ਸੇ ਚਲੇ ਜੂਆ ਹਾਰਿ[1]॥ ਕੁਕਰਮੀ ਲਗੈ ਭ੍ਰਮ ਕੈ ਸਿਰਿ ਚਾਇਆ ਪਾਪਾ ਭਾਰੁ॥
ਗੁਰਮਿਲਿ ਨਾਮੁ ਨ ਸਿਮਰਿਆ ਕਿਉ ਆਏ ਸੈਸਾਰੁ॥ ਅਉਤਿ ਜਣੇਦਾ[2] ਤਿਸੁ ਗਇਆ ਕਿਉ ਜਨਨੀ[3] ਮਾਰੀ ਭਾਰ॥
ਜਿਤੁ ਮੁਖਿ ਰਾਮੁ ਨ ਉਚਰੀਏ ਤਿਤੁ ਮੁਖ ਮੇਲਹੁ ਛਾਰੁ[4]॥ ਅਗੇ ਲੇਖਾ ਮੰਗੀਐ ਪੁਛਨਿ ਜਮਜੰਦਾਰ॥
ਪਤਿ[5] ਲਥੀ ਰੌਂਦਾ ਫਿਰੈ ਬਹੁਤੀ ਹੋਵਗੁ ਮਾਰੁ॥ ਕਉਣੁ ਛਡਾਏ ਜਮਾ ਥੇਜਾ ਕੀਤਾ ਆਇ ਬਿਕਾਰ॥
ਦੁਖ ਸਮੰਦ੍ਰ ਮਹਿ ਪਰੇ ਕਉਣੁ ਲੰਘਾਏ ਪਾਰ ॥ ਦਰਬਾਰੀ ਸਤਿਗੁਰੁ ਬਾਹਰਾ[6] ਮਨਮੁਖਿ ਹੋਹਿ ਖੁਆਰੁ ॥ ੧ ॥
ਉਠਿ ਸਵੇਰੇ ਸਿਮਰੀਐ ਸਿਰਜਨਹਾਰੁ ਅਪਾਰੁ ॥ ਅਠੇ ਪਹਿਰਿ ਅਰਾਧੀਐ ਦੇਵਣਹਾਰੁ ਦਤਾਰੁ ॥
ਜਿਨਾ ਰਾਤੀ ਦਿਨੇ ਨ ਵਿਸਰੈ ਹਰਿ ਹੀਐ ਉਰਹਾਰ[7]॥ ਜੀਵਨ ਪਦਵੀ ਤਿਨਿ ਮਿਲੀ ਪਾਵਹਿ ਮੋਖ ਦੁਆਰੁ ॥
ਦਰਬਾਰੀ ਜੋ ਜੀਵਤੁ ਮਰੈ ਸੋ ਸਹਜੇ ਉਤਰੇ ਪਾਰ॥੨॥

**ਪਉੜੀ ॥**

ਤੂੰ ਤੂੰਹੈ ਇਕ ਦਤਾਰੁ ਹੈ ਹੋਰ ਸਭੋ ਜਗਤੁ ਭਿਖਾਰੀਆ॥ ਤੂੰ ਤੂੰਹੈ ਸਿਰਜਨਹਾਰ ਹੈ ਤੈਂ ਨਿਧਰਿ[8] ਧਰਤੀ ਧਾਰੀਆ॥
ਭੈ ਲਖ ਚੌਰਾਸੀਹ ਮੇਦਨੀ[9] ਆਪੇ ਹੀ ਸਾਜ ਸਵਾਰੀਆ॥ ਕਰਿ ਕਰਿ ਵੇਖਣਹਾਰ ਤੂ ਕਰਿ ਕੁਦਰਤਿ ਕਲਾ ਦਿਖਾਰੀਆ॥
ਸਭਿ ਕਹਹੁ ਮੁਖ ਹਰਿ ਹਰਿ ਹਰੇ ॥ ਹਰਿ ਹਰਿ ਹਰਿ ਹਰਿ ਹਰੇ ਜਿਨਿ ਅਜਮਲ ਗਨਕਾ ਤਾਰੀਆ॥੩॥

**ਸਲੋਕ ॥**

249.ੳ ਜਿਉ ਰਾਤ ਅੰਨੇਰੀ ਅੰਧਘੋਰ ਤਿਉ ਘਟਿਭ੍ਰਮ ਅਗਿਆ/ਨੁ॥ ਵਸਤੁ ਨਜੀਕ ਨ ਸੁਝਈ ਬਿਨੁ ਦੀਪਕ ਗੁਰ ਗਿਆਨ॥
ਵਤੀ ਅਗਨਿ[10] ਸਨੇਹ ਬਿਨੁ ਦੀਪਕ ਹੋਇ ਨ ਕੋਇ॥ ਦਰਬਾਰੀ ਸਤਿਗੁਰ ਬਾਹਰਾ ਗਿਆਨੁ ਕਹਾ ਤੇ ਹੋਇ॥੧॥
ਜੈਸੇ ਚਾਨਣ ਚੰਦ ਕਾ ਸੂਰਜੁ ਦੇਤੁ ਮਿਟਾਇ॥ ਤੈਸੇ ਸੁਖ ਸਮਾਧ ਕੈ[11] ਸਭ ਸੁਖ ਲਏ ਦਬਾਇ॥
ਤਬ ਲਗ ਹੀ ਹੈ ਗਾਵਨਾ ਜਬ ਲਗੁ ਬੂਝ ਨ ਪਾਇ॥ ਦਰਬਾਰੀ ਸਮਝੈ ਬਾਹਰਾ ਮਨੁ ਡੋਲੈ ਭਟਕਾ ਖਾਇ॥੨॥

**ਪਉੜੀ ॥**

ਤੂ ਕਰਤਾ ਪੁਰਖੁ ਅਗੰਮੁ ਹੈ ਸਚੁ ਸਿਰਜਨਹਾਰੇ॥ ਸਪਤ ਦੀਪ ਨਵਖੰਡ ਸਾਜ ਤ੍ਰੈ ਲੋਕ ਸਵਾਰੇ॥
ਰਾਤਿ ਦਿਵਸੁ ਦੁਇ ਥਾਪਿਆ ਦੁਇ ਦੀਵ[12] ਉਜਾਰੇ॥ ਥਿਤੀ ਵਾਰ ਮਾਂਹ ਪਖ[13] ਪਹਰ ਘਟੀ ਆਧਾਰੇ॥
ਸਭ ਬੋਲਹੁ ਮੁਖੋਂ ਗੋਪਾਲ ਹਰੇ ਗ ਪਾਲ ਹਰੇ ਗ ਬਿੰਦ ਹਰੇ ਜਿਨਿ ਧ੍ਰੂ ਪ੍ਰਹਿਲਾਦ ਉਬਾਰੇ॥੪॥

**ਸਲੋਕ ॥**

ਚੰਦ ਅਨ੍ਹੇਰ ਨ ਵਿਆਪਈ[14] ਸੂਰਜ ਨਿਕਟਿ ਨ ਰਾਤਿ॥ ਦੋਖ ਦੂਖ ਅਰ ਪਾਪ ਤਾਪ ਸੰਤਨ ਨਿਕਟਿ ਨ ਜਾਤਿ॥
ਜਿਨਾ ਲਗੀ ਇਕ ਲਿਉ[15] ਦਿਨੇ ਰਾਤਿ ਪ੍ਰਭਾਤਿ॥ ਹਰਿ ਹਰਿ ਹਿਰਦੇ ਵਸਿ ਰਹਿਆ ਹਰਿ ਹਰਿ ਉਚਰਹਿ ਵਾਤਿ॥
ਦਰਬਾਰੀ ਐਸੇ ਸਾਧ ਕਉ ਬਾਰਿ ਬਾਰਿ ਬਲਿ ਜਾਤਿ॥ ਜੋ ਕੁਛ ਕਰਹਿ ਸੁ ਹੋਇ ਜੀ ਅਉਰੁ ਨ ਕਰਨੈਜੋਗੁ॥ ੧॥
ਦੂਖ ਸੂਖ ਅਰੁ ਮੁਕਤਿ ਜੋਨਿ ਤੇਰਾ ਕੀਤਾ ਹੋਗੁ ॥ ਤੁਹੀ ਦਿਵਾਵਹਿ ਨੰਗੁ ਭੁਖ ਤੁਹੀ ਭੁਗਾਵਹਿ ਭੋਗ ॥
ਦਰਬਾਰੀ ਸੋਊ ਆਰਾਧੀਐ ਕੀਤਾ ਜਿਨਹਿ ਸੰਜੋਗੁ[16]॥੨॥

**ਪਉੜੀ ॥**

ਤੂੰ ਤੂਹੈ ਦਾਨਾ ਬੀਨਿਆ ਤੂੰ ਤੈਂਹੀ ਸੰਤ ਉਬਾਰਿਆ॥ ਤੈ ਦਿਤੇ ਬੇਦ ਬਿਰੰਚ[17] ਨੂੰ ਸੰਖਾਸੁਰ[18] ਦਾਨੋ ਮਾਰਿਆ॥
ਨਿਧਿ[19] ਘਤਿ ਮਧਾਣਾ ਰਿੜਕਿਓ ਤੈ ਚੌਦਹ ਰਤਨ[20] ਨਿਕਾਰਿਆ ॥
ਸਭ ਕਹਹੁ ਮੁਖਹੁ ਨਾਰਾਇਣੋ ਨਾਰਾਇਣੋ ਹਰਿ ਨਾਰਾਇਣੋ ਜਿਨਿ ਸੰਤਨ ਕਾਜ ਸਵਾਰਿਆ ॥ ੫॥

---

1. ਜੀਵਨ ਦੀ ਬਾਜ਼ੀ ਹਾਰਕੇ 2. ਜਣੇਂਦਾ ਭਾਵ ਜਨਮ ਦੇਣ ਵਾਲਾ ਅਰਥਾਤ ਪਿਤਾ, ਦਰਗਾਹ ਵਿੱਚ ਪੁੱਤਰ ਭੀ ਆਪਣੇ ਪਿਤਾ (ਜਣੇਂਦੇ) ਦੀ ਕੋਈ ਸਹਾਇਤਾ ਨਹੀਂ ਕਰ ਸਕਦੇ, ਇਸ ਲਈ ਉਹ ਇਕ ਤਰ੍ਹਾਂ ਨਾਲ ਅਉਂਤਰਾ (ਜਿਸਦੇ ਸੰਤਾਨ ਨਾ ਹੋਵੇ) ਜਾਣਿਆ ਜਾਂਦਾ ਹੈ 3. ਮਾਤਾ 4. ਖਾਕ ਮਿੱਟੀ 5. ਇਜ਼ਤ 6. ਬਿਨਾਂ 7. ਦਿਲ ਵਿੱਚ 8. ਬਿਨਾਂ ਧਿਰ ਅਥਵਾ ਨੀਂਹ ਤੋਂ 9. ਜੂਨ 10. ਬੱਤੀ ਅਤੇ ਅੱਗ 11. ਸਮਾਧੀ ਦੇ 12. ਚੰਦ ਅਤੇ ਸੂਰਜ 13. ਚੰਦਾ ਦਾ ਪੱਖ, ਪੂਰਨਮਾਸ਼ੀ ਤੋਂ ਮੱਸਿਆ ਤੱਕ ਕ੍ਰਿਸ਼ਨ ਪੱਖ ਅਤੇ ਮੱਸਿਆ ਤੋਂ ਪੂਰਨਮਾਸ਼ੀ ਤੱਕ ਸ਼ੁਕਲ ਪੱਖ 14. ਹਨੇਰਾ ਨਹੀਂ ਰਹਿੰਦਾ 15. ਲਿਵ 16. ਮਿਲਾਪ ਅਤੇ ਮਿਲਣ ਦੇ ਹਲਾਤ ਬਣਾਏ 17. ਬ੍ਰਹਮਾ ਨੂੰ 18. ਸੰਖ ਦੈਂਤ ਜੋ ਬੇਦ ਚੁਰਾ ਕੇ ਲੈ ਗਿਆ ਸੀ 19. ਸਾਗਰ 20. ਚੌਦਾਂ ਰਤਨ ਵੇਖੋ ਅੰਤਿਕਾ-॥

**ਸਲੋਕ ॥**

ਤਿਸੁ ਮੁਖ ਕੀ ਮਹਮਾ ਕਿਆ ਕਹੋ ਜਿਤੁ ਮੁਖ ਜਪੀਐ ਰਾਮੁ॥ ਤਿਤੁ ਮੁਖਿ ਡਿਠੇ ਜੀਵਿਐ ਚਿਤਿ ਆਵੈ ਹਰਿਨਾਮੁ॥
ਮਨ ਕੀ ਦੁਬਿਧਾ ਸਭਿ ਮਿਟੈ ਹੋਹਿ ਸਪੂਰਨ ਕਾਮ॥ ਜੋ ਤਿਨ ਕੀ ਸਰਨੀ ਪਰਹਿ ਸੇ ਪਾਵਹਿ ਬਿਸਰਾਮ[1]॥
ਜਮੁਜੇਂਦਾਰ ਨ ਜੋਹਲੀ[2] ਦਰਬਾਰੀ ਤਿਨ ਕੀ ਸਾਮ[3]॥੧॥
ਮਨ ਅਪਨੇ ਕੀ ਕਿਆ ਕਹੋ ਸਮਝਾਇਓ ਬਾਰ ਹਜਾਰ॥ ਬੇਦ ਪੁਰਾਨ ਕੁਰਾਨ ਸੁਨ ਨ ਸਮਝੈ ਨਿਪਟਿ ਗਵਾਰੁ[4]॥
249.ਅ ਸਾਧ ਸਬ/ਦ ਭੀ ਕਹਿ ਰਹੇ ਇਹੁ ਮਨੁ ਬੇਇਤਿਬਾਰੁ॥ ਦਰਬਾਰੀ ਤਬ ਪਛੋਤਾਵਸੀ ਜਾ ਦਰਗਹ ਹੋਗੁ ਖੁਆਰੁ॥੨॥

**ਪਉੜੀ ॥**

ਤੂ ਆਪੇ ਹੀ ਕਰਿ ਕਰਿ ਵੇਖਦਾ ਤੈ ਆਪੇ ਹੀ ਬਾਜੀ ਪਾਈਆ॥ ਹਰਨਕੱਸਪ ਦੈਤ ਮਾਰਿਆ ਧਰ[5] ਧਰਤੀ ਦਾੜਿ ਠਹਿਰਾਈਆ॥
ਸੋਗੁ ਭਇਆ ਘਰਿ ਦੈਤ੍ਾ ਸੁਰਗਾਵਨਿ ਤੁਧੁ ਵਡਿਆਈਆ॥ ਤਿਤੇ ਤਿਤੁ ਸਭ ਕੋ ਲਗਸੀ ਜਿਤੁ ਜਿਤੁ ਸ੍ਰਿਸਟਿ ਲਗਾਈਆ॥
ਸਭ ਗਾਵਹੁ ਨਰਸਿੰਘੁ ਨਾਰਾਇਣੋ ਜਿਨਿ ਪੈਜ ਪਹਿਲਾਦ ਰਖਾਈਐ॥੬॥

**ਸਲੋਕ ॥**

ਸੁਰਦ ਤਪੀਸਰ ਥੇ ਗਇਆ ਬਾਲੂ ਝੀਵਰੁ ਦੀਖਿਆ[6] ਮੰਗੇ॥ ਦੀਖਿਆ ਦੇਇ ਨ ਹੰਘਈ ਸੁਰਦ ਤਪੀਸੁਰੁ[7] ਪਾਪਹੁ ਸੰਗੇ॥
ਬਾਲੂ ਆਖੇ ਪਤਿਤੁ ਹੰਉ ਪਾਵਨੁ ਕਰਹੁ ਤੁਮ ਹਉ ਸਮ ਗੰਗੇ[8]॥ ਮੈਲਾ ਹੋਵੈ ਕਪੜਾ ਧੋਇ ਬਣਾਇ ਕਰੀਗਰ[9] ਰੰਗੇ॥
ਰੋਗੀ ਪਹੁਚੇ ਵੈਦ ਥੇ ਅਉਖਧਿ ਦੇਇ ਕਰੇ ਤਿਸੁ ਚੰਗੇ॥ ਬਿਖੁ ਉਤਾਰੇ ਗਾਰੜੂ[10] ਜੋ ਹੋਵਨਿ ਨਾਗਾਂ ਡੰਗੇ॥
ਜੇ ਹਮ ਹੈ ਬਿਖੁ ਸਾਰਖੇ[11] ਸਿਵ ਸਿਉ ਲਾਇ ਲੇਹੁ ਮੁਅੰਗੇ[12] ॥ ਵੱਲੁ ਛਲੁ ਕੀਤਾ ਸੁਰਦ ਨੈ ਕੀਆ ਵਲਾਉ ਟਲਾਉ[13]॥
[14]ਮੋਰ ਮੋਕਟੁ ਸਿਰਿ ਚਾਰ ਭੁਜ[14] ਸੋ ਤੂ ਮਿਰਗੁ ਲਿਆਉ॥ ਤਾ ਤੂ ਦੀਖਿਆ ਪਾਵਹੀ ਹਰਿ ਰੰਗੀ ਮਿਰਗੁ ਫਹਾਉ॥
ਜਾ ਜਾਲੀ ਅਡੀ ਜਾਇ ਕੈ ਮਿਰਗ ਨ ਨਦਰੀ ਪਾਇ॥ ਬਾਲੂ ਕਾਹਲਿ ਹੋਇ ਕੈ ਮਰਨਿ ਲਗਾ ਤਨੁ ਘਾਇ[15]॥
ਦੇਖਿ ਅਕੀਦਾ[16] ਰਾਮ ਜੀ ਫਾਹੀ ਫਾਥਾ ਆਇ॥ ਬਾਲੂ ਝੀਵਰ ਤਪੇ ਨੂੰ[17] ਦਿਤਾ ਰਾਮ ਮਿਲਾਇ॥
ਸੋਈ ਪਾਵੈ ਪਾਰਬ੍ਰਹਮੁ ਗੁਰ ਕੀ ਕਹੀ ਕਮਾਇ॥ ਦਰਬਾਰੀ ਮਿਲਿਆ ਤਿਨਾ ਕਉ ਜਿਨਾ ਆਪੇ ਕਰੇ ਕਰਾਇ॥੧॥
ਪ੍ਰੇਮੁ ਮਿਲਾਵੈ ਪਾਰਬ੍ਰਹਮੁ ਏਦੂ ਪਰੇ ਨ ਘਾਲਿ॥ ਅਉਰੁ ਧਰਮ ਕਰਿ ਨਾ ਮਿਲੈ ਪ੍ਰੇਮ ਮਿਲੈ ਤਤਕਾਲੁ॥
ਪ੍ਰੇਮੁ ਪਦਾਰਥੁ ਤਿਨਿ ਮਿਲੈ ਜਿਨਿ ਆਪਿ ਹੋਵੈ ਕ੍ਰਿਪਾਲ॥ ਦਰਬਾਰੀ ਪ੍ਰੇਮੀ ਜੇ ਮਿਲੈ ਸੁਖੁ ਪਾਈਐ ਹੋਹਿ ਨਿਹਾਲ॥੨॥

**ਪਉੜੀ ॥**

ਤੂੰ ਤੂੰਹੇ ਨਾਥ ਨਿਰੰਜਨੋ ਤੂੰ ਤੂੰਹੇ ਸੁਖਿਦਾਈ॥ ਬਾਵਨ ਰੂਪੁ[18] ਬਨਾਇਕੈ ਕਰਿ ਕੁਦਰਤਿ ਦਿਖਿਲਾਈ॥
ਚਾਰੇ ਬੇਦ ਸੁਣਾਇਕੈ ਛਲਿਓ ਬਲਿਰਾਈ[19] ॥ ਆਪੇ ਕਰਿ ਕਰਿ ਵੇਖਦਾ ਆਪਣੀ ਵਡਿਆਈ॥
250.ੳ /ਸਭ ਕਹਹੁ ਮੁਖਹੁ ਕਰਤਾਰ ਹਰੇ ਕਰਤਾਰ ਹਰੇ ਕਰਤਾਰ ਹਰੇ ਜਿਨ ਧ੍ਰੋਪਤਿ[20] ਪੈਜ ਰਖਾਈ॥੭॥

**ਸਲੋਕ ॥**

ਲੂਣ ਹਰਾਮੀ ਆਖੀਐ ਜੋ ਖਾਧਾ ਕਰੇ ਹਰਾਂਮੁ॥ ਜਿਨਾ ਦਿਤਾ ਮਾਣਸ ਜਨਮੁ ਏਹਿ ਲਏ ਨ ਤਿਸ ਦਾ ਨਾਮੁ॥
ਐਥੇ ਸਦਾਨਿ ਸੁਰਖਰੂ[21] ਅਗੈ ਨਾਹਿ ਅਰਾਮੁ॥ ਜਮੁ ਸਜਾਈ ਦੇਵਸੀ ਦਰਬਾਰੀ ਜਨਮੁ ਗਵਾਇਆ ਖਾਮ[22]॥੧॥
ਆਕ੍ਰਿਤਘਣ ਕੂੜਿਆਰਿ ਸੇ ਜੋ ਕੀਤਾ ਜਾਣਹਿ ਨਾਂਹਿ॥ ਏਵਡੁ ਹੋਰੁ ਨ ਪਾਪ ਕੋ ਸਮਝਿ ਦੇਖੁ ਮਨ ਮਾਂਹਿ॥
ਸੁਣੇ ਨ ਕੋਈ ਕੂਕਿਆ ਜਲਸਨਿ ਦੋਜਕਿ ਭਾਹਿ[23]॥ ਦਰਬਾਰੀ ਕਉਣੁ ਛਡਾਏ ਤਿਨਾ ਕਉ ਜੋ ਪਾਏ ਆਪਿ ਕੁਰਾਹਿ ॥ ੨ ॥

**ਪਉੜੀ ॥**

ਪਾਪੀ ਪਤਿਤ ਪੁਨੀਤੁ ਹੋਹਿ ਜੇ ਪ੍ਰਭ ਚਿਤਿ ਆਵੈ॥ ਅੰਤ ਚਿਤਾਰਿਆ ਅਜਾਮਲ ਸੁਤ ਹੇਤ ਅਲਾਵੈ॥
ਗਨਕਾ ਗਈ ਬਿਬਾਣਿ ਚੜਿ ਹਰਿ ਕੀਰੁ[24] ਪੜਾਵੈ॥ ਮਲੇਛ ਹਰਾਂਮੁ[25] ਪੁਕਾਰਿਆ ਊਤਮ ਗਤਿ ਪਾਵੈ॥
ਸਭ ਕਹਹੁ ਮੁਖਹੁ ਸ੍ਰੀ ਕ੍ਰਿਸਨ ਹਰੇ ਸ੍ਰੀ ਕ੍ਰਿਸਨ ਹਰੇ॥ ਸ੍ਰੀ ਕ੍ਰਿਸਨ ਹਰੇ ਜਮ ਕਾ ਭਉ ਜਾਵੈ॥ ੮॥

---

1. ਅਰਾਮ ਅਥਵਾ ਸੁੱਖ 2. ਜੋਹੇਗਾ ਭਾਵ ਛੋਹੇਗਾ 3. ਸਰਨ 4. ਮੂਰਖ 5. ਧਰਮ ਕੇ (ਦਾੜ ਉੱਪਰ ਜਿਸਨੇ ਧਰਤੀ ਨੂੰ ਧਰ ਲਿਆ ਸੀ) 6. ਸਿੱਖਿਆ 7. ਇਕ ਤਪੀਸਰ ਜਿਸ ਤੋਂ ਬਾਲੂ ਝੀਵਰ ਦੀਖਿਆ ਮੰਗਣ ਗਿਆ 8. ਗੰਗਾ ਵਾਂਗ 9. ਕਾਰੀਗਰ, ਕੰਮ ਕਰਨ ਵਾਲਾ ਉਸਤਾਦ 10. ਸੱਪ ਦੀ ਜ਼ਹਿਰ ਉਤਾਰਣ ਵਾਲਾ 11. ਜਿਨ੍ਹਾਂ ਨੂੰ ਜ਼ਹਿਰ ਚੜ੍ਹਿਆ ਹੈ 12. ਮੈਨੂੰ ਅੰਗ ਲਾਉ 13. ਵਲ ਛਲ ਕਰ ਕੇ ਟਾਲਣ ਦੀ ਕੋਸ਼ਿਸ਼ 14. ਜਿਸ ਦੇ ਮੋਰ ਦਾ ਮੁਕਟ ਸਿਰ ਤੇ ਹੋਵੇ ਅਤੇ ਚਾਰ ਬਾਹਾਂ ਹੋਣ ਭਾਵ ਕਿ ਭਗਵਾਨ ਅਥਵਾ ਚਤੁਰਭੁਜ 15. ਆਪਣੇ ਆਪ ਨੂੰ ਮਾਰਣ ਲੱਗਾ 16. ਵਿਸ਼ਵਾਸ਼, ਸਿਦਕ ਤੇ ਸਿਰੜ 17. ਉਸ ਤਪਿਸਰ ਨੂੰ 18. ਬੌਣਾ ਅਵਤਾਰ 19. ਬਲੀ ਨੂੰ ਵੇਖੋ ਅੰਤਿਕਾ--॥ 20. ਦਰੋਪਤੀ ਦੀ 21. ਜ਼ਿੰਮੇਵਾਰੀਆਂ ਤੋਂ ਬਰੀ 22. ਖਾਮੀ, ਨੁਕਸਦਾਰ, ਬੇਅਰਥ 23. ਨਰਕਾਂ ਦੀ ਅੱਗ ਵਿੱਚ ਸੜਣਗੇ 24. ਤੋਤੇ ਨੂੰ 25. ਰਾਮ ਦੀ ਥਾਂ ਹਰਾਮ ਦਾ ਮੰਤ੍ ਜਪ ਕੇ

**ਸਲੋਕ ॥**

ਨਾਮੁ ਨਾਰਾਇਣੁ ਨਿਰਮਲਾ ਜੋ ਜਪੇ ਸੁ ਨਿਰਮਲੁ ਹੋਇ॥ ਜਿਉ ਸਾਬਣ ਸਉ ਕਪੜਾ ਮੈਲ ਉਤਾਰੇ ਧੋਇ॥
ਜਿਉ ਈਧਨ ਕਉ ਅਗਿ ਹੈ ਕਸਮਲ ਸਗਲੇ ਖੋਇ ॥ ਦਰਬਾਰੀ ਦਰਗਹ ਜਾਦਿਆ ਬੁਰਾ ਨ ਮਾਨੈ ਕੋਇ॥੧॥
ਰਾਮ ਨਾਮੁ ਵਿਸਾਰਿ ਕੈ ਜੋ ਲਗੈ ਦੂਜੈ ਸਾਦ[1]॥ ਜਿਨਿ ਦਿਤੇ ਰਸ ਕਸ ਭੋਗ ਸਭਿ ਤਿਸੈ ਨ ਕਰਸੀ ਯਾਦ ॥
ਦੈਆ ਰਿਦੇ ਜਿਸਦੈ ਨਹੀ ਧਰਮੁ ਧੀਰਜੁ ਜਿਨਿ ਹੋਇ॥ ਖਿਮਾ ਤਜ ਦਈ ਨ ਮਨਿ ਵਸਿਆ ਸੋਇ॥
ਸੇ ਪਾਪੀ ਪਾਪ ਮਹਿ ਪਚੇ ਪਾਏ ਦੋਜਕ ਖੂਹ॥ ਉਹਾਂ ਹੀ ਕੀ ਦੁਖੁ ਭੋਗਨੀ ਅਉਰੁ ਨਿਖੁਟੀ ਜੂਹ॥
ਦੁਖੀ ਹੋਇ ਕਰਲਾਵਨੀ ਸੁਣੇ ਨ ਕੋਇ ਪੁਕਾਰ॥ ਗੁਰ ਮਿਲਿ ਰਾਮੁ ਨ ਸਿਮਰਿਓ ਸੇ ਨਰ ਹੋਹਿ ਖੁਆਰ॥
ਪ੍ਰਭ ਭਾਵੇ ਤਾ ਬਖਸਿ ਲਏ ਨਾਉ ਜਿਸੇ ਬਖਿਸੰਦੁ॥ ਦਰਬਾਰੀ ਤੂ ਤਾ ਸਿਮਰਿ ਲੈ ਜਿਨਿ ਤਨੁ ਧਨੁ ਦਿਤੀ ਜਿੰਦੁ॥੨॥

**ਪਉੜੀ ॥**

ਤੂੰਹੈ ਕਰਨੈਜੋਗ ਹੈ ਤੈ ਚਲਤੁ[2] ਰਚਾਇਆ॥ ਨਿਖਤ੍ਰੀ ਆਇਣ[3] ਕਰਨ ਤੂੰ ਪਰਸਰਾਮੁ ਹੋਇ ਆਇਆ॥
ਬੰਦ ਛਡਾਏ ਦੇਵਤੇ ਰਾਮੁ ਨਾਮੁ ਕਰਾਇਆ॥ ਦਿਤੀ ਲੰਕਾ ਬਖਸਿ ਕੈ ਭਭੀਖਨੁ ਵਡੀਆਇਆ॥
ਸਭਿ ਬੋਲਹੁ ਮੁਖ ਤੇ ਰਾਮਸਤਿ ਹਰਿ ਰਾਮ ਸਤਿ ਹਰਿ ਰਾਮ ਸਤਿ ਜਿਨ ਪਾਹਨ[4] ਨੀਰ ਤਰਾਇਆ॥੯॥

**ਸਲੋਕ ॥**

ਪੁੰਨੁ ਪਾਪੁ ਦੁਇ ਬੀਜ ਹੈ ਮਾਣਸ ਦੇਹੀ ਕੇਤੁ[5]॥ ਜੋ ਬੀਜੈ ਸੋ ਉਗਵੈ ਰਹੇ ਨ ਲੁਕਿਆ ਦੇਤੁ॥
ਦੁਖ ਸੁਖ ਤਿਸ ਕਉ ਫਲ ਲਗਹਿ ਸਤਿਗੁਰੁ ਦਿਤਾ ਭੇਤੁ॥ ਰਾਹਕਿ[6] ਦੇ ਹਥਿ ਕੁਛ ਨਹੀਂ ਦਰਬਾਰੀ ਪ੍ਰਭ ਕੀ ਨੇਤ[7]॥੧॥
ਸੁਭ ਅਸੁਭ[8] ਹੋਇ ਬੇੜੀਆ ਸੁਰਗ ਨਰਕ ਮਹਿ ਵਾਸੁ॥ ਕਦੇ ਉਤਮੁ ਕਦੇ ਨੀਚੁ ਹੋਇ ਕਬਹੂ ਪਿਆਲਿ ਅਕਾਸ॥
ਇਨ ਕੋ ਜਾਇ ਉਲੰਘ ਜੋ ਸੋਈ ਹੋਇ ਖਲਾਸੁ॥ ਸੰਤ ਜਨਾ ਇਉ ਆਖਿਆ ਸਾਖੀ[9] ਬੇਦ ਬਿਆਸੁ॥
ਨਾਨਕ ਪੰਥੀ ਸੁਣਿ ਕਹਿਆ ਦਰਬਾਰੀ ਦਾਸਨ ਦਾਸ॥੨॥

**ਪਉੜੀ ॥**

ਤੂੰ ਤੂੰਹੇ ਪਰਵਦਗਾਰ ਹੈ ਪਾਰਬ੍ਰਹਮੁ ਸਿਰੰਦਾ[10]॥ ਸਭ ਕੁਛੁ ਤੇਰਾ ਸਾਜਿਆ ਤੂੰ ਖਸਮੁ ਖਵੰਦਾ[11]॥
ਜਿਉ ਜਿਉ ਤੇਰਾ ਹੁਕਮੁ ਹੈ ਤਿਉ ਤਿਉ ਹੋਵੰਦਾ॥ ਪਤਿਤ ਉਧਾਰਨੁ ਪਾਰਬ੍ਰਹਮੁ ਖਤੇ ਬਹੁ ਬਖਸੰਦਾ॥
ਸਭਿ ਭਣਹੁ ਭਯਾ ਭਗਵਾਨੁ ਹਰੇ ਭਗਵਾਨੁ ਹਰੇ॥ ਭਗਵਾਨੁ ਹਰੇ ਜੋ ਦਾਨੁ ਦਿਹੰਦਾ॥ ੧੦ ॥

**ਸਲੋਕ ॥**

ਮਰਣਾ ਕਿਸੇ ਨ ਯਾਦਿ ਹੈ ਜੀਵਣੁ ਹੈ ਮਨ ਮਾਂਹਿ॥ ਰਹਿਣੇ ਨੂ ਬਹੁ ਲੋਚਦੇ ਧਨੁ ਜੋੜਨਿ ਕੀ ਚਾਹਿ॥
ਸਰਮੁ ਧਰਮੁ ਦੁਇ ਉਠਿ ਚਲੇ ਖਿਮਾ ਧੀਰਜੁ ਭੀ ਨਾਂਹਿ॥ ਅਗੈ ਲੇਖਾ ਮੰਗੀਐ ਮਾਰ ਮੁਹੇ ਮੁਹਿ ਖਾਂਹਿ॥
ਦਰਬਾਰੀ ਤਾ ਤੂ ਉਬਰਹਿ ਹਰਿ ਸਰਨਾਈ ਪਾਹਿ॥੧॥
ਭਲਾ ਬੁਰਾ ਅਰੁ ਪੁੰਨੁ ਪਾਪੁ ਸਭਿ ਸੰਗਿ ਆਇਆ ਪੇਖੁ[12]॥ ਦੁਇ ਅਖਰ[13] ਦਰਗਾਹ ਤੇ ਸਭਿ ਸਿਰਿ ਲਿਖਿਆ ਲੇਖੁ॥
ਸਭ ਕਿਛੁ ਲੇਖੇ ਵਿਚਿ ਹੈ ਲੇਖੇ ਬਾਝੁ ਅਲੇਖੁ॥ ਦਰਬਾਰੀ ਤਿਸੁ ਨੂੰ ਸਿਮਰੁ ਤੂ ਰੂਪ ਨ ਰੰਗੁ ਨ ਰੇਖੁ॥੨॥

**ਪਉੜੀ ॥**

ਸਿਮਰੁ ਸੀਤਾਪਤਿ ਰਾਮਚੰਦੁ ਪਤਿ ਰੁਕਮਨ ਕਨ੍ਹਾਈ॥ ਜਗੰਨਾਥੁ ਜਗਜੀਵਨੋ ਸੰਤਨ ਸੁਖਿਦਾਈ॥
ਭਗਤ ਵਛਲੁ ਭਗਵਾਨੁ ਤੂੰ ਸਭਨਾ ਸਿਰਿ ਸਾਂਈ॥ ਜਨੁ ਦਰਬਾਂਰੀ ਗਾਂਵਦਾ ਤੇਰੀ ਵਡਿਆਈ॥
ਸਭਿ ਕਹਹੁ ਮੁਖਹੁ ਗੁਰ ਵਾਹਗੁਰੂ ਗੁਰ ਧੰਨ ਗੁਰੂ ਗੁਰੁ ਸਤਿਗੁਰੂ ਜਿਨਿ ਸਿਰਸਟਿ ਉਪਾਈ॥੧੧॥੧॥ ਜੁਮਲਾ॥੧੦੦॥
ਰਾਗ੨੧॥

---

1. ਸੁਆਦਾਂ ਵਿੱਚ 2. ਚਲਿਤ੍ਰ ਚਲਾਇਆ 3. ਖੱਤ੍ਰੀਆਂ ਦਾ ਨਾਸ਼ ਕਰਨ ਵਾਸਤੇ 4. ਪੱਥਰ 5. ਖੇਤ (ਜਿਸ ਵਿੱਚ ਪਾਪ ਪੁੰਨ ਬੀਜੇ ਜਾਣੇ ਹਨ) 6. ਧਰਤੀ ਵਾਹੁਣ ਵਾਲਾ ਭਾਵ ਕਿਰਸਾਣ 7. ਨਿਯਤ ਕੀਤੀ ਹੋਈ 8. ਚੰਗਾ, ਮਾੜਾ 9. ਉਗਾਹੀ, ਸਬੂਤ 10. ਸ੍ਰਿਸਟੀ ਸਾਜਣ ਵਾਲਾ 11. ਖਾਂਵਦ, ਮਾਲਕ 12. ਵੇਖ 13. ਦੋ ਅੱਖਰ

**ੴ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ॥**

**ਰਾਗੁ ਮਾਲੀ ਗਉੜਾ॥ ਚਉਪਦੇ॥ ਘਰੁ ੧॥**

ਬਹੁਤੁ ਉਪਾਇ ਬਹੁਤੁ ਕਰ ਥਾਕੇ ਕਿਨਹੂੰ ਮਰਮ ਨ ਪਾਇਆ॥ ਪਰੇ ਤੇ ਪਰੇ ਪਰੇ ਪਰਮੇਸੁਰ ਪਾਰਬ੍ਰਹਮੁ ਹਰਿ ਰਾਇਆ॥੧॥ ਰਹਾਉ॥
251.ੳ ਬੇਦੁ ਪੁ/ਰਾਨ ਕਤੇਬੁ ਕੁਰਾਨੋ ਨੇਤ ਨੇਤ[1] ਕਹਿ ਗਾਇਆ॥ ਸੇਖ ਨਾਗੁ ਸੰਸ੍[2] ਮੁਖ ਜਾ ਕੈ ਨਉਤਨ ਨਾਮੁ ਧਿਆਇਆ॥੧॥
ਨਾਰਦੁ ਨਿਰਤ ਕਰੇ ਨਿਤਿ ਦੁਆਰੇ ਗੁਣ ਗੰਧ੍ਰਬ[3] ਗਾਇ ਸੁਣਾਇਆ॥
ਸਿਵ ਸਨਕਾਦਿਕ ਅਰੁ ਬ੍ਰਹਮਾਦਿਕ ਸਭਨੋ ਧਿਆਨੁ ਲਗਾਇਆ॥੨॥
ਸੁਰ ਨਰੁ ਮੁਨ ਜਨ ਸਗਲੈ ਹਾਰੇ ਪ੍ਰਭ ਕਾ ਅੰਤੁ ਨ ਪਾਇਆ॥ ਕਈ ਕਵੀਸਰ ਕਵਿ[4] ਕਰਿ ਥਾਕੈ ਅਸੁਰਾ ਬਾਦਿ[5] ਰਚਾਇਆ॥
ਗਿਆਨੀ ਕਥਹਿ ਗਿਆਨੁ ਬਹੁਤੇਰਾ ਪਰਲਾ ਪਾਰੁ ਨ ਪਾਇਆ॥ ਨਾਨਕ ਪਥੀ ਜਨੁ ਦਰਬਾਰੀ ਸਰਨਿ ਸਰਨਿ ਸਰਨਾਇਆ॥੪॥੧॥

**ਰਾਗੁ ਮਾਲੀ ਗਉੜਾ ॥**

ਰੇ ਮਨ ਭਗਤਿ ਭਾਉ ਕਮਾਉ॥ ਕਾਂਨ ਸੁਨੁ ਭਗਵਾਨ ਕੋ ਜਸੁ ਹਰਿ ਗੀਤ ਰਸਨਾ ਗਾਉ॥੧॥ ਰਹਾਉ॥
ਕਰ ਟਹਲ ਸਾਧੂ ਕੀ ਕਰਹੁ ਮਨ ਸੰਤ ਧੂਰੀ ਨਾਉਂ॥ ਸਾਸਿ ਸਾਸਿ ਅਰਾਧਿ ਹਰਿ ਹਰਿ ਇਹੀ ਉਰਧਰੁ[6] ਚਾਉ॥੧॥
ਆਂਨ ਨ ਮਨ ਮਹਿ ਆਨਹੁ ਏਕ ਹਰਿ ਲਿਵ ਲਾਉ॥ ਅਉਰੁ ਧਿਆਨੁ ਨ ਧਰਹੁ ਉਰ ਮੈ ਰਾਮ ਨਾਮੁ ਧਿਆਉ॥੨॥
ਸਾਧ ਸੰਗਤਿ ਸਦਾ ਕੀਜੈ ਅਉਰ ਠਉਰ ਨ ਧਾਉ॥ ਆਇ ਪਉ ਪਰ ਨਰਦ ਆਈ[7] ਲਹਹਿ ਫੇਰਿ ਨ ਦਾਉ॥੩॥
ਸਾਧ ਸੰਗੇ ਹੋਇ ਖਲਾਸੀ ਕਛੁ ਕਹੇ ਨ ਜਮਰਾਉ॥ ਜਨ ਦਰਬਾਰੀ ਸਰਨਿ ਸਾਧੂ ਲਹਹਿ ਨਿਜਘਰਿ ਥਾਉ॥੪॥੨॥

**ਰਾਗੁ ਮਾਲੀ ਗਉੜਾ ॥**

ਰੇ ਮਨ ਸਿਮਰੁ ਹਰਿ ਹਰਿ ਨਾਮੁ॥ ਅਉਰ ਕਾਂਮ ਨ ਕਾਮ ਕਿਤਹੀ ਕਰਹੁ ਹਰਿ ਹਰਿ ਕਾਂਮੁ ॥ ੧ ॥ ਰਹਾਉ ॥
ਸਾਸਿ ਸਾਸਿ ਅਰਾਧੁ ਹਰਿ ਹਰਿ ਸਿਮਰਿ ਆਠ ਜਾਮ॥ ਹੋਇ ਸਫੁਲਾ ਜਨਮੁ ਤੇਰਾ ਸਿਮਰੁ ਰਸਨਾ ਰਾਮੁ॥੧॥
ਰਾਮ ਨਾਮੁ ਅਰਾਧਿਐ ਨ ਜਾਂਹਿ ਜਮ ਕੈ ਧਾਂਮ॥ ਰਾਮੁ ਨਾਮੁ ਨ ਜਪਹਿ ਜੇ ਤੂ ਮਤਿ ਤੁਮਾਰੀ ਖਾਮ[8]॥੨॥
ਰਾਮ ਨਾਮੇ ਬਾਹਰੀ ਮੁਖਿ ਕਾਟਿ ਜਿਹਬਾ ਚਾਂਮ[9]॥ ਬਿਨਿ ਸਾਧ ਸੰਗਤਿ ਬਾਝੁ ਸਿਮਰਨ ਧਾਮ ਬਾਝਹੁ ਧਾਮ॥ ੩॥
ਰਾਮੁ ਰਾਮੁ ਅਰਾਧੁ ਰੇ ਮਨ ਹੋਇ ਕੈ ਨਿਹਕਾਮ[10]॥ ਜਨੁ ਦਰਬਾਰੀ ਪਾਪ ਕਾਟੇ ਧੁਰਹੁ ਹੋਇ ਇਨਾਮੁ॥੪॥੩॥

**ਰਾਗੁ ਮਾਲੀ ਗਉੜਾ ॥**

ਰੇ ਮਨ ਕਰਹੁ ਜਨ ਸੰਗ ਹੇਤੁ[11]॥ ਜਾਨੁ ਹਰਿ ਜਨੁ ਹਰੇ ਜੇਹਾ ਕਰੇ ਮੁਘਚੁ[12] ਸੁਚੇਤ॥੧॥ ਰਹਾਉ॥
251.ਅ ਸਾਧ ਜਨਾ ਸਖੇ/ਮਿਤ੍ਰ ਦੇਤ ਹਰਿ ਕਾ ਭੇਤੁ॥ ਸਾਧ ਪਾਵਹਿ ਰਾਹ ਸੂਧੇ ਮਤ ਰਾਮ ਨਾਮੇ ਦੇਤੁ॥੧॥
ਸਾਧੂ ਕੀ ਸਾਲਾਹਿ ਕਰਿ ਮਨ ਹੋਇ ਜੂਏ ਜੇਤੁ[13]॥ ਸਾਧ ਕੀ ਸਰਨਾਇ ਪਉ ਮਨ ਰਾਮ ਨਾਮੇ ਚੇਤੁ॥੨॥
ਸਾਧ ਸੰਗਿ ਵਸੇਖੁ ਵੇਖੋ ਹੋਇ ਕਾਲਿਅਹੁ ਸੇਤੁ[14]॥ ਹੋਇ ਹਰਿ ਦਰਿ ਸੁਰਖਰੂ ਜਲੁ ਜਾਇ ਜਲਹਿ ਸਮੇਤੁ॥੩॥
ਸੰਗ ਸਾਧੂ ਹੋਇ ਦੇਵਤੁ ਨਾ ਹੋਇ ਭੂਤੁ ਪ੍ਰੇਤੁ॥ ਜਨੁ ਦਰਬਾਰੀ ਸਾਮ ਸਾਧ ਨ ਜਮੁ ਸਜਾਈ ਦੇਤੁ॥੪॥੪॥

**ਰਾਗੁ ਮਾਲੀ ਗਉੜਾ ॥**

ਰੇ ਮਨ ਤਜਹੁ ਸਗਲ ਬਿਕਾਰ॥ ਦੁਰਬੁਧਿ ਦੁਰਮਤਿ ਦੂਰਿ ਕੀਜੈ ਕਪਟੁ ਦੀਜੈ ਡਾਰ॥੧॥ ਰਹਾਉ॥
ਤਜਹੁ ਕਾਮੁ ਕ੍ਰੋਧੁ ਮਨ ਤੇ ਮੋਹੁ ਮਮਤਾ[15] ਮਾਰ॥ ਜਪਹੁ ਰਸਨਾ ਰਾਮੁ ਹਰਿ ਹਰਿ ਪਾਪ ਕਢਹੁ ਖਾਰੁ॥੧॥
ਜਾਹਿ ਸੁਖਿ ਸਉ ਰਾਹਿ ਅਗਲੇ ਡਾਰ[16] ਪਾਪਾ ਭਾਰ॥ ਨਾਉ ਕੀ ਕਰਨਾ ਉਰੇ ਮਨ ਪਾਵਹਿ ਭਵਜਲੁ ਪਾਰ॥੨॥
ਤਜਹੁ ਨਿੰਦਾ ਤਾਂਤਿ[17] ਚੁਗਲੀ ਸਾਂਤਿ ਹਿਰਦੇ ਧਾਰ॥ ਹੋਇ ਜੇ ਨਿਹਪਾਪੁ ਇਹੁ ਮਨ ਕਰੇ ਨ ਜਮੁ ਮਾਰ॥੩॥
ਮੁਝੈ ਮੂਰਖੁ ਮੁਗਧੁ ਪਾਪੀ ਮੋਹਿ ਮਹਾਂਗੁਬਾਰ॥ ਜਨੁ ਦਰਬਾਰੀ ਸਰਨਿ ਤੇਰੀ ਰਾਖੁ ਪਰਵਰਦਗਾਰ॥੪॥੫॥

**ਰਾਗੁ ਮਾਲੀ ਗਉੜਾ ॥**

ਰੇ ਮਨ ਕਰੁ ਫਕੀਰੀ ਏਹੁ॥ ਹਰਖੁ ਸੋਗੁ ਤਿਆਗੁ ਮਨ ਤੇ ਜਾਣ ਬਨ ਸਮ ਗੇਹੁ[18]॥੧॥ ਰਹਾਉ॥

---

1. ਨਾ ਇਤਿ, ਨਾ ਇਤਿ (ਨੇਤ) ਭਾਵ ਬੇਅੰਤ 2. ਸਹੰਸ੍ਰ ਅਥਵਾ ਹਜ਼ਾਰ 3. ਦੇਵਤਿਆਂ ਦੇ ਗਵੈਯੇ 4. ਕਵਿਤਾ ਰਚਕੇ 5. ਰਾਕਸ਼ਾਂ ਨੇ ਝਗੜਾ (ਬਾਦਿ) ਕੀਤਾ 6. ਹਿਰਦੇ ਵਿੱਚ 7. (ਚੌਪੜ ਦੀ ਖੇਡ ਵਿੱਚ) ਦੂਜੇ ਦੀ ਨਰਦ ਹੇਠ ਆਈ 8. ਖਾਮੀ, ਨੁਕਸਵਾਲੀ 9. ਚੰਮ ਦੀ ਜੀਭ 10. ਬਿਨਾ ਕਾਮਨਾ ਤੋਂ, ਨਿਰਇੱਛਕ 11. ਪਿਆਰ 12. ਇਥੇ ਮੁਗਧ ਸ਼ਬਦ ਚਾਹੀਦਾ ਹੈ ਪਰੰਤੂ ਮੂਲ ਲਿਖਤ ਵਿੱਚ 'ਮੁਘਚੁ' ਸਾਫ਼ ਪੜ੍ਹਿਆ ਜਾਂਦਾ ਹੈ ਭਾਵ ਮੂਰਖ (ਮੁਗਧ) ਤੋਂ ਹੈ 13. ਜੀਵਨ ਰੂਪੀ ਜੂਏ ਵਿੱਚ ਜਿੱਤ 14. ਸਫੈਦ, ਭਾਵ ਪਾਪਾਂ (ਕਾਲਿਆਹੁ) ਤੋਂ ਨਿਰਲੇਪ 15. ਦੁਨਿਆਵੀਂ, ਪਿਆਰ 16. ਸੁੱਟ ਦੇਹ 17. ਈਰਖਾ 18. ਘਰ, ਗ੍ਰਿਹਿ

ਮਿਹਰ ਮਾਲਾ ਸਰਮ ਸੇਲੀ ਦੈਆ ਫਾਹੁਰੀ ਲੇਹੁ॥ ਖਿਮਾ ਖਫਨੀ ਟਹਲ ਟੋਪੀ ਦਰਵੇਸੁ ਵੇਸ ਏਹੁ॥੧॥
ਪ੍ਰੇਮ ਪਊਣੇ ਪਵਹਿ ਪੈਰੀ ਹੋਇ ਪਾਵਨੁ ਦੇਹੁ॥ ਲੋਹ ਕੰਚਨੁ ਏਕ ਸਮਸਰਿ ਅਉਰੁ ਸਮਸਰ ਖੇਹੁ॥੨॥
ਤਾਤ ਮਾਤ ਭ੍ਰਾਤ ਸਾਜਨ ਤਿਆਗੁ ਸਗਲ ਸੰਦੇਹੁ॥ ਸੀਲ ਕੀ ਲੈ ਲੁੰਗ[1] ਪਹਰਹੁ ਸਾਚ ਕਉ ਕਰਿ ਨੇਹੁ॥੩॥
ਹੋਹੁ ਮੋਮਨ ਬਸਹੁ ਸਿਵ ਘਰਿ[2] ਤਜਹੁ ਮਨ ਤੇ ਤੇਹੁ[3]॥ ਜਨੁ ਦਰਬਾਰੀ ਸਾਚੁ ਭਾਖੇ ਵਾਹੁ ਫਕੀਰੀ ਏਹੁ॥੪॥੬॥

**ਰਾਗੁ ਮਾਲੀ ਗਉੜਾ ॥**

ਰੇ ਮਨ ਤਿਆਗੁ ਮਨ ਤੇ ਭਰਮੁ॥ ਏਕੁ ਸਭ ਘਟਿ ਮਾਂਹਿ ਦੇਖਹੁ ਗੁਰ ਬਤਾਇਆ ਮਰਮੁ॥੧॥ ਰਹਾਉ॥
ਬੇਹਈਯਾਈ ਦੂਰ ਕੀਜੈ ਰਾਖ ਹਿਰਦੇ ਸਰਮੁ॥ ਹਾਥਿ ਆਵਗੁ ਨਾਂਹਿ ਭਉਂਦੂ ਫੇਰਿ ਮਾਣਸੁ ਜਨਮੁ॥੧॥
252.ੳ ਹਰਿ ਤਿਆਗ ਜੇ ਆਨ ਲਾਗਹਿ ਏਹਿ ਨਾਹਿ ਮਾਣ/ਸ ਕਰਮ॥ ਰਾਮ ਰਾਮ ਜੁ ਸਿਮਰਨਾ ਏਸ ਜਨਮ ਦਾ ਏਹੁ ਧਰਮੁ॥੨॥
ਕਰਹਿ ਕਰਣੀ ਪਸੂ ਕੇਰੀ ਦੇਹ ਮਾਣਸ ਚਰਮੁ॥ ਤਜੁ ਕਠਨਾਈ ਮਹਾਂਕਰੜੀ ਹੋਹੁ ਨਿਰਮਲੁ ਨਰਮੁ॥੩॥
ਸਦਾ ਸੀਤਲੁ ਵਸਹੁ ਸਿਵ ਘਰਿ ਹੋਹੁ ਨਾਹੀਂ ਗਰਮੁ॥ ਜਨੁ ਦਰਬਾਰੀ ਸਰਨਿ ਸਾਹਿਬ ਕਰਹੁ ਅਪਨਾ ਕਰਮੁ॥੪॥੭॥

**ਰਾਗੁ ਮਾਲੀ ਗਉੜਾ ॥**

ਰੇ ਮਨ ਕਰਹੁ ਸਾਧੂ ਸੰਗੁ॥ ਸਾਧ ਸੰਗਤਿ ਮਹਾਂ ਨਿਰਮਲੁ ਜਿਵੈ ਗੰਗ ਤਰੰਗ॥੧॥ ਰਹਾਉ॥
ਸਾਧ ਸੰਗ ਮੁਕਤਿ ਸਮਤੀ ਤੁਟਹਿ ਮਾਇਆ ਲੰਗੁ॥ ਪੁੰਨ ਪਰਗਟੁ ਹੋਨਿ ਜਿਸ ਤੇ ਪਾਪ ਹੋਵਨਿ ਭੰਗੁ॥੧॥
ਜਿਵੇ ਪਾਰਸ ਛੁਹੇ ਲੋਹੇ ਹੋਇ ਨਿਰਮਲੁ ਅੰਗੁ॥ ਕਾਠ ਤੇ ਜਿਉ ਹੋਇ ਚੰਦਨੁ ਪ੍ਰਮਲੇ ਪ੍ਰਸੰਗੁ॥੨॥
ਅਉਰੁ ਨ ਕੁਛ ਮੰਗੁ ਪ੍ਰਭ ਤੇ ਸਾਧ ਸੰਗਤਿ ਮੰਗੁ॥ ਏਹ ਸਮਾ ਹਾਥਿ ਨ ਫੇਰਿ ਆਵਗੁ ਆਇ ਬਨਿਉ ਢੰਗੁ॥੩॥
ਅਉਰੁ ਨ ਜਗ ਤਪੁ ਤਪਸਿਆ ਜਿਵੈ ਸਾਧ ਸਹ ਲੰਗ॥ ਜਨੁ ਦਰਬਰੀ ਸੰਗੁ ਸਾਧੂ ਨੀਰੁ ਨਿਰਮਲ ਗੰਗੁ॥੪॥੮॥

**ਰਾਗੁ ਮਾਲੀ ਗਉੜਾ॥ ਤਿਪਦਾ॥**

ਰੇ ਮਨ ਤਿਆਗ ਸਗਲੇ ਧੰਧ॥ ਨਾ ਧਾਉ ਧਰਤੀ ਧਨਹ ਕਾਰਨ ਸਮਝੁ ਰੇ ਸਰ ਅੰਧੁ॥੧॥ ਰਹਾਉ॥
ਪਾਪ ਪੋਟ ਨ ਚਾਉ ਸਿਰਿ ਪੈ ਪਵਹਿ ਬਿਖੜੇ ਪੰਧੁ॥ ਆਜੁ ਕੇ ਤੈ ਕਾਲ ਜਾਣਾ ਖੜ ਗੁਰ ਵਸੁਤੁ ਬੰਧ॥੧॥
ਦਸੇ ਵਸਤੂ ਪਾਇ ਪਾਛੈ ਦੀਓ ਨ ਦਸਵੰਧ॥ ਹੰਸ ਕਾਇਆ ਭਿੰਨ ਹੋਣਾ ਕੂੜ ਕਾ ਸਨਬੰਧੁ॥੨॥
ਭ੍ਰਮ ਭੂਲੈ ਸੁਝੈ ਨਾਹੀ ਕੂੜ ਕੀ ਵਿਚਿ ਕੰਧ॥ ਜਨੁ ਦਰਬਾਰੀ ਭਜਨੁ ਕਰਿ ਹਰਿ ਤੂਟੇ ਜਮ ਕੈ ਫੰਧ॥੩॥੧॥੯॥

**ਰਾਗੁ ਮਾਲੀ ਗਉੜਾ॥ ਦੁਪਦੇ॥**

ਰੇ ਮਨ ਮਨ ਲੇਹੁ ਹਰਿ ਕੀ ਓਟ॥ ਰਾਮ ਨਾਮੁ ਅਖੁਟ ਖਜਾਨਾ ਨਾਂਹਿ ਆਵੈ ਤੋਟਿ॥੧॥ ਰਹਾਉ॥
ਰਾਮੁ ਰਸਨਾ ਨਾਮੁ ਜਪਿ ਜਪਿ ਕਈ ਉਧਰੇ ਕੋਟਿ[4]॥ ਕਈ ਪਾਪੀ ਪਤਿਤ ਤਾਰੇ ਭਰੀ ਪਾਪਾ ਪੋਟਿ॥
ਸਰਨਿ ਆਏ ਬਖਸਿ ਰਾਖੇ ਕਰੇ ਸਗਲੀ ਛੋਟ॥ ਜਨੁ ਦਰਬਾਰੀ ਦਾਸ ਦਾਸਨੁ ਬਖਸੁ ਹਮਰੇ ਖੋਟ॥੨॥੧॥੧੦॥

**ਰਾਗੁ ਮਾਲੀ ਗਉੜਾ ॥**

ਰੇ ਮਨ ਸਫਲੁ ਸਤਿਗੁਰ ਸੇਉ[5]॥ ਦਰਸ ਪਰਸੇ ਪਾਪ ਨਾਸਹਿ ਮਿਟੈ ਮਨਹੁ ਅਹੰਮੇਉ[6] ॥ ੧ ॥ ਰਹਾਉ ॥
ਗੁਰੁ/ਬਤਾਵੈ ਰਾਹੁ ਦਗੜਾ[7] ਦਸ ਪ੍ਰਭ ਕਾ ਭੇਉ॥ ਗੁਰੁ ਕਹਿਆ ਸੇ ਕਰੇ ਕਰਣੀ ਮਿਲੈ ਅਲਖ ਅਭੇਉ॥੧॥
252.ਅ ਗੁਰੁ ਬਿਨਾ ਜੇ ਮੁਕਤਿ ਹੋਵੈ ਕਿਉ ਕਰੇ ਗੁਰੁ ਸੁਖਿਦੇਉ[8]॥
ਜਨੁ ਦਰਬਾਰੀ ਮਿਟਹਿ ਅਘ[9] ਸਭਿ ਧਿਆਨ ਧਰਹੁ ਉਰ ਗੁਰਦੇਉ॥੨॥੧॥੧੧॥

**ਰਾਗੁ ਮਾਲੀ ਗਉੜਾ ॥**

ਰੇ ਮਨ ਸੁਣਹੁ ਮਸਲਤਿ[10] ਖੂਬ॥ ਗੁਰੁ ਕਹੈ ਸੋ ਕੁਛ ਕੀਜੀਐ ਤਾ ਮਿਲੈਗਾ ਮਹਬੂਬ[11]॥੧॥ ਰਹਾਉ ॥
ਬਿਨਾ ਖੇਵਟ[12] ਪਾਹਿ ਸਲਤਾ[13] ਜਾਂਹਿ ਭੈਜਲ ਡੂਬ॥ ਕਉਣੁ ਕਾਢੈ ਗੁਰੂ ਬਾਝਹੁ ਮੋਹ ਪੰਕਜ[14] ਖੂਬ॥੧॥
ਜਿਨਾ ਹਰਿ ਹਰਿ ਸਿਮਰਿਆ ਤਿਨਾ ਮਿਲਿਆ ਹਰਿ ਪ੍ਰਭ ਹੂਬ[15]॥
ਜਨੁ ਦਰਬਾਰੀ ਗੁਰੁ ਮਿਲਾਵੈ ਜਿਨ ਕਢੇ ਕੁਬਜਾ ਕੂਬ[16]॥੨॥੩॥੧੨॥

---

1. ਲੰਗੋਟੀ 2. ਸਤਿਸੰਗ ਵਿੱਚ 3. ਤ੍ਰਿਸ਼ਨਾ 4. ਕ੍ਰੋੜ 5. ਸਿਮਰ ਅਥਵਾ ਜਪ 6. ਹੰਕਾਰ 7. ਚੌੜਾ ਅਥਵਾ ਉੱਚਾ ਭਾਵ ਪ੍ਰਭੂ ਨੂੰ ਮਿਲਣ ਦਾ ਸੌਖਾ ਰਸਤਾ 8. ਸੁਖਦੇਵ ਰਿਸ਼ੀ ਗੁਰੂ ਕਿਉਂ ਧਾਰਦਾ? 9. ਪਾਪ 10. ਨੇਕ ਸਲਾਹ 11. ਪਿਆਰਾ ਭਾਵ ਪ੍ਰਭੂ 12. ਮਲਾਹ ਭਾਵ ਗੁਰੂ 13. ਨਦੀ ਵਿੱਚ 14. ਮੋਹ ਦੇ ਚਿੱਕੜ ਵਿੱਚ ਖੁਭੇ ਹੋਏ (ਖੂਬ) ਨੂੰ 15. ਹੁੱਬ ਕੇ, ਚਾਅ ਨਾਲ 16. ਕੁੱਬ

**ਰਾਗੁ ਮਾਲੀ ਗਉੜਾ ।। ਚਉਪਦੇ ।। ਘਰੁ ੨ ।।**

ਰਾਮ ਰਾਮ ਰਾਮ ਰਾਮ।। ਜਪ ਪੂਰਨ ਹੋਵਹਿ ਕਾਂਮ।।੧।। ਰਹਾਉ।।
ਹਰਿ ਹਰਿ ਨਾਮ ਧਿਆਉ।। ਆਠ ਜਾਮ ਗੁਨ ਗਾਉ।।
ਪ੍ਰਭ ਪਤਿਤ ਉਧਾਰਨੁ ਆਪਿ।। ਤਿਸ ਹੀ ਕਾ ਜਪੁ ਜਾਪਿ।। ੧।।
ਮਾਂਗਹੁ ਸੰਤਾ ਧੂਰ।। ਜਮ ਨ ਦੇਵੈ ਘੂਰ।।
ਜਪੀਐ ਪ੍ਰਭ ਗੁਣਤਾਸੁ[1]।। ਨਾ ਹੋਵੈ ਨਰਕੁ ਨਿਵਾਸੁ।। ੨।।
ਦਿੱਤਾ ਜਿਸਦਾ ਖਾਹਿ।। ਤੂ ਤਿਸ ਥੈ ਕਿਉ ਭੂਲਿ ਜਾਹਿ।।
ਅਕ੍ਰਿਤਘਣੀ ਕੂੜਿਆਰ।। ਸਭਿ ਹੋਵਹਿ ਦਰਗਹ ਖੁਆਰ।। ੩।।
ਜਿਨਾ ਪਛਾਤਾ ਨਾਉਂ।। ਤਿਨਾ ਮਿਲਿਆ ਦਰਗਹ ਥਾਉ।।
ਜਨੁ ਦਰਬਾਰੀ ਸਰਣਿ।। ਪ੍ਰਭ ਰਾਖਹੁ ਜੰਮਣ ਮਰਣਿ।। ੪।। ੧।। ੧੩।।

**ਰਾਗੁ ਮਾਲੀ ਗਉੜਾ ।।**

ਹਰਿ ਹਰਿ ਹਰਿ ਹਰਿ ਹਰੇ।। ਕੇਤੇ ਜਪਿ ਜਪਿ ਪਾਰ ਪਰੇ।।੧।। ਰਹਾਉ।।
ਪਤਿਤ ਉਧਾਰੇ ਕੇਤੇ।। ਗਨੇ ਨ ਜਾਨੀ ਏਤੇ[2]।।
ਤਾਰੇ ਅਜਮਲੁ ਗਨਕਾ।। ਜਿਨਾ ਧਰਮ ਨ ਕੀਨਾ ਕਨਿਕਾ[3]।।੧।।
ਕੋਲੀ[4] ਕੰਨਿਆ ਤਾਰੀ।। ਅਹਿਲਿਆ[4] ਸਿਲਾ ਉਧਾਰੀ।।
ਧੂੰਰੀਕ[4] ਸਾਂਗੁ ਬਨਾਇਆ।। ਸੋ ਬੈਕੁੰਠਿ ਪਠਾਇਆ।। ੨।।
ਬੇੜੀ ਉਡੀ ਮਲਾਹਾਂ[4]।। ਜਾ ਕੀਤਾ ਰਾਮ ਉਮਾਹਾਂ।।
ਪਾਹੁਨ ਪਾਨੀ ਤਾਰੇ।। ਪ੍ਰਭ ਕਉਤਕ ਕਰਨੈਹਾਰੇ।। ੩।।
ਜਿਨਿ ਕੁਦਰਤਿ ਕਰਿ ਦਿਖਲਾਈ।। ਤੁਮ ਤਿਸ ਕਉ ਸਿਮਰਹੁ ਭਾਈ।।
ਜਾ ਜਾਤਿਆ ਜਾਤਿ ਉਧਾਰੀ।। ਤਾ ਤੂ ਕਿਉ ਨ ਤਰਹਿ ਦਰਬਾਰੀ।। ੪।। ੨।। ੧੪।।

253.ੳ **ਰਾਗੁ ਮਾਲੀ ਗਉੜਾ ।। ਅਸਟਪਦੀ ।। /ਘਰ ੧ ।।**

ਰੇ ਮਨ ਅਚਰਜੁ ਪ੍ਰਭ ਕੀ ਮਾਇਆ।। ਆਪਿ ਉਪਾਇ ਪ੍ਰਤਿਪਾਲ ਸੰਘਾਰੇ ਅਉਰੀ ਰੇ[5] ਸਿਰਿ ਲਾਇਆ ।। ੧ ।। ਰਹਾਉ ।।
ਧਰਤੀ ਮਾਤਾ ਚਹੁਖਾਣੀ ਦੀ ਪਾਣੀ ਪਿਤਾ ਬਣਾਇਆ।। ਪਉਣੁ ਗੁਰੂ ਚਹੁ ਖਾਣੀ ਕੇਰਾ ਨਿਸਦਿਨਿ ਦਾਈ ਦਾਇਆ।।੧।।
ਅਪਨਾ ਆਪਿ ਨਾ ਕਿਸੇ ਦਿਖਾਇਆ ਸਭੁ ਜਗੁ ਧੰਧੇ ਲਾਇਆ।।
ਮਾਇਆ ਮਾਇਆ ਕਰਿ ਕਰਿ ਮੂਏ ਸਭ ਮੋਹੇ ਮਾਇਆ ਛਾਇਆ।।੨।।
ਇਕਨਾ ਚੋਗ ਚੁਗਾਵੈ ਕਰਤਾ ਇਕਨਾ ਦੂਧ ਪਿਆਇਆ।। ਦੇਣਹਾਰ ਨੂੰ ਕੋਇ ਨ ਜਾਣੈ ਸਭ ਜਗੁ ਭਰਮ ਭੁਲਾਇਆ।।੩।।
ਰੂਪੁ ਨ ਰੇਖਿਆ ਕਿਨੀ ਨ ਦੇਖਿਆ ਸੁਣਿ ਸੁਣਿ ਸਭਨੋ ਗਾਇਆ।। ਆਪੇ ਮਾਰੇ ਆਪਿ ਜੀਵਾਰੇ ਅਉਰੀ ਨਾਉ ਧਰਾਇਆ[6]।।੪।।
[7]ਤਾਪੁ ਸਿਰਤਿ ਅਰੁ ਸੀਤੁ ਘਾਮੁ ਕਫੁ ਕੋਇ ਕਹੈ ਕੋ ਘਾਇਆ[7]।।
ਅਉਰਾ ਦੈ ਸਿਰਿ ਦੇ ਬੁਰਿਆਈ ਅਪਨਾ ਨਾਉ ਛਪਾਇਆ।।੫।।
ਜਲ ਮਹਿ ਮੀਨੁ ਆਕਾਸ ਖਗਾ[8] ਜਿਉ ਖੋਜੁ ਨ ਜਾਇ ਵਧਾਇਆ।।
ਅਦ੍ਰਿਸਟੁ ਅਗੋਚਰੁ ਅਲਖੁ ਨ ਲਖੀਐ ਕਿਉ ਜਾਵੈ ਅਰਥਾਇਆ[9]।। ੬।।
ਬਿਰਖ ਮਹਿ ਬੀਜੁ ਬੀਜ ਮਹਿ ਤਰਵਰੁ[10] ਐਸਾ ਸੂਤ ਬੰਧਾਇਆ।।
ਜੰਮਹਿ ਮਰਹਿ ਸਲਤਾ[11] ਜਲ ਨਿਆਈ ਵਧੇ ਨ ਘਟੇ ਘਟਾਇਆ ।। ੭ ।।
ਆਪਣੀ ਗਤਿ ਮਿਤਿ[12] ਆਪੇ ਜਾਣੈ ਸੰਤ ਜਨਾ ਜਸੁ ਗਾਇਆ ।।
ਨਾਨਕ ਪੰਥੀ ਨੀਚੁ ਦਰਬਾਰੀ ਤੇਰੀ ਹੈ ਸਰਣਾਇਆ।। ੮।। ੧।। ੧੫।। ਰਾਗ ੨੨।।

---

1. ਮਾਲਕ ਅਥਵਾ ਸੁਆਮੀ ਭਾਵ ਪ੍ਰਭੂ 2. ਏਨੇ (ਗਿਣੇ ਨਹੀਂ ਜਾਂਦੇ) 3. ਇਕ ਕਿਣਕਾ ਵੀ (ਧਰਮ ਦਾ ਪਾਲਣ ਨਹੀਂ ਕੀਤਾ) 4. ਵਿਸਥਾਰ ਲਈ ਵੇਖੋ ਅੰਤਿਕਾ-l 5. ਹੋਰਨਾਂ ਦੇ 6. ਹੋਰਨਾਂ ਦਾ ਨਾਮ ਕੀਤਾ 7. ਕੋਈ ਕਹਿੰਦਾ ਹੈ (ਕਹੈ) ਤਾਪ ਨਾਲ, ਸਿਰ ਪੀੜ ਨਾਲ (ਸਿਰਤਿ), ਠੰਡ ਨਾਲ (ਸੀਤ), ਗਰਮੀ ਨਾਲ (ਘਾਮ), ਖੰਘ ਨਾਲ (ਕਫ), ਨਾਲ ਮਰ ਗਿਆ 8. ਪੰਛੀ 9. ਬਿਆਨ ਹੋ ਸਕੇ 10. ਬਿਰਖ, ਦਰਖਤ 11. ਨਦੀ, ਦਰਿਆ 12. ਗਤੀ ਅਤੇ ਮਿਤੀ ਅਥਵਾ ਮਿਤਿ ਜਾਂ ਮਰਯਾਦਾ

**ੴ ਸਤਿਗੁਰੂ ਬਾਬਾ ਨਾਨਕੁ।। ਅਭੈ ਰਾਮ ਪ੍ਰਸਾਦਿ।।**

**ਰਾਗੁ ਗਉੜੀ ਗੁਆਰੇਰੀ। ਚਉਪਦੇ ।।**

ਕਿਤੁ ਬਿਧਿ ਮਨ ਕੀ ਮਿਟੈ ਪਿਆਸਾ।। ਕਿਉ ਪਾਈਐ ਹਰਿ ਪ੍ਰਭੁ ਗੁਣਤਾਸਾ[1]।। ਤੂੰ ਸਤਿਗੁਰੁ ਹਉ ਤੁਮਰੋ ਦਾਸਾ।।੧।।
ਕਹੁ ਗੁਰੁ ਜੀ ਮੁਝ ਸਾਚੁ ਬੀਚਾਰਾ।। ਮੋਪਰ ਕਰੀਅਹੁ ਪਰਉਪਕਾਰਾ।।੧।। ਰਹਾਉ।।
ਕਿਤੁ ਬਿਧਿ ਧਾਵਣਿ[2] ਮਿਟੈ ਹਮਾਰੀ।। ਕਿਉ ਕਰਿ ਮਿਲੀਐ ਪ੍ਰਭਿ ਬਨਿਵਾਰੀ।।
ਕਹੁ ਗੁਰ ਕੀ ਮੁਝ ਸਾਚੁ ਬੀਚਾਰੀ।।੨।।
253.ਅ ਆਪੁ ਛੋਡਿ ਹਰਿ ਸਰਨਿ ਸਿਧਾਵਹੁ।। /ਅਹਿਨਿਸ ਸਾਸਿ ਸਾਸਿ ਜਸੁ ਗਾਵਹੁ।।
ਈਹਾਂ ਆਗੈ ਤਉ ਸੁਖ ਪਾਵਹੁ।।੩।।
ਮੈ ਤੁਧ ਬਿਨੁ ਧਿਰਿ ਹੋਰੁ ਨ ਕਾਈ।। ਜਿਉ ਜਾਨਹੁ ਤਿਉ ਲੇਹੁ ਮਿਲਾਈ।।
ਦਰਬਾਰੀ ਕਉ ਲਾਇ ਲੀਜੈ ਪਾਈ।।੪।।੧।।

**ਗਉੜੀ ਗੁਆਰੇਰੀ ।।**

ਬਾਜੀ ਸੰਗਿ ਕਹਾਂ ਲਪਟਾਨਾ।। ਝੂਠੀ ਬਾਜੀ ਭ੍ਰਮਿ ਭੁਲਾਨਾ।। ਬਾਜੀਗਰ ਕਾ ਮਰਮੁ ਨ ਜਾਨਾ।।੧।।
ਭੂਲਾ ਭੂਲਾ ਰੇ ਮਨ ਭੂਲਾ।। ਤਰਵਰੁ[3] ਤਿਆਗੁ ਫੂਲਿ ਸੰਗਿ ਫੂਲਾ[4]।। ਰਹਾਉ।।
ਕਾਰੀ[5] ਦੇਖਿ ਕਾਹੇ ਭਰਮਾਇਆ।। ਕਾਰੀਗਰੁ[6] ਕਸੁ[7] ਸੁਆਉ ਨ ਆਇਆ।।
ਦੇਦਾ[8] ਛੋਡਿ ਦਿਤਾ ਮਨਿ ਭਾਇਆ।।੨।।
ਦਿਤੇ ਸੰਗਿ ਰਹਿਆ ਲਪਟਾਇ।। ਦੇਂਦਾ ਮਨ ਤੇ ਦੀਆ ਭੁਲਾਇ।।
ਇਤਿ ਬਿਧਿ ਆਗੇ ਪਤਿ ਨ ਪਾਇ।।੩।।
ਕੀਤੇ ਕਾ ਕਿਆ ਕਰਹਿ ਸਲਾਹਿ।। ਕਰਨਹਾਰੁ ਰਾਖਹੁ ਮਨ ਮਾਹਿ।।
ਦਰਬਾਰੀ ਕਰਤੇ ਕੀ ਪਕੜੁ ਪਨਾਹਿ।।੪।।੨।।

**ਰਾਗੁ ਗਉੜੀ ।।**

ਕਉਲਾ[9] ਨਿਕਟਿ ਕਹਾਵੈ ਚੇਰੀ।। ਤਿਨਿ ਭੀ ਨ ਪਾਈਆ ਕੀਮਤਿ ਤੇਰੀ।। ਤੇਰੀ ਗਤਿ ਮਿਤਿ ਪਰੇ ਪਰੇਰੀ।।੧।।
ਤੂ ਪ੍ਰਭੁ ਅਗਮੁ[10] ਅਥਾਹੁ[10] ਅਪਾਰਾ[10]।। ਕੋਇ ਨ ਪਾਵੈ ਤੁਮਰ ਪਾਰਾ।।੧।। ਰਹਾਉ।।
ਬ੍ਰਹਮਾ ਕਰਤਾ ਸ੍ਰਿਸਟਿ ਕਹਾਵੈ।। ਤਿਲੁ ਭਰਿ ਤੁਮਰਾ ਮਰਮੁ[11] ਨ ਪਾਵੈ।। ਤੂ ਅਪਰੰਪੁਰੁ ਕਹਾ ਕੋ ਧਾਵੈ।।੨।।
ਮਹਾਂਦੇਉ ਸਰਬ ਭੰਡਾਰੀ।। ਸੋਨਾ ਕੀਮਤਿ ਕਰੇ ਤਿਹਾਰੀ।।
ਕਿਆ ਕੋ ਗਤਿ ਮਤਿ ਕਰੇ ਤੁਮਾਰੀ।।੩।।
ਸੇਖਨਾਗੁ ਨਿਤਿ ਨਵਤਨੁ ਗਾਵੈ।। ਨਾਮ ਅਨੰਤ ਅੰਤੁ ਨਹੀਂ ਪਾਵੈ।।
ਸੋਈ ਭਲਾ ਜੋ ਤੁਧੁ ਨੋ ਭਾਵੈ।।੪।।
ਸਨਕ ਸਨੰਦਨ ਮੁਨ ਜਨਬੰਧਨ।। ਸੰਤ ਸਹਾਈ ਅਸੁਰ ਨਿਕੰਦਨ[12]।।
ਦਰਬਾਰੀ ਸਿਮਰਹੁ ਦੇਵਕੀ ਨੰਦਨ[13]।।੫।।੩।।

**ਗਉੜੀ ।।**

ਸਰਗੁਨ ਨਿਰਗੁਨ ਬਿਬਿ ਜਿਨਿ[14] ਜਾਨਹੁ।। ਗੁਰੁ ਪਰਮੇਸਰੁ ਏਕੁ ਪਛਾਨਹੁ।।੧।।
ਇਨ ਮਹਿ ਭਿੰਨੁ ਭੇਦੁ ਕਛੁ ਨਾਹੀ।। ਸਮਝ ਦੇਖਿ ਅਪਨੈ ਮਨ ਮਾਹੀਂ।।੧।। ਰਹਾਉ।।
ਬਿਰਖੁ ਬੀਜ ਕੈ ਬਿਚਿ ਸਮਾਇਆ।। ਬੀਜੁ ਬਿਰਖ ਕੈ ਸੰਗਿ ਲਗਾਇਆ।।੨।।
254.ੳ ਕੰਚਨ ਤੇ ਗਢਿ[15]/ਮੂਰਤ ਕੀਨੀ।। ਕੰਚਨ ਕੀ ਵਡਿਆਈ ਦੀਨੀ।।੩।।
ਨਾਨਕ ਪੰਥੀ ਜਨੁ ਦਰਬਾਰੀ।। ਸਰਗੁਨ ਨਿਰਗੁਨ ਤੇ ਬਲਿਹਾਰੀ।।੪।।੪।।

---

1. ਪ੍ਰਭੂ, ਗੁਣਾਂ ਦਾ ਮਾਲਕ (ਤਾਸ) 2. ਆਉਣ ਜਾਣ ਦਾ ਚੱਕਰ 3. ਬਿਰਖ, ਦਰਖਤ 4. ਖੁਸ਼ ਹੋਇਆ 5. ਕੰਮ 6. ਕੰਮ ਕਰਨ ਵਾਲਾ 7. ਕਿਉਂ 8. ਦੇਣ ਵਾਲਾ ਪ੍ਰਭੂ 9. ਮਾਇਆ 10. ਜਿਸ ਤੱਕ ਪਹੁੰਚ ਨਾ ਹੋਵੇ, (ਅਗਮੁ) ਜਿਸ ਦੀ ਥਾਹ ਨਾ ਪਾਈ ਜਾਵੇ, (ਅਥਾਹੁ) ਜਿਸ ਦਾ ਪਾਰ ਨਹੀਂ (ਅਪਾਰਾ) ਭਾਵ ਪ੍ਰਭੂ 11. ਭੇਦ 12. ਨਾਸ਼ ਕਰਨ ਵਾਲਾ 13. ਦੇਵਕੀ ਦਾ ਪੁੱਤਰ (ਨੰਦਨ) ਕ੍ਰਿਸ਼ਨ 14. ਦੋ (ਬਿਬ) ਰੂਪ ਨਾ (ਜਿਨਿ) ਜਾਣੋ 15. ਘੜ ਕੇ

**ਗਉੜੀ ॥**

ਏਕਸੁ ਬਿਨੁ ਦੂਸਰੁ ਕੋ ਨਾਹੀ॥ ਏਕੋ ਸੁਨੀਏ ਬੇਦ ਪੁਰਾਨੀ ਏਕੋ ਜਲ ਥਲ ਮਾਹੀ॥੧॥
ਘਟਿ ਘਟਿ ਭੀਤਰਿ ਆਪੇ ਰਵਿਆ॥ ਗੁਰਪਰਸਾਦੀ ਵਿਰਲੇ ਗਵਿਆ॥੧॥ ਰਹਾਉ॥
ਜਿਉ ਜਲ ਮਾਹਿ ਪਰਤਿ ਪ੍ਰਛਾਵਾ॥ ਰੂਪ ਰੇਖ ਕੀ ਕਹਿ ਕਰ ਗਾਵਾ॥੨॥
ਦਰਪਨ ਮੇ[1] ਜਿਉ ਮੁਖਿ ਦਿਸਟਾਵੈ॥ ਦਿਸਟਿ ਭਾਵਨੀ ਮੁਸਟਿ ਨ ਆਵੈ[2]॥੩॥
ਫੂਲ ਮਾਹਿ ਜਿਉ ਬਾਸੁ ਬਸਾਈ॥ ਤਾ ਕੀ ਗਤਿ ਮਿਤਿ ਜਾਇ ਨ ਪਾਈ॥੪॥
ਹਸਤ ਕੀਟੁ[3] ਪੁਨ ਬ੍ਰਹਮ ਚੰਡਾਲਾ॥ ਸਭਨੋ ਮਹਿ ਪ੍ਰਭੁ ਦੀਨ ਦਿਆਲਾ॥ ੫॥
ਨਾਨਕ ਪੰਥੀ ਜਨੁ ਦਰਬਾਰੀ॥ ਏਕੋ ਸਿਮਰੁ ਸਮਝ ਬਨਿਵਾਰੀ॥੬॥੫॥

**ਗਉੜੀ ॥**

ਤਉ ਡਰੀਐ ਹਰਿ ਬਿਨੁ ਕਿਛੁ ਕਰੀਏ॥ ਜਾ ਹਰਿ ਪ੍ਰਭੁ ਕਰਤਾ ਤਾ ਕਿਉ ਡਰਿ ਮਰੀਏ॥੧॥
ਕਾਰਣੁ ਕਰਣੁ ਕਰਾਵਣੁ ਆਪੇ॥ ਆਪੇ ਥਾਪੇ ਥਾਪਿ ਉਥਾਪੇ॥੧॥ ਰਹਾਉ॥
ਬਾਜੀਗਰ ਜਿਉ ਬਾਜੀ ਪਾਈ॥ ਤਿਉ ਪੁਤਰੀ[4] ਨਾਚੈ ਜਿਵੈ ਨਚਾਈ॥ ੨॥
ਜੰਤ੍ਰਧਾਰੀ[5] ਜੰਤ੍ਰੁ ਬਜਾਵੈ॥ ਤਿਉ ਤੰਤੁ[6] ਬੋਲੈ ਜਿਵੈ ਬੋਲਾਵੈ॥੩॥
ਦਰਬਾਰੀ ਸਮਝਿ ਦੇਖੁ ਮਨ ਮਾਹੀ॥ ਕਰਨਹਾਰੁ ਹਰਿ ਬਿਨੁ ਕੋ ਨਾਹੀ॥੪॥੬॥

**ਗਉੜੀ ॥**

ਦੀਨ ਦਿਆਲ ਭਰੋਸਾ ਤੇਰਾ॥ ਅਬ ਪੜਦਾ ਢਕ ਲੀਜੇ ਮੇਰਾ॥੧॥ ਰਹਾਉ॥
ਨਰਸੀ[7] ਤੇ ਜਿਉ ਕਾਜ ਸਵਾਰੇ॥ ਸੁਦਾਮੇ ਕੇ ਸੁਇਨ ਮਹਲ ਉਸਾਰੇ॥੧॥
ਚੰਦ੍ਰਹਾਂਸ ਕੀ ਰਖਿਆ ਕੀਨੀ॥ ਬਿਖਹੂੰ ਤੇ ਬਿਖਿਆ ਕਰਿ ਦੀਨੀ[8]॥੨॥
ਧ੍ਰੋਪਤਿ ਕੀ ਜਿਉ ਲਾਜ ਰਖਾਈ॥ ਪਹਿਲਾਦਿ ਭਗਤ ਕੀ ਪੈਜ ਬਚਾਈ॥੩॥
ਗੋਕਲ ਗੁਆਰ ਰਖੇ ਨਰ ਨਾਥਾ॥ ਤਿਉ ਮੁਝ ਕਉ ਦੇ ਰਾਖਹੁ ਹਾਥਾ॥੪॥
ਕੋਲੀ ਕੰਨਿਆ ਜਿਉ ਰਖਿ ਲੀਜੈ ॥ ਏਹੁ ਪਾਪੀ ਪਤਿਤੁ ਪੁਨੀਤੁ ਕਰੀਜੈ॥੫॥
254.ਅ ਨਾਨਕ ਪੰਥੀ ਜਨੁ ਦ/ਰਬਾਰੀ॥ ਅਜਮਲ ਗਨਕਾ ਜਿਉ ਲੇਹੁ ਉਬਾਰੀ॥੬॥੭॥

**ਗਉੜੀ ॥**

ਕਿਤੁ ਬਿਧੁ ਮਨ ਕੀ ਮਿਟਈ ਚਿੰਤਾ॥ ਕਿਉ ਪਾਈਐ ਹਰਿ ਪ੍ਰਭੁ ਭਗਵੰਤਾ॥੧॥
ਕਹੁ ਗੁਰ ਮੋਹਿ ਸਾਚੁ ਬੀਚਾਰ॥ ਮਮ ਸਿਉ ਕਰੀਅਹੁ ਪਰਉਪਕਾਰਾ ॥ ੧ ॥ ਰਹਾਉ ॥
ਕਿਤਿ ਬਿਧਿ ਧਾਵਣਿ ਮਿਟੇ ਹਮਾਰੀ ॥ ਕਿਉ ਮਿਲੀਐ ਹਰਿ ਪ੍ਰਭ ਮੁਰਾਰੀ ॥ ੨ ॥
ਕਿਤੁ ਬਿਧੁ ਚਰਨ ਗਹਹੁ ਗੁਰ ਭੋਰੇ ॥ ਕਰਿ ਕਿਰਪਾ ਗੁਰ ਪ੍ਰੀਤਮ ਮੇਰੇ ॥ ੩ ॥
ਮੈ ਤੁਧਿ ਬਿਨੁ ਥਿਰਿ ਹੋਰੁ ਨ ਕਾਈ ॥ ਦਰਬਾਰੀ ਕਉ ਲਾਇ ਲੀਜੈ ਪਾਈ॥੪॥੮॥

**ਗਉੜੀ ॥**

ਤੂ ਪ੍ਰਭੁ ਦਾਤਾ ਪੁਰਖੁ ਬਿਧਾਤਾ॥ ਮੈ ਖਾਇਕੁ[9] ਤੂ ਦੇਹਿ ਸੁ ਖਾਤਾ॥੧॥
ਤੂੰ ਪ੍ਰਭ ਠਾਕੁਰੁ ਗੁਣੀ ਗਹੇਰਾ॥ ਮੈ ਅਉਗਣਆਰਾ ਸੇਵਕੁ ਤੇਰਾ॥੧॥ ਰਹਾਉ॥
ਤੂ ਪ੍ਰਭ ਪਤਿਤ ਉਧਾਰਨਹਾਰਾ॥ ਮੈ ਪਾਪੀ ਪਤਿਤੁ ਹਰਿ ਜੰਤੁ ਤੁਮਾਰਾ॥੨॥
ਤੂ ਸਿਰਤਾਜੁ ਸਭਨ ਸਿਰਿ ਸਾਂਈ॥ ਤੁਮ ਪ੍ਰਤਪਾਲਕੁ[10] ਮਾਤ ਪਿਤ ਨਿਆਂਈ॥੩॥
ਸਭੁ ਕੁਛੁ ਤੂੰਹੈ ਮੈਂ ਨਾਹੀਂ॥ ਦਰਬਾਰੀ ਸਮਝ ਡਿੱਠਾ ਮਨ ਮਾਂਹੀਂ॥੪॥੯॥

---

1. ਸ਼ੀਸ਼ੇ ਵਿੱਚ 2. ਮੁੱਠੀ ਵਿੱਚ 3. ਹਾਥੀ ਅਤੇ ਕੀੜੀ 4. ਪੁਤਲੀ (ਬਾਜੀਗਰ ਦੀ ਬਣਾਈ ਕਾਠ ਦੀ ਪੁਤਲੀ) 5. ਸਾਜ਼ਾਂ ਦਾ ਮਾਲਕ 6. ਸਾਜ਼ ਦੀਆਂ ਤਾਰਾਂ 7. ਨਰਸੀ ਭਗਤ, ਜਿਸਦੀ ਹੁੰਡੀ ਤਾਰੀ 8. ਇਸ ਸ਼ਬਦ ਵਿੱਚ ਆਏ ਭਗਤਾਂ ਬਾਰੇ ਵੇਖੋ ਅੰਤਿਕਾ-। 9. ਖਾਣਾ ਵਾਲਾ 10. ਪਾਲਣਾ ਕਰਨ ਵਾਲਾ

**ਗਉੜੀ ॥**

ਰੰਚਕ ਰਕਤੁ[1] ਅਰੁ ਰੇਤੁ[2] ਮਿਲਾਇਆ॥ ਤਿਸੁ ਤੇ ਮਾਣਸ ਦੇਹੁ ਉਪਾਇਆ॥੧॥
ਐਸਾ ਪ੍ਰਭੁ ਕਤ ਮਨਹੁ ਵਿਸਾਰੇ॥ ਮਨ ਮੂਰਖ ਸਮਝੁ ਗਵਾਰੇ॥੧॥ ਰਹਾਉ॥
ਜਿਸ ਤੇ ਤੇਰੇ ਅੰਗ ਸਵਾਰੇ॥ ਤਿਸੁ ਨੂੰ ਮੂਰਖ ਕਿਉ ਨ ਚਿਤਾਰੇ॥੨॥
ਜਿਸ ਨੈ ਐਤੁ ਮਹਾਤਮ[3] ਕੀਆ॥ ਲਖ ਚੋਰਾਸੀਹ ਕੈ ਸਿਰਿ ਥੀਆ॥੩॥
ਜਿਨ ਪ੍ਰਭ ਦੀਨੀ ਏਹਿ ਵਡਿਆਈ॥ ਦਰਬਾਰੀ ਤਿਸ ਦੀ ਪਉ ਸਰਨਾਈ॥੪॥੧੦॥

**ਗਉੜੀ ॥**

ਗੋਬਿੰਦ ਕੇ ਗੁਣ ਗਾਉ ਪ੍ਰਾਨੀ ॥ ਜਮਕੰਕਰ ਕੀ ਲਗੈ ਨ ਕਾਨੀ[4]॥੧॥
ਐਸਾ ਸਿਮਰਨੁ ਸਿਮਰਹੁ ਭਾਈ॥ ਧ੍ਰੂ ਪ੍ਰਹਿਲਾਦ ਜਿਵੈ ਲਿਵ ਲਾਈ॥੧॥ ਰਹਾਉ॥
ਭਗਤ ਵਛਲੁ ਸੰਤਨ ਸੁਖਿਦਾਈ॥ ਰੇ ਮਨ ਤਿਸੁ ਕੀ ਪਉ ਸਰਨਾਈ॥੨॥
ਕੋਈ ਪਤਿਤ ਜਿਨਿ ਪਾਰ ਉਤਾਰੇ॥ ਪਾਹੁਨ ਕੋਲਹੁ ਜੋ ਸਨਿ ਭਾਰੇ॥੩॥
ਤੂ ਭੀ ਭਜੁ ਭਵਖੰਡਨਹਾਰਾ॥ ਦਰਬਾਰੀ ਪਾਵਹੁ ਮੋਖ ਦੁਆਰਾ॥੪॥੧੧॥

**ਗਉੜੀ ॥**

255.ੳ ਜੇ ਕੁਛੁ ਕ/ਹੈ ਕਹਾਵੈ ਕੋਈ॥ ਤਿਸੁ ਦਰਗਹ ਅਪਨੀ ਪਤਿ ਖੋਈ॥ ੧॥
ਜਿਸੁ ਜਨ ਅਪਨਾ ਆਪੁ ਪਛਾਤਾ ॥ ਸੋ ਸੁਖੀਆ ਸੋਈ ਸੁਖਦਾਤਾ॥੧॥ ਰਹਾਉ॥
ਜੋ ਆਪਸ ਕਉ ਜਾਨੈ ਨੀਕਾ[5]॥ ਤਿਨ ਸੁਖੁ ਪਾਇਆ ਅਪਨੈ ਜੀ ਕਾ॥੨॥
ਜੋ ਅਪਨੇ ਮੁਖ ਕਰੇ ਵਡਾਈ ॥ ਤਿਸੁ ਕੀ ਸੋਭਾ ਰਾਮ ਗਵਾਈ॥੩॥
ਜੋ ਜਾਨੈ ਹਰਿ ਹੈ ਹਉ ਨਾਹੀਂ ॥ ਦਰਬਾਰੀ ਏਹੁ ਨਰੁ ਉਬਰਗੁ[6] ਤਾਹੀ॥੪॥੧੨॥

**ਗਉੜੀ ॥**

ਭਗਤਿ ਕਰਨ ਕਉ ਜੇ ਮਨ ਲੋਚੈ॥ ਸੋ ਅਪਨੇ ਮਨ ਮਹਿ ਇਉ ਸੋਚੈ॥੧॥
ਸਾਧ ਸੰਗੁ ਕਰਹੋ ਅਬ ਭਾਈ॥ ਸੋ ਮੁਝਿ ਮਾਰਗ ਦੇਇ ਬੁਝਾਈ॥੧॥ ਰਹਾਉ॥
ਸੰਤ ਜਨਾ ਤੇ ਮਾਰਗੁ ਪਾਈਐ॥ ਸੰਤ ਸੰਗ ਹਰਿ ਕੇ ਗੁਨ ਗਾਈਐ॥੨॥
ਸਾਧ ਸੰਗਿ ਬਿਨੁ ਭਗਤਿ ਨ ਹੋਵੈ॥ ਸੰਗ ਸਾਕਤ ਅਪਨੀ ਪਤਿ ਖੋਵੈ ॥ ੩ ॥
ਰੇ ਮਨ ਸਾਧ ਸੰਗੁ ਅਬ ਕੀਜੈ॥ ਦਰਬਾਰੀ ਕਲਜੁਗ ਲਾਹਾ ਲੀਜੈ ॥ ੪ ॥ ੧੩ ॥

**ਗਉੜੀ ॥**

[7]ਖਾਕਹੁ ਖਿਲਕਤਿ ਖਾਲਕ ਸਾਜੀ[7]॥ ਜੰਮਣੁ ਮਰਣੁ ਬਣਾਈ ਬਾਜੀ॥੧॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ॥ ਆਪਿ ਵਿਛੜੇ ਆਪਿ ਮਿਲਾਵਹਿ॥੧॥ ਰਹਾਉ॥
ਸਿਰਿ ਸਿਰਿ ਰਿਜਕੁ ਸੰਬਾਹਨਹਾਰਾ[8]॥ ਸਭਨਾ ਸੀਸ ਲਿਖੀ ਸਿਰਕਾਰਾ[9]॥੨॥
ਦਾਤਿ ਜੋਤਿ ਦਈ ਵਡਿਆਈ॥ ਮਾਤ ਤਾਤ ਕਰਿ ਦੀਨੇ ਭਾਈ॥੩॥
ਇਕ ਸਮਝਾਏ ਇਕੁ ਭੁਲਾਏ॥ ਜਨੁ ਦਰਬਾਰੀ ਤਾਸੁ ਗੁਣ ਗਾਏ॥੪॥੧੪॥

**ਗਉੜੀ ॥**

ਦਿੱਤਾ ਖਾਵਾ ਤਾਸਦਾ[10] ਜਿਸਦਾ ਸਭ ਕੋਈ ॥ ਜਿਸ ਤੇ ਖਾਲੀ ਕੋ ਨਹੀਂ ਮੇਰਾ ਪ੍ਰਭੁ ਸੋਈ॥੧॥
ਓਤਿ ਪੋਤ ਪ੍ਰਭ ਆਪਿ ਹੈ ਤਾਣੇ ਬਾਣੇ ਸੂਤਾ॥ ਆਪੇ ਅਪਣਾ ਬਾਪੁ ਹੈ ਆਪੇ ਹੈ ਪੂਤਾ॥੧॥ ਰਹਾਉ॥
ਬਿਰਖ ਬੀਜ ਜਿਉ ਸਮਝ ਲੈ ਏਹੁ ਖੇਲੁ ਉਪਠਾ[11]॥ ਦੇਖਿ ਰਹੇ ਹੈਰਾਨ ਸਭਿ ਏਹੁ ਅਚਰਜ ਡਿਠਾ॥੨॥
ਖਾਲਕੁ ਅਸੈ[12] ਖਲਕ ਮਹਿ ਖਲਕ ਖਾਲਕ ਮਾਹੀ॥ ਇਕੋ ਇਕੁ ਵਰਤਿਦਾ ਦੂਜਾ ਕੋ ਨਾਹੀ॥੩॥
ਨਾ ਕੋ ਹੋਆ ਨ ਹੋਇ ਹੈ ਦੁਖਹੁ ਬੀਚਾਰੇ ॥ ਜਨ ਦਰਬਾਰੀ ਗਾਂਵਦਾ ਢਾਢੀ ਦਰਬਾਰੇ॥੪॥੧੫॥

---

1. ਥੋੜਾ ਜਿਹਾ (ਰੰਚਕ) ਖੂਨ (ਰਕਤ) 2. ਬੀਰਜ 3. ਮਹਾਨ ਕਰਮ ਕੀਤਾ 4. ਬਾਣ ਅਥਵਾ ਮੌਤ 5. ਉੱਤਮ, ਚੰਗਾ 6. ਉਭਰੇਗਾ ਅਥਵਾ ਮਾਣ ਪਾਵੇਗਾ 7. ਖਾਕ ਤੋਂ (ਖਾਕਹੁ), ਮਾਲਕ ਨੇ (ਖਾਲਕ) ਦੁਨੀਆਂ ਸਾਜ ਦਿੱਤੀ 8. ਭੇਜਣ ਵਾਲਾ 9. ਜ਼ੁੰਮੇਵਾਰੀ ਕੰਮ (ਕਾਰ) ਸਿਰ ਉੱਪਰ 10. ਉਸ ਦਾ 11. ਬੀਜ ਵਿੱਚ ਬ੍ਰਿਛ ਹੋਣਾ ਇਕ ਤਰ੍ਹਾਂ ਨਾਲ ਪੁੱਠਾ ਖੇਲ ਹੈ 12. ਹੈ, (ਅਸ)

255.ਅ **/ਰਾਗੁ ਗਉੜੀ ਗੁਆਰੇਰੀ ॥ ਦੁਪਦੇ ॥**

ਗੁਰ ਕਾ ਸਬਦੁ ਸੁਹਾਵਾ ਸੁਣੀਐ॥ ਗੁਰ ਕੀ ਬਾਣੀ ਅੰਮ੍ਰਤੁ ਭਣੀਐ[1]॥੧॥
ਗੁਰੁ ਦਾ ਦਰਸਨ ਦੇਖ ਪਤੀਜੈ[2]॥ ਗੁਰੁ ਕ੍ਰਿਪਾ ਤੇ ਇਹ ਮਨੁ ਭੀਜੈ॥੧॥ ਰਹਾਉ॥
ਗੁਰੁ ਕਾ ਕਹਿਆ ਕਮਾਵੈ ਸੋਈ॥ ਕਹੁ ਦਰਬਾਰੀ ਮੁਕਤਾ ਸੋਈ॥੨॥੧॥੧੬॥

**ਗਉੜੀ ॥**

ਦੀਨ ਦਿਆਲ ਗੁਸਾਂਈ ਗਾਵਾਂ॥ ਆਠ ਜਾਮ ਤੁਮ ਸਉ ਲਿਵ ਲਾਵਾਂ॥੧॥
ਐਸੀ ਕ੍ਰਿਪਾ ਕਰਹੁ ਗੁਸਾਂਈ॥ ਦੀਨ ਦਿਆਲ ਸੰਤਨ ਸੁਖਿਦਾਈ॥੧॥ ਰਹਾਉ॥
ਤੁਧੁ ਬਿਨ ਅਉਰੁ ਠਉਰ ਜਿਨਿ ਕਾਈ[3]॥ ਜਨ ਦਰਬਾਰੀ ਤਉ ਸਰਨਾਈ॥੨॥੨॥੧੭॥

**ਗਉੜੀ ॥**

ਤੂ ਮੇਰਾ ਓਲਾ[4] ਮੈਂ ਧਰ ਤੇਰੀ॥ ਮੈ ਸਰਣਿ ਤੁਮਾਰੀ ਟੇਕੁ ਤੂ ਮੇਰੀ॥੧॥
ਤੇਰੀ ਆਸ ਭਰੋਸਾ ਸਾਚਾ ॥ ਤੁਧ ਬਿਨੁ ਅਉਰੁ ਸਭੋ ਕੁਛ ਕਾਚਾ ॥ ੧ ॥ ਰਹਾਉ ॥
ਜੋ ਤੂ ਦੇਹਿ ਸੋਈ ਸੁਖ ਪਾਵਉ ॥ ਦਰਬਾਰੀ ਕੀ ਪ੍ਰਭ ਆਸ ਪੂਰਾਵਉ[5]॥੨॥੩॥੧੮॥

**ਗਉੜੀ ॥**

ਗੁਰ ਕਾ ਦਰਸਨੁ ਮਹਾਂ ਪੁਨੀਤਾ॥ ਗ੍ਰਿਸਤਿ ਮਾਹੁ ਗੁਰੁ ਸਦਾ ਅਤੀਤਾ[6]॥੧॥
ਗ੍ਰਿਹ ਅਰੁ ਬਨੁ ਸਮਸਰ ਹੈ ਜਾਕੈ॥ ਲੋਹਾ ਕੰਚਨੁ ਇਕ ਸਮ ਤਾ ਕੈ॥੧॥ ਰਹਾਉ ॥
ਅੰਮ੍ਰਿਤ ਹੈ ਸਤਿਗੁਰੁ ਕੀ ਬਾਣੀ॥ ਦਰਬਾਰੀ ਮੁਕਤਿ ਹੋਹਿ ਜਪ ਪਰਾਣੀ॥੨॥੪॥੧੯॥

**ਗਉੜੀ ॥**

ਤੇਰਾ ਕੀਤਾ ਵਰਤੇ ਸਾਰੇ ॥ ਤੁਮ ਹੀ ਕਰਨ ਕਰਾਵਨਹਾਰੇ॥੧॥
ਤੁਧੁ ਬਿਨੁ ਦੂਜਾ ਹੋਆ ਨ ਹੋਈ॥ ਤੁਧ ਹੀ ਸਿਰਜੀ ਤੁਧ ਹੀ ਗੋਈ[7]॥੧॥ ਰਹਾਉ॥
ਤੂੰ ਹੈ ਕਾਰਣ ਕਾਰਜ ਕਰਤਾ॥ ਜਨੁ ਦਰਬਾਰੀ ਜਮੈ ਨ ਮਰਤਾ॥੨॥ ੫॥੨੦॥

**ਗਉੜੀ ॥**

ਗੋਬਿੰਦੁ ਗੁਣੀ ਨਿਧਾਨੁ ਗੁਪਾਲਾ॥ ਕਰਨਕਾਰਨ ਸਮਰਥ ਦਿਆਲਾ॥੧॥
ਹਰਿ ਹਰਿ ਹਰਿ ਹਰਿ ਹਰੀ ਮੁਕੰਦਾ॥ ਘਟਿ ਘਟਿ ਵਾਸੀ ਗੋਕਲਚੰਦਾ॥ ਰਹਾਉ॥
ਜਗੰ ਨਾਥ[8] ਜਗਦੀਸ ਬਿਸੰਭਰ ॥ ਦਰਬਾਰੀ ਕੋ ਪ੍ਰਭ ਪੀਤ ਪੀਤੰਬਰ[9]॥੨॥੬॥੨੧॥

**ਗਉੜੀ ॥**

ਸਾਕਤੁ ਸੰਗੁ ਤਿਆਗਹੁ ਭਾਈ॥ ਸਾਧ ਸੰਗਿ ਸਭਿ ਕੋ ਸੁਖਿਦਾਈ॥੧॥
256.ੳ ਸਾਧ ਸੰਗਿ ਬਹੁ ਪਵਿਤ ਪਵਿਤ੍ਰ॥ ਸਾਧ ਸੰਗ ਹੋਹੁ ਵੈਰੀ ਮਿ/ਤ੍ਰ[10]॥੧॥ ਰਹਾਉ॥
ਸਾਧ ਸੰਗ ਦੁਖ ਦੋਖ ਬਿਨਾਸੈ[11]॥ ਦਰਬਾਰੀ ਰਵ ਸੁਤ ਮਿਟੈ ਤ੍ਰਾਸੈ[12]॥੨॥੭॥੨੨॥

**ਗਉੜੀ ॥**

ਰਾਮ ਰਾਮ ਸਮ ਅਉਖਧ ਨਾਹੀ॥ ਜਾ ਕੈ ਨਾਮੁ ਵਸੈ ਮਨ ਮਾਹੀ॥੧॥
ਰਾਮ ਨਾਮੁ ਦੁਖ ਦੋਖ ਉਡਾਰੇ॥ ਆਧਿ ਬਿਆਧਿ ਉਪਾਧਿ[13] ਬਿਡਾਰੇ॥੧॥ ਰਹਾਉ॥
ਹਰਿ ਹਰਿ ਨਾਮ ਜਿਨਾ ਗਲਮਾਲਾ॥ ਦਰਬਾਰੀ ਸੋ ਜਨੁ ਸਦਾ ਸੁਖਾਲਾ॥੨॥੮॥੨੩॥

**ਗਉੜੀ ॥**

ਘਟਿ ਘਟਿ ਵਸਿ ਰਹਿਆ ਨਿਰੰਕਾਰਾ ॥ ਅੰਤਰਿ ਬਾਹਰਿ ਸਿਰਜਨਹਾਰਾ॥੧॥
ਆਪੇ ਆਦ ਅੰਤ ਮਧ ਸੋਈ ॥ ਜਿਸੁ ਬਿਨੁ ਦੂਸਰੁ ਅਉਰੁ ਨ ਹੋਈ॥੧॥ ਰਹਾਉ॥
ਜਿਉ ਕਰਿ ਸੂਤਿ ਪਰੋਏ ਮਣੀਏ[14]॥ ਜਨੁ ਦਰਬਾਰੀ ਮਾਲਾ ਭਣੀਏ॥੨॥੯॥੨੪॥

---

1. ਕਹੀਏ 2. ਵਿਸ਼ਵਾਸ਼ ਕਰੀਏ 3. ਕੋਈ (ਕਾਈ) ਥਾਂ (ਠਉਰ) ਨਹੀਂ (ਜਿਨਿ) 4. ਆਸਰਾ, ਓਟ 5. ਪੂਰੀ ਕਰੋ 6. ਅਤੀਤ, ਨਿਰਲੇਪ, ਤਿਆਗੀ 7. ਲੀਨ ਕੀਤੀ ਭਾਵ ਆਪਣੇ ਵਿੱਚ ਸਮਾ ਲਈ 8. ਜਗਤ ਦਾ ਨਾਥ ਅਥਵਾ ਸੁਆਮੀ 9. ਪੀਲੇ ਕਪੜੇ (ਅੰਬਰ) ਪਹਿਨਣ ਵਾਲਾ ਭਾਵ ਕ੍ਰਿਸ਼ਨ 10. ਵੈਰੀ ਵੀ ਮਿਤ੍ਰ ਬਣ ਜਾਂਦਾ ਹੈ 11. ਨਾਸ ਹੁੰਦੇ 12. ਡਰ 13. ਤੀਨੇ ਰੋਗ ਵੇਖੋ ਅੰਤਿਕਾ-॥ 14. ਮਣੀ ਅਥਵਾ ਰਤਨ

**ਗਉੜੀ ॥**

ਵਾਹਗੁਰੂ ਬੋਲਹ ਮੁਖ ਮਾਹੀ॥ ਏਸ ਸਮਾਨ ਅਉਰੁ ਤਪੁ ਨਾਹੀ॥੧॥
ਉਰ ਮਹਿ ਧਰ ਗੁਰ ਦਰਸ ਧਿਆਨੁ॥ ਗੁਰਬਾਣੀ ਪੜ੍ਹ ਸਮਝੁ ਗਿਆਨੁ॥੧॥ ਰਹਾਉ॥
ਗੁਰ ਕਉ ਬੂਝ[1] ਗਹਿ ਪਗੁ ਧਰੈ॥ ਦਰਬਾਰੀ ਦੁਤਰੁ ਸਹਜੇ ਭਰੈ॥੨॥੧੦ ॥੨੫॥

**ਗਉੜੀ ॥**

ਗੁਰ ਬਿਨੁ ਭਾਉ[2] ਭਗਤਿ ਜਿਨਿ ਪਾਵੈ॥ ਗੁਰ ਬਿਨੁ ਸੁਧੇ ਰਾਹਿ ਨ ਧਾਵੈ॥ ੧॥
ਗੁਰੁ ਬਿਨ ਗਿਆਨ ਨ ਸਮਝੇ ਭੇਰਾ॥ ਗੁਰੂ ਬਿਨ ਪ੍ਰਾਣੀ ਅੰਧਾ ਡੇਰਾ॥੧॥ ਰਹਾਉ॥
ਗੁਰੁ ਮਿਲਿ ਗਿਆਨ ਸਲਾਈ ਦੇਇ॥ ਦਰਬਾਰੀ ਭਏ ਸੁਜਾਖੇ ਸੇਇ॥੨॥੧੧॥੨੬॥

**ਗਉੜੀ ॥**

ਗੁਰ ਕੀ ਬਾਨੀ ਜਿਨਿ ਮਨਿ ਮਾਨੀ॥ ਜਮਕੰਕਰ ਕੀ ਲਗੈ ਨ ਕਾਨੀ[3]॥੧॥
ਜਿਨਿ ਮਨ ਲੀਨਾ ਗੁਰੁ ਕਾ ਓਲਾ[4]॥ ਤਿਸ ਕਉ ਲਗੈ ਨ ਕੋਡੀ ਝੋਲਾ[5]॥੧॥ ਰਹਾਉ॥
ਨਿਹਚੇ ਸਉ ਗੁਰਦਰਸਨੁ ਵੇਖਾ॥ ਦਰਬਾਰੀ ਧਰਮ ਪੂਛੈ ਲੇਖਾ॥੨॥੧੨॥੨੭॥

**ਗਉੜੀ ਚੇਤੀ ॥**

ਤੂੰ ਹੈ ਮਾਤਾ ਪਿਤਾ ਪ੍ਰਭ ਤੂੰ ਹੈ ਆਪਿ ਉਪਾਇ ਪ੍ਰਤਪਾਲੇ॥ ਕੋਈ ਜੀਓ ਨ ਖਾਲੀ ਪ੍ਰਭ ਤੇ ਖਿਨੁ ਖਿਨੁ ਸਾਰ ਸਮਾਲੇ॥੧॥
ਮੇਰੇ ਸਾਹਿਬਾ ਤੇਰੇ ਗੁਨ ਗਨੇ ਨ ਜਾਹੀ॥ ਸਭਿ ਅਉਗਨਿ ਖਤੇ[6] ਅਸਾਹੀ[7] ॥ ੧ ॥ ਰਹਾਉ ॥
256.ਅ ਛਾਜਨ ਭੋਜਨ ਸੁਤ/ਬਿਤ ਦੀਏ ਸਾਗ ਗਿਰਾਸ ਸੁਖਾਲੇ॥ ਚੇਤ ਅਚੇਤ ਸਦਾ ਤਿਸੁ ਪ੍ਰਭ ਕਉ ਅਹਿਨਿਸਿ ਰਾਖੁ ਹਿਆਲੇ[8]॥੨॥
ਮਾਨਸ ਦੇਹਿ ਦਈ ਜਿਸੁ ਕਰਤੇ ਭੀਤਰ ਸੁਰਤਿ ਸੰਜੋਈ॥ ਜਿਸ ਕਾ ਕੀਆ ਕੋਇ ਨ ਮੇਟੈ ਅਹਿਨਿਸ ਸਿਮਰਹੁ ਸੋਈ॥੩॥
ਛਾਡਿ ਸਿਆਣਪ ਪਉ ਸਰਣਾਈ ਭਉਜਲੁ ਉਤਰਹਿ ਪਾਰੇ॥ ਦਰਬਾਰੀ ਰਾਮ ਨਾਮੁ ਮੁਖਿ ਲੇਤਹਿ ਪਾਪੀ ਅਨਿਕ ਉਧਾਰ॥੪॥੧॥ ੨੮॥

**ਗਉੜੀ ਬੈਰਾਗੁਣਿ ॥**

ਵਡੇ ਭਾਗ ਸਤਿਗੁਰੁ ਮਿਲੈ ਦੇ ਰਾਹੁ ਦਿਖਾਇ॥ ਸਚੇ ਮਾਰਗ ਲਾਇ ਕੈ ਦੇ ਪ੍ਰਭੂ ਮਿਲਾਇ॥੧॥
ਹਉ ਬਲਿਹਾਰੀ ਸਤਿਗੁਰਾ ਸਦਾ ਸਦਾ ਬਲਿ ਜਾਉ ਜੀ॥੧॥ ਰਹਾਉ॥
ਸਤਿਗੁਰੁ ਕੀ ਸਰਨੀ ਪਰਉ ਸੇਵਉ ਸ੍ਰੀ ਗੁਰਦੇਉ॥ ਮਨੁ ਤਨੁ ਅਰਪਉਂ ਆਗੇ ਧਰਉਂ ਸੀਸ ਸਮੇਤਿ ਸਭਿ ਦੇਉ॥੨॥
ਪਾਵ ਮਲੋਵਉ[9] ਪ੍ਰੀਤ ਸਉ ਪਖਾ ਫੇਰਉ ਨੀਤਿ॥ ਅਵਲੋਕਨ[10] ਦੇਇ ਚਉਕਾ ਕਰਉਂ ਮਿਟੈ ਭ੍ਰਮ ਕੀ ਭੀਤਿ॥੩॥
ਭਗਤਿ ਮਿਲੈ ਭਉ ਖੰਡੀਐ ਨਿਰਭਉ ਪਦਵੀ ਜਾਇ॥ ਦਰਬਾਰੀ ਗੁਰਪ੍ਰਸਾਦਿ ਤੇ ਹਰਿ ਹਰਿ ਸਦਾ ਧਿਆਇ॥੪॥੧॥੨੯॥

**ਗਉੜੀ ਦੀਪਕੀ ॥**

ਜੈ ਘਟਿ ਨਾਮੁ ਨਿਵਾਸੁ ਹੈ ਤਿਤੁ ਘਟਿ ਗਿਆਨੁ ਉਜੀਆਰੋ॥ ਜਹਾਂ ਨ ਨਾਮੁ ਨਿਵਾਸੁ ਹੈ ਤਹਾਂ ਅੰਧ ਗੁਬਾਰੋ॥੧॥
ਤੁਮ ਸਿਮਰਹੁ ਰੇ ਮਨ ਪਾਰਬ੍ਰਹਮੁ॥ ਜਿਤੁ ਸਿਮਰੇ ਸਰਬ ਸੁਖ ਹੋਈ॥੧॥ ਰਹਾਉ॥
ਜਿਨ ਤੂ ਸਾਜ ਸਵਾਰਿਆ ਦੇ ਮਾਨਸਿ ਦੇਹਿ॥ ਤਿਸੁ ਤਜੁ ਅਉਰੁ ਅਰਾਧਣਾ ਮਤਿਮੰਦੀ ਏਹਿ॥੨॥
ਜੀਵਾਲੈ ਜਿਸ ਦੇ ਜੀਵੀਐ ਮਾਰੇ ਮਰਿ ਜਾਈਐ॥ ਤਿਸ ਤਜ ਕੈ ਮਨ ਮੂਰਖਾ ਹ ਰੁ ਕਉਣੁ ਧਿਆਈਐ॥੩॥
ਆਠ ਪਹਰਿ ਹਰਿ ਹਰਿ ਕਰਹੁ ਨ ਬਿਲਮੁ ਲਗਾਵਹੁ ॥ ਦਰਬਾਰੀ ਸਿਮਰਨਿ ਰਾਮ ਕੇ ਅਮਰਾਪਦੁ ਪਾਵਹੁ॥੪॥੧॥੩੦॥

**ਗਉੜੀ ਦੀਪਕੀ॥**

ਸੇਵਾ ਕੀਜੈ ਸਾਧ ਕੀ ਸਾ ਸਫਲੀ ਘਾਲੁ॥ ਸਾਧ ਸੇਵਾ ਤਾ ਕਉ ਮਿਲੈ ਹੋਇ ਆਪਿ ਦਿਆਲ॥੧॥
257.ੳ ਸਾਧੂ ਸਰਨੀ ਪਉ ਮਨਾ/ ਤੁਧ ਜੋਹੇ ਨ ਜਮਕਾਲੁ॥੧॥ ਰਹਾਉ॥
ਸਾਧ ਸੇਵਾ ਜਿਨ ਜਨ ਕਰੀ ਸੇ ਉਤਰੇ ਪਾਰਿ ॥ ਸਾਧ ਸੰਗਿ ਸਭ ਕੁਲ ਤਰਹਿ ਸਾਚੀ ਉਰਧਾਰਿ॥੨॥
ਸਾਧੂ ਕੀ ਮਨ ਓਟ ਗਹੁ ਚ ਟ ਲਗੈ ਨ ਕਾਈ॥ ਲੇਖਾ ਛੂਟੈ ਧਰਮ ਕਾ ਬਾਕੀ ਰਿਜਮ[11] ਨੌਰਾਈ॥
ਸਾਧ ਸਲਾਹਨਿ ਸੇ ਸੁਖੀ ਨਿੰਦਕ ਦੁਖ ਭਰਿਆ॥ ਦਰਬਾਰੀ ਸਰਨੀ ਸਾਧ ਕੀ ਬਿਖ ਭਉਜਲ ਤਰਿਆ॥ ੪॥ ੨॥ ੩੧॥

---

1. ਪੁੱਛ ਕੇ 2. ਪਿਆਰ 3. ਤੀਰ ਭਾਵ ਮੌਤ 4. ਓਟ 5. ਝੋਲੇ ਦੀ ਬਿਮਾਰੀ, ਜਿਸ ਵਿੱਚ ਹੱਥ ਪੈਰ ਹਿਲਦੇ ਰਹਿੰਦੇ ਹਨ 6. ਖਾਮੀਆਂ, ਨੁਕਸ, ਅਉਗੁਣ 7. ਸਾਡੇ ਵਿੱਚ 8. ਹਿਰਦੇ ਵਿੱਚ 9. ਚਰਨ ਧੋਵੇ 10. ਪਿਆਰ ਦੀ ਨਿਗ੍ਹਾ ਨਾਲ 11. ਥੋੜੀ ਜਿਹੀ ਝਾਕੀ

**ਗਉੜੀ ਦੀਪਕੀ।**

ਨਾਰ ਸੀਗਾਰ ਸਵਾਰਿਆ ਮਨ ਗਹਿਲਾ[1] ਰੇ ਹੋਵਤਿ ਦੀਵ ਸਮਾਨ[2]॥
ਪਤੰਗੁ ਪਰਾਣੀ ਪੈ ਪਚੇ[3] ਮਨ ਗਹਿਲਾ ਰੇ ਗਿਆਨਹੀਨ ਅਗਿਆਨ॥੧॥
ਲਹਿਉ ਨ ਮਰਮੁ ਹਿੰਝਾਰਿ[4] ਸਮਝਿ ਮਨ ਗਹਿਲਾ ਰੇ॥
ਜਨਮੁ ਗੈਓ ਬਰਬਾਦਿ ਨਾਮ ਬਿਨੁ ਅਹਿਲਾ ਰੇ॥੧॥ ਰਹਾਉ॥
ਕਮਲ ਬਾਸਨਾ ਭਉਰ ਸੂੰਘ ਮਨ ਗਹਿਲਾ ਰੇ ਅਨਦਿਨੁ ਨਾਹਿ ਅਘਾਇ॥
ਲੋਭ ਨਾਸ ਕਾ ਪਚ ਗੈਆ[5] ਮਨ ਗਹਿਲਾ ਰੇ ਤਿਉ ਤੁਮ ਸੰਗਿ ਬਿਹਾਇ॥੨॥
ਕੁੰਡੀ ਫਾਥੀ ਮਾਛੁਲੀ ਮਨ ਗਹਿਲਾ ਰੇ ਰਸਨਾ ਕੇਰੇ ਸਾਦ॥
ਤਿਸੁ ਦੀ ਨਿਆਂਈ ਮਤੁ ਮਰਹਿ ਮਨ ਗਹਿਲਾ ਰੇ ਰਾਮੁ ਨਾਮੁ ਰਖੁ ਯਾਦਿ॥੩॥
ਜਿਉ ਮੱਖੀ ਮਧੁ ਸੰਚਿਆ[6] ਮਨ ਗਹਿਲਾ ਰੇ ਰਾਖਤਿ ਪਰਾਨ ਸਮਾਨ॥
ਲੇਵਨਹਾਰਾ ਲੇ ਗਇਓ ਮਨ ਗਹਿਲਾ ਰੇ ਤਿਉ ਅਪਨੀ ਗਤਿ ਜਾਨੁ॥੪॥
ਸਰਵਨ ਸਬਦ ਕੁਰੰਕ[7] ਸੁਣਿ ਮਨ ਗਹਲਾ ਰੇ ਅਰਪੇ ਅਪਨੇ ਪ੍ਰਾਨ॥
ਜੀਉਂਦੇ ਤਿਸ ਕਿਉ ਨਹੀਂ ਮਨ ਗਹਿ ਲਾਗੇ ਤਿਉ ਪਹਿ ਪਚਹਿ ਅਜਾਨ॥੫॥
ਏਹਿ ਅਉਸਰਿ ਹਾਥਿ ਨ ਆਵਈ ਮਨ ਗਹਲਾ ਰੇ ਲਾਗਾ ਆਇ ਅਭੀਚੁ[8]॥
ਦਰਬਾਰੀ ਹਰਿ ਜਸੁ ਗਾਇ ਲੈ ਮਨ ਗਹਿਲਾ ਰੇ ਸਿਰ ਪਰ ਲਵੱਦੀ ਮੀਚੁ[9]॥੬॥੩॥੩੨॥

**ਗਉੜੀ ਪੂਰਬੀ ॥**

ਕਰਉ ਜੋਦਰੀ ਆ ਸੁਣਹੁ ਪ੍ਰਭ ਮੇਰੇ ਮੈ ਮੂਰਖ ਸਰਨਿ ਤੁਮਾਰੀ॥
ਹਮ ਤੇ ਬਿਗਰੀ ਤੁਮਹਿ ਸਵਾਰਹੁ ਜਿਉ ਕੋਲੀ ਕੰਨਿਆ[10] ਤਾਰੀ॥੧॥
ਤੂ ਪਤਿਤ ਉਧਾਰਨ ਪ੍ਰਭੁ ਬਨਿਵਾਰੀ॥ ਬੇਸੁਮਾਰੁ ਬਿਅੰਤੁ ਬਿਧਾਤਾ ਮੈ ਅਨਿਕ ਬਾਰ ਬਲਿਹਾਰੀ॥੧॥ ਰਹਾਉ॥
257.ਅ ਮੈ ਪਾਪੀ ਨਿਰਗੁਨ ਅਤਿ ਭਾਰਾ ॥ /ਤੁਮ ਪਤਿਤ ਪਵਿਤਰੁ ਸੁਣਿਆ ॥
ਗਜ ਗਨਕਾ ਅਜਾਮਲੁ ਉਧਰੇ ਅਉਰੁ ਨ ਜਾਹੀ ਗਣਿਆ॥੨॥
ਧ੍ਰੰਗੀਕ ਸਾਂਗੀ ਜਿਉ ਰਾਖਿਓ ਤਿਉ ਕੀਜੈ ਖਸਮਾਨਾ॥ ਤੂੰ ਦੀਨ ਦਿਆਲ ਸੁਣੀਦਾ ਆਹਾ ਕਹੰਦੇ ਬੇਦ ਪੁਰਾਨਾ ॥ ੩ ॥
ਪੂਦਨਾ ਕਪਟਨੁ[11] ਕੀ ਗਤਿ ਕੀਨੀ ਤਿਉ ਗਤਿ ਕਰਹੁ ਹਮਾਰੀ॥
ਨਾਨਕ ਪੰਥੀ ਜਨੁ ਦਰਬਾਰੀ ਆਇਓ ਸਰਨਿ ਤੁਮਾਰੀ॥ ੪॥ ੪॥ ੩੩॥

**ਗਉੜੀ ਪੂਰਬੀ।**

ਤੂ ਕਰਨਹਾਰੁ ਕਰਿ ਵੇਖਹਿ ਕੁਦਰਤਿ ਆਪੇ ਅਪਨੀ ਧਾਰੀ॥ ਆਪਿ ਉਪਾਇ ਖਪਾਵਹਿ ਖਿਨ ਮਹਿ ਅਚਰਜੁ ਖੇਲ ਤੁਮਾਰੀ॥੧॥
ਤੂੰ ਪਰੇ ਤੇ ਪਰੇ ਪਰੇ ਪਰੇਰਾ ਕੋ ਪਰਲਾ ਪਾਰੁ ਨ ਪਾਵੈ॥ ਸਿਵ ਸਨਕਾਦਿਕ ਇੰਦ੍ਰ ਸਣੁ ਬ੍ਰਹਮਾ ਸੇਖ ਨਾਗੁ ਗੁਨ ਗਾਵੈ॥ ਰਹਾਉ॥
ਖਿਨ ਮਹਿ ਥਾਪ ਉਥਾਪਹਿ ਆਪੇ ਅਉਰੁ ਨ ਦੂਜਾ ਕੋਈ॥ ਆਪੇ ਮਾਰਹਿ ਆਪੇ ਬਖਸਹਿ ਤੂੰ ਆਪੇ ਸਾਚਾ ਸੋਈ ॥ ੨ ॥
ਆਦਿ ਅੰਤੁ ਕੁਛੁ ਮਧੁ ਨ ਤੁਮਰਾ ਕੀਤਾ ਕਹਾਂ ਪਛਾਣੈ॥ ਹਰਨ ਭਰਨ[12] ਜਿਸੁ ਫੇਰ ਨੇਤ੍ਰ ਕਾ ਕਉਣ ਕੀਮਤਿ ਤਿਸੁ ਜਾਣੈ॥ ੩॥
ਕਰਿ ਕਰਿ ਵੇਖੈ ਕੀਤਾ ਆਪਣਾ ਵਿਗਸੇ ਵੇਖਿ ਮੁਰਾਰੀ॥ ਨਾਨਕ ਪੰਥੀ ਜਨੁ ਦਰਬਾਰੀ ਕੁਦਰਤਿ ਥ ਬਲਿਹਾਰੀ॥੪॥੫॥੩੪॥

**ਗਉੜੀ ਦੁਪਦੇ ॥**

ਤੂ ਮੇਰਾ ਤਕੀਆ[13] ਤੂ ਮੇਰਾ ਤਾਣੁ॥ ਮੋਹਿ ਨਿਮਾਣੇ ਪ੍ਰਭ ਤੇਰਾ ਮਾਣੁ॥੧॥
ਤੁਧੁ ਬਿਨੁ ਮੇਰਾ ਅਉਰੁ ਨ ਕੋਈ ॥ ਮਾਣੁ ਤਾਣੁ ਸਭੁ ਤੇਰੇ ਉਪਰਿ ਜੋ ਤੂ ਕਰਹਿ ਸੁ ਹੋਈ॥੧॥ ਰਹਾਉ॥
ਤੂੰ ਮੇਰੀ ਓਟ ਭਰ ਸਾ ਤੇਰਾ ਤੂੰ ਪ੍ਰਭ ਓਲਾ[14] ਮੇਰਾ ॥ ਨਾਨਕ ਪੰਥੀ ਜਨ ਦਰਬਾਰੀ ਆਦਿ ਅੰਤੁ ਮਧੁ ਤੇਰਾ॥ ੨॥ ੬॥ ੩੫॥

---

1. ਮੂਰਖ, ਬੇ-ਵਕੂਫ 2. ਦੀਵੇ ਤਰ੍ਹਾਂ 3. ਮਨੁੱਖ ਪਤੰਗੇ ਵਾਂਗ ਮੱਚ ਜਾਂਦਾ 4. ਭੇਦ, (ਮਰਮੁ) ਨੂੰ ਵੇਖ 5. ਮਰ ਗਿਆ 6. ਇਕੱਠਾ ਕੀਤਾ 7. ਹਿਰਨ, ਮਿਰਗ 8. ਇਕ ਨੱਛਤ੍ਰ, ਜਿਸ ਵਿੱਚ ਮੰਨਿਆ ਜਾਂਦਾ ਹੈ ਕਿ ਜੇ ਮਨੁੱਖ ਸਾਹਮਣੇ ਹੋ ਕੇ ਲੜਾਈ ਕਰੇ ਤਾਂ ਜਿੱਤ ਪ੍ਰਾਪਤ ਕਰਦਾ ਹੈ 9. ਮੌਤ, (ਸਿਰ ਤੇ ਮੰਡਲਾ ਰਹੀ ਹੈ) 10. ਇਸ ਸ਼ਬਦ ਆਏ ਭਗਤਾਂ ਦੇ ਜੀਵਨ ਵੇਖੋ ਅੰਤਿਕਾ-1 11. ਕਪਟ ਵਾਲੀ 12. ਜੀਵਨ ਦੇਣਾ ਤੇ ਖੋਹ ਲੈਣਾ 13. ਆਸਰਾ 14. ਓਟ

**ਗਉੜੀ ॥**

ਗੋਬਿੰਦ ਗੋਬਿੰਦ ਗਾਉ ਗਵਾਰਾ॥ ਗੋਬਿੰਦ ਗਾਇ ਉਤਰੇ ਬਹੁ ਪਾਰਾ॥੧॥
ਰਾਮ ਜਪਤ ਰਸਨਾ ਸੁਭ ਪਾਵਨ॥ ਮਨਿ ਹਰਿਆ ਹਰਿ ਕੇ ਗੁਨ ਗਾਵਨ॥੧॥ ਰਹਾਉ॥
ਆਠਿ ਪਹਰਿ ਨਿਸ ਬਾਸੁਰ[1] ਗਾਵਹੁ॥ ਤਉ ਦਰਬਾਰੀ ਪਤ ਸਉ[2] ਜਾਵਹੁ॥੨॥੭॥੩੬॥

**ਗਉੜੀ ਮਾਲਵਾ॥**

258.ੳ ਬੇਪਰਵਾਹ ਬਿ/ਧਾਤਾ ਸਾਹਿਬੁ ਸਭਨਾ ਸਾਂਝਾ ਸਾਈ॥ ਅਉਰੁ ਜੁਗਤ ਨ ਬਨੈ ਤਰਨ ਕੀ ਤਰੀਐ ਪ੍ਰਭ ਕੀ ਨਾਂਈ॥੧॥
ਭਜੁ ਮਨੁ ਰਾਮ ਗੁਸਾਂਈ॥ ਚੰਦ ਚਕੋਰ[3] ਬੂਦ ਚਾਤ੍ਰਿਕ[4] ਜਿਉ ਅਰੁ ਜਲ ਮੀਨ ਨਿਆਂਈ॥੧॥ ਰਹਾਉ॥
ਸਾਸਿ ਗਿਰਾਸਿ ਧਿਆਵਹੁ ਹਰਿ ਹਰਿ ਇਕੁ ਪਲੁ ਨਾਹਿ ਬਿਸਾਰਹੁ॥
ਮੁਖਿ ਮਹਿ ਹਰਿ ਹਰਿ ਹਾਰ ਪਰ ਵਹੁ ਹਰਿ ਹਰਿ ਹਰਿ ਉਰਧਾਰਹੁ॥੨॥
ਕਰਤਾ ਕਾਦਰੁ ਕਰਨੈਹਾਰਾ ਕਰਿ ਕਰਿ ਵੇਖੈ ਸੋਈ॥ ਸਮਝ ਦੇਖੁ ਮਨ ਅਪਨੈ ਭੀਤਰ ਤਿਸੁ ਬਿਨੁ ਅਉਰੁ ਨ ਕੋਈ॥੩॥
ਹੋਣਹਾਰ ਹੈ ਜਿਸ ਕੀ ਕੀਤੀ ਤਿਸੁ ਨੂੰ ਸਦਾ ਸਲਾਹੇ॥ ਨਾਨਕ ਪੰਥੀ ਭਣੇ ਦਰਬਾਰੀ ਜਮ ਕਾ ਫਾਹਾ ਲਾਹੇ॥ ੪॥੧॥੩੭॥

**ਗਉੜੀ ਮਾਲੜਾ ॥**

ਪ੍ਰਭ ਜੀ ਦਰਸਨੁ ਦੀਜੈ॥ ਮੁਹ ਅਪਨਾ ਕਰ ਲੀਜੈ॥੧॥ ਰਹਾਉ॥
ਤੁਝ ਬਿਨੁ ਮੇਰਾ ਅਉਰੁ ਨ ਕੋਈ॥ ਕਿਸ ਪਹਿ ਜਾਇ ਪੁਕਾਰੋ॥
ਤੇਰਾ ਪਰਣਾ[5] ਲੀਤਾ ਪ੍ਰਭ ਜੀ ਤਨੁ ਮਨੁ ਤੁਝ ਤੇ ਵਾਰ॥੧॥
ਤੂਹੈ ਦਾਨਾ[6] ਤੂਹੈ ਬੀਨਾ[7] ਤੂਹੈ ਗਹਿਰ ਗੰਭੀਰਾ॥
ਤੇਰਾ ਕੀਤਾ ਸਭ ਕੁਛ ਵਰਤੈ ਹਰਿ ਪ੍ਰਭ ਗੁਣੀ[8] ਗਹੀਰਾ॥੨॥
ਲਖ ਚਉਰਾਸੀਹ ਜੀਅ ਅਜੋਨ ਜੋ ਅਪਨੇ ਵਸਿ ਗਤਿ ਰਾਖੀ॥
ਐਸੀ ਬੂਝਿ ਭਈ ਮਨ ਭੀਤਰਿ ਸੁਣ ਸਤਿਗੁਰ ਕੀ ਸਾਖੀ॥੩॥
ਵਾਹੁ ਵਾਹੁ ਪਰਮੇਸੁਰੁ ਮਾਧੋ ਮੈਂ ਤੇਰੀ ਸਰਣਾਈ॥
ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਪਨਹ[9] ਗੁਸਾਂਈ॥੪॥੨॥੩੮॥

**ਗਉੜੀ ਮਾਝ॥ ਪੰਚਪਦਾ॥**

ਕਉਤਕ ਮੇਰੇ ਗੋਪਾਲਾ ਕਉਤਕ ਮੇਰੇ ਕਾਨਈਆ ਤੇਰੇ ਕਉਤਕ ਅਪਰ ਅਪਾਰਾ ਜੀ॥
ਭਗਤਿ ਤੇਰੇ ਗੁਣ ਗਾਵਦੇ ਮੇਰੇ ਗੋਪਾਲਾ ਤੂ ਭਗਤਾ ਦਾ ਪਿਆਰਾ ਜੀ॥
ਲਖ ਚੋਰਾਸੀ ਮੇਦਨੀ ਮੇਰੇ ਗੋਪਾਲਾ ਤੂੰ ਸਭਨਾ ਦੇ ਆਧਾਰਾ ਜੀ॥
ਤੂੰ ਆਪੇ ਆਪਿ ਵਰਤਦਾ ਮੇਰੇ ਗੋਪਾਲਾ ਤੂੰ ਆਪੇ ਸਿਰਜਨਹਾਰਾ ਜੀ॥੧॥
ਅਚਰਜੁ ਮੇਰੇ ਠਾਕੁਰਾ ਅਚਰਜੁ ਮੇਰੇ ਸੁਆਮੀਆ ਅਚਰਜੁ ਕੁਦਰਤਿ ਤੇਰੀ ਜੀਉ॥
258.ਅ ਪਲ ਮਹਿ ਸਾਜ ਸਵਾਰਦਾ ਮੇਰੇ ਸਾਹਿਬਾ ਪਲ ਮਹਿ ਢਾਹਿ/ਢੇਰੀ ਜੀਓ॥
ਤੂੰ ਕਰਨਕਾਰਨ ਸਮਰੱਥੁ ਹੈ ਮੇਰੇ ਸਾਹਿਬਾ ਇਕਿ ਸੁਣਹੁ ਬਿਨੰਤੀ ਮੇਰੀ ਜੀਉ॥
ਜਨੁ ਦਰਬਾਰੀ ਕੀ ਜੋਦੜੀ ਮੇਰੇ ਸਾਹਿਬਾ ਕਾਟਹੁ ਮੇਰੀ ਬੇਰੀ[10] ਜੀਉ॥੨॥
ਸਰਨੀ ਮੇਰਾ ਰਾਮ ਰਾਇ ਸਰਨੀ ਮੇਰੇ ਕਰਨਹਾਰ ਮੈਂ ਆਇਆ ਸਰਨਿ ਤੁਮਾਰੀ ਜੀਉ॥
ਤੁਧੁ ਬਿਨੁ ਮੇਰਾ ਕੋ ਨਹੀਂ ਮੇਰੇ ਰਾਮ ਰਾਇ ਰਾਖਹੁ ਪੈਜ ਹਮਾਰੀ ਜੀਉ ॥
ਕਰਨੀ ਮੇਰੀ ਬਖਸਿ ਲੈ ਰਾਮ ਰਾਇ ਜਿਉ ਅਜਮਲੁ ਗਨਕਾ ਤਾਰੀ ਜੀਉ ॥
ਦਰਬਾਰੀ ਕੀ ਪਤਿ ਰਾਖਿ ਲੇਹੁ ਮੇਰੇ ਰਾਮ ਰਾਇ ਜਿਉ ਕੋਲੀ ਪੈਜ ਸਵਾਰੀ ਜੀਉ ॥ ੩॥
ਤੂ ਪਤਿਤ ਪਵਿਤਰ ਮੇਰੇ ਪਾਰਬ੍ਰਹਮ ਭਗਤ ਵਛਲ ਹਰਿ ਰਾਇਆ ਜੀਉ ॥

---

1. ਦਿਨ (ਬਾਸੁਰ) ਅਤੇ ਰਾਤ (ਨਿਸ) 2. ਇੱਜ਼ਤ ਨਾਲ 3. ਚਕੋਰ ਇਕ ਪੰਛੀ ਜੋ ਚੰਦ ਵੱਲ ਟਿਕਟਿਕੀ ਲਾ ਕੇ ਵੇਖਦਾ ਰਹਿੰਦਾ ਹੈ 4. ਪਪੀਹਾ ਸਵਾਂਤੀ ਬੂੰਦ ਨਾਲ ਤ੍ਰਿਪਤ ਹੁੰਦਾ ਹੈ 5. ਆਸਰਾ, ਓਟ 6. ਗਿਆਨਵਾਨ ਅਥਵਾ ਜਾਣਨਹਾਰਾ 7. ਵੇਖਣ ਵਾਲਾ 8. ਗੁਣਾ ਦਾ ਸਾਗਰ 9. ਸਰਮ 10. ਬੇੜੀ (ਜਮਾਂ ਦੀ)

ਜਿਉ ਜਾਣਹੁ ਤਿਉ ਰਾਖ ਲੇਹੁ ਮੇਰੇ ਪਾਰਬ੍ਰਹਮ ਮੈ ਸਰਨਿ ਤੁਹਾਰੀ ਆਇਆ ਜੀਉ ॥
ਲਾਜ ਬਿਰਦ ਕੀ ਰਾਖ ਲੈ ਮੇਰੇ ਪਾਰਬ੍ਰਹਮ ਮੈ ਕੋਲੀ ਜਿਉ ਭੇਖੁ ਬਣਾਇਆ ਜੀਉ॥
ਤੂ ਬਖਸੰਦੁ ਖਾਵੰਦੁ[1] ਮੁਝ ਮੇਰੇ ਪਾਰਬ੍ਰਹਮ ਦਰਬਾਰੀ ਜਨੁ ਸਰਣਾਇਆ ਜੀਉ ॥੪॥
ਅਨਰ ਵਚਨੀ[2] ਮੇਰੇ ਕ੍ਰਿਪਾਲਾ ਅਨਰ ਵਚਨੀ ਮੇਰੇ ਰਾਮਯਾ ਅਨਰ ਵਚਨੀ ਤੇਰੀ ਮਾਇਆ ਜੀਉ ॥
ਕੋਈ ਜੀਉ ਨ ਉਬਰੇ ਮੇਰੇ ਰਾਮਯਾ ਸਭ ਊਪਰਿ ਮਾਯਾ ਛਾਇਆ ਜੀਉ॥
ਸੇਈ ਭਗਤਿ ਭਏ ਹੈ ਤੇਰੇ ਮੇਰੇ ਰਾਮਯਾ ਜੋ ਤੈ ਆਪਿ ਬਚਾਇਆ ਜੀਉ॥
ਨਾਨਕ ਪੰਥੀ ਭਣੇ ਦਰਬਾਰੀ ਮੇਰੇ ਰਾਮਯਾ ਤੈ ਆਪੇ ਖੇਲ ਬਣਾਇਆ ਜੀਉ॥੫॥੧॥੩੯॥

**ਗਉੜੀ ਗੁਆਰੇਰੀ। ਚਉਪਦੇ।।**

ਰਾਮੁ ਜਪਹੁ ਮਨ ਹੋਇ ਇਕਾਗਰ॥ ਪਾਰਿ ਉਤਰੇ ਤੁਧੁ ਭਵਸਾਗਰ॥੧॥
ਦੀਨ ਬੰਧਵ[3] ਪ੍ਰਭ ਪਤਿਤ ਉਧਾਰੀ॥ ਬਿਖਿਆ ਭਉਜਲੁ ਪਾਰਿ ਉਤਾਰੀ ॥੧॥ ਰਹਾਉ॥
ਜਿਨ ਜਨ ਲੀਆ ਨਾਮੁ ਤੁਮਾਰਾ॥ ਸੇ ਸੁਨਿਆ ਤੁਮ ਪਾਰਿ ਉਤਾਰਾ॥ ੨॥
ਬਾਲਮੀਕੁ ਬਾਲੂ ਗਜੁ ਗਨਕਾ[4]॥ ਸੇ ਉਧਰੇ ਪਾਪ ਕੀਨੇ ਅਨਿਕਾ॥੩॥
ਪਤਿਤਾਂ ਤੇ ਪਤਿਤ ਨੀਚੁ ਦਰਬਾਰੀ॥ ਆਇ ਪਰਿਆ ਅਬ ਸਰਨਿ ਤੁਮਾਰੀ॥੪॥੧॥੪੦॥

259.ੳ **ਗਉੜੀ ਗੁਆਰੇਰੀ।**

ਨਾਮੁ ਜਪਹੁ ਤੁਮ ਲਾਇ ਪ੍ਰੀਤਾ॥ ਧ੍ਰੂ ਪ੍ਰ/ਹਿਲਾਦ ਜੋ ਸਿਮਰਨੁ ਕੀਤਾ॥ ੧॥
ਪਾਰਬ੍ਰਹਮੁ ਪਰਮੇਸੁਰੁ ਮਾਧੋ॥ ਆਠ ਪਹਰਿ ਹਰੀ ਆਰਾਧੋ॥੧॥ ਰਹਾਉ ॥
ਜੋ ਹਰਿ ਸਿਮਰਿਆ ਜਨਕ ਬਿਦੇਹੀ॥ ਤਿਸੁ ਪ੍ਰਭ ਕਾ ਮਨ ਭਜਨੁ ਕਰੇਹੀ॥ ੨॥
ਜੋ ਹਰਿ ਸਿਮਰਿ ਉਧਰੇ ਸੁਖਿਦੇਵਾ[5]॥ ਸੋ ਹਰਿ ਸਿਮਰਹੁ ਅਲਖ ਅਭੇਵਾ॥ ੩॥
ਜਨ ਨਾਨਕ ਦਾਸੁ ਜਾਚਕੁ ਦਰਬਾਰੀ॥ ਨਾਮੁ ਦਾਨੁ ਦੇਹਿ ਪ੍ਰਭ ਬਨਿਵਾਰੀ॥ ੪॥ ੨॥ ੪੧॥

**ਗਉੜੀ ਗੁਆਰੇਰੀ।**

ਨਾਮੁ ਜਪਹੁ ਤੁਮ ਨਾਮੁ ਧਿਆਵਹੁ॥ ਅਹਿਨਿਸਿ ਹਰਿ ਪ੍ਰਭ ਕੇ ਗੁਣ ਗਾਵਹੁ॥ ੧॥
ਕਰਨਿਕਾਰਨਿ ਸਮਰਥੁ ਸੁਆਮੀ॥ ਸਭ ਘਟਿ ਘਟਿ ਕੇ ਅੰਤਰਿਜਾਮੀ॥ ੧॥ ਰਹਾਉ ॥
ਜਪੁ ਜਪੁ ਤਿਸੁ ਜਸੁ ਉਧਰੇ ਕੋਟਾ[6]॥ ਤੂ ਭੀ ਸਿਮਰੁ ਮਨ ਉਤਰੇ ਖੋਟਾ॥ ੨॥
ਪਤਿਤ ਪੁਨੀਤਿ ਭਏ ਗੁਨ ਗਾਵਤ॥ ਸਿਮਰੁ ਮਨਾ ਕਸਮਲਿ[7] ਜਾਵਤ॥ ੩॥
ਜਨ ਨਾਨਕ ਦਾਸੁ ਨੀਚੁ ਦਰਬਾਰੀ॥ ਪਤਿਤ ਉਧਾਰਨਿ ਸਰਨਿ ਤੁਮਾਰੀ॥ ੪॥ ੩॥ ੪੨॥

**ਗਉੜੀ ਗੁਆਰੇਰੀ।**

ਨਾਮੁ ਜਪਹੁ ਮਨੁ ਹੋਹਿ ਪੁਨੀਤਾ[8]॥ ਮਾਨੋ ਅਠਿਸਠਿ ਮੱਜਨੁ[9] ਕੀਤਾ॥ ੧॥
ਰਾਮੁ ਰਾਮੁ ਹਰਿ ਹਰਿ ਹਰਿ ਰਾਮਾਂ॥ ਗੁਰਮੁਖਿ ਸਿਮਰਹਿ ਮਨ ਕੇ ਕਾਂਮਾ॥ ੧॥ ਰਹਾਉ॥
ਰਾਮ ਨਾਮ ਕੀ ਮਹਮਾ ਬਰਨੀ[10]॥ ਆਨਿ ਕਰਤੂਤ ਨ ਪਹੁਚੈ ਕਰਨੀ॥ ੨॥
ਰਾਮ ਨਾਮ ਜਗੁ ਊਤਮੁ ਕਰਨਾ॥ ਪੂਜਸ ਨਾਹਿ ਅਉਰੇ ਧਰਮਾ॥੩॥
ਨਾਨਕ ਪੰਥੀ ਅਭੈ ਰਾਮ ਸਿਖਿਆ॥ ਦਰਬਾਰੀ ਦੀਜੈ ਨਾਮੋ ਭਿਖਿਆ॥ ੪॥ ੪॥ ੪੩॥

**ਰਾਗੁ ਗਉੜੀ ਗੁਆਰੇਰੀ ॥ ਅਸਟਪਦੀਆ ॥**

ਸਕਲ ਕਲਾ ਜਿਸੁ ਵਿਦਿਆ ਕੀਨੀ[11]॥ ਸਰਬ ਘਟਾ ਕਉ ਸੁਧਿ ਬੁਧਿ ਦੀਨੀ॥
ਸੁਰਾ ਸਿਧਾ ਕੀ ਸੁਧਿ ਉਪਾਈ॥ ਜੋ ਸਦੀਪਨਿ[12] ਗ੍ਰਿਹਿ ਪੜਨਿ ਪਓਈ॥ ੧॥
ਏਹੁ ਅਚਰਜੁ ਸੁਨਹੁ ਜਨ ਭਾਈ॥ ਕਉਤਕੁ ਰਚਿਓ ਕਉਨ ਕਨਾਈ॥ ੧॥ ਰਹਾਉ॥

---

1. ਪਤੀ, ਮਾਲਕ 2. ਜੋ ਕਿਸੇ ਨਰ ਤੋਂ ਨਹੀਂ (ਅ+ਨਰ) 3. ਦੀਨਾਂ ਅਥਵਾ ਗਰੀਬਾਂ ਜਾਂ ਨਿਤਾਣਿਆਂ ਦੀ ਰੱਖਿਆ ਕਰਨ ਵਾਲਾ 4. ਵੇਖੋ ਅੰਤਿਕਾ --। 5. ਸੁਕਦੇਵ ਮੁਨੀ 6. ਕ੍ਰੋੜਾਂ ਹੀ 7. ਪਾਪ 8. ਪਵਿੱਤਰ 9. ਇਸ਼ਨਾਨ (ਅਠਾਹਟ ਤੀਰਥਾਂ ਦਾ) 10. ਵਰਣਨ 11. ਕੀਤੀ ਅਥਵਾ ਬਣਾਈ 12. ਕ੍ਰਿਸ਼ਨ ਜੀ ਦੇ ਗੁਰੂ

ਜਿਸੁ ਜਸੁ ਜਪਿਐ ਬੰਧਨ ਤੂਟੈ॥ ਜਨਮ ਮਰਨ ਭੈ ਦੁਖ ਤੇ ਛੂਟੈ॥
ਜਿਸੁ ਕਾ ਜਸੁ ਸੁਨਿ ਜਮੁ ਡਰਿ ਦੂਰੇ ॥ ਸੋ ਜਸਮਤਿ ਊਖਲਿ ਸੰਗਿ ਜੂਰੇ[1]॥੨॥
259.ਅ ਜਿਸੁ/ਕਾ ਦਰਸਨੁ ਸੁਰ ਮੁਨ ਆਛਹਿ[2] ॥ ਬ੍ਰਹਮਾਦਿਕ ਸਨਕਾਦਿਕ ਬਾਛਹਿ॥
ਸੁਪਨੈ ਦਰਸੁ ਨ ਕਿਨਹੂ ਪਾਇਓ॥ ਸੋ ਸੁਤੁ ਜਸੁਧਾ[3] ਗੋਦ ਖਿਲਾਇਓ॥੩॥
ਸਹੰਸ ਅਠਾਸੀਹ[4] ਜਾ ਕੀ ਸੇਵਾ॥ ਸਦਾ ਅਲੇਪੀ[5] ਅਲਖ ਅਭੇਵਾ॥
ਜਿਸ ਕਉ ਕਹਤੇ ਰੂਪ ਨ ਰੇਖਾ॥ ਸੋਲਹ ਸਹੰਸ੍ਰ[6] ਘਰਿ ਘਰਿ ਦੇਖਾ॥੪॥
ਜਾ ਕਉ ਪਹੁਚ ਨ ਸਕੈ ਕੋਈ ॥ ਅਪਰ ਅਪਾਰ ਨ ਕੀਮਤਿ ਹੋਈ ॥
ਪਰਲਾ ਪਾਰੁ ਨ ਜਾ ਕਾ ਆਵੈ ॥ ਸੋ ਬਿੰਦਾਬਨਿ ਧੈਨ[7] ਚਰਾਵੈ॥੫॥
ਜਿਸੁਕਾ ਜਸੁ ਸੁਰ ਨਰੁ ਮੁਨ ਗਾਵਹਿ ॥ ਹਾਰਿ ਪਰੇ ਹਰਿ ਪਾਰੁ ਨ ਪਾਵਹਿ ॥
ਅਕਥੁ ਕਥਨ ਤੇ ਰਹਤਿ ਨਿਰਾਲਾ ॥ ਜੋ ਖੇਲਤਿ ਜਮਨਾ ਸੰਗਿ ਬਾਲਾ ॥ ੬ ॥
ਜਾ ਕੇ ਗੁਨ ਬਿਧਿ ਨਿਗਮ ਉਚਾਰੇ॥ ਮਹਾਂਦੇਉ ਧਿਆਨੀ ਉਰਧਾਰੇ॥
ਸਿਧ ਸਮਾਧ ਕੇ ਬੀਚ ਨ ਆਵੈ॥ ਜੋ ਸੰਗਿ ਰਾਧੇ ਖੇਲਿ ਖਿਲਾਵੈ॥੭॥
ਅਪਨੀ ਕੁਦਰਤਿ ਆਪਿ ਬਨਾਈ॥ ਖੇਲੇ ਆਪਿ ਬਾਜੀਗਰ ਨਿਆਂਈ॥
ਦਰਬਾਰੀ ਕੇ ਪ੍ਰਭ ਕਉਤਕੁ ਕੀਨਾ॥ ਰਹਤੁ ਨਿਰਾਲਮੁ ਅਲਖ ਅਭੀਨਾ॥੮॥੧॥੪੪॥

**ਗਉੜੀ ਗੁਆਰੇਰੀ॥ ਸਲੋਕ॥**

ਕਾਰਜ ਕਰਨਾ ਨਮਿਤ ਹਰ ਕੀਨੇ ਦਸ ਅਵਤਾਰ॥ ਮਛ ਸੰਖਾਸੁਰ[8] ਛੇਦਿਆ ਬਿਧਿ ਦੀਨੇ ਬੇਦ ਬੀਚਾਰ॥
ਮਧਕੈਟਭਿ[9] ਕਛਪ ਦਲੈ ਚਉਦਹ ਰਤਨ[10] ਨਿਕਾਰ॥ ਸੂਕਰ ਧਰ ਰਛਿਆ ਕਰੀ ਹਿਰਨੁਕਸਪ ਪਰਹਾਰ[11]॥
ਨਰਸਿੰਘ ਹਰਨਾਖਸੁ ਛੇਦਿਓ ਲੀਓ ਪ੍ਰਹਿਲਾਦੁ ਉਬਾਰ॥ ਬਲੁ ਛਲੁ ਪਿਆਲਿ ਪਠਾਇਆ ਪ੍ਰਭ ਬਾਵਨ ਰੂਪ ਅਪਾਰ॥
ਨਿਖਤ੍ਰੀ ਆਇਣੁ ਕਰਨ ਕਉ ਪ੍ਰਭ ਪਰਸਰਾਮ ਬਪੁਧਾਰ[12]॥ ਕਰਨਕਾਰਨ ਸ੍ਰੀ ਰਾਮਚੰਦ ਤਿਸ ਜਸੁ ਰਖੁ ਉਰਧਾਰਿ॥
ਮਨਮੋਹਨ ਸ੍ਰੀ ਕ੍ਰਿਸਨ ਚੰਦੁ ਆਦਿ ਰੂਪ ਕਰਤਾਰ॥ ਦੈਤ ਬੁਧਿ ਹਿਰਿ ਬਉਧ ਰੂਪ ਜੈਨ ਮਾਰਗਿ ਦੀਓ ਪਸਾਰ॥
ਬੇਦ ਮਿਰਜਾਦ ਮੁਕਾਇ ਕੈ ਨਿਹਕਲੰਕ ਬਪੁ ਧਾਰ[12]॥ ਰਾਮ ਨਾਮ ਪਰਤਾਪ ਕੇ ਕਿਆ ਗੁਨ ਕਹੋ ਉਚਾਰ॥
ਤੂੰ ਕਰਨ ਕਾਰਨ ਸਮਰਥ ਪ੍ਰਭੂ ਦਰਬਾਰੀ ਸਦ ਬਲਿਹਾਰ॥੧॥
260.ੳ ਅਦ੍ਰਿਸਟੁ[13]/ਅਗੋਚਰੁ ਅਗਮ ਅਪਾਰਾ ॥ ਕੁਦਰਤਿ ਕਰਨੈਹਾਰੁ ਨਿਰਾਰਾ॥ ਸੰਤਨ ਹੇਤ ਧਰੇ ਅਵਤਾਰਾ॥੧॥
ਭਗਤਿ ਵਛਲੁ ਸੰਤਨ ਸੁਖਿਦਾਈ॥ ਭੀਰ ਨਿਵਾਰਨੁ ਸੰਗਿ ਸਹਾਈ॥੧॥ ਰਹਾਉ॥
ਪ੍ਰਿਥਮੇ ਬ੍ਰਹਮੇ ਬਿਪਤਿ ਬਿਡਾਰੀ॥ ਸੰਖਾਸੁਰ ਛੇਦਿਓ ਅਹੰਕਾਰੀ॥ ਬੇਦ ਉਧਾਰੇ ਮਛ ਅਵਤਾਰੀ॥੨॥
ਕਛਪੁ ਬਪੁ ਬਹੁ ਰਤਨ ਨਿਕਾਰੇ॥ ਸੁਰ ਸੁਖ ਦੀਨਾ ਅਸੁਰ ਸੰਘਾਰੇ॥ ਅਪਨੇ ਕਉਤਕਿ ਆਪਿ ਉਚਾਰੇ॥ ੩॥
ਕੁਦਰਤਿ ਕੀਤੀ ਕਰਨੈਹਾਰ॥ ਧਰਤੀ ਦਾੜਿ ਧਰੀ ਕਰਤਾਰ॥ ਸੰਤ ਉਬਾਰੇ ਅਸੁਰ ਬਿਡਾਰ॥੪॥
ਨਰਸਿੰਘ ਰੂਪ ਪਹਿਲਾਦ ਉਧਾਰੇ॥ ਹਰਨਾਖਸੁ ਹਰਿ ਪ੍ਰਭ ਨਖਹ[14] ਬਿਦਾਰੇ॥ ਆਪ ਹਾਥਿ ਪ੍ਰਭੁ ਚਉਰੁ ਝੁਲਾਰੇ॥੫॥
ਬਲਿ ਕਉ ਛਲਿ ਪੈਆਲਿ[15] ਪਠਾਇਆ॥ ਭ੍ਰਿਗਪਤ[16] ਨਿਖਤ੍ਰੀ ਆਇਣੁ ਕਰਾਇਆ॥
ਅਪਨੇ ਜਨ ਆਪਿ ਰਖਦਾ ਆਇਆ॥੬॥

---

1. ਉੱਖਲੀ ਨਾਲ ਜੂੜ (ਬੰਨ੍ਹ) ਦਿੱਤਾ 2. ਇੱਛਾ ਰੱਖਦੇ ਹਨ 3. ਜਸ਼ੋਧਾ ਨੇ ਉਹ ਪੁੱਤਰ 4. ਅਠਾਸੀ ਹਜ਼ਾਰ 5. ਜਿਸਨੂੰ ਕੋਈ ਲੇਪ ਨਹੀਂ ਅਥਵਾ ਇੱਛਾ ਜਾਂ ਲਾਲਚ ਨਹੀਂ 6. ਸੋਲਾਂ ਹਜ਼ਾਰ 7. ਗਊਆਂ 8. ਇਸ ਸ਼ਬਦ ਆਏ ਦਸਾਂ ਅਵਤਾਰਾਂ ਦੇ ਜੀਵਨ ਅੰਤਿਕਾ-॥ ਵਿੱਚ ਦਿੱਤੇ ਗਏ ਹਨ 9. ਮਧੂ ਅਤੇ ਕੇਟਭ ਦੋ ਦੈਂਤ 10. ਚੌਦਾਂ ਰਤਨਾਂ ਬਾਰੇ ਵੇਖੋ ਅੰਤਿਕਾ-॥ 11. ਹਮਲਾ ਕਰਕੇ ਅਥਵਾ ਮਾਰ ਕੇ 12. ਜਨਮ ਧਾਰਿਆ 13. ਇਥੋਂ ਨਵਾਂ ਸ਼ਬਦ ਅਥਵਾ ਅਸਟਪਦੀ ਆਰੰਭ ਹੁੰਦੀ ਹੈ, ਉਪਰਲੇ ਸ਼ਬਦ ਦੇ ਸਲੋਕਾਂ ਦੀ ਗਿਣਤੀ 1 ਕੀਤੀ ਗਈ ਹੈ , ਜਦਕਿ 45 ਚਾਹੀਦੀ ਸੀ ਕਿਉਂਕਿ ਇਸਤੋਂ ਅਗਲੇ ਸ਼ਬਦ ਦਾ ਨੰਬਰ 46 ਦਰਜ ਹੈ, ਇਸ ਲਈ ਇਥੇ ਰਾਗ ਦਾ ਨਾਮ ਚਾਹੀਦਾ ਸੀ ਭਾਵ 'ਗਉੜੀ' 14. ਨਹੁੰਆਂ ਨਾਲ 15. ਪਤਾਲ 16. ਭ੍ਰਿਗੂ ਰਿਸ਼ੀ ਦੀ ਸੰਤਾਨ ਵਿੱਚ ਪੈਦਾ ਹੋਇਆ ਪਰਸਰਾਮ

ਰਾਮਚੰਦ ਲੰਕਾਪਤਿ ਘਾਇਆ[1]॥ ਰਾਜੁ ਭਭੀਖਨ ਦੇਵ ਛਡਾਇਆ॥
ਸੀਤਾ ਸਤੁ ਪ੍ਰਗਟੁ ਦਿਖ ਲਾਇਆ॥੭॥
ਸੁਰਗੁਨ ਲੀਲਾ ਕਰਿ ਦਿਖਲਾਈ॥ ਦੈਤ ਮਾਰ ਦੈ ਭਗਤਿ ਵਡਿਆਈ॥
ਕਿਸਨ ਕਨਯੈ ਬਲਬਧ੍ਰ ਭਾਈ[2]॥੮॥
ਦੈਤਾ ਬੁਧ ਹਰੀ[3] ਹਰਿਰਾਈ॥ ਸਰਬ ਘਟਾ ਪ੍ਰਤਪਾਲ ਗੁਸਾਂਈ॥
ਬਉਧ ਰੂਪ ਧਰਿ ਦੈਆ ਦਿਖਾਈ॥੯॥
ਨਿਹਕਲੰਕ ਕਲਜੁਗ ਕੀ ਵਾਰੀ॥ ਆਪੇ ਖੇਲੇ ਪ੍ਰਭ ਬਨਿਵਾਰੀ॥
ਕਿਰਪਾ ਕਰਿ ਜਸੁ ਗਾਵੈ ਦਰਬਾਰੀ॥੧੦॥੨॥੪੬॥

**ਰਾਗੁ ਗਉੜੀ ਪੂਰਬੀ ॥**

ਅਮਿਰੀਕ[4] ਭਗਤੁ ਅਪਰੰਪੁਰੁ ਧਿਆਇਆ॥ ਧ੍ਰੂੰ ਭਗਤਿ ਨਿਹਚਲੁ ਪਦੁ ਪਾਇਆ ॥
ਨਾਰਦਾ ਨਉਧਾ ਭਗਤਿ ਕਰਾਈ॥ ਪਹਿਲਾਦ ਭਗਤਿ ਇਕਿ ਟੇਕ ਬੰਧਾਈ[5]॥੧॥
ਐਸੇ ਭਗਤਿ ਪ੍ਰਭੁ ਕਉ ਪਿਆਰੇ॥ ਮਾਤੁ ਪੂਤ ਜਿਵੈ ਪ੍ਰਤਿਪਾਰੇ॥੧॥ ਰਹਾਉ॥
ਜਨਕ ਭਗਤਿ ਕਮਾਈ ਤੇਤੇ॥ ਨਰਕਹੁ ਜੀਆ ਛਡਾਏ ਕੇਤੇ॥
260.ਅ ਸੁਕ ਤੇ ਭਇਆ ਸੁਖਿਦੇਉ ਗੁਸਾਂਈ॥ ਅਮਰੁ ਕਥਾ/ਸਿਵ ਤੇ ਸੁਣਿ ਪਾਈ॥੨॥
ਸੋਲਹ ਕਲਾ ਸੰਪੂਰਣ ਭੈਆ॥ ਜਨਮ ਮਰਨ ਕਾ ਸੰਸਾ ਗੈਆ॥
ਜੜ ਭਰਥੁ ਕਪਲਾਦੁ ਮਦ ਦਗੀ ਸੀਤਾ॥ ਭਭੀਖਨ ਰਾਮ ਨਾਮ ਰਸ ਪੀਤਾ॥੩॥
ਧ੍ਰੋਪਤੀ ਕੀ ਪ੍ਰਭਿ ਪੈਜ ਸਵਾਰੀ॥ ਅਰਜਨੁ ਭਗਤੁ ਸਖਾ ਹਿਤਕਾਰੀ॥
ਪਾਂਡੋ ਭਗਤਿ ਪ੍ਰਭ ਕਉ ਅਤਿ ਪਿਆਰੇ॥ ਅੰਕਰੂਰੁ ਊਧੋ ਜਨ ਭਗਤਿ ਤੁਮਾਰੇ॥੪॥
ਚੰਦ੍ਰਹਾਂਸ ਜਨੁ ਬਿਦਰੁ ਸਦਾਮਾ॥ ਰਾਮ ਨਾਮ ਜਪ ਪੂਰੇ ਕਾਂਮਾ॥
ਰਾਮਾਨੰਦ ਰਾਮ ਗੁਨ ਗਾਵੈ॥ ਭਗਤਿ ਪਹਾਰਾ ਪਾਇ ਦਿਖਾਵੈ॥੫॥
ਨਾਮਾ[6] ਤ੍ਰਿਲੋਚਨ ਜੈਦੇਓ ਕੰਬੀਰਾ॥ ਬੇਣੀ ਗਾਵੈ ਗੁਣ ਗਹਿਰ ਗੰਭੀਰਾ॥
ਧੰਨਾ ਸਧਨਾ ਸੈਨਾ ਨਾਈ॥ ਕਲਿਜੁਗ ਭੀਤਰਿ ਭਗਤਿ ਕਮਾਈ॥੬॥
ਰਿਵਦਾਸੁ ਪੀਪਾ ਰੰਕਾ ਬੰਕਾ[7]॥ ਭਗਤਿ ਕਮਾਈ ਹੋਇ ਨਿਸੰਕਾ[8]॥
ਭੀਖਨੁ[9] ਜਨੁ ਅਰੁ ਪਰਮਾਨੰਦਾ॥ ਹਰਿ ਗੁਨ ਗਾਵਹਿ ਪਰਮ ਅਨੰਦਾ॥ ੭॥
ਸੂਰਦਾਸੁ ਦਾਦੂ[10] ਜਨੁ ਕਾਨਾ॥ ਤੁਲਸੀ ਦਾਸੁ[11] ਭਜੈ ਭਗਵਾਨਾ॥
ਭਗਤਾ ਪ੍ਰਭ ਕੀ ਕੀਰਤਿ ਗਾਈ॥ ਸਚੀ ਦਰਗਹ ਮਿਲੀ ਵਡਾਈ॥ ੮॥
ਗੁਰੁ ਬਾਬਾ ਨਾਨਕੁ ਪਰਉਪਕਾਰੀ॥ ਗੁਰ ਅੰਗਦ ਸੰਗਤਿ ਬਖਸੀ ਸਾਰੀ॥
ਅਮਰਦਾਸ ਅਪਰੰਪੁਰ ਪਾਇਆ॥ ਗੁਰ ਰਾਮਦਾਸ ਹਰਿ ਕੈ ਗੁਨ ਗਾਇਆ॥ ੯॥
ਅਰਜਨ ਅਰੁ ਜੀਤੇ ਹਰਿ ਜਪਿਆ॥ ਗੁਰ ਸਾਹਿਬ[12] ਸਗਲੇ ਬੰਧਨ ਕਪਿਆ॥
ਮਿਹਰਵਾਨੁ ਮਧੁਸੂਦਨ[13] ਰਾਤਾ॥ ਗੁਰੁ ਹਰਿ ਜੀ ਹਰਿ ਹਰਿ ਘਟਿ ਘਟਿ ਜਾਤਾ॥ ੧੦॥
ਭਗਤਿ ਵਛਲੁ ਭਵਖੰਡਨਹਾਰਾ॥ ਪਾਰਬ੍ਰਹਮ ਭਗਤਾ ਕਾ ਪਿਆਰਾ॥
ਜੋ ਜਨੁ ਭਗਤਾਂ ਕਾ ਜਸੁ ਗਾਵੈ॥ ਸੁ ਜਨੁ ਪ੍ਰਭ ਕਉ ਬਹੁਤ ਸੁਖਾਵੈ॥ ੧੧॥
ਭਗਤਿ ਅਨੇਕ ਅਸੰਖ ਅਗਣਤਾ॥ ਪਤਿਤ ਉਧਾਰੇ ਗਣੀ ਨ ਗਣਤਾ॥
ਨਾਨਕ ਪੰਥੀ ਜਨੁ ਦਰਬਾਰੀ ॥ ਗੁਣ ਗਾਵੈ ਭਗਤਾ ਭਉਹਾਰੀ[14]॥੧੨॥ ੩॥ ੪੭॥

---

1. ਲੰਕਾ ਦਾ ਪਤੀ (ਰਾਵਣ) ਮਾਰ ਦਿੱਤਾ 2. ਬਲਭਦ੍ਰ ਅਥਵਾ ਬਲਰਾਮ ਦਾ ਭਾਈ 3. ਨਾਸ ਕੀਤਾ 4. ਇਸ ਸ਼ਬਦ ਵਿੱਚ ਆਏ ਭਗਤਾਂ ਦਾ ਜੀਵਨ ਪਰਚੀਆਂ *ਭਗਤਾਂ ਕੀਆਂ* (ਹਰਿਜਸੁ ਪੋਥੀ) ਭਾਗ ਦੂਜਾ) ਵਿੱਚ ਵਿਸਥਾਰ ਨਾਲ ਆਇਆ ਹੈ 5. ਆਸਰਾ ਲਿਆ 6. ਦੋ, ਪੰਡਰਪੁਰ (ਮਹਾਰਾਸ਼ਟਰ) ਦੇ ਭਗਤ (ਜੋ ਚੋਧਵੀਂ ਸਦੀ ਵਿੱਚ ਹੋਏ) 7. ਪਤੀ (ਰੰਕਾ) ਪਤਨੀ (ਬੰਕਾ) 8. ਨਿਰਸੰਸਾ 9. ਲਖਨਊ ਇਲਾਕੇ ਦਾ ਇਕ ਭਗਤ, ਜਿਸ ਦੀ ਬਾਣੀ ਆਦਿ ਗ੍ਰੰਥ ਵਿੱਚ ਸ਼ਾਮਿਲ ਹੈ 10. ਗੁਜਰਾਤ ਵਿੱਚ ਹੋਏ ਕਬੀਰ ਪਥੀ ਸੰਤ 11. ਰਮਾਇਣ ਦਾ ਕਰਤਾ ਰਾਮ ਦਾ ਇਕ ਭਗਤ ਕਵੀ 12. ਪਿਰਥੀ ਚੰਦ ਜੀ (ਗੁਰੂ ਸਾਹਿਬ) 13. ਮਧੂ ਦੈਂਤ ਦਾ ਬੱਧ ਕਰਨ ਵਾਲਾ 14. ਡਰ ਦਾ ਨਾਸ ਕਰਨ ਵਾਲਾ

**ਗਉੜੀ ਪੂਰਬੀ।।**

ਅਗਮ ਅਗੋਚੁਰ ਅਲਖ ਅਪਾਰਾ।। ਜਾ ਕਾ ਅੰਤੁ ਨ ਪਾਰਾਵਾਰਾ।।
261.ੳ ਪਰਲਾ ਪਾਰ ਨ ਕਿਨਹੂ ਪਾਇਆ।। ਸੋ ਹ/ਰਿ ਗ੍ਰਿਹਿ ਕਾਰਜ ਆਇਆ।।੧।।
ਪ੍ਰੇਮ ਭਗਤਿ ਵਸਿ ਪ੍ਰਭੁ ਬਨਿਵਾਰੀ।। ਸੰਤ ਜਨਾ ਕੀ ਪੈਜ ਸਵਾਰੀ।।੧।।
ਤੀਰਥ ਬਰਤਿ ਨ ਪਾਇਆ ਜਾਵੈ।। ਸਿਧ ਸਮਾਧ ਕੇ ਬੀਚ ਨ ਆਵੈ।।
ਜਪ ਤਪ ਸੰਜਮ ਲਇਆ ਨ ਜਾਈ[1]।। ਤਿਸੁ ਕਉ ਬੰਧਨ ਬੰਧਿ ਲੈ ਆਈ।।੨।।
ਜਿਸੁ ਕਉ ਸੁਰ ਨਰ ਮੁਨ ਜਨ ਸੇਵਹਿ[2]।। ਅਹਿਨਿਸ ਨਾਮੁ ਤਿਸੇ ਕਾ ਲੇਵਹਿ।।
ਜਸੁ ਕਉ ਕਹਤੇ ਅਗਮੁ ਗੁਸਾਈ।। ਤਿਸ ਨਾਮਦੇਵ ਦੀ ਛਾਨ ਛਣਾਈ[3]।।੩।।
ਜਾ ਕੀ ਗਤਿ ਮਿਤਿ ਲਖੀ ਨ ਜਾਈ।। ਕਿਨੈ ਨ ਦੇਖਿਆ ਸੋ ਸੁਖਿਦਾਈ ।।
ਜਿਸ ਕੀ ਕੀਤੀ ਕੋ ਸਕੇ ਨ ਮੇਟਿ।। ਜੋ ਤ੍ਰਿਲੋਚਨਿ ਕਉ ਮਿਲਿਆ ਭੇਟਿ।।੪।।
ਬੇਪਰਵਾਹੁ ਬਿਅੰਤੁ ਸੁਆਮੀ।। ਸਰਬਾ ਘਟਾ ਕਾ ਅੰਤਰਜਾਮੀ।।
ਜਾ ਕਾ ਮਰਮੁ ਨ ਪਾਇਆ ਜਾਈ।। ਤਿਸੁ ਧੰਨੇ ਕੀ ਗਊ ਚਰਾਈ।।੫।।
ਬਸਿਸਟੁ ਬਿਆਸੁ ਪਰਾਸੁਰੁ ਗਾਵਹਿ।। ਬ੍ਰਹਮੇ ਸੰਕਰ ਜਿਸਹਿ ਧਿਆਵਹਿ।।
ਜਾ ਕੀ ਕੀਮਤਿ ਕਹੀ ਨ ਜਾਇ।। ਸੋ ਸੇਵਾ ਕਰੇ ਸੈਨ[4] ਕੇ ਥਾਇ।।੬।।
ਨਿਰਗੁਨ ਤੇ ਸਰਗੁਨੁ ਬਨਿ ਆਇਆ।। ਸੰਤ ਹੇਤ ਅਉਤਾਰ ਧਰਾਇਆ।।
ਦੋਖੀ ਮਾਰ ਰਸਾਤਲ ਦੀਏ[5] ਅਪਨੇ ਸੇਵਕ ਆਪਿ ਰਖ ਲੀਏ।। ੭ ।।
ਦਰਬਾਰੀ ਜਨੁ ਤਾ ਕੀ ਸਰਨਾਈ।। ਸੰਤਨ ਸੰਗੀ ਕੁਇਰੁ ਕਨਾਈ।।
ਪਤਿਤ ਉਧਾਰਨ ਪਾਹਨ ਤਾਰੇ।। ਦਰਬਾਰੀ ਪਤਿਤੁ ਭੀ ਸਰਨਿ ਦੁਆਰੇ।। ੮ ।। ੪ ।।੪੮ ।।

**ਗਉੜੀ ਪੂਰਬੀ ।।**

ਲੋਈ[6] ਝੂਰੈ ਰੋਇ ਥੋ ਕਰੈ।। ਏਹੁ ਮੁਡੀਆ[7] ਅਬਿ ਕਿਉ ਨਹੀਂ ਮਰੈ।।
ਘਰਿ ਤੇ ਰੁਸਿ[8] ਸਾਸੁ ਢਿਗ ਗਈ।। ਕਇਓ ਪੁਕਾਰ ਦੁਖੀ ਬਹੁ ਭਈ।।੧।।
ਜਗਤਿ ਭਗਤਿ ਕੀ ਆਦਿ ਲਗਾਈ।। ਇਹ ਬਿਧਿ ਨਿਵ ਹੀ ਨਿਭਦੀ ਜਾਈ।।੧।। ਰਹਾਉ ।।
ਸੁਨਹੁ ਦਿਰਾਨੀ ਸੁਨਹੁ ਜਿਠਾਨੀ ਅਬ ਹਮਰੇ ਉਰ[9] ਐਸੀ ਆਨੀ।।
ਕਿਸੀ ਦੇਸਿ ਕਉ ਮੁਹੁ ਕਰਿ ਜਾਉ[10]।। ਲੋਕ ਲਾਜ ਤੇ ਅਧਿਕ ਡਰਾਉ।।੨।।
261.ਅ ਤਾਲ ਵਜਾਵੈ ਗਾਵੈ ਗੀਤ।। ਆ/ਠਿ ਪਹਿਰ ਮੁਡੀਅਨ[11] ਸੰਗਿ ਪ੍ਰੀਤਿ ।।
ਆਪਿ ਨ ਸੋਵੈ ਨ ਸਉਨੈ ਦੇਇ।। ਐਸਾ ਦੁਖੁ ਕਹੁ ਕਉਨੁ ਖਵੇਇ[12] ।। ੩ ।।
ਜਾਤ ਪਾਤ ਕੁਲ ਅਪਨੀ ਖੋਈ।। ਭਗਤੁ ਭਗਤੁ ਕਹੇ ਸਭੁ ਕੋਈ।।
ਘਰਿ ਕੀ ਨਾਰਿ ਦਈ ਸਭਿ ਡਾਰਿ।। ਆਠਿ ਪਹਰਿ ਮੁੰਡੀਅਨ ਸੰਗਿ ਪਿਆਰਿ।।੪।।
ਲੋਕ ਲਾਜ ਕੁਲ ਕਾਨ[13] ਤੇ ਡਰਉ।। ਨਹੀਂ ਜੋ ਮਨ ਆਵੈ ਤੈਸੀ ਕਰੰਉ।।
ਪੀਸ ਪਕਾਵੰਉ ਖਾਵਹਿ ਹੋਰਿ।। ਮੋ ਮੁਖ ਪਰੈ ਨ ਸਾਂਝ ਨ ਭੋਰ[14]।। ੫ ।।
ਪਿਤਾ ਕੰਬੀਰ ਸਮਝਾਵਨ ਗੈਯੋ।। ਰੇ ਕੰਬੀਰ ਤੁਝੇ ਕੀ ਭੈਯੋ।।
ਗ੍ਰਿਹਨੀ[15] ਕਹਾਂ ਗਵਾਇਓ ਥਾਰਾ।। ਇਨ ਕੈ ਤੁਹੀ ਲਿਆਵਨਹਾਰਾ।। ੬।।
ਮੁਡੀਆ ਦੇਖਿ ਬਹੁਤੁ ਬਿਗਸਾਵਹਿ[16]।। ਲਰਕੇ ਲਰਕੀ ਕਹਿ ਤੇ ਖਾਵੈ।।
ਕਹਤ ਕੰਬੀਰ ਸੁਨਹੁ ਤੁਮ ਤਾਤਾ[17]।। ਹਮਰਾ ਇਨ ਕਾ ਏਕ ਦਾਤਾ।। ੭।।
ਪਿਤਾ ਮਨਾਇ ਲੋਈ ਗ੍ਰਿਹਿ ਆਨੀ।। ਕਹਿ ਸਮਝਾਈ ਬਾਤ ਕਹਾਨੀ।।
ਧੰਨੁ ਕੰਬੀਰ ਰਾਮ ਰੰਗ ਰਾਤਾ।। ਦਰਬਾਰੀ ਜਲ ਥਲ ਮਹੀਅਲ ਜਾਤਾ।। ੮।। ੫।। ੪੯।।

---

1. ਸਿਮਰਿਆ ਨਹੀਂ ਜਾ ਸਕਦਾ 2. ਸਿਮਰਨ ਕਰਦੇ ਹਨ, ਅਰਾਧਦੇ ਹਨ, 3. ਛੱਪਰੀ (ਛਾਨ) ਬਣਾਈ 4. ਭਗਤ ਸੈਨ ਦੀ ਥਾਂ ਤੇ 5. ਨਰਕਾਂ ਵਿੱਚ ਸੁੱਟ ਦਿੱਤੇ 6. ਕਬੀਰ ਜੀ ਦੀ ਧਰਮਪਤਨੀ 7. ਸੰਨਿਆਸੀ ਅਥਵਾ ਸਾਧੂ ਜੋ ਰਾਮਾਨੰਦ ਦੀ ਸੰਪ੍ਰਦਾਇ ਦਾ ਹੋਵੇ, ਇਥੇ ਭਾਵ ਕਬੀਰ ਜੀ ਤੋਂ ਹੈ 8. ਰੁੱਸ ਕੇ 9. ਹਿਰਦੇ ਵਿੱਚ ਅਥਵਾ ਮਨ ਵਿੱਚ 10. ਘਰੋਂ ਨਿਕਲ ਕੇ ਕਿਸੇ ਹੋਰ ਦੇਸ ਚਲੀ ਜਾਵਾਂ 11. ਸਾਧੂ ਸੰਤਾਂ ਨਾਲ 12. ਸਹਿਨ ਕਰੇ 13. ਕੁਲ ਅਥਵਾ ਬੰਸ ਦੀ ਇਜ਼ੱਤ 14. ਨ ਸ਼ਾਮ (ਸਾਂਝ) ਨੂੰ ਅਤੇ ਨ ਸਵੇਰ (ਭੋਰ) ਨੂੰ 15. ਘਰ ਦੀ ਨਾਰ 16. ਖੁਸ਼ ਹੁੰਦਾ ਹੈ 17. ਪਿਤਾ ਜੀ

**ਰਾਗੁ ਮਾਝ॥**

ਤੂ ਮੇਰਾ ਜਜਮਾਨੁ ਪ੍ਰਭ ਜੀ ਤੂੰ ਮੇਰਾ ਜਜਮਾਨੁ॥ ਮੈ ਜਾਚਕਿ ਦਰਿ ਦਾਗੀ ਤੇਰਾ ਦੇਹਿ ਦਖਣਾ ਦਾਨੁ॥੧॥ ਰਹਾਉ॥
ਨਾਮੁ ਆਪਣਾ ਦੀਜੈ ਪ੍ਰਭ ਜੀ ਜਾਚਕੁ ਪਾਵੈ ਮਾਨੁ॥ ਰਾਮ ਨਾਮ ਬਿਨੁ ਅਉਰੁ ਜੁ ਚਾਹੇ ਸਭਿ ਮਿਥਿਆ ਅਭਿਮਾਨੁ॥੧॥
ਨਾਮ ਬਿਨਾ ਧ੍ਰਿਗ[1] ਜਗ ਮਹਿ ਜੀਵਣੁ ਕਹਿਦੇ ਬੇਦ ਪੁਰਾਨ॥ ਰਾਮ ਨਾਮੁ ਜਪੁ ਸਫੁਲਾ ਹੋਵਹਿ ਹਲਤ ਪਲਤ ਪ੍ਰਵਾਨੁ॥੨॥
ਜਪ ਤਪ ਤੀਰਥ ਬਰਤ ਨੇਮ ਸਭ ਪੁਜਹਿ ਨ ਨਾਮ ਸਮਾਨ ॥ ਰਾਮ ਨਾਮ ਕੀ ਮਹਮਾ ਊਚੀ ਮੋਹਿ ਨ ਆਵੈ ਜਾਨ॥੩॥
ਨੀਚਹੁ ਊਚ ਭਏ ਜਨ ਕੇਤੇ ਜਪ ਜਪ ਪ੍ਰਭ ਕਾ ਨਾਮੁ॥ ਪਤਿਤ ਪੁਨੀਤ ਭਏ ਜਨ ਉਧਰੇ ਅੰਤ ਸਮੇ ਕਹਿ ਰਾਮੁ॥੪॥
ਰਾਮ ਨਾਮ ਬਿਨੁ ਸੁਨ ਮਨੁ ਮੇਰੇ ਅਉਰ ਨ ਤੇਰੇ ਕਾਮ॥ ਜੇਤੀ ਦੇਖਹਿ ਤੇਤੀ ਮਿਥਿਆ[2] ਸੰਗਿ ਨਹੀਂ ਅਧ ਦਾਮ[3]॥ ੫॥
262.ੳ ਚਲਦਿਆ ਨਾਲ ਨ ਚਲੈ/ਕੁਛ ਹੀ ਸਕੇ ਸਮਧੀ[4] ਧਨੁ ਧਾਮੁ॥ ਰਾਮ ਨਾਮ ਬਿਨੁ ਖਾਲੀ ਚਲਨਾ ਕਛੂ ਨ ਆਵੈ ਕਾਮ॥੬॥
ਰਾਮ ਰਾਮ ਜਪੁ ਸਭਿ ਸੁਖ ਪਾਵਹਿ ਕਹਤੇ ਸਾਧੂ ਆਮ॥ ਰਾਮ ਨਾਮ ਬਿਨੁ ਬੋਲਹੁ ਬਿਰਥਾ ਏਹਿ ਸਗਰੀ ਮਤਿ ਖਾਮ[5]॥੭॥
ਨਾਨਕ ਪੰਥੀ ਜਨੁ ਦਰਬਾਰੀ ਆਇ ਪਇਆ ਗੁਰੁ ਧਾਮ॥ ਕਰਿ ਕ੍ਰਿਪਾ ਕਿਰਪਾਨਿਧ ਠਾਕੁਰ ਦੇਵਹੁ ਅਪਨਾ ਨਾਮੁ॥੮॥੬॥੫੦॥

**ੴ ਸਤਿਗੁਰੂ ਬਾਬਾ ਨਾਨਕੁ ॥ ਰਾਗੁ ਗਉੜੀ। ਉਮਾਹਾ[6] ॥**

ਤੇਰਾ ਨਾਉ ਸੁਬਾ[7] ਹੀ ਲਈਐ ਸਚੁ ਸਾਹਿਬੁ ਸਿਰਜਨਹਾਰਿਆ॥੧॥ ਰਹਾਉ॥
ਨਉ ਸਤਿ ਚੌਦਹ ਤੀਨ ਚਾਰ[8] ਕਰਿ ਕੁਦਰਤਿ ਨਿਧਰ ਧਾਰਿਆ॥੧॥
ਪੰਚ ਤਤ[9] ਅਰੁ ਤੀਨ ਗੁਣੁ[10] ਰਚਿ ਏਹੁ ਪਸਾਰੁ ਪਸਾਰਿਆ॥੨॥
ਇਕੁ ਕਵਾਉ[11] ਉਪਾਇਕੈ ਸਭਿ ਪਿੰਡ ਬ੍ਰਹਿਮੰਡ ਸਵਾਰਿਆ॥੩॥
ਅੰਬਰੁ ਧਰਤਿ ਵਿਛੋੜ ਕੈ ਚੰਦੁ ਸੂਰਜੁ ਧਰੇ ਉਜਾਰਿਆ॥੪॥
ਲਖ ਚੌਰਾਸੀਹ ਜੋਨਿ ਜਾਤਿ ਚਹੁ[12] ਖਾਣੀ ਵਿਚਿ ਸੁਧਾਰਿਆ॥ ੫॥
ਪਟਵਾਰੀ ਥਾਪਿਆ ਧਰਮਰਾਇ ਚਿਤਿ ਗੁਪਤੁ[13] ਸੁ ਲਿਖਣਹਾਰਿਆ॥੬॥
ਸਿਵ ਸੰਕਰੁ ਬ੍ਰਹਮਾ ਸਿਮਰਦੇ ਮੁਖ ਚਾਰੇ ਬੇਦ ਉਚਾਰਿਆ॥੭॥
ਜਪਦੇ ਚਾਰੇ ਬਾਲ ਰੂਪ ਸਨਕਾਦਿਕ ਸੰਤ ਕੁਮਾਰਿਆ॥ ੮॥
ਨਾਰਦੁ ਕਰਦਾ ਨਿਰਤਿ ਨਿਤਿ ਸੇਖ ਨਵਤਨ ਨਾਮੁ ਉਚਾਰਿਆ॥੯॥
ਬ੍ਰਹਮੇ ਦੀ ਸੁਣਿ ਬੇਨਤੀ ਹੋਇ ਮੱਛ ਰੂਪ[14] ਅਵਤਾਰਿਆ॥੧੦ ॥
ਤੈ ਬੇਦ ਛੁਡਾਇ ਦੈਤਿ ਥੋਂ ਸੰਖਾਸੁਰ ਦਾਨੂ ਮਾਰਿਆ॥੧੧॥
ਕੂਰਮ ਰੂਪੀ ਹੋਇ ਕੈ ਚੋਦਹ ਰਤਨ ਨਿਕਾਰਿਆ॥੧੨॥
ਸਮੁੰਦੁ ਸਾਗਰੁ ਰਿੜਕਿਆ ਮਧੁਕੈਟਕ[15] ਦੈਤੁ ਮਾਰਿਆ॥੧੩॥
ਧਰਤਿ ਠਹਿਰਾਈ ਦਾੜ੍ਹ ਪਰ ਹੁਰਣਕਸਪੁ ਪਰਹਾਰਿਆ॥੧੪॥
ਨਰਸਿੰਘ ਹਰਨਾਕਸੁ ਛੇਦ ਕੈ ਭਗਤੁ ਪਹਿਲਾਦੁ ਉਬਾਰਿਆ॥੧੫॥
ਬਲੁ ਬਾਵਨ ਪਿਆਲਿ ਪਠਾਇਆ ਸੰਕਰ ਕਾ ਸਰਾਪ ਉਤਾਰਿਆ॥੧੬॥
262.ਅ ਨਿਖਤ੍ਰੀ ਆਇਣ ਕੀਆ ਪਰਸਰਾਮ ਸਭਿ ਖਤ੍ਰੀਆ ਅਸੁਰੁ ਸੰ/ਘਾਰਿਆ॥੧੭॥
ਲੰਕਾ ਲੀਤੀ ਰਾਮ ਚੰਦੁ ਰਾਵਣੁ ਮਾਰ ਬਿਡਾਰਿਆ॥੧੮॥
ਲੰਕ ਭਭੀਖਣ ਬਖਸੀਐ ਤੇਤੀ ਸੈ ਦੇਵ ਉਬਾਰਿਆ॥੧੯॥
ਅਹਿਲਿਆ ਸਿਲਾ ਉਧਾਰੀਐ ਜਿਸੁ ਪਰ ਚਰਨ ਪਖਾਰਿਆ[16]॥੨੦॥
ਬੇੜੀ ਭਈ ਬਿਬਾਣ ਜਿਉ[17] ਮਲਾਹ ਕੁਟੰਬ ਉਧਾਰਿਆ॥੨੧॥
ਰਾਮ ਸਵਾਰੇ ਕਾਂਮ ਸਭਿ ਪਰਸ ਰਾਮ ਬਲੁ ਹਾਰਿਆ॥੨੨॥
ਹੀਹੇ[18] ਕਾ ਜਨਮ ਵਟਾਇਓ ਕਰ ਕੰਨਿਆ ਪੁਰਖੁ ਦਿਖਾਰਿਆ॥੨੩॥

---

1. ਧਿਕਾਰ ਹੈ 2. ਨਾਸ਼ਵਾਨ 3. ਅੱਧਾ, ਦਾਮ (ਪੁਰਾਣਾ ਤਾਂਬੇ ਦਾ ਇਕ ਸਿੱਕਾ ਜੋ ਰੁਪੇ ਦਾ ਪੰਜਾਹਵਾਂ ਹਿੱਸਾ ਹੁੰਦਾ ਸੀ 4. ਸੰਬੰਧੀ ਰਿਸ਼ਤੇਦਾਰ 5. ਘਟੀਆ ਮੱਤ 6. ਗਉੜੀ ਰਾਗ ਦੀ ਇੱਕ ਕਿਸਮ ਆਦਿ ਗ੍ਰੰਥ ਵਿੱਚ ਇਸ ਪ੍ਰਕਾਰ ਨੂੰ ਨਹੀਂ ਵਰਤਿਆ ਗਿਆ 7. ਸਵੇਰੇ 8. ਖੰਡ (ਨੌਂ), ਦੀਪ (ਸੱਤ), ਭਵਨ (ਚੌਦਾਂ), ਲੋਕ (ਤਿੰਨ) ਅਤੇ ਜੁਗ (ਚਾਰ), 9. ਧਰਤੀ, ਅਕਾਸ਼, ਹਵਾ, ਪਾਣੀ ਤੇ ਅਗਨੀ 10. ਰਜੋ, ਤਮੋ, ਸਤੋ 11. ਇਕ ਬਚਨ ਨਾਲ 12. ਚਾਰ ਖਾਣੀਆਂ 13. ਚਿਤ੍ਰ ਨਾਂ ਦਾ ਗੁਪਤ ਲਿਖਾਰੀ 14. ਸਾਰੇ ਅਵਤਾਰਾਂ ਬਾਰੇ ਵੇਖੋ ਅੰਤਿਕਾ-II 15. ਮਧੁ ਅਤੇ ਕੈਟਭ ਨਾਂ ਦੇ ਦੈਂਤ 16. ਚਰਨਾਂ ਨੂੰ ਧੋਤਾ ਅਰਥਾਤ ਚਰਨਾਂ ਨੂੰ ਛੂਹਿਆ 17. ਰਾਮ ਨੇ ਮਲਾਹ ਦੀ ਬੇੜੀ ਨੂੰ ਬੈਕੁੰਠ ਭੇਜਿਆ ਤਾਂ ਉਹ 'ਜਹਾਜ' (ਬਿਬਾਨ) ਬਣ ਗਈ 18. ਹੀਹਾ ਗੁਹਰਾਇਆ ਜਿਸਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੰਨਿਆ ਤੋਂ ਪੁਰਖ ਬਣਾਇਆ ਵੇਖੋ ਅੰਤਿਕਾ-I

ਕਿਸਨੁ ਕਨੱਯਾ ਹੋਇ ਕੈ ਕੰਸ ਕੇਸੀ ਮਾਰਿ ਪਛਾਰਿਆ।।੨੪।।
ਉਗਰਸੈਣ ਕਉ ਰਾਜੁ ਦੈ ਸਭ ਦੈਤ ਮਾਰਿ ਬਿਡਾਰਿਆ ।। ੨੫ ।।
ਪੂਤਨਾ ਕਪਟਣ[1] ਤਾਰੀਐ ਤੈ ਕੁਬਰੀ ਅੰਗਿ ਸਵਾਰਿਆ ।। ੨੬ ।।
ਜੁਮਲਾ ਅਰਜਨੁ[2] ਮੁਕਤਿ ਕਰਿ ਪੂਤ ਕੁਮੇਰ[3] ਉਧਾਰਿਆ ।। ੨੭ ।।
ਸੰਜੋਜ ਮੁਕਤਿ ਸਿਸਿਪਾਲ ਨੂੰ ਕਰਿ ਕਉਤਕਿ ਏਹੁ ਦਿਖਾਰਿਆ।। ੨੮।।
ਸੁਦਾਮੇ ਦਾ ਦਾਲਧੁ[4] ਕਟਿਆ ਕੰਚਨ ਕੋਟ ਉਸਾਰਿਆ।। ੨੯ ।।
ਰਖੀ ਲਾਜ ਧ੍ਰੋਪਤੀ ਕਰਿ ਅੰਬਰ[5] ਬਡੇ ਅਮਾਰਿਆ।। ੩੦।।
ਕੈਰੋ ਮਾਰਿ ਪਛਾਰਿ ਕੈ ਪਾਂਡਵ ਤਖਤ ਬੈਠਾਰਿਆ।।੩੧।।
ਜੈਨ ਮਾਰਗ ਕੀਆ ਜਗਨ਼ਨਾਥ ਬਉਧੁ ਰੂਪ ਪ੍ਰਭ ਧਾਰਿਆ।। ੩੨।।
ਦੈਆ ਦਿੜਾਈ ਦੈਤ੍ਰਾ ਬੇਦ ਮਾਰਗਿ ਤੇ ਟਾਰਿਆ[6]।।੩੩।।
ਕੇਸੋ[7] ਬਨੈ ਕੰਬੀਰ ਕੈ ਨਰਸੀ ਕਾਰਜ ਸਾਰਿਆ।।੩੪।।
ਨਾਮੇ ਨੂੰ ਫਿਰਿਆ ਦੇਹੁਰਾ ਤੈ ਵਗ[8] ਧੰਨੇ ਕਾ ਚਾਰਿਆ ।। ੩੫।।
ਨਿਹਕਲੰਕ ਤੂ ਕਰਹਿਗਾ ਪ੍ਰਭ ਆਪੇ ਪਰਵਦਗਾਰਿਆ।।੩੬।।
ਕੋਲੀ ਕੰਨਿਆ ਉਧਰੇ ਜਾਇ ਬੈਕੁੰਠ ਉਤਾਰਿਆ।।੩੭।।
ਬੇਰ ਖਵਾਏ ਭੀਲਨੀ ਅਜੁਮਲੁ ਗਨਕਾ ਤਾਰਿਆ।। ੩੮।।
ਕਉਨੁ ਕਉਨੁ ਕਉਤਕ ਕਹੰਉ ਤੂ ਪ੍ਰਭ ਅਗਮ ਅਪਾਰਿਆ।। ੩੯।।
ਸਰਨਿ ਤੁਮਾਰੀ ਮੈਂ ਗਹੀ[9] ਨਿਰਭਉ ਪ੍ਰਭ ਨਿਰੰਕਾਰਿਆ।।੪੦।।
ਨਿਸਿਦਿਨਿ ਤੈਨੂ ਗਾਂਵਣਾ ਮੈ ਅਠੇ ਪਹਰਿ ਚਿਤਾਰਿਆ।।੪੧।।
263.ੳ ਨਾਨਕ ਪੰਥੀ ਗਾਂਵਦਾ ਦਰਬਾਰੀ ਤੁਧੁ ਕੈ ਵਾਰਿਆ/।। ੪੨।। ੫੧।।

**ਰਾਗੁ ਗਉੜੀ ਉਮਾਹਾ।।**

ਉਮਾਹਾ[10] ਸਦੇ ਪ੍ਰਭ ਕਾ ਉਠਿ ਗਾਵਾ ਨਿਤਿ ਸਕਾਰੇ[11]।।੧।। ਰਹਾਉ ।।
ਭਗਤ ਵਛਲੁ ਤੇਰਾ ਬਿਰਦੁ ਹੈ ਤੈ ਭਗਤਾ ਦੇ ਕਾਜ ਸਵਾਰੇ।।੧।।
ਸਰਾਪੁ ਮਿਟਾਇਓ ਅਮਰ[12] ਦਾ ਤੂ ਆਇਉਹੁ ਦਸ ਅਵਤਾਰੇ।।੨।।
ਟੇਕ ਬੰਧਾਈ[13] ਪਹਿਲਾਦ ਕੀ ਹਰਨਾਕਸੁ ਨਖਹੁ ਬਿਦਾਰੇ[14] ।। ੩ ।।
ਚਹੁ ਬਾਣਾ[15] ਦੇ ਰਾਖਿਆ ਸਨਕਾਦਿਕ ਚਾਰੇ ।। ੪ ।।
ਲੰਕ ਭਭੀਖਨ ਬਖਸੀਐ ਰਾਵਣ ਪਰਹਾਰੇ[16]।।੫।।
ਧ੍ਰੋਪਤਿ ਪੜਦਾ ਢਕਿ ਲੈਆ ਭਏ ਅੰਬਰ ਅਮਾਰੇ।।੬।।
ਪਾਰਥ[17] ਕਾ ਰਥੁ ਹਾਕਿਓ ਕੈਰਵ ਸੰਘਾਰੇ।।੭।।
ਹਾਥੀ ਡੁਬਦਾ ਕਾਢਿਓ ਗਜ ਗ੍ਰਿਹ[18] ਉਬਾਰੇ।। ੮।।
ਸੁਦਾਮੇ ਦਾ ਦਾਲਧ ਕਾਟਿਆ ਸੁਇਨ ਮਹਲ[19] ਉਸਾਰੇ।।੯।।
ਛੰਨ ਬਧੀ ਨਾਮੇ ਭਗਤਿ ਕੀ ਵਗੁ ਧੰਨੇ ਕਾ ਚਾਰੇ।।੧੦।।
ਕੇਸ ਭਏ ਕੰਬੀਰ ਕੇ ਨਰਸੀ ਕੀ ਹੁੰਡੀ ਤਾਰੇ।।੧੧।।
ਨਾਈ ਕੈ ਥਾਇ ਨਾਈ ਬਨਿਓ[20] ਕਵਤਾ ਜੈਦੇਵ ਸਵਾਰੇ[21] ।। ੧੨ ।।

---

1. ਇਸ ਸ਼ਬਦ ਵਿੱਚ ਆਏ ਭਗਤਾਂ ਦਾ ਜੀਵਨ ਵੇਖੋ ਅੰਤਿਕਾ -। 2. ਇਕ ਬਿਰਛ, ਜਿਸਦੇ ਦੁਸਾਂਗ ਵਿੱਚ, ਕ੍ਰਿਸ਼ਨ ਜੀ ਦੇ ਲੱਕ ਨਾਲ ਬੰਨ੍ਹੀ ਉੱਖਲੀ ਫਸ ਜਾਣ ਕਰਕੇ ਜੜ੍ਹੋਂ ਉੱਖੜ ਗਿਆ ਪੂਰੀ ਕਥਾ ਲਈ ਵੇਖੋ ਅੰਤਿਕਾ -। 3. ਕੁਬੇਰ ਦੇ ਪੁੱਤਰ 4. ਦਲਿੱਦਰ (ਗਰੀਬੀ) 5. ਕਪੜੇ, ਵਸਤਰ 6. ਵਰਜ ਕੇ ਭਾਵ ਰੋਕ ਕੇ 7. ਭਗਵਾਨ ਨੇ ਕਬੀਰ ਦਾ ਰੂਪ ਧਾਰਿਆ 8. ਗਊਆਂ ਦਾ ਇਕੱਠ 9. ਪਕੜੀ ਭਾਵ ਸਰਨ ਵਿੱਚ ਆ ਗਿਆ ਹਾਂ 10. ਖੁਸ਼ੀ, ਪ੍ਰਸੰਨਤਾ 11. ਸਵੇਰੇ ਅਥਵਾ ਤੜਕੇ 12. ਅਮਰੀਕ ਭਗਤ ਦਾ 13. ਸਹਾਇਤਾ ਕੀਤੀ 14. ਨਹੁੰਆਂ ਨਾਲ ਮਾਰਿਆ 15. ਚਹੁੰ ਦਾ ਇਕ ਸਰਾਪ ਭੁਗਤਾ ਦਿੱਤਾ 16. ਰਾਵਣ ਨੂੰ ਮਾਰ ਕੇ 17. ਅਰਜਨ ਦਾ ਇਕ ਨਾਮ 18. ਤੇਂਦੂਆ 19. ਸੋਨੇ ਦਾ ਮਹੱਲ 20. ਸੈਨ ਭਗਤ ਦੀ ਥਾਂ 21. ਜੈ ਦੇਵ ਦੀ ਕਵਿਤਾ ਨੂੰ ਸੋਧਿਆ

ਅਜਮਲੁ ਗਨਕਾ ਸਾਰਖੇ[1] ਬਹੁ ਪਤਿਤ ਉਧਾਰੇ।।੧੩।।
ਰਾਰਾ ਮੰਮਾ[2] ਲਿਖ ਦੀਆ ਜਲ ਪਾਹਨੁ ਤਾਰੇ[3]।।੧੪ ।।
ਕੋਲੀ ਕੰਨਿਆ ਠਗੀਆ ਬਿਬਿ[4] ਪਾਰ ਉਤਾਰੇ ।। ੧੫।।
ਤਾਰੀ ਕਪਟਨਿ ਪੂਦਨਾ ਕੁਬਰੀ ਅੰਗਿ ਸਵਾਰੇ।।੧੬।।
ਤਾਰੀ ਤਾਰਾ ਲੋਚਣੀ[5] ਰਜਨੀ ਸਜਨੀ[6] ਭਗਤਿ ਭਤਾਰੇ।।੧੭।।
ਹਰੀਚੰਦੁ ਟਿਕਾਣਾ ਚੰਡਾਲ[7] ਘਰਿ ਬਲਿ ਪੈਆਲ ਪਧਾਰੇ।।੧੮।।
ਤੇਰੀ ਕੁਦਰਤਿ ਤੂਹੇ ਜਾਣਦਾ ਹੋਰੁ ਕਉਣੁ ਬੀਚਾਰੇ।।੧੯।।
ਦਰਬਾਰੀ ਗਾਵੈ ਗੁਣ ਗੁਪਾਲ ਦਿਨੁ ਰਾਤਿ ਉਚਾਰੇ।।੨੦।।੨।।੫੨।।

**ੴ ਸਤਿਗੁਰੂ ਬਾਬਾ ਨਾਨਕੁ।।**
**ਰਾਗੁ ਗਉੜੀ ਪੂਰਬੀ ।। ਸਲੋਕੁ।।**
ਚਿੰਤਾਮਣਿ[8] ਗੁਰੁ ਕਾਂਮਧੈਨ[9] ਪਾਰਜਾਤੁ[10] ਹਰਿਨਾਮੁ ।। ਪਾਰਸੁ ਪਰਮਲ ਤੇ ਅਧਕਿ ਜਪੁ ਦਰਬਾਰੀ ਰਾਮੁ ।। ੧ ।।
**ਛੰਤੁ।।**
ਤਜੁ ਮਨਾ ਭਰਮੁ ਭੇਦੁ ਲਬੁ ਲੋਭ ਅਹੰਕਾਰ।। ਭਜੁ ਮਨਾ ਭਗਤ ਵਛਲ ਭਵਖੰਡਨੁ ਨਿਰੰਕਾਰ।।
263.ਅ ਭਜੁ ਨਿਰੰਕਾਰ ਕਰਨੈਹਾਰ ਕਰਤਾ ਪੁਰਖੁ ਅਗੰਮ।। ਜੇ ਹਰਿ ਧਿਆਵਹੁ ਤਾ ਸੁਖੁ ਪਾਵਹੁ ਨਾ ਫਿਰਿ ਮਰੋ ਨ ਜੰ/ ਮੋ।।
ਚਾਰ ਪਦਾਰਥ[11] ਅਸਟਿ ਸਿਧਿ ਨਉ ਨਿਧਿ[12] ਮਿਲੈ ਹਰਿ ਧਿਆਏ।। ਨਾਨਕ ਪੰਥੀ ਭਣੇ ਦਰਬਾਰੀ ਹਰਿ ਭਜੀਏ ਚਿਤੁ ਲਾਏ ।।੧।।
ਤਿਆਗੁ ਮਨਾ ਤੂੰ ਕਾਂਮ ਕ੍ਰੋਧੁ ਲੋਭੁ ਮੋਹੁ ਪਾਪ।। ਲਾਗੁ ਮਨਾ ਗੁਰ ਚਰਨੀ ਸਰਨੀ ਹਰਿ ਹਰਿ ਜਪੁ ਜਾਪ।।
ਹਰਿ ਹਰਿ ਜਾਪ ਉਤਰੇ ਪਾਪ ਪਾਵਹਿ ਮੋਖ ਦੁਆਰ।। ਆਪਿ ਤਰਹਿ ਸਗਲੀ ਕੁਲ ਤਾਰਹਿ ਸੰਗੀ ਸਗਲ ਉਧਾਰ।।
ਪਤਿਤ ਉਧਾਰਨੁ ਨਾਮੁ ਜਿਸੈ ਦਾ ਤਿਸੁ ਸੇਤੀ ਮਨ ਲਾਵਹੁ।। ਨਾਨਕ ਪੰਥੀ ਭਣੇ ਦਰਬਾਰੀ ਅਹਿਨਿਸਿ ਹਰਿ ਹਰਿ ਗਾਵਹੁ ।।੨।।
ਤੂ ਗਾਉ ਮਨਾ ਗੁਣ ਗੋਬਿੰਦ ਕੇਰੇ[13] ।। ਹਰਿ ਧਿਆਉ ਮਨਾ ਸਭਿ ਕਾਰਜ ਸਉਰਨਿ ਤੇਰੇ ।।
ਕਾਰਜ ਸਉਰੇ ਸਮਝਹੁ ਬਉਰੇ[14] ਢੀਲ ਨ ਕੀਚੈ ਭੋਰਾ ।। ਜਿਨਾ ਹਰਿ ਹਰਿ ਨਾਮੁ ਨ ਜਪਿਆ ਸੋ ਮੂਰਖ ਅੰਧਾ ਡੋਰਾ[15] ।।
ਜਿਨ ਕਉ ਕਿਰਪਾ ਕਰਨਹਾਰ ਕੀ ਸਾਧੁ ਸੰਗਿ ਤਿਨਿ ਪਾਇਆ।। ਨਾਨਕ ਪੰਥੀ ਭਣੇ ਦਰਬਾਰੀ ਤਿਨਾ ਹਰਿ ਹਰਿ ਗਾਇਆ।।੩।।
ਤੂ ਲਾਉ ਮਨਾ ਚਿਤੁ ਸਤਿਗੁਰ ਚਰਨੀ ਸਰਨੀ ਭਾਈ।। ਘਰਿ ਆਉ ਮਨਾ ਤੂੰ ਪਰ ਘਰ ਚਿਤੁ ਨ ਲਾਇ ਡੁਲਾਈ।।
ਨਾ ਚਿਤੁ ਡਲਾਵਹੁ ਇਕ ਮਨ ਧਿਆਵਹੁ ਖਾਹੁ ਨ ਜਮ ਕੀ ਮਾਰੇ।।
ਭੈਜਲੁ ਬਿਖਮੁ[16] ਲੰਘਹੁ ਗੁਰਸਬਦੀ ਉਤਰਨਿ ਪਾਪਾ ਭਾਰੇ।।
ਗੁਰ ਕੀ ਬਾਣੀ ਜਿਨਾ ਮਨ ਭਾਣੀ ਸੇ ਭਲੇ ਭਏ ਜਗ ਆਏ।।
ਨਾਨਕ ਪੰਥੀ ਭਣੇ ਦਰਬਾਰੀ ਕੋਇ ਨ ਖਰਿਆ ਤਾਏ[17] ।। ੪ ।। ੧ ।। ੫੩ ।।
**ਗਉੜੀ ਪੂਰਬੀ ।। ਛੰਤੁ ।।**
ਮੋਹਨ ਤੇਰੀ ਮੁਰਲੀ ਕੀ ਧੁਨ ਲਗੈ ਪਿਆਰੀ ।। ਮੋਹਨ ਮੋਹੇ ਮੁਨ ਜਨ ਸੁਰ ਨਰ ਨਾਰੀ ।।
ਮੋਹੈ ਨਰ ਨਾਰੀ ਲਾਗੈ ਪਿਆਰੀ ਸਿਵ ਬਿਰੰਚ[18] ਸਭ ਮੋਹਿਆ।। ਇੰਦ੍ਰ ਕਾ ਤੈ ਗਰਬ ਮਿਟਾਇਆ ਬਿੰਦ੍ਰਾਬਨਿ ਦੁਖੁ ਨ ਪੋਹਿਆ ।।
ਗੋਪ ਗੁਆਰੀ[19] ਸਭਿ ਰਖਿ ਲੀਤੇ ਕਾਰਣ ਕਰਣੇਹਾਰੇ ।। ਨਾਨਕ ਪੰਥੀ ਭਣੇ ਦਰਬਾਰੀ ਦੀਨ ਦਿਆਲ ਮੁਰਾਰੇ ।। ੧ ।।
ਮਨਮ ਹਨਾ ਚਰਤ[20] ਤੁਮਾਰੇ ।। ਮੋਹਨਾ ਮੁਝ ਲਾਗਹ ਪਿਆਰੇ।। ਚਰਤ ਤੁਮਾਰੇ ਖਰੇ ਪਿਆਰੇ ਲਾਗਹ ਮਨ ਮਹ ਮੀਠਿਆ।।
ਧੰਨੁ ਧੰਨੁ ਸੇਈ ਸੰਤ ਤੁਮਾਰੇ ਜਿਨਾ ਚਰਿਤ੍ ਡੀਠਿਆ।। ਰਾਤਿ ਛਿਮਾਹੀ ਪਾਇ ਦਿਖਾਈ ਧਨੁ ਧਨ ਚਰਤ ਤੁਮਾਰੀਆ।।

---

1. ਜੇਹੇ, ਵਰਗੇ 2. 'ਰ' ਅਤੇ 'ਮ' ਭਾਵ ਰਾਮ ਲਿਖਕੇ 3. ਪੱਥਰਾਂ ਨੂੰ ਪਾਣੀ ਵਿੱਚ ਤਾਰ ਦਿੱਤਾ 4. ਦੋਹਾਂ ਨੂੰ 5. ਸੱਤਵਾਦੀ ਹਰੀਸ਼ ਚੰਦਰ ਦੀ ਪਤਨੀ ਤਾਰਾ ਰਾਣੀ, (ਜਿਸ ਦੀਆਂ ਅੱਖਾਂ (ਲੋਚਨ) ਤਾਰੇ ਵਾਂਗ ਸਨ 6. ਦੋ ਭਗਤਨੀਆਂ ਭੈਣਾਂ, ਵੇਖੋ ਅੰਤਿਕਾ-1 7. ਰਾਜਾ ਹਰੀਸ਼ (ਹਰੀ ਚੰਦ ਜਿਸਨੂੰ ਚੰਡਾਲ ਦੇ ਘਰ ਨੌਕਰੀ ਕਰਨੀ ਪਈ) 8. ਉਹ ਮਣੀ ਜਿਸਦੇ ਪਹਿਨਣ ਨਾਲ ਚਿੰਤਾ ਮੁੱਕ ਜਾਂਦੀ ਹੈ ਭਾਵ ਗੁਰੂ 9. ਉਹ ਗਊ ਜੋ ਸਰਬ-ਇੱਛਾ ਪੂਰਕ ਹੈ 10. ਪਾਰ (ਸਮੁੰਦਰ) ਤੋਂ ਪੈਦਾ ਹੋਇਆ ਇਕ ਬਿਰਛ, ਜੋ ਸਭ ਇੱਛਾ ਪੂਰੀਆਂ ਕਰਨ ਵਾਲਾ ਹੈ 11. ਧਰਮ, ਅਰਥ, ਕਾਮ ਅਤੇ ਮੋਖ (ਮੁਕਤੀ) 12. ਅੱਠ ਸਿੱਧੀਆਂ ਅਤੇ ਨੌਂ ਖ਼ਜ਼ਾਨੇ (ਨਿਧਿ) 13. ਦੇ 14. ਐ ਮੂਰਖ 15. ਮੂਰਖ, ਅੰਨ੍ਹੇ ਤੇ ਬੋਲੇ ਹਨ 16. ਕਠਿਨ ਭਵਜਲ 17. ਉਨ੍ਹਾਂ ਨੂੰ ਕੋਈ ਸੇਕ ਨਹੀਂ ਲੱਗਾ 18. ਸ਼ਿਵ ਜੀ ਅਤੇ ਬ੍ਰਹਮਾ (ਬਿਰੰਚ) 19. ਗੋਪੀਆਂ 20. ਚਲਿਤ੍

ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਮੁਰਾਰੀਆ।।੨।।
ਮੋਹਨਾ ਤੇਰੀ ਅਚਰਜ ਮਾਇਆ ।। ਮੋਹਨਾ ਕਿਨੈ ਮਰਮੁ[1] ਨ ਪਾਇਆ ।।
ਮਰਮੁ ਨ ਪਾਇਆ ਅਚਰਜੁ ਮਾਇਆ ਅੰਤੁ ਨ ਕਿਨਹੁ ਜਾਣਿਆ।।
ਜਿਨ੍ਹਾ ਊਪਰਿ ਕਰਮੁ ਤੁਮਾਰਾ ਤਿਨਾ ਤੁਹੀ ਪਛਾਣਿਆ।।
ਪਤਿਤ ਪਵਿਤ੍ਰ ਨਾਮੁ ਤੁਮਾਰਾ ਜਿਨਿ ਜਪਿਆ ਹੋਇਆ ਪਾਵਨੋ[2]।।
ਨਾਨਕ ਪੰਥੀ ਭਣੇ ਦਰਬਾਰੀ ਅਨਦਿਨੁ ਹਰਿ ਹਰਿ ਗਾਵਨੋ।।੩।।
ਮੋਹਨ ਤੇਰੇ ਮੋਰੁ ਮੁਕਟੁ ਸਿਰਿ ਸੋਹੇ।। ਮੋਹਨ ਕਾਨਹੁ ਕੁੰਡਲ ਮੋਹੇ।।
ਛਬ ਕੁੰਡਲ ਮੋਹ ਬੈਯੰਤੀ ਸੋਹੈ[3]।। ਮੁਰਲੀ ਕੀ ਧੁਨਿ ਨਿਆਰੀ ।।
ਸੰਖ ਚਕਰ ਪਦਮੁ[4] ਜਿਸੁ ਕੈ ਕਰ ਗਦਾ[5] ਚਤੁਰ ਬੈਧਾਰੀ।।
ਭ੍ਰਿਗਲਤਾ[6] ਦਾ ਚਿਹਨੁ ਸੁਹਾਵੈ ਸਿਰਿ ਮੁਕਟੁ ਮਾਲ ਗਲ ਪਾਈ।।
ਨਾਨਕ ਪੰਥੀ ਭਣੇ ਦਰਬਾਰੀ ਮੈਂ ਤਿਸੁ ਕੀ ਸਰਣਾਈ।।੪।।
ਮੋਹਨਾ ਤੇਰੀ ਅਚਰਜ ਕਹਾਨੀ।। ਮੋਹਨਾ ਸੁਨਿ ਕਾਨਹੁ ਮਾਨੀ।।
ਸੁਣਿ ਕੈ ਮਾਨੀ ਅਚਰਜ ਕਹਾਨੀ ਸੁਣਿ ਮਨੁ ਲੋਭ ਲੁਭਾਇਆ।।
ਕਾਨ ਤੇਰਾ ਜਸੁ ਸੁਣਿਆ ਲੋੜੈ ਜੀਭ ਲੋੜੈ ਗੁਣ ਗਾਇਆ।।੫।।
ਅਖੀ ਦਰਸਨੁ ਡਿੱਠਾ ਚਾਹਨਿ ਜੇ ਤੂ ਦੇਹਿ ਦਿਆਲਾ।।
ਨਾਨਕ ਪੰਥੀ ਭਣੇ ਦਰਬਾਰੀ ਦੇਹੁ ਰਾਮ ਨਾਮ ਕੀ ਮਾਲਾ।।੬।।੨।। ੫੪।।

**ੴ ਸਤਿਗੁਰੁ ਬਾਬਾ ਨਾਨਕੁ ।। ਅਭੇ ਰਾਮ ਪ੍ਰਸਾਦਿ ।।**
**ਰਾਗੁ ਗਉੜੀ ।। ਛਤ੍ਰੀਹ ਅਖਰੀ ।। ਸਲੋਕੁ ।।**

ਸਤਿਗੁਰ ਕੈ ਸਦਕੈ ਕੀਆ ਤਨੁ ਮਨੁ ਦੀਆ ਵਾਰ ।। ਸਤਿਗੁਰੁ ਭੈ ਕਾ ਬੋਹਿਥਾ[7] ਭੈਜਲੁ ਤਾਰਨਿਹਾਰ ।।
ਗੁਰੁ ਦੀਪਕੁ ਤ੍ਰਿਹ ਲੋਕਪਤਿ[8] ਦੂਰ ਕਰੈ ਤਮ[9] ਤਾਰ।। ਗੁਰੁ ਤੀਰਥੁ ਹਰਿਨਾਮੁ ਜਲੁ ਦੁਰਮਤਿ ਮੈਲੁ ਉਤਾਰਨਹਾਰ।।
264.ੳ ਸਤਿਗੁ/ਰੁ ਵੈਦ ਸੁਜਾਣ ਸਚੁ ਹਉਮੈ ਰੋਗੁ ਨਿਵਾਰਨਹਾਰ।। ਸਸਿ ਸੀਤਲਾਈ[10] ਜੋਤਿ ਰਵਿ[11] ਉਪਮਾ ਅਪਰ ਅਪਾਰ।।
ਪਾਰਸ ਪਰਮਲ ਤੇ ਅਧਿਕ ਕਿਆ ਮਹਮਾ ਕੰਹਉ ਉਚਾਰ ।।
ਕਾਮਧੈਨ[12] ਅਰੁ ਕਲਪ ਬਿਰਛੁ[13] ਗੁਰ ਕਿਰਪਾ ਸਮ ਨਾ ਸਾਰ[14]।।
ਸਤਿਗੁਰ ਨਾਨਕ ਕਉ ਸਦਾ ਦਰਬਾਰੀ ਕਰ ਨਿਮਸਕਾਰ।।੧।।

**ਸਲੋਕੁ ।।**

ਉਮਪਾ ਗੁਰੁ ਕੀ ਅਧਕਿ ਹੈ ਉਕਤਿ ਕਥਨ ਮੈ ਨਾਹਿ।। ਏਕ ਜੀਭ ਕੀ ਕਿਆ ਚਲੀ ਜੇ ਕੋਟਿ ਜੀਭ ਹੋਇ ਜਾਹਿ।।੨।।

**ਪਉੜੀ ।।**

ਓਅੰ ਉਨਮੋ ਗੁਰ ਕਉ ਮੇਰੀ ।। ਕਿਆ ਉਪਮਾ ਮੁਖ ਬਰਨੋ ਤੇਰੀ ।।
ਉਮਪਾ ਗੁਰੁ ਕੀ ਅਪਰ ਅਪਾਰ ।। ਸੇਖ ਸਾਰਖੇ[15] ਪਵੈ ਨ ਸਾਰ।।
ਏਕ ਜੀਹ ਕਿਆ ਆਖਿ ਵਖਾਨਉ ।। ਇਕੁ ਗੁਨੁ ਗੁਰ ਕਾ ਕਹਿ ਜਿਨਿ[16] ਜਾਨਉ ।।
ਗੁਰ ਪਰਮੇਸੁਰ ਭੇਦੁ ਨ ਮਾਨੁ ।। ਪ੍ਰਭ ਤੇ ਸਤਿਗੁਰੁ ਅਧਿਕ ਪਛਾਨੁ।।
ਨਾਨਕ ਪੰਥੀ ਜਨੁ ਦਰਬਾਰੀ ।। ਹਾਰਿ ਪਾਇਆ ਹਰਿ ਸਰਨਿ ਤੁਮਾਰੀ।।੧।।
ਮੋਪਰ[17] ਕਿਰਪਾ ਕਰਹੁ ਦਿਆਲਾ ।। ਹਰਿ ਪ੍ਰਭ ਦੀਜੈ ਸੰਤ ਰਵਾਲਾ।। ੧ ।। ਰਹਾਉ ।।

---

1. ਭੇਦ 2. ਪਵਿੱਤਰ ਹੋ ਗਿਆ 3. ਬੈਯੰਤੀ ਮਾਲਾ, ਉਹ ਮਾਲਾ ਜਿਸ ਵਿੱਚ ਪੰਜ ਰਤਨ ਜੁੜੇ ਹੁੰਦੇ ਹਨ (1. ਮੋਤੀ 2. ਮਾਣਿਕ 3. ਜਮੁੱਰਦ 4. ਹੀਰਾ ਅਤੇ ਨੀਲਮ) 4. ਕਮਲ ਫੁੱਲ ਸਮਾਨ ਪਦਮ 5. ਹੱਥ ਵਿੱਚ ਗਦਾ 6. ਭ੍ਰਿਗੂ ਰਿਸ਼ੀ ਦਾ ਵਿਸ਼ਣੂ ਦੀ ਛਾਤੀ ਵਿੱਚ ਮਾਰੇ ਚਰਨ ਦਾ ਨਿਸ਼ਾਨ (ਲਤਾ) 7. ਜਹਾਜ 8. ਤਿੰਨਾਂ ਲੋਕਾਂ ਦਾ ਪਤਿ 9. ਅੰਧੇਰਾ 10. ਚੰਦਰਮਾ (ਸਸਿ) ਦੀ ਸੀਤਲ ਚਾਂਦਣੀ 11. ਸੂਰਜ ਦਾ ਤੇਜ 12. ਸਰਬ ਇੱਛਾ ਪੂਰਕ ਗਊ (ਧੇਨ) 13. ਸਰਬ ਇਛਾ ਪੂਰਕ ਬਿਰਛ 14. ਸਾਰੇ 15. ਸ਼ੇਸ਼ ਨਾਗ ਵਰਗਿਆਂ (ਸਾਖਰੇ) ਤੋਂ 16. ਨਹੀਂ 17. ਮੇਰੇ ਉੱਤੇ

**ਸਲੋਕੁ ॥**

ਆਉ[1] ਅਮੋਲਕੁ ਖੋਇ ਕੈ ਕਿਆ ਮੁਹਿ ਦੇਸਹਿ ਜਾਇ॥ ਆਇਆ ਲਾਹਾ ਲੈਣ ਨੂੰ ਚਲਿਆ ਮੂਲੁ ਵੰਞਾਇ[2]॥੧॥

**ਪਉੜੀ ॥**

ਆਉ ਅਮੋਲਕੁ ਏਵ ਗਵਾਵਹਿ॥ ਆਵੀ ਨ ਕਰਿ ਫਿਰਿ ਪਛੁਤਾਵਹਿ॥
ਅਉਧ ਅਕਾਰਥ ਏਵੈ ਗਈ॥ ਰਾਮ ਨਾਮੁ ਬਿਨੁ ਬਿਖੁ[3] ਸਮ ਭਈ॥
ਅਪਨੈ ਉਦਰਿ[4] ਕਾਰਨਿ ਝਖ ਮਾਰੀ ॥ ਕਬਹੂ ਭਇਓ ਨ ਪਰਉਪਕਾਰੀ॥
ਆਉ ਅਜੈ ਜੋ ਰਹਿੰਦੇ ਸਾਸ॥ ਹਰਿ ਦਾਸਨ ਕਾ ਹੋਇ ਰਹੁ ਦਾਸ॥
ਨਾਨਕ ਪੰਥੀ ਜਨੁ ਦਰਬਾਰੀ॥ ਮਾਨ ਲੇਹੁ ਮਨ ਕਹੀ ਹਮਾਰੀ ॥ ੨ ॥

**ਸਲੋਕੁ ॥**

ਏਥੇ ਆਇ ਏਵੈ ਗਇਆ ਕੋ ਕਰਿ ਲਇਓ ਨ ਕਾਜੁ॥ ਬਾਦਰ[5] ਕੇਰੀ ਛਾਂਉ ਜਿਉ ਜਰ[6] ਜੋਬਨ[7] ਕੋ ਰਾਜੁ॥੧॥

**ਪਉੜੀ ॥**

265.ੳ ਏ ਭਾਈ ਕਿਉ ਆਉ ਗਵਾਈ ॥ ਪਰਉਪਕਾਰ/ਪਰ ਕਿਉ ਨ ਲਗਾਈ ॥
ਏਥੇ ਰਹਤਾ ਤੁਛ ਪਛਾਨੁ ॥ ਧਨ ਜੋਬਨ ਕਾ ਥੋੜਾ ਮਾਨੁ ॥
ਏਥੇ ਆਇਆ ਏਹੁ ਸੁਆਉ[8]॥ ਸਾਧ ਸੰਗਿ ਮਿਲਿ ਲੀਜੈ ਨਾਉ ॥
ਏਥੇ ਰਹੇ ਨ ਏਹੁ ਸਰੀਰੁ ॥ ਪਾਪ ਪੁੰਨ ਕਾ ਜਿਸ ਸੋ ਸੀਰੁ ॥
ਏਥੇ ਆਇ ਭਜੈ ਭਗਵਾਨੁ ॥ ਦਰਬਾਰੀ ਦਰਗਹ ਪਾਵਹਿ ਮਾਨੁ ॥ ੩ ॥

**ਸਲੋਕੁ ॥**

ਸਚੁ ਨਾਮੁ[9] ਕਰਤਾ ਪੁਰਖੁ ਸਾਸਿ ਗਿਰਾਸਿ ਸਮਾਰਿ[10]॥ ਸਾਧ ਸੇਵ ਵਹਿ ਲੈ ਲਗਹੁ ਲੇਵਹੁ ਜਨਮੁ ਸਵਾਰਿ ॥

**ਪਉੜੀ ॥**

ਸਸੈ ਸਮਝਹੁ ਸਾਚੀ ਬਾਤ॥ ਨਦੀ ਨੀਰ ਜਿਉ ਯਹਿ ਜਗੁ ਜਾਤ ॥
ਸਗਲ ਸੈਸਾਰੁ ਵਟਾਉ[11] ਦੇਖੁ॥ ਸੰਗ ਸਹਾਈ ਕੋਇ ਨ ਪੇਖੁ[12]॥
ਸਾਸ ਮਾਸ ਤੇ ਹੋਹਿ ਨਿਆਰੇ॥ ਸੰਗਿ ਸਹਾਈ ਕਉਨੁ ਤੁਮਾਰੇ ॥
ਸਭੇ ਸਮਧੀ[13] ਸਕੈ ਸੰਗਾਥਿ[14] ॥ ਕੋਇ ਨ ਚਲੈ ਚਲਦੇ ਸਾਥਿ ॥
ਸਰਨਿ ਸਿਧਾਵਹੁ ਪ੍ਰਭ ਬਖਸੰਦ ॥ ਦਰਬਾਰੀ ਹੋਇ ਸੁਖਾਲੀ ਜਿੰਦੁ ॥ ੪ ॥

**ਸਲੋਕੁ ॥**

ਹਾਰਿ ਪਰਹੁ ਸਰਨਾਗਤੀ ਜੇ ਜੀਤਨਿ ਕੀ ਚਾਹਿ॥ ਹਾਥਿ ਨ ਆਵਗੁ ਸਮਾ ਏਹੁ ਨ ਜਾਨ ਠਗਾਉਰੀ ਖਾਹਿ॥੧॥

**ਪਉੜੀ ॥**

ਹਾਹੇ ਹਾਥਿ ਨ ਆਵਗੁ ਫੇਰਿ॥ ਹਾਰਿ ਜੀਤੁ ਕੀ ਏਹਾ ਵੇਰਿ॥
ਹੀਨਾ[15] ਹੋਇ ਰਹੁ ਤੂ ਮਨਿ ਮਾਹਿ॥ ਹੂਇ ਹਵਾਇ ਛੋਡਿ ਘਰਿ ਜਾਹਿ॥
ਹੇਤੁ ਕਰਹੁ ਸਤ ਸੰਗਤਿ ਨਾਲਿ॥ ਹੋਰੁ ਨ ਸਾਥੀ ਏਥੈ ਭਾਲਿ॥
ਹਾਇ ਹਾਇ ਰੇ ਮੂੜ ਪ੍ਰਾਨੀ॥ ਹਾਰਿ ਜਾਹਿ ਬਿਨੁ ਸਾਰੰਗ ਪਾਨੀ[16]॥
ਹਾਜਰੁ ਨਾਜਰੁ ਜਾਨ ਧਿਆਉ॥ ਦਰਬਾਰੀ ਜੀਤਨ ਕਾ ਯਹਿ ਦਾਉ॥੫॥

**ਸਲੋਕੁ ॥**

ਕਥਨੀ ਬਦਨੀ[17] ਕਥ ਥਕੈ ਆਈ ਕਿਤੈ ਨ ਕਾਂਮਿ॥ ਕਹਣੀ ਰਹਣੀ[18] ਬਾਹਰੀ ਧਾਮ ਬਿਨਾ ਜਿਉ ਧਾਮ॥੧॥

---

1. ਉਮਰ 2. ਗੁਆ ਕੇ 3. ਜ਼ਹਿਰ 4. ਪੇਟ, ਢਿੱਡ 5. ਬੱਦਲ 6. ਧਨ 7. ਜੁਆਨੀ 8. ਲਾਭ 9. ਭਾਈ ਦਰਬਾਰੀ ਦਾਸ ਆਪਣੀ ਸੰਪ੍ਰਦਾਇ ਦਾ ਅਨੁਯਾਈ ਹੋ ਕੇ 'ਸਚੁਨਾਮੁ' ਵਰਤਦਾ ਹੈ ਜਦਕਿ ਆਦਿ ਗ੍ਰੰਥ ਵਿੱਚ !ਸਤਿਨਾਮੁ' ਹੈ 10. ਸਿਮਰ 11. ਪ੍ਰਾਹੁਣਾ, ਮਹਿਮਾਨ 12. ਵੇਖ ਲੈ 13. ਸਬੰਧੀ ਰਿਸ਼ਤੇਦਾਰ 14. ਸਾਥੀ (ਸੰਗ ਚੱਲਣ ਵਾਲੇ) 15. ਨਿਮਰ, ਨਿਮਾਣਾ 16. ਪ੍ਰਭੂ, ਪਰਮਾਤਮਾ 17. ਕਥਨਾ ਅਥਵਾ ਮੂੰਹ ਦੀ ਗਲ (ਜ਼ਬਾਨੀ ਜਮਾਂ ਖਰਚ ਕਰਨਾ) 18. ਰਹਿਣੀ, ਮਰਯਾਦਾ

**ਪਉੜੀ ॥**

ਕਕੈ ਕੂੜ ਕੁਟੰਬੁ ਸਬਾਇਆ॥ ਕੂੜਿ ਲਾਗਿ ਕਿਉ ਜਨਮੁ ਗਵਾਇਆ ॥
ਕਰਣੀ ਕਹਿ ਕਹਿ ਲੋਕ ਸੁਣਾਏ ॥ ਕੂੜ ਕਪਟੁ ਮਨਿ ਮਾਹਿ ਹੰਢਾਏ ॥
265.ਅ ਕਿਸੁ ਕੇ ਲੀਏ ਕਪਟੁ ਪਸਾਰਹਿ[1]॥ ਕੋਇ ਨ ਸੰਗੀ/ਕਿਉ ਝਖ ਮਾਰਹਿ ॥
ਕਾਲੁ ਪਹੂਚੈਗਾ ਜਬ ਆਨਿ॥ ਕੋਨੁ ਛਡਾਵੈ ਮੁਗਧ ਅਜਾਨ ॥
ਕਰਿ ਲੈ ਸੰਤ ਸੇਵ ਭਜੁ ਰਾਮ ॥ ਦਰਬਾਰੀ ਅੰਤ ਸਮੈ ਯਹਿ ਕਾਮ ॥ ੬॥

**ਸਲੋਕੁ ॥**

ਖੋਲ ਚਸਮ[2] ਮਨ ਚਾਖ ਹੋਹੁ[3] ਜਾਨੁ ਖਲਕ[4] ਸਬ ਖੁਆਬੁ॥ ਖਾਂਹਿ ਖਤਾ[5] ਮਤੁ ਖਸਮ ਥੇ ਸੰਗ ਖੁਆਬੁ ਖਰਾਬੁ॥੧॥

**ਪਉੜੀ ॥**

ਖਖੈ ਖਾਂਹਿ ਖਤਾ ਮਤੁ ਭਾਈ ॥ ਖਸਮਹੁ ਘੁਥਾ[6] ਜਾਂਹਿ ਅਜਾਂਈ ॥
ਖੋਟ ਕਪਟ ਕੀ ਡਾਰਹੁ ਪੋਟਿ[7]॥ ਖਾਹੁ ਨਾਹੀਂ ਸਿਰਿ ਜਮ ਕੀ ਚੋਟਿ ॥
ਖੇਪ[8] ਨ ਖਾਲੀ ਤੇਰੀ ਜਾਇ ॥ ਖਿਮਾ ਗਰੀਬੀ ਸਚੁ ਹੰਢਾਇ ॥
ਖਿਜਮਤਿ[9] ਖਸਮ ਕੀ ਕਉ ਹੋਹੁ ਬਿਸੀਆਰ[10]॥ ਖਰਾ ਖਜਾਨਾ ਲਹੋ ਸਮਾਰਾ[11]॥
ਖਾਤਰ ਜਮੈ ਖਸਮ ਸੰਗਿ ਹੋਈ ॥ ਦਰਬਾਰੀ ਤਾ ਦਰਿ ਪਾਵਹਿ ਢੋਈ ॥ ੭ ॥

**ਸਲੋਕੁ ॥**

ਗਰਬ ਗੁਮਾਨ ਗਵਾਇ ਕੈ ਗਹੋ ਗਰੀਬੀ ਸਾਜੁ॥ ਗਜ ਗਰੀਬ ਕੀ[12] ਗਰਜ ਸੁਨਿ ਤਜੀ ਢੀਲ ਬ੍ਰਜਰਾਜ॥੧॥

**ਪਉੜੀ ॥**

ਗਗੈ ਗਹਰ ਗੰਭੀਰ ਅਥਾਹੁ॥ ਗੁਣ ਸਾਗਰ ਮਹਿ ਗੋਤਾ ਖਾਹੁ॥
ਗਹਿਰੀ ਲਹਰਿ ਗਰਬ ਦਰੀਆਉ[13]॥ ਗੋਤੇ ਖਾਹਿ ਨ ਬਾਹਰਿ ਆਉ ॥
ਗਰਬ ਗਾਰ ਮੈ ਗਰ[14] ਮਤੁ ਜਾਂਹਿ॥ ਗਰਭਿ ਨ ਆਵਹਿ ਸਰਨੀ ਪਾਂਹਿ॥
ਗੁਰੁ ਮਗ ਪਾਏ ਤਿਤੁ ਮਗ ਚਾਲ॥ ਗੁਰ ਸਰਨਾਈ ਪਉ ਤਤਕਾਲ॥
ਗੁਰ ਕੀ ਸਰਨਿ ਨਾਵ ਚੜਿ ਤਰਉ॥ ਦਰਬਾਰੀ ਗੁਰ ਮਿਲਿ ਗਾਰ[15] ਨ ਗਰਉ॥ ੮॥

**ਸਲੋਕੁ ॥**

ਘੋਰੁ ਗੁਬਾਰ ਅੰਧੇਰ ਮਹਿ ਪੈ ਪਚਿ ਗੈਉ ਅਜਾਨੁ॥ ਘੁਥਾ[16] ਅਪਨੈ ਆਪ ਤੇ ਢੂਢੈ ਮੜੀ ਮਸਾਨੁ॥੧॥

**ਪਉੜੀ ॥**

ਘਘੈ ਘੇਰਿ ਲੀਉ ਅਗਿਆਨ॥ ਘਟਿ ਮਹਿ ਠਾਕੁਰੁ ਸਕੈ ਨ ਜਾਨ॥
ਘੁਥਾ ਫਿਰੈ ਨ ਪਾਵੈ ਠਉਰੁ॥ ਘੋਘੇ ਲਦੇ[17] ਹੋਵੀ ਚਉਰ॥
ਘੁੰਮਣ ਘੇਰੈ ਪਰਿਆ ਜਾਇ॥ ਘਰਿ ਜਾਨੈ ਕੀ ਰਹੀ ਨ ਕਾਇ॥
ਘੂਲਹਿ ਕਿਉ ਮੋਹਿ ਹੇਤ ਬੰਧਾਇਆ॥ ਘੁਣ ਕੈ ਖਾਧੈ ਜਨਮੁ ਗਵਾਇਆ॥
266.ੳ ਘੋਖੇ[18] ਸਤਸੰਗ/ਤਿ ਸੁਖ ਸਾਰੁ ॥ ਦਰਬਾਰੀ ਜੋ ਜਨੁ ਉਤਰੈ ਪਾਰੁ॥੯॥

**ਸਲੋਕੁ ॥**

ਙਿਆਨੁ ਕਥੈ ਮੁਖਿ ਕਪਟੁ ਮਨ ਨਟੂਏ[19] ਨਿਆਂਈ ਸਾਂਗੁ॥
ਙਿਆਨੁ ਹੀਐ[20] ਦਿੜ ਬਾਹਰਾ ਦੀਪਕ ਮੂਰਤਿ ਵਾਂਙੁ॥੧॥

---

1. ਠੱਗੀਆਂ ਕਰਦਾ ਹੈ 2. ਅੱਖਾਂ 3. ਵੇਖ ਲੈ 4. ਸਾਰੀ ਦੁਨੀਆਂ ਨੂੰ ਸਮਝ 5. ਗ਼ਲਤੀ 6. ਮਾਲਕ ਤੋਂ ਖੁੰਝ ਕੇ 7. ਪੋਟਲੀ 8. ਸਉਦਾ, ਵਣਜ ਦੀ ਵਸਤੂ 9. ਖਿਦਮਤ, ਸੇਵਾ 10. ਤੱਤਪਰ, ਹੁਸ਼ਿਆਰ 11. ਸਾਰਾ 12. ਗਰੀਬ ਹਾਥੀ ਦੀ 13. ਹੰਕਾਰ ਦੇ ਦਰਿਆ ਵਿੱਚ 14. ਗਿਰ, ਡਿੱਗਨਾ 15. ਡੂੰਘੇ ਟੋਏ ਵਿੱਚ 16. ਖੁੰਝਿਆ ਹੋਇਆ, ਗਲਤ ਰਸਤੇ ਪਿਆ ਹੋਇਆ 17. ਫੋਕਟ ਪਦਾਰਥ, ਸਮੁੰਦਰ ਕਿਨਾਰੇ ਸੰਖ ਰੂਪੀ ਨਿੱਕੇ ਨਿੱਕੇ ਜੀਵ (ਹੀਰਿਆਂ ਮੋਤੀਆਂ ਦੀ ਥਾਂ ਫੋਕਟ ਪਦਾਰਥ) 18. ਪੜਤਾਲ ਕਰਕੇ, ਖੋਜ ਕਰੋ 19. ਨਾਟਕ ਖੇਡਣ ਵਾਲੇ ਵਾਂਗ 20. ਹਿਰਦੇ ਵਿੱਚ ਗਿਆਨ

**ਪਉੜੀ ॥**
ਙੰਙੈ ਙਿਆਨੁ ਹੀਐ ਦਿੜ ਬਾਝ॥ ਦੂਧ ਨ ਪੂਤ ਗਊ ਜਿਵ ਵਾਝੁ[1]॥
ਙਿਆਨੁ ਫਲਾਇ ਸੁਨਾਵੈ ਲੋਗ ॥ ਅੰਤਰਿ ਚਾਹੈ ਵਿਖਿਆ ਭੋਗ[2]॥
ਙਿਆਨੁ ਸੁਣਾਇ ਕਰੈ ਪ੍ਰਬੋਧੁ[3]॥ ਮਨਹੁ ਨ ਨਿਬਰੈ ਕਾਂਮ ਕ੍ਰੋਧੁ ॥
ਙਿਆਨੁ ਸੋਈ ਮੁਖ ਕਹੈ ਕਮਾਏ ॥ ਙਿਆਨੁ ਨਹੀ ਮੁਖਿ ਆਖਿ ਸੁਣਾਏ॥
ਙਿਆਨੀ ਸੋ ਗੁਰ ਮਾਰਗ ਚਾਲੈ ॥ ਦਰਬਾਰੀ ਪਹੁਚੈ ਸੋ ਤਤਕਾਲੈ॥੧੦॥
**ਸਲੋਕੁ ॥**
ਚਉਖਸ[4] ਹੋਵਹੁ ਖੋਲ੍ਹ ਚਸਮ[5] ਸੁਪਨੈ ਸੰਗਿ ਨ ਰਾਚ ॥ ਚਉਕੀ ਦੈ ਗੁਰਸਬਦ ਕੀ ਇਨ ਪੰਚਨ ਤੇ ਬਾਚ[6]॥੧॥
**ਪਉੜੀ ॥**
ਚਚੈ ਚਉਖਸ ਹੋਵਹੁ ਮਨਾ॥ ਚਰਨ ਛਿਨਾਇ ਨ ਸਾਕਹਿ ਧਨਾ॥
ਚੰਚਲੁ ਚੀਤੁ ਬੈਠਾਵਹੁ ਡੇਰੇ॥ ਚੋਰੁ ਨ ਲਾਗ ਸਕੈ ਘਰਿ ਤੇਰੇ॥
ਚੂ[7] ਕਰ ਤ੍ਰਾਹ ਹੋਇ ਸੁਚੇਤ॥ ਚਰਨ ਕਮਲ ਸੰਗ ਰਾਖਹੁ ਹੇਤ॥
ਚੇਰਾ ਹੋਇ ਰਹਹੁ ਸੰਤਨ ਕੇਰਾ॥ ਚੋਟ ਨ ਲਾਗੈ ਸਮਝੁ ਸਵੇਰਾ॥
ਚੋਖਾ ਕਾਮੁ ਬਤਾਇਆ ਤੋਹਿ॥ ਦਰਬਾਰੀ ਯਾ ਮਹਿ ਧ੍ਰੋਹੁ ਨ ਮੋਹਿ॥੧੧॥
**ਸਲੋਕੁ ॥**
ਛੁਰੀ ਬੁਰੀ ਮਦਮੋਹ[8] ਕੀ ਕਾਟਨ ਕਉ ਸੁਖ ਬੰਧ ॥ ਛੇਤੀ ਛੇਤੀ ਸਮਝੁ ਮਨ ਛੋਡਹੁ ਮਾਇਆ ਧੰਧੁ[9]॥੧॥
**ਪਉੜੀ ॥**
ਛਛੈ ਛਾਇਆ ਬਦਰ[10] ਕੇਰੀ ॥ ਜਿਸੁ ਜੋਬਨ ਪਰ ਬਧੀ ਢੇਰੀ॥
ਛਾਰ ਪੂਰਤੀ ਛਾਰ[11] ਸਮਾਵੈ॥ ਛੋਡਿ ਦੇਹੁ ਯਹਿ ਝੂਠੇ ਦਾਵੈ॥
ਛੇਤੀ ਛੁਹੋ ਚਰਨ ਗੁਰ ਜਾਇ॥ ਨਾ ਜਾਮੁ ਮੁਖੁ ਦਿਖਲਾਵੈ ਆਇ॥
ਛਾਡਹੁ ਛਠ ਬਹੁਤੀ ਚਤੁਰਾਈ॥ ਛੂਟਿ ਜਾਹਿ ਪਉ ਗੁਰ ਸਰਨਾਈ॥
ਛੁਟਕਣੁ ਸੇਵਾ ਸਰਨੀ ਸਾਧ॥ ਦਰਬਾਰੀ ਗੁਰੁ ਮਿਲਿ ਨਾਮੁ ਅਰਾਧੁ॥੧੨॥
**ਸਲੋਕੁ ॥**
266.ਅ ਜਾਗ ਲਹਹੁ ਮੋਹ ਨੀਂਦ ਤੇ ਸੁਪਨਾ ਜਾਨੁ ਜਹਾਂਨੁ॥ ਜੋੜਹੁ ਮਨ ਜਗਦੀਸ ਸੰਉ ਪਾਵਹਿ ਹ/ਰਿ ਦਰ ਮਾਨੁ॥੧॥
**ਪਉੜੀ ॥**
ਜਜੈ ਜਾਗਹੁ ਚਸਮਾ[12] ਖੋਲੁ ॥ ਸਮਝਹੁ ਮਨਿ ਮਹਿ ਕੀਨਾ ਬੋਲੁ ॥
ਠਾਕਰੁ ਰਾਖਿਅਹੁ ਉਦਰ ਮੰਝਾਰਿ ॥ ਜਗਹੁ ਅਨਦਿਨੁ ਤਿਸੈ ਚਿਤਾਰ ॥
ਜੱਠਰ ਆਂਗ[13] ਨ ਲਾਗੀ ਆਂਚ[14] ॥ ਊਹਾਂ ਕਹੁ ਕੀ ਕੀਨੇ ਬਾਚ ॥
ਜਾਨਹੁ ਪਿਛਲੀ ਬਾਤਿ ਸਮਾਲ ॥ ਜਪਹੁ ਨਿਰੰਜਨ ਖਾਇ ਨ ਕਾਲੁ ॥
ਜਿਸ ਜਪਿ ਉਬਰੈ ਉਦਰੈ ਮਾਂਹਿ ॥ ਦਰਬਾਰੀ ਤਿਸ ਕੀ ਸਰਨੀ ਪਾਂਹਿ ॥ ੧੩ ॥
**ਸਲੋਕੁ ॥**
ਝੂਠ ਸਮਗ੍ਰੀ ਪੇਖਿ ਤੂੰ ਮਤੁ ਮਨ ਬੈਠਹਿ ਫੂਲ[15]॥ ਫੂਲ ਤਮਾਸਾ ਜਗਤ ਯਾਹਿ ਯਾਂ[16] ਸੰਗਿ ਲਾਗ ਨ ਭੂਲ॥੧॥
**ਪਉੜੀ ॥**
ਝਝੈ ਝੂਠ ਸਮਗ੍ਰੀ[17] ਜਾਨੁ॥ ਮ੍ਰਿਗ ਤ੍ਰਿਸਨਾ ਜਲ ਨਿਆਂਈ ਮਾਨ॥
ਝਾਤ ਪਵੀ[18] ਜੇਤਾ ਕੁਛੁ ਤੇਰੇ॥ ਸੁਪਨ ਸ੍ਰਿਸਟਿ ਜਿਮਿ ਸਮਝ ਸਵੇਰੇ॥

---

1. ਬਾਂਝ ਗਊ (ਪੰਜਾਬੀ ਵਿੱਚ ਉਸਨੂੰ ਫੰਡਰ ਕਹਿੰਦੇ ਹਨ) 2. ਵਿਸ਼ੇ ਭੋਗ 3. ਗਿਆਨਵਾਨ 4. ਚੌਕਸ, ਚੁਸਤ 5. ਅੱਖਾਂ 6. (ਪੰਜਾਂ ਤੋਂ) ਬਚ ਜਾਹ 7. ਕਿਉਂ (ਚੂ ਅਥਵਾ ਚੂੰ) 8. ਮੋਹ ਵਿੱਚ ਮਸਤ ਹੋਣਾ 9. ਧੰਦੇ, ਮਾਇਆ ਦੇ ਕਾਰਜ 10. ਬੱਦਲ 11. ਖੇਹ, ਸੁਆਹ 12. ਅੱਖਾਂ 13. ਗਰਭ ਦੀ ਅਗਨੀ 14. ਸੇਕ, ਤਪਸ਼ 15. ਖੁਸ਼ 16. ਇਸ 17. ਇਸ ਸੰਸਾਰ ਨੂੰ ਝੂਠਾ ਸਮਝ 18. ਜਿੰਨ੍ਹਾ ਕੁਝ ਤੈਨੂੰ ਦਿਸਦਾ ਹੈ

ਝਖਿ ਝਖਿ ਝੇਰਿ ਪਵਹਿ ਤੂੰ ਕਾਂਹਿ॥ ਅੰਧੇ ਪਾਛੈ ਆਖੜ ਪਾਂਹਿ॥
ਝੁਲਕੈ ਭਠਿ[1] ਨ ਤ੍ਰਿਪਤੈ ਆਗਿ॥ ਤਿਉ ਤ੍ਰਿਸਨਾ ਸੰਗਿ ਦਧਾ[2] ਲਾਗਿ॥
ਝਖ ਮਾਰਹਿ ਜੋ ਕਰਹਿ ਪਿਆਰ॥ ਦਰਬਾਰੀ ਜਾਣਾ ਛੋਡਿ ਪਸਾਰੁ॥੧੪॥

**ਸਲੋਕੁ ॥**

ਞਰਾ[3] ਮਰਾ[4] ਸਿਰਿ ਪਰ ਖੜਾ ਞਰਾ ਨ ਕਰਈ ਢੀਲ॥ ਞਰਾ ਞਰਾ ਞਿਣ ਆਉ ਕਉ[5] ਕਰਨਿ ਨ ਦੇਹੀ ਹੀਲ॥੧॥

**ਪਉੜੀ ॥**

ਞਞੈ ਞਰਾ ਞਰਾ[6] ਜਪੁ ਰਾਮੁ ॥ ਞਮ ਜਿਨ[7] ਜੋਹੇ ਸਉਰੈ ਕਾਂਮੁ॥
ਞੋ[8] ਪੇਖਹੁ ਸਭੁ ਝੂਠਾ ਸਾਜੁ ॥ ਸੁਪਨੈ ਨਿਆਂਈ ਬਸੁਧਾ[9] ਰਾਜੁ॥
ਞਾਕੈ[10] ਸਿਮਰਨਿ ਸਭੁ ਕੁਛੁ ਪਾਵਹਿ ॥ ਤਾ ਕਉ ਸਠ[11] ਕਹੁ ਕਿਉ ਬਿਸਰਾਵਹਿ॥
ਞਾਣ ਬੂਝਿ[12] ਕਰਿ ਖੋਵਹਿ ਜਨਮੁ ॥ ਮਨ ਮਹਿ ਜਾਨਹਿ ਨਿਹਚਲੁ ਭਰਮੁ॥
ਞਾਕੈ[13] ਹਿਰਦੈ ਵਸਿਆ ਸੋਇ ॥ ਦਰਬਾਰੀ ਰੀਸ ਕਰੈ ਕਿਆ ਕੋਇ ॥੧੫॥

**ਸਲੋਕੁ ॥**

ਟੂਟ ਮਿਲੈ ਗੁਰੁ ਸੰਤ ਕਉ ਹੋਵੈ ਬੀਸ ਇਕੀਸ[14]॥ ਟੂਟ ਪੁਹਪ ਤਰ[15] ਤੇ ਗਿਰੇ ਚਰਹਿ ਭੂਪਤਿ ਕੈ ਸੀਸ[16]॥੧॥

**ਪਉੜੀ ॥**

ਟੰਕੈ ਟੰਕ[17] ਨ ਨਿਬਹੈ ਨਾਲਿ॥ ਤੂ ਮਣਿ ਮਾਣੀ ਰਖਹਿ ਸਮਾਲਿ॥
267.ੳ ਟੋਟਾ ਪਰੈ[18]/ਉਘਰੈ ਦਰ ਪਾਜੁ[19]॥ ਟੂਟੈ ਮੂਲ[20] ਸਿਰਿ ਬਢੈ ਬਿਆਜੁ॥
ਟੋਟਾ ਤਿਨਾਂ ਨ ਮਿਲਹਿ ਦਲਾਲ[21]॥ ਦੇਇ ਖਰੀਦ ਅਮ ਲਕੁ ਲਾਲੁ ॥
ਟੋਲੁ ਦਲਾਲੁ ਕਰਹੁ ਅਭਿਆਸੁ ॥ ਕਹਾਂ ਕਰਹਿ ਫਿਰਿ ਟੂਟੀ ਰਾਸਿ ॥ ੧੬ ॥

**ਸਲੋਕੁ ॥**

ਜੋ ਕਰਨਾ ਕਰਿ ਲੇਹੁ ਸਵੇਰਿ ॥ ਦਰਬਾਰੀ ਸਮਾ ਨ ਪਾਵਹਿ ਫੇਰਿ ॥
ਠਾਇ ਰਹੇ[22] ਸੇ ਊਬਰੇ ਭਾਗੇ ਲੀਨੇ ਮਾਰ ॥ ਠਗਾਂ ਜੋ ਠਗ ਮੁਹਿ ਲੀਏ[23] ਚਲੇ ਦੁਇ ਹਥ ਝਾਰਿ[24]॥੧॥

**ਪਉੜੀ ॥**

ਠਠੈ ਠਗਾਂ ਠਗਹਿ ਸੇਈ[25]॥ ਜਾਣਿ ਠਗਾਵਹਿ ਜਗ ਮਹਿ ਜੇਈ[26]॥
ਠੋਕ ਵਜਾਇ[27] ਲਈ ਸਭ ਲੋਈ॥ ਰਾਮ ਨਾਮ ਬਿਨੁ ਕਾਂਮ ਨ ਕੋਈ ॥
ਠੀਕ ਹਕੀਕਤ ਮਨ ਮਹਿ ਰਾਖੁ॥ ਅੰਬ੍ਰਿਤੁ ਬਾਣੀ ਰਸਨਾ ਚਾਖੁ॥
ਠਾਕੁਰ ਕੈ ਦਰਿ ਪਾਵਹਿ ਮਾਨੁ॥ ਗੁਰ ਸੰਗ ਸਾਥ ਤੂ ਰਾਖੁ ਈਮਾਨੁ॥
ਠਾਇ ਠਾਇ[28] ਜਿਨੁ ਇਹੁ ਮਨ ਜਾਇ॥ ਦਰਬਾਰੀ ਗਹੁ ਸਤਿਗੁਰੁ ਸਰਨਾਇ॥੧੭॥

**ਸਲੋਕੁ ॥**

ਡਾਰਹੁ[29] ਸਿਰਿ ਤੇ ਭਾਰੁ ਮਨ ਬਾਟ[30] ਸੁਖਾਲਾ ਜਾਹਿ॥ ਭਉਜਲੁ ਉਤਰਹਿ ਪਾਰਿ ਤਉ ਜੋ ਰਾਖਹਿ ਪ੍ਰੀਤਿ ਮਲਾਹਿ[31]॥੧॥

**ਪਉੜੀ ॥**

ਡਡੈ ਡਰ ਰਾਖਹੁ ਮਨ ਮਾਹਿ ॥ ਜਮ ਕਾ ਡਰੁ ਤੁਧੁ ਬਿਆਪੈ ਨਾਹਿ॥
ਡੀਹੁ[32] ਗਵਾਇਹਿ ਧੰਧੈ ਧਾਇ॥ ਰਾਤੀ ਸੋਵਹਿ ਖਬਰ ਨ ਕਾਇ॥

---

1. ਭੱਠ ਵਿੱਚ ਬਾਲਣ ਪਾਇਆ (ਝੁਲਕੇ) 2. ਜਲਦਾ, ਸੜਦਾ 3. ਜਰਾ ਅਥਵਾ ਬੁਢੇਪਾ 4. ਮੌਤ, ਮਾਰਨਾ 5. ਥੋੜਾ ਥੋੜਾ (ਞਰਾ ਞਰਾ) ਕਰਕੇ ਉਮਰ ਨੂੰ ਜਿੱਤ (ਞਿਣ ਅਰਥਾਤ ਜਿਣ) ਕੇ 6. ਜ਼ਰਾ ਜ਼ਰਾ 7. ਜਮ ਨਹੀਂ 8. ਜੋ 9. ਵਸੁ (ਧਨ) ਧਾਰਨ ਵਾਲੀ ਭਾਵ ਕੁੱਲ ਪਦਾਰਥਾਂ ਦੀ ਮਾਲਕ, ਪ੍ਰਿਥਵੀ 10. ਜਿਸ ਦੇ 11. ਹੇ ਮੂਰਖ 12. ਜਾਣ ਬੁੱਝ ਕੇ 13. ਜਿਸ ਦੇ 14. ਵੀਹ ਬਿਸਵੇ ਤੋਂ ਇੱਕੀ ਬਿਸਵੇ 15. ਫੁੱਲ (ਪੁਹਪ) ਬਿਰਛ ਤੋਂ 16. ਰਾਜੇ ਦੇ ਸਿਰ ਤੇ ਚੜ੍ਹਦਾ ਹੈ 17. ਥੋੜਾ ਜਿਹਾ ਭੀ, ਚਾਰ ਮਾਸ਼ੇ ਭਰ 18. ਨਿਰਾਸ਼ਾ ਹੋਵੇਗੀ 19. ਪ੍ਰਭੂ ਦੇ ਦਰਬਾਰ ਵਿੱਚ ਭੇਦ ਖੁੱਲ੍ਹੇਗਾ 20. ਮੂਲ ਘਟ ਜਾਵੇਗਾ 21. ਦੋ ਧਿਰਾਂ ਨੂੰ ਮਿਲਾਉਣ ਵਾਲਾ, ਭਾਵ ਗੁਰੂ 22. ਜੋ ਸਥਿਰ ਰਹੇ ਭਾਵ ਜਿਨ੍ਹਾਂ ਨੇ ਆਪਣੇ ਗੁਰੂ ਤੇ ਵਿਸ਼ਵਾਸ਼ ਕੀਤਾ 23. ਠੱਗਾਂ ਨੇ ਮੋਹ ਲਿਆ 24. ਖਾਲੀ ਹੱਥ ਇਸ ਸੰਸਾਰ ਤੋਂ ਚਲੇ ਗਏ 25. ਠੱਗਾਂ ਨੇ ਭਾਵ ਜਮ ਨੇ, ਉਨ੍ਹਾਂ ਨੂੰ ਠੱਗ ਲਿਆ 26. ਜਿਹੜੇ 27. ਚੰਗੀ ਤਰ੍ਹਾਂ ਪਰਖ ਲਈ 28. ਥਾਂ-ਥਾਂ 29. ਸੁੱਟ ਦਿਉ 30. ਰਸਤਾ, ਪੰਧ 31. ਮਲਾਹ ਨਾਲ ਭਾਵ ਗੁਰੂ ਨਾਲ 32. ਡਿੰਹੁ ਅਥਵਾ ਦਿਨ

ਡੇਰੇ ਮਹਿ ਹੋਇ ਬੈਠਹੁ ਮਾਹਰੁ॥ ਊਆਂ ਡੇਰੇ ਕਾ ਕਰਹਿ ਨ ਆਹਰੁ॥
ਡਉਰੂ ਸਿਰਿ ਪਰ ਕਾਲ ਵਜਾਵੈ ॥ ਆਜ ਕਾਲ ਜਮੁ ਬਾਂਧਿ ਚਲਾਵੈ॥
ਡਿਗਹੁ ਚਰਨੀ ਸਤਿਗੁਰੁ ਕੇਰੀ ॥ ਦਰਬਾਰੀ ਬਹੁੜਿ ਨ ਫਿਰਹੈ ਫੇਰੀ॥੧੮॥

**ਸਲੋਕੁ ॥**

ਢੇਰੁ ਗਵਾਈ ਆਰਜਾ[1] ਕੀਤੇ ਬਹੁਤੁ ਬਿਕਾਰ[2]॥ ਢਹਿ ਪਉ ਸਤਿਗੁਰੁ ਸਰਨਿ ਅਬਿ ਰਹੰਦੀ ਆਉ[3] ਸਵਾਰ॥੧॥

**ਪਉੜੀ ॥**

ਢਢੈ ਢਹਿ ਪਉ ਗੁਰੁ ਸਰਨਾਇ॥ ਢੇਰੁ ਆਰਜਾ ਗਈ ਵਿਹਾਇ ॥
ਢੀਲ[4] ਨ ਕਰਹੁ ਜਪਹੁ ਹਰਿਨਾਮੁ ॥ ਢੂਢਿ ਲਹਹੁ ਠਾਕੁਰ ਕਾ ਧਾਮੁ[5]॥
ਢੇਰੀ ਢਾਹਿ[6] ਕਰਹੁ ਮੈਦਾਨੁ ॥ ਤਉ ਘਟਿ[7] ਆਇ ਬਸੈ ਭਗਵਾਨੁ ॥
267.ਅ ਢਾਲ[8] ਕਰਹੁ/ਗੁਰੁ ਸਬਦ ਬੀਚਾਰੁ ॥ ਲਾਗੈ ਨਾਹਨ ਜਮੁ ਹਥੀਆਰ ॥
ਢੰਢੋਰਾ ਲੋਕ ਸੁਣਾਵਹਿ ਸੰਤ ॥ ਦਰਬਾਰੀ ਉਧਰਹਿ ਗੁਰ ਕੈ ਮੰਤਿ ॥ ੧੯ ॥

**ੴ ॥ ਸਲੋਕੁ ॥**

ਣੋਕਰ[9] ਹੋਵਹੁ ਖਸਮ ਕੈ ਸਾਧਹੁ ਪੰਜ ਮਵਾਸ[10]॥ ਪਲੈ ਪਉਸੀ ਣੋਕਰੀ ਬਣੇ ਭੂਪ ਇਕਲਾਸ[11] ॥ ੧ ॥

**ਪਉੜੀ ॥**

ਣਾਣੈ ਣੋਕਰੁ ਪ੍ਰਭ ਕਾ ਹੋਹੁ॥ ਸਾਧਹੁ[12] ਕਾਂਮੁ ਕ੍ਰੋਧੁ ਲਬੁ ਮੋਹੁ ॥
ਲੂਣ ਹਲਾਲੁ ਕਰਹੁ ਕਰਿ ਜੁੱਧ ॥ ਹਉਮੈ ਸਾਧਹੁ ਹੋਵਹੁ ਸੁਧੁ ॥
ਲਹਹਿ ਅਲੂਫਾ[13] ਹਰਿ ਰਸੁ ਸਾਦੁ ॥ ਦੇ ਦਰ ਮਾਂਹਾਂ ਪੁਰਖੁ ਅਨਾਦੁ[14]॥
ਣੋਕਰੁ ਹੋਇ ਣੋਕਰੀ ਕਰਈ ॥ ਤਨੁ ਮਨੁ ਅਰਪੈ ਆਗੈ ਧਰਈ ॥
ਣੋਕਰੁ ਸੋ ਬਿਨੁ ਖਸਮ ਨ ਮਾਨੈ। ਦਰਬਾਰੀ ਘਟਿ ਘਟਿ ਬ੍ਰਹਮੁ ਪਛਾਨੈ ॥ ੨੦ ॥

**ਸਲੋਕੁ ॥**

ਤੁਛੁ ਰਹੀ ਅਬ ਆਰਜਾ ਘਣੀ ਗਵਾਈ ਬਾਦਿ[15]॥ ਦਰਬਾਰੀ ਫਾਥਾ ਫੀਲ[16] ਜਿਉ ਬਿਖਿਆ ਲਾਲਚੁ ਸੁਆਦਿ॥੧॥

**ਪਉੜੀ ॥**

ਤਤੈ ਤੁਛੁ ਆਰਜਾ[17] ਤੇਰੀ ॥ ਕਿਉ ਮਰਿਦਹਿ ਕਰਿ ਮੇਰੀ ਮੇਰੀ ॥
ਤਨੁ ਧਨੁ ਧਾਮੁ[18] ਕਹਹਿ ਮੁਖਿ ਮੇਰਾ ॥ ਇਨ ਮਹਿ ਸਾਥੀ ਕੋਇ ਨ ਤੇਰਾ ॥
ਤੈ ਲਾਲੁ ਅਮੋਲਕੁ ਖੋਇਆ ਅੰਧ ॥ ਕਾਚ ਕਉਡੀ[19] ਕਾ ਲੀਨੀ ਬੰਧੁ ॥
ਤੂ ਨੋ ਸਮਝਹਿ ਮੁਗਧ ਅਜਾਨ[20]॥ ਕਿਆ ਸੁਨਿ ਕੀਆ ਬੇਦੁ ਪੁਰਾਨ ॥
ਤੇਰਾ ਅੰਤ ਸਹਾਈ ਹੋਇ ॥ ਦਰਬਾਰੀ ਸਿਮਰਹੁ ਸਾਚਾ ਸੋਇ ॥ ੨੧ ॥

**ਸਲੋਕੁ ॥**

ਥੋੜੀ ਜੇਹੀ ਆਰਜਾ ਕਰਹਿ ਬਹੁਤੁ ਬਿਸਥਾਰੁ॥ ਥੋੜਾ ਜੀਵਣੁ ਜਗ ਬਿਖੈ ਸਮਝੈ ਨਾਹਿ ਗਵਾਰੁ[21] ॥੧॥

**ਪਉੜੀ ॥**

ਥਥੈ ਥੋੜੇ ਜੀਵਣ ਕਾਰਨਿ॥ ਕਾਹੇ ਲਾਗਾ ਮਹਲ ਉਸਾਰਨਿ॥
ਥੋਕੁ ਕੇਹੜਾ ਜਾਸੀ ਨਾਲਿ॥ ਮਨ ਅਪਨੈ ਮੈ ਦੇਖੁ ਨਿਹਾਲਿ॥

---

1. ਉਮਰ 2. ਬੁਰੇ ਕਾਰਜ 3. ਰਹਿੰਦੀ ਹੋਈ ਉਮਰ 4. ਢਿੱਲ, ਸੁਸਤੀ, ਦੇਰ 5. ਅਸਥਾਨ 6. ਆਪਣੇ ਮਨ ਵਿਚੋਂ ਹੰਕਾਰ ਰੂਪੀ ਢੇਰੀ ਢਾਹ ਦਿਉ 7. ਸਰੀਰ ਵਿੱਚ 8. ਜੰਗ ਵਿੱਚ ਦੁਸ਼ਮਣ ਦਾ ਵਾਰ ਰੋਕਣ ਵਾਲਾ ਗੋਲ ਆਕਾਰ ਦਾ ਸ਼ਸ਼ਤਰ 9. ਨੌਕਰ 10. ਆਕੀ, ਬਾਗੀ 11. ਇਖਲਾਸ, ਕੋਮਲ ਹਿਰਦੇ ਵਾਲਾ, ਸੁਹਰਿਦ 12. ਸਾਧ ਲਵੋ ਅਥਵਾ ਸੋਧ ਲਵੋ 13. ਤਨਖਾਹ ਜਾਂ ਵਜ਼ੀਫਾ 14. ਜਿਸ ਦਾ ਆਰੰਭ ਨਹੀਂ, ਪ੍ਰਭੂ 15. ਬੇਅਰਥ (ਲੜਦਿਆਂ ਝਗੜਦਿਆਂ) 16. ਹਾਥੀ (ਕਾਮ ਦੇ ਲਾਲਚ ਵਿੱਚ ਸ਼ਿਕਾਰੀਆਂ ਦੇ ਹੱਥ ਆ ਜਾਂਦਾ ਹੈ) 17. ਉਮਰ ਥੋੜੀ (ਤੁਛੁ) ਹੈ 18. ਇਮਾਰਤ ਅਥਵਾ ਅਸਥਾਨ 19. ਕਉਡੀ ਦੇ ਮੁੱਲ ਦਾ ਕੱਚ 20. ਅਣਜਾਣ, ਮੂਰਖ 21. ਮੂਰਖ

ਥੀਓ ਸਿਆਣਾ ਛੋਡਿ ਜੰਜਾਲੁ ॥ ਆਜਿ ਕਾਲਿ ਤੁਧੁ ਗ੍ਰਾਸੇ ਕਾਲੁ॥
ਥਾਂਉ ਪਛਾਣਹੁ ਜਹਾਂ ਤੈ ਜਾਣਾ॥ ਰਾਮ ਨਾਮੁ ਜਪੁ ਪਾਵਹਿ ਮਾਣਾ॥
ਥਿਤਿ[1] ਨ ਏਥੈ ਕਾ ਕੀ ਹੋਈ[2]॥ ਦਰਬਾਰੀ ਚਹੁ ਜੁਗ ਰਹਿਓ ਨ ਕੋਈ॥੨੨॥

**ਸਲੋਕੁ ॥**

268.ੳ ਦੀਨਾ ਨਾਥੁ ਦੈਆਲੁ ਪ੍ਰਭ ਦੁਖੁ ਹ/ਰਤਾ ਹਰਿਨਾਮੁ ॥ ਦਰਬਾਰੀ ਦੁਰਮਤਿ ਦੂਰਿ ਜਾਇ ਪਾਵਹਿ ਸੁਖ ਬਿਸਰਾਮੁ ॥ ੧ ॥

**ਪਉੜੀ ॥**

ਦਦੈ ਦੇਵਣਹਾਰੁ ਚਿਤਾਰੁ ॥ ਅੰਤਰਜਾਮੀ ਹਿਰਦੇ ਧਾਰੁ॥
ਦੋਖ ਉਤਾਰੇ ਤੇਰੇ ਧੋਇ ॥ ਰਾਮ ਨਾਮੁ ਰਖੁ ਰਿਦੇ ਪਰੋਇ॥
ਦੂਰਿ ਨਾਹੀ ਹਰਿ ਨਿਕਟਿ ਪਛਾਨੁ ॥ ਘਟਿ ਘਟਿ ਅੰਤਰਿ ਏਕ ਜਾਨੁ॥
ਦ੍ਰਿਸਟਿ ਬਿਕਾਰੀ[3] ਤਿਆਗੁ ਸੁਭਾਇ॥ ਦੇਖੁਨ ਲਾਗੈ ਤੁਝ ਕਉ ਆਇ॥
ਦੇਖਹੁ ਸਭਿ ਘਟਿ ਦਿਆਲ ਮੁਰਾਰਿ॥ ਦਰਬਾਰੀ ਭਉਜਲੁ ਉਤਰਹੁ ਪਾਰਿ॥੨੩॥

**ਸਲੋਕੁ ॥**

ਧੁਰਿ ਤੇ ਆਈ ਖਬਰਿ ਯਹਿ ਧੋਰਾ[4] ਹਰਿ ਕਾ ਨਾਮੁ ॥ ਧਰਮੁ ਧੀਰਜੁ ਜਿਸੁ ਘਟਿ ਵਸੈ ਧੋਖਾ ਨਾਹਿ ਤਿਤੁ ਧਾਮ॥੧॥

**ਪਉੜੀ ॥**

ਧਧੈ ਧੀਰਾ ਹੋਹੁ[5] ਨ ਧਾਉ ॥ ਧਰਮੁ ਧੀਰਜੁ ਮਨ ਮਹਿ ਠਹਿਰਾਉ॥
ਧਿਆਨੁ ਧਰਹੁ ਗੁਰ ਕਾਮਨ ਮਾਹਿ ॥ ਧੋਖਾ ਜਮ ਕਾ ਬਿਆਪੈ ਨਾਹਿ॥
ਧੂਰ ਸੰਤਨ ਕੀ ਬਾਛਹੁ ਚੀਤਿ ॥ ਧੰਨੁ ਜਨਮੁ ਚਲਹੁ ਜਗ ਜੀਤਿ॥
ਧ੍ਰੋਹਿ[6] ਮੋਹਿ[7] ਤੇ ਰਹਹੁ ਨਿਰਲੇਪ॥ ਸਾਹੁ ਸਬਾਸਿ ਦੇਇ ਨਿਬਹੀ ਖੇਪ[8]॥
ਧਨੁ ਸਤਿਗੁਰੂ ਤੇ ਮਾਗਹੁ ਨਾਮੁ॥ ਦਰਬਾਰੀ ਪਾਵਹਿ ਅਬਚੁਲ ਧਾਮੁ॥੨੪॥

**ਸਲੋਕੁ ॥**

ਨਿੰਦਕ ਨਿਗੁਰੇ[9] ਨਰ ਦੁਖੀ ਕਹੀ ਨ ਪਾਵਹਿ ਠਉਰ[10] ॥ ਨਿਰੰਕਾਰ ਕੇ ਨਾਮ ਬਿਨੁ ਨਰਕ ਪਰਹਿਗੇ ਦਉਰੁ ॥ ੧ ॥

**ਪਉੜੀ ॥**

ਨੰਨੈ ਨਾਮ ਨਾਰਾਇਨ ਲੇਹੁ॥ ਤਨੁ ਮਨੁ ਧਨੁ ਸਤਿਗੁਰ ਕਉ ਦੇਹੁ॥
ਨਾਰਾਇਣ ਗਜ ਕਰੀ ਪੁਕਾਰ॥ ਨਦੀ ਬੂਡਤਾ[11] ਲੀਆ ਨਿਕਾਰ॥
ਨਾਰਾਇਣ ਸੁਤ ਹੇਤ[12] ਅਲਾਇਆ॥ ਨਾ ਜਮ ਮਾਰਗ ਅਜਮਲੁ ਪਾਇਆ॥
ਨਿਰਨੇ ਕਰਿ ਦੇਖਹੁ ਪਰਤਾਇ॥ ਨਾਮ ਸਮਾਨ ਨ ਤਪਸਾ[13] ਕਾਇ॥
ਨਾਮੁ ਨਾਰਾਇਨੁ ਹਿਰਦੈ ਧਾਰਿ॥ ਦਰਬਾਰੀ ਭਉਜਲੁ ਉਤਰਹਿ ਪਾਰਿ॥੨੫॥

**ਸਲੋਕੁ ॥**

268.ਅ ਪਹਿਲਾ ਮੂਲ ਪਛਾਣ ਤੂ ਕਾਂ ਤੇ[14] ਉਪਜੀ ਦੇਹਿ ॥ ਰਕ/ਤਿ ਬੂੰਦ ਕਾ ਪਿੰਜਰਾ ਜਾਂ ਮਹਿ ਪੰਛੀ ਏਹਿ[15]॥ ੧॥

**ਪਉੜੀ ॥**

ਪਪੈ ਪਾਈ ਦੁਰਲਭਿ ਦੇਹਿ ॥ ਪਿਰ[16] ਪਾਵਨ ਕੀ ਪਉੜੀ ਏਹਿ ॥
ਪਾਇ ਪਦਾਰਥੁ ਏਵਿ ਨ ਖੋਇ॥ ਪਾਰਬ੍ਰਹਮੁ ਰਖੁ ਰਿਦੈ ਪਰੋਇ ॥
ਐਸੀ ਦੇਹਿ ਨ ਪਾਵਹਿ ਨੀਤ[17] ॥ ਪਾਰਬ੍ਰਹਮ ਜਪੁ ਹੋਹੁ ਪੁਨੀਤ ॥

---

1. ਟਿਕਾਣਾ, ਥਾਂ 2. ਕਿਸ ਦੀ ਹੋਈ 3. ਬੁਰੀ ਦ੍ਰਿਸ਼ਟੀ, ਬੇਕਾਰ ਧਿਆਨ 4. ਧੁਰਾ, ਆਸਨ 5. ਧੀਰਜ ਵਾਲਾ ਹੋ 6. ਧ੍ਰੋਹ, ਠੱਗੀ 7. ਦੁਨਿਆਵੀ ਪਿਆਰ 8. ਵਾਪਾਰ ਦਾ ਸਮਾਨ ਭਾਵ ਸੰਸਾਰ ਦੀਆਂ ਵਸਤੂਆਂ 9. ਜਿਸ ਦਾ ਗੁਰੂ ਨਹੀਂ 10. ਥਾਂ, ਅਸਥਾਨ 11. ਡੁੱਬ ਰਿਹਾ 12. ਪੁੱਤਰ ਦੇ ਪਿਆਰ (ਹੇਤ) ਵਿੱਚ ਪੁਕਾਰਿਆ 13. ਤਪੱਸਿਆ 14. ਕਿੱਥੋਂ 15. ਇਹ ਆਤਮਾ 16. ਪਤੀ ਅਥਵਾ ਭਗਵਾਨ 17. ਨਿੱਤ ਹਰ ਰੋਜ਼

ਪਉ ਸਰਨਾਈ ਪ੍ਰਭ ਕੀ ਧਾਇ ॥ ਪਾਪੁ ਨ ਪੋਹੈ ਤੁਝ ਕਉ ਆਇ ॥
ਪੈ ਪੈਰੀ ਹਰਿ ਸੰਤ ਮਨਾਵਹੁ ॥ ਦਰਬਾਰੀ ਹਰਿ ਦਰਿ ਤਉ ਪਤਿ ਪਾਵਹੁ[1]॥੨੬॥

**ਸਲੋਕੁ ॥**

ਫੋਕਟਿ ਕਰਮ ਸਭ ਨਾਮ ਬਿਨੁ ਫਿਕਰੁ[2] ਨ ਸਾਕਹਿ ਖੋਇ॥ ਦਰਬਾਰੀ ਸਿਮਰਹਿ ਰਾਮ ਨਾਮੁ ਫੇਰਿ ਨ ਭ੍ਰਮਹਿ ਓਇ॥੧॥

**ਪਉੜੀ ॥**

ਫਫੈ ਫੇਰਿ ਫੇਰਿ ਨਹੀਂ ਆਵੈ ॥ ਫਿਕਰੁ ਤਿਆਗਿ ਜੋ ਹਰਿ ਗੁਨ ਗਾਵੈ ॥
ਫੇਰਿ ਨ ਆਵਗੁ ਬੇਰਾ[3] ਹਾਥਿ ॥ ਜੋ ਅਬ ਕਰਹਿ ਸੁ ਨਿਬਹੀ ਸਾਥਿ ॥
ਫਿਰਿ ਫਿਰਿ ਫਾਹੀ ਫਾਸੁ ਨ ਮੂੜੈ ॥ ਫਸਿਅਹੁ ਕਿਉ ਲਗੁ ਲਾਲਚ ਕੂੜੈ ॥
ਫਉਜ ਹਠੀਲੀ[4] ਪੰਜਾਂ ਕੇਰੀ ॥ ਫੜੁ ਗੁਰ ਗਿਆਨ ਢਾਹਹੁ ਹੰਉ ਢੇਰੀ ॥
ਫੇਰੁ ਢੰਢੋਰਾ ਗੁਰਸਬਦ ਸਰੀਰਿ ॥ ਦਰਬਾਰੀ ਲਗੇ ਨ ਜਮ ਕੀ ਭੀਰਿ ॥ ੨੭ ॥

**ਸਲੋਕੁ ॥**

ਬਹੁਤੁ ਬਿਹਾਨੀ ਆਰਜਾ ਬਿਖਿਆ ਬਿਖੈ ਬਿਹਾਇ॥ ਬ੍ਰਿਧਿ ਭਇਆ ਅਬ ਬਾਵਰੇ[5] ਬਚਦੀ[6] ਬਚੇ ਬਚਾਇ॥੧॥

**ਪਉੜੀ ॥**

ਬਬੈ ਬ੍ਰਹਮ ਗਿਆਨੁ ਬੀਚਾਰਹੁ॥ ਬਾਹਰਿ ਅੰਤਰ ਏਕੁ ਨਿਹਾਰਹੁ[7]॥
ਬੁਰਾ ਭਲਾ ਕਹਿ ਕਿਸੇ ਨ ਭਾਖਹੁ॥ ਬ੍ਰਹਮ ਦ੍ਰਿਸਟਿ ਸਭਨੌ ਪਰ ਰਾਖਹੁ॥
ਬ੍ਰਹਮੁ ਸਕਲ ਮਹਿ ਰਵਿਆ ਏਕੁ ॥ ਬੀਚੁ ਨ ਕੋਈ ਸਮਝੁ ਬਿਬੇਕੁ॥
ਬੇਦੁ ਪੁਰਾਨ ਕਤੇਬ ਕੁਰਾਨ ॥ ਸਭਿ ਮਹਿ ਲਿਖਿਆ ਬ੍ਰਹਮ ਗਿਆਨ॥
ਬਾਜੀ ਬਨੀ ਏਹੁ ਸੰਸਾਰੁ ॥ ਦਰਬਾਰੀ ਇਹਾਂ ਸੰਗ ਲਾਗ ਨ ਹਾਰ॥੨੮॥

**ਸਲੋਕੁ ॥**

ਭਗਤਿ ਬਿਨਾ ਭਗਵਾਨ ਕੀ ਭਵਜਲ ਡੂਬੈ ਸਾਥਿ ॥ ਭਾਵ ਭਗਤਿ ਕੀ ਨਾਵ ਕਰ ਤਾਰੂ ਡੂਬੈ ਨ ਹਾਥ॥੧॥

269.ੳ /**ਪਉੜੀ ॥**

ਭਭੈ ਭੋਗੈ ਬਹੁਤੇ ਭੋਗੁ ॥ ਭਾਉ[8] ਭਗਤਿ ਬਿਨੁ ਉਪਜੇ ਰੋਗ॥
ਭਜਿਓ ਨਾ ਪ੍ਰਭੁ ਕਰਨੈਹਾਰੁ ॥ ਭਵਜਲ ਡੂਬਹਿਗਾ ਸਿਰਿਭਾਰੁ॥
ਭਾਜਿ ਪਰਹੁ ਗੁਰ ਕੀ ਸਰਨਾਇ॥ ਭਗਤ ਕਰਹੁ ਸੁਖੁ ਪਾਵਹੁ ਜਾਇ॥
ਭਾਵ ਭਗਤਿ ਭਜਨੁ ਮਨ ਬਸੈ॥ ਭਜਹਿ ਦੂਖ ਜਮਕੰਕਰੁ ਨਸੈ ॥
ਭਗਤ ਬਿਨਾ ਡੂਬਾ ਸੈਸਾਰੁ॥ ਦਰਬਾਰੀ ਨਰਕ ਸੁਰਗ ਅਉਤਾਰੁ॥੨੯॥

**ਸਲੋਕੁ ॥**

ਮੋਹ ਮਾਇਆ ਮੈ ਪਚ ਮੁਏ ਮੋਹਨੁ ਰਹਿਓ ਸਮੀਪ[9] ॥ ਮੁਕਤਾਹਲ[10] ਕਉ ਛੋਡਿ ਕੈ ਕਰੈ ਇਕਠੈ ਸੀਪ[11]॥੧॥

**ਪਉੜੀ ॥**

ਮੰਮੈ ਮਾਇਆ ਮੋਹੁ ਵਧਾਇਆ॥ ਮਧਸੂਦਨੁ ਮਨ ਨਾਹਿ ਵਸਾਇਆ॥
ਮੇਰੀ ਮੇਰੀ ਕਰਿ ਸਠ[12] ਪਚਿਆ॥ ਮਨੁ ਮਾਇਆ ਮਮਤਾ ਮਹਿ ਰਚਿਆ॥
ਮਉਤਿ ਵਿਸਾਰੀ ਮਾਇਆ ਲਾਗੇ ॥ ਮੁਠੇ ਮਾਇਆ ਮੋਹੁ ਅਭਾਗੇ॥
ਮਾਇਆ ਲਾਲਚ ਜੋ ਜੀਅ ਰਾਚੈ[13] ॥ ਮਰਕਟ[14] ਨਿਆਂਈ ਘਰਿ ਘਰਿ ਨਾਚੈ॥
ਮੋਖ[15] ਲਹੈ ਪਰੁ ਗੁਰ ਸਰਨਾਈ॥ ਦਰਬਾਰੀ ਭਜੁ ਸੰਤਨ ਸੁਖਦਾਈ॥੩੦॥

---

1. ਇੱਜ਼ਤ ਮਾਣ ਕਰੋ 2. ਚਿੰਤਾ 3. ਵੇਲਾ 4. ਹਠ ਵਾਲੀ, ਜ਼ਿਦ ਵਾਲੀ ਫੌਜ (ਕਾਮਾਦਿਕ ਦੀ) 5. ਐ ਮੂਰਖ 6. ਜੋ (ਉਮਰ) ਬਾਕੀ ਰਹਿੰਦੀ ਹੈ 7. ਵੇਖੋ 8. ਪਿਆਰ 9. (ਪ੍ਰਭੂ) ਨੇੜੇ ਹੀ ਸੀ 10. ਮੋਤੀ 11. ਸਿੱਪੀਆਂ, ਫਲ ਨੂੰ ਛੱਡ ਕੇ ਛਿੱਲੜ ਇਕੱਠੇ ਕਰਦਾ ਰਿਹਾ 12. ਮੂਰਖ, ਬੇਅਕਲ 13. ਰਚਦਾ ਹੈ, ਲੀਨ ਹੁੰਦਾ ਹੈ 14. ਬਾਂਦਰ 15. ਮੁਕਤੀ

**ਸਲੋਕੁ ॥**

ਯਾਰ ਮੀਤ ਸਾਜਨ ਨਹੀਂ ਦੇਖੇ ਸਰਬ ਢੰਢੋਲਿ[1]॥ ਯਾ ਸਾਥੀ ਸਾਥ ਸੁਆਰਥੀ ਜੋ ਮਿਲਿ ਬੈਠਹਿ ਕੋਲ॥੧॥

**ਪਉੜੀ ॥**

ਯਯੈ ਯਾਰੁ ਨਹੀਂ ਯਗ[2] ਕੋਈ ॥ ਯੋ[3] ਚਲਦਿਆਂ ਸੰਗਿ ਸੰਗੀ ਹੋਈ॥
ਯਾਰੁ ਕਰਹੁ ਸਤਿਗੁਰ ਕਉ ਪਿਆਰੇ ॥ ਜਨਮ ਮਰਨੁ ਨਰਿ ਲਾਭ ਸਵਾਰੇ ॥
ਯਾ ਅਉਸਰੁ ਜਿਨਿ[4] ਬਾਦ[5] ਗਵਾਵਹੁ॥ ਯਨਮੁ[6] ਗਵਾਇ ਕਹਾ ਫੁਨਿ ਪਾਵਹੁ॥
ਯਾ ਅਉਸਰੁ ਫਿਰ ਹਾਥ ਨ ਚਰੈ[7]॥ ਵਖਤਿ ਵਿਹਾਣੈ ਕਹੁ ਕਿਆ ਕਰੈ॥
ਯੰਮਹਿ[8] ਨ ਮਰਹਿ ਨਾ ਆਵਹਿ ਜਾਹਿ॥ ਦਰਬਾਰੀ ਜੇ ਗੁਰ ਸਰਨੀ ਪਾਹਿ॥੩੧॥

**ਸਲੋਕੁ ॥**

ਰੋਕਿ ਰਖਹੁ ਰਾਹੁ ਰੋਹਿਦਾ[9] ਖਿਮਾ ਖਉਣੁ[10] ਠਹਿਰਾਇ ॥ ਰਾਮੁ ਜਪਹਿ ਨਰ ਸੁਖੀ ਸੇ ਜਾਮ ਕੈ ਪੰਥ ਨ ਪਾਇ ॥ ੧ ॥

**ਪਉੜੀ ॥**

ਰਾਰੈ ਰਾਮ ਨਾਮੁ ਜਪ ਲੇਹੁ॥ ਰਾਹ ਨ ਉਪਰਿ ਮਾਨਸ ਦੇਹੁ॥
269.ਅ /ਰੋਕ ਨ ਸਾਕੈ ਘਾਟ ਜਗਾਤੀ[11]॥ ਰਾਮ ਨਾਮੁ ਘਟਿ ਜਾ ਕੈ ਪਾਤੀ ॥
ਰੇ ਮਨ ਰੀਰੀ[12] ਯਹਿ ਜਗੁ ਝੂਠੁ ॥ ਊਠਿ ਪੂਛ ਜਿਉ ਬਾਧਾ ਊਠ ॥
ਰਾਹੇ ਰਾਹੇ ਗਾਡੀ ਜਾਇ ॥ ਰਾਹਿ ਨ ਸਾਧੂ ਸੂਰਾ ਪਾਇ ॥
ਰਾਮ ਨਾਮ ਬਿਨੁ ਝੂਠੇ ਰਾਹਿ ॥ ਦਰਬਾਰੀ ਭੂਲ ਨ ਗੋਤੇ ਖਾਹਿ ॥ ੩੨ ॥

**ਸਲੋਕੁ ॥**

ਲੇਖਾ ਮਾਂਗੈ ਧਰਮਰਾਇ ਕਰਸਹਿ ਕਹਾ ਜਬਾਬੁ[13]॥ ਲਾਦ ਚਲਾਇਆ ਮਾਲੁ ਜੋ ਤਾਕਾ[14] ਦੇਹਿ ਹਿਸਾਬੁ॥

**ਪਉੜੀ ॥**

ਲਲੈ ਲੈਉ ਨ ਖਰਾ ਵਿਹਾਝੁ[15]॥ ਲੋਹਾ ਖੋਟਾ ਉਘਰੈ ਪਾਜੁ ॥
ਲਏ ਨ ਕੋਈ ਦੇਇ ਨ ਮੋਲੁ ॥ ਲਾਲਚ ਖੋਇਓ ਜਨਮੁ ਅਮੋਲੁ ॥
ਲੋਕ ਲਾਜ ਮਹਿ ਰਹਿਉਹੁ[16] ਫਾਸ ॥ ਲੋਭੀ ਸਕਹਿ ਨ ਸੀਸ ਉਕਾਸ[17]॥
ਲੋਹਾ ਲੈਓ ਨ ਪਾਰਸ ਲਾਇ ॥ ਕੰਚਨੁ ਹੋਵਹਿ ਜਨਮੁ ਵਟਾਇ॥
ਲਾਗ ਰਹਿਉਹੁ ਪਾਥਰ ਕੈ ਸੰਗਿ ॥ ਦਰਬਾਰੀ ਫੇਰਿ ਮਿਲੈ ਕਿਤੁ ਢੰਗੁ॥੩੩॥

**ਸਲੋਕੁ ॥**

ਵਾਰ ਵਾਰ ਹੰਉ ਵਾਰਨੈ ਸਤਿਗੁਰ ਥੋ ਕੁਰਬਾਨੁ॥ ਵਾਰਵਾਰ ਆਵੈ ਨਹੀਂ ਗੁਰਬਚਨੀ ਪਰਵਾਨੁ॥੧॥

**ਪਉੜੀ ॥**

ਵਵੈ ਵਾਰ ਵਾਰ ਬਲਿਹਾਰੀ॥ ਵਾਹੁ ਵਾਹੁ ਗੁਰੁ ਪਰਉਪਕਾਰੀ॥
ਵਾਕ ਵੀਚਾਰੇ ਗੁਰ ਕੈ ਜੋਈ॥ ਵਾਂਕੈ ਸਿਰਿ ਜਮ ਤਲਬ[18] ਨ ਹੋਈ॥
ਵਰਨ ਚਿਹਨ ਤੇ ਰਹਤ ਗੁਸਾਂਈ॥ ਵਾਂ ਕਉ ਪਾਵੈ ਗੁਰ ਸਰਨਾਈ॥
ਵੇਲਾ ਏਹਿ ਨ ਆਵੈ ਫੇਰਿ॥ ਜਉ ਜਮੁ ਆਇ ਲਏ ਤੁਝ ਘੇਰਿ॥
ਵਾਹਗੁਰੁ ਜਪੁ ਸਾਸਿ ਗਿਰਾਸ॥ ਦਰਬਾਰੀ ਲਗੈ ਨ ਜਮ ਕੀ ਤ੍ਰਾਸਿ॥ ੩੪॥

**ਸਲੋਕੁ ॥**

ਝਾੜਿ ਛੋੜਿ[19] ਗਹੁ ਮੋਨ ਮਨ ਅੰਤਰੁ ਅਪਨਾ ਸੋਧੁ ॥ ਝਾੜਿ ਨ ਛੂਟੈ ਆਪ ਤੇ ਤਉ ਕਹਾਂ ਕਰਹਿ ਪਰਬੋਧੁ[20]॥੧॥

---

1. ਲੱਭ ਕੇ, ਭਾਲ ਕੇ 2. ਜੱਗ ਵਿੱਚ, ਸੰਸਾਰ ਵਿੱਚ 3. ਜੋ 4. ਇਹ (ਯਾ) ਸਮਾਂ ਨਹੀਂ (ਜਿਨਿ) 5. ਬੇਅਰਥ 6. ਜਨਮ 7. ਚੜ੍ਹੇ (ਹੱਥ ਨਾ ਆਵੇਗਾ) 8. ਜੰਮੇ 9. ਕ੍ਰੋਧ ਦਾ ਅਥਵਾ ਗੁੱਸੇ ਦਾ 10. ਬਰਦਾਸ਼ਤ ਕਰਨਾ ਅਥਵਾ ਸਹਿਨ ਕਰਨਾ 11. ਜਗਾਤ ਅਥਵਾ ਟੈਕਸ ਲੈਣ ਵਾਲੇ ਭਾਵ ਜਮ 12. ਜਾਣ ਲੈ, (ਰੀਰੀ ਤੋਂ ਭਾਵ ਰਾਕਸ਼ਾਂ ਦੀ ਮਾਂ ਵੀ ਲਿਆ ਜਾਂਦਾ ਹੈ) 13. ਕਿਵੇਂ ਜਵਾਬ ਦੇਵੇਂਗਾ 14. ਉਸਦਾ 15. ਵਪਾਰ 16. ਰਹਿਓ 17. ਉਗਾਸ ਭਾਵ ਉਠਾ 18. ਲੋੜ (ਇੱਛਾ) 19. ਝਗੜਾ, ਲੜਾਈ 20. ਗਿਆਨ

**ਪਉੜੀ ॥**

ਞਾੜੈ ਞਾੜਿ ਤਿਆਗਹੁ ਮੂੜ॥ ਕੁੜੈ ਕੂੜੀ ਮਾਰੁ ਨ ਹੂੜ॥
ਞਾੜਿ ਨ ਕਰਹੁ ਮੋਨ ਗਹੁ[1] ਮੀਤਿ ॥ ਖਿਮਾ ਗਰੀਬੀ ਰਾਖਹੁ ਚੀਤ॥
ਞਾੜਿ ਕਰਤ ਖਪ ਗਏ ਅਨੇਕ॥ ਜਲ ਥਲ ਹੂਏ ਹਉਮੈ ਸੇਕ[2]॥
ਞਾੜਿ ਛੋਡਿ ਸਿਮਰਹੁ ਕਰਤਾਰੁ ॥ ਜਮੁ ਜਿਨ ਮਾਰੇ ਵਾਰੋ ਵਾਰ ॥
270.ੳ ਞੂੜਾ ਠਾਕੁਰੁ ਸਭਿ/ਸਿਰਤਾਜੁ ॥ ਦਰਬਾਰੀ ਸਿਮਰੁ ਨ ਉਘਰੈ ਪਾਜੁ ॥ ੩੫॥

**ਸਲੋਕੁ ॥**

ਅਖਰ ਸੁਣਿ ਸੁਣਿ ਕਹੈ ਹੈ ਮੋਹਿ ਨ ਸਕੈ ਕਮਾਇ॥ ਕੋਲੀ ਕੇਰੇ[3] ਭੇਖ ਜਿਉ ਬੈਠਾ ਸਾਂਗੁ ਬਣਾਇ॥੧॥

**ਪਉੜੀ ॥**

ਅਖਰ ਵਾਚ ਸੁਣਾਏ ਵਾਤ ॥ ਮਨੁ ਭਟਕਤਿ ਹੈ ਬਹੁਤੀ ਭਾਂਤਿ ॥
ਅਖਰ ਜਿਉ ਬਹੁ ਭਾਂਤੀ ਬੋਲੈ ॥ ਤਿਉ ਮਨੁ ਬਹੁਤੀ ਰਾਹੀ ਡੋਲੈ ॥
ਅਖਰੁ ਏਕੁ ਅਸਥਿਰੁ ਸਦ ਸੋਈ ॥ ਜੋ ਸਿਮਰੈ ਸੋ ਅਸਥਿਰੁ ਹੋਈ ॥
ਅਖਰ ਕੀ ਕਰਤੂਤਿ ਕਮਾਵੈ ॥ ਆਖਰ ਸੋਈ ਸਚੇ ਦਾਵੈ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਾਰਿ ਪਇਆ ਪ੍ਰਭ ਸਰਨਿ ਤੁਮਾਰੀ ॥ ੩੬ ॥ ੧ ॥

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪ੍ਰਸਾਦਿ ॥**

**ਰਾਗੁ ਗਉੜੀ ਛਤ੍ਰੀਹ ਅਖਰੀ ॥ ਸਲੋਕ ॥**

ਸਤਿਗੁਰੁ ਪਰਮਲ ਜਿਉ ਤਰ[4] ਚੰਦਨੁ ॥ ਪਾਰਸ ਜਿਉ ਗੁਰੁ ਕਰਸੀ ਕੁੰਦਨੁ[5]॥
ਗਿਆਨ ਕਰਦ[6] ਕਰ ਕਾਟੈ ਬੰਧਨ ॥ ਗੁਰੁ ਸੁਰਧੀਰ[7] ਅਰ ਅਸੁਰ ਨਿਕੰਦਨੁ[8]॥
ਜਨਮ ਮਰਨੁ ਦੁਖ ਮੇਟਤਿ ਫੰਧਨ[9]॥ ਦਰਬਾਰੀ ਕਰ ਜੋਰ ਕਰੰਉ ਗੁਰ ਬੰਦਨ[10]॥ ੧॥

**ਸਲੋਕੁ ॥**

ਉਰਧਾਰਹੁ[11] ਉਪਮਾ ਪ੍ਰਭ ਕੀ ਜਿਸ ਉਤਪਤਿ ਪਰਲੋ[12] ਕੀਨ ॥ ਦਰਬਾਰੀ ਗੁਰੁ ਬਲਿਹਾਰਣੇ ਪ੍ਰਭ ਜਾਨਨ ਕਉ ਪ੍ਰਬੀਨ॥੧॥

**ਪਉੜੀ ॥**

ਓਅੰ ਸਤਿਗੁਰ ਕੰਉ ਨਮਸਕਾਰੀ॥ ਸਤਿਗੁਰ ਵਿਟਹੁ ਸਦ ਬਲਿਹਾਰੀ॥
ਊਆਂ[13] ਕਾ ਪੰਥੁ ਸਤਿਗੁਰ ਤੇ ਪਾਈਯੈ॥ ਗੁਰ ਪ੍ਰਸਾਦੀ ਹਰਿ ਗੁਨ ਗਾਈਯੈ॥
ਗੁਰੁ ਕੀ ਮਹਮਾ ਅਧਕਿ ਮੁਰਾਰੀ॥ ਜਿਸੁ ਭੇਟਤਿ ਸਬ ਚਿੰਤਾ ਡਾਰੀ[14]॥
ਨਾਨਕ ਪੰਥੀ ਜਨੁ ਦਰਬਾਰੀ॥ ਸਤਿਗੁਰ ਲੀਤੀ ਓਟ ਤਿਹਾਰੀ॥੧॥
ਸਤਿਗੁਰੁ ਦੀਨ ਦਿਆਲੁ ਗੁਸਾਂਈ॥ ਜਿਸੁ ਉਪਦੇਸ ਪ੍ਰਭ ਕੇ ਗੁਨ ਗਾਈ॥੧॥ ਰਹਾਉ॥

270.ਅ /**ਸਲੋਕੁ ॥**

ਆਉ ਚਲੀ[15] ਜਲ ਜਾਨ ਜਿਉ[16] ਆਗੈ ਕਉ ਤਟੁ ਤੀਰ[17]॥ ਦਰਬਾਰੀ ਮਟੁਕੇ[18] ਚਛੁ ਕੇ[19] ਸਗਰੀ ਭਈ ਵਹੀਰ[20]॥੧॥

**ਪਉੜੀ ॥**

ਆਉ ਗਵਾਈ[21] ਸਗਲੀ ਮੂੜੇ ॥ ਰੰਗ ਨ ਲਾਇਓ ਠਾਕਰੁ ਰੂੜੇ[22] ॥
ਆਉ[23] ਸਰਨਿ ਅਬ ਸੰਤਨ ਕੇਰੀ॥ ਅਬ ਭੀ ਹੋਇ ਪਰਮਗਤਿ ਤੇਰੀ ॥

---

1. ਚੁੱਪ ਰਹੋ (ਮੋਨ ਧਾਰੋ) 2. ਹਉਮੈ ਦੇ ਸੇਕ ਨਾਲ 3. ਨੀਚ ਜੁਲਾਹਾ ਵੇਖੋ ਅੰਤਿਕਾ-II 4. ਬਿਰਛ 5. ਸੋਨਾ (ਕੁੰਦਨ ਸੋਧਿਆ ਹੋਇਆ ਸੋਨਾ ਹੁੰਦਾ ਹੈ, ਜਿਸ ਵਿੱਚ ਰੱਤੀ ਭਰ ਵੀ ਮਿਲਾਵਟ ਨਾ ਹੋਵੇ 6. ਛੁਰੀ 7. ਦੇਵਤਿਆਂ ਦਾ ਸਹਾਇਕ 8. ਦੈਂਤਾਂ ਦਾ ਨਾਸ ਕਰਨ ਵਾਲਾ 9. ਫੰਦ, ਕੈਦ ਅਥਵਾ ਫਾਹੇ 10. ਨਮਸਕਾਰ 11. ਹਿਰਦੇ ਵਿੱਚ ਧਾਰਨ ਕਰੋ 12. ਜਿਸਨੇ ਸੰਸਾਰ ਸਾਜਿਆ (ਉਤਪਤਿ) ਅਤੇ ਲੈ (ਪਰਲੋ) ਬਣਾਈ ਹੈ 13. ਉਸ ਪ੍ਰਭੂ ਦਾ 14. ਨਾਸ ਕੀਤੀ, ਸੁੱਟ ਦਿੱਤੀ 15. ਉਮਰ ਬੀਤ ਚੱਲੀ 16. ਜਿਵੇਂ ਮਛਲੀ (ਜਲ ਜਾਨ) ਚੱਲੀ 17. ਕਿਨਾਰੇ ਵੱਲ 18. ਮਟਕਾਉਣ ਨਾਲ, ਝਪਕ ਨਾਲ 19. ਅੱਖ (ਚਕਸ਼ ਅਥਵਾ ਚਛੁ) ਦੇ 20. ਸਾਰਾ ਸੰਸਾਰ ਲੈ ਹੋ ਗਿਆ, ਲੋਪ ਹੋ ਗਿਆ 21. ਉਮਰ ਗੁਆ ਲਈ 22. ਸੁੰਦਰ, ਉੱਤਮ 23. ਆ ਜਾਉ

ਆਉ ਗਈ ਬਿਖ ਰਸ ਪਰ ਅਟਕੇ॥ ਆਇ ਰਹੀ ਤੁਛੁ[1] ਦ੍ਰਿਗ ਕੇ ਮਟੁ ਕੇ[2] ॥
ਅਜੋ ਚੇਤਿ ਭਜੁ ਸਾਰੰਗ ਪਾਨੀ[3]॥ ਦਰਬਾਰੀ ਪਾਵਹਿ ਪਦੁ ਨਿਰਬਾਨੀ[4]॥ ੨ ॥

**ਸਲੋਕੁ ॥**

ਇਬ ਕੀ ਬਿਰੀਆ[5] ਭਲੀ ਹੀ ਸਿਮਰਹੁ ਹਰਿ ਹਰਿ ਰਾਇ ॥ ਦਰਬਾਰੀ ਥਿਰਿ ਥਿਰਿ ਨਿਰਖਤੇ ਗਈਆ ਅਉਧ ਬਿਹਾਇ॥੧॥

**ਪਉੜੀ ॥**

ਇਬਿ ਕੀ ਬੇਰੀ[6] ਕਾਟਹੁ ਮੇਰੀ॥ ਰਘੁਨਾਥ ਸਰਨਿ ਅਬਿ ਗਿਧੀ[7] ਤੇਰੀ॥
ਈਹਾਂ ਊਹਾਂ ਆਨ[8] ਨ ਕੋਊ॥ ਜਲਿ ਥਲਿ ਮਹੀਅਲ ਰਵਿਆ ਸੋਊ॥
ਏ ਜਗਦੀਸ ਬਿਸੰਭਰ ਸੁਆਮੀ॥ ਰਾਖ ਲੇਹੁ ਪ੍ਰਭ ਅੰਤਰਜਾਮੀ॥
ਏਕ ਟੇਕ ਤੁਮਰੀ ਹਰਿ ਦਿਆਲਾ॥ ਦਰਬਾਰੀ ਬਾਂਛੈ[9] ਸੰਤ ਰਵਾਲਾ[10]॥੩॥

**ਸਲੋਕੁ ॥**

ਸਸਤਾ ਵਖਰੁ ਲੈ ਮਨਾ ਲਾਲ ਅਮੋਲ ਵਿਹਾਝੁ[11]॥ ਦਰਬਾਰੀ ਸਾਹੁ ਸਬਾਸਿ[12] ਦੇਇ ਉਘਰੇ ਨ ਦਰਿ ਪਾਜੁ[13]॥੧॥

**ਪਉੜੀ ॥**

ਸਸਾ ਸੁਸਤ ਨ ਹੋਵਹੁ ਮਨਾ ॥ ਸੰਚਹੁ ਸਦ[14]ਵਿਹਾਝੀ ਧਨਾ॥
ਸੁਸਤੀ ਛੋਡਿ ਟੁਕ ਪਕੜ ਕਰਾਰੁ ॥ ਹਰਿ ਹਰਿ ਵਖਰੁ ਕਰ ਬਿਓਹਾਰੁ॥
ਸੋਏ[15] ਮੂਰਖ ਸਭ ਧਨੁ ਖੋਵਹਿ॥ ਨਾਮੁ ਵਿਸਾਰ ਕਾਹੇ ਸਠ ਸੋਵਹਿ[16]॥
ਸਿਰ ਪਰ ਸੁਝਦਾ ਨਾ ਜਮਕਾਲ॥ ਦਰਬਾਰੀ ਪਾਇ ਅਚਿੰਤਾ ਕਾਲੋ[17]॥੪॥

**ਸਲੋਕੁ ॥**

ਹਰਿ ਹਜੂਰਿ ਹਰਿ[18] ਮੈਂ ਰਮੈ ਜਾਨਹੁ ਨੋ ਨਰ ਦੂਰਿ॥ ਦਰਬਾਰੀ ਵਣ ਤ੍ਰਿਣ ਤ੍ਰਿਭਵਣ[19] ਮਹਿ ਰਵਿ ਰਹਿਆ ਭਰਪੂਰਿ॥੧॥

**ਪਉੜੀ ॥**

ਹਾਹਾ ਹਾਜਰੁ ਹਰਿ ਜੀ ਜਾਨਹੁ॥ ਘਟਿ ਘਟਿ ਭੀਤਰਿ ਰਾਮੁ ਪਛਾਨਹੁ॥
ਹਾਕਮ ਕਾ ਕਰੁ ਨਾ[20] ਤੁਧੁ ਪੋਹੈ ॥ ਏਕੁ ਪਛਾਨਹੁ ਨ ਜਮੁ ਜੋਹੈ॥
271.ੳ ਹਾਹਾ ਬਿਲੀਪਾਤਿ[21] ਮਤੁ ਕਰਈ ॥ /ਉਸਿ ਦਿਨਿ ਇਨ ਤੇ ਕਛੂ ਨ ਸਰਈ॥
ਹਾਸਲੁ ਤੁਧ ਨੂੰ ਕਛੂ ਨ ਹੋਈ॥ ਦਰਬਾਰੀ ਪੂਜੀ[22] ਸਗਲੀ ਖੋਈ॥੫॥

**ਸਲੋਕੁ ॥**

ਕਰੁ[23] ਕਰਨਾ[24] ਕਰੁ[25] ਨ ਲਗੈ ਕਿੰਕਰ ਕੰਕਰ[26] ਰਾਖੁ॥ ਦਰਬਾਰੀ ਅਉਗਣਿਆਰੁ ਪ੍ਰਭ ਆਪੀਣੈ ਕਰ ਪਾਖੁ[27]॥੧॥

**ਪਉੜੀ ॥**

ਕਕਾ ਕਰਜ਼ਾ ਕਰਹੁ ਗੁਸਾਂਈ॥ ਕਰਿ ਪਰਸਾਦੁ[28] ਭਗਤਿ ਮਗ ਪਾਂਈ[29]॥
ਕਰਨਹਾਰੁ ਕਰਨਾਨਿਧਿ ਸੁਆਮੀ॥ ਰਾਖਿ ਲੇਹੁ ਕਰਿ ਅਪਨੀ ਸਾਮੀ ॥
ਕਕਾ[30] ਸਿਰਿ ਤੇ ਮੇਟੁ ਬਿਧਾਤੈ[31]॥ ਲਖ ਚਉਰਾਸੀਹ ਕੇ ਪ੍ਰਭ ਦਾਤੈ ॥
ਕਰਤੇ ਕਿੰਕਰ ਕਰਹੁ ਖਲਾਸੀ ॥ ਦਰਬਾਰੀ ਕੇ ਗੁਰ ਪ੍ਰਭ ਅਬਨਾਸੀ॥੬॥

**ਸਲੋਕੁ ॥**

ਖੋਲ ਚਸਮ[32] ਮਨੁ ਚਾਖ[33] ਹੋਹੁ ਖਿਜਮਤਿ[34] ਕਉ ਹੁਸੀਆਰੁ ॥
ਦਰਬਾਰੀ ਖਿਲਕਤ[35] ਖੁਆਬ ਸੁਖੁ ਉਆਂ ਸੰਗ[36] ਲਾਗਨਹਾਰੁ॥੧॥

---

1. ਬਹੁਤ ਥੋੜ੍ਹੀ 2. ਅੱਖ ਦੀ ਪਲਕ ਝਪਕਣ (ਮਟੁ ਕੇ) ਭਾਵ ਮਟਕਾਉਣ ਦੀ 3. ਨਿਰੰਕਾਰ, ਪ੍ਰਭੂ 4. ਨਿਰਬਾਣ ਪਦ, ਉੱਤਮ ਅਵਸਥਾ 5. ਹੁਣ (ਇਬ) ਦੀ ਵਾਰੀ 6. ਵਾਰੀ 7. ਲਈ, ਪ੍ਰਾਪਤ ਕੀਤੀ ਅਥਵਾ ਕਰਨੀ 8. ਹੋਰ 9. ਇੱਛਾ ਹੈ, ਚਾਹੁੰਦਾ ਹੈ 10. ਸੰਤਾਂ ਦੀ ਚਰਨ ਧੂੜ 11. ਵਪਾਰ ਕਰ 12. ਪ੍ਰਭੂ (ਸਾਹੁ) ਪ੍ਰਸੰਸਾ ਕਰੇਗਾ (ਸਾਬਾਸਿ) 13. ਭੇਦ (ਪ੍ਰਭੂ ਦੇ ਦਰ ਉੱਤੇ) 14. ਸਦਾ (ਸਦ) ਇਕੱਠਾ ਕਰੋ (ਸੰਚਹੁ) 15. ਸੁੱਤੇ 16. ਐ ਮੂਰਖ (ਸਠ) ਕਿਉਂ ਸੁੱਤਾ ਹੈਂ 17. ਕਾਲ, ਮੌਤ 18. ਹਰ ਇੱਕ ਵਿੱਚ (ਇਥੇ ਯਮਕ ਅਲੰਕਾਰ ਹੈ, ਪਹਿਲੇ ਹਰਿ ਦਾ ਅਰਥ ਪ੍ਰਭੂ ਹੈ) 19. ਤਿੰਨਾਂ ਲੋਕਾਂ ਵਿੱਚ 20. ਹਾਕਮ ਦਾ ਹੱਥ ਨਾ ਛੂਹੇ 21. ਵਿਰਲਾਪ 22. ਪੂੰਜੀ, ਧਨ, ਦੌਲਤ 23. ਕਰੋ 24. ਦਯਾ 25. ਟੈਕਸ 26. ਜਮਾਂ ਦੇ ਸੇਵਕ (ਕਿੰਕਰ) ਦਾ ਰੋੜੇ ਅਥਵਾ ਪੱਥਰ (ਕੰਕਰ) ਤੋਂ ਬਚਾ 27. ਪੱਖ ਅਥਵਾ ਰੱਖਿਆ 28. ਕ੍ਰਿਪਾ 29. ਰਸਤੇ ਪਾਵਹੁ 30. ਕਾਲ 31. ਐ ਪ੍ਰਭੂ 32. ਅੱਖਾਂ ਖੋਹਲ 33. ਚੁਸਤ 34. ਖਿਦਮਤ, ਸੇਵਾ 35. ਖ਼ਲਕਤ, ਭਾਵ ਦੁਨੀਆਂ 36. ਉਸ ਨਾਲ

**ਪਉੜੀ ॥**

ਖਖਾ ਖਾਲਕੁ ਖਲਕਿ ਮਝਾਰਿ ॥ ਗਿਆਨਿ ਨੈਨ ਭਰਿ ਦੇਖੁ ਨਿਹਾਰਿ ॥
ਖਬਰਦਾਰ ਹੋ ਖੋਇ ਨ ਰਾਸਿ ॥ ਬਿਖੇ ਰਸਾਂ ਤੇ ਹੋਹੁ ਉਦਾਸਿ[1]॥
ਖਿਜਮਤਿ ਕਰਹੁ ਖਸਮ ਕੀ ਨੀਤਿ ॥ ਖਤਾ ਨ ਖਾਹੁ ਖਸਮੁ ਰਖੁ ਚੀਤਿ ॥
ਖੁਆਬੁ ਲੈਲ[2] ਕਾ ਦੇਖਿ ਨ ਭੂਲੁ॥ ਦਰਬਾਰੀ ਤਰਕ ਤਮਾਸਾ[3] ਫੂਲੁ॥੭॥

**ਸਲੋਕੁ ॥**

ਗੁਣ ਕਉ ਲੇਤੇ ਸਾਧ ਜਨ ਅਉਗਣ ਦੇਤੇ ਡਾਰ[4]॥
ਦਰਬਾਰੀ ਨਿਆਂਈ ਹੰਸ ਕੀ ਉਦਕਹੁ[5] ਦੂਧੁ ਨਿਤਾਰਿ ॥ ੧॥

**ਪਉੜੀ ॥**

ਗਗਾ ਗੋਬਿੰਦੁ ਸਿਮਰੁ ਪਰਾਨੀ॥ ਅਹਿਨਿਸਿ ਗਾਵਹੁ ਗੁਰ ਕੀ ਬਾਨੀ॥
ਗਹਿਲਾ[6] ਹੋਹੁ ਨ ਗੋਬਿੰਦੁ ਚੇਤੁ॥ ਗੁਰਬਚਨੀ ਹਰਿ ਲਾਵਹੁ ਹੇਤੁ॥
ਗਾਤੁ[7] ਦੇਖਿ ਸੁੰਦਰੁ ਗਰਬਾਹੀ[8]॥ ਬਿਨਸ ਜਾਗੁ ਪਾਛੈ ਪਛੁਤਾਹੀ॥
ਗਾਹਕਿ ਜੋ ਹਨਿ ਨਾਮ ਮੁਰਾਰੀ॥ ਤਿਸ ਸੰਗਿ ਸੁਖੁ ਪਾਵਹਿ ਦਰਬਾਰੀ॥੮॥

**ਸਲੋਕੁ ॥**

ਘੋਖੇ[9] ਬੇਦ ਪੁਰਾਨ ਸਭ ਪੰਡਿਤੁ ਚਤਰੁ ਕਰਾਇ॥ ਦਰਬਾਰੀ ਬਿਨੁ ਹਰਿ ਨਾਮ ਰਸਿ ਬਿਰਥਾ ਜਨਮੁ ਬਿਹਾਇ॥੧॥

**ਪਉੜੀ ॥**

271.ਅ ਘਘਾ ਘੋਖੇ ਸਗਲ ਪੁਰਾਨਾ॥ ਤਟ ਪੁਰਬੀ ਕਰਹੈ ਬ/ਹੁ ਦਾਨਾ॥
ਘਾਲ ਕਰੇ ਤਪਸਾ ਬਹੁ ਭਾਰੀ॥ ਰਾਖੇ ਬਰਤ ਬਹੁਤੁ ਨਿਰਹਾਰੀ[10]॥
ਤੀਰਥ ਜਾਇ ਕਰੈ ਇਸਨਾਨਾ॥ ਮਨ ਮਹਿ ਬਸੈ ਨ ਜਸੁ ਭਗਵਾਨਾ॥
ਹਰਿ ਸਿਮਰਨ ਬਿਨੁ ਸਭ ਕਿਛੁ ਖਾਮਾ[11]॥ ਦਰਬਾਰੀ ਸਿਰ ਤੇ ਟਰੇ ਨ ਜਾਮਾ॥੯॥

**ਸਲੋਕੁ ॥**

ਙੰਙਾ ਙਿਰਤਿ ਕੂਪ ਮਧੁ ਙਿਰਿਆ[12]॥ ਘੁੰਮਣ ਜਿਉ ਬਉਰਾ ਫਿਰਿ ਫਿਰਿ ਫਿਰਿਆ॥
ਙ੍ਰਤੁ[13] ਗਇਆ ਨਹੀਂ ਨਿਕਸਿਆ ਜਾਵੈ॥ ਤਉ ਤਟ ਲਾਗੈ[14] ਸਤਗੁਰੁ ਲਾਵੈ॥
ਙ੍ਰਸਤੁ ਕੂਪੁ ਮਹਾਂ ਅੰਧ ਗੁਬਾਰਾ॥ ਨਦਰਿ ਨ ਆਵੈ ਮਗੁ ਉਜੀਆਰਾ॥
ਙ੍ਰਤੁ ਙੋਰੁ[15] ਗੈਆ ਤਹ ਪ੍ਰਾਨੀ॥ ਦਰਬਾਰੀ ਬੂਡ ਮੁਏ[16] ਅਗਿਆਨੀ॥੧੦॥

**ਸਲੋਕੁ ॥**

ਚਵਹਿ ਹੋਰੁ[17] ਮਨ ਹੋਰੁ ਹੋਇ ਤਾਂ ਦਰਿ ਚੋਟਾ ਖਾਹਿ॥
ਦਰਬਾਰੀ ਛੁਟਕਹਿ ਰਾਮੁ ਭਜੁ ਗੁਰ ਸਰਨਾਈ ਪਾਹਿ॥੧॥

**ਪਉੜੀ ॥**

ਚਚਾ ਚਵਹੁ[18] ਸਾਚੁ ਮੁਖ ਸੇਤੀ॥ ਜੇਹੀ ਰਾਧਹਿ[19] ਲੁਣਸਹਿ[20] ਖੇਤੀ ॥
ਚਾਕਰ ਹੋਵਹੁ ਸਾਹਿਬ ਕੇਰੇ॥ ਸੂਤ੍ਰ ਜੀਤਹੁ ਫਿਰੇ ਨ ਫੇਰੇ ॥
ਚਾਕਰ ਕੇਹਾ ਚਾਉ ਤਮਾਸਾ॥ ਸਿਰ ਪਰ ਬਾਜੀ ਜੀਤਹੁ ਪਾਸਾ ॥
ਹੋਹੁ ਅਧੀਨੁ ਕਰਹੁ ਅਰਦਾਸਿ ॥ ਦਰਬਾਰੀ ਹਰਿ ਭਾਣੇ ਤਉ ਆਣੇ ਰਾਸਿ॥੧੧॥

**ਸਲੋਕੁ ॥**

ਛਨਨੀ[21] ਕੀ ਬੁਧਿ ਛੋਡਿ ਮਨ ਮਤਿ ਕਰ ਲੀਜੈ ਸੀਪ[22]॥ ਦਰਬਾਰੀ ਅਲਕਮਲਾ[23] ਬਸੈ ਮੀਡਕ ਲੀਨੀ ਚੀਪ[24]॥੧॥

---

1. ਨਿਰਲੇਪ 2. ਰਾਤ 3. ਸੰਸਾਰ ਰੂਪੀ ਖੇਲ (ਤਮਾਸ਼ਾ) 4. ਸੁੱਟ ਦਿੰਦੇ, ਛੱਡ ਦਿੰਦੇ 5. ਪਾਣੀ ਤੋਂ 6. ਮੂਰਖ 7. ਸਰੀਰ 8. ਗਰਬ, ਅਥਵਾ ਹੰਕਾਰ 9. ਚੰਗੀ ਤਰ੍ਹਾਂ ਖੋਜ ਪੜਤਾਲ ਕੀਤੀ 10. ਬਿਨਾ ਆਹਾਰ ਤੋਂ 11. ਨੁਕਸਦਾਰ 12. ਗਿਰਿਆ 13. ਗਿਰੇ ਹੋਏ ਤੋਂ 14. ਕਿਨਾਰੇ ਨਾਲ 15. ਗੋਰ ਵਿੱਚ ਗਿਰਿਆ, ਭਾਵ ਖਾਤੇ ਵਿੱਚ ਡਿੱਗਿਆ 16. ਡੁੱਬ ਮੋਏ 17. ਹੋਰ ਬੋਲੇ ਹੋਵੇ ਅਰਥਾਤ ਕਹਿਣ ਵਿੱਚ ਹੋਰ 18. (ਸੱਚ) ਕਹੋ 19. ਬੀਜੀ ਹੈ ਜਾਂ ਬੋਈ ਹੈ 20. ਕਟੋਗੇ ਜਾਂ ਪ੍ਰਾਪਤ ਕਰੋਗੇ 21. ਛਾਨਣ ਦਾ ਭਾਵ ਨੁਕਸ ਕੱਢਣ ਦੀ 22. ਸਿੱਪੀ ਬਣਾ ਲੈ (ਜਿਸ ਵਿੱਚ ਮੋਤੀ ਪੈਦਾ ਹੁੰਦੇ ਹਨ) 23. ਭੌਰਾ (ਅਲ ਕਮਲ ਵਿੱਚ) 24. ਜਿਲਬ ਭਾਵ ਚਿੱਕੜ ਦਾ ਜਾਲਾ

**ਪਉੜੀ ॥**

ਛਛਾ ਛਨਨੀ ਕੀ ਬੁਧਿ ਛੋਰਹੁ॥ ਮੀਡਕ[1] ਕੀ ਗਤਿ ਮਨਿ ਤੇ ਤੋਰਹੁ॥
ਛਿਕਿ[2] ਬਾਧਹੁ ਗਾਂਠ ਗੁਣ ਕੇਰੀ॥ ਅਉਗਣਿ ਤਿਆਗੁ ਤਜਹੁ ਮੈਂ ਮੇਰੀ॥
ਛਾਜਨ[3] ਭੋਜਨ ਚਿਤਿ ਨ ਕਰੀ॥ ਪ੍ਰਾਣ ਪੇਟ ਮਹਿ ਰਾਖੇ ਹਰੀ॥
ਛਾਡੁ ਸਿਆਣਪੁ ਗਾਉ ਮੁਰਾਰੇ॥ ਦਰਬਾਰੀ ਜੋ ਸਭ ਸੈ ਪ੍ਰਿਤਪਾਰੇ॥੧੨॥

**ਸਲੋਕੁ ॥**

272.ੳ ਜਬ ਲਗੁ ਸਾਸਿ ਸਰੀਰ ਮੈ ਸੁਭ ਲੱਛਨ[4] ਕਰਿ ਲੇਹੁ ॥ ਦਰਬਾਰੀ ਤਿਆਗੁ ਅਸੁੱਭ ਸ/ਭਿ ਪਾਵਨ ਹੋਵੈ ਦੇਹੁ ॥ ੧ ॥

**ਪਉੜੀ ॥**

ਜਜਾ ਜਨਨੀ[5] ਕਿਉ ਸੁਤੁ ਜਨਿਓ॥ ਜਿਨਿ[6] ਮਨ ਮੁਖਹ ਹਰਿ ਹਰਿ ਨਹੀਂ[7]॥
ਜਗਪਤਿ[8] ਜਿਸੁ ਜਨ ਮਨਹਿ ਬਸਾਇਆ ॥ ਧੰਨੁ ਪਿਤਾ ਜਨਨੀ ਤਿਸੁ ਮਾਇਆ॥
ਜਾਗਤੁ ਰਹੈ ਜਗਤਿ ਮੈ ਜੋਈ[9]॥ ਜਗਦੀਸੁ ਜਪੇ ਜਾਗਨੁ ਸਭੁ ਸੋਈ॥
ਜੂਆ[10] ਜੀਤਿ ਚਲੈ ਜਿਨ[11] ਹਾਰੀ॥ ਸੋ ਜਗ ਆਇਆ ਧੰਨੁ ਦਰਬਾਰੀ॥੧੩॥

**ਸਲੋਕੁ ॥**

ਝਟਤਿ[12] ਸਿਮਰੁ ਮਨੁ ਰਾਮੁ ਜਸੁ ਸਾਸਿ ਕੋ ਨਾਹਿ ਬਿਸਾਸੁ[13]॥ ਦਰਬਾਰੀ ਬਿਲਮੁ ਨ ਕੀਜੀਏ ਮਨ ਮਹਿ ਕਰਹੁ ਕਿਆਸੁ[14]॥੧॥

**ਪਉੜੀ ॥**

ਝਝਾ ਝਟਤਿ ਸਿਮਰੁ ਹਰਿਨਾਮੁ॥ ਸਾਸਿ ਸਾਸਿ ਜਪੁ ਆਠੋ ਜਾਮ॥
ਝਟਤਿ ਆਉ ਸਾਧੂ ਕੀ ਸਰਨ॥ ਬਹੁੜਿ ਨ ਹੋਵੀ ਜਨਮ ਨ ਮਰਨ॥
ਝਟਤਿ ਝਟਤਿ ਹਰਿਨਾਮੁ ਸਮਾਰਹੁ ॥ ਮੁਖਿ ਹਰਿ ਬੋਲਹੁ ਹਰਿ ਉਰਧਾਰਹੁ॥
ਝਟਤਿ ਕਾਲੁ ਆਇ ਤੁਧੁ ਝੰਪੈ[15]॥ ਦਰਬਾਰੀ ਕਾਮ ਨ ਸਗਰੀ ਸੰਪੈ[16]॥੧੪॥

**ਸਲੋਕੁ ॥**

ਞਰੁ ਆਈ[17] ਜੋਬਨੁ ਗੈਆ ਅਜਹੁ ਨ ਸਮਝੈ ਮੂੜ ॥ ਦਰਬਾਰੀ ਆਗਾ ਤੀਰ ਹੈ ਕਹਾਂ ਕਮਾਵਹਿ ਕੂੜੁ॥੧॥
ਞਞਾ ਞੋਬਨਿ ਤੇ ਞਰੁ[18]ਆਈ॥ ਞਰਾ[19] ਨ ਸੋਝੀ ਕੁਝ ਤੁਝ ਪਾਈ॥
ਞਰਾ ਞਰਾ[20] ਨਿਤਿ ਛੀਜਤਿ ਦੇਹੀ॥ ਞਮ ਕੀ ਤਲਬ ਕਠਨੁ ਸਿਰਿ ਏਹੀ॥
ਞਮਣੁ ਮਰਣੁ ਸਿਰਿ ਦੂਖੁ ਘਨੇਰਾ॥ ਞਮ ਞਮ[21] ਮਰੈ ਕਈ ਲਖ ਬੇਰਾ॥
ਞਰਾ ਨ ਬਿਆਪੈ ਤਉ ਮਨ ਕੋਈ ॥ ਦਰਬਾਰੀ ਅਨਦਿਨੁ ਸਿਮਰਹੁ ਸੋਈ॥੧੫॥

**ਸਲੋਕੁ ॥**

ਟਿਰਹੁ[22] ਦੁਆਰੇ ਗੁਰੂ ਕੈ ਸਿੱਖ ਅਵੇਹੀ ਰੀਤਿ[23]॥ ਦਰਬਾਰੀ ਗੁਰ ਬਲਿਹਾਰਣੈ ਜਿਨ ਗਤਿ[24] ਭਈ ਅਨੀਤਿ[25]॥੧॥

**ਪਉੜੀ ॥**

ਟਿਰਹੁ ਦੁਆਰੇ ਸਤਿਗੁਰ ਕੇਰੇ ॥ ਸਤਿਗੁਰੁ ਕਾਟੈ ਬੰਧਨ ਤੇਰੇ ॥
ਟਰਹ[26] ਪਾਪ ਤੇਰੇ ਮਨ ਮੂੜੇ ॥ ਕਾਂ ਕਉ ਲਾਗਹਿ ਲਾਲਚ ਕੂੜੇ ॥
ਟੁਕ[27] ਥੰਭਹੁ[28] ਮਨ ਲਹਰੀ[29] ਬਵਰੇ ॥ ਅਬ ਕਾ ਬਿਗਰਿਆ ਕਾਜੁ ਨ ਸਵਰੇ ॥
272.ਅ ਟੁਕੁ ਟੁਕੁ ਵੰਞੁ[30]/ਗੁਰ ਤੇ ਬਲਿਹਾਰੀ ॥ ਦਰਬਾਰੀ ਭਵਜਲੁ ਪਾਰਿ ਉਤਾਰੀ ॥ ੧੬ ॥

**ਸਲੋਕੁ ॥**

ਠਗਉ[31] ਕੀ ਨਗਰੀ ਬਿਖੈ ਆਇ ਪਇਆ ਹੈ ਜੀਉ॥ ਦਰਬਾਰੀ ਏਹੁ ਅਜਾਨੁ ਮਨੁ ਉਬਰੇ ਕਹੁ ਕਿਤੁ ਲੀਉ॥੧॥

---

1. ਮੇਂਡਕ, ਡੱਡੂ 2. ਕੱਸ ਕੇ, ਖਿੱਚ ਕੇ 3. ਕਪੜੇ 4. ਚੰਗੇ ਲੱਛਣ ਭਾਵ ਚੰਗੇ ਗੁਣ 5. ਮਾਤਾ, ਜਨਮ ਦੇਣ ਵਾਲੀ 6. ਜਿਸ ਨੇ 7. ਪ੍ਰਭੂ ਦਾ ਨਾਮ ਨਹੀਂ ਜਪਿਆ 8. ਜੱਗ ਦਾ ਪਤੀ ਭਾਵ ਪਰਮਾਤਮਾ 9. ਓਹੀ 10. ਸੰਸਾਰ ਰੂਪੀ ਬਾਜੀ 11. ਨਹੀਂ (ਹਾਰੇ) 12. ਪਲ ਕੁ 13. ਵਿਸਾਰ, ਭੁੱਲ ਜਾਹ 14. ਸੋਚ ਵਿਚਾਰ 15. ਝੁੱਪ ਲਵੇਗਾ ਭਾਵ ਫੜ ਲਵੇਗਾ 16. ਸੰਪਦਾ ਅਥਵਾ ਧਨ ਦੌਲਤ 17. ਬੁਢਾਪਾ ਆ ਗਿਆ 18. ਜੁਆਨੀ (ਞੋਬਨਿ ਅਥਵਾ ਜੋਬਨ) ਤੋਂ ਬੁਢਾਪਾ (ਞਰ ਅਥਵਾ ਜਰ) 19. ਜ਼ਰਾ ਵੀ ਭਾਵ ਥੋੜ੍ਹੀ ਜੇਹੀ ਵੀ 20. ਜ਼ਰਾਅ ਜ਼ਰਾਅ ਕਰਕੇ, ਥੋੜੀ ਥੋੜੀ ਕਰਕੇ 21. ਜੰਮ ਜੰਮ ਕੇ, ਜਨਮ ਜਨਮ ਕੇ 22. ਖਿਸਕੋ ਭਾਵ ਆਵਹੁ 23. ਰੀਤੀ, ਮਰਯਾਦਾ 24. ਗਤੀ 25. ਅਨ ਇਤਿ ਭਾਵ ਅਮਰ ਹੋਈ 26. ਟਲ ਜਾਂਦੇ ਹਨ 27. ਥੋੜਾ ਜੇਹਾ 28. ਰੋਕੋ 29. ਮਨ ਦੀਆਂ ਲਹਿਰਾਂ ਨੂੰ 30. ਜਾਉ 31. ਠੱਗਾਂ ਦੀ ਨਗਰੀ ਅਰਥਾਤ ਕਾਮਾਦਿਕ ਦਾ ਦੇਸ਼

**ਪਉੜੀ ॥**

ਠਠਾ ਠਗਾਂ ਕੇਰੀ ਨਗਰੀ ॥ ਠਗਾਇ ਗਇਆ ਜੀਉ ਪੂਜੀ ਸਗਰੀ[1]॥
ਕਾਮੁ ਕ੍ਰੋਧੁ ਲੋਭੁ ਮੋਹ ਅਹੰਕਾਰਾ ॥ ਇਨਿ ਠਗੁ ਲੀਆ ਸਭੁ ਸੰਸਾਰਾ॥
ਤੁਮ ਮਨ ਇਨ ਤੇ ਭਾਗਹੁ ਭਾਈ ॥ ਇਨ ਕੀ ਸੰਗਤਿ ਰਾਸਿ ਗਵਾਈ[2]॥
ਠੇਗਾ[3] ਜਮ ਕਾ ਸਿਰਿ ਪਰ ਪਰਈ ॥ ਦਰਬਾਰੀ ਲੇਖਾ ਅਉਖਾ ਭਰਿਈ॥੧੭॥

**ਸਲੋਕੁ ॥**

ਡਿੰਗੁ ਤਿਆਗਹੁ[4] ਰੇ ਮਨਾ ਸੂਧਾ ਹੋਹੁ[5] ਨਿਸੰਗੁ ॥ ਡੀਗ ਡੋਲ[6] ਮਨ ਛੋਡਿ ਕੈ ਦਰਬਾਰੀ ਮਨ ਸਉ ਜੰਗੁ ॥ ੧ ॥

**ਪਉੜੀ ॥**

ਡਡਾ ਡੋਲਣਿ ਤੇ ਮਨੁ ਰਾਖਹੁ ॥ ਸਾਧ ਸੰਗਿ ਅੰਮ੍ਰਿਤੁ ਰਸੁ ਚਾਖਹੁ॥
ਡਸ[7] ਨ ਨਾਗਨ ਬਿਸੁ ਜਿਨ ਚੜੈ ॥ ਜਪੁ ਗੁਰਮੰਤੁ ਸਭ ਬਿਖੁ ਝੜੈ[8]॥
ਡਰੁ ਜਮਿ ਕੇਰਾ ਸਗਲ ਬਿਨਾਸੈ ॥ ਦੂਖੁ ਦਾਰਦੁ ਸਗਲਾ ਭਉ ਨਾਸੈ ॥
ਡੇਰਾ ਡਰ ਦਾ ਸਗਲ ਤਿਆਗੈ ॥ ਦਰਬਾਰੀ ਜੋ ਗੁਰ ਚਰਨੀ ਲਾਗੈ॥ ੧੮॥

**ਸਲੋਕੁ ॥**

ਢੇਰੁ ਗਈ[9] ਹੀ ਆਉ ਅਬ ਆਉ ਸੰਤਨ ਕੇ ਤੀਰ[10]॥ ਦਰਬਾਰੀ ਲਾਹਾ[11] ਲੈ ਅਜੈ ਕਰਿ ਹਰਿ ਜਨ ਸੰਗਿ ਸੀਰ[12]॥੧॥

**ਪਉੜੀ ॥**

ਢਢਾ ਢੇਰੁ ਗਵਾਈ ਆਉ॥ ਅਬ ਗੁਰ ਚਰਨੀ ਪ੍ਰੀਤਿ ਲਗਾਉ॥
ਢੇਰੁ ਲਏ ਰਸਿ ਨਾਹਿ ਅਘਾਣਾ[13]॥ ਅਜਹੋ ਤਕੁ ਨਾ ਮਨੁ ਤ੍ਰਿਪਤਾਣਾ॥
ਢੇਰੁ ਨਿਆਂਈ ਨਾਹਿ ਅਘਾਇਆ॥ ਖਾਏ ਰਸ[14] ਫਿਰਿ ਕੈਫੁ ਨ ਪਾਇਆ[15]॥
ਢਕਿ ਲੇਹੁ ਪੜਦਾ ਭੇਖੁ ਤੁਮਾਰਾ॥ ਦਰਬਾਰੀ ਕੋਲੀ ਜਿਉ ਭੇਖੁ ਸਵਾਰਾ[16]॥੧੯॥

**ਸਲੋਕੁ ॥**

ਣੂਣਸਹਿ[17] ਰਾਧੀ[18] ਆਪਣੀ ਐਤਿ ਓਤਿ ਜਹਾਨ॥ ਦਰਬਾਰੀ ਕੀਤਾ ਆਪਣਾ ਆਪੇ ਲਹਹਿ ਨਿਦਾਨਿ॥੧॥

**ਪਉੜੀ ॥**

273.ੳ ਣਾਣਾ ਣੂਣਸਹਿ ਆਪਣੀ ਰਾਧੀ॥ ਸੁਖੁ ਤੇ/ਹਾ ਜੇਹੀ ਵਥੁ[19] ਖਾਧੀ॥
ਪੂਰਬਲਾ[20] ਅਬ ਈਹਾ ਪਾਇਆ॥ ਈਹਾਂ ਕਰਹਿ ਸੁ ਆਗੈ ਆਇਆ[21]॥
ਜਿਤੁ ਕਰਨੀ[22] ਦੁਖੁ ਪਾਵੈ ਜੀਆ॥ ਸੋ ਕਹੁ ਕਰਮੁ ਕਹਾਂ ਤੁਧੁ ਕੀਆ॥
ਗੁਰ ਪ੍ਰਸਾਦੁ[23] ਜਿਸੁ ਜਨ ਕਉ ਭਇਆ॥ ਦਰਬਾਰੀ ਆਵਣਜਾਣੁ ਦੁਖੁ ਗਇਆ॥੨੦॥

**ਸਲੋਕੁ ॥**

ਤਨੁ ਮਨੁ ਧਨੁ ਤੇਰ ਨਹੀਂ ਯਹਿ ਸਾਚੀ ਜੀਅ ਜਾਨੁ॥ ਦਰਬਾਰੀ ਤਣਿ ਤਣਿ ਕਿਆ ਮਰਹਿ[24] ਸਿਮਰੁ ਸਦਾ ਭਗਵਾਨੁ॥੧॥

**ਪਉੜੀ ॥**

ਤਤਾ ਤਿਥੈ ਧਨੁ ਜਿਨੁ[25] ਚਲੈ॥ ਸੰਗੁ ਸਭੋ ਭੁਜੁ ਜਾਹੁ ਇਕਲੈ ॥
ਤੇਰਾ ਤਉ ਈਹਾਂ ਕਛੁ ਨਾਹੀਂ ॥ ਰੇ ਮਨ ਸਮਝ ਦੇਖੁ ਮਨ ਮਾਹੀ॥
ਤੇਰੈ ਤਉ ਕਾਰਜ ਹਰਿ ਨਾਮੁ॥ ਅਉਰੁ ਸਮਗ੍ਰੀ ਕਿਤੈ ਨ ਕਾਂਮ॥
ਤ੍ਰਿਹੁ ਗੁਣ ਕਉ ਤਰ[26] ਉਤਰਹੁ ਪਾਰਿ॥ ਦਰਬਾਰੀ ਗੁਰ ਕੀ ਸਰਨਿ ਉਬਾਰਿ॥੨੧॥

---

1. ਸਾਰੀ ਪੂੰਜੀ 2. ਧਨ ਗੁਆ ਦਿੱਤਾ 3. ਠੁਹਕਰ 4. ਕਦਮ ਅਥਵਾ ਚੱਲਣ ਸਮੇਂ ਦੋ ਪੈਰਾਂ ਵਿਚਕਾਰਲੀ ਥਾਂ 5. ਸਿੱਧਾ ਹੋ ਕੇ 6. ਡਿੱਗਣ ਅਤੇ ਡੋਲਣ ਤੋਂ 7. ਡੰਗ ਨਾ ਮਾਰੇ 8. ਸਾਰੇ ਜ਼ਹਿਰ ਝੜ ਜਾਣਗੇ 9. ਬਹੁਤ ਬੀਤ ਗਈ 10. ਕੋਲ, ਸਮੀਪ 11. ਲਾਭ 12. ਸਾਂਝ, ਮਿਲਾਪ 13. ਤ੍ਰਿਪਤ ਹੋਣਾ 14. ਪ੍ਰਭੂ ਦੇ ਨਾਮ ਦਾ ਰਸ ਖਾ ਕੇ 15. ਨਸ਼ਾ (ਕੈਫ਼) ਅਥਵਾ ਸੰਸਾਰੀ ਅਮਲ 16. ਭੇਖ ਨੂੰ ਸੁਆਰ ਦਿੱਤਾ 17. ਲੂਣਸੀਹ, ਵੱਢੇਗਾ 18. ਜੋ ਬੀਜੀ ਸੀ (ਆਪਣੀ) 19. ਵਸਤੂ 20. ਪਿਛਲੇ ਜਨਮ ਦਾ 21. ਅਗਲੇ ਜਨਮ ਵਿੱਚ 22. ਜਿਸ ਕੰਮ ਕਰਨ ਕਰਕੇ 23. ਗੁਰੂ ਦੀ ਕ੍ਰਿਪਾ 24. ਖਿੱਚ ਖਿੱਚ ਕੇ ਭਾਵ ਤਿਲ ਤਿਲ ਕਰਕੇ ਜਾਂ ਔਖੇ ਹੋ ਕੇ 25. ਜਿੱਥੇ (ਤਿਥੈ) ਧਨ ਨਹੀਂ (ਜਿਨਿ) ਚਲਦਾ 26. ਤਿੰਨਾਂ ਗੁਣਾਂ ਨੂੰ ਤਰ ਕੇ

**ਸਲੋਕੁ ॥**

ਥੋਰੀ ਰਹੀ ਬਹੁਤੀ ਗਈ[1] ਕਦੀ ਸਮਝੁ ਅਜਾਨੁ॥ ਦਰਬਾਰੀ ਨੈਨੀ ਨਿਰਖੁ ਤੂ[2] ਗੁਰ ਕੈ ਸਬਦਿ ਪਛਾਨ॥ ੧॥

**ਪਉੜੀ ॥**

ਥਥਾ ਥੋਰੀ ਰਹੀਆ ਆਉ॥ ਅਬ ਰਹਿਦੀ ਸੋ ਨਾਹਿ ਗਵਾਉ॥
ਥੁਇ ਥੁਇ[3] ਕਹਗੁ ਸਭੁ ਕੋਈ॥ ਥਿੜਿਐ ਕਾਰਜੁ[4] ਕੋਇ ਨ ਹੋਈ॥
ਥਾਨੁ ਸੁਹਾਵਾ ਸੋਈ ਜਾਨੁ॥ ਸਤਿ ਸੰਗਤਿ ਭਜੀਐ ਭਗਵਾਨੁ॥
ਥਾਨ ਥਨੰਤਰਿ ਰਵਿਆ ਸੋਈ॥ ਦਰਬਾਰੀ ਊਨਾ ਠਾਉ[5] ਨ ਕੋਈ॥੨੨॥

**ਸਲੋਕੁ ॥**

ਦੇਖਹੁ ਨੈਨ ਉਘਾਰਿ ਕੇ ਸਭਿ ਕਿਛੁ ਚਲਨੈਹਾਰੁ॥ ਦਰਬਾਰੀ ਥਿਰੁ[6] ਹਰਿ ਨਾਮੁ ਇਕੁ ਤਾ ਸਉ ਕਰਹੁ ਪਿਆਰੁ॥੧॥

**ਪਉੜੀ ॥**

ਦਦਾ ਦੇਖਹੁ ਨਦਰ ਨਿਹਾਰ॥ ਦ੍ਰਿਸਟਿਮਾਨ[7] ਸਭ ਬਿਨਸਨਹਾਰ॥
ਦੇਵ ਦੈਤ ਜੇਤੇ ਕਛੁ ਭਏ॥ ਦੁਖੁ ਸੁਖੁ ਭੋਗ ਸਭੇ ਚਲ ਗਏ॥
ਦੇਖਤਿ ਤਮਾਸਾ ਕਰਨੈਹਾਰਾ॥ ਜਾ ਕਾ ਅੰਤ ਨ ਪਾਰਾਵਾਰਾ॥
ਦੈਆ ਕਰਹੁ ਪ੍ਰਭਿ ਦੀਨ ਦਇਆਲਾ॥ ਦਰਬਾਰੀ ਤੇਰੀ ਸਰਨਿ ਗੁਪਾਲਾ॥੨੩॥

**ਸਲੋਕੁ ॥**

273.ਅ /ਧਨਤਾ[8] ਤਾ ਕਉ ਦੀਜੀਐ ਗੁਰ ਮਾਰਗਿ ਜਾਇ॥ ਦਰਬਾਰੀ ਸੂਰਾ ਸੋ ਗਨੀ[9] ਸਾਧ ਬਚਨ ਠਹਿਰਾਇ॥੧॥

**ਪਉੜੀ ॥**

ਧਧਾ ਧਨਤਾ ਤਾ ਕਉ ਦੀਜੈ॥ ਸਾਧ ਬਚਨ ਪਰ ਦ੍ਰਿੜਤਾ ਕੀਜੈ॥
ਧੂਰ ਪੁਨੀਤਿ ਸਾਧ ਜਨ ਕੇਰੀ॥ ਤਾ ਕਉ ਬਾਂਛੁ ਪਰਮਗਤਿ ਤੇਰੀ॥
ਧਾਇ ਧਾਇ ਮਾਇਆ ਮਗ[10] ਪਾਹੀ ॥ ਸੋ ਯਹਿ ਤੇਰੇ ਕਾਰਜ ਨਾਹੀ॥
ਧਾਰਿ ਰਖੀ ਜਿਸੁ ਧਰਨਿ ਆਕਾਸਿ॥ ਦਰਬਾਰੀ ਸਰਨਿ ਪਰਹੁ ਤੁਮ ਤਾਸ[11]॥੨੪॥

**ਸਲੋਕੁ ॥**

ਨਾ ਕਛੁ ਗਿਆਨੁ ਨ ਧਿਆਨੁ ਹੈ ਨਾ ਕਛੁ ਜੁਗਤਿ ਨ ਜੋਗੁ[12]॥ ਦਰਬਾਰੀ ਅਉਗਣਿਆਰ ਦੀ ਕਹੁ ਕਿਉ ਕਰਿ ਗਤਿ[13] ਹੋਗੁ॥੧॥

**ਪਉੜੀ ॥**

ਨੰਨਾ ਨਾਮੁ ਨਾਰਾਇਣ ਗਾਵਹੁ ॥ ਆਠਿ ਪਹਰਿ ਹਰਿਨਾਮੁ ਧਿਆਵਹੁ॥
ਨਰਕਿ ਨ ਪਾਹੁ ਨਿਜੁ ਮੂਲ ਪਛਾਨਹੁ ॥ ਨਿੰਦਾ ਚੁਗਲੀ ਤਜ ਬਚ ਡਾਨਹੁ[14]॥
ਨੀਰੁ ਖੀਰ[15] ਤੇ ਭਿੰਨ ਕਰੀਜੈ ॥ ਐਸੀ ਛਨਨੀ[16] ਗੁਰ ਤੇ ਲੀਜੈ॥
ਨਾਨਕ ਪੰਥੀ ਜਨੁ ਦਰਬਾਰੀ ॥ ਸਤਿਗੁਰ ਪੂਛ ਤਰਹੁ ਕਾ ਤਾਰੀ॥੨੫॥

**ਸਲੋਕੁ ॥**

ਪਕਰਿ ਭੁਜਾਂ ਮੁਝ ਲੇਹੁ ਪ੍ਰਭ ਅਪਨਾ ਬਿਰਦੁ ਪਛਾਨੁ ।ਪਤਤਿ ਉਧਾਰਨੁ ਨਾਮੁ ਤੁਮ ਦਰਬਾਰੀ ਪਤਿਤੁ ਅਜਾਨੁ[17]॥੧॥

**ਪਉੜੀ ॥**

ਪਪਾ ਪਕਰ ਭੁਜਾਂ ਪ੍ਰਭ ਲੇਹੁ॥ ਬਹਿਆ ਜਾਤੁ[18] ਹਉ ਦੈਆ ਕਰੇਹੁ॥
ਪਾਪ ਪਖੰਡ ਕੀਏ ਬਹੁਤੇਰੇ॥ ਭਰ ਸੇ ਪਤਤਿ ਉਧਾਰਨਿ ਕੇਰੇ॥
ਬਾਲੂ[19] ਬਾਲਮੀਕੁ ਜਿਉ ਤਾਰੇ॥ ਕੋਲੀ ਕੁਬਜਾ ਧ੍ਰੂਰੀਕ ਉਧਾਰੇ॥
ਪੂਤਨਾ ਕਪਟਣ[19] ਪਾਈ ਪਾਰਿ॥ ਦਰਬਾਰੀ ਕਉ ਤਿਉ ਲੇਹੁ ਉਧਾਰਿ॥੨੬॥

---

1. ਉਮਰ ਬਹੁਤੀ ਬੀਤ ਗਈ 2. ਤੂੰ ਅੱਖਾਂ (ਨੈਨੀ) ਨਾਲ ਵੇਖ 3. ਥੂ ਥੂ ਕਰਨਗੇ ਭਾਵ ਨਫ਼ਰਤ ਕਰਨਗੇ 4. ਥੁੜਿਆ ਕੰਮ 5. ਅਧੂਰਾ ਥਾਂਉ 6. ਸਥਿਰ, ਅਚਲ 7. ਜੋ ਚੀਜ਼ ਦ੍ਰਿਸ਼ਟੀ ਵਿੱਚ ਹੈ, ਅਥਵਾ ਨਜ਼ਰ ਆਉਂਦੀ ਹੈ 8. ਧੰਨ ਧੰਨ 9. ਗਿਣਨਾ (ਚਾਹੀਦਾ ਹੈ) 10. ਮਾਇਆ ਦੇ ਰਸਤੇ 11. ਉਸ ਦੇ 12. ਜੋੜ ਮੇਲ 13. ਗਤੀ, ਪਾਰ ਉਤਾਰਾ ਅਥਵਾ ਮੁਕਤੀ 14. ਡੰਨ ਅਥਵਾ ਸਜ਼ਾ ਤੋਂ (ਡਾਨਹੁ) ਬਚ ਜਾਹ 15. ਦੁੱਧ (ਖੀਰ) ਤੋਂ ਪਾਣੀ (ਨੀਰ) 16. ਛਾਣਨੀ, ਭਾਵ ਸਿੱਖਿਆ ਜਾਂ ਉਪਦੇਸ਼ 17. ਅਣਜਾਣ ਪਾਪੀ 18. (ਸੰਸਾਰ ਰੂਪੀ ਨਦੀ ਵਿਚ) ਵਹਿੰਦਾ ਜਾਂਦਾ 19. ਵੇਖੋ ਅੰਤਿਕਾ-1

**ਸਲੋਕੁ ॥**

ਫਿਕਰੁ[1] ਤਿਆਗਹੁ ਰੇ ਮਨਾ ਫਿਰਿ ਫਿਰਿ ਆਵਹਿ ਨਾਹਿ॥ ਦਰਬਾਰੀ ਫਤੈ ਤਿਨ ਕੀ ਭਈ ਪੰਜਾ ਲਾਹੂ ਲਾਹਿ[2]॥੧॥

**ਪਉੜੀ ॥**

ਫਫਾ ਫਿਕਰੁ ਤਿਆਗਹੁ ਭਾਈ॥ ਅਹਿਨਿਸ ਸਿਮਰਹੁ ਸੰਗ ਸਹਾਈ ॥
ਫਿਰਿ ਫਿਰਿ ਆਵੈ[3] ਜਾਇ ਨ ਤਬ ਹੀ॥ ਸਾਧੂ ਸਰਨੀ ਆਵੈ ਜਬ ਹੀ ॥
274.ੳ /ਫਤੇ ਹੋਇ ਸਤ੍ਰੂ[4] ਲੈ ਜੀਤਿ ॥ ਸੰਤਨ ਸੇਤੀ ਰਾਖਹੁ ਪ੍ਰੀਤਿ ॥
ਫ਼ਦਲੁ ਕਰਹੁ[5] ਪ੍ਰਭ ਅਦਲ ਨਾ ਛੋਟਿ[6]॥ ਦਰਬਾਰੀ ਗਣਤਿ ਨ ਪਾਪਾ ਕੋਟਿ॥੨੭॥

**ਸਲੋਕੁ ॥**

ਬਰਨਾ ਚਿਹਨਾ ਬਾਹਰਾ[7] ਬਖਸਨਹਾਰੁ ਗੋਬਿੰਦੁ ॥ ਦਰਬਾਰੀ ਪ੍ਰਭੁ ਬਖਸੰਦੁ ਭਜੁ ਹੋਇ ਸੁਖਾਲੀ ਜਿੰਦੁ॥੧॥

**ਪਉੜੀ ॥**

ਬਬਾ ਬਖਸਨਿਹਾਰੁ ਗੁਪਾਲਾ॥ ਬਚਨੀ ਗੁਰੁ ਕੀ ਭੈਆ ਉਜਾਲਾ॥
ਬਰਨਾ ਚਿਹਨਾ ਤੇ ਹਰਿ ਬਾਹਰਿ॥ ਤਿਸੁ ਸਿਮਰਨਿ ਕੇ ਪਰੁ ਤੂ[8] ਆਹਰਿ॥
ਬਚਹਿ ਬਾਕ[9] ਗੁਰ ਕੇ ਮਨ ਰਾਖੁ॥ ਬਚਨੀ ਗੁਰ ਕੀ ਹਰਿ ਜਸੁ ਭਾਖੁ॥
ਬਾਰਿ ਬਾਰਿ ਗੁਰ ਸਬਦੁ ਪੁਕਾਰੇ॥ ਦਰਬਾਰੀ ਸਮਝਤਿ ਨਾਹਿ ਗਵਾਰੇ[10]॥੨੮॥

**ਸਲੋਕੁ ॥**

ਭਾਲਿ ਢੂਢਿ ਕੈ ਦੇਖਿਆ ਅਉਰ ਨਹੀਂ ਕਾ[11] ਠਉਰੁ॥ ਦਰਬਾਰੀ ਕਾਗ ਜਹਾਜ[12] ਜਿਉ ਕਰ ਦੇਖੋ ਮਨ ਦਉਰ॥੧॥

**ਪਉੜੀ ॥**

ਭਭਾ ਭਜੀਐ ਸ੍ਰੀ ਭਗਵਾਨੁ॥ ਭਗਤਿ ਕਰਹੁ ਪਾਵਹੁ ਦਰਿ ਮਾਨੁ॥
ਭਲਕੇ ਭਜੀਐ ਗੁਣ ਗੁਪਾਲੈ॥ ਏਕ ਟੇਕ ਰਖੁ ਪੁਰਖ ਦਿਆਲੈ॥
ਭਾਗਿ ਪਰਹੁ ਗੁਰ ਕੀ ਸਰਨਾਈ॥ ਭਾਖੇ ਸਤਿਗੁਰੁ ਮੰਨਿ ਵਸਾਈ॥
ਭੇਟੇ ਸਾਧ ਸੰਜੋਗ ਬਬੇਕੀ[13]॥ ਦਰਬਾਰੀ ਜਮ ਕੀ ਚੀਰੀ ਛੇਕੀ[14]॥੨੯॥

**ਸਲੋਕੁ ॥**

ਮਤੁ ਮਨ ਮੇਰੇ ਮਾਣੁ ਕਰ ਅਨਿਦਿਨੁ ਮਉਤਿ ਚਿਤਾਰੁ ॥ ਮਾਇਆ ਮਮਤਾ ਕਾ[15] ਕਰਹਿ ਦਰਬਾਰੀ ਹੋਹੁ ਤਈਯਾਰੁ[16]॥੧॥

**ਪਉੜੀ ॥**

ਮੰਮਾ ਮਾਣੁ ਤਿਆਗਹੁ ਮਨ ਤੇ॥ ਮਾਰਗੁ ਪੂਛਹੁ ਹਰਿ ਕਾ ਜਨ ਤੇ[17]॥
ਮਤੁ ਮਨ ਜਾਣਹਿ ਈਹਾਂ ਰਹਣਾ॥ ਮਨ ਮਹਿ ਮਾਨਹੁ ਗੁਰ ਕਾ ਕਹਿਣਾ॥
ਮਾਇਆ ਮਮਤਾ ਤਿਆਗਹੁ ਸਗਰੀ॥ ਸਰਪਰਿ ਫੂਟੀ ਕਾਢੀ ਗਗਰੀ॥
ਮਰਨੁ ਚਿਤਾਰੁ ਪਾਪ ਤੇ ਬਚਹੁ॥ ਦਰਬਾਰੀ ਗੁਰ ਕੀ ਬਚਨੀ ਰਚਹੁ॥੩੦ ॥

**ਸਲੋਕੁ ॥**

274.ਅ ਯਤ ਕਤ[18] ਪੇਖੰਉ[19] ਤੂੰ ਹਰੀ ਤੁਧੁ ਬਿਨ ਅਉਰੁ ਨ ਕੋਇ॥ ਦਰਬਾਰੀ ਯਾਕੋ[20] ਗਾਉ ਗੁਨ ਜ/ਮ ਕੀ ਭੀਰ ਨ ਹੋਇ॥੧॥

**ਪਉੜੀ ॥**

ਯਯਾ ਯਤਿ ਕਤਿ ਏਕੁ ਮੁਰਾਰੀ॥ ਆਪੇ ਸਭਨਾ ਮਹਿ ਕਲ ਧਾਰੀ॥
ਯਾ ਕੇ ਗੁਨ ਮਨ ਗਾਉ ਪਿਆਰੇ॥ ਅਜਮਲ ਗਨਕਾ ਜਿਨਹਿ ਉਧਾਰੇ॥
ਯਾ ਕੇ ਸਦ ਬਲਹਾਰੇ ਜਾਉ॥ ਜੋ ਜਨੁ ਲੇਵੇ ਹਰਿ ਕਾ ਨਾਂਉ॥
ਯੰਮਣ ਮਰਣ ਦੁਹਾ ਤੇ ਰਹੇ॥ ਦਰਬਾਰੀ ਜੋ ਜਨੁ ਹਰਿ ਹਰਿ ਕਹੇ॥੩੧॥

---

1. ਚਿੰਤਾ 2. ਪੰਜਾਂ (ਕਾਮਾਦਿਕ ਤੋਂ) ਛੁਟਕਾਰਾ ਪਾ ਲਿਆ 3. ਜੂਨੀਆਂ ਵਿੱਚ ਭਟਕਣਾ 4. ਵੈਰੀ, ਦੁਸ਼ਮਣ 5. ਫ਼ਜ਼ਲ, ਕ੍ਰਿਪਾ ਕਰੋ 6. ਇਨਸਾਫ਼ (ਅਦਲ) ਕਰਨ ਨਾਲ ਸਾਡੀ ਛੋਟ ਨਹੀਂ ਹੋ ਸਕਦੀ (ਕਿਉਂਕਿ ਅਸੀਂ ਵੱਡੇ ਪਾਪੀ ਹਾਂ) 7. ਵਰਨ ਭਾਵ ਜਾਤ ਪਾਤ ਅਤੇ ਚਿਹਨ ਚੱਕਰ ਤੋਂ ਬਗੈਰ 8. ਤੂੰ ਪੈ ਜਾਹ 9. (ਗੁਰੂ ਦੇ) ਬਚਨ ਨਾਲ ਬਚ ਜਾਹ (ਬਚਹਿ) 10. ਗੰਵਾਰ ਅਥਵਾ ਮੂਰਖ 11. ਕੋਈ 12. ਕਾਂ ਅਤੇ ਜ਼ਹਾਜ 13. ਗਿਆਨਵਾਨ 14. ਛੇਕ ਦਿੱਤੀ ਅਥਵਾ ਪਾੜ ਦਿੱਤੀ 15. ਕਿਉਂ 16. (ਮਰਨ ਲਈ) ਤਿਆਰ 17. (ਪ੍ਰਭੂ ਦੇ) ਸੇਵਕ ਤੋਂ 18. ਜਿੱਥੇ ਕਿਤੇ 19. ਵੇਖਉ, ਅਨੁਭਵ ਕਰਉ 20. ਉਸ ਦੇ

**ਸਲੋਕੁ ॥**

ਰਹਣਾ ਨਾਹੀਂ ਰੇ ਮਨਾ ਆਜਿ ਕਾਲਿ ਹੈ ਕੂਚੁ[1]॥ ਦਰਬਾਰੀ ਸਾਬੁਤ ਯਾਰੁ ਹੈ ਤੂ ਅਬ ਸਮਝ ਪਹੂਚੁ॥੧॥

**ਪਉੜੀ ॥**

ਰਾਰਾ ਰਹਣੁ ਨ ਈਹਾਂ[2] ਤੇਰਾ॥ ਰੇ ਮਨ ਸਮਝਹੁ ਇਬ ਕੀ ਬੇਰਾ[3]॥
ਰਾਮੁ ਨਾਮੁ ਵਖਰੁ ਧਨੁ ਲੇਵਹੁ॥ ਇਹੁ ਮਨੁ ਅਪਨਾ ਗੁਰ ਕਉ ਦੇਵਹੁ॥
ਰੇ ਮਨ ਬਵਰੇ ਸੁਨ ਗੁਰਬਾਨੀ॥ ਈਹਾਂ ਜਾਨੁ ਨ ਰਹਨੁ ਪ੍ਰਾਨੀ॥
ਰਾਤਿ ਦਿਵਸੁ ਸਿਮਰਹੁ ਭਗਵਾਨ॥ ਦਰਬਾਰੀ ਦਰਗਹ ਪਾਵਹੁ ਮਾਨੁ॥੩੨॥

**ਸਲੋਕੁ ॥**

ਲਾਹਾ ਲੈ ਹਰਿ ਨਾਮ ਕਾ ਦੇਵੈ ਸਾਹੁ ਸਬਾਸਿ[4]॥ ਦਰਬਾਰੀ ਪੂਛ ਦਲਾਲਿ[5] ਕਉ ਵਖਰੁ ਘਿੰਨਹੁ[6] ਰਾਸਿ॥੧॥

**ਪਉੜੀ ॥**

ਲਲਾ ਲਾਹਾ ਲੈ ਹਰਿ ਨਾਮੁ॥ ਸਗਲ ਸਪੂਰਨ ਹੋਵਹਿ ਕਾਮ ॥
ਲਾਲੋ ਅਮੋਲ ਵਿਹਾਝੁ ਕਰੀਜੈ ॥ ਸਾਧ ਸੰਗੁ ਸਚੁ ਵਖਰੁ ਲੀਜੈ ॥
ਲੈ ਲਾਹਾ ਅਪਨੈ ਘਰਿ ਜਾਹੀ ॥ ਊਜਲ ਮਤਿ[7] ਕਿ ਪਤਿ ਪਤਿਸਾਹੀ॥
ਲਾਲਚੁ ਕੋਇ ਨ ਕਰੈ ਜਗਾਤੀ[8]॥ ਦਰਬਾਰੀ ਜਾ ਕਰਿ ਸਾਚੀ ਪਾਤੀ॥੩੩॥

**ਸਲੋਕੁ ॥**

ਵਖਰੁ ਲਦਹੁ ਸਚ ਕਾ ਘਾਟ ਜਗਾਤਿ ਨ ਹੋਇ ॥ ਦਰਬਾਰੀ ਖੋਟਿ ਵਿਹਾਝਿਐ ਦਰਗਹ ਦੇਸਹਿ ਰੋਇ॥੧॥

**ਪਉੜੀ ॥**

ਵਵਾ ਵਖਰੁ ਲਾਦਹੁ ਸਾਚੁ॥ ਰੇ ਮਨ ਨਾਹਿ ਵਿਹਾਝਹੁ ਕਾਚੁ[9]॥
ਵਾਟ ਘਾਟ[10] ਜੋ ਸਾਥੀ ਤੇਰਾ॥ ਨਾਹਿ ਵਿਸਾਰਹੁ ਮਨ ਤੇ ਭੇਰਾ ॥
ਵਰਨ ਚਿਹਨ ਜਾਂ ਕਉ ਕਿਛੁ ਨਾਹੀਂ॥ ਗੁਣ ਗਾਵਹੁ ਤਿਸ ਕੇ ਮਨ ਮਾਂਹੀ॥
ਵਹਦਿਤਿ[11] ਮਨਿ ਤੇ ਨਾਹਿ ਚੁਕਾਵਹੁ॥ ਦਰਬਾਰੀ ਤਾ ਖਸਮੈ ਮਨਿ ਭਾਵਹੁ॥੩੪॥

**ਸਲੋਕੁ ॥**

275.ੳ ਝਾੜਿ ਤਿਆਗਹ[12] ਰੇ ਮ/ਨਾ ਸਤਿਗੁਰ ਬਾਕ ਸਮਾਲਿ॥
ਝੜਕ ਤਿੜਝ[13] ਕਤਿ ਦੁਖੁ ਘਨਾ ਦਰਬਾਰੀ ਪਚੇ ਜੰਜਾਲ॥੧॥

**ਪਉੜੀ ॥**

ਝਾੜਾ ਝਾੜਿ ਤਿਆਗਿ ਇਆਨੇ॥ ਏਤਾ ਸ੍ਰਮ ਕਾਹੇ ਮਨ ਮਾਨੇ॥
ਝਾੜਿ ਤਿਆਗਹੁ ਖਿਮਾ ਗਹੁ ਭਾਈ॥ ਸਤਿਗੁਰ ਕੀ ਮਨ ਪਉ ਸਰਨਾਈ॥
ਝੜਕਿ ਝੜਕਿ[14] ਮੂਏ ਅਗਿਆਨੀ॥ ਜਿਨ ਮਨ ਹਰਿ ਕੀ ਕਥਾ ਨ ਭਾਨੀ[15]॥
ਝਾੜਿ[16] ਨ ਕਰਹੁ ਖਿਮਾ ਸੰਗਿ ਬਸਨਾ॥ ਦਰਬਾਰੀ ਹਰਿ ਹਰਿ ਗਾਵਹੁ ਰਸਨਾ॥੩੫॥

**ਸਲੋਕੁ ॥**

ਅਖਰ ਸੁਨਿ ਸੁਨਿ ਕਥੇ ਹੈ ਹਰਿ ਭਾਵੈ ਪਾਵੈ ਥਾਂਇ॥ ਦਰਬਾਰੀ ਕੇਤਕ ਬਰਨੀਐ[17] ਉਪਮਾ ਗੋਬਿੰਦ ਰਾਇ॥੧॥

**ਪਉੜੀ ॥**

ਅਖਰਾ ਮਾਹਿ ਹਰਿ ਕਾ ਜਸੁ ਗਾਈਐ ॥ ਅਖਰੁ ਕਹਿ ਕਹਿ ਭਾਖ[18] ਸੁਨਾਈਐ॥
ਅਖਰੀ ਸੁਭ ਅਸੁਭ ਵਖਾਨੇ॥ ਅਖਰੀ ਪੁੰਨ ਪਾਪ ਪਹਿਚਾਨੇ॥
ਅਖਰੀ ਉਸਤਤਿ ਅਖਰੀ ਨਿੰਦਾ॥ ਅਖਰੀ ਭਲਾ ਅਖਰੀ ਮੰਦਾ॥
ਅਖਰੁ ਸੋਧ ਬੀਚਾਰਹੁ ਬਾਕ[19]॥ ਦਰਬਾਰੀ ਉਬਰਹੁ ਸਰਨੀ ਤਾਕ[20]॥੩੬॥੨॥

---

1. ਜਾਣ ਦੀ ਤਿਆਰੀ 2. ਇਸ ਸੰਸਾਰ ਵਿੱਚ 3. ਵਾਰੀ (ਹੁਣ ਦੀ) 4. ਪ੍ਰਭੂ (ਸਾਹੁ) ਵਡਿਆਈ (ਸ਼ਾਬਾਸ਼) ਦਿੰਦਾ ਹੈ 5. ਗੁਰੂ 6. ਸਉਦਾ ਪ੍ਰਾਪਤ ਕਰੋ (ਘਿੰਨਹੁ) 7. ਚੰਗੀ ਮੱਤ, ਉੱਤਮ 8. ਜਗਾਤ ਲੈਣ ਵਾਲੇ ਜਮਦੂਤ ਜਾਂ ਜਮਕੰਕਰ 9. ਕੱਚ ਅਥਵਾ ਝੂਠ 10. ਰਸਤੇ ਵਿੱਚ (ਵਾਟ) ਅਤੇ ਪਹੁੰਚ ਵਾਲੇ ਅਸਥਾਨ (ਘਾਟ) 11. ਪ੍ਰਭੂ ਦੇ ਇੱਕ ਹੋਣ ਦਾ ਭਾਵ, ਅਦ੍ਵੈਦਵਾਦ 12. ਝਗੜਾ ਤਿਆਗ ਦਿਉ 13. ਲੜਾਈ ਝਗੜੇ ਵਿੱਚ 14. ਦੁੱਖੀ ਹੋ ਹੋ ਕੇ 15. ਪਸੰਦ ਨਹੀਂ ਆਈ, ਚੰਗੀ ਨਹੀਂ ਲੱਗੀ 16. ਝਗੜਾ ਲੜਾਈ 17. ਕਿੰਨੀ ਕੁ ਵਰਣਨ ਕਰੀਏ 18. ਕਹਿ ਕੇ 19. ਅੱਖਰਾਂ ਨੂੰ ਸ਼ੁੱਧ ਕਰਕੇ ਵਾਕਾਂ ਦੀ ਵਿਚਾਰ ਕਰੋ 20. ਤੇਰੀ

**ੴ ਸਤਿਗੁਰੂ ਬਾਬਾ ਨਾਨਕੁ।। ਅਭੇ ਰਾਮ ਪਰਸਾਦਿ।।**

**ਰਾਗੁ ਗਉੜੀ ।। ਤੀਹਰਫੀ ।। ਸਲੋਕੁ ।।**

ਅੱਲਹੁ ਆਲਮ ਸਭਸ ਦਾ[1] ਸਭਨਾ ਸਿਰਿ ਸਿਰਿਤਾਜੁ ।।
ਦਰਬਾਰੀ ਗਰਬ ਪਰਹਾਰੀ[2] ਨਾਉਂ ਜਿਸੁ ਬਡ ਗਰੀਬ ਨਿਵਾਜੁ ।। ੧ ।।

**ਪਉੜੀ ।।**

ਅਲਫੁ[3] ਅਲਹੁ ਆਪਿ ਉਪਾਇਆ।। ਅਉਰੁ ਨ ਬਾਪੁ ਨਹੀਂ ਕਾ ਮਾਇਆ।।
ਆਬ ਆਤਸ ਬਾਦ ਅਰੁ ਖਾਕ[4]।। ਆਪੁ ਉਪਾਏ ਅੱਲਹੁ ਪਾਕ।।
ਅਲਫਹੁ ਬੇ[5] ਉਪਾਈ ਆਪੇ।। ਆਪੇ ਥਾਪੇ ਥਾਪਿ ਉਥਾਪੇ।।
ਅਪਨੀ ਖੇਡ ਆਪਿ ਉਪਾਏ।। ਦਰਬਾਰੀ ਅੱਲਹੁ ਅਲਫ ਖੁਦਾਏ।।੧।।
ਮਿਹਰਬਾਨ ਬਖਸੰਦ ਰਹਿਮਾਨਾ ।। ਮੋਹਿ ਆਜਜ[6] ਕਾ ਕਰੁ ਖਸਮਾਨਾ।।੧।। ਰਹਾਉ।।

**ਸਲੋਕੁ ।।**

275.ਅ ਬੇਸੁਮਾਰ[7] ਲਾ ਸਰੀਕ[8] ਬਖਿਸੰਦੁ ਬੇਨਾਮੂਨ[9] ।। ਬੇ/ਤਮਾਉ[10] ਬੇਐਬ[11] ਤੂ ਬੇਪਰਵਾਹੁ ਬੇਚਗੂਨ[12]।।੧।।

**ਪਉੜੀ ।।**

ਬੇ ਉਪਾਇ ਬਨਾਈ ਬਾਜੀ।। ਬਾਦ ਖਾਕ[13] ਲੈ ਖਿਲਕਤਿ[14] ਸਾਜੀ।।
ਬੇਨਮੂਨੁ[15] ਰਹਿਓ ਬੇਮਲੂਮੁ[16]।। ਅਲਫੁ ਨ ਜਾਤ ਬੇ ਕੀ ਭੂੰਮ[17]।।
ਬੇਚਗੂਨ[18] ਤੇ ਗੂਨਾ ਗੂਨ[19]।। ਸਭਿ ਮਹਿ ਰਚਿਆ ਬੇਨਾਮੂਨ[15]।।
ਬੇਤਮਾਉ[20] ਘਟਿ ਭੀਤਰਿ ਦੇਖੁ।। ਦਰਬਾਰੀ ਤਮਾਂ ਤਿਆਗੁ ਮਤੁ ਮਿਲੀ ਅਲੇਖੁ[21]।।੨।।

**ਸਲੋਕੁ ।।**

ਤਲਬ[22] ਏਕ ਦੀਦਾਰ ਦੀ ਚਸਮੀ[23] ਮੰਝ ਮਿਆਨੁ[24] ।। ਦਰਬਾਰੀ ਬੇ ਤੇ ਤਰਕ ਫੜੁ[25] ਨਾਹੀਂ ਕਾਮ ਨਿਦਾਨ[26]।।੧।।

**ਪਉੜੀ ।।**

ਤੇ ਤਰੀਕ ਮਨ ਤੇਤੇ ਲੀਜੈ ।। ਦਿਲਹੁ ਮੁਹੱਬਤਿ ਏਕਾ ਕੀਜੈ ।।
ਤਲਬ ਦੀਦਾਰ ਸਦਾ ਦਿਲਿ ਮਾਂਹੀ ।। ਤਕਵਾ[27] ਤਾ ਕਾ ਬੇ ਕੋ ਨਾਂਹੀ।।
ਤਰਕ ਤਰੀਕਤਿ[28] ਦਿਲਹ ਹੰਢਾਵਹੁ ।। ਦੀਦਾਰੁ ਸਫਾਤਿ[29] ਤਾਹੀ ਤੁਮ ਪਾਵਹੁ ।।
ਤਮਕ[30] ਤਵੱਜਾ[31] ਤਪਤਿ ਤਿਆਗਿ ।। ਦਰਬਾਰੀ ਪਾਇ[32] ਪੀਰ ਕੈ ਲਾਗੁ ।। ੩ ।।

**ਸਲੋਕੁ ।।**

ਸੇ ਸ੍ਰਈਅਤ[33] ਸੋਧਿ ਕੈ ਕਦਮੁ ਨ ਬਾਹਰਿ ਰਾਖੁ।। ਦਰਬਾਰੀ ਮੁਰਸਦ[34] ਪੁਛਿ ਕੈ ਸਾਚੁ ਸਦਾ ਮੁਖਿ ਭਾਖੁ।।੧।।

**ਪਉੜੀ ।।**

ਸੇ ਸਰਯਤਿ ਕਦਮ ਟਿਕਾਉ ।। ਸਰਾ ਸਚੁ ਕਾ ਨਾਉ ਕਮਾਉ ।।
ਹਕੀਕਤਿ[35] ਮਨਿ ਮਹਿ ਸਮਝ ਖਲੋਇ।। ਸੁਭ ਅਸੁਭ ਕੀ ਸੋਝੀ ਹੋਇ।।
ਸਾਰ ਤਰੀਕਤਿ ਦਿਲਿ ਮਹਿ ਆਨਿ।। ਭਲੇ ਬੁਰੇ ਤੇ ਤਰਕ ਪਛਾਨੁ।।
ਮਨ ਕਉ ਮਾਰ ਮਾਰਫਤ ਚਉਥੀ[36]।। ਦਰਬਾਰੀ ਪੁੰਨੁ ਪਾਪੁ ਕਾ ਤਉ ਥੀ।।੪।।

---

1. ਸਾਰਿਆਂ ਦਾ 2. ਹੰਕਾਰਿਆ ਦਾ ਨਾਸ ਕਰਨ ਵਾਲੇ 3. ਫਾਰਸੀ ਲਿੱਪੀ ਦਾ ਪਹਿਲਾ ਅੱਖਰ 4. ਪਾਣੀ (ਆਬ) ਅਗਨੀ (ਆਤਸ), ਪੌਣ (ਬਾਦ) ਅਤੇ ਧਰਤੀ (ਖਾਕ) 5. ਅਲਾਹ (ਅਲਫ) ਤੋਂ ਦੁਨੀਆਂ (ਬੇ) 6. ਨਿਮਾਣਾ, ਗਰੀਬ 7. ਜਿਸਦਾ ਕੋਈ ਸ਼ੁਮਾਰ (ਗਿਣਤੀ) 8. ਜਿਸਦਾ ਕੋਈ ਸ਼ਰੀਕ ਨਹੀਂ 9. ਜਿਸਦਾ ਕੋਈ ਨਮੂਨਾ ਨਹੀਂ ਅਥਵਾ ਬੇਮਿਸਾਲ 10. ਜਿਸ ਨੂੰ ਕੋਈ ਤਮਾਹ (ਲਾਲਚ) ਨਹੀਂ 11. ਜਿਸ ਵਿੱਚ ਕੋਈ ਨੁਕਸ (ਐਬ) ਨਹੀਂ 12. ਜਿਸ ਦੇ ਵਰਗਾ ਹੋਰ ਕੋਈ ਨਹੀਂ ਅਥਵਾ ਅਦੁੱਤੀ 13. ਹਵਾ ਅਤੇ ਧਰਤੀ 14. ਖ਼ਲਕਤ ਅਥਵਾ ਸੰਸਾਰ 15. ਜਿਸਦੇ ਨਮੂਨੇ ਦਾ ਹੋਰ ਕੋਈ ਨਹੀਂ ਭਾਵ ਬੇਮਿਸਾਲ 16. ਜਿਸਨੂੰ ਕੋਈ ਨਾ ਜਾਣ ਸਕੇ ਭਾਵ ਪ੍ਰਭੂ ਜਾਂ ਅਲਾਹ 17. ਸੰਸਾਰ ਦੀ ਗਤੀ ਅਥਵਾ ਥਾਂ ਅਲਾਹ (ਅਲਫ਼) ਨੂੰ ਨਹੀਂ ਜਾਣ ਸਕਦੀ 18. ਬੇਚਗੂੰ, ਜਿਸ ਵਰਗਾ ਹੋਰ ਕੋਈ ਨਹੀਂ, ਅਦੁੱਤੀ 19. ਰੰਗ ਬਰੰਗਾ, ਵਿਚਿਤ੍ਰ 20. ਜਿਸਨੂੰ ਤਮਾਂ ਅਥਵਾ ਲਾਲਚ ਨਹੀਂ 21. ਜਿਸਦਾ ਲੇਖਾ ਨਹੀਂ ਹੈ 22. ਇੱਛਾ 23. ਚਸ਼ਮਾਂ ਵਿੱਚ ਭਾਵ ਅੱਖਾਂ ਵਿੱਚ 24. ਵਿਚਕਾਰ, ਦਰਮਿਆਨ 25. ਵਿਚਾਰ ਲੈ 26. ਘੱਟ ਸਮਝ ਵਾਲਾ 27. ਆਸਰਾ, ਭਰੋਸਾ, ਯਕੀਨ 28. ਅੰਤਹਕਰਣ ਦੀ ਸ਼ੁਧੀ (ਤਰੀਕਤ) ਅਤੇ ਵਿਚਾਰ (ਤਰਕ) 29. ਸਿਫ਼ਤ, ਉਪਮਾ ਨੇਕੀ ਦੇ ਬਚਨ 30. ਕ੍ਰੋਧ, ਗੁੱਸਾ 31. ਧਿਆਨ 32. ਪੈਰੀਂ ਅਰਥਾਤ ਚਰਨੀ 33. ਸ਼ਰੀਅਤ ਧਰਮ ਦਾ ਰਸਤਾ 34. ਗੁਰੂ 35. ਧਰਮ ਦੇ ਰਸਤੇ ਦੀ ਸਚਾਈ 36. ਸੂਫ਼ੀਆਂ ਦੀ ਚੌਥੀ ਅਵਸਥਾ (ਪਹਿਲੀਆਂ ਤਿੰਨ ਹਨ 1. ਨਾਸੂਤ 2. ਮਲਕੂਤ 3. ਜ਼ਬਰੂਤ)

**ਸਲੋਕੁ ॥**

ਜੀਵਣੁ ਮੁਦਿਤਿ[1] ਜਾਇਓ ਭੋਰਾ ਰਹੀਆ ਆਇ॥ ਦਰਬਾਰੀ ਨਿਸਿ ਸੁਪਨੈ ਜਿਵੈ[2] ਗਉਹਰਿ[3] ਉਮਰਿ ਵਿਹਾਇ ॥ ੧॥

**ਪਉੜੀ ॥**

ਜੀਮੁ ਜਮਯਤਿ[4] ਈਹਾਂ ਨਾਂਹੀ॥ ਸਮਝ ਦੇਖੁ ਅਪਨੇ ਮਨ ਮਾਂਹੀ॥
ਜਰਾ ਜਰਾ[5] ਤਉ ਜਾਇ ਜੁਆਨੀ॥ ਜਿਉ ਜਰ[6] ਤਿਉ ਲਾਗੈ ਜਮ ਕਾਨੀ॥
ਜਰ[7] ਜਮੀਨ ਕਾ ਗਰਬੁ ਨਾ ਕਰੀਅਹੁ॥ ਜੁਲਹੁ[8] ਮਾਰਗ ਮਗ ਪਗੁ ਧਰੀਅਹੁ॥
ਖਾਤਰ ਜਮਾ ਭਉ ਤੇਰੀ ਹੋਵੈ॥ ਦਰਬਾਰੀ ਦੁਬਿਧਾ ਮਨ ਤੇ ਖੋਵੈ[9]॥ ੫॥

**ਸਲੋਕੁ ॥**

ਹਕੁ ਪਛਾਣਹੁ ਬੰਦਿਅਹੁ ਹਾਕਮੁ ਕਰੜਾ ਸੀਸ[10] ॥ ਦਰਬਾਰੀ ਮੰਗੈ ਹਿਸਾਬੁ ਜਬ ਛੁਟੈ ਨ ਕਹੀ ਹਦੀਸ[11]॥੧॥

**ਪਉੜੀ ॥**

ਹੇ ਹਕੀਕਤਿ ਦਿਲਿ ਮਹਿ ਆਂਨਿ ॥ ਹਕੁ ਹਰਾਂਮ[12] ਕਰੁ ਭਲੁ ਪਛਾਨੁ॥
276.ੳ ਹਕੁ ਰਾਖੁ ਅਨਹਕੁ[13] ਤਿ/ਆਗੁ ॥ ਖਾਹਿ ਹਲਾਲ[14] ਹਰਾਮੁ ਨ ਲਾਗੁ॥
ਹਾਕਮੁ ਸਿਰ ਪਰ ਕਰਾੜਾ ਤੇਰੇ॥ ਘਾਟ ਜਗਾਤੀ ਕਉਨੁ ਨਬੇਰੇ॥
ਹਾਜਰੁ ਨਾਜਰੁ ਜਾਨਹਿ ਨਾਹੀ॥ ਸੇ ਦਰਬਾਰੀ ਦੋਜਕ[15] ਪਾਹੀ॥੬॥

**ਸਲੋਕੁ ॥**

ਖਾਲਕੁ[16] ਯਾਦ ਸਦਾ ਕਰਹੁ ਭੂਲੁ ਨ ਸੰਗਿ ਖੁਆਬ[17]॥ ਦਰਬਾਰੀ ਖਾਲਕ ਥਾਵਹੁ ਘੁਥਿਆ ਪਾਵਹਿ ਬਹੁਤੁ ਅਜਾਬ[18]॥੧॥

**ਪਉੜੀ ॥**

ਖੇ ਖਾਲਕ ਨੇ ਖਲਕਿ[19] ਸਵਾਰੀ ॥ ਖਾਕਹੁ[20] ਖਿਲਕਤਿ ਸਗਲੀ ਧਾਰੀ॥
ਖੇਡ ਰਚਾਈ ਖਾਲਕ ਆਪੇ ॥ ਖਸਮਹੁ ਘੁਥੇ[21] ਖਤਾ ਵਿਆਪੇ॥
ਖਿਜਮਤਿਗਾਰੁ[22] ਜੋ ਖਿਜਮਤਿ ਤਿਆਗੈ ॥ ਖਤਾ ਖਾਇ ਤੇਹੋ ਫਲੁ ਲਾਗੈ॥
ਖਿਜਮਤਿਗਾਰ ਕਉ ਖਿਜਮਤਿ ਭਲੀ ॥ ਦਰਬਾਰੀ ਮੁਖੁ ਉਜਲੁ ਅਰੁ ਸੁਫਲਿਓਂ ਫਲੀ॥੭॥

**ਸਲੋਕੁ ॥**

ਦਰਦਵੰਦਿ ਹਰਿਦਿਲ ਆਜੀਜ[23] ਨਾਂਵ ਜਿਨਾ ਦਰਵੇਸ ॥ ਦਰਬਾਰੀ ਕੀਤਾ ਆਪਣਾ ਆਪੇ ਆਵਗੁ ਪੇਸੁ[24]॥੧॥

**ਪਉੜੀ ॥**

ਦਾਲ ਦਮਾਮਾ ਸਿਰਿ ਪਰ ਘੁਰੇ[25]॥ ਆਜੁ ਕਾਲਿ ਤੁਧੁ ਸਾਥੀ ਤੁਰੇ॥
ਦੌਂ ਦੌਂ ਵਜਦਾ[26] ਸੁਨਾ ਨ ਤੋਹੀ॥ ਦੋਜਕੁ ਤਪਦਾ ਜਾ ਮਹਿ ਠੋਹੀ[27]॥
ਦਰਦਵੰਦ ਕੀ ਮਜਲਸ ਪਾਵਹਿ॥ ਦੋਜਕਿ ਠੋਹੀ ਤਾ ਨਾ ਜਾਵਹਿ॥
ਦੂਤੁ ਦੁਸਮਨੁ ਤੁਧੁ ਨ ਲਾਗੀ॥ ਦਰਬਾਰੀ ਜਾਹਲ ਸੰਗੁ ਤਿਆਗੀ॥ ੮॥

**ਸਲੋਕੁ ॥**

ਜਾਲ ਜਲਾਲ[28] ਹਵਾਲੁ ਸੁਣੁ ਘਟਿ ਘਟਿ ਮਾਲਕੁ ਤੂੰ॥ ਦਰਬਾਰੀ ਤੁਮਰੀ ਪਨਹਿ ਹੈ ਅਉਰੁ ਨ ਤਕੀਆ ਮੂੰ[29]॥੧॥

**ਪਉੜੀ ॥**

ਜਾਲ ਜਮਾਤਿ ਬਹੁ ਮੋਮਦਿਲਾ[30] ਦੀ॥ ਨਾ ਸਿਰਿ ਸਹਸੈ ਪੀੜਿ ਤਿਲਾਂ ਦੀ॥
ਜਾਲੁ ਖਿੰਡਾਇ ਚੋਗ ਵਿਚਿ ਪਾਈ॥ ਲਾਲਚੁ ਛੋਡਿ ਨ ਫਾਸਹੁ ਭਾਈ॥
ਮਛਲੀ ਜਿਉ ਜਾਲ ਅਚਿੰਤਾ॥ ਤੇਰੇ ਤਉ ਮਨ ਨਾਹਿਨ ਚਿੰਤਾ॥
ਜਾਲੁ[31] ਜਮਾਂ ਕਾ ਗਲਤੇ ਤੂਟੈ॥ ਦਰਬਾਰੀ ਗੁਰ ਕ੍ਰਿਪਾ ਤੇ ਛੂਟੇ॥ ੯॥

---

1. (ਉਮਰ ਦਾ) ਸਮਾਂ 2. ਰਾਤ ਦੇ ਸੁਪਨੇ ਵਾਂਗ 3. ਮੋਤੀਆਂ ਵਰਗੀ 4. ਪੱਕੇ ਤੌਰ ਤੇ, ਜੰਮੀਅਤ 5. ਹੌਲੀ-ਹੌਲੀ 6. ਬੁਢਾਪਾ 7. ਧਨ, ਦੌਲਤ 8. ਚੱਲੋ 9. ਨਾਸ ਹੋਵੇ 10. ਸਿਰ ਉਪਰ, ਸਿਰ ਤੇ 11. ਧਰਮ ਤੇ ਅਸੂਲਾਂ ਦੀ ਪੁਸਤਕ 12. ਹੱਕ ਅਤੇ ਹਰਾਮ ਦੀ 13. ਜੋ ਤੇਰਾ ਹੱਕ ਨਹੀਂ 14. ਮੁਸਲਮਾਨਾਂ ਅਨੁਸਾਰ ਹੱਕ ਦੀ ਕਮਾਈ 15. ਨਰਕ 16. ਅਲਾਹ 17. ਸੁਪਨੇ 18. ਦੁੱਖ 19. ਖਲਕਤਿ, ਰਯੱਤ 20. ਖਾਕ ਤੋਂ 21. ਖਸਮ ਅਥਵਾ ਅਲਾਹ ਤੋਂ ਅੱਲਗ ਹੋਏ 22. ਖਸਮ ਦੀ ਖਿਦਮਤ ਕਰਨੀ 23. ਪਿਆਰੇ (ਹਰ ਦਿਲ ਦੇ) 24. ਅੱਗੇ ਆਵੇਗਾ ਭਾਵ ਫਲ ਮਿਲੇਗਾ 25. (ਨਗਾਰਾ) ਸਿਰ ਤੇ ਵੱਜ (ਘੁਰ) ਰਿਹਾ ਹੈ 26. ਉੱਚੀ-ਉੱਚੀ 27. ਠੋਸਿਆ ਜਾਣਾ 28. ਉੱਤਮ ਸ਼ਾਨ ਵਾਲੇ 29. ਮੇਰਾ (ਮੂੰ) ਆਸਰਾ 30. ਕੋਮਲ ਦਿਲ ਵਾਲੇ 31. ਪੰਛੀ ਪਕੜਣ ਵਾਲਾ ਰੱਸੀਆਂ ਦਾ

/**ਸਲੋਕੁ ॥**
ਰੋਜ ਕਿਆਮਤਿ[1] ਵਖਤਿ ਨੂੰ ਦਫਤਰ ਲੈਗੁ ਸੁਧਾਇ॥ ਦਰਬਾਰੀ ਕੀਤੇ ਆਪਣੈ ਲੈਗੁ ਹਿਸਾਬੁ ਮੁਕਾਇ ॥ ੧ ॥
276.ਅ **ਪਉੜੀ ॥**
ਰੇ ਰੋਜਿ ਕਿਆਮਤਿ ਕਾ ਦੁਖੁ ਭਾਰਾ ॥ ਊਹਾਂ ਕੋਣ ਛਡਾਵਣਹਾਰਾ॥
ਰੋਜ ਕਿਆਮਤਿ ਦਫਤਰ ਸੋਧੈ[2] ॥ ਕੀਤੇ ਅਮਲ ਭਰਹੁ ਅਬ ਬੋਧੇ॥
ਨਉ ਨੇਜੇ[3] ਸਮ ਸੂਰਜ ਤਪੈ॥ ਤਾਮਾ[4] ਧਰਤੀ ਕੜਿ ਕੜਿ ਖਪੈ॥
ਅਮਲਾਂ ਪਾਛੈ ਹੋਗੁ ਨਿਬੇਰਾ॥ ਦਰਬਾਰੀ ਤਕੀਆ[5] ਸਤਿਗੁਰ ਕੇਰਾ॥੧੦॥
**ਸਲੋਕੁ ॥**
ਜੇ ਜਾਣਾ ਦੂਖੁ ਅਗਲਾ[6] ਕਿਉ ਬਦਅਮਲ[7] ਕਮਾਹਿ॥ ਦਰਬਾਰੀ ਅਉਸਰਿ ਉਠਿ ਗਏ ਪਾਛੈ ਪਛਤਾਹਿ[8]॥੧॥
**ਪਉੜੀ ॥**
ਜੇ ਜਾਣਾ ਕਿਉਂ ਖਾਂ[9] ਹਰਾਂਮੁ॥ ਪਛ ਤਾਵਗੁ ਸਹਗੁ[10] ਸਹਾਂਮੁ[11]॥
ਜੇ ਕੋ ਇਬ ਕੀ ਬਾਰ ਬਚਾਵੈ॥ ਕਰਉ ਕਮਾਈ ਛੋਡਉ ਦਾਵੈ॥
ਹਾਇ ਹਾਇ ਕਰ ਬਹੁਤੁ ਪੁਕਾਰੇ॥ ਲਹੇ ਸਜਾਇ ਕਸਟ ਬਹੁ ਭਾਰੇ॥
ਖੁਆਰੀ[12] ਹਿੰਦੂ ਮੁਸਲਮਾਣੁ॥ ਦਰਬਾਰੀ ਕਰਣੀ ਦਰੁ ਪਰਵਾਣੁ॥੧੧॥
**ਸਲੋਕੁ ॥**
ਸੀਤਲੁ ਕਿਉ ਕਰਿ ਹੋਵਈ ਦਿਲਹੁ ਕ੍ਰੋਧੁ ਨ ਜਾਇ॥ ਦਰਬਾਰੀ ਨਾਹੀ ਮੋਮਦਿਲੁ ਤਾ ਸਰਪਰ[13] ਦੋਜਕ ਜਾਇ॥੧॥
**ਪਉੜੀ ॥**
ਸੀਨ ਸਿਆਹੀ[14] ਭਈ ਵਹੀਰੁ[15]॥ ਭਈ ਸੁਪੇਦੀ ਭਇਆ ਜਹੀਰੁ[16]॥
ਸੁਝਿਓ ਨਾਹੀਂ ਅਜਹੂ ਚਲਨਾ॥ ਛਲ ਵਲ ਕਰੇ ਨ ਪਾਪਹੁ ਟਲਨਾ॥
ਸੂਝੈ ਮਗੁ ਜਾਇ ਮੁਰਸਦ[17] ਪੂਛਹਿ॥ ਤਿਤ ਮਗੁ ਪਾਹਿ ਧੁਰ ਜਾਇ ਪਹੂਚਹਿ॥
ਸੂਕਰ ਸੁਆਨ[18] ਤਿਨਾ ਤੇ ਚੰਗੇ॥ ਦਰਬਾਰੀ ਕਾਮ ਕ੍ਰੋਧ ਜੋ ਡੰਗੇ॥੧੨॥
**ਸਲੋਕੁ ॥**
ਸੁਕਰ ਕਰਹੁ ਮੰਨਿ ਹੁਕਮਿ ਨੂੰ ਖਾਲਕ ਸਤਿ ਰਜਾਇ॥ ਅਲਹ ਭਾਣਾ ਸੋ ਭਲਾ ਦਰਬਾਰੀ ਸਬਰੁ ਹੰਢਾਇ॥੧॥
**ਪਉੜੀ ॥**
ਸੀਨੁ ਸਬ ਰੋਜ[19] ਕੀ ਅਲਫੁ ਸਮਾਲੁ[20]॥ ਅਉਰੁ ਛੋਡਿ ਸਭਿ ਦੁਨੀ ਖਿਆਲੁ॥
277.ੳ ਸਬਰ ਹੰਢਾ/ਇ ਸਬੂਰੀ ਕਰਹ[21]॥ ਖਉਫ[22] ਖੁਦਾਇ ਦਾ ਦਿਲ ਮਹਿ ਧਰਹੁ॥
ਸੁਕਰੁ ਕਰਹੁ ਅਲਹ ਕੇ ਕੀਏ॥ ਹੁਕਮੁ ਹੰਢਾਵਹੁ ਨਿਸੁ ਦਿਨੁ ਹੀਏ[23]॥
ਸੁਬਹਿ ਉਠਿ ਕਰਿ ਕਰਹੁ ਕਲਾਣ[24]॥ ਦਰਬਾਰੀ ਦਰਗਹ ਪਾਵਹਿ ਮਾਣੁ॥੧੩॥
**ਸਲੋਕੁ ॥**
ਸੁਆਲੁ ਤਿਆਗਹੁ ਅਉਰੁ ਸਭਿ ਏਕੋ ਰਾਖੁ ਕਰਾਰੁ[25]॥ ਦਰਬਾਰੀ ਸੁਆਲ ਅਲਹ ਪੇਸਿ[26] ਦਿਲਬੁਰਿ[27] ਦੇਹੁ ਦੀਦਾਰੁ ॥ ੧ ॥
**ਪਉੜੀ ॥**
ਸੁਆਦੁ ਸੁਆਲੁ ਖਾਲਕ ਕੈ ਆਗੈ॥ ਦੇਹੁ ਦੀਦਾਰੁ[28] ਦੁਰਮਤਿ ਸਭਿ ਭਾਗੈ॥
ਸੁਆਤਿ ਬੂੰਦ ਚਾਤ੍ਰਿਕ ਜਿਉ ਨੇਹੁ[29]॥ ਐਸਾ ਪ੍ਰਭ ਸਿਉ ਕਰਹੁ ਸਨੇਹੁ॥
ਸੁਆਦ ਅਉਰਿ ਸਭ ਫੀਕੇ ਜਾਨੁ॥ ਮਨ ਤੇ ਸਗਲਾ ਤਜਹੁ ਗੁਮਾਨੁ॥
ਸੁਲਤਾਨ ਸਗਲ ਸਿਰਿ ਜੋ ਸਿਰਿਤਾਜੁ[30] ॥ ਦਰਬਾਰੀ ਸਿਮਰਹੁ ਬੇਮੁਹਤਾਜੁ[31]॥੧੪॥

---

1. ਪਰਲੋ ਵਾਲੇ ਦਿਨ 2. ਤੇਰਾ ਹਿਸਾਬ ਕਿਤਾਬ ਹੋਵੇਗਾ 3. ਅਤਿਅੰਤ ਤਪਸ਼ ਵਾਲੇ 4. ਤਾਂਬੇ ਦੀ ਧਰਤੀ 5. ਆਸਰਾ 6. ਬਹੁਤ, ਅਧਿਕ 7. ਮਾੜੇ ਕੰਮ 8. ਪਛਤਾਉਂਦੇ 9. ਖਾਉ 10. ਸਹੇਂਗਾ 11. ਕਿਸਮਤ 12. ਖੁਆਰ ਹੋਣਗੇ 13. ਲਾਜ਼ਮੀ ਹੈ, ਨਿਸ਼ਚਿਤ ਹੈ 14. ਕਾਲਖ 15. ਬਹਤੁ ਅਧਿਕ 16. ਗਮਗੀਨ 17. ਗੁਰੂ 18. ਸੂਰ (ਸੂਕਰ) ਅਤੇ ਕੁੱਤੇ (ਸੁਆਨ) 19. ਰਾਤ ਦਿਨ (ਰੋਜ਼) 20. ਅਲਾਹ ਨੂੰ ਸਿਮਰ 21. ਸੰਤੋਖ ਕਰੇ 22. ਡਰ 23. ਹਿਰਦੇ ਵਿੱਚ 24. ਉਸਤਤਿ, ਉਪਮਾ 25. ਇਕਰਾਰ, ਵਾਅਦਾ 26. ਸਾਹਮਣੇ, ਅੱਗੇ 27. ਦਿਲਾਂ ਦਾ ਮਾਲਕ, ਅਲਾਹ 28. ਦਰਸ਼ਨ 29. ਪਿਆਰ 30. ਸੁਲਾਤਨਾਂ ਦੇ ਸਿਰ ਸੁਲਤਾਨ, ਸਭ ਤੋਂ ਉੱਪਰ 31. ਜੋ ਕਿਸੇ ਦਾ ਮੁਥਾਜ ਨਹੀਂ

**ਸਲੋਕੁ ॥**

ਜੁਬਾਨ ਕਾਟਿ ਕਰਿ ਡਾਰੀਏ ਜੋ ਲੈਤਿ ਨ ਨਾਮੁ ਖੁਦਾਇ ॥ ਜੇਰ ਜਮੀਨ[1] ਕੇ ਹੋਵਣਾ ਦਰਬਾਰੀ ਰਹਸੀ ਹੁਇ ਹਵਾਇ॥੧॥

**ਪਉੜੀ ॥**

ਜੁਆਦੁ ਜੁਆਨੀ ਕਿਉ ਗਰਬਾਹੀ॥ ਭਈ ਸੁਪੇਦੀ ਗਈ ਸਿਆਹੀ[2]॥
ਜੇਰਿ ਜਿਮੀ ਤੇ ਤੇਰਾ ਡੇਰਾ ॥ ਕਾਹੇ ਕਰਦਹ ਗਰਬੁ ਘਨੇਰਾ॥
ਜੋਰੀ ਚੋਰੀ ਕਰਹਿ ਘਨੇਰੀ ॥ ਸੜਸਹਿ ਦੋਜਕ ਬਹੁਤੀ ਬੇਰੀ॥
ਹੁਇ ਹਵਾਇ ਏਥੈ ਰਹਿ ਜਾਸੀ ॥ ਦਰਬਾਰੀ ਦੁਖ ਲਗੈ ਪਛੁਤਾਸੀ॥੧੫॥

**ਸਲੋਕੁ ॥**

ਤੋਸਾ[3] ਲੇਵਹੁ ਸਬਰ ਕਾ ਤੋਰਹੁ ਮਨ ਤੇ ਹਿਰਸਿ[4]॥ ਦਰਬਾਰੀ ਖੋਵਹੁ ਖੁਦੀ[5] ਤੁਮ ਸਦਾ ਰਖਹੁ ਦਿਲ ਪਿਰਸਿ[6]॥੧॥

**ਪਉੜੀ ॥**

ਤੁਇ ਤੋਰਾ ਮੰਨਹੁ ਤਾ ਕਾ ॥ ਸਗਲ ਜਹਾਨੁ ਕੀਆ ਹੈ ਜਾ ਕਾ ॥
ਤੋਇ ਨ ਤੋਰਾ[7] ਪਉਸੀ ਜਮ ਕਾ ॥ ਨਾ ਭਰਵਾਸਾ[8] ਕਹੁ ਇਸੁ ਦਮ ਕਾ[9]॥
ਤੋਸਾਂ[10] ਬਾਧਹੁ ਹਰਿ ਧਨੁ ਖਰਚੀ ॥ ਆਗੈ ਪਾਵਹਿ ਜਾਇ ਬਬਰਚੀ[11]॥
277.ਅ ਅਤੋ[12] ਕੀ ਬਾਰੀ ਲੇਹੁ ਸਮਾਲਿ ॥ ਦਰਬਾਰੀ ਛੋਡਹ ਸ/ਗਲ ਹਫਾਲਿ॥ ੧੬॥

**ਸਲੋਕੁ ॥**

ਜੋਰੀ ਜੁਲਮੀ ਕਰਹਿ ਜੋ ਏਤਾ ਪਾਵਹਿ ਦੂਖੁ ॥ ਦਰਬਾਰੀ ਜੇਤਾ ਨਿਵ ਚਲਹਿ ਤੇਤਾ ਪਾਵਹਿ ਸੂਖੁ ॥ ੧॥

**ਪਉੜੀ ॥**

ਜੋਇ ਜੋਰੁ ਜੁਲਮੁ ਜੋ ਕਰਹਿ॥ ਆਗੈ ਦੋਜਕਿ ਮੈ ਦੁਖੁ ਭਰਹਿ॥
ਜੁਲਮੁ ਏਤਨਾ ਮਨ ਤੂੰ ਛਡਿ॥ ਆਪ ਕਮਾਣੈ ਪਉਨੀ ਹਡਿ॥
ਜੁਲਮੁ ਜਮਾਂ ਦਾ ਸੁਝੈ ਨ ਸੀਸ[13]॥ ਡੂਬਨਿ ਸਾਗਰਿ ਦੁਨੀਆ ਗੀਸੁ॥
ਜੁਮਲ[14] ਜਹਾਨ ਕਾ ਸਾਹਿਬੁ ਏਕੁ॥ ਦਰਬਾਰੀ ਤਿਸੁ ਕੀ ਤੂੰ ਗਹੁ ਟੇਕ॥੧੭॥

**ਸਲੋਕੁ ॥**

ਐ ਮਨਿ ਭੂਲੇ ਬਾਵਰੇ ਅਕਲ ਗਈ ਕਿਤੁ ਠਾਇ॥ ਦਰਬਾਰੀ ਤਿਨ ਸੰਗਿ ਸੰਗੁ ਕਿਆ ਜੋ ਚਲਦਿਆਂ ਸੰਗ ਨ ਜਾਇ॥੧॥

**ਪਉੜੀ ॥**

ਐਨੁ ਐਤਨੀਆਂ[15] ਤੁਹਿ ਕਹੀਆਂ ॥ ਸੋ ਤੈ ਹਿਤੁ ਕਰਿ ਨਾਹਨ ਗਹੀਆ[16]॥
ਆਖਰਿ ਪਛੋਤਾਵਾ ਹੋਸੀ ॥ ਖਰਚੁ ਆਮਦਨਿ ਜਦ ਜਮੁ ਢੋਸੀ ॥
ਆਕਲ ਬਡੇ ਕਹਾਵਹਿ ਦਾਨੇ ॥ ਹਰਿ ਸਿਮਰਨ ਬਿਨ ਸਭੇ ਦਿਵਾਨੇ ॥
ਅਜੇ ਸਮਾਲੁ[17] ਨਾਹਿ ਕੁਛ ਗੈਆ ॥ ਦਰਬਾਰੀ ਜਨਮੁ ਅਮੋਲਕੁ ਭੈਆ॥੧੮॥

**ਸਲੋਕੁ ॥**

ਗਾਹਕੁ ਸਚੀ ਵਥੁ ਦਾ ਢੂੰਢਹਿ ਖੋਟੁ ਭੰਗਾਰ[18]॥ ਦਰਬਾਰੀ ਸਚੁ ਵਿਹਾਝੁ[19] ਕਰੁ ਹੋਵਹਿ ਨਾ ਦਰਿ ਖੁਆਰ ॥ ੧ ॥

**ਪਉੜੀ ॥**

ਗੈਨੁ ਗੈਰ[20] ਸਬ ਮਨ ਤੇ ਡਾਰਹੁ[21]॥ ਪਸ[22] ਗੈਬਤਿ[23] ਸਗਰੀ ਦੁਰਮਤਿ ਜਾਰਹੁ॥
ਗੈਨੁ[24] ਐਨ ਤੇ ਨੁਕਤੇ ਕੀਆ॥ ਨੁਕਤੇ ਮਿਟੇ ਐਨੁ ਫੁਨ ਥੀਆ॥
ਨੁਕਤਾ ਮੈ ਮੈ ਦੇਹੁ ਮਿਟਾਇ ॥ ਗੈਨਹੁ ਬਹੁੜ ਐਨੁ ਹੋਇ ਜਾਇ ॥
ਨੁਕਤਾ ਮੇਟਿ ਜੋ ਭਇਆ ਅਲਾਗੁ[25] ॥ ਦਰਬਾਰੀ ਤਿਨ ਕੀ ਚਰਨੀ ਲਾਗੁ॥੧੯॥

---

1. ਜ਼ਮੀਨ ਦੇ ਹੇਠ ਜਾਂ ਨੀਚੇ 2. ਕਾਲੇ ਵਾਲ ਚਲੇ ਗਏ (ਸਿਆਹੀ) ਧੌਲੇ ਆ ਗਏ (ਸੁਪੇਦੀ) 3. ਸਫ਼ਰ ਖਰਚ 4. ਤ੍ਰਿਸ਼ਨਾ 5. ਹੰਕਾਰ, ਅਭਿਮਾਨ 6. ਪਿਆਰ 7. ਤੋੜਾ ਅਥਵਾ ਗਲ ਵਿੱਚ ਪਾਉਣ ਵਾਲਾ ਰੱਸਾ 8. ਭਰੋਸਾ 9. ਸਾਹ ਦਾ 10. ਰਾਹ ਦਾ ਖਰਚਾ 11. ਬਾਵਰਚੀ, ਰਸੋਈਆ 12. ਇਸ ਵਾਰੀ 13. ਸਿਰੇ ਤੇ 14. ਦੋ ਜਹਾਨ ਦਾ 15. ਇਤਨੀਆਂ ਸਿੱਖਿਆਵਾਂ 16. ਨਾ ਪਕੜੀਆਂ ਅਥਵਾ ਸਮਝੀਆਂ 17. ਸਿਮਰ 18. ਬੇਅਰਥ ਸੌਦਾ ਅਥਵਾ ਕੂੜਾ ਕਰਕਟ 19. ਵਪਾਰ 20. ਦੂਸਰੇ, ਬੇਗਾਨੇ 21. ਸੁੱਟ ਦਿਉ, ਲਾਹ ਦਿਉ 22. ਫਿਰ 23. ਗੁਪਤ ਅਥਵਾ ਗੈਬ ਹੋਈ 24. ਜਦੋਂ ਐਨ ਉੱਪਰ ਨੁਕਤਾ ਲਾ ਦਈਏ ਤਾਂ ਉਹ ਗੈਨ ਬਣ ਜਾਂਦੀ ਹੈ, ਐਨ ਨਾਲ ਆਪਣਾ ਬਣਦਾ ਹੈ ਤੇ ਗੈਨ ਨਾਲ ਗੈਰ ਬਣਦਾ ਹੈ 25. ਉਹ ਨੁਕਤਾ ਮਿਟਾ ਦੇ ਜੋ ਗੈਰ ਬਣਾਉਂਦਾ ਹੈ ਜਾਂ ਅਲੱਗ ਕਰਦਾ ਹੈ

**ਸਲੋਕੁ ॥**

ਫੇਰਿ ਨ ਈਹਾਂ ਆਵਣਾ ਇਬ ਕੀ ਬਿਰੀਆ[1] ਏਹਿ॥ ਦਰਬਾਰੀ ਅਮੁਲਾ ਲਾਲੁ ਏਹੁ ਪੁਛੁ ਦਲਾਲ[2] ਕਉ ਲੇਹਿ॥੧॥

**ਪਉੜੀ ॥**

278.ੳ ਫੇ ਫੇਰਿ ਨ ਆਵਣੇ ਤੇਰਾ॥ ਅਬ ਤੂੰ ਕ/ਹਿਓ ਮਾਨ ਮਨ ਮੇਰਾ ॥
ਫਿਕਰਿ ਮਾਹਿ ਭਾਏ ਪਰਾਸਾਨੀ[3] ॥ ਫਿਕਰੁ[4] ਛੋਡਿ ਸਚੁ ਸਿਮਰੁ ਹਕਾਨੀ[5]॥
ਫਾਜਲੁ[6] ਹੋਵਨਿ ਫਿਕਰਹੁ ਬਾਹਰਿ ॥ ਏਕ ਟੇਕ ਸਬ ਛੋਡਹੁ ਆਹਰਿ ॥
ਫਿਕਰ ਫਾਸੀ ਮਹਿ ਨ ਤੁਮ ਫਾਸਹੁ ॥ ਦਰਬਾਰੀ ਤਾ ਤੇ ਦੂਰਹੁ ਨਾਸਹੁ॥੨੦॥

**ਸਲੋਕੁ ॥**

ਕਾਦਰੁ ਕੁਦਰਤਿ ਜਿਨ ਕਰੀ ਕੀਨਾ ਅਚਰਜੁ ਖੇਲੁ॥ ਦਰਬਾਰੀ ਆਬ ਆਤਸ ਬਾਦ ਖਾਕੁ[7] ਲੈ ਚਹੁ ਕਾ ਕੀਆ ਮੇਲੁ॥੧॥

**ਪਉੜੀ ॥**

ਕਾਫੁ ਕੁਦਰਤਿ ਕਾਦਰਿ ਕੀ ਸੁਬਹਾਨ[8]॥ ਕੁਦਰਤਿ ਰਚਿਆ ਸਗਲ ਜਹਾਨੁ॥
ਤਿਸੁ ਕਾਦਰ ਕਉ ਨਾਹਿ ਬਿਸਾਰਹੁ ॥ ਕੁਫਰ[9] ਕਾ ਕੁਰਤਾ ਗਰ ਤੇ ਫਾਰਹੁ॥
ਖਿਮਾ[10] ਕੀ ਅਲਫੀ[11] ਲੈ ਗਲ ਪਾਵਹੁ ॥ ਕੁਲਫਤਿ[12] ਖੋਵਹੁ ਸਾਬਤੁ ਜਾਵਹੁ॥
ਖੁਲਹਿ ਕੁਲਫ[13] ਹੋਇ ਖਲਾਸੀ ॥ ਦਰਬਾਰੀ ਤੂਟਿ ਜਾਇ ਜਮ ਫਾਸੀ॥੨੧॥

**ਸਲੋਕੁ ॥**

ਕੁਲਫਤਿ[14] ਤਿਆਗਹੁ ਦਿਲੇ ਕੀ ਅਪਨਾ ਖਸਮ ਧਿਆਉ॥ ਦਰਬਾਰੀ ਕਾੜਾ[15] ਨ ਲਗੈ ਲਗੈ ਨ ਤਤੀ ਵਾਉ॥੧॥

**ਪਉੜੀ ॥**

ਕਾਫੁ ਕਮਾਣਾ ਐਥੇ ਭਰਿ ਲੈ॥ ਆਗੈ ਲੁਣਸਣਿ[16] ਐਥੈ ਕਰਿ ਲੈ ॥
ਕਾਜੀ[17] ਦੂਧ ਮਾਹਿ ਜਿਨ ਡਾਰਹੁ[18] ॥ ਨਿਜ ਕਾਰਜੁ ਜਿਨ ਜਾਨ ਬਿਗਾਰਹੁ ॥
ਕੁਦਮ[19] ਕਰਹਿ ਸਿਰਿ ਕਾਲੁ ਨ ਸੂਝੈ ॥ ਅਪਨਾ ਭਲਾ ਬੁਰਾ ਜਿਨ ਬੂਝੈ[20] ॥
ਕਰਿ ਲੈ ਮਨ ਅਬ ਆਛੀ ਕਰਨੀ ॥ ਦਰਬਾਰੀ ਜੇ ਬੈਤਰਨੀ ਤਰਨੀ[21]॥ ੨੨ ॥

**ਸਲੋਕੁ ॥**

ਲਾਂਨਤ ਤਬਕੁ[22] ਤਿਸੁ ਗਰ[23] ਪਰੇ, ਖੁਦੀ ਗੁਮਾਨ ਗਿਰਫਤਾਰ॥ ਦਰਬਾਰੀ ਬੇਈਮਾਨ ਫਿਰੂਨ[24] ਲੈ ਦੋਜਕ ਆਤਸ ਜਾਰ[25]॥੧॥

**ਪਉੜੀ ॥**

ਲਾਮੁ ਲੁਕਾਉ ਨਹੀਂ ਕੋ ਤਹਾਂ॥ ਦਫਤਰ ਸੋਧ ਸੋਧੀਐ ਜਹਾਂ॥
ਲਾਜ ਨ ਆਵੀ ਅਰੇ ਨਿਲਾਜ[26]॥ ਕਾਜੁ ਬਿਗਾਰਹਿ ਕਰਹਿ ਅਕਾਜ[27]॥
ਲਾਮ ਕਾਫ[28] ਸਿਉ ਨਾ ਮਨੁ ਲਾਉ॥ ਲਾਜਮਗੀਰੀ[29] ਦਿਲਹਿ ਹੰਢਾਉ॥
278.ਅ ਲਾਗੂ ਹੋਨਿ ਨਾ/ਦੁਸਮਨ ਤੇਰੇ ॥ ਦਰਬਾਰੀ ਤਕੀਏ ਮੁਰਸਦ ਕੇਰੇ[30]॥੨੩॥

**ਸਲੋਕੁ ॥**

ਮੀਚ ਮੁਹਿੰਡੇ[31] ਤੂੰ ਪਰਾ ਕਾ ਕੀ ਕਰਹਿ ਸਹਿ[32] ਆਹਿ॥ ਦਰਬਾਰੀ ਮੀਡਕੁ[33] ਮਾਰ ਮੁਖਿ ਕਰਿ ਮੱਛਰ ਕੀ ਚਾਹਿ ॥ ੧ ॥

**ਪਉੜੀ ॥**

ਮੀਮੁ ਮੀਚ ਕੇ ਮੁਹਿੰਡੇ ਪਰਿਆ॥ ਕਉਨ ਆਸਰਾ ਮਨ ਮਹਿ ਧਰਿਆ॥

---

1. ਹੁਣ ਦੀ ਵਾਰੀ 2. ਗੁਰੂ 3. ਪਰੇਸ਼ਾਨੀ 4. ਚਿੰਤਾ 5. ਪ੍ਰਭੂ 6. ਵਿਦਵਾਨ, ਗਿਆਨਵਾਨ 7. ਪਾਣੀ (ਆਬ) ਅਗਨੀ (ਆਤਸ), ਹਵਾ (ਬਾਦ) ਅਤੇ ਧਰਤੀ ਖ਼ਾਕ 8. ਭਲੀ, ਉੱਤਮ 9. ਝੂਠ ਮਾਰਨ ਦਾ ਕੁੜਤਾ ਆਪਣੇ ਗਲ ਤੋਂ ਪਾੜ ਦਿਉ 10. ਖਿਮਾਂ ਅਥਵਾ ਮੁਆਫ਼ੀ ਦੀ 11. ਖਫ਼ਨੀ ਅਥਵਾ ਫ਼ਕੀਰਾਂ ਦਾ ਉਹ ਚੋਲਾ ਕਿਸ ਦੀਆਂ ਬਾਹਾਂ ਨਹੀਂ ਹੁੰਦੀਆਂ ਇਸ ਉਪਰ ਅਲਫ਼ ਲਿਖਿਆ ਹੋਣ ਕਰਕੇ ਅਲਫੀ ਕਿਹਾ ਜਾਂਦਾ ਹੈ 12. ਤਕਲੀਫ਼, ਮੁਸੀਬਤ, ਬੇਚੈਨੀ 13. ਜਿੰਦਰਾ 14. ਬੇਚੈਨੀ, ਮੁਸੀਬਤ 15. ਚਿੰਤਾ 16. ਕੱਟੇਗਾ 17. ਕਾਂਜੀ, ਇਕ ਪ੍ਰਕਾਰ ਦਾ ਖੱਟਾ ਰਸ ਜੋ ਰਾਈ ਆਦਿ ਤੋਂ ਬਣਦਾ ਹੈ, ਜਿਸ ਦੀ ਇਕ ਛਿੱਟ ਨਾਲ ਦੁੱਧ ਖਰਾਬ ਹੋ ਜਾਂਦਾ ਹੈ 18. ਨਾ ਪਾਉ 19. ਨਾਚ ਕਰੇ 20. ਨਹੀਂ ਸਮਝਦਾ 21. ਹਿੰਦੂ ਗ੍ਰੰਥਾਂ ਅਨੁਸਾਰ ਨਰਕ ਨੂੰ ਜਾਂਦਿਆਂ ਇਕ ਨਦੀ ਜੋ ਲਹੂ ਪਾਕ ਦੀ ਭਰੀ ਹੁੰਦੀ ਹੈ 22. ਤਉਕ, ਉਹ ਰੱਸੀ ਜੋ ਅਪਰਾਧੀ ਦੇ ਗਲ ਵਿੱਚ ਪਾਈ ਜਾਏ 23. ਗਲਾ ਅਥਵਾ ਕੰਠ 24. ਫਿਰਊਨ ਜਾਂ ਫਰਾਊਨ ਜੋ ਮਿਸਰ ਦਾ ਜ਼ਾਲਮ ਹਾਕਮ ਸੀ ਜਿਸਨੇ ਮੂਸਾ ਦੀ ਕੁਮਤ (ਜਨਤਾ) ਉੱਪਰ ਬੜੇ ਜ਼ੁਲਮ ਕੀਤੇ 25. ਨਰਕਾਂ ਦੀ ਅੱਗ ਵਿੱਚ ਜਾਲ 26. ਐ ਨਿਲੱਜ (ਜਿਸ ਨੂੰ ਕੋਈ ਲੱਜਿਆ ਨਹੀਂ) 27. ਗਲਤ ਕੰਮ 28. ਫ਼ਾਰਸੀ ਅਰਬੀ ਦੇ ਅੱਖਰ ਲਾਮ ਅਤੇ ਕਾਫ਼ 29. ਲਾਜ਼ਮੀ ਕਰਨਾ ਭਾਵ ਦ੍ਰਿੜ ਹੋਣਾ 30. ਗੁਰੂ ਦੇ ਅਸਥਾਨ (ਤਕੀਏ) 31. ਮੌਤ ਦੇ ਮੂੰਹ 32. ਸ਼ਹਿ, ਆਸਰਾ ਸਹਿਯੋਗ 33. ਮੈਂਡਕ

ਮੂਰਖੁ ਮਾਇਆ ਮਾਇਆ ਕਰੇ॥ ਮਰਨਹੁ ਮੂਰਖੁ ਨਾਹਨ ਡਰੇ॥
ਕਰੇ ਅਨਰਥੁ[1] ਕਲਾਵੈ ਭਰੇ॥ ਅਮੁਲਾ ਬਾਝਹੁ ਦੋਜਕ ਜਰੇ॥
ਮਤੁ ਜਾਣਹਿ ਕੋ ਮੇਰਾ ਸੰਗੀ॥ ਦਰਬਾਰੀ ਨ ਸੰਗੀ ਨਾ ਕੋ ਢੰਗੀ॥੨੪॥

**ਸਲੋਕੁ ॥**

ਨੀਤ ਰਾਸਿ ਜੇ ਕਰਹਿਗਾ ਹਾਸਲੁ ਹੋਗੁ ਮੁਰਾਦਿ[2]॥ ਦਰਬਾਰੀ ਮਨ ਬਦਨੀਤਿ[3] ਕਰ ਉਮਰਿ ਗਵਾਈ ਬਾਦਿ[4]॥੧॥

**ਪਉੜੀ ॥**

ਨੂਨੁ ਨੀਤ ਕਰਹੁ ਜੇ ਰਾਸਿ ॥ ਨਾ ਫਾਸਹਿਗਾ ਜਮ ਕੀ ਫਾਸ॥
ਨਜਰਿ ਮਿਹਰਿ ਕੀ ਸਭ ਪਰ ਧਾਰਿ ॥ ਤੁਮ ਕਉ ਮਿਹਰਿ ਕਰੇ ਕਰਤਾਰੁ॥
ਨੀਰ ਮਥੈ ਨਵਨੀਤਿ[5] ਨ ਆਵੈ ॥ ਦੂਧ ਮਥੈ ਘ੍ਰਿਤੁ[6] ਸੋ ਜਨ ਪਾਵੈ॥
ਨਿਕਸਹੁ ਨਰਕਹੁ ਨਿਵਣੁ ਪਛਾਣੁ ॥ ਦਰਬਾਰੀ ਖਾਲਕੁ ਸਭ ਘਟਿ ਜਾਣੁ॥੨੫॥

**ਸਲੋਕੁ ॥**

ਵਖਤਿ ਵਿਹਾਣੇ[7] ਝੂਰਸਹਿ ਪਛ ਤਾਵਾ ਹੋਇ॥ ਦਰਬਾਰੀ ਅਬਹਿ ਸਮਾਲੁ[8] ਮਨ ਸਾਂਈ ਸਿਫਤਿ ਬਗੋਇ[9]॥੧॥

**ਪਉੜੀ ॥**

ਵਾਉ ਵਣਜੁ[10] ਅਬ ਖਰਾ ਕਰੀਜੈ॥ ਪੂਛਿ ਦਲਾਲ[11] ਵਖਰੁ ਘਿੰਨ ਲੀਜੈ॥
ਵਜਹੁ ਲੇਹੁ ਖਸਮ ਕੇ ਪਾਸਹੁ॥ ਖਰਾ ਅਲੂਫਾ[12] ਤਾ ਤੁਮ ਖਾਸਹੁ॥
ਵਖਤਿ ਵਿਹਾਣੇ ਪਾਛੇ ਝੂਰੇ॥ ਮਨੁ ਸਮਝਾਉ ਕੁਛੁ ਕਰਹੁ ਸਉਰੇ[13]॥
ਵਡੇ ਵਡੇਰੇ ਛਡਿ ਛਡਿ ਗਏ॥ ਦਰਬਾਰੀ ਤਿਨਾ ਕੋ ਨਾਉ ਨ ਲਏ॥੨੬॥

**ਸਲੋਕੁ ॥**

ਹੇ ਖਾਲਕ ਖਾਵੰਦ[14] ਤੂੰ ਖਿਲਕਤਿ ਮੰਝਿ ਸਮਾਰੁ ॥ ਦਰਬਾਰੀ ਅਲਪਤ[15] ਰਵਿ ਰਹੇ ਸਭ ਘਟਿ ਏਕੁ ਨਿਹਾਰੁ[16]॥੧॥

**ਪਉੜੀ ॥**

279.ੳ ਹੇ ਹਰਿ ਖਬਰਿ ਖਵੰਦ ਖੁਦਾਇ॥ ਮਿਹਰ ਕਰਹੁ ਮੋ ਬਖਸਿ ਮਿ/ਲਾਇ॥
ਹੋਣਹਾਰ ਤੇਰੀ ਵਰਤਾਈ॥ ਫਿਰਦੀ ਨਾਹੀਂ ਕਿਸੇ ਫਿਰਾਈ[17]॥
ਹਾਕਮ ਤੂ ਸਭਿ ਤੇਰੇ ਬੰਦੇ॥ ਇਕ ਰਾਖਹਿ ਇਕਿ ਫਿਰਹਿ ਭਵੰਦੇ[18]॥
ਹਰਿਦਮ ਖਾਲਕੁ ਸਦਾ ਸਮਾਰੀ॥ ਬਖਸਿ ਲੇਹੁ ਤੇਰਾ ਦਰਬਾਰੀ॥੨੭॥

**ਸਲੋਕੁ ॥**

ਲੋਕ ਲਾਜ ਕੁਲ ਕਾਨ[19] ਜੋ ਇਨ ਕਉ ਦੀਜੈ ਡਾਰਿ॥ ਦਰਬਾਰੀ ਦੁਤਰੁ[20] ਤਉ ਤਰਹੁ ਮਲਾਹੁ[21] ਬਣਾਵਹੁ ਯਾਰ॥੧॥

**ਪਉੜੀ ॥**

ਲਾਂਮ ਲੋਕ ਲਾਜ ਜਬ ਜਾਇ॥ ਬਾਕੀ ਸਰਮੁ ਬਸੈ ਘਟਿ ਆਇ॥
ਲਾਜ ਗਈ ਬਿਨੁ ਸਰੇ ਨ ਕਾਜੁ॥ ਜੋ ਕੁਛੁ ਕਰਨਾ ਕਰਿ ਲੈ ਆਜੁ॥
ਲਾਹੁ ਮੁਹਥਾਜੀ[22] ਲੋਕਨ ਕੇਰੀ॥ ਕਾਂਹਿ ਕਰਹਿ ਨਰ ਮੇਰੀ ਮੇਰੀ॥
ਲਜਤਿ ਆਵੈ ਇਸਕ ਖੁਦਾਈ॥ ਦਰਬਾਰੀ ਪਰਹੁ ਪੀਰ ਸਰਨਾਈ॥੨੮॥

**ਸਲੋਕੁ ॥**

ਆਜੁ ਗਇਆ ਤਿਉ ਕਾਲੁ ਜਾਇ ਤੁਮ ਕਉ ਬਨੈ ਨ ਢੀਲ॥ ਦਰਬਾਰੀ ਵਹੀ ਆਵਗੁ ਜਬੈ ਕਹਣਿ ਨ ਦੇਸੀ ਹੀਲ[23]॥੧॥

---

1. ਉਪਦ੍ਰ, ਗਲਤ ਕਾਰਜ 2. ਇੱਛਾ ਕੀਤੀ ਵਸਤੂ 3. ਬੁਰੀ ਨੀਅਤ ਕਰਕੇ 4. ਬੇਅਰਥ 5. ਮੱਖਣ (ਪਾਣੀ ਰਿੜਕਣ ਨਾਲ) 6. ਘਿਉ (ਦੁੱਧ ਮੱਖਣ ਅਥਵਾ ਰਿੜਕਣ ਨਾਲ) 7. ਸਮਾਂ ਬੀਤ ਜਾਣ ਤੇ 8. ਹੁਣ ਦੀ ਸੰਭਾਲ 9. ਕਹੋ, ਆਖੋ 10. ਵਪਾਰ 11. ਗੁਰੂ 12. ਤਨਖਾਹ 13. ਸਮਝ ਗਿਆਨ 14. ਮਾਲਕ 15. ਲਿਪਤ ਨਹੀਂ ਭਾਵ ਜਿਸ ਨੂੰ ਕੋਈ ਲੇਪ ਨਹੀਂ 16. ਵੇਖਹੁ 17. (ਜੋ ਲੇਖ ਲਿਖੇ ਹਨ ਉਹ ਕਿਸੇ ਦੇ) ਬਦਲਾਇਆਂ ਨਹੀਂ ਬਦਲਦੇ 18. ਭੌਂਦੇ 19. ਅਧੀਨਗੀ 20. ਕਠਿਨ (ਭਵਜਲ) 21. ਪਾਰ ਲੰਘਾਉਣ ਵਾਲਾ ਭਾਵ ਗੁਰੂ 22. ਗੁਲਾਮੀ 23. ਖੇਡਣ ਸਮੇਂ ਬੱਚੇ ਕੁਝ ਸਮੇਂ ਦੀ ਮੁਹਲਤ ਮੰਗਦੇ ਹਨ, ਜਿਸਨੂੰ ਉਹ 'ਹੀਲਾਂ' ਕਹਿੰਦੇ ਹਨ, ਇਥੇ ਭਾਵ ਮੁਹਲਤ ਦੇ ਸਮੇਂ ਤੋਂ ਹੈ

**ਪਉੜੀ ॥**
ਅਲਫੁ ਅਲਹ ਕਉ ਸਦਾ ਸਮਾਲੁ॥ ਅਉਰੁ ਤਿਆਗਹੁ ਦੁਨੀ ਜੰਜਾਲੁ॥
ਆਲਮ ਸਭਸੈ ਕਾ ਦਾਤਾਰੁ॥ ਅਨਿਦਿਨੁ ਤਿਸ ਕਉ ਸਦਾ ਚਿਤਾਰੁ॥
ਆਜਜੁ[1] ਹੋਇ ਆਜਜੀ ਕਰਹੁ॥ ਝੂਠੁ ਪਖੰਡੁ ਦੂਰਿ ਕਰਿ ਧਰਹੁ॥
ਅਮਰੁ[2] ਖੁਦਾਈ ਮੰਨ ਖਲੋਇ॥ ਦਰਬਾਰੀ ਦਰਿਗਹ ਨਿਰਮਲ ਸੋਇ॥੨੯॥
**ਸਲੋਕੁ ॥**
ਯਕ ਅਰਜ[3] ਤਉ ਪੇਸ ਹੈ ਸੁਨੀਅਹੁ ਖਾਲਕ ਰਾਇ[4]॥ ਦਰਬਾਰੀ ਦਰ ਠਾਢਾ ਪ੍ਰਭੁ ਅਪਨੀ ਭਗਤ ਲਗਾਇ॥੧॥
**ਪਉੜੀ ॥**
ਯੇ ਯਕ ਅਰਜ ਮੇਰੀ ਸੁਣਿ ਲੀਜੈ ॥ ਆਜਜ[5] ਊਪਰਿ ਕ੍ਰਿਪਾ ਕੀਜੈ॥
ਜੂਨਨ[6] ਤੇ ਰਾਖਹੁ ਲਉਵਾਲੀ[7] ॥ ਕਾਟਹੁ ਗਰ ਤੇ[8] ਜਮ ਕੀ ਜਾਲੀ[9]॥
ਯਾ ਸਾਹਿਬ ਗਿਧੀ[10] ਪਨਹ ਤੇਰੀ ॥ ਜਿਉ ਜਾਨਹੁ ਤਿਉ ਰਾਖਹੁ ਮੇਰੀ॥
279.ਅ ਨਾਨਕ ਪੰਥੀ ਜਨੁ ਦਰਬਾਰੀ ॥ ਸਰਨਿ ਸਰਨਿ ਪ੍ਰਭ ਪਤਿਤ ਉਧਾਰੀ॥੩੦॥/੩॥

**੧ਓ ਸਤਿਗੁਰੁ ਬਾਬਾ ਨਾਨਕੁ ਅਭੇ ਰਮ ਪ੍ਰਸਾਦਿ॥**
**ਰਾਗੁ ਗਉੜੀ॥ ਬਾਵਨ ਅਖਰੀ ਸੁਰਗਨ ਲੀਲਾ॥**
**ਸਲੋਕੁ ॥**
ਆਪਹਿ ਆਪਿ ਉਪਾਇਦਾ ਆਪ ਕਰੇ ਪ੍ਰਤਿਪਾਲ॥ ਆਪਹਿ ਜਲ ਥਲ ਮਹੀਅਲੇ[11] ਸ੍ਰੀ ਕ੍ਰਿਸਨ ਚੰਦ ਗੋਪਾਲੁ॥੧॥
**ਪਉੜੀ ॥**
ਓਅੰ ਨਮਸਕਾਰ ਸ੍ਰੀ ਕ੍ਰਿਸਨੰ ॥ ਆਦਿ ਅੰਤ ਮਧ ਸ੍ਰੀ ਬਿਸਨੰ ॥
ਅਖਰ ਅਲੇਖ[12] ਅਭੇਖ[13] ਅਨੰਤੰ[14] ॥ ਅਦਾਗ[15] ਅਦੋਖ[16] ਅਗਾਹ[17] ਬਿਅੰਤੰ॥
ਅਕਾਲ[18] ਅਜਾਲ[19] ਦਿਆਲ ਅਭੀਤੰ[20] ॥ ਅਭਿਗ[21] ਅਡੋਲੁ ਅਤੋਲ ਅਜੀਤੰ ॥
ਅਗੰਜ[22] ਅਭੰਜ[23] ਅਝੰਜ[24] ਅਜੂਝੰ[25]॥ ਅਤੰਤ[26] ਬਿਅੰਤ ਅਨੰਤ ਅਸੂਝੰ[27]॥
ਮਦਨ ਮੋਹਨ[28] ਪ੍ਰਭ ਪੁਰਖੁ ਪੁਰਾਤਮੁ[29]॥ ਦਰਬਾਰੀ ਬਰਨ ਨ ਸਕੈ ਮਹਾਤਮੁ ॥ ੧ ॥
ਨਿਰਗੁਨ ਤੇ ਸਰਗੁਨ ਹੋਇ ਆਇਆ ॥ ਆਪੇ ਅਪਨਾ ਖੇਲੁ ਬਨਾਇਆ ॥ ੧ ॥ ਰਹਾਉ ॥
**ਸਲੋਕੁ ॥**
ਨਿਰੰਕਾਰ ਅਕਾਰੁ ਕਰਿ[30] ਕੀਨੇ ਅਨਿਕ ਬਿਸਥਾਰ॥ ਨਿਰਗੁਨ ਤੇ ਸਰਗੁਨੁ ਭਇਆ ਸ੍ਰੀ ਕ੍ਰਿਸਨ ਚੰਦੁ ਨਿਰਬਿਕਾਰੁ[31]॥੧॥
**ਪਉੜੀ ॥**
ਓਅੰ ਓਅੰਕਾਰੁ ਜਬਿ ਕੀਆ॥ ਮਨਸਾ ਧਰਤੀ[32] ਬ੍ਰਹਮਾ ਤਰੁ[33] ਥੀਆ[34]॥
ਮਹਾਂਦੇ[35] ਤਰ ਫੂਲੁ[36] ਲਗਾਇਆ॥ ਬਿਸਨੁ ਚਤੁਭੁਜ ਫਲੁ ਹੋਇ ਆਇਆ॥
ਚਉਬੀਸ ਅਉਤਾਰ ਡਾਲ ਤਰ ਕੇਰੇ[37]॥ ਨੰਨੀ ਟਾਲੀ[38] ਭਗਤਿ ਚਉਫੇਰੇ॥
ਤੇਤੀਸ ਕੋਟਿ ਨਨੀ ਸੀ ਡਾਲੀ॥ ਲਖ ਚਉਰਾਸੀਹ ਤਰ ਪਤਰਾਲੀ[39]॥
ਪੰਚ ਤਤ ਰਾਜ ਕੀਨੀ ਮਾਇਆ॥ ਦਰਬਾਰੀ ਸਗਲਾ ਜਗਤੁ ਉਪਾਇਆ॥੨॥

1. ਨਿਮਾਣਾ, ਦੀਨ, ਨਿਮਰਤਾ ਵਾਲਾ 2. ਹੁਕਮ 3. ਇਕ ਬੇਨਤੀ 4. ਖ਼ਲਕਤ ਦੇ ਮਾਲਿਕ 5. ਗਰੀਬ ਅਥਵਾ ਦੀਨ 6. (ਚੌਰਾਸੀ ਲੱਖ) ਜੂਨਾਂ ਤੋਂ 7. ਨਿਰਭੈ ਅਥਵ ਅਭੇਦਾਨ 8. ਗਲੇ ਤੋਂ 9. ਜਮਾਂ ਦੀ ਰਸੀ ਅਥਵਾ ਜਾਲੀ 10. ਪਕੜੀ, ਅਪਣਾਈ 11. ਵਿਚਕਾਰ, ਵਿੱਚ 12. ਜੋ ਲੇਖੇ ਵਿੱਚ ਨਹੀਂ 13. ਜਿਸਦਾ ਕੋਈ ਭੇਖ ਨਹੀਂ ਹੈ 14. ਜਿਸਦਾ ਕੋਈ ਅੰਤ ਨਹੀਂ ਹੈ 15. ਬੇ ਦਾਗ ਜਿਸ ਵਿੱਚ ਕੋਈ ਦਾਗ ਅਥਵਾ ਨੁਕਸ ਨਹੀਂ 16. ਦੁੱਖ ਤੋਂ ਰਹਿਤ 17. ਜਿਸ ਤੱਕ ਪਹੁੰਚ ਨਾ ਹੋ ਸਕੇ 18. ਜਿਸ ਦੀ ਮੌਤ ਨਹੀਂ ਹੁੰਦੀ 19. ਛਲ ਫਰੇਬ ਕਪਟ ਤੋਂ ਰਹਿਤ 20. ਬਿਨਾ ਡਰ ਤੋਂ, ਬੇ-ਖੌਫ਼ 21. ਸੰਸਾਰ ਵਿੱਚ ਭਿੱਜਣ ਤੋਂ ਰਹਿਤ, ਅਥਵਾ ਚੇਤਨ 22. ਅਵਿਨਾਸ਼ੀ, ਜਿਸ ਦਾ ਨਾਸ਼ ਹੋ ਸਕੇ 23. ਜੋ ਟੁੱਟ ਨ ਸਕੇ, ਅਟੁੱਟ, ਅਖੰਡ 24. ਅਡੋਲ 25. ਜਿਸ ਨਾਲ ਯੁੱਧ ਨਾ ਕੀਤਾ ਜਾ ਸਕੇ 26. ਅਤਿ ਅੰਤ ਭਾਵ ਬਹੁਤ ਜ਼ਿਆਦਾ 27. ਜੋ ਦ੍ਰਿਸ਼ਟੀ ਅਥਵਾ ਨਜ਼ਰ ਵਿੱਚ ਨਾ ਆ ਸਕੇ 28. ਕਾਮ (ਮਦਨ ਜੇਹਾ ਮੋਹ ਲੈਣ ਵਾਲਾ ਭਾਵ ਅਤਿ ਸੁੰਦਰ) 29. ਪੁਰਾਤਨ ਅਥਵਾ ਆਦਿ ਕਾਲ ਤੋਂ 30. ਆਪਣਾ ਸਰੂਪ ਧਾਰਨ ਕਰਕੇ 31. ਬਿਨਾ ਵਿਕਾਰ ਤੋਂ 32. ਧਰਤੀ ਧਾਰਨ ਦੀ ਇੱਛਾ 33. ਬਿਰਛ 34. ਕਰ ਦਿੱਤਾ 35. ਸ਼ਿਵ ਜੀ 36. ਬਿਰਛ ਦਾ ਫੁੱਲ 37. ਚੌਵੀ ਅਵਤਾਰ (ਉਸ ਬ੍ਰਿਛ ਦੇ) ਡਾਲੀਆਂ ਰੂਪ ਹੋਏ 38. ਛੋਟੀਆਂ ਡਾਲਾਂ ਅਥਵਾ ਟਹਿਣੀਆਂ 39. ਚੌਰਾਸੀ ਲੱਖ (ਜੂਨੀਆਂ ਉਸ ਬ੍ਰਿਛ ਦੇ) ਪੱਤੇ ਹੋਏ

**ਸਲੋਕੁ ॥**

ਸਤ ਸਰੂਪ ਅਨੂਪੁ ਪ੍ਰਭੁ ਸਰਣਿ ਜੋਗੁ ਸਮਰਥੁ ॥ ਸਚੁ ਨਾਮੁ ਕਰਤਾ ਪੁਰਖੁ ਦਰਬਾਰੀ ਕ੍ਰਿਸਨੁ ਅਕਥੁ ॥ ੧ ॥

**ਪਉੜੀ ॥**

ਸਸਾ ਸਤਿ ਸਤਿ ਸਤਿ ਸ੍ਰੀ ਕ੍ਰਿਸਨਾ॥ ਕ੍ਰਿਸਨ ਕ੍ਰਿਸਨ ਜਪੁ ਬੁਝਈ ਤ੍ਰਿਸਨਾ॥
280.ੳ ਸਾਵਲੁ[1] ਸੁੰਦੁਰੁ ਸਿਆਮੁ ਸਹਾਈ॥ /ਸੁਰਗੁਨ ਰੂਪੁ ਖੇਲੇ ਸੁਖਿਦਾਈ॥
ਸੰਖ ਚਕ੍ਰ ਗਦਾ ਪਦਮ ਬਿਰਾਜੈ[2]॥ ਮੋਰੁ ਮੁਕਟੁ ਮੁਰਲੀ ਧੁਨ ਬਾਜੈ॥
ਸਿਧ ਸਮਾਧ ਬੀਚ ਨਹੀਂ ਆਇਓ ॥ ਜੋ ਜਸਮਤਿ[3] ਲੈ ਗੋਦ ਖਿਲਾਇਓ ॥
ਸੁਦਾਮੇ ਕੀ ਜਿਸੁ ਬਿਪਤਿ ਬਿਡਾਰੀ ॥ ਸੋਊ ਕ੍ਰਿਸਨੁ ਭਜਹੁ ਦਰਬਾਰੀ ॥ ੩ ॥

**ਸਲੋਕੁ ॥**

ਧੰਨੁ ਜਸੋਧਾ ਦੇਵਕੀ[4] ਧੰਨੁ ਗੋਕਲ ਅਸਥਾਨ॥ ਦਰਬਾਰੀ ਧੰਨੁ ਬ੍ਰਿਦਾਬਨੋ ਜਹ ਰਾਸ ਰਚੀ ਭਗਵਾਨ ॥ ੧ ॥

**ਪਉੜੀ ॥**

ਧਧਾ ਧਨੁ ਧਨੁ ਗੋਪ ਗੁਆਰੀ[5] ॥ ਧੰਨੁ ਪਿਤਾ ਅਰੁ ਧੰਨੁ ਮਹਿਤਾਰੀ[6] ॥
ਧਰਨੀਧਰ ਜਾ ਕੈ ਗ੍ਰਿਹਿ ਆਇਆ ॥ ਰੂਪ ਰੇਖ ਜਿਸੁ ਪਿਤਾ ਨ ਮਾਇਆ ॥
ਧਾਰ ਰਖੇ ਜਿਸੁ ਧਰਨਿ ਅਕਾਸਾ॥ ਸਭਿ ਘਟਿ ਦੀਨੇ ਸਾਸਿ ਗਿਰਾਸਾ॥
ਧਿਆਨ ਸਮਾਧ ਬੀਚਿ ਜਿਨ ਆਇਆ॥ ਜਸੁਧਾ ਊਖਲਿ[7] ਸੰਗ ਬੰਧਾਇਆ॥
ਧੇਨੁ[8] ਚਰਾਵੈ ਬੇਨੁ[9] ਬਜਾਵੈ॥ ਜਬ ਦਰਬਾਰੀ ਤਿਸੁ ਗੁਨ ਗਾਵੈ॥੪॥

**ਸਲੋਕੁ ॥**

ਗਿਰਵਰਧਾਰੀ[10] ਸਿਮਰੀਏ ਗੋਵਿੰਦੁ[11] ਗੁਣੀ ਨਿਧਾਨੁ[12]॥ ਗਿਰਨੇ[13] ਤੇ ਰਾਖੇ ਪ੍ਰਭੂ ਦਰਬਾਰੀ ਕ੍ਰਿਸਨੁ ਭਗਵਾਨੁ॥੧॥

**ਪਉੜੀ ॥**

ਗੰਗਾ ਗੋਬਿੰਦ ਗੁਣੀ ਨਿਧਾਨੁ॥ ਗਿਰਤਿ ਮਿਲਾਇ ਭਜਹੁ ਭਗਵਾਨੁ॥
ਗੋਵਰਧਨ ਧਾਰਿਆ ਕੁਇਰ ਕਨਾਈ॥ ਗਾਉ[14] ਗੀਤ ਸੰਤਨ ਸੁਖਿਦਾਈ॥
ਗੇਰ ਗੇਰ ਗਾਵਹੁ ਗੁਣ ਤਾ ਕੈ॥ ਸਾਸ ਗਿਰਾਸ ਦੀਏ ਹਰਿ ਜਾ ਕੈ॥
ਗ੍ਰਿਸੈ[15] ਜਮ ਜੋ ਜਪੇ ਨ ਨਾਉ॥ ਰਾਮ ਨਾਮ ਬਿਨੁ ਥੇਹੁ ਨ ਥਾਉ॥
ਗਿਰਹੁ ਦੁਆਰੇ ਗੁਰ ਕੇ ਭਾਈ॥ ਦਰਬਾਰੀ ਸਰਨਿ ਕ੍ਰਿਸਨ ਸੁਖਿਦਾਈ॥ ੫॥

**ਸਲੋਕੁ ॥**

ਯਾ ਕੈ ਯਸ ਸੁਖ ਉਪਜੈ ਜੋ ਸਿਮਰਹੁ ਭਗਵਾਨੁ॥ ਮੁਖੁ ਉਜਲੁ ਸਦਾ ਸੁਖੀ ਦਰਬਾਰੀ ਲਗੈ ਨ ਬਾਨੁ॥੧॥

**ਪਉੜੀ ॥**

ਯਯਾ ਯਗਪਤਿ ਕ੍ਰਿਸਨ ਗੁਪਾਲਾ॥ ਯਗੰਨਾਥੁ ਸ੍ਰੀ ਕ੍ਰਿਸਨ ਦਿਆਲਾ॥
280.ਅ ਜਾ ਕੈ ਸਿਮਰਨਿ ਨਾ ਜਮੁ ਜੋਹੈ॥ ਤਾਂ ਕ/ਉ ਸਿਮਰਹੁ ਨਾ ਦੁਖੁ ਪੋਹੈ॥
ਯਾ ਕੈ ਸਿਮਰਨਿ ਪਤਤਿ ਉਧਾਰੈ॥ ਅਜਾਮਲੁ ਗਨਕਾ ਜਿਸੁ ਜਸ ਤਾਰੈ॥
ਜਾ ਕੈ ਸਿਮਰਨ ਲਗਹਿ ਨ ਪਾਪਾ॥ ਯਾ ਸਿਮਰਨਿ ਮਿਟਨੀ ਤ੍ਰੈ ਤਾਪਾ॥
ਧਰ ਪਤਿ ਕੀ ਜਿਸੁ ਲਾਜ ਸਵਾਰੀ॥ ਤਿਸੁ ਕਾ ਸਿਮਰਨੁ ਕਰੁ ਦਰਬਾਰੀ॥੬॥

**ਸਲੋਕੁ ॥**

ਏ ਜਗਦੀਸ ਪ੍ਰਭ ਜਗੰਨਾਥ ਸ੍ਰੀ ਕਿਸਨ ਅਭਿਰਾਮ[16]॥ ਏਕ ਟੇਕ ਤੇਰੀ ਲਈ ਰਖੁ ਦਰਬਾਰੀ ਸਾਮ[17]॥੧॥

---

1. ਸੌਲੇ ਰੰਗ ਦਾ ਭਾਵ ਕਾਲੇ ਰੰਗ ਵਾਲਾ 2. ਚਹੁੰ ਹੱਥਾਂ ਵਿੱਚ ਇਹ ਸ਼ਸ਼ਤਰ 3. ਯਸ਼ੋਧਾ (ਪਾਲਣ ਵਾਲੀ) 4. ਮਾਤਾ ਦੇ (ਜਨਮ ਦੇਣ ਵਾਲਾ) 5. ਗੋਪੀਆਂ 6. ਮਾਤਾ 7. ਯਸ਼ੋਧਾ ਨੇ ਉੱਖਲੀ ਨਾਲ 8. ਗਊਆਂ 9. ਬੰਸਰੀ 10. ਪਰਬਤ (ਗਿਰਵਰ) ਧਾਰਨ ਕਰਨ ਵਾਲੇ 11. ਗੋਬਿੰਦ 12. ਗੁਣਾਂ ਦੇ ਖ਼ਜ਼ਾਨੇ 13. ਡਿੱਗਣ ਤੋਂ, ਪਤਿਤ ਹੋਣ ਤੋਂ 14. ਗਾਉ 15. ਗ੍ਰਸ ਲਵੇਗਾ 16. ਸੁੰਦਰ, ਮਨੋਹਰ, ਅਨੰਦ ਦਾਇਕ 17. ਸ਼ਰਨ ਵਿੱਚ

**ਪਉੜੀ ॥**

ਏਕੋ ਨਿਰਗੁਨੁ ਸਰਗੁਨੁ ਸੋਈ॥ ਦੂਸਰੁ ਕੋਈ ਹੋਆ ਨ ਹੋਈ॥
ਏਕੋ ਖੇਲੇ ਕਰਿ ਅਕਾਰਾ॥ ਏਕੁ ਸਮੇਟੇ ਸਗਲ ਪਸਾਰਾ॥
ਏਕੋ ਪਸਰਿਆ ਹੋਇ ਅਨੇਕਾ ॥ ਏਕੁ ਬਹੇ ਹੋਇ ਏਕੀ ਏਕਾ ॥
ਕ੍ਰਿਸਨ ਬਿਸਨ ਕੇਸਵ ਨਿਰੰਕਾਰਾ ॥ ਆਪੇ ਸਿਰਜਨਹਾਰੁ ਮੁਰਾਰਾ ॥
ਏ ਕ੍ਰਿਪਾਨਿਧ ਕ੍ਰਿਪਾ ਕੀਜੈ ॥ ਦਰਬਾਰੀ ਜਨੁ ਅਪਨਾ ਕਰਿ ਲੀਜੈ ॥ ੭ ॥

**ਸਲੋਕੁ ॥**

ਉਪਮਾ ਤਾ ਕੀ ਕੀਜੀਐ ਜਾ ਕੈ ਸਮ ਨਹੀਂ ਕੋਇ॥ ਓਟ ਲੇਹੁ ਜਗਦੀਸ ਕੀ ਦਰਬਾਰੀ ਸਿਫਤਿ ਬਗੋਇ[1]॥੧॥

**ਪਉੜੀ ॥**

ਉਪਮਾ ਤਾ ਕੀ ਗਾਉ ਪਿਆਰੇ ॥ ਸੰਤਨਪਤਿ ਪ੍ਰਭ ਅਸੁਰ ਸੰਘਾਰੇ[2]॥
ਉਕਤਿ ਸਿਆਨਪ ਸਗਲ ਤਿਆਗਹੁ ॥ ਉਆ ਕੈ ਸਿਮਰਨਿ ਸਿਉ ਮਨ ਲਾਗਹੁ॥
ਉਗਰਸੈਨੁ ਜਿਸੁ ਤਖਤਿ ਬੈਠਾਇਆ ॥ ਇੰਦ੍ਰ ਕਾ ਜਿਸੁ ਮਾਨੁ ਮਿਟਾਇਆ ॥
ਉਠਾਇ ਗੋਵਰਧਨੁ ਧਾਰਿਓ ਕਰ ਪੈ[3]॥ ਦੈਤ ਸੰਘਾਰੇ ਪਦਕੈ ਧਰ ਪੈ[4]॥
ਉਸਹੀ ਕੇ ਗੁਨ ਅਨਿਦਿਨੁ ਗਾਉ ॥ ਦਰਬਾਰੀ ਨੰਦ ਨੰਦਨ ਜਸੁ ਧਿਆਉ॥੮॥

**ਸਲੋਕੁ ॥**

ਰੁਕਮਨ ਵਰ[5] ਰਾਧੇ ਰਵਨ[6] ਹਲਧਰ ਬੀਰ[7] ਸੁਜਾਨ॥ ਰਾਖੁ ਸਰਨਿ ਪ੍ਰਭਿ ਆਪਣੀ ਦਰਬਾਰੀ ਦੀਜੈ ਦਾਨ॥੧॥

**ਪਉੜੀ ॥**

ਰਾਰਾ ਰਾਮ ਕ੍ਰਿਸਨ ਗੋਵਿੰਦਾ॥ ਬਾਲ ਸੁਭਾਇ ਕਰਹਿ ਮਨਚਿੰਦਾ[8]॥
281.ਓ ਰੋਕਹਿ ਘਾਟਿ ਲਗਾਇ ਜਗਾਤੀ॥ ਗੁਆ/ਰਨ ਮੋਹਿ ਲਈ ਮੁਖਿ ਬਾਤੀ॥
ਰਿਖੀਕੇਸ[9] ਬਹੁ ਚਲਤਿ ਦਿਖਾਏ॥ ਰਾਸ ਰਚੀ ਪ੍ਰਭ ਜਾਦਮ ਰਾਏ[10]॥
ਰੂਪੁ ਅਨੂਪੁ ਦੇਖਿ ਸਭਿ ਮੋਹੀ॥ ਰੇ ਮਨ ਤਾ ਕਹੁ ਤਾ ਕੀ ਠੋਹੀ॥
ਰਾਖਿ ਲੇਹੁ ਧ੍ਰੋਪਤਿ ਜਿਉ ਲਾਜਾ॥ ਦਰਬਾਰੀ ਸਰਨਿ ਗਰੀਬ ਨਿਵਾਜਾ॥੯॥

**ਸਲੋਕੁ ॥**

ਰਾਮ ਕ੍ਰਿਸਨ ਜਪੁ ਰੇ ਮਨਾ ਰਾਖੁ ਰਾਮ ਕੀ ਟੇਕ॥ ਦਰਬਾਰੀ ਜਪ ਹਰਿਨਾਮ ਕਉ ਉਧਰੇ ਪਤਿਤ ਅਨੇਕ॥ ੧॥

**ਪਉੜੀ ॥**

ਰਾਮ ਕ੍ਰਿਸਨ ਕਰਨਾਨਿਧਿ ਸੁਆਮੀ ॥ ਬਾਲ ਸੁਭਾਈ ਅੰਤਰਜਾਮੀ ॥
ਰੋਕੇ ਰਾਹਿ ਜਗਾਤਿ ਲਗਾਏ ॥ ਮਟਕੀ ਫੋੜੈ ਦਧ[11] ਖੁਹਾਏ ॥
ਨਵੀ ਚਲਾਈ ਚਾਲ ਮੁਰਾਰੀ ॥ ਜਪ ਤਪ ਬਾਝੁ ਗੁਆਰ ਉਧਾਰੀ ॥
ਰੇ ਮਨ ਤਿਸੁ ਕਾ ਰਾਖੁ ਧਿਆਨੁ ॥ ਬ੍ਰਹਮੇ ਕਾ ਜਿਨ ਮਲਿਆ ਮਾਨੁ ॥
ਕੁਬਜਾ ਬਕੀ ਪੂਤਨਾ ਤਾਰੀ ॥ ਤਿਸੁ ਕਾ ਜਸੁ ਜਪੁ ਲੈ ਦਰਬਾਰੀ ॥। ੧੦ ॥

**ਸਲੋਕੁ ॥**

ਲੀਲਾ ਪ੍ਰਭ ਅਵਤਾਰ ਕੀ ਕੇਤਕ ਬਰਨੇ ਕੋਇ ॥ ਲਿਖਿ ਲਿਖਿ ਹੁਟੇ ਬਿਰੰਚ ਬਿਆਸ[12] ਦਰਬਾਰੀ ਅੰਤੁ ਨ ਹੋਇ॥੧॥

**ਪਉੜੀ ॥**

ਲਲਾ ਲਾਖ ਜੀਭ ਮੁਖ ਮਾਹੀ॥ ਲੀਲਾ ਪ੍ਰਭ ਕੀ ਲਖੀ ਨ ਜਾਹੀ॥
ਮਛ ਰੂਪੁ ਧਰ ਬੇਦ ਉਧਾਰੇ॥ ਕੂਰਮ[13] ਕਰੁ ਬਪੁ ਰਤਨ ਨਿਕਾਰੇ॥
ਸੂਕਰ[14] ਰੂਪ ਧਰਨਿ ਠਹਿਰਾਈ॥ ਨਰਸਿੰਘ ਲੈਓ ਪਹਿਲਾਦੁ ਬਚਾਈ ॥

---

1. ਕਹਿੰਦਾ ਹੈ 2. ਦੈਂਤਾਂ ਦਾ ਨਾਸ਼ ਕੀਤਾ 3. ਹੱਥ ਉੱਤੇ 4. ਪੈਰ ਧਰ ਕੇ 5. ਰੁਕਮਣੀ ਗੋਪੀ ਨੂੰ ਵਰਿਆ 6. ਰਾਧਾ ਵਿੱਚ ਰਮ ਗਿਆ 7. ਬਲਭਦ੍ਰ ਕ੍ਰਿਸ਼ਨ ਦਾ ਵੱਡਾ ਭਾਈ, ਉਸਦਾ ਵੀਰ 8. ਮਨ ਦੀ ਇੱਛਾ ਪੂਰੀ ਕਰਨ ਵਾਲਾ 9. ਰਿਖੀਆਂ ਦੇ ਈਸ਼ਰ ਅਥਵਾ ਮਾਲਕ 10. ਕ੍ਰਿਸ਼ਨ ਜੀ 11. ਦੁੱਧ, ਮੱਖਣ 12. ਬ੍ਰਹਮਾ ਅਤੇ ਬਿਆਸ 13. ਕੱਛੂ ਰੂਪ 14. ਸੂਰ ਰੂਪ

ਬਾਮਨ ਬਲੁ ਛਲਿ ਪਿਆਲਿ ਪਠਾਇਆ॥ ਪਰਸਰਾਮ ਸਹੰਸਬਾਹੁ ਘਾਇਆ॥
ਰਾਮਚੰਦੁ ਬਹੁ ਕਾਰਜ ਸਾਰੇ॥ ਦਰਬਾਰੀ ਕਉਤਕਿ ਕ੍ਰਿਸਨ ਮੁਰਾਰੇ ॥ ੧੧ ॥

**ਸਲੋਕੁ ॥**

ਲਿਖਿ ਲਿਖਿ ਬ੍ਰਹਮਾ ਹੁਟਿ ਰਹਿਓ[1] ਸਿਵ ਕਰ ਥਾਕੋ ਧਿਆਨੁ ॥
ਦਰਬਾਰੀ ਨਵਨਤ ਨਾਮ[2] ਕਾ ਨਿਤ ਸੇਖੁ[3] ਕਰੇ ਬਖਿਆਨੁ ॥ ੧ ॥

**ਪਉੜੀ ॥**

ਲਲਾ ਲਿਖਿ ਲਿਖਿ ਲੀਲਾ ਤਰੇ ॥ ਲਾਇ ਪ੍ਰੀਤਿ ਮੁਖਿ ਗੀਤ ਉਚਰੇ ॥
ਲੀਲਾ ਭਗਤਿ ਜੈਦੇਉ ਸੁਨਾਈ ॥ ਅਛਰੁ ਆਪਿ ਬਨਾਇਓ ਆਈ ॥
281.ਅ ਸੂਰਦਾਸੁ ਲੀਲਾ ਪ੍/ਭ ਗਾਵੈ ॥ ਤਿਉ ਬੋਲੈ ਜਿਉ ਆਪਿ ਬੁਲਾਵੈ ॥
ਮੈ ਮੂਰਖ ਤੁਧੁ ਗਾਵ ਨ ਜਾਨਾ ॥ ਤਿਉ ਹੋਵਗੁ ਜਿਉ ਤੇਰਾ ਭਾਣਾ ॥
ਲੀਲਾ ਗਾਵਨ ਕਾ ਮਨ ਚਾਉ ॥ ਦਰਬਾਰੀ ਕਉ ਪ੍ਰਭੁ ਦਾਨੁ ਪਸਾਉ ॥ ੧੨ ॥

**ਸਲੋਕੁ ॥**

ਆਏ ਗ੍ਰਿਹ ਬਸੁਦੇਵ[4] ਕੈ ਕਰਨਾਸਿੰਧਿ ਦਿਆਲ ॥ ਆਇ ਬਸੈ ਗ੍ਰਿਹਿ ਨੰਦ[5] ਕੈ ਦਰਬਾਰੀ ਪ੍ਰਭ ਬਿਸੁਪਾਲ[6]॥੧॥

**ਪਉੜੀ ॥**

ਆਇਆ ਹਰਿ ਪ੍ਰਭੁ ਦੁਆਪਰਿ ਮਾਹੀ॥ ਆਪ ਰੂਪ ਦੂਸਰ ਕੋ ਨਾਹੀ॥
ਅਚਰਜ ਕਥਾ ਸੁਨੀ ਮੁਝ ਕਰਨੀ[7]॥ ਅਚਰਜ ਕਥਾ ਮੁਖਿ ਜਾਇ ਨ ਬਰਨੀ॥
ਆਇ ਨੰਦ ਘਰਿ ਕਉਤਕ ਕੀਨੇ॥ ਅਪਨੇ ਜਨ ਕਉ ਬਹੁ ਸੁਖ ਦੀਨੇ॥
ਅਸੁਰ ਸੰਘਾਰੇ ਸੰਤ ਉਬਾਰੇ ॥ ਕੰਸ ਕੇਸ ਸਸਪਾਲ[8] ਬਿਸਾਰੇ॥
ਆਦਿ ਜੁਗਾਦਿ ਜਨ ਪੈਜ ਸਵਾਰੀ॥ ਜਨ ਦਰਬਾਰੀ ਭਜੁ ਬਨਿਵਾਰੀ॥੧੩ ॥

**ਸਲੋਕੁ ॥**

ਯਨਮ ਮਰਨ[9] ਤੇ ਬਾਹਰਾ ਸ੍ਰੀ ਕ੍ਰਿਸਨ ਚੰਦੁ ਕ੍ਰਿਪਾਲੁ ॥ ਦਰਬਾਰੀ ਅਚਰਜੁ ਦੇਖੀਏ ਨਾ ਪ੍ਰਭੁ ਬ੍ਰਿਧੁ ਨ ਬਾਲੁ॥੧॥

**ਪਉੜੀ ॥**

ਯਯਾ ਯਾਲ ਕਾਲ[10] ਤੇ ਨਿਆਰਾ॥ ਯੁਗ ਯੁਗ ਖੇਲੇ ਕਰਿ ਅਵਤਾਰਾ॥
ਯੋਗ ਯੁਗਤਿ[11] ਕਰਿ ਗਹਿਆ ਨ ਜਾਈ॥ ਖੇਲੇ ਗੁਆਰਨਿ ਸੰਗਿ ਕਨਾਈ॥
ਯੋਨ ਨ ਪਰੈ[12] ਯਰਾ ਯਿਨ[13]ਆਵੈ॥ ਸਭੇ ਅਵਸਥਾਂ ਕਰਿ ਦਿਖਲਾਵੈ॥
ਯਾਕੈ ਨਾਮ[14] ਲਏ ਯਮ ਡਰੈ॥ ਨਾਮ ਲਏ ਨਰੁ ਨਰਕਿ ਨ ਪਰੈ॥
ਜਸੁਧਾ ਤਿਸੈ ਡਰਾਵਨ ਲਾਗੀ॥ ਦਰਬਾਰੀ ਸਮਝੈ ਨ ਵਡਿਭਾਗੀ॥੧੪॥

**ਸਲੋਕੁ ॥**

ਆਵੈ ਛਲ ਕਰਿ ਦੈਤਿ ਬਹੁ ਹਰਿ ਪ੍ਰਭੁ ਜਾਣੀਜਾਣੁ॥ ਦੈਤ ਖਪਾਏ ਬਾਲ ਬੁਧ ਦਰਬਾਰੀ ਮਤਾ ਪਛਾਣੁ।੧॥

**ਪਉੜੀ ॥**

ਆਵਹਿ ਦੈਤ੍ ਕੰਸ ਪਠਾਵੈ॥ ਆਇ ਨ ਕੋਊ ਜਾਣਾ ਪਾਵੈ॥
ਬਕੀ[15] ਬਕਾਸੁਰੁ[16] ਮਾਰਣ ਆਏ॥ ਅਉਰੁ ਤ੍ਰਿਣਾਵਰਤਿ[17] ਕੇਸੀ ਘਾਏ॥
282.ੳ ਸਕਟਾਸੁਰੁ[18] ਧੇਨਕੁ[19] ਅਉ ਬਛਾਸੁਰ[20]॥ ਮਾਰ ਗਵਾ/ਇ ਕੰਸ ਭਇਆ ਡਰੁ॥

---

1. ਥੱਕ ਗਿਆ 2. ਹਰ ਰੋਜ਼ ਨਵੇਂ ਨਾਮ ਦਾ 3. ਸ਼ੇਸ਼ਨਾਗ 4. ਵਾਸੁਦੇਵ ਦੇ ਘਰ 5. ਨੰਦ ਦੇ ਘਰ 6. ਵਿਸ਼ਵ ਨੂੰ ਪਾਲਣਹਾਰ 7. ਕੰਨਾਂ ਦੇ ਨਾਲ 8. ਸ਼ਿਸ਼ੂਪਾਲ 9. ਜਨਮ ਮਰਨ 10. ਛਲ ਤੋਂ ਰਹਿਤ ਅਤੇ ਮੌਤ ਤੋਂ ਰਹਿਤ 11. ਜੁਗਤੀ ਅਥਵਾ ਢੰਗ ਨਾਲ 12. ਜੂਨੀਆਂ ਵਿੱਚ ਨਹੀਂ ਪੈਂਦਾ 13. ਜਿਸਨੂੰ ਬੁਢੇਪਾ (ਜਰਾ-ਯਰਾ) ਨਹੀਂ (ਯਿਨ) ਆਉਂਦਾ 14. ਜਿਸ ਦੇ ਨਾਮ 15. ਬਕੀ ਦੈਂਤਨੀ ਜੋ ਬਕਾਸੁਰ ਦੀ ਭੈਣ ਸੀ 16. ਬਗਲੇ ਦੀ ਸ਼ਕਲ ਦਾ ਅਸੁਰ 17. ਵਾ ਵਰੋਲੇ ਵਾਂਗ ਉਡਾ ਲੈ ਜਾਣ ਵਾਲਾ 18. ਗੱਡੇ ਦੇ ਅਕਾਰ ਦਾ ਅਸੁਰ 19. ਗਧੇ ਦੀ ਸ਼ਕਲ ਦਾ ਅਸੁਰ ਜਿਸਨੂੰ ਬਲਰਾਮ ਨੇ ਟੰਗਾਂ ਤੋਂ ਫੜ ਕੇ ਪਟਕਾ ਪਟਕਾ ਕੇ ਮਾਰ ਦਿੱਤਾ 20. ਵਾਤਸਾਸੁਰ, ਵੱਛੇ ਦੀ ਸ਼ਕਲ ਦਾ ਅਸੁਰ

ਸੀਧਰੁ[1] ਆਇਆ ਭੁਜਾਂ ਕਟਾਇ॥ ਦੈਤ ਖਪਾਏ ਗਣਤਿ ਨ ਕਾਇ॥
ਅਪਣਾ ਕਾਰਣੁ ਜਾਣੈ ਆਪਿ॥ ਦਰਬਾਰੀ ਤਿਸ ਹੀ ਕਾ ਜਸੁ ਜਾਪੁ॥੧੫॥

**ਸਲੋਕੁ ॥**

ਡੋਕਲ ਗਉ[2] ਚਰਾਵਈ ਨਾਉ ਭੈਆ ਗੋਪਾਲੁ॥ ਦਰਬਾਰੀ ਤਿਸੁ ਕੇ ਗਾਉ ਗੁਨ ਤੂਟਹਿ ਆਲ ਜੰਜਾਲ[3]॥੧॥

**ਪਉੜੀ ॥**

ਡੰਡਾ ਡਉ[4] ਚਰਾਵੈ ਕਾਨਾ॥ ਰੂਪ ਨ ਰੇਖ ਧਰਿਓ ਨਰਬਾਨਾ[5]॥
ਡਏ[6] ਚਰਾਵਨ ਪੂਜਾ ਲੋਗ॥ ਦੂਧ ਦਈ ਲੈ ਇੰਦ੍ਰ ਜੋਗ॥
ਸੋ[7] ਬਾਰ ਗੁਆਰ ਤੇ ਲਈ ਖੁਹਾਇ ॥ ਸਣ ਠਾਕਰ ਬਾਰਕ ਗਏ ਖਾਇ॥
ਇੰਦ੍ਰ ਕੋ ਪਕਰਿ ਬਰਖਾ ਲਾਏ॥ ਸਵਾ ਸਰੀਣਾ ਪਾਹੁਨੁ ਪਾਏ॥
ਠਾਕਰ ਪਰਬਤ ਲਇਆ ਉਠਾਇ॥ ਦਰਬਾਰੀ ਜੀਆਂ ਦੁਖ ਨ ਦਿਖਾਏ॥੧੬॥

**ਸਲੋਕੁ ॥**

ਕਮਲ ਨੈਨੁ ਕਰਤਾ ਪੁਰਖੁ ਕ੍ਰਿਪਾਸਿੰਧ[8] ਅਪਾਰ॥ ਕਾਲੰਦ੍ਰੀ ਤਟ[9] ਖੇਲਤਾ ਦਰਬਾਰੀ ਕ੍ਰਿਸਨ ਮੁਰਾਰ॥੧॥

**ਪਉੜੀ ॥**

ਕਕਾ ਕਰਤਾ ਪੁਰਖੁ ਬਿਧਾਤਾ॥ ਬਸੁਦੇ ਪਿਤਾ ਦੇਵਕੀ ਮਾਤਾ॥
ਕੰਸ ਕੇਸ ਬਹੁ ਬੈਰੁ ਰਚਾਇਆ॥ ਜੇਹਾ ਕੀਤਾ ਤੇਹਾ ਪਾਇਆ॥
ਕਉਲਾਲੀ[10] ਕੇ ਫੂਲ ਮੰਗਾਏ॥ ਕਾਲੀ[11] ਮਰਦਨ ਆਨਿ ਦਿਖਾਏ॥
ਕਾਲੰਦਰੀ ਤਟ ਰਾਸ ਰਚਾਈ॥ ਕੇਸਵ ਲੀਲਾ ਕਰੀ ਕਨਾਈ॥
ਕੁਬਜਾ ਤਾਰੀ ਗੋਕਲਚੰਦ॥ ਦਰਬਾਰੀ ਭਜ ਪ੍ਰਭ ਨੰਦਨ ਨੰਦ॥ ੧੭ ॥

**ਸਲੋਕੁ ॥**

ਖੋੜਸ ਸਹੰਸ[12] ਗੁਪੰਙਨ[13] ਜਾਗੈ ਜਿਨ ਕੈ ਭਾਗਿ ॥ ਖਿਤਪਤ[14] ਕੈ ਸੰਗਿ ਖੇਲਨਾ ਦਰਬਾਰੀ ਅਟਲ ਸੁਹਾਗ॥੧॥

**ਪਉੜੀ ॥**

282.ਅ ਖਖਾ ਖਿਤਪਤ ਕੁਦਰਤਿ ਧਾਰੀ॥ ਖੇਲ੍ਹਤਿ ਲੈ ਸੰਗਿ ਬਾਰ ਗੁਆਰੀ॥
ਖੋੜ ਸਹੰਸ ਕੀ ਆਸਾ ਪੂਰੀ॥ ਖਰੀ ਖੁਸਲੀ ਜਾਇ ਨ ਝੂਰੀ॥
ਖਟ ਮਾਸਨ ਕੀ[15] ਰੈਨਿ ਬਨਾਈ॥ ਖਟ ਸਾਸਤ੍ਰ ਕਾ ਗਮ ਨਹੀਂ ਪਾਈ॥
ਖਟ ਰਾਗਨ ਸੰਗ ਰਾਗਨੀ ਤੀਸ॥ ਮੁਰਲੀ ਧੁਨ ਮੋ/ਹੇ ਬ੍ਰਹਮਈਸ॥
ਖਿਨੁ ਖਿਨੁ ਤਿਸੁ ਕੇ ਚਰਿਤ ਬੀਚਾਰਹੁ॥ ਦਰਬਾਰੀ ਪ੍ਰਭ ਤੇ ਤਨੁ ਮਨੁ ਵਾਰਹੁ॥੧੮॥

**ਸਲੋਕੁ ॥**

ਗੋਵਿੰਦੁ ਗਊ ਚਰਾਵਤਾ ਗੋਵਰਧਨ ਪਰਬਤਿ ਤੀਰ[16]॥ ਮੁਖਿ ਮੁਰੰਲੀ ਸੰਗਿ ਹੈ ਜਿਸੈ ਦਰਬਾਰੀ ਹਲਧਰ ਬੀਰ ॥ ੧ ॥

**ਪਉੜੀ ॥**

ਗਗਾ ਗੋਬਿੰਦੁ ਗੁਣੀ ਨਿਧਾਨੁ॥ ਗੋਪਾਲਕੁ ਪ੍ਰਭ ਸੁਘੜੁ ਸੁਜਾਨੁ॥
ਗੋਪੀ ਨਾਥ ਗੁਆਰ ਉਧਾਰ॥ ਗੋਕਲਚੰਦੁ ਮੁਕੰਦੁ[17] ਮੁਰਾਰ॥
ਗਜਦਾਰਨੁ[18] ਗਜੁ ਗਾਹ ਉਧਾਰਨੁ॥ ਗਊ ਚਰਾਵਤ ਕਰਨੈਕਾਰਨੁ॥
ਗਰੀਬ ਨਿਵਾਜ ਗਰਬ ਪਰਹਾਰੀ॥ ਗੁਰਮੁਖ ਸੁਨਿਓ ਪਰਉਪਕਾਰੀ॥
ਗੋਵਰਧਨ ਧਾਰਿਓ ਅੰਗੁਰੀ[19] ਪਾਨ॥ ਦਰਬਾਰੀ ਧਰਨੀਧਰ ਤੇ ਹਉ ਕੁਰਬਾਨ॥੧੯॥

---

1. ਕੰਸ ਦਾ ਭੇਜਿਆ, ਇਕ ਦੈਂਤ ਜਿਸਦੀਆਂ ਕ੍ਰਿਸ਼ਨ ਜੀ ਨੇ ਦੋਵੇਂ ਬਾਹਾਂ ਕੱਟ ਦਿੱਤੀਆਂ ਸਨ 2. ਗੋਕਲ ਵਿੱਚ 3. ਸਾਰੇ ਜੰਜਾਲ ਭਾਵ ਫਸਣ ਵਾਲੇ ਕਾਰਜ 4. ਗਊਆਂ 5. ਨਿਰਬਾਣ, ਵਿਰਕਤ ਸਾਧੂ 6. ਗਏ 7. ਉਹ 8. ਕ੍ਰਿਪਾ ਦੇ ਸਮੁੰਦਰ 9. ਕਲੰਦ੍ਰੀ ਨਦੀ ਅਰਥਾਤ ਜਮੁਨਾ ਨਦੀ ਦੇ ਕਿਨਾਰੇ ਤੇ 10. ਕਲਾਲੀ ਅਥਵਾ ਨੀਲੋਫਰ 11. ਕਾਲੀ ਇੱਕ ਵੱਡਾ ਸਰਪ ਜਿਸ ਨੂੰ ਕ੍ਰਿਸ਼ਨ ਜੀ ਨੇ ਵੱਸ ਵਿੱਚ ਕੀਤਾ 12. ਸੋਲਾਂ ਹਜ਼ਾਰ 13. ਗੋਪੀਆਂ 14. ਖਿਤ ਦਾ ਪਤੀ ਭਾਵ ਪ੍ਰਿਥਵੀ ਦਾ ਮਾਲਕ 15. ਛੇ ਮਹੀਨੇ ਦੀ 16. ਕਿਨਾਰੇ ਤੇ 17. ਮੁਕਤੀ ਦੇਣ ਵਾਲਾ 18. ਹਾਥੀਆਂ ਦਾ ਮਾਲਕ 19. ਉਂਗਲੀ ਉੱਪਰ ਧਾਰਨ ਕੀਤਾ

**ਸਲੋਕੁ ॥**

ਘਟਿ ਘਟਿ ਗਾਮੀ ਕ੍ਰਿਸਨਚੰਦੁ ਖੇਲੈ ਬਾਲ ਸੁਭਾਇ॥ ਦਰਬਾਰੀ ਪ੍ਰਭ ਬੇਅੰਤ ਕਉ ਗਰ ਗਵ ਲਹੁ ਪ੍ਰਤਾਇ॥੧॥

**ਪਉੜੀ ॥**

ਘਘਾ ਘਟਿ ਘਟਿ ਜਾਨਨਹਾਰਾ॥ ਘਟਿ ਘਟਿ ਵਾਸੀ ਰਹਤਿ ਨਿਆਰਾ॥
ਘਰਿ ਨੰਦੈ ਆਨੰਦੁ ਵਧਾਈ॥ ਜਾ ਘਰ ਖੇਲੈ ਸੰਤ ਸਹਾਈ॥
ਘਾਟ ਜਗਾਤਿ ਲਗਾਈ ਕਾਨ॥ ਜਸੁਧਾ ਤੀਰ ਪੁਕਾਰ ਨ ਜਾਨਿ॥
ਰਾਹੀ ਖਹੜੀ[1] ਡੰਡ ਮਚਾਈ॥ ਸਭਿ ਬਿਧਿ ਕੰਸ ਕੇਸ ਸੁਨਿ ਪਾਈ॥
ਜਾਨ ਲੀਆ ਮੁਝ ਵੈਰੀ ਏਹਿ ॥ ਦਰਬਾਰੀ ਕੰਸ ਘਟੀ ਸੁਨ ਦੇਹ॥੨੦॥

**ਸਲੋਕੁ ॥**

ਙ੍ਰਤਿ ਕੂਪ[2] ਮਹਿ ਙਿਰ ਪਇਆ[3] ਕਾਢਹੁ ਕ੍ਰਿਸਨ ਮੁਰਾਰਿ॥ ਙਤਿ ਮੁਕਤੇ[4] ਦਾਤਿਆ ਦਰਬਾਰੀ ਲੇਹੁ ਉਬਾਰਿ॥੧॥

**ਪਉੜੀ ॥**

ਙੰਙਾ ਙਿਰਿਆ[5] ਹੁਇ ਬਲਹੀਨਾ॥ ਙਿਆਨ ਬਿਨਾ ਭੈਉ ਪੰਚ ਅਧੀਨਾ॥
ਙੁਣ ਨਹੀ ਗਾਏ ਜਾਦ ਰਾਈ॥ ਙਰਤੁ ਗੈਆ ਬਹੁ ਅਧਮ ਕਮਾਈ॥
ਗਹਿ ਭੁਜ[6] ਲੇਹੁ ਗੁਪਾਲ ਗੁਵਿੰਦਾ॥ ਙਰਤ ਲੈਨ ਨ ਚੰਦਾ॥
ਗਣਤੀ ਗਣੀ ਨ ਛੁਟਕਣ ਪਾਵਉ॥ ਬਖਸ ਲੇਹੁ ਤਉ ਪਾਪ ਮਿਟਾਵਉ ॥
283.ੳ ਗ/ਹਰਿ ਗੰਭੀਰ ਬਿਅੰਤ ਸੁਆਮੀ ॥ ਦਰਬਾਰੀ ਕੋ ਪ੍ਰਭਿ ਅੰਤਰਜਾਮੀ ॥ ੨੧ ॥

**ਸਲੋਕੁ ॥**

ਚਕ੍ਰਮਾਣ ਪ੍ਰਭ ਗਦਾ ਧਰ ਹਲਧਰਿ ਕੇ ਬੀਰ॥ ਚਰਨ ਕਮਲ ਰਮ ਦੀਜੀਐ ਦਰਬਾਰੀ ਕਉ ਸੁਰਧੀਰ[7]॥੧॥

**ਪਉੜੀ ॥**

ਚਚਾ ਚਤ੍ਰਭੋਜੁ ਪ੍ਰਭ ਦੀਨ ਦਿਆਲਾ ॥ ਮੁਕਤਿ ਮਾਲ ਗਲ ਮੈਂ ਬਨਮਾਲਾ ॥
ਸੰਖ ਚਕ੍ਰ ਗਦਾ ਪਦਮਧਾਰੇ ॥ ਪੰਚ ਚਿਹਨ ਪ੍ਰਭ ਚਰਨ ਨਿਹਾਰੇ ॥
ਮੋਰ ਮੁਕਟੁ[8] ਪੀਤਾਂਬਰ[9] ਸਾਜੈ ॥ ਮੁਖ ਮੁਰਲੀ ਸੁੰਦਰ ਧੁਨ ਬਾਜੈ ॥
ਚਾਰੇ ਬੇਦੁ ਸੁਆਸ ਤੇ ਭਏ ॥ ਸੋ ਸਦੀਪਨ[10] ਮਹਿ ਪੜਨੈ ਪਏ ॥
ਦੇਖਿ ਚਰਤਿ ਭਏ ਬਿਸਮਾਦਿ ॥ ਦਰਬਾਰੀ ਪ੍ਰਭ ਕ ਅੰਤੁ ਨ ਆਦਿ ॥ ੨੨ ॥

**ਸਲੋਕੁ ॥**

ਛੱਤ੍ਰਧਾਰੀ[11] ਛੋਡਿ ਕੈ ਆਇਆ ਬਿਦਰ ਦੁਆਰ॥ ਛਤ੍ਰੀਹ ਭੋਜਨ ਭਜ ਗਏ ਕੀਆ ਸਾਗੁ ਅਹਾਰ॥੧॥

**ਪਉੜੀ ॥**

ਛਛਾ ਛਿਨੁ ਛਿਨੁ ਕਿਸਨੁ ਧਿਆਵਹੁ ॥ ਛਿਨੁ ਭਰਿ ਮਨ ਤੇ ਨਾ ਬਿਸਰਾਵਹੁ ॥
ਛਿਤਿਪਤਿ ਛੋਡਿ ਸੰਤ ਘਰਿ ਆਇਆ ॥ ਸੋ ਪ੍ਰਭੁ ਮਨ ਠੇ ਕਿਉ ਬਿਸਰਾਇਆ ॥
ਛਿਅ ਮਾਸੀ ਰਾਤਿ ਕਰਿ ਖੇਲੇ ਆਪਿ ॥ ਭੂਖ ਤ੍ਰਿਖਾ ਨ ਸਕੀ ਬਿਆਪਿ ॥
ਛਲਵਲ ਕਰਿ ਛਲਿ ਜਿਨਿ ਜਾਈ ॥ ਰਿਦੈ ਸੁਧ ਭੀਜੈ ਸੁਖਿਦਾਈ ॥
ਕਪਟ ਰਹਤਿ ਜੋ ਬੇਰ ਖਵਾਏ ॥ ਦਰਬਾਰੀ ਨਾਮਾ ਦੂਧੁ ਪੀਆਏ॥੨੩॥

**ਸਲੋਕੁ ॥**

ਜੁਗੁ ਜੁਗੁ ਆਪੇ ਖੇਲਿਆ ਦਸ ਚਉਦਹ ਅਵਤਾਰ ॥ ਦਰਬਾਰੀ ਸੰਤ ਸਹਾਇ ਕੋ ਅਸੁਰ ਬਿਡਾਰਨਹਾਰੁ॥੧॥

---

1. ਰਾਹਾਂ ਵਿੱਚ 2. ਗਰਤ ਖੂਹ ਵਿੱਚ, ਚਿੱਕੜ ਭਰੇ ਖੂਹ ਵਿੱਚ 3. ਡਿੱਗ ਪਿਆ 4. ਗਤੀ ਅਤੇ ਮੁਕਤੀ ਕਰਨ ਵਾਲਾ 5. ਡਿੱਗ ਪਿਆ 6. ਬਾਂਹ ਫੜ ਲੈ 7. ਦੇਵਤਿਆਂ ਦੀ ਰੱਖਿਆ ਕਰਨ ਵਾਲਾ 8. ਮੋਰ ਦੇ ਖੰਭਾਂ ਦਾ ਮੁਕਟ 9. ਪੀਲੇ ਕਪੜੇ ਪਾਉਣ ਵਾਲਾ 10. ਕ੍ਰਿਸ਼ਨ ਜੀ ਦੇ ਗੁਰੂ 11. ਛਤ੍ਰ ਧਾਰਨ ਕਰਨ ਵਾਲਾ ਰਾਜਾ ਭਾਵ ਦੁਰਯੋਧਨ

**ਪਉੜੀ ॥**

ਜਜਾ ਜਪ ਲੈ ਕ੍ਰਿਸਨ ਮੁਰਾਰੀ॥ ਜੁਗੁ ਜੁਗੁ ਭਗਤਾ ਪੈਜ ਸਵਾਰੀ॥
ਜਰਾਸਿੰਧ ਸਸਪਾਲ[1] ਬਿਡਾਰੇ॥ ਰੁਕਮਨ ਕੇ ਕਾਰਜ ਪ੍ਰਭਿ ਸਾਰੇ॥
ਦੁਰਜੋਧਨ ਕੀ ਆਲ[2] ਚੁਕਾਈ॥ ਧ੍ਰੋਪਤਿ ਕੀ ਪ੍ਰਭ ਪੈਜ ਰਖਾਈ॥
283.ਅ ਜੁਧਸਟਰ ਅਰਜਨ ਕੋ ਹਿਤਕਾਰੀ ॥ ਜੈਦੇਵ/ਭਗਤਿ ਕੀ ਕਥਾ ਸੁਧਾਰੀ॥
ਜਗੰਨਾਥ ਕੋ ਰੂਪੁ ਬਨਾਇਆ॥ ਦਰਬਾਰੀ ਤਿਸੁ ਕੀ ਭਜੁ ਸਰਨਾਇਆ॥੨੪॥

**ਸਲੋਕੁ ॥**

ਝੂਠੁ ਗੁਮਾਨ ਤਿਆਗੀਐ ਰਹੀਐ ਨਿਰ ਅਭਿਮਾਨ॥ ਦਰਬਾਰੀ ਸੰਕਟ ਕਾਟੀਅਹਿ ਭਜ ਲੈ ਕ੍ਰਿਸਨ ਸੁਜਾਨ॥੧॥

**ਪਉੜੀ ॥**

ਝਝਾ ਝਗਰਾ ਸਗਲ ਤਿਆਗਹੁ॥ ਗੁਰੁ ਪੂਰੇ ਕੀ ਚਰਨੀ ਲਾਗਹੁ॥
ਝਾਰਿਓ ਜਿਸੁ ਅਸੁਰਾ ਕੋ ਮਾਨੁ॥ ਸੋ ਸਿਮਰਹੁ ਨਿਸਚੈ ਭਗਵਾਨੁ ॥
ਝੂਠ ਸਮਗਰੀ ਪੇਖਹੁ[3] ਸਾਰੀ ॥ ਮਿਰਗ ਤ੍ਰਿਸਨਾ ਜਿਉ ਦੇਖੁ ਬਿਚਾਰੀ ॥
ਝੂਰਹਿ ਫੁਨਿ ਪਾਛੈ ਪਛੁਤਾਹੀ ॥ ਸਮਝ ਦੇਖੁ ਅਪਨੇ ਮਨ ਮਾਹੀ ॥
ਝੇਰਾ ਕੋਇ ਨ ਕਰਹੁ ਮਨ ਮਾਹੀ ॥ ਦਰਬਾਰੀ ਹਰਿ ਬਿਨੁ ਦੂਸਰੁ ਨਾਹੀ॥੨੫॥

**ਸਲੋਕੁ ॥**

ਞੰਮਣੁ[4] ਮਰਣਾ ਕਾਟੀਐ ਸਿਮਰਹੁ ਕ੍ਰਿਸਨੁ ਗੁਪਾਲ॥ ਦਰਬਾਰੀ ਅਹਿਨਿਸ ਗਾਉ ਗੁਨ ਪਵੈ ਨ ਜਮ ਕਾ ਜਾਲੁ॥੧॥

**ਪਉੜੀ ॥**

ਞੰਞਾ ਞੀਤਹੁ[5] ਜਪਹੁ ਸਿਆਮੇ[6]॥ ਞਾਕ[7] ਦੂਧ ਪੀਆਇਆ ਨਾਮੇ ॥
ਞਿਨਿ[8] ਨਾਮੇ ਕੀ ਛਾਨ ਛਵਾਈ ॥ ਸੋਈ ਸਿਮਰਹੁ ਜਾਦਮਰਾਈ ॥
ਞਿਨਿ ਧੰਨੇ ਕਾ ਵਗੁ ਚਰਾਇਆ ॥ ਦਾਸੀ ਸੁਤ ਬਿਦਰੇ ਗ੍ਰਿਹਿ ਆਇਆ ॥
ਞਿਨਿ ਬੇਰ ਭੀਲਨੀ ਕੇ ਮੁਖਿ ਪਾਏ ॥ ਕਰਮਾ ਕੀ[9] ਖਿਚਰੀ ਖਾਇ ਅਘਾਏ ॥
ਪਾਂਡਵਾਂ ਕੀ ਸਰਧਾ ਜਿਸੁ ਪੂਰੀ ॥ ਦਰਬਾਰੀ ਜਾਨਹੁ ਸਦਾ ਹਜ਼ੂਰੀ ॥ ੨੬ ॥

**ਸਲੋਕੁ ॥**

ਟੇਰਉ[10] ਅਨਿਦਿਨੁ ਸਦਾ ਹੀ ਸ੍ਰੀ ਕ੍ਰਿਸਨ ਹਰਿ ਰਾਇ॥ ਟੂਕੁ ਟੂਕੁ ਰਸਨਾ[11] ਕੀਜੀਏ ਦਰਬਾਰੀ ਆਨ ਅਲਾਏ[12]॥੧॥

**ਪਉੜੀ ॥**

ਟੂਕ ਟੂਕ ਜਾਉ ਸਦਾ ਬਲਿਹਾਰੀ॥ ਟੇਰਉ ਅਨਿਦਿਨੁ ਕ੍ਰਿਸਨ ਮੁਰਾਰੀ॥
ਟਾਰਹੁ[13] ਜਮ ਕੀ ਧਾੜਿ ਗੁਸਾਂਈ॥ ਹਾਰਿ ਪਰਿਓ ਅਬ ਤਉ ਸਰਨਾਈ॥
ਟੋਲਿ ਰਹਿਓ ਤੁਧੁ ਬਿਨੁ ਨਹੀਂ ਦੂਜਾ॥ ਆਪਿ ਪੁਜਾਰੀ ਆਪਹਿ ਪੂਜਾ॥
284.ੳ ਟੇਕ ਤੁਮਾਰੀ ਅਬ ਮੈਂ ਲਈ॥ ਦੁਰਮਤਿ ਮਨ ਤੇ ਸਗਲੀ/ਗਈ ॥
ਟੇਕ ਤੁਮਾਰੀ ਮਨ ਅਬਿਨਾਸੀ॥ ਦਰਬਾਰੀ ਸਿਮਰਹੁ ਘਟਿ ਘਟਿ ਵਾਸੀ॥੨੭॥

**ਸਲੋਕੁ ॥**

ਠਗਨਿ ਇਨਿ ਜਗੁ ਠਗਿਆ ਤਿਨ ਕਉ ਠਗਹਿ ਸੋਇ॥ ਦਰਬਾਰੀ ਲਾਹਾ ਲੈ ਚਲਹਿ ਓਟਿ ਕ੍ਰਿਸਨ ਕੀ ਲੇਇ॥੧॥

**ਪਉੜੀ ॥**

ਠਠਾ ਠਾਕੁਰੁ ਸਿਰਜਣਹਾਰਾ॥ ਘਟਿ ਘਟਿ ਰਵਿਆ ਬ੍ਰਹਮੁ ਨਿਆਰਾ॥
ਠਿਲੀਏ[14] ਮਹਿ ਜੈਸਾ ਮੁਖੁ ਦੇਖਹੁ॥ ਦਿਸਟਿ ਨਾ ਮੁਸਟਿ ਨਿਆਰਾ ਪੇਖਹੁ॥

---

1. ਜਰਾ ਸਿੰਧ ਅਤੇ ਸ਼ਿਸ਼ੂਪਾਲ ਭਰਾਵਾਂ ਨੂੰ ਮਾਰ ਦਿੱਤਾ 2. ਬੰਧਨ 3. ਜੋ ਦ੍ਰਿਸ਼ਟੀ ਵਿੱਚ ਆਉਂਦਾ ਹੈ 4. ਜੰਮਣਾ 5. ਜਿੱਤ ਲਉ 6. ਸ਼ਿਆਮ ਨੂੰ ਭਾਵ ਕ੍ਰਿਸ਼ਨ ਨੂੰ 7. ਜਿਸਨੂੰ 8. ਜਿਸ ਨੇ 9. ਇਕ ਭਗਤਨੀ (ਜਿਸ ਦੀ ਬਣਾਈ ਖਿਚੜੀ ਪ੍ਰਭੂ ਨੇ ਬੜੇ ਪਿਆਰ ਨਾਲ ਖਾਧੀ) 10. ਪੁਕਾਰੋ 11. ਰਸਨਾ ਅਥਵਾ ਜੀਭ ਦੇ ਟੁਕੜੇ ਟੁਕੜੇ ਕਰ ਦਈਏ 12. ਹੋਰ ਕਿਸੇ ਨੂੰ ਸਿਮਰੀਏ 13. ਟਾਲ ਦਿਉ ਭਾਵ ਦੂਰ ਕਰ ਦਿਉ 14. ਦਰਪਣ, ਸ਼ੀਸ਼ਾ

ਠਾਇ ਠਾਇ[1] ਹਰਿ ਜਾਇ[2] ਨ ਖਾਲੀ॥ ਘਟਿ ਘਟਿ ਅੰਤਰਿ ਜੋਤਿ ਨਿਰਾਲੀ॥
ਠਾਕੁਰ ਕਾ ਕੋ ਅੰਤੁ ਨ ਆਵੈ॥ ਅਪਰ ਅਪਾਰੁ ਪਾਰੁ ਨਹੀਂ ਪਾਵੈ ॥
ਠਾਕੁਰੁ ਸਭਨਾ ਸਿਰਿ ਸਿਰਿਤਾਜਾ[3]॥ ਦਰਬਾਰੀ ਸਰਨਿ ਗਰੀਬ ਨਿਵਾਜਾ॥੨੮॥

**ਸਲੋਕੁ ॥**

ਡੰਡਉਤ ਬੰਧਨਾ ਨਮਸਕਾਰ ਕਰਨਹਾਰ ਕਰਤਾਰ॥ ਡੂਬਾ ਗਜ[4] ਜਿਉ ਕਾਢਿਓ ਦਰਬਾਰੀ ਲੇਹੁ ਨਿਕਾਰ॥੧॥

**ਪਉੜੀ ॥**

ਡਡਾ ਡੋਰੀ ਹਰਿ ਪ੍ਰਭ ਮੇਰੀ॥ ਰਘੁਨਾਥ ਸਰਨਿ ਅਬ ਗਿਧੀ[5] ਤੇਰੀ॥
ਡਰੁ ਸੁਣਿਆ ਜਮਕੰਕਰ ਕੇਰਾ ॥ ਮੋਹ ਗਰੀਬ ਭਰਵਾਸਾ ਤੇਰਾ॥
ਡਾਕਣਿ[6] ਹਾਕਣਿ ਹਾਂਇਸਿਆਰੀ[7]॥ ਇਨ ਤਿਨਹੂ ਮਿਲਿ ਬਾਤਿ ਬਿਕਾਰੀ॥
ਡੋਲਤਿ ਹਿਰਦਾ ਇਨਹਿ ਡੁਲਾਇਆ॥ ਤੇਰਾ ਤਕੀਆ ਜਾਦਮ ਰਾਇਆ॥
ਡੂਬਾ ਗਜੁ ਪ੍ਰਭ ਜਿਉ ਕਢਿ ਲੀਆ॥ ਦਰਬਾਰੀ ਤੁਧੁ ਬਿਨੁ ਅਉਰੁ ਨ ਬੀਆ[8]॥੨੯॥

**ਸਲੋਕੁ ॥**

ਢਾਢੀ ਦਰਿ ਗੁਣ ਗਾਂਵਦਾ ਹਰਿ ਭਾਣੈ ਆਣੈ[9] ਰਾਸਿ॥ ਦਰਬਾਰੀ ਦਰਸਨੁ ਦੀਜੀਐ ਮਨ ਕੀ ਪੂਰਹੁ ਆਸਿ॥੧॥

**ਪਉੜੀ ॥**

ਢਢਾ ਢਾਢੀ ਤਉ ਗੁਣ ਗਾਵੈ॥ ਸੁਣੇ ਸੁਣਾਏ ਆਖਿ ਸੁਣਾਵੈ॥
ਢਾਹਿ ਉਸਾਰਣਿਹਾਰੁ ਸੁਆਮੀ॥ ਤੂੰ ਅਪਰੰਪੁਰੁ ਮੈ ਮਤ[10] ਖਾਂਮੀ॥
ਹੀਹਾ[11] ਹਰਿ ਸਰਨੀ ਪੈ ਥਕਿਆ॥ ਤਾਂ ਕਾ ਤੈਂ ਪ੍ਰਭ ਪੜਦਾ ਢਕਿਆ॥
284.ਅ ਢੋਈ/ਜਿਸੁ ਜਗੁ ਕੋਇ ਨ ਦੇਈ॥ ਸਰਨਿ ਪਰਹਿ ਲਾਇਕ ਜਗ ਸੇਈ॥
ਧ੍ਰੋਪਤਿ ਜਿਉ ਪੜਦਾ ਰਖਿ ਲੀਜੈ॥ ਦਰਬਾਰੀ ਜਨੁ ਅਪਨਾ ਪ੍ਰਭੁ ਕੀਜੈ॥੩੦॥

**ਸਲੋਕੁ ॥**

ਣਾ ਕੋ ਗਿਆਨੁ ਨ ਧਿਆਨੁ ਹੈ ਨ ਕੋ ਧਰਮੁ ਕੀ ਓਟਿ॥ ਪਤਿਤ ਉਧਾਰਨੁ ਨਾਮੁ ਸੁਣਿ ਦਰਬਾਰੀ ਭੇਖੁ ਲੀਓਇ[12]॥੧॥

**ਪਉੜੀ ॥**

ਣਾਣਾ ਣਾ ਕੁਛੁ ਕੀਨਾ ਧਰਮੁ॥ ਅਨਦਿਨ ਚਿਤਵਤਿ ਰਹਿਓ ਅਧਰਮੁ॥
ਣਾਕਾ[13] ਪੂਜਾ ਣਾਕਾ ਸੇਵਾ॥ ਜਿਉ ਤੁਹਿ ਭਾਵੈ ਅਲਖ ਅਭੇਵਾ॥
ਕੋਲੀ[14] ਜਿਉ ਸੁਣਿ ਭੇਖੁ ਬਣਾਇਆ॥ ਪਤਿਤ ਉਧਾਰਨੁ ਪ੍ਰਭੁ ਸੁਣਿ ਪਾਇਆ॥
ਧੂੰਰੀਕ[15] ਜਿਉਂ ਸਾਂਗੀ ਭੈਆ॥ ਜਾਣਿ ਅਜਾਣਿ ਤੁਮਰਾ ਨਾਉਂ ਲਇਆ ॥
ਭੇਖ ਭਏ ਕੀ ਲਾਜ ਗੁਸਾਂਈ॥ ਦਰਬਾਰੀ ਤੁਮਰੀ ਹੈ ਸਰਣਾਈ॥੩੧॥

**ਸਲੋਕੁ ॥**

ਤ੍ਰਿਪੁਰ[16] ਭੰਜਨ ਪਾਰਬ੍ਰਹਮ ਤੀਨ ਗੁਨਾ ਕੋ ਨਾਥੁ ॥ ਤੀਨ ਲੋਕ ਪਤਿ ਕਰਨਹਾਰੁ ਸਰਬ ਘਟਾ ਕੇ ਸਾਥ ॥ ੧ ॥

**ਪਉੜੀ ॥**

ਤਤਾ ਤਾ ਕੋ ਜਸੁ ਉਰਧਾਰੋ॥ ਸਭ ਘਟਿ ਭੀਤਰਿ ਰਹਤਿ ਨਿਆਰ॥
ਤ੍ਰਿਣਾਵਰਤ[17] ਤ੍ਰਿਪੁਰ ਜਿਸੁ ਘਾਏ॥ ਤਾ ਕੋ ਜਸੁ ਮਨੁ ਕਿਉ ਬਿਸਰਾਏ॥
ਤੰਦੁਲ[18] ਲੈ ਦਿਜ[19] ਦੇ ਮੁਖ ਡਾਰੇ॥ ਤਾ ਕੈ ਨਉਨਿਧਿ ਭਰੇ ਭੰਡਾਰੇ ॥

---

1. ਥਾਂ ਥਾਂ ਤੇ 2. ਜਗਾਹ 3. ਸਿਰ ਦਾ ਤਾਜ ਭਾਵ ਮਾਲਕ 4. ਹਾਥੀ 5. ਪਕੜੀ, ਲਈ 6. ਡੈਣ 7. ਨਿਰਦਈ ਜਾਂ ਹਿੰਸਕ ਨਾਰੀ 8. ਦੂਸਰਾ, ਦੂਜਾ 9. ਆਵੇਂ 10. ਮੇਰੀ ਮੱਤ 11. ਹੀਹਾ ਗੁਹਰਾਇਆ ਜੋ ਕੰਨਿਆ ਤੋਂ ਪੁਰਖ ਬਣ ਗਿਆ ਦੇਖੋ ਅੰਤਿਕਾ --। 12. ਭੇਖ ਧਾਰਨ ਕੀਤਾ 13. ਨਾ ਕੋਈ 14. ਨੀਵੀਂ ਜਾਤ ਦੀ ਕੰਨਿਆ 15. ਧੁਰੀਕ ਜਿਸਨੇ ਵਿਸ਼ਣੂ ਦਾ ਸਾਂਗ ਰਚਿਆ 16. ਤਾਰਕ ਨਾਂ ਦਾ ਇਕ ਦੈਂਤ ਜਿਸਨੇ ਆਪਣੇ ਪੁੱਤਾਂ ਲਈ ਤਿੰਨ ਪੁਰੀਆਂ ਬਣਾਈਆਂ ਇਸ ਦੇ ਪੁੱਤਰਾਂ ਰਾਹੀਂ ਦੇ ਵਤਿਆਂ ਨੂੰ ਸਤਾਉਣ ਦੇ ਸਬੰਧ ਵਿੱਚ ਸ਼ਿਵ ਜੀ ਦੇ ਇਕੋ ਤੀਰ ਨਾਲ ਤਿੰਨੇ ਪੁਰੀਆਂ ਅਤੇ ਤਿੰਨੇ ਪੁੱਤਰਾਂ ਨੂੰ ਨਾਸ਼ ਕਰ ਦਿੱਤਾ 17. ਇਕ ਦੈਂਤ ਜੋ ਕ੍ਰਿਸ਼ਨ ਜੀ ਨੂੰ ਵਾ ਵਰੋਲਾ ਬਣ ਕੇ ਨਾਲ ਉਡਾ ਕੇ ਲੈ ਜਾਣਾ ਚਾਹੁੰਦਾ ਸੀ 18. ਕੁੱਟੇ ਹੋਏ ਧਾਨ ਅਥਵਾ ਚੌਲ 19. ਬ੍ਰਾਹਮਣ ਦੇ ਅਥਵਾ ਸੁਦਾਮੇ ਦੇ

ਤੁਮ ਭੀ ਰੇ ਮਨ ਤਿਸੈ ਧਿਆਵਹੁ॥ ਤਾ ਤੁਮ ਮਨਥ ਇਛਤ ਫਲ ਪਾਵਹੁ॥
ਤਾਰੇ ਕੋਇ ਪਤਿਤ ਜਿਸੁ ਐਸੇ॥ ਦਰਬਾਰੀ ਅਜਮਲੁ ਗਨਕਾ ਜੈਸੇ॥੩੨॥

**ਸਲੋਕੁ ॥**

ਥਾਰੇ[1] ਗੁਨ ਕੇਤਕ ਭਨਉ[2] ਅਉਗਨ ਕੇਤਕ ਆਪ॥ ਥਾਰੀ ਕ੍ਰਿਪਾ ਤੇ ਮਿਟਹਿ ਦਰਬਾਰੀ ਬਹੁ ਅਘ[3] ਪਾਪ॥੧॥

**ਪਉੜੀ ॥**

ਥਥਾ ਥਾਨ ਥਨੰਤਰ ਸੋਊ॥ ਥਿਰੁ ਹਰਿ[4] ਆਪ ਅਉਰੁ ਨਹੀਂ ਕੋਊ॥
ਥਾਪ ਉਥਾਪਨਹਾਰਾ ਆਪੇ ਸਿਵ ਬ੍ਰਹਮਾ ਜਿਸੁ ਕਾ ਜਪੁ ਜਾਪੇ॥
ਥੀਓ[5] ਰੇਨ[6] ਤਿਸੁ ਕੇ ਜਨ ਕੇਰੀ ॥ ਬੰਧਨ ਛੁਟਕਹਿ ਪਗ ਕੀ ਬੇਰੀ[7]॥
ਥਿਥਹੁ[8] ਨਹੀਂ ਰੇ ਰਹੁ ਥਿਸੀਆਰੁ[9] ॥ ਥਾਕਹੁ ਨਾਹਨ ਭਜਹ ਮੁਰਾਰੁ॥
285.ੳ ਥੋੜੀ/ਆਉ[10] ਰਹੀ ਅਬ ਤੇਰੀ॥ ਦਰਬਾਰੀ ਛੋਡਹੁ ਮੈ ਮਮ[11] ਮੇਰੀ॥੩੩॥

**ਸਲੋਕੁ ॥**

ਦਾਮੋਦਰੁ[12] ਦੁਖ ਭੰਜਨਾ ਦਇਆਲ ਪੁਰਖ ਭਗਵਾਨ॥ ਦੁਖਨਾਸਨ[13] ਸੁਖ ਸੰਤ ਦੈ ਦਰਬਾਰੀ ਕ੍ਰਿਸਨ ਸੁਜਾਨ॥੧॥

**ਪਉੜੀ ॥**

ਦਦਾ ਦਾਮ ਦਰੁ ਦੁਖੁ ਹਰਨਾ॥ ਦਿਆਲ ਪੁਰਖੁ ਸੰਤਨ ਸੁਖੁ ਕਰਨਾ ॥
ਦੁਆਰਕਾ ਨਾਥੁ ਨਾਉ ਰਖਾਇਆ ॥ ਦੈਤੀ ਰਿਪੁ[14] ਕਰ ਚਲਤ ਦਿਖਾਇਆ ॥
ਦਾਵਾ ਅਗਨਿ[15] ਤੇ ਗੁਆਰ ਉਬਾਰੇ ॥ ਤਿਉ ਮੁਝ ਰਾਖ ਲੇਹੁ ਪ੍ਰਭ ਪਿਆਰੇ ॥
ਦੋਖ ਉਤਾਰੇ ਦੈਤਾ ਕੇਰੇ ॥ ਮਾਰ ਮੁਕਤਿ ਕਰਿ ਫੇਰਿ ਨ ਫੇਰੇ ॥
ਦਲ ਦੈਤਾ ਕੇ[16] ਦਲ ਮਲ[17] ਡਾਰੇ ॥ ਦਰਬਾਰੀ ਹਰਿ ਪ੍ਰਭਿ ਪਤਿਤ ਉਧਾਰੇ ॥ ੩੪ ॥

**ਸਲੋਕੁ ॥**

ਧਰਨੀਧਰ ਹਰਨਾਖ ਰਿਪ[18] ਗੋਪੀ ਨਾਥ ਗੋਵਿੰਦ॥ ਧਾਰਹੁ ਕ੍ਰਿਪਾ ਆਪਣੀ ਦਰਬਾਰੀ ਮੇਟਹੁ ਚਿੰਦੁ[19]॥੧॥

**ਪਉੜੀ ॥**

ਧਧਾ ਧਰਤੀ ਧਾਰਨਹਾਰਾ॥ ਧਨੁ ਧਨੁ ਭਨੀਐ ਕ੍ਰਿਸਨ ਮੁਰਾਰਾ॥
ਧੰਨੁ ਥਾਨ ਧੰਨੁ ਕੁੰਜ ਬਿਹਾਰੀ॥ ਧੰਨੁ ਬ੍ਰਿੰਦਾਬਨ[20] ਗੋਪ ਗੁਆਰੀ॥
ਧੰਨੁ ਧੰਨੁ ਧੰਨੁ ਬੇਨੁ ਬਜਾਈ॥ ਧੰਨੁ ਜਸ ਧਾ ਦੇਵਕਿ ਮਾਈ ।
ਧੰਨੁ ਕਲੰਦ੍ਰੀ[21] ਧੰਨੁ ਕਉਲਾਲੀ[22]॥ ਧੰਨ ਭਾਗ ਭਏ ਨਾਗ ਕਾਲੀ[23]॥
ਧਨੁ ਧਨੁ ਸੰਗੀ ਬਾਰ[24] ਪਿਆਰੇ ॥ ਦਰਬਾਰੀ ਧਨੁ ਜਸੁ ਗਾਵਨਹਾਰੇ॥੩੫॥

**ਸਲੋਕੁ ॥**

ਨਾਨਕ ਪੰਥੀ ਜਨ ਦਰ ਪਰਾ ਅਭੇਰਾਮ ਗੁਰ ਸੀਖ[25]॥ ਨੰਦ ਲਾਲ ਦੇਹੁ ਦਰਸੁ ਦਾਨੁ ਦਰਬਾਰੀ ਮਾਂਗੈ ਭੀਖ॥੧॥

**ਪਉੜੀ ॥**

ਨੰਨਾ ਨੰਦ ਲਾਲ ਨਾਰਾਇਣੁ॥ ਨਰਕ ਨਿਵਾਰਣੁ ਜਨ ਵਡੀਆਇਣੁ॥
ਨਾਥੁ ਨਿਰੰਜਨੁ ਨਿਰਮਲੁ ਨਿਆਰਾ॥ ਨਿਤਿ[26] ਨਿਮਤਿ[27] ਕੀਨੇ ਅਵਤਾਰਾ॥
ਨਵਨੀਤ[28] ਰਾਇ ਨਿਰਵੈਰੁ ਨਿਰੰਜਨ॥ ਨਿਹਕੇਵਲੁ[29] ਨਰਹਰ[30] ਦੁਖਭੰਜਨ॥
ਨਟਵਰ[31] ਨਾਗਰ ਨਰਕ ਬਿਨਾਸਨ[32]॥ ਤੂੰ ਚਿਤਿ ਆਵਹਿ ਸਾਸ ਗਿਰਾਸਨ॥
ਨਾਨਕ ਪੰਥੀ ਕੀ ਅਰਦਾਸਿ॥ ਦਰਬਾਰੀ ਰਾਖਹੁ ਦਾਸਨਦਾਸ॥੩੬॥

---

1. ਤੁਹਾਡੇ 2. ਕਿੰਨੇ ਕੁ ਕਹਾਂ (ਭਨਉ) 3. ਪਾਪ 4. ਕੇਵਲ ਹਰੀ ਹੀ ਸਥਿਰ ਹੈ 5. ਹੋ ਜਾਹ 6. ਚਰਨ ਧੂੜੀ 7. ਪੈਰਾਂ ਦੀ ਬੇੜੀ ਦਾ 8. ਥਿੜਕੋ ਨਹੀਂ 9. ਦ੍ਰਿੜ ਰਹੋ 10. ਉਮਰ 11. ਮੇਰੀ 12. ਕ੍ਰਿਸ਼ਨ (ਜਿਸ ਦੇ ਪੇਟ ਨੂੰ ਰੱਸੀ (ਦਾਮ) ਬੱਧੀ 13. ਦੁੱਖਾਂ ਦਾ ਨਾਸ ਕਰਨ ਵਾਲਾ 14. ਦੈਂਤਾਂ ਦਾ ਦੁਸ਼ਮਨ 15. ਜੰਗਲ ਦੀ ਅੱਗ 16. ਦੈਂਤਾਂ ਦੇ ਟੋਲੇ 17. ਚਰਨਾ ਚੂਰ ਕੀਤੇ 18. ਹਰਨਾਕਸ਼ ਦਾ ਵੈਰੀ 19. ਚਿੰਤਾ 20. ਬਿੰਦਰਾਬਨ ਦੀਆਂ (ਗੋਪੀਆਂ) 21. ਜਮਨਾ ਨਦੀ 22. ਕਲਾਲੀ ਅਕਵਾ ਨੀਲੋਫਰ ਦੇ ਫੁੱਲ 23. ਕਾਲੀ ਨਾਗ, ਜਿਸ ਨੂੰ ਕ੍ਰਿਸ਼ਨ ਜੀ ਨੇ ਵੱਸ ਕੀਤਾ 24. ਬਾਲਕ 25. ਅਭੇ ਰਾਮ ਗੁਰੂ ਦਾ ਸਿੱਖ 26. ਨਿੱਤ ਅਥਵਾ ਸਥਾਈ ਜਾਂ ਪੱਕੇ ਅਵਤਾਰ, ਸੰਤ ਮਹਾਂਪੁਰਸ਼ 27. ਕਿਸੇ ਖਾਸ ਕਾਰਜ ਦੀ ਪੂਰਤੀ ਲਈ ਨਮਿੱਤ ਅਵਤਾਰ ਅਥਵਾ ਉਸ ਕਾਰਜ ਸਬੰਧੀ 28. ਨਵਾਂ 29. ਦੂਸਰੇ ਦੀ ਸਹਾਇਤਾ ਬਿਨਾਂ 30. ਨਰ ਰੂਪ ਭਗਵਾਨ 31. ਨਾਟਕ ਖੇਡਣ ਵਾਲਾ ਜਾਂ ਖਿਡਾਉਣ ਵਾਲਾ (ਨਾਗਰਿਕ) 32. ਨਰਕਾਂ ਦਾ ਨਾਸ ਕਰਨ ਵਾਲਾ

285.ਅ **ਸਲੋ/ਕੁ॥**
ਪਾਹਨ ਤਾਰੇ ਪਾਰਬ੍ਰਹਮ ਉਧਰੇ ਪਤਿਤ ਅਨੇਕ॥ ਪਾਪਨ ਕੇ ਖਿਉ ਕੋਟਿ ਹੋਹਿ ਦਰਬਾਰੀ ਸਿਮਰਹੁ ਏਕ॥੧॥
**ਪਉੜੀ ॥**
ਪਪਾ ਪਤਿਤ ਉਧਾਰਨਿਹਾਰਾ॥ ਪਾਰਬ੍ਰਹਮੁ ਪਰਮੇਸਰੁ ਪਿਆਰਾ॥
ਪਾਹਨ ਨੀਰ ਤਰਾਏ ਰਾਮ॥ ਤੂ ਜਪੁ ਤਿਸੁ ਜਸੁ ਆਠ ਜਾਮ॥
ਪ੍ਰੇਮੁ ਕਰੈ ਪਰਮੇਸਰੁ ਪਾਵੈ ॥ ਪਾਖੰਡ ਕੀਏ ਪ੍ਰਭੁ ਨਿਕਟਿ ਨ ਆਵੈ॥
ਪੇਟ ਪੋਖਨਾ ਸਭ ਕੀ ਕਰੈ॥ ਪਾਰ ਪਰਹੁ ਤਿਸੁ ਜਪੁ ਹਰਿ ਹਰੈ॥
ਪਤ ਰਾਖੇ ਪਰਮੇਸਰੁ ਤੇਰੀ॥ ਦਰਬਾਰੀ ਸਰਨਿ ਗਹਹੁ ਹਰਿ ਕੇਰੀ॥੩੭॥
**ਸਲੋਕੁ ॥**
ਫੇਰਿ ਫਿਰਨਿ ਤੇ ਰਾਖਿ ਲੈ ਹਰਿ ਪ੍ਰਭਿ ਕ੍ਰਿਪਾ ਧਾਰਿ॥ ਫੁਨਿ ਫੁਨਿ ਆਵਉ ਜਾਂਉ ਨ ਦਰਬਾਰੀ ਲੇਹੁ ਉਧਾਰ॥੧॥
**ਪਉੜੀ ॥**
ਫਫਾ ਫਿਰਿ ਫਿਰਿ ਆਵੈ ਨਾਹੀਂ॥ ਜਾ ਕੈ ਕ੍ਰਿਸਨੁ ਕਮਲਨੈਨੁ ਮਨ ਮਾਂਹੀ॥
ਫਤੇ ਹੋਇ ਸਤ੍ਰੁ[1] ਬਸਿ ਆਵਹਿ॥ ਕ੍ਰਿਸਨਚੰਦੁ ਮਨ ਮਾਹਿ ਧਿਆਵਹਿ॥
ਫਾਰਕੁ[2] ਹੋਵਹਿ ਛੂਟੈ ਲੇਖਾ॥ ਕ੍ਰਿਸਨੁ ਕ੍ਰਿਸਨੁ ਮਨ ਜਪਹਿ ਅਲੇਖਾ॥
ਫੋੜਹੁ ਦਲੁ[3] ਇਸੁ ਭਰਮੇ ਕੇਰਾ॥ ਛੁਟੈ ਮਮਤਾ ਮੇਰਾ ਤੇਰਾ॥
ਫਉਜ ਜਮਾਂ ਕੀ ਫੋੜ ਗੁਸਾਂਈ॥ ਦਰਬਾਰੀ ਕਉ ਗਹੁ ਗਜਗਤ[4] ਨਿਆਂਈ॥ ੩੮॥
**ਸਲੋਕੁ ॥**
ਬੈਨ ਬਜਾਈ ਸਾਵਰੇ[5] ਮੋਹੀ ਸਗਲ ਗੁਆਰਿ॥ ਬੰਸੀ ਸੁਨਿ ਸੁਰ ਨਰ ਭਏ ਮਹਾਂਭਵਜਲ ਤੇ ਪਾਰਿ॥੧॥
**ਪਉੜੀ ॥**
ਬਬਾ ਬਨਿਵਾਰੀ ਬਸੁਦੇਵਾ[6]॥ ਬ੍ਰਹਮੁ ਬਿਸੰਭਰੁ ਅਲਖ ਅਭੇਵਾ॥
ਬੈਨੁ ਬਜਾਵਹਿ ਧੈਨੁ[7] ਚਰਾਵਹਿ ॥ ਬੇਦੁ ਪੁਰਾਨ ਜਾ ਕਾ ਜਸੁ ਗਾਵਹਿ॥
ਬਾਲ ਸੁਭਾਇ ਬਹੁ ਕੀਏ ਅਖਾਰੇ[8]॥ ਬਾਕ ਅਤੀਤ[9] ਕਰਿ ਚਰਤਿ ਦਿਖਾਰੇ॥
ਬਿਪਰ ਕੇ ਸੁਤਿ[10] ਦੀਏ ਆਨਿ ॥ ਬਾਚ ਸੁਨਾਏ ਬਿਆਸ ਪੁਰਾਨ॥
ਬਿਸੁਨਾਇਕ[11] ਬਿਸੁ ਪੋਖਨ ਹਰੀ[12]॥ ਦਰਬਾਰੀ ਟੇਕ ਤੁਮਾਰੀ ਧਰੀ॥੩੯॥
**ਸਲੋਕੁ ॥**
286.ੳ ਭਗਤਿ ਕਰੀ ਭਗਵੰ/ਤ ਕੀ ਸੇ ਪਾਰਬ੍ਰਹਮ ਕੇ ਸੰਗ॥
ਦਰਬਾਰੀ ਜਿਉ ਜੋ ਹੜ ਕਾ ਜਲ ਪਇਆ ਗੰਗਾ ਮਹਿ ਭੈਆ ਗੰਗ॥੧॥
**ਪਉੜੀ ॥**
ਭਭਾ ਭਗਤਿ ਨਾਰਦ ਅੰਮਿਰੀਕ॥ ਧ੍ਰੂ ਪ੍ਰਹਿਲਾਦੁ ਭਗਤ ਤਹਿਕੀਕ[13]॥
ਭਗਤ ਜਨਕ ਸੁਖਦੇਉ ਕਮਾਈ॥ ਜੜਭਰਥ ਕਪਲਾਦ ਸਹਾਈ ॥
ਭਭੀਛਨ ਅਰਜਨ ਊਧੋ ਭਗਤਿ॥ ਗੁਸਾਂਈ ਰਾਮਾਨੰਦੁ ਵਿਰਕਤਿ[14]॥
ਭਗਤੁ ਕੰਬੀਰੁ ਨਾਮਾ ਜੇਦੇਉ॥ ਤ੍ਰਿਲੋਚਨੁ ਧੰਨਾ ਸਧਨਾ ਸੇਉ ॥
ਸੈਨੁ ਪੀਪਾ ਰਵਿਦਾਸੁ ਅਨੂਪ॥ ਦਰਬਾਰੀ ਬਾਬਾ ਨਾਨਕੁ ਆਪਿ ਸਰੂਪ॥ ੪੦॥
**ਸਲੋਕੁ ॥**
ਮਾਧੋ ਪ੍ਰਭ ਮਧਸੂਦਨਾ ਮਨਮੋਹਨ ਸਮਰਥ॥ ਮੋਹਨ ਕੀ ਗਤਿ ਨ ਪਵੈ ਕਥਨੇ ਤੇ ਆਪਿ ਅਕਥ॥੧॥

---

1. ਵੈਰੀ 2. ਫਾਰਗ, ਬਰੀ 3. ਸੈਨਾਂ 4. ਹਾਥੀ ਦੀ ਗਤੀ ਵਾਂਗ 5. ਸਾਂਵਲੇ ਰੰਗ ਵਾਲੇ ਕ੍ਰਿਸ਼ਨ ਨੇ 6. ਵਾਸੁਦੇਵ ਭਾਵ ਕ੍ਰਿਸ਼ਨ ਦਾ ਦੇਵ ਅਰਥਾਤ ਪਰਮਾਤਮਾ 7. ਗਊਆਂ 8. ਅਖਾੜੇ 9. ਪੁਰਾਤਨ 10. ਸੰਦੀਪਨ ਗੁਰੂ ਦੇ ਪੁੱਤਰ, ਸਮੁੰਦਰ ਤੋਂ ਲਿਆ ਕੇ ਉਸ ਨੂੰ ਦਿੱਤੇ 11. ਵਿਸ਼ਵ ਦੇ ਸਿਰਜਨਹਾਰ 12. ਸੰਸਾਰ ਨੂੰ ਪਾਲਣ ਵਾਲਾ 13. ਸੱਚਾ 14. ਬਿਰਕਤ, ਤਿਆਗੀ

**ਪਉੜੀ ॥**

ਮੰਮਾ ਮਨਮ ਹਨੁ ਬਨਿਵਾਰੀ॥ ਮੁਰਲੀਧਰ ਹਰਿ ਕ੍ਰਿਸ਼ਨ ਮੁਰਾਰੀ॥
ਮਾਤ ਪਿਤਾ ਜੈਸੇ ਪ੍ਰਤਿਪਾਰ॥ ਮਿਹਰਵਾਨ ਪ੍ਰਭ ਕ੍ਰਿਪਾਧਾਰ॥
ਮੀਰ[1] ਮਹੀਪਤਿ[2] ਕ੍ਰਿਸਨ ਮੁਕੰਦ॥ ਮਾਧੋ ਮਧਸੂਦਨ ਗੋਵਿੰਦ ॥
ਮਾਰਿ ਜੀਵਾਲਨਹਾਰਾ ਆਪਿ ॥ ਆਪੇ ਦੇਖੇ ਥਾਪਿ ਉਥਾਪਿ ॥
ਮਨੁ ਤਨੁ ਧਨੁ ਸਭੁ ਜਿਸੁ ਕਾ ਕੀਆ ॥ ਦਰਬਾਰੀ ਤਿਨੁ ਬਿਨੁ ਅਉਰੁ ਨ ਬੀਆ[3]॥ ੪੧ ॥

**ਸਲੋਕੁ ॥**

ਯਦਪ[4] ਹੰਉ ਮਹਾਂ ਪਤਿਤ ਹੰਉ[5] ਤੁਧੁ ਪਤਿਤ ਉਧਾਰਨਿ ਨਾਉਂ॥
ਬਿਰਦੁ ਲਾਜ ਪਰਮੇਸੁਰਾ ਤੁਧੁ ਬਿਨੁ ਅਉਰੁ ਨ ਥਾਉ॥੧॥

**ਪਉੜੀ ॥**

ਯਯਾ ਯਾਕੇ ਸਿਮਰਨਿ ਸੁਖ॥ ਤਾ ਕੋ ਸਿਮਰੁ ਉਤਾਰੇ ਦੁਖ॥
ਯਾ ਕਉ ਸਿਮਰਿ ਭਭੀਛਨੁ ਛੂਟਾ॥ ਰਾਵਨ ਕਾ ਮਨੁ ਗਰਬਹੁ[6] ਤੂਟਾ॥
ਚੰਦ੍ਰਹਾਂਸ[7] ਸਿਮਿਰਿਓ ਰਘੁਰਾਈ॥ ਬਿਖ ਤੇ ਬਿਖਿਆ[8] ਕਰਿ ਦਿਖਲਾਈ॥
ਯਾ ਕੈ ਸਿਮਰਨਿ ਸਭ ਕਿਛੁ ਪਾਈਐ॥ ਤਾ ਕਉ ਸਾਸਿ ਸਾਸਿ ਮਨ ਧਿਆਈਐ॥
286.ਅ ਯੈ ਯਗਦੀਸ ਯਗਤਿਪਤਿ[9] ਸੁਆਮੀ॥ ਦਰਬਾਰੀ ਹਰਿ/ ਪ੍ਰਭੁ ਘਟਿ ਘਟਿ ਗਾਮੀ[10]॥੪੨॥

**ਸਲੋਕੁ ॥**

ਰਾਮ ਕ੍ਰਿਸਨ ਜਪੁ ਰੇ ਮਨਾ ਪਾਵਹਿ ਅਬਚਲ ਜਾਇ[11]॥ ਦਰਬਾਰੀ ਸਿਮਰਨਿ ਰਾਮ ਨਾਮ ਨ ਜਮੁ ਮਾਰੇ ਧਾਇ॥੧॥

**ਪਉੜੀ ॥**

ਰਾਰਾ ਰਾਮੁ ਜਪਹੁ ਮਨ ਮੇਰੇ॥ ਸਗਲੇ ਕਾਜ ਸਪੂਰਨ ਤੇਰੇ॥
ਰੀ ਰਸਨਾ[12] ਲੈ ਰਾਮ ਰਸ ਸੁਆਦਿ ॥ ਹਰਿ ਦਰਗਹਿ ਜਾਇ ਪਾਵਹਿ ਦਾਦਿ[13]॥
ਰੇ ਨੈਨੋ[14] ਪੇਖਹੁ ਭਰਪੂਰ ॥ ਬਿਨਸਿ ਜਾਇ ਅਉਰੁ ਸਭੁ ਕੂਰੁ॥
ਰੇ ਸਰਵਨ[15] ਸੁਨੁ ਹਰਿ ਜਸੁ ਨਾਮੁ ॥ ਅਉਰ ਸਭੇ ਬਿਰਥੇ ਨੀ ਕਾਂਮ॥
ਰੇ ਹਸਤੀ[16] ਹਰਿ ਟਹਲ ਕਮਾਵਹੁ ॥ ਦਰਬਾਰੀ ਹਰਿ ਹਰਿ ਸੋਭਾ ਪਾਵਹੁ॥੪੩॥

**ਸਲੋਕੁ ॥**

ਲੈ ਲਾਹਾ ਇਸੁ ਜਨਮ ਦਾ ਨੰਦ ਚੰਦ[17] ਗੁਨ ਗਾਉ॥ ਤੀਨ ਤਾਪ ਤਨ ਤੇ ਮਿਟਹਿ ਦਰਬਾਰੀ ਤਿਸੈ ਧਿਆਉ॥੧॥

**ਪਉੜੀ ॥**

ਲਲਾ ਲਾਹਾ ਹਰਿ ਜਸੁ ਧਿਆਵਹੁ॥ ਲਾਇ ਪ੍ਰੀਤਿ ਹਰਿ ਕੇ ਗੁਨ ਗਾਵਹੁ ॥
ਲੇਹੁ ਟੇਕ ਏਕ ਹਰਿ ਕੇਰੀ ॥ ਲਾਜ ਰਾਖਗੁ ਹਰਿ ਪ੍ਰਭੁ ਤੇਰੀ ॥
ਲੋਕ ਲਾਜ ਕੁਲ ਕਾਨ[18] ਬਿਸਾਰਹੁ ॥ ਲੋਕ ਨਾਥੁ ਲੈ ਅੰਤਰਿ ਧਾਰਹੁ ॥
ਲਪਟ ਪਰਹੁ ਸਾਧੂ ਕੀ ਚਰਨੀ ॥ ਲੁੜਨ ਨ ਦੇਈ ਪਉ ਗੁਰਸਰਨੀ ॥
ਲੋਚਾ ਪੂਰੀ ਤੇਰੀ ਹੋਵੈ ॥ ਦਰਬਾਰੀ ਬਹੁੜਿ ਨ ਜੋਨੀ ਜੋਵੈ ॥ ੪੪ ॥

**ਸਲੋਕੁ ॥**

ਵਾਹੁ ਵਾਹੁ ਪ੍ਰਭ ਪਾਰਬ੍ਰਹਮੁ ਜਾ ਕੋ ਰੂਪੁ ਨ ਰੇਖੁ॥ ਵਾਸਦੇਵ ਘਰਿ ਆਇਆ ਦਰਬਾਰੀ ਪੁਰਖੁ ਅਲੇਖੁ॥੧॥

---

1. ਬਾਦਸ਼ਾਹ, ਮਾਲਿਕ 2. ਧਰਤੀ (ਮਹੀ) ਦਾ ਪਤੀ, ਪ੍ਰਭੂ 3. ਦੂਸਰਾ 4. ਯਦਪੀ, ਜੇਕਰ 5. ਹੈ, ਹਾਂ 6. ਹੰਕਾਰ ਤੋਂ 7. ਇਕ ਦੱਖਣ ਦਾ ਰਾਜਾ ਜਿਸਦੀ ਕਥਾ ਮਹਾਭਾਰਤ ਵਿੱਚ ਦਰਜ ਹੈ, ਵੇਖੋ ਅੰਤਿਕਾ-। 8. ਵੇਖੋ ਚੰਦ੍ਰਹਾਂਸ ਅੰਤਿਕਾ-। 9. ਜਗਤ ਪਤੀ ਅਥਵਾ ਸੰਸਾਰ ਦਾ ਸੁਆਮੀ 10. ਹਰ ਸਰੀਰ (ਘਟਿ) ਵਿੱਚ ਵਸਣ ਵਾਲਾ 11. ਪੱਕੀ ਜਗਾਹ 12. ਐ ਮੇਰੀ ਜੀਹਬਾ 13. ਪ੍ਰਸ਼ੰਸਾ, ਉਸਤਤਿ 14. ਐ ਅਖੀਓ 15. ਐ ਕੰਨੋ 16. ਐ ਮੇਰੇ ਹੱਥੋ 17. ਨੰਦ ਦੇ ਚੰਦ ਅਥਵਾ ਨੰਦ ਲਾਲ ਜੀ ਦੇ ਸਪੁੱਤਰ ਕ੍ਰਿਸ਼ਨ ਜੀ 18. ਆਪਣੀ ਕੁਲ ਅਥਵਾ ਵੰਸ਼ ਦੀ ਹਕੂਮਤ

**ਪਉੜੀ ॥**

ਵਵਾ ਵਾਸਦੇਵ ਪਰਮੇਸੁਰੁ॥ ਵਰਨ ਚਿਹਨ ਰਹਤਿ ਜਗਤੇਸੁਰੁ॥
ਵਿਸਨ ਕਿਸਨ ਵੈਕੁੰਠਿ ਕੇ ਵਾਸੀ॥ ਸਤਿ ਪੁਰਖ ਅਬਚਲੁ ਅਬਿਨਾਸੀ॥
ਵਲ ਛਲ ਰਹਤ ਅਤੀਤ ਅਜੋਨੀ॥ ਜੋ ਜਗ ਵਰਤੈ ਤੇਰੀ ਹੋਨੀ॥
ਵਾਸਦੇਵ ਦੇਵਕੀ ਘਰਿ ਆਏ॥ ਵਰਨ ਚਿਹਨ ਨਰ ਰੂਪ ਬਨਾਏ॥
ਮਥੁਰਾ ਤੇ ਗੋਕਲ ਪ੍ਰਭ ਆਏ॥ ਦਰਬਾਰੀ ਪ੍ਰਭ ਕੀ ਸਤਿ ਰਜਾਏ॥੪੫॥

**ਸਲੋਕੁ ॥**

287.ੳ ਞੇ ਮਨ ਮੂੜੇ ਰਾਮੁ ਜਪੁ ਚੂਕ ਜ/ਮ ਕੀ ਞਾੜਿ[1]॥ ਦਰਬਾਰੀ ਮਨਿ ਮਹਿ ਰਾਖੀਐ ਮੁਖਿ ਤੇ ਰਾਮੁ ਬਬਾੜਿ[2]॥੧॥

**ਪਉੜੀ ॥**

ਞਾੜਾ ਞਾੜਿ ਮਿਟੈ ਜਪੁ ਨਾਮੁ॥ ਞਾੜਿ ਮਿਟੀ ਹੋਵਹਿ ਨਿਹਕਾਮੁ[3]॥
ਞਾੜਿ ਬੁਰੀ ਗੋਬਿੰਦੁ ਨਾ ਪਾਈਐ॥ ਞਾੜਿ ਕਰਤਿ ਕਰਤਿ ਖਪ ਜਾਈਐ॥
ਞਾੜਿ ਮਿਟੀ ਬਿਨੁ ਕਿਨਿ ਸੁਖ ਪਾਇਆ॥ ਞਾੜਿ ਮਿਟੀ ਜਿਸੁ ਨਾਮੁ ਧਿਆਇਆ॥
ਞਾੜਿ ਮਿਟਾਈ ਧ੍ਰੂ ਪ੍ਰਹਿਲਾਦੇ॥ ਹਰਿ ਪ੍ਰਭੁ ਮਿਲਿਆ ਗੁਰੁ ਪ੍ਰਸਾਦੇ॥
ਮਿਟੀ ਞਾੜਿ ਜਨਕ ਸੁਖਿਦੇਉ॥ ਦਰਬਾਰੀ ਪਾਇਆ ਅਲਖ ਅਭੇਉ॥੪੬॥

**ਸਲੋਕੁ ॥**

ਸਤਿਨਾਮੁ[4] ਕਰਤਾ ਪੁਰਖੁ ਸਾਸਿ ਸਾਸਿ ਸਲਾਹਿ॥ ਦਰਬਾਰੀ ਈਹਾਂ ਸੁਖ ਸਦਾ ਮੁਖੁ ਊਜਲੁ ਦਰਗਾਹਿ॥੧॥

**ਪਉੜੀ ॥**

ਸਸਾ ਸਿਮਰਹੁ ਕ੍ਰਿਸਨ ਮੁਰਾਰੀ॥ ਸਾਵਲ ਸੁੰਦਰੁ ਪ੍ਰਭੁ ਬਨਿਵਾਰੀ॥
ਸਦੀਪਨ ਕੇ ਸੁਤ ਜਿਸੁ ਕਢਿ ਦੀਏ[5]॥ ਡੂਬ ਗਏ ਥੇ ਸਾਬਤੁ ਕੀਏ॥
ਸੁਦਾਮੇ ਕਾ ਦਾਰਿਦ੍ਰ ਖੋਇਆ॥ ਬਡੋ ਧਨਾਢ ਭਗਤੁ ਜਨੁ ਹੋਇਆ॥
ਸੈਨ ਕੈ ਥਾਂਇ ਸੁਰਾਹੀ ਲੀਤੀ॥ ਸੈਨ ਰੂਪ ਬਨ ਸੇਵਾ ਕੀਤੀ॥
ਸੋ ਸਿਮਰਹੁ ਪੂਰਨੁ ਅਬਿਨਾਸੀ॥ ਦਰਬਾਰੀ ਕਾਟੈ ਜਮ ਕੀ ਫਾਸੀ॥੪੭॥

**ਸਲੋਕੁ ॥**

ਖਟ ਸਾਸਤ੍ਰ ਬਿਆਕਰਣ ਨਉ[6] ਦਸ ਅਠੁ ਘੋਖੁ ਪੁਰ੍ਾਨ॥ ਦਰਬਾਰੀ ਪੁਜਹਿ ਨ ਰਾਮ ਨਾਮ ਕਲ ਕੀਰਤਿ ਪਰਵਾਨ॥੧॥

**ਪਉੜੀ ॥**

ਖਖਾ ਖਟ ਸਾਸਤ੍ਰ ਤਿਨ ਘੋਖੇ॥ ਬਿਖੇ ਰਸਾ[7] ਤੇ ਮਨ ਸੰਤੋਖੇ॥
ਖਿਨੁ ਖਿਨੁ ਹਰਿ ਕ   ਨਾਮੁ ਸਮਾਰੇ॥ ਠਾਰਹ ਪੁਰਾਨ ਤਿਨ ਜਾਨੁ ਬੀਚਾਰੇ॥
ਖਤਾ ਨ ਖਾਇ[8] ਰਹੈ ਸੁਚੇਤੁ॥ ਤਿਨੁ ਚਹੁ ਬੇਦਾ ਕਾ ਜਾਨਿਆ ਭੇਤੁ ॥
ਖੋਟੁ ਕਪਟੁ ਮਨ ਸਗਲ ਤਿਆਗੈ ॥ ਸਤਿਗੁਰ ਸਰਨੀ ਅਨਿਦਿਨੁ ਜਾਗੈ॥
287.ਅ ਖੂਲੇ ਭਰਮੁ ਖਲਾਸੀ ਹੋਇ ॥ ਦਰਬਾਰੀ ਅਨਿਦਿਨੁ ਸਿਮਰਹੁ ਸੋਇ ॥ /੪੮॥

**ਸਲੋਕੁ ॥**

ਸਚੁ ਨਾਮੁ ਸ੍ਰੀ ਕ੍ਰਿਸਨ ਚੰਦੁ ਤਾ ਕੋ ਜਸੁ ਉਰਧਾਰੁ ॥ ਹਲਤ ਪਲਤਿ ਮੁਖੁ ਊਜਲਾ ਦਰਬਾਰੀ ਨੀਤਿ[9] ਚਿਤਾਰੁ॥੧॥

**ਪਉੜੀ ॥**

ਸਸਾ ਸਿਮਰਹੁ ਕ੍ਰਿਸਨ ਗੁਪਾਲਾ॥ ਮੋਰ ਮੁਕਟੁ ਬੈਜੰਤੀ ਮਾਲਾ[10]॥
ਸੰਖ ਚਕ੍ਰ ਗਦਾ ਕਰ ਧਾਰੇ॥ ਪਦਮੁ ਬਿਰਾਜਤ ਸ੍ਰੀ ਮੁਰਾਰੇ॥

1. ਞਗੜਾ 2. ਕਹਿ, ਉਚਾਰ 3. ਨਿਸ਼ਕਾਮ, ਕਾਮਨਾ ਰਹਿਤ 4. ਇਥੇ ਭਾਈ ਦਰਬਾਰੀ ਨੇ ਸਤਿਨਾਮ ਵਰਤਿਆ ਹੈ ਜਦਕਿ ਇਸ ਦੀ ਆਪਣੀ ਸੰਪ੍ਰਦਾਇ ਵਿੱਚ 'ਸਚੁਨਾਮ' ਪ੍ਰਚਲਿਤ ਹੈ 5. ਆਪਣੇ ਗੁਰੂ ਸੰਦੀਪਨ ਦੇ ਪੁੱਤਰ ਨੂੰ ਸਮੁੰਦਰ ਵਿਚੋਂ ਕੱਢ ਕੇ ਵਾਪਸ ਲਿਆ ਕੇ ਦਿੱਤਾ 6. ਨੌ ਪ੍ਰਕਾਰ ਦੀ ਵਿੱਦਿਆ ਅਤੇ 18 ਪੁਰਾਣ ਵੇਖੋ ਅੰਤਿਕਾ-II-2 7. ਜ਼ਹਿਰ ਭਰੇ ਰਸ, ਭਾਵ ਸੰਸਾਰੀ ਰਸ 8. ਗਲਤੀ ਨਾ ਕਰੇ 9. ਨਿੱਤ ਹਰ ਰੋਜ਼ 10. ਮੋਰ ਦੇ ਪੰਖਾਂ ਦਾ ਬਣਿਆ ਮੁਕਟ ਅਤੇ ਪੰਜ ਰਤਨਾਂ ਦੀ ਜੈ ਮਾਲਾ

ਸੁਖਦੇਉ ਸੁਣਾਏ ਜਿਸੁ ਜਸੁ ਲੀਲਾ॥ ਪਰੀਛਤੁ[1] ਉਧਰਿਓ ਸਣੇ ਕਬੀਲਾ॥
ਸੂਰਦਾਸ ਜਸੁ ਲੀਲਾ ਗਾਈ॥ ਮੋ ਮਤਿਹੀਣੁ ਕੋ ਕਹੋ ਵਡਾਈ ॥
ਸੰਤਨ ਸੁਖਦਾਇਕੁ ਪ੍ਰਭ ਸਿਆਮਾ॥ ਦਰਬਾਰੀ ਦਾਨ ਦੇਹੁ ਹਰਿਨਾਮਾ॥੪੯॥

**ਸਲੋਕੁ ॥**

ਹਰਿ ਪ੍ਰਭ ਸੁਨੀਅਹੁ ਬੇਨਤੀ ਕ੍ਰਿਪਾਸਿੰਧ[2] ਅਪਾਰ॥ ਦਰਬਾਰੀ ਜਨੁ ਜਾਚੈ ਪ੍ਰਭੂ ਭਵਸਾਗਰ ਪਾਰ ਉਤਾਰ॥੧॥

**ਪਉੜੀ ॥**

ਹਾਹਾ ਹਰਿ ਬਿਨੁ ਕੋ ਨ ਸਹਾਈ॥ ਹਰਿ ਪ੍ਰਭ ਕੀ ਮਨ ਗਹੁ ਸਰਨਾਈ॥
ਹਰਨਾਖਸੁ ਜਿਸੁ ਮਾਰ ਬਿਡਾਰੇ॥ ਪਹਿਲਾਦੁ ਉਬਾਰਿ ਕਾਰਜ ਸਭਿ ਸਾਰੇ॥
ਹਰਿਓ ਰਾਵਣੁ ਕੰਸੁ ਨਰੇਸਾ[3]॥ ਛੁਟੇ ਤੇਤੀਸਾ ਸਣੇ ਸੁਰੇਸਾ[4]॥
ਹੋਣਿਹਾਰਿ ਤੇਰੀ ਵਰਤਾਈ॥ ਫਿਰਿਦੀ ਨਾਹਿਨ ਕਿਸੇ ਫਿਰਾਈ[5]॥
ਹਿਰਦੈ ਤਿਸੁ ਜਸੁ ਰਖੁ ਪਰੋਇ॥ ਦਰਬਾਰੀ ਸਦਾ ਸਹਾਈ ਹੋਇ॥੫੦॥

**ਸਲੋਕੁ ॥**

ਲੇਖੇ ਅੰਤੁ ਨ ਆਵਈ ਹਰਿ ਪ੍ਰਭੁ ਆਪਿ ਅਲੇਖੁ[6]॥ ਦਰਬਾਰੀ ਨਵ ਤਨੁ ਜਾਪੈ ਨਾਮੁ ਅੰਤੁ ਨ ਪਾਵੈ ਸੇਖੁ[7]॥੧॥

**ਪਉੜੀ ॥**

ਲੀਲਾ ਪ੍ਰਭ ਕੀ ਕਉਣੁ ਵਖਾਣੈ॥ ਅਪਣੀ ਮਿਤਿ ਗਤਿ ਆਪੇ ਜਾਣੈ॥
ਲਿਖਨ ਤਰਨ[8] ਛਿਤ[9] ਕਾਗਦੁ ਕੀਜ ॥ ਅਬ ਨਿਧਿ[10] ਘੋਰ ਦਵਾਤਿ ਕਰੀਜੈ॥
ਲਿਖੈ ਪਉਨੁ ਉਸਤਤਿ ਪ੍ਰਭਿ ਕੇਰੀ॥ ਲਖੈ ਨ ਕੀਮਤਿ ਹਰਿ ਪ੍ਰਭ ਤੇਰੀ॥
ਬਕੈ ਸਰੁਤੀ[11] ਲਖ ਚਉਰਾਸੀ॥ ਤੂ ਬਾਕ ਅਤੀਤੁ ਸਦਾ ਅਬਿਨਾਸੀ॥
288.ੳ ਆਪਿ ਅਲੇਖੁ ਅਉਰਨ ਸਿਰਿ ਲੇਖਾ॥ ਦਰਬਾ/ਰੀ ਕੇ ਪ੍ਰਭ ਰੂਪ ਨ ਰੇਖਾ॥੫੧॥

**ਸਲੋਕੁ ॥**

ਖਿਨੁ ਖਿਨੁ ਭੂਲਨਹਾਰੁ ਮੈ ਤੂ ਬਖਸਿੰਦੁ ਦਇਆਲੁ ॥ ਦਰਬਾਰੀ ਦਰਿ ਤੇਰੇ ਪਰਾ ਦੇਖਹੁ ਨਦਰਿ ਨਿਹਾਲ ॥ ੧ ॥

**ਪਉੜੀ ॥**

ਖਖਾ ਖਿਨੁ ਖਿਨੁ ਭੂਲਨਹਾਰਾ ॥ ਖਤੇ ਖਾਉ ਨਿਤਿ ਭੂਲ ਬਿਕਾਰਾ॥
ਖਾਤਪੀਤ ਖੇਲੇ ਖੁਸ ਹੋਇ ॥ ਦੇਵਨਹਾਰੁ ਨ ਜਾਨੋ ਕੋਇ ॥
ਖੋਟੁ ਕਪਟੁ ਮਨ ਮਾਹਿ ਹੰਢਾਵਉ॥ ਫਿਰਉ ਗੁਮਾਨਿਆ ਬਹੁਤੁ ਬਫਾਵਉ[12]॥
ਕਾਮੁ ਕ੍ਰੋਧੁ ਨ ਸਕਿਓ ਜੀਤਿ॥ ਢਾਹੀ ਨਾਹਿ ਭਰਮ ਕੀ ਭੀਤਿ॥
ਖਿੰਚਹੁ ਡੋਰੀ ਮੁਝੈ ਮਿਲਾਵਹੁ॥ ਦਰਬਾਰੀ ਜਨ ਕਉ ਚਰਨੀ ਲਾਵਹੁ॥ ੫੨॥

**ਸਲੋਕੁ ॥**

ਅਖਰੁ ਸੁਨਿ ਸੁਨਿ ਮਥੈ ਹੈ ਕੀਨੀ ਨ ਕਰਤੂਤਿ॥ ਏਕੁ ਅਖਰੁ ਮਨ ਮੈ ਧਰਹੁ ਦਰਬਾਰੀ ਸਤਿ ਪਰਤੀਤਿ॥੧॥

**ਪਉੜੀ ॥**

ਅਖਰਾ ਮਹਿ ਪ੍ਰਭ ਕੀਆ ਪਸਾਰਾ॥ ਅਖਰਾ ਮਹਿ ਵਰਤੈ ਸੈਸਾਰਾ॥
ਅਖਰੀ ਬੇਦ ਪੁਰਾਨ ਕੁਰਾਨ ॥ ਅਖਰੀ ਕਥਨੀ ਕਥਹਿ ਗਿਆਨੁ॥
ਅਖਰੀ ਖਟ ਸਾਸਤ੍ਰ ਬਿਆਕਰਣਾ॥ ਅਖਰੀ ਧਰਮੁ ਸੁਧਰਮ ਸੁ ਕਰਣਾ॥
ਅਖਰਾ ਮਾਂਹਿ ਸਾਜੁ ਸਭੁ ਕੀਆ॥ ਅਖਰੁ ਅਲੇਖੁ ਏਕੁ ਪ੍ਰਭੁ ਥੀਆ॥
ਅਖਰੁ ਸੁਣਿ ਕਰਿ ਸੋਧ ਬੀਚਾਰੇ॥ ਦਰਬਾਰੀ ਸੋ ਜਨੁ ਉਤਰਹਿ ਪਾਰੇ॥ ੫੩॥

---

1. ਅਭਿਮੰਨਯੂ ਦਾ ਪੁੱਤਰ ਅਰਜਨ ਦਾ ਪੋਤਰਾ ਅਤੇ ਜਨਮੇਜੇ ਦਾ ਪਿਤਾ 2. ਦਇਆ ਦਾ ਸਮੁੰਦਰ 3. ਰਾਵਣ ਅਤੇ ਕੰਸ ਰਾਜੇ 4. ਸੁਰਾਂ ਅਥਵਾ ਦੇਵਤਿਆਂ ਦਾ ਈਸ਼, ਇੰਦ੍ਰ 5. (ਕਿਸਮਤ ਲਿਖੀ) ਤਬਦੀਲ ਨਹੀਂ 6. ਲੇਖੇ ਤੋਂ ਰਹਿਤ 7. ਸ਼ੇਸ਼ਨਾਗ 8. ਤਰ ਅਥਵਾ ਬਿਰਖ ਭਾਵ ਬਿਰਖਾਂ ਦੀ ਲੇਖਣੀ 9. ਪ੍ਰਿਥਵੀ ਅਥਵਾ ਭੂਮੀ 10. ਸਮੁੰਦਰ 11. ਬੋਲੇ 12. ਫੁਲਿਆ ਹੋਇਆ, ਹੰਕਾਰਿਆ ਹੋਇਆ

**ਸਲੋਕੁ ॥**

ਹਥਿ ਨਾਹੀਂ ਕਿਹੁ ਕਿਸੈ ਦੈ ਆਪੈ ਕਰਣੇਹਾਰੁ॥ ਸੰਤ ਬਿਰਦੁ ਕੀ ਨਿਮਤਿ ਪ੍ਰਭਿ ਦਰਬਾਰੀ ਧਰੇ ਅਵਤਾਰ॥੧॥

**ਪਉੜੀ ॥**

ਹੇ ਅਨਾਦਿ[1] ਅਨੰਤ ਪ੍ਰਭਿ ਮਛੁ ਰੂਪ ਕਰਤਾਰ॥ ਹੇ ਸੂਰ ਪ੍ਰਭਿ ਸਰਨਿਜੋਗ ਧਰਨੀ ਧਰਨੈਹਾਰ॥
ਹੇ ਨਰਸਿੰਘ ਹਰਨਾਖ ਰਿਪ[2] ਲੈਓ ਪਹਿਲਾਦੁ ਉਬਾਰਿ॥ ਬਾਮਨ[3] ਪ੍ਰਭ ਪਰਸਰਾਮ ਸ੍ਰੀ ਰਾਮਚੰਦ ਕ੍ਰਿਪਾਰਿ॥
ਹੇ ਮਨਮ ਹਨ ਕ੍ਰਿਸਨਚੰਦ ਹਲਧਰ ਬੀਰ ਮੁਰਾਰਿ॥ ਹੇ ਬਉਧ[4] ਹੇ ਨਿਹਕਲੰਕ ਕੀਨੇ ਦਸ ਅਉਤਾਰ॥
288.ਅ ਅਸੁਰ ਬਿਡਾਰਣਿ ਭੈ ਹਰਨ ਸੁਖਸਾਗਰ ਨਿਰੰਕਾਰਿ॥ ਹੇ ਹਰਿ ਜੀ ਹਰਿਨੰਦ ਲਾਲ[5] ਗੋਪੀ ਨਾਥ/ਦਿਆਰਿ[6]॥
ਦਰਬਾਰੀ ਤੁਮਰੀ ਸਰਨਿ ਹੈ ਰਾਖਹੁ ਕਿਰਪਾ ਧਾਰਿ ॥੫੪॥

**ਸਲੋਕੁ ॥**

ਢਾਢੀ ਦਰ ਗੁਣ ਗਾਂਵਦਾ ਹਰਿ ਪ੍ਰਭਿ ਗੋਬਿੰਦ ਰਾਇ॥ ਦਰਬਾਰੀ ਦੀਜੈ ਦਾਨੁ ਪ੍ਰਭ ਮਨ ਤੇ ਬਿਸਰਿ ਨ ਜਾਇ॥੧॥

**ਪਉੜੀ ॥**

ਢਾਢੀ ਗੁਣ ਗਾਵੈ ਦਰਿ ਤੇਰੇ॥ ਕਰਿ ਕ੍ਰਿਪਾ ਸੁਨੀਅਹੁ ਪ੍ਰਭ ਮੇਰੇ॥
ਤੁਧੁ ਬਿਨੁ ਦੂਸਰੁ ਅਉਰੁ ਨ ਧਿਆਇਆ ॥ ਸੁਖੁ ਦੁਖ ਮਹਿ ਤੇਰਾ ਜਸੁ ਗਾਇਆ॥
ਦੀਜੈ ਦਾਨੁ ਜਾਚਕੁ ਜਨੁ ਦਰਿ ਜਾਚੈ॥ ਨਿਤਪ੍ਰਤਿ ਗਾਵੈ ਹਰਿਗੁਨ ਸਾਚੈ॥
ਅਉਰੁ ਕਛੂ ਤੁਝ ਤੇ ਜਿਨਿ ਚਾਹਾ[7]॥ ਹਰਿ ਜਸੁ ਗਾਵਨਿ ਕਾ ਮਨਹ ਉਮਾਹਾ[8]॥
ਕਰ ਕਿਰਪਾ ਦੀਜੈ ਇਹੁ ਦਾਨੁ ॥ ਦਰਬਾਰੀ ਜਾਚਕੁ ਤੂੰ ਜਜਮਾਨੁ[9]॥ ੫੫॥੪॥

**ੴ ਸਤਿਗੁਰੂ ਬਾਬਾ ਨਾਨਕੁ ॥ ਅਭੈ ਰਾਮ ਪਰਸਾਦਿ ॥**

**ਰਾਗੁ ਗਉੜੀ ॥**

**ਬਾਵਨ ਅਖਰੀ ਭਗਤਿ ਲੀਲਾ ॥ ਸਲੋਕੁ ॥**

ਬਾਵਨੁ ਪਾਰਸੁ ਕਾਮਧੈਨ ਚਿੰਤਾਮਣ ਪਾਰਜਾਤਿ[10]॥ ਰਵਿ ਸਸਿ ਇਨਿ ਤੇ ਅਧਕਿ ਗੁਰੁ ਕਹਿ ਨ ਸਕੋ ਗੁਨਵਾਤਿ॥
ਜਨ ਦਰਬਾਰੀ ਗੁਰ ਵਿਟਹੁ ਬਾਰਿ ਬਾਰਿ ਬਲਿਜਾਤਿ॥੧॥

**ਸਲੋਕੁ ॥**

ਆਪਹਿ ਉਤਪਤਿ ਪ੍ਰਤਿਪਾਲ ਆਪਿ ਕਰੈ ਪੁਨ ਨਾਸ॥ ਦਰਬਾਰੀ ਆਪਹਿ ਰਵਿ ਰਹਿਆ ਜਲ ਥਲ ਮਧ ਅਕਾਸ॥੨॥

**ਪਉੜੀ ॥**

ਓਅੰ ਨਮਸਕਾਰੁ ਪ੍ਰਭ ਦਿਆਲੰ॥ ਆਦਿ ਮਧ ਅੰਤ ਕਿਰਪਾਲੰ॥
ਆਪਹਿ ਸੁੰਨਹੁ[11] ਸ੍ਰਿਸਟਿ ਉਪਾਈ॥ ਆਪਹਿ ਮਾਇ ਬਾਪ ਮਿਤ੍ਰ ਸੁਤ ਭਾਈ॥
ਆਪਹਿ ਨਿਰਗੁਨੁ ਸਰਗੁਨੁ ਖੇਲੈ॥ ਆਪ ਵਿਛ ੜੈ ਆਪਹਿ ਮੇਲੈ॥
289.ੳ ਸੂਖਮ ਤੇ ਅਸਥੂਲ ਬਨਾ/ਇਆ॥ ਆਪ ਪਸਾਰੀ ਅਪਨੀ ਮਾਇਆ॥
ਆਪ ਨਿਰੰਕਾਰ ਅਕਾਰ ਸੈਮਾਏ॥ ਅਪਨੇ ਕਉਤਕ ਆਪਿ ਬਨਾਏ॥
ਆਪਿ ਨਿਰਾਲਮੁ ਸਾਹਿਬੁ ਸਾਂਈ॥ ਦਰਬਾਰੀ ਲੀਲਾ ਲਖੀ ਨ ਜਾਈ॥੧॥
ਕਰਿ ਕ੍ਰਿਪਾ ਸੰਤਨ ਸੁਖਦਾਈ॥ ਸੰਤ ਧੂਰਿ ਦੇਹਿ ਮਸਤਕ ਲਾਂਈ॥੧॥ ਰਹਾਉ॥

**ਸਲੋਕੁ ॥**

ਨਿਰੰਕਾਰ ਅਕਾਰੁ ਕਰਿ ਨਿਰਗੁਨ ਸਰਗੁਨ ਹੋਇ॥ ਆਪੇ ਠਾਕਰੁ ਸੇਵਕੋ ਦਰਬਾਰੀ ਅਉਰੁ ਨ ਕੋਇ॥੧॥

---

1. ਜਿਸਦਾ ਆਰੰਭ ਨਹੀਂ ਹੈ 2. ਦੁਸ਼ਮਨ 3. ਰੋਕਣ ਲਈ 4. ਬੁੱਧ ਅਵਤਾਰ 5. ਦੈਂਤਾਂ ਦਾ ਨਾਸ ਕਰਨ ਵਾਲੇ 6. ਗੋਕਲ ਵਾਸੀ ਨੰਦ ਦੇ ਸਪੁੱਤਰ, ਸ੍ਰੀ ਕ੍ਰਿਸ਼ਨ 7. ਨਹੀਂ ਚਾਹਿਆ 8. ਉਮਾਹ, ਚਾਉ, ਸ਼ੌਕ 9. ਦੇਵਣ ਵਾਲਾ 10. ਚੰਦਨ, ਪਾਰਸ, ਸਰਬ ਇੱਛਾ ਪੂਰਕ ਗਊ, ਸਰਬ ਚਿੰਤਾ ਦੂਰ ਕਰਨ ਵਾਲੀ ਮਣੀ ਅਤੇ ਸਭ ਫਲ ਦੇਣ ਵਾਲਾ ਬਿਰਛ ਪਾਰਜਾਤ 11. ਸੁੰਨ ਤੋਂ, ਜਦੋਂ ਕੁਝ ਵੀ ਨਹੀਂ ਸੀ

**ਪਉੜੀ ॥**
ਓਅੰ ਆਪੇ ਸ੍ਰਿਸਟਿ ਉਪਾਈ॥ ਤੀਨੋ ਗੁਨ ਪੰਚ ਤਤ ਮਿਲਾਈ॥
ਅਨਿਕ ਭਾਤਿ ਇਕੁ ਸੂਤੁ ਬਨਾਇਆ॥ ਇਕ ਉਬਰੇ ਇਕਿ ਮੋਹੇ ਮਾਇਆ॥
ਆਪਹਿ ਠਾਕੁਰੁ ਸੇਵਕੁ ਥੀਆ[1]॥ ਹਰਿਜਨੁ ਹਰਿ ਇਕੁ ਅਉਰੁ ਨ ਬੀਆ[2]॥
ਆਪਨ ਥਾਇ ਹਰਿ ਭਗਤਿ ਪਠਾਏ ॥ ਦੇਇ ਵਡਿਆਈ ਭਗਤੀ ਲਾਏ॥
ਭਗਤ ਜਨਾ ਕਾ ਜੋ ਜਸੁ ਗਾਏ॥ ਸੋ ਜਨ ਹਰਿ ਪ੍ਰਭਿ ਕੈ ਮਨਿ ਭਾਏ॥
ਭਗਤਨ ਸੋਭਾ ਸ੍ਰੀ ਮੁਖਿ ਬਰਨੀ[3]॥ ਦਰਬਾਰੀ ਗੁਰਮੁਖਿ ਸੁਨੀ ਨਿਜਿ ਕਰਨੀ॥੨॥
**ਸਲੋਕੁ ॥**
ਸੋਈ ਸਾਹਿ ਧਨਾਢ ਹੈ ਹਰਿ ਸੰਪੈ[4] ਜਿਸੁ ਪਾਸਿ॥ ਦਰਬਾਰੀ ਸੋ ਦਰਿ ਸੁਰਖਰੂ ਦਰਗਹ ਮਿਲੈ ਸਬਾਸਿ॥੧॥
**ਪਉੜੀ ॥**
ਸਸਾ ਸਤਿਪੁਰਖੁ ਜਪ ਹੂਏ ਸਾਧ ॥ ਸਾਹਿਬੁ ਪਾਇਆ ਅਗਮ ਅਗਾਧਿ ॥
ਸਚੁ ਨਾਮੁ ਜਿਨ ਕੈ ਘਰਿ ਮਾਲੁ ॥ ਸੋਈ ਹੂਏ ਸਾਹਿ ਨਿਹਾਲੁ ॥
ਸਰਨ ਪਰੇ ਸੇ ਭਏ ਸੁਖਾਲੇ ॥ ਸੇ ਨਹ ਫਾਸਹਿਗੇ ਜਮ ਜਾਲੇ ॥
ਸਾਚੁ ਭਗਤਿ ਜਿਸੁ ਹਿਰਦੈ ਆਈ ॥ ਧੰਨੁ ਜਨਮੁ ਤਿਸੁ ਸਫਲੁ ਕਮਾਈ ॥
ਸੰਕਟੁ ਬਿਆਪਤਿ ਨਾਹਨ ਕੋਊ ॥ ਸਤਿ ਪੁਰਖੁ ਜਿਸ ਜਪਿਆ ਸੋਊ ॥
ਸਚਿ ਲਿਵ ਲਾਈ ਲਏ ਲੜਿ ਲਾਇ ॥ ਦਰਬਾਰੀ ਭਗਤਾ ਤੇ ਪਰਤਾਇ ॥ ੩ ॥
**ਸਲੋਕੁ ॥**
289.ਅ ਧਨੁ ਧਨੁ ਤਿਸੈ ਪੁਕਾਰੀਏ ਜਿ/ਸੁ ਘਟਿ ਧਨੁ ਹਰਿ ਨਾਮ॥ ਧੂਰ ਤਿਨਾ ਕੀ ਜੇ ਮਿਲੈ ਦਰਬਾਰੀ ਸਵਰਹਿ ਕਾਮ॥੧॥
**ਪਉੜੀ ॥**
ਧਧਾ ਧਨੁ ਧਨੁ ਭਗਤਿ ਤੁਮਾਰੇ ॥ ਧੰਧਾ ਛੋਡਿ ਆ ਭਏ ਨਿਆਰੇ[5]॥
ਧਨ ਕੀ ਬਾਛਾ ਰਹੀ ਨ ਕਾਈ ॥ ਧਨ ਤੇਊ ਜਿਨਾ ਇਕ ਲਿਵ ਲਾਈ ॥
ਧੰਨ ਤੇਈ ਦਰਗਹ ਪਰਵਾਨ ॥ ਧਰਿਓ ਓਰਿ ਧਰਨੀਧਰੁ[6] ਧਿਆਨੁ ॥
ਧਾਵਤਿ[7] ਬੈਠਤਿ ਹਰਿ ਰੰਗ ਰਾਤੇ ॥ ਧਰਨੀਧਰ ਪ੍ਰਭ ਘਟਿ ਘਟਿ ਜਾਤੇ ॥
ਧੰਨ ਸੰਤ ਜਿਨ ਮਹਿ ਇ[8] ਲੱਛਨਿ ॥ ਦਾਵਾ ਛੋਡ ਨਾਹਿ ਨ ਪੱਛਨਿ ॥
ਧੰਨੁ ਧੰਨੁ ਜਿਨਾ ਹਰਿ ਜਸੁ ਗਾਇਆ ॥ ਦਰਬਰੀ ਤਿਨਾ ਪਰਮਪਦ ਪਾਇਆ ॥ ੪ ॥
**ਸਲੋਕੁ ॥**
ਅਨਿਕ ਜਤਨ ਬਹੁ ਕਰ ਰਹੇ ਸਿਰਿ ਤੇ ਟਲੇ ਨ ਕਾਲੁ॥ ਆਵਣੁ ਜਾਵਣੁ ਤੈ ਰਹੈ ਦਰਬਾਰੀ ਸਤਿਗੁਰ ਦਿਆਲ॥੧॥
**ਪਉੜੀ ॥**
ਙੰਙਾ ਙਿਆਨੀ[9] ਦਿੜ ਬੁਧਿ ਜਾਨਉ॥ ਙਿਆਨ ਨ ਮੁਖਿ ਕੀ ਬਾਤੀ ਮਾਨਉ॥
ਙਿਹੁ ਬਨੁ[10] ਜੋ ਜਨੁ ਸਮ ਕਰਿ ਜਾਨੈ॥ ਲੋਹਾ ਕੰਚਨ ਏਕ ਪਛਾਨੈ ॥
ਮਨ ਮਹਿ ਤਨ ਤੇ ਸਦਾ ਉਦਾਸੀ॥ ਹਰਿ ਬਿਨ ਜਾਨੈ ਸਭੁ ਕਿਛੁ ਨਾਸੀ॥
ਙਿਆਨੁ ਗੋਸਟਿ ਗੁਰਬਾਨੀ ਗਾਵੈ॥ ਜੋ ਗੁਰੁ ਕਹਿਆ ਸੋ ਰਿਦੈ ਬਸਾਵੈ॥
ਙੁਣ[11] ਨਿਧਾਨ ਗੁਣ ਗਾਇ ਅਘਾਣਾ॥ ਙਿਹੁ ਧਨ ਜੋ ਬਨ ਤੁਛ ਕਰਿ ਜਾਣਾ॥
ਏ ਲਛਨ ਜਾ ਮਹਿ ਹੋਹਿ ਭਾਂਨ॥ ਦਰਬਾਰੀ ਙਿਆਨੀ ਤਾ ਕਉ ਜਾਨ॥੫॥

---

**1.** ਹੋਇਆ **2.** ਦੂਸਰਾ, ਦੂਜਾ **3.** ਬਿਆਨ ਕੀਤੀ, ਵਰਣਨ ਕਰਨਾ **4.** ਪ੍ਰਭੂ ਰੂਪੀ ਧਨ ਦੌਲਤ ਅਥਵਾ ਸੰਪਤੀ **5.** ਵੱਖਰੇ ਹੋਏ, ਅਲੱਗ ਹੋ ਗਏ (ਸੰਸਾਰ ਤੋਂ) **6.** ਧਰਤੀ ਦੇ ਮਾਲਕ ਦਾ **7.** ਜਾਂਦਿਆਂ **8.** ਇਹ **9.** ਗਿਆਨੀ **10.** ਗ੍ਰਹਿ ਅਤੇ ਜੰਗਲ **11.** ਗੁਣ

**ਸਲੋਕੁ ॥**

ਆਵਨਿ ਆਏ ਸਫਲ ਸੇ ਜਗ ਜੀਤ ਚਲੈ ਜਾਪੁ ਨਾਮੁ॥ ਦਰਬਾਰੀ ਤਿਨ ਕੀ ਸਰਨਿ ਗਹੁ ਪਾਵਹਿ ਸੁਖ ਬਿਸਰਾਂਮੁ[1]॥ ੧॥

**ਪਉੜੀ ॥**

ਯਾ ਯੁਗ ਮਹਿ ਆਇਆ ਅਮਿਰੀਕੁ॥ ਭਗਤਿ ਕਰੀ ਪਾਇਆ ਤਰਕੀਕੁ[2]॥
ਆਇਆ ਨਾਰਦ ਧ੍ਰੂ ਪਹਿਲਾਦ ॥ ਸਚ ਲਾਗੈ ਤਜ ਝੂਠਾ ਵਾਦੁ[3]॥
ਜਨਕ ਸੁਖਦੇਉ ਭਭੀਛਨ ਆਇਆ॥ ਜੜ ਭਰਥ ਕਪਲਾਦ ਹਰਿ ਕਾ ਜਸੁ ਗਾਇਆ॥
ਅਰਜਨ ਊਧੋ ਅੰਕਰੂਰ ਗੁਨ ਗਾਏ॥ ਰਾਮਾਨੰਦ ਗੋਬਿੰਦ ਧਿਆਏ॥
ਨਾਮਾ ਕੰਬੀਰੁ ਰਵਿਦਾਸ ਜੈਦੇਉ॥ ਧੰਨਾ ਸਧਨਾ ਲਾਗੈ ਸੇਉ॥
ਸੈਨ ਪੀਪਾ ਤ੍ਰਿਲੋਚਨ ਬੈਣੀ॥ ਦਰਬਾਰੀ ਓਟ ਨਾਨਕ ਕੀ ਲੈਣੀ॥੬॥

**ਸਲੋਕੁ ॥**

ਆਵਹਿ ਹਰਿ ਕੇ ਹੁਕਮਿ ਮੈ ਹੁਕਮੀ ਹੋਇ ਬਿਨਾਸੁ॥ ਦਰਬਾਰੀ ਹੁਕਮਿ ਬੈਕੁੰਠ ਜਾਇ ਹੁਕਮੈ ਨਰਕ ਨਿਵਾਸੁ॥੧॥

**ਪਉੜੀ ॥**

ਏਊ[4] ਜੀ ਬਹੁਤ ਅਭਿਮਾਨੀ ॥ ਮੋਹ ਮਾਇਆ ਮਹਿ ਪਚਹਿ ਪਰਾਨੀ[5]॥
ਏਕ ਤਪੀਸਰ ਕੇ ਦੁਇ ਚੇਲੇ ॥ ਖੋਟ ਕਮਾਣਾ ਮਾਇਆ ਭੇਲੇ ॥
ਏਕਸ ਗੁਰ ਢਿਗਿ ਚੁਗਲੀ ਖਾਈ ॥ ਗਏ ਸਰਾਪੇ ਜੂਨ ਵਟਾਈ ॥
ਸਫਲੇ ਬਾਕ ਤਪੇ ਕੇ ਹੂਏ ॥ ਲਾਗਾ ਸਰਾਪੁ ਦੋਊ ਫੁਨਿ ਮੂਏ ॥
ਐਸਾ ਖੋਟ ਬੁਰਾ ਰੇ ਭਲਿਆ ॥ ਬੇਮੁਖ ਭਏ ਜਾ ਮਾਇਆ ਛਲਿਆ[6]॥
ਗੁਰੁ ਤੇ ਖਤਾ[7] ਨ ਖਾਵਹੁ ਕੋਈ ॥ ਦਰਬਾਰੀ ਗਜ ਗ੍ਰਿਹ[8] ਸੰਗ ਜੋ ਹੋਈ॥੭॥

**ਸਲੋਕੁ ॥**

ਕ੍ਰਿਤ ਕਮਾਣਾ ਪਾਵਣਾ ਸੁਭੁ ਅਸੁਭੁ ਸੁਖੁ ਦੂਖ ॥ ਦਰਬਾਰੀ ਪਾਸ ਨ ਤਿਲ ਪਵੈ ਕੀਤੇ ਦਾ ਰਜੁ ਭੁਖ॥੧॥

**ਪਉੜੀ ॥**

ਏਕਹਿ ਆਪਿ ਗੁਸਾਂਈ ਨਿਆਰਾ॥ ਘਟਿ ਘਟਿ ਵਾਸੀ ਕਰਨੈਹਾਰਾ॥
ਸਰਨ ਸੂਰ ਪ੍ਰਭ ਬਿਰਦ ਰਖਾਇਨੁ॥ ਪਤਿਤ ਉਧਾਰਨੁ ਭਗਤਿ ਵਡੀਆਇਨ॥
ਡੂਬਤਿ ਗਜਿ ਜਦਿ ਸਰਨਿ ਅਲਾਈ ॥ ਕਾਢਿ ਲੀਓ ਸੰਤਨ ਸੁਖਦਾਈ॥
ਏਹੁ ਕਥਾ ਪ੍ਰਗਟ ਤ੍ਰਿਹੁ ਲੋਈ॥ ਜੈ ਜੈ ਕਾਰ ਕਰੇ ਸਭ ਕੋਈ॥
ਮੋਹੁ ਮਾਇਆ ਮੈਂ ਬੂਡਾ ਜਾਉ॥ ਤੁਧ ਬਿਨੁ ਨਾਹੀਂ ਮੋ ਕਉ[9] ਥਾਉ॥
ਤੁਧੁ ਬਿਨ ਕਾਢੈ ਕਉਨ ਗੁਸਾਂਈ॥ ਹਾਰਿ ਪਰਿਆ ਅਬ ਤਉ ਸਰਨਾਈ॥
ਗਜ ਕੀ ਬਾਤਿ ਸੁਨੀ ਮੁਝ ਕਰਨੀ॥ ਦਰਬਾਰੀ ਉਬਰਨੁ ਤੁਮ ਕੀ ਸਰਨੀ॥ ੮॥

**ਸਲੋਕੁ ॥**

290.ਅ ਰਾਚ ਰਹੇ ਬਿਖ ਰਸ ਬਿਖੇ ਕਰਤ ਸਦਾ ਅਤ ਪਾਪ ॥ ਦਰਬਾਰੀ ਐਸੇ ਪਰੇ ਪਾਰ ਜਿਸ ਮਨ/ ਜਾਪ ਨ ਤਾਪੁ ॥੧॥

**ਪਉੜੀ ॥**

ਰੇ ਮਨ ਹਰਿ ਕਉ ਛਾਡਿ ਕੈ ਕਾਂਹਿ ਰਚਹਿ ਅਨਸੁਆਦੁ[10]॥ ਬਿਨੁ ਹਰਿਨਾਮੁ ਨ ਛੂਟਸਹਿ ਜਨਮ ਗਵਾਵਹਿ ਬਾਦੁ[11]॥
ਰੇ ਮਨ ਸੁਨ ਲੈ ਸਾਖ ਇਕ ਗੁਰੁ ਮੁਖਿ ਸਾਖ ਸੁਨਾਇ[12]॥ ਮਹਾਂ ਮਲੇਛੁ ਇਕ ਦੈਤੁ ਥਾ ਕਹਿਓ ਹਰਾਂਮੁ ਸੁਭਾਇ॥
ਹਰਾਮੁ ਕਹੇ ਭਏ ਰਾਮ ਜੁ ਦੈਤ੍ਰ ਕਉ ਕ੍ਰਿਪਾਲ॥ ਹਾਹਾ ਪਾਛੈ ਰਹਿ ਗਇਆ ਹੂਆ ਰਾਮੁ ਦਿਆਲ॥
ਜਿਨ ਹਿਤ ਸਉ ਹਰਿ ਸਿਮਰਿਆ ਤਿਨ ਕਉ ਕਿਆ ਪਰਵਾਹਿ ॥ ਰਾਮ ਕਹਤਿ ਰਾਮੋ ਭਏ ਜਮ ਮੁਹਿ ਬਾਜੀ ਲਾਹਿ ॥

---

1. ਆਰਾਮ 2. ਤਹਕੀਕ, ਸੱਚ ਦਾ ਮਾਲਕ 3. ਝਗੜਾ 4. ਇਸ ਤਰ੍ਹਾਂ 5. ਪਚਿਆ, ਲੀਨ ਹੋਇਆ 6. ਮਾਇਆ ਦੇ ਛਲ ਨਾਲ 7. ਗਲਤੀ, ਗੁਨਾਹ 8. ਹਾਥੀ ਅਤੇ ਤੇਂਦੂਆ 9. ਮੈਨੂੰ 10. ਹੋਰ ਸੁਆਦ 11. ਵਿਅਰਥ 12. ਇਹ ਸਾਖੀ ਮੇਰੇ ਗੁਰੂ ਭਾਵ ਅਤੇ ਰਾਮ ਜੀ ਨੇ ਸੁਣਾਈ ਹੈ

ਰਾਮ ਰਸਾਇਨੁ ਛੋਡਿ ਕੈ ਕਾਂ ਸਉ ਕਰਹਿ ਪਿਆਰੁ ॥ ਜਿਸੁ ਪਾਹਨੁ ਨੀਰ ਤਰਾਇਆ ਤਿਸੁ ਰਾਖਹੁ ਉਰਧਾਰ ॥
ਰੇ ਮਨ ਆਲਸੁ ਤਿਆਗ ਕੈ ਜਪੁ ਲੈ ਨਾਮੁ ਨਿਧਾਨੁ ॥ ਦਰਬਾਰੀ ਜੋ ਹਰਿ ਰਸ ਰਸੇ ਤਿਨ ਤੇ ਹੳੁ ਕੁਰਬਾਨ ॥ ੯ ॥

**ਸਲੋਕੁ ॥**

ਟੂਟੈ ਬੰਧਨ ਹਰਿ ਜਨਾ ਪਰਸਤਿ[1] ਹਰਖੁ ਨ ਸੋਗੁ[2] ॥ ਦਰਬਾਰੀ ਐਸਾ ਭਗਤੁ ਹੋਇ ਕਰੇ ਰਾਜ ਮਹਿ ਜੋਗੁ ॥ ੧ ॥

**ਪਉੜੀ ॥**

ਰਾਰਾ ਰੰਗੁ ਲਗਾ ਤਿਸੁ ਗੂੜਾ ॥ ਰਾਰਾ ਰਾਖਿਆ ਤਿਆਗਿਆ ਦੂੜਾ[3]॥
ਰਾਜਾ ਜਨਕੁ ਰਾਜ ਮਹਿ ਜੋਗੀ ॥ ਨਾ ਤਿਸੁ ਪੋਹੇ ਸੋਗੁ ਬਿਓਗੀ॥
ਚਉਥੈ ਸੁੰਨ ਰਹੈ ਨਿਤ ਰਾਤਾ[4]॥ ਪਾਪੁ ਨ ਪੁੰਨੁ ਨ ਸੀਲਾ ਤਾਤਾ॥
ਰਾਜਾ ਜਨਕੁ ਭਇਆ ਅਬਿਨਾਸੀ ॥ ਛਿਨਵੈ ਕਰੋੜੀ ਕਰੀ ਖਲਾਸੀ॥
ਦੁਖ ਸੁਖ ਨਿਆਰਾ ਭਇਆ ਬਿਦੇਹੀ[5]॥ ਮਨ ਮਹਿ ਬਸਿਓ ਰਾਮੁ ਸਨੇਹੀ॥
ਰਾਜਾ ਜਨਕੁ ਜਲ ਕਮਲ ਅਭੇਉ[6]॥ ਦਰਬਾਰੀ ਜਾ ਕਾ ਸਿਖੁ ਸੁਖਦੇਉ॥੧੦॥

**ਸਲੋਕੁ ॥**

ਲਾਲਚੁ ਝੂਠੁ ਬਿਕਾਰੁ ਤਜਿ ਹਰਿ ਜਨ ਭਏ ਉਦਾਸ॥ ਦਰਬਾਰੀ ਜੋ ਜਨ ਸੰਗੀ ਭਏ ਸੇ ਸਭ ਭਏ ਖਲਾਸ॥੧॥

**ਪਉੜੀ ॥**

ਲਲਾ ਲਪਟਿ ਨਾ ਬਿਖਿਆ ਮਾਂਹੀ॥ ਅਹੰਬੁਧਿ ਤਿਆਗੁ ਨ ਫਾਸਹਿ ਫਾਹੀ॥
291.ੳ /ਲਬੁ ਲੋਭੁ ਮੋਹ ਅਹੰਕਾਰਾ॥ ਕਾਮੁ ਕ੍ਰੋਧੁ ਬਹੁ ਧ੍ਰੋਹੁ ਬਿਕਾਰਾ ॥
ਮਦ ਮਾਇਆ ਕੈ ਫਿਰਤਿ ਗੁਮਾਨਿਆ[7]॥ ਕਰਨਹਾਰੁ ਮਨ ਮਾਹਿ ਨ ਜਾਨਿਆ॥
ਪੇਟ ਪੋਖਨਾ[8] ਕਾਰਨ ਬਉਰਾ॥ ਨਿਸਦਿਨ ਪਾਪ ਕਰਨ ਕਉ ਦਉਰਾ[9]॥
ਕਰਤ ਪਾਪ ਪਾਪ ਹੋਇ ਗਇਆ॥ ਰਾਮੁ ਨਾਮੁ ਮਨ ਮੁਖਿ ਨਹੀਂ ਲਾਇਆ॥
ਸਾਧ ਸੰਗੁ ਜਿਸ ਜਨ ਕਉ ਹੋਇਆ॥ ਦਰਬਾਰੀ ਸੋ ਫਿਰਿ ਜੋਨਿ ਨ ਜੋਇਆ॥੧੧॥

**ਸਲੋਕੁ ॥**

ਲਾਲੁ ਦਿਆਲ ਸ੍ਰੀ ਰਾਮਚੰਦੁ ਅਗਮ ਅਥਾਹੁ ਅਤੋਲੁ ॥ ਦਰਬਾਰੀ ਹੋਰੁ ਨ ਕਰਨਹਾਰੁ ਆਪੇ ਆਪਿ ਅਡੋਲੁ॥੧॥

**ਪਉੜੀ ॥**

ਲਲਾ ਲਿਵ ਲਾਵਹੁ ਹਰਿ ਸੇਤੀ॥ ਦੁਰਮਤਿ ਕਾਟੈ ਤੇਰੀ ਜੇਤੀ॥
ਲਛਮਨੁ ਬੀਰੁ[10] ਸੁਜਾਨੁ ਸਿਰੰਦਾ[11] ॥ ਸੋ ਸਿਮਰਹੁ ਮਨ ਨੰਦਨ ਨੰਦਾ॥
ਪਲਿ ਪਲਿ ਛੀਜੈ ਦੇਹਿ ਤੁਮਾਰੀ॥ ਸਿਮਰੁ ਪਰਮਗਤਿ ਹੋਇ ਤੁਮਾਰੀ॥
ਲਵਾ[12] ਨ ਸੂਝੈ ਤਿਸੁ ਬਿਨੁ ਕੋਈ॥ ਲਿਵ ਲਾਵਹੁ ਤਨੁ ਮਨੁ ਸੁਖੁ ਹੋਈ॥
ਲੋਚਾ ਪੂਰੀ ਹੋਵੈ ਤੇਰੀ ॥ ਸਰਨਿ ਗਹਹੁ ਜਗਦੀਸਰ ਕੇਰੀ ॥
ਲਖ ਲੇਹੁ ਘਟਿ ਘਟਿ ਮਾਹਿ ਮੁਰਾਰੀ ॥ ਤੁਮਰੀ ਸਰਨਿ ਪਇਆ ਦਰਬਾਰੀ॥੧੨॥

**ਸਲੋਕੁ ॥**

ਆਤਮ ਰਸੁ ਹਰਿ ਜਨੁ ਪੀਆ ਤ੍ਰਿਪਤ ਰਹੇ ਅਘਾਇ॥ ਦਰਬਾਰੀ ਮਨੁ ਸੰਤ ਖਿਆ ਅਉਰੁ ਨ ਆਸਾ ਕਾਇ॥੧॥

**ਪਉੜੀ ॥**

ਆਇਆ ਸਫਲੁ ਸੋਈ ਜਗ ਮਾਹੀ॥ ਆਤਮੁ ਜੀਤਾ ਆਇ ਨ ਜਾਹੀ॥
ਆਇਆ ਜਗ ਮਹਿ ਜਿਨਿ ਹਰਿ ਧਿਆਇਆ॥ ਸਾਧ ਸੰਗੁ ਹਰਿ ਕੇ ਗੁਨ ਗਾਇਆ॥
ਐਸਾ ਭਗਤੁ ਭਇਆ ਅਮਿਰੀਕੁ॥ ਠੀਕ ਭਇਆ ਲਈ ਸਮਝ ਹਕੀਕ[13]॥

---

1. ਛੂੰਹਦੇ 2. ਖੁਸ਼ੀ (ਹਰਖ) ਅਤੇ ਗ਼ਮ 3. ਦੂਜਾ 4. ਰੰਗਿਆ ਹੋਇਆ 5. ਦੇਹ ਤੋਂ ਰਹਿਤ 6. ਨਿਰਲੇਪ 7. ਹੰਕਾਰ ਵਿੱਚ ਭਰੇ ਹੋਏ 8. ਭਰਨ ਹਿਤ 9. ਦੌੜਿਆ ਫਿਰਦਾ 10. ਲਛਮਣ ਦਾ ਭਾਈ ਅਥਵਾ ਰਾਮ ਜੀ 11. ਸ੍ਰਿਸਟੀ ਸਾਜਣ ਵਾਲਾ 12. ਨਿਮਰਤਾ ਵਾਲਾ, ਕੋਮਲ 13. ਹਕੀਕਤ, ਸਚਾਈ

ਆਤਮੁ ਜੀਤਾ ਗੁਰਮਤਿ ਪਾਈ।। ਅਮਿਰੀਕੁ ਭਗਤਿ ਪਾਇਆ ਸੁਖਿਦਾਈ।।
ਦੁਰਬਾਸੇ ਕਉ ਚਲਤੁ ਦਿਖਾਇਆ।। ਚਕੁਰੁ ਨ ਹਟੈ ਸਭ ਤੇ ਫਿਰਿ ਆਇਆ।।
291.ਅ ਦ/ਸ ਅਵਤਾਰ ਝਲੈ ਪ੍ਰਭਿ ਆਪਿ।। ਦਰਬਾਰੀ ਕੀਨਾ ਭਗਤਿ ਪਰਤਾਪੁ।।੧੩।।

**ਸਲੋਕੁ ।।**

ਯਾਸੁ[1] ਜਪਤਿ ਮਨ ਹੋਇ ਅਨੰਦੁ ਰਹੇ ਨ ਹੋਰੁ ਪਿਆਸਿ।। ਜੋ ਜਪੁ ਰੇ ਮਨ ਬਾਵਰੇ ਕਹਿ ਦਰਬਾਰੀ ਦਾਸਿ।।੧।।

**ਪਉੜੀ ।।**

ਯਯਾ ਯਾਰਿ ਦਈ ਜਨ ਦੁਰਮਤਿ।। ਆਨ ਤਿਆਗਿ ਗਹੀ[2] ਮਨ ਗੁਰਮਤਿ ।।
ਯਾਇ ਪਵਹੁ ਮਨ ਤਿਨ ਸਰਨਾਈ।। ਭਉਜਲੁ ਬਿਖੜਾ ਪਾਰਿ ਲੰਘਾਈ ।।
ਯਾਗਤਿ[3] ਯਗਤਿ ਰਹੇ ਜਨ ਸਾਧ।। ਯੁਗ ਯੁਗ ਜੀਵੈ ਨਾਮੁ ਅਰਾਧਿ ।।
ਜਿਸੁ ਜਸੁ ਗਾਇਆ ਗਰਭਿ ਨ ਗਲਿਆ।। ਗੁਰਮਤਿ ਲਈ ਨਾ[4] ਮਾਇਆ ਛਲਿਆ ।।
ਸੇਈ ਉਧਰੇ ਜਿਸੁ ਜਸੁ ਭਨਿਆ।। ਸੋਈ ਭਗਤੁ ਭਗਤਾ ਮਹਿ ਗਨਿਆ ।।
ਭਗਤਾ ਕੀ ਮਹਮਾ ਕਹੋ ਕੈਸੀ।। ਦਰਬਾਰੀ ਸੁਨੀ ਅਤਿ ਜੈਸੀ ਤੈਸੀ।।੧੪।।

**ਸਲੋਕੁ ।।**

ਅੰਤਰਿ ਮਨ ਤਨ ਰਵਿ ਰਹੇ ਹਰ ਭਗਤਨ ਕੇ ਮੀਤਿ ।। ਦਰਬਾਰੀ ਹਰਿ ਜਨ ਏਕ ਹੈ ਗਿਰੀ[5] ਭ੍ਰਮ ਕੀ ਭੀਤਿ।।੧।।

**ਪਉੜੀ ।।**

ਅਨਦਿਨੁ ਸਿਮਰਹਿ ਸੇ ਸੁਖੀ ਇਕ ਮਨ ਇਕ ਚਿਤ ਹੋਇ।। ਏ ਬਿਖਿਆ[6] ਸਾ ਸਗਲ ਤਜ ਜਪਹਿ ਨਿਰੰਜਨੁ ਸੋਇ।।
ਆਦਿ ਅੰਤਿ ਮਧ ਏਕ ਪ੍ਰਭੁ ਜਿਨ ਜਨ ਜਾਨਿਆ ਸਾਚੁ।। ਜੋ ਜਨ ਹਰਿ ਰਸਿ ਰਚਿ ਰਹੇ ਤਿਨ ਸੰਗ ਮਨ ਤੂ ਰਾਚੁ।।
ਐਸੇ ਹਰਿ ਕੇ ਸੰਤ ਜੋ ਤਿਨ ਕਉ ਕਹੀਐ ਜੀਉ।। ਜਮ ਕੀ ਤਲਬ ਨ ਹ ਵਈ ਪ੍ਰੇਮਿ ਪਿਆਲਾ ਪੀਉ।।
ਅੰਤ ਉਧਾਰੇ ਪਾਰਬ੍ਰਹਮ ਜੋ ਸੰਤਨ ਜਸੁ ਗਾਇ ।। ਨਿੰਦ ਕਰੇ ਜੋ ਸੰਤ ਕੀ ਸੋ ਸਰਪਰ[7] ਨਰਕੈ ਜਾਇ।।
ਸੰਤ ਸਰਨਿ ਜੋ ਜਨ ਪਰੇ ਸੇ ਉਧਰੇ ਸੁਨੇ ਅਨੇਕ।। ਸੰਤ ਰਾਮ ਕਿਛੁ ਭੇਦੁ ਨਾਹਿ ਮਨ ਮਹਿ ਸਮਝਹੁ ਏਕ।।
ਸਾਧੂ ਜਸੁ ਮੁਖ ਤੇ ਭਨਹੁ ਏਕ ਟੇਕ ਲਿਵਲਾਇ।। ਜਿਨਾ ਹਰਿ ਪ੍ਰਭੁ ਸੇਵਿਆ ਦਰਬਾਰੀ ਤਿਨ ਸਰਨਾਇ।।੧੫।।

**ਸਲੋਕੁ ।।**

ਅਤਿ ਸੁੰਦਰੁ ਕੁਲੀਨ ਨਾਹਿ[8] ਨ ਧਨੁ ਨ ਪਤਿਵੰਤੁ।। ਦਰਬਾਰੀ ਉਧਰੇ ਸੁਨੇ ਸੇ ਜੋ ਲੜਿ ਲਾਗੈ ਸੰਤ।।੧।।

**ਪਉੜੀ ।।**

ਙੰਙਾ ਙਿਆਨੁ[9] ਨਾ ਧਿਆਨੁ ਲਗਾਇਆ ।। ਨਾ ਪੁੰਨੁ ਦਾਨੁ ਨ ਤੀਰਥ ਨਾਇਆ ।।
ਨਾ ਪੂਰਕੁ ਕੁੰਭਕੁ ਰੇਚਕ ਸਾਧੀ[10]।। ਸੋਮ[11] ਪਾਕ ਨਾਸੇ ਅਪਰਾਧੀ ।।
ਤੀਰ[12] ਸੰਤਨ ਕੈ ਜੋ ਚਲਿ ਆਵੈ ।। ਪਿਛਲੈ ਅਉਗਨਿ ਸਗਲ ਮਿਟਾਵੈ ।।
ਜਿਉ ਚੰਦਨ ਢਿਗ ਹਿਰੰਡ[13] ਲਗਾਈਐ ।। ਚੰਦਨੁ ਹੋਵੈ ਜਨਮ ਵਟਾਈਐ ।।
ਖਗ[14] ਪਸੂ ਚੰਡਾਰ ਉਧਾਰੇ।। ਕੇਤੇ ਪਾਹੁਨ ਪਾਪੀ ਤਾਰੇ।।
ਸਾਧ ਸੰਗ ਕਾ ਏਹੁ ਵਸੇਖੁ[15]।। ਦਰਬਾਰੀ ਬਾਲਮੀਕ ਵਲ ਦੇਖੁ।।੧੬।।

**ਸਲੋਕੁ ।।**

ਕੁੰਟ ਚਾਰ ਦਹਦਿਸਿ[16] ਸੁਨੀ ਸਤਿ ਸੰਗਤਿ ਕੀ ਸੋਇ।। ਦਰਬਾਰੀ ਮਹਮਾ ਭਗਤਿ ਕੀ ਤੀਨ ਲੋਕ ਮਹਿ ਹੋਇ।।੧।।

**ਪਉੜੀ ।।**

ਕਕਾ ਕਾਰਨ ਕਰਨੈਹਾਰਾ।। ਕਰਿ ਕਰਿ ਦੇਖੇ ਆਪਿ ਨਿਆਰਾ।।
ਕਪਲਾਦ ਕਮਾਈ ਤਾ ਕੀ ਭਗਤਿ।। ਮਾਇਆ ਜਾਨੀ ਪ੍ਰਭਿ ਕੀ ਸਕਤਿ।।

---

1. ਜਿਸ 2. ਪਕੜੀ, ਲੈ ਗਈ 3. ਜਾਗਤ 4. ਗੁਰਮਤਿ ਪ੍ਰਾਪਤ ਨਹੀਂ ਕੀਤੀ 5. ਡਿੱਗ ਪਈ, ਢਹਿ ਗਈ 6. ਜ਼ਹਿਰ ਰੂਪ 7. ਨਿਸਚੇ ਹੀ ਲਾਜ਼ਮੀ 8. ਨਾ ਹੀ ਉੱਚੀ ਕੁਲ ਵਾਲੇ 9. ਗਿਆਨ 10. ਪ੍ਰਾਣਾਯਾਮ ਦੇ ਅੰਗ ਸਾਹ ਨੂੰ ਅੰਦਰ ਖਿੱਚਣਾ (ਪੂਰਕ) ਫਿਰ ਪੇਟ ਵਿੱਚ ਰੱਖਣਾ (ਕੁੰਭਕ) ਅਤੇ ਬਾਹਰ ਕੱਢਣਾ (ਰੇਚਕ) 11. ਚੰਦ੍ਰਮਾ 12. ਕੋਲ, ਹਜ਼ੂਰ 13. ਅਰਿੰਡ ਦਾ ਬੂਟਾ 14. ਪੰਛੀ 15. ਵਿਸ਼ੇਸ਼ਤਾ 16. ਦਸਾਂ ਦਿਸ਼ਾਵਾਂ ਵਿੱਚ ਵੇਖੋ ਅੰਤਿਕਾ -ll

ਕਪਲਾਦ ਤਮਾਚਾ ਲਾਇਆ ਨਾਹਿ॥ ਕਪਲਾਦ ਪਛਾਤਾ ਘਟਿ ਘਟਿ ਮਾਹਿ॥
ਕੰਬੀਰ ਗੁਸਾਂਈ ਭਗਤਿ ਕਮਾਈ॥ ਮੋਹਿ ਨ ਸਾਕੈ ਮਾਇਆ ਮਾਈ ॥
ਕੰਬੀਰ ਗੁਸਾਂਈ ਦੁਰਮਤਿ ਛੋੜੀ ॥ ਮੁਕਤੇ ਕੀਏ ਨਵੈ ਕਰੋੜੀ ॥
ਰਾਮ ਕੰਬੀਰੈ ਭੇਦ ਨ ਭਾਈ॥ ਦਰਬਾਰੀ ਭਗਤਿ ਅਗਾਧ ਬਡਾਈ॥੧੭॥

**ਸਲੋਕੁ ॥**

ਖਾਵਤ ਖਰਚਤਿ ਤੋਟਿ ਨਾਹਿ ਭਗਤੀ ਭਰੇ ਭੰਡਾਰ॥ ਖਿਮਾ ਗਰੀਬੀ ਸੰਚਿ[1] ਧਨੁ ਦਰਬਾਰੀ ਭਏ ਅਪਾਰ॥੧॥

**ਪਉੜੀ ॥**

ਖਖਾ ਖਰਚੁ ਨਿਖੁਟੈ ਨਾਹੀਂ॥ ਭਗਤਾ ਬੀਜੀ ਜੰਮੀ ਵਾਹੀ॥
ਖਿਮਾ ਖਜਾਨਾ ਸੰਚਿਆ ਕਬ੍ਹੂ ਨ ਆਵੈ ਤੋਟਿ ॥ ਖਰੇ ਸੁਖਾਲੇ ਸਾਧ ਜਨ ਇਤਿ ਉਤਿ ਹੂਈ ਛੋਟਿ॥
292.ਅ ਜਮ ਕਾ ਡੰਡੁ ਨ ਲਗਈ/ਰਹਹਿ ਸਦੀਵ[2] ਸੁਚੇਤੁ ॥ ਸੁਖੁ ਦੁਖ ਤੇ ਨਿਆਰੇ ਭਏ ਤਿਨ ਸੰਉ ਕੀਜੈ ਹੇਤੁ[3]॥
ਖਸਮੁ ਪਛਾਣਹਿ ਸੇ ਸੁਖੀ ਖਾਵੈ ਨ ਤਿਹ ਕਾਲੁ॥ ਖੁਦੀ ਮਿਟੀ ਸੀਤਲ ਭਏ ਟੂਟੈ ਮਾਇਆ ਜਾਲੁ॥
ਐਸੇ ਭਗਤਿ ਗੋਵਿੰਦ ਕੇ ਤਿਨ ਕਾ ਨਿਤਿ ਜਸੁ ਗਾਉ॥ ਦਰਸਨ ਪਰਸੇ ਸਦਾ ਸੁਖੁ ਮਨ ਮਹਿ ਉਪਜੈ ਚਾਉ ॥
ਭਗਤਾ ਕਾ ਜਸੁ ਗਾਵੀਐ ਹੋਵੈ ਸਦਾ ਅਨੰਦੁ॥ ਦਰਬਾਰੀ ਜਨ ਕੀ ਸਰਨਿ ਗਹੁ ਤੂਟੈ ਮਾਇਆ ਗੰਦੁ[4]॥੧੮॥

**ਸਲੋਕੁ ॥**

ਗਨ ਮਿਨਿ ਦੇਖਹੁ ਰੇ ਮਨਾ ਹਰਿ ਭਗਤਾ ਕੈ ਸੰਗਿ॥ ਗਏ ਕਲੇਸ ਨਿਰਮਲ ਭਏ ਦਰਬਾਰੀ ਰਾਤੇ ਰੰਗਿ॥੧॥

**ਪਉੜੀ ॥**

ਗਗਾ ਗੋਵਿੰਦ ਗੁਣ ਰਵਹਿ ਆਠ ਪਹਰਿ ਦਿਨੁ ਰਾਤਿ॥ ਸਾਸਿ ਸਾਸਿ ਸਿਮਰਤਿ ਰਹਹਿ ਸਾਸੁ ਨ ਬਿਰਥਾ ਜਾਤਿ ॥
ਨਹਿ ਬਿਲਮਹਿ[5] ਇਕਿ ਪਲਕੁ ਭਰਿ ਸਿਮਰਨਿ ਨਾਹਿ ਨ ਢੀਲਿ॥ ਗੁਰਮੁਖਿ ਗਿਆਨੁ ਬੀਚਾਰਤੇ ਰਹਿਹਿ ਸਾਂਤਿ ਸੁਖਿ ਸੀਲ॥
ਗਿਆਨੀ ਧਿਆਨੀ ਚਤੁ ਸੋਇ ਜਿਸੁ ਜਪਿਆ ਗੋਵਿੰਦੁ॥ ਛਾਡਿ ਸਿਆਨਪ ਸੰਜਮਾ ਜਪ ਲਹੁ ਮਿਟਹੁ ਨ ਬਿੰਦੁ[6]॥
ਗੁਰੁ ਪਰਸਾਦੀ ਊਬਰੇ ਪ੍ਰਸਤਿ[7] ਹਰਖੁ ਨ ਸੋਗੁ ॥ ਤਿਨ ਕੀ ਕ੍ਰਿਪਾ ਉਧਰੀਐ ਮੇਲਹੁ ਕਰਿ ਸੰਜੋਗੁ ॥
ਗੁਨ ਗਾਵਹਿ ਹਰਿ ਕੇ ਸੁਖੀ ਚਿੰਤਾ ਜਾਇ ਬਿਲਾਇ॥ ਭਗਤਾ ਭੈ ਭੰਜਨ[8] ਮਿਲੈ ਤੂ ਭਗਤਾ ਗੁਨ ਗਾਇ॥
ਭਗਵੰਤੁ ਭਗਤਿ ਏਕ ਭਏ ਜਿਉ ਜਲ ਗੰਗ ਤਰੰਗ[9]॥ ਦਰਬਾਰੀ ਪਾਰਸ ਭੇਟਿਐ ਲੋਹਾ ਹੋਇ ਸੁਰੰਗ[10]॥੧੯॥

**ਸਲੋਕੁ ॥**

ਘੋਖਹੁ ਸ੍ਰਿਮ੍ਰਿਤ ਬੇਦ ਸਭਿ ਦੂਸਰੁ ਕੋਊ ਨਾਹਿ॥ ਘਟਿ ਵਸਿਆ ਹਰਿ ਜਨਾ ਕੇ ਦਰਬਾਰੀ ਅਗਮ ਅਥਾਹਿ॥੧॥

**ਪਉੜੀ ॥**

ਘਘਾ ਘਾਲ ਕਰੀ ਹਰਿ ਜਨਾ ਨੈ ਘਟਿ ਘਟਿ ਜਾਨਿਆ ਸੋਇ ॥ ਹੋਰੁ ਨ ਕੋਈ ਸੁਝਈ ਨਾ ਕੋ ਹੋਆ ਨ ਹੋਇ ॥
293.ੳ /ਘੂਲੇ ਮਾਇਆ ਬੰਧ ਤੇ ਸਰਨਿ ਪਰੇ ਹਰਿ ਰਾਇ॥ ਆਸਾ ਹੋਰੁ ਤਿਆਗਿ ਕੈ ਜਪਹਿ ਨਿਰੰਜਨ ਰਾਇ॥
ਘਾਲ ਘਾਲੀ ਭਗਤਹੁ ਸੁਖੁ ਹੂਆ॥ ਏਕੁ ਪਛਾਤਾ ਬਿਨਸਿਆ ਦੂਆ॥
ਘਾਲੀ ਨਉਧਾ ਭਗਤਿ ਪਿਆਰੇ॥ ਤਨ ਮਨ ਕੇ ਦੁਖ ਦੋਖ ਉਤਾਰੇ ॥
ਘੋਲਿ ਪੀਆ ਰਸੁ ਅੰਮ੍ਰਿਤੁ ਸਾਰੁ ॥ ਤਪਤਿ ਮਿਟੀ ਜਨ ਹੂਏ ਠਾਰ[11] ॥
ਘਾਟਿ ਜਗਾਤਿ[12] ਨ ਪੂਛੈ ਕੋਈ ॥ ਦਰਬਾਰੀ ਜੇ ਤਿਨ ਕਾ ਸੰਗੁ ਜੋ ਹੋਈ ॥ ੨੦ ॥

**ਸਲੋਕੁ ॥**

ਙਿਣਿ ਘਾਲੇ ਸਭਿ ਸਾਸਿ ਦਿਨਿ ਬਿਰਥਾ ਖੋਇਓ ਨਾਹਿ॥ ਧੰਨ ਸੰਤ ਜਨ ਸੇ ਸੁਖੀ ਦਰਬਾਰੀ ਪਕੜੁ ਪਨਾਹਿ॥੧॥

**ਪਉੜੀ ॥**

ਙੰਙਾ ਤ੍ਰਿਸੈ ਨ ਙ੍ਰਿਸਤਿ[13] ਤੇ ਸਦਾ ਸਦੀਵ ਉਦਾਸ॥ ਙ੍ਰਿਹੁ ਬਨੁ[14] ਸਮ ਕਰ ਜਾਨਿਆ ਗੁਰਮਤਿ ਘਟਹਿ ਨਿਵਾਸੁ॥
ਙਿਆਨ ਧਿਆਨੁ ਸਤਿਗੁਰੁ ਮਿਲਿ ਜਾਤਾ॥ ਸੀਤਲ ਹੂਆ ਮਿਟੀ ਭ੍ਰਾਂਤਾ[15]॥

---

1. ਇਕੱਤ੍ਰ ਕਰੇ 2. ਹਮੇਸ਼ਾ 3. ਪਿਆਰ 4. ਗੰਢ 5. ਵਿਰਲਾਪ ਕਰੇ 6. ਪਲ ਭਰ, ਥੋੜਾ ਸਮਾਂ ਵੀ 7. ਛੋਹੇਗਾ 8. ਡਰ ਦੂਰ ਕਰਨ ਵਾਲਾ, ਪ੍ਰਭੂ 9. ਗੰਗਾ ਦੀਆਂ ਲਹਿਰਾਂ 10. ਸੋਨਾ 11. ਠੰਡੇ, ਸੀਤਲ 12. ਟੈਕਸ ਉਗਰਾਹੁਣ ਦਾ ਅੱਡਾ ਭਾਵ ਧਰਮਰਾਜ ਦੀ ਕਚਹਿਰੀ 13. ਗ੍ਰਿਹਿਸਤ 14. ਘਰ ਅਤੇ ਜੰਗਲ 15. ਮਿੱਟੀ ਦਾ ਭਾਂਡਾ, ਇਹ ਸਰੀਰ

ਫਿਣਤੀ ਛਾਡੀ ਭੈਆ ਨਿਰਾਲਾ।। ਆਠੋ ਪਹਰਿ ਰਹੇ ਮਤਵਾਲਾ।।
ਗੁਣ ਗਾਵਤਿ ਜਨੁ ਠਾਂਢਾ ਹੂਆ।। ਢਹੀ ਭੀਤਿ ਜਨ ਜੀਤਿਆ ਜੂਆ[1]।।
ਫੁਫਾ[2] ਸਹਜਿ ਮਹਿ ਸਿੰਙੀ ਵਾਈ[3]।। ਭੈਆ ਅਕਾਲੁ ਜਮ ਕਾਣਿ ਚੁਕਾਈ।।
ਭਗਤਿ ਕਮਾਈ ਭਗਤਾ ਤੇਰੀ।। ਦਰਬਾਰੀ ਸਰਨਿ ਪਰਹੁ ਢਾਹਿ ਢੇਰੀ।।੨੧।।

**ਸਲੋਕੁ ।।**

ਚਿਤਿ ਚਿਤਵਹਿ ਚਰਨਾਰਬਿੰਦ[4] ਉਤਰਹਿ ਜਲਧ[5] ਅਪਾਰ।। ਪਰਗੁਟ ਕਥਾ ਹਰਿ ਚਰਨ ਜਸ ਦਰਬਾਰੀ ਦੇਖੁ ਬੀਚਾਰੁ।।੧।।

**ਪਉੜੀ ।।**

ਚਚਾ ਚਰਨ.ਕਮਲ ਜਸੁ ਗਾਵਹੁ।। ਚਿੰਤਾ ਮਨ ਕੀ ਸਗਲ ਚੁਕਾਵਹੁ।।
ਚੰਦ੍ਰਹਾਂਸ ਚਰਨਾ ਰਸ ਆਇਆ।। ਸੰਸਾ ਮਨ ਤੇ ਸਗਲ ਚੁਕਾਇਆ।।
ਚਰਨ ਕਮਲ ਅਹਿਲਿਆ ਸੰਗੁ[6] ਹੂਆ।। ਭਈ ਪਵਿਤ੍ਰ ਬਿਨਸਿਆ ਦੂਆ।।
ਚਰਨ ਕਵਲ ਖੇਵਟ ਨਾਉ ਉਡਾਈ[7]।। ਸਣੁ ਕੁਟੰਬ ਬੈਕੁੰਠ ਪਠਾਈ।।
293.ਅ /ਬੰਧਕ[8] ਚਰਨੀ ਧਿਆਨੁ ਲਗਾਇਆ।। ਵੈਰ ਭਾਇ[9] ਬੈਕੁੰਠਿ ਸਿਧਾਇਆ।।
ਚਰਨ ਕਮਲ ਚਰਨਾ ਕਉ ਲਾਗੈ।। ਦਰਬਾਰੀ ਚਰਨ ਛੁਹਹਿ ਵਡਿਭਾਗੈ।।੨੨।।

**ਸਲੋਕੁ ।।**

ਛਾਤੀ ਸੀਤਲ ਹਰਿ ਜਨਾ ਤਪਤਿ ਮਿਟੀ ਗੁਨ ਗਾਇ ।। ਐਸੀ ਕ੍ਰਿਪਾ ਧਾਰਿ ਪ੍ਰਭ ਅਪਨਾ ਨਾਮੁ ਜਪਾਇ ।। ੧ ।।

**ਪਉੜੀ ।।**

ਛਛਾ ਛਾਰੁ[10] ਸੰਤਨ ਪਗੁ ਦੀਜੈ ।। ਮੋਹਿ ਅਧੀਨੁ[11] ਪ੍ਰਭ ਕ੍ਰਿਪਾ ਕੀਜੈ।।
ਛੰਤ ਅਨੰਤ ਗਾਵਹਿ ਜਨ ਤੇਰੇ ।। ਛੁਟਿ ਗਈ ਦੁਬਿਧਾ ਜਾਨਿਆ ਨੇਰੇ।।
ਛਾਤੀ ਸੀਤਲੁ ਭਏ ਅਨੰਦੀ।। ਛੋਡੀ ਮਨ ਤੇ ਚਿੰਤਾ ਗੰਦੀ।।
ਛਿਤਿਪਤਿ[12] ਜਾਨਿਆ ਪੂਰਨ ਸਾਚਾ।। ਅਉਰੁ ਪਰਪੰਚੁ ਸਭੋ ਕਿਛੁ ਕਾਚਾ।।
ਛੇਕਿਆ ਕਾਗਦੁ[13] ਛੁਟਕੇ ਬੰਧਨਿ।। ਜਿਨ ਜਨ ਜਪਿਆ ਕੰਸ ਨਿਕੰਦਨਿ[14] ।।
ਛੈ[15] ਭਏ ਕੈਂਰਉ ਭਗਤਿ ਦੁਖਾਏ।। ਦਰਬਾਰੀ ਪ੍ਰਭਿ ਪਤਿ ਰਖਦੇ ਆਏ।।੨੩।।

**ਸਲੋਕੁ ।।**

ਜੋਰੁ ਜੁਲਮੁ ਜਿਸ ਛੋੜਿਆ ਅਹੰਬੁਧਿ ਤਜੀ ਕੁਬੁਧਿ[16]।। ਦਰਬਾਰੀ ਐਸਾ ਭਗਤੁ ਜੋ ਤਿਸੁ ਸੰਗ ਹੋਈਐ ਸੁਧਿ।।੧।।

**ਪਉੜੀ ।।**

ਜਜਾ ਜਾਨੈ ਹਂਉ ਕਛੁ ਨਾਹੀ।। ਜਲਥਲ ਮਹੀਅਲ[17] ਤੁਹੀ ਸਮਾਹੀ ।।
ਜਨਕ ਭਗਤਿ ਗਿਆਨੁ ਦ੍ਰਿੜੁ ਆਇਆ।। ਭਗਤੁ ਗਿਆਨੀ ਪ੍ਰਭ ਮਨ ਭਾਇਆ ।।
ਜੜਭਰਥੁ ਭਗਤੁ ਭੈਆ ਜਗਤਹੁ ਜੁਦਾ[18]।। ਜਗਪਤਿ[19] ਤੇ ਜਨ ਪਾਇ ਮੁਦਾ ।।
ਜੈਦੇਵ ਜਪਿਓ ਜਗਦੀਸੁ ਗੁਸਾਂਈ।। ਜੋਗ ਜੁਗਤਿ ਸਭ ਹੀ ਬਿਧਿ ਪਾਈ ।।
ਜਗਦੀਸੁ ਜਪੈ ਜਗਦੀਸ ਸਮਾਵੈ।। ਮੁਕਤਿ ਸੰਜੋਜ[20] ਸੋਈ ਜਨੁ ਪਾਵੈ ।।
ਭਗਤਿ ਜਨਾ ਕੈ ਸੰਗ ਸਹਾਈ।। ਦਰਬਾਰੀ ਸਿਮਰੁ ਸਦਾ ਸੁਖਿਦਾਈ ।। ੨੪ ।।

**ਸਲੋਕੁ ।।**

294.ੳ ਝਲਾਂਘੇ[21] ਹਰਿ ਸਿਮਿਰਿਆ ਆਠ ਪਹਰਿ ਇਕਿ ਰੰਗਿ।। ਤੀਨ ਤਾਪ ਤੇ ਮਿ/ਟਹਿ ਦਰਬਾਰੀ ਤਿਨ ਜਨ ਸੰਗਿ।।੧।।

---

1. ਜੀਵਨ ਰੂਪੀ ਬਾਜੀ 2. ਗੁਫਾ 3. ਜੋਗੀਆਂ ਦੀ ਤੁਰੀ ਜੋ ਸਿੰਗ ਦੀ ਹੁੰਦੀ ਹੈ, ਵਜਾਈ 4. ਇਸਦੇ ਚਰਨ ਅਰਵਿੰਦ ਅਥਵਾ ਕੰਵਲ ਫੁੱਲ ਜੈਸੇ ਹੈ 5. ਪਾਪਾਂ ਰੂਪੀ ਜਲ 6. ਅਹੱਲਿਆ ਨੂੰ ਚਰਨ ਛੁਹ ਲੱਗੀ 7. ਮਲਾਹ ਦੀ ਕਿਸ਼ਤੀ ਉਡਾ ਦਿੱਤੀ 8. ਸ਼ਿਕਾਰੀ 9. ਵੈਰ ਭਾਵਨਾ ਹੁੰਦਿਆਂ ਹੋਇਆ ਵੀ 10. ਖ਼ਾਕ 11. ਦੀਨ ਦੀ 12. ਧਰਤੀ ਦਾ ਪਤੀ, ਪ੍ਰਮਾਤਮਾ 13. (ਧਰਮ ਰਾਇ ਦੇ ਦਰਬਾਰ ਚੋਂ) ਕਾਗਜ਼ ਕੱਢ ਲਿਆ 14. ਕੰਸ ਦਾ ਬਧ ਕਰਨ ਵਾਲਾ 15. ਖ਼ਾਕ ਹੋ ਗਏ 16. ਬੁਰੀ ਮੱਤ (ਛੱਡ ਦਿੱਤੀ) 17. ਵਿੱਚ-ਵਿਚਕਾਰ 18. ਅਲੱਗ 19. ਪ੍ਰਭੂ 20. ਮੁਕਤੀ ਦੀ ਚੌਥੀ ਪ੍ਰਕਾਰ 21. ਅੰਮ੍ਰਿਤ ਵੇਲੇ

**ਪਉੜੀ ॥**

ਝਝਾ ਝੂਰ ਨਾ[1] ਸਮਝੁ ਗਵਾਰਾ॥ ਰਾਮੁ ਨਾਮੁ ਜਪੁ ਪਾਵਹਿ ਪਾਰਾ ।

ਝੋਰਾ ਤਾ ਕਉ ਕੋਇ ਨ ਬਿਆਪੈ ॥ ਜਾ ਕੈ ਰਿਦੇ ਵਸਿਆ ਪ੍ਰਭੁ ਆਪੈ ॥

ਝਰੇ ਕਸਮਲ[2] ਪਾਪ ਘਨੇਰੇ ॥ ਤਿਨ ਕੀ ਸੰਗਤਿ ਬਹੁ ਮਨ ਮੇਰੇ ॥

ਝਰਿਆ ਜਿਸ ਕਾ ਮਾਇਆ ਮੋਹਿ ॥ ਤਿਨ ਸੰਗ ਕੰਚਨੁ ਥੀਵੈ ਲੋਹ ॥

ਕਾੜਾ[3] ਚੂਕੈ ਜਮ ਕਾ ਭਾਈ ॥ ਜੋ ਭਗਤਾ ਕੀ ਪੈ ਸਰਣਾਈ ॥

ਝਰਿਆ ਭਰਮੁ ਭੈਆ ਨਿਹਪਾਪੁ[4]॥ ਦਰਬਾਰੀ ਭਗਤਿ ਐਸਾ ਭਗਤਿ ਪ੍ਰਤਾਪ ॥ ੨੫ ॥

**ਸਲੋਕੁ ॥**

ਞਤਨ[5] ਕਰਨ ਤੇ ਸੇ ਰਹੇ ਜਿਨ ਮਨ ਹਰਿ ਕੀ ਟੇਕ॥ ਞੀਵਨ ਮੁਕਤੇ[6] ਸੇ ਭਏ ਦਰਬਾਰੀ ਜਪਿਆ ਏਕ॥੧॥

**ਪਉੜੀ ॥**

ਞਵਾਂ ਞਾਣਿਆ[7] ਦ੍ਰਿੜੁ ਮਨ ਮਾਹੀ॥ ਞੋ[8] ਦੀਸੇ ਸੋ ਅਸਥਿਰੁ ਨਾਹੀ ॥

ਗਣਤੀ ਛੁਟਕੀ ਤਿਨ ਕੀ ਜਾਣਹੁ॥ ਪ੍ਰਭ ਕੀ ਸਰਣਿ ਬਚੈ ਜਮ ਕਾਣਹੁ[9]॥

ਜਾਣਿਆ ਕੂੜਾ ਭਰਮੁ ਜੁ ਦੀਸੈ॥ ਨੀਰ ਵਿਰ ਲੈ ਘਿਰਤੁ ਨ ਗੀਸੈ ॥

ਞਾਕੇ ਹਾਥ ਸਭੋ ਕੁਛੁ ਆਹਾ ॥ ਸੋ ਸਿਮਰਹੁ ਕਾਟੈ ਜਮ ਫਾਹਾ ॥

ਞਿਨਾ[10] ਧਿਆਇਆ ਪਾਰਬ੍ਰਹਮੁ ਤਿਨ ਸੰਗ ਕਾ ਗੀਸ ॥ ਤਿਨਿ ਜਨ ਸੰਗਿ ਉਧਾਰੁ ਹੋਇ ਰੇ ਮਨ ਬਿਸਵੈ ਬੀਸ॥

ਜਨਮ ਮਰਨ ਤੇ ਬਾਹਰਾ ਭਗਤਾ ਪਾਇਆ ਸੋਇ ॥ ਦਰਬਾਰੀ ਹਰਿ ਜਨ ਹਰਿ ਇਕੋ ਮਤੁ ਜੀਅ ਜਾਣਹੁ ਦੋਇ ॥ ੨੬ ॥

**ਸਲੋਕੁ ॥**

ਟੂਟੇ ਬੰਧਨ ਜਨਮ ਮਰਨ ਛੂਟੈ ਜਨ ਸਰਨਾਇ ॥ ਟਾਲੈ ਜਮ ਕੀ ਧਾੜਿ ਜਨ ਦਰਬਾਰੀ ਜਨ ਜਸੁ ਗਾਇ ॥ ੧ ॥

**ਪਉੜੀ ॥**

ਟਹਲ ਕਰੇ ਜੋ ਏਕ ਕੀ ਬਿਰਥਾ ਕਬਹੁ ਨ ਹੋਇ ॥ ਗੁਰ ਮਿਲਿ ਹਰਿ ਰਸੁ ਚਾਖਈ ਮਨ ਮੁਖਿ ਹਰਿ ਹਰਿ ਸੋਇ ॥

ਟਹਲਿ ਕਰੇ ਜੋ ਸੰਤ ਕੀ ਸੇਈ ਹਰਿ ਕੈ ਦਾਸ॥ ਆਪੇ ਕਿਰਪਾ ਕਰਹਿ ਜਿਸੁ ਜਨ ਸੰਗਿ ਦੇਹਿ ਨਿਵਾਸੁ॥

294.ਅ ਟੋਹਿ ਟਾਹਿ[11] ਦੇ/ਖੀ ਸਾਧ ਸਮਾਨ ਨ ਮੀਤੁ॥ ਤੋੜੈ ਮਨ ਤੇ ਭਰਮਗੜੁ[12] ਹਰਿ ਸੰਗ ਲਾਵੈ ਚੀਤੁ ॥

ਟਲਹਿ[13] ਦੂਖ ਜਮ ਕਾਲ ਸਣੁ ਸੰਤ ਸੰਗ ਅਸਨੇਹੁ॥ ਰੇ ਮਨ ਛੋਡਿ ਸਿਆਣਪਾ ਸੰਤਨ ਕਉ ਮਨੁ ਦੇਹੁ॥

ਉਚ ਨੀਚ ਨਿਰਧਨ ਧਨੀ ਸਤ ਸੰਗਿ ਜਪੇ ਜੋ ਨਾਮੁ॥ ਦਰਬਾਰੀ ਤਿਸੁ ਬਲਿਹਾਰਣੈ ਸੋ ਜਾਣੁ ਸੁਖਾ ਕਾ ਧਾਮੁ॥੨੭॥

**ਸਲੋਕੁ ॥**

ਠਾਕ[14] ਨ ਹੋਤੀ ਤਿਨ ਜਨਾ ਜਿਨ ਸਾਧੂ ਸਉ ਸੰਗੁ ॥ ਦਰਬਾਰੀ ਕਾਸਟ ਲੋਹ ਜਿਉ[15] ਪਾਰ ਪਰੇ ਪਰਸੰਗ ॥ ੧ ॥

**ਪਉੜੀ ॥**

ਠਠਾ ਠਾਕੁਰੁ ਕੈ ਗੁਨ ਗਾਵੈ॥ ਆਠ ਪਹਰਿ ਦਿਨੁ ਰੈਨਿ ਧਿਆਵੈ॥

ਠਕਹਿ ਨ ਮੂਏ ਮਾਇਆ ਸੰਗੇ॥ ਭਗਤਿ ਕਰਹਿ ਮਨ ਮਾਂਹਿ ਉਮੰਗੇ[16]॥

ਠਉਰੁ ਨ ਕਾਈ ਦੀਸੈ ਅਉਰਾ॥ ਏਵੈ ਖਪਿ ਖਪਿ ਮਰਸੀ ਬਉਰਾ[17]॥

ਠੀਗਾ[18] ਜਮ ਕਾ ਤਿਨ ਸਿਰਿ ਪਉਸੀ॥ ਸੰਤ ਜਨਾ ਕੀ ਨਿੰਦਾ ਲਉਸੀ॥

ਠਾਕ ਪਰੇ ਤਿਸੁ ਕਉ ਦਰ ਜਾਤੇ॥ ਸਾਧ ਸੰਗਿ ਹਰਿ ਰਸ ਨਹੀਂ ਮਾਤੇ[19]॥

ਜਾ ਕੀ ਸੀਖ[20] ਅਭੈ ਪਦੁ ਪਾਈਐ॥ ਦਰਬਾਰੀ ਤਿਸੁ ਜਸੁ ਕਿਉ ਨਹੀਂ ਗਾਈਐ॥੨੮॥

**ਸਲੋਕੁ ॥**

ਡੰਡਾਉਤਿ ਬੰਦਨਾ ਸੰਤ ਕਉ ਜਿਨ ਕਾ ਹਰਿ ਸੰਗਿ ਪਿਆਰੁ ॥ ਡੂਬਨ ਤੇ ਸੇ ਊਬਰੇ ਸੰਤ ਸੰਗ ਹੁਸੀਆਰ ॥ ੧ ॥

---

1. ਅਫਸੋਸ ਨਾ ਕਰ 2. ਸਭ ਪਾਪ (ਝੜ ਜਾਂਦੇ ਹਨ) 3. ਕਸ਼ਟ, ਸੰਕਟ 4. ਪਾਪਾਂ ਤੋਂ ਬਗੈਰ 5. ਯਤਨ ਅਥਵਾ ਜਤਨ ਜਾਂ ਕੋਸ਼ਿਸ਼ 6. ਜੀਵਨ ਵਿੱਚ ਮੁਕਤੀ ਪ੍ਰਾਪਤ 7. ਜਾਣਿਆ 8. ਜੋ 9. ਜਮ ਦੀ ਕਾਣ (ਗੁਲਾਮੀ ਅਥਵਾ ਅਧੀਨਗੀ) ਤੋਂ 10. ਜਿੰਨ੍ਹਾ 11. ਖੋਜ ਭਾਲ ਕੇ 12. ਭਰਮ ਦਾ ਕਿਲ੍ਹਾ 13. ਟਲ ਜਾਂਦੇ ਹਨ ਭਾਵ ਦੂਰ ਹੋ ਜਾਂਦੇਹਨ 14. ਠੁਹਕਰ (ਨਹੀਂ ਲਗਦੀ) 15. ਲਕੜ ਸੰਗ ਲੋਹੇ (ਜਿਉਂ) 16. ਉਮੰਗ ਨਾਲ, ਚਾਅ ਨਾਲ 17. ਮੂਰਖ 18. ਸੋਟਾ, ਡੰਡ ਅਥਵਾ ਡੰਡਾ 19. ਮਸਤ ਹੋਏ 20. ਸਿੱਖਿਆ

**ਪਉੜੀ ॥**

ਡਡਾ ਡੇਰਾ ਏਹੁ[1] ਨ ਮਾਨਿਆ॥ ਇਹੁ ਜਗੁ ਸਗਰ  ਮਿਥਿਆ ਜਾਨਿਆ॥
ਉਆਂ ਡੇਰਾ ਕੀ ਮਿਤਿ ਜਨ ਜਾਨੀ[2]॥ ਅਸਥਿਰੁ ਚੀਤ ਅਡੋਲੁ ਗਿਆਨੀ॥
ਡੇਰਾ ਨਿਹਚਲੁ ਸਚੁ ਜਨ ਪਾਇਆ॥ ਈਤ ਊਤ ਨਹੀਂ ਸਾਧ ਡੁਲਾਇਆ॥
ਇਆ ਡੇਰੇ ਕਾ ਛੋਡਿਆ ਧੰਧਾ॥ ਟੂਟੈ ਮੋਹ ਮਾਇਆ ਕੇ ਫੰਧਾ॥
ਡੇਰਾ ਨਿਹਚਲੁ ਪਾਇਆ ਤਿਨ ਜਨ[3]॥ ਮਨੁ ਨਿਹਚਲੁ ਜਿਸੁ ਨਿਸਚਾ ਹਰਿ ਧਨੁ॥
295.ੳ ਐਸੇ ਸੰਤ ਧੰਨੁ ਦਰਬਾਰੀ ॥ ਤਿਨ ਜਨ ਪਾਇਆ ਪ੍ਰਭ ਬਨਿ/ਵਾਰੀ।।੨੯॥

**ਸਲੋਕੁ ॥**

ਢਾਹਿ ਨ ਲਾਗੈ ਧਰਮਰਾਇ ਜਿਸੁ ਮਨ ਬਸੈ ਅਬੰਧ[4]॥ ਦਰਬਾਰੀ ਉਬਰੇ ਗਾਇ ਗੁਨ ਸੰਤ ਸੰਗ ਸਨਬੰਧ॥੧॥

**ਪਉੜੀ ॥**

ਢਢਾ ਢੂਢੇ ਊਭ ਪਿਆਲਿ[5]॥ ਕਹੂ ਨ ਛੋਡੈ ਮਾਇਆ ਜਾਲੁ ॥
ਸੰਗ ਬਸਤੁ ਹਰਿ ਪਾਈਐ ਨਾਹਿ ॥ ਸਾਧ ਬਿਨਾ ਸਭਿ ਬਿਰਥੇ ਜਾਹਿ ॥
ਸਾਧ ਮਿਲੈ ਤ ਮਿਲੈ ਗੁਪਾਲ ॥ ਜਿਉ ਦੀਪਕੁ ਦੇਇ ਬਸਤੁ ਦਿਖਾਲ ॥
ਢੇਰੀ ਹਉਮੈ ਕੀ ਮਨ ਬਾਂਧੀ ॥ ਕਛੂ ਨ ਦੀਸੈ ਭ੍ਰਮ ਕੀ ਆਂਧੀ[6]॥
ਢੋਰਿ ਨਿਆਂਈ ਖਾਇ ਅਰੁ ਸੋਵੈ ॥ ਸਾਰੀ ਉਮਰਿ ਬਾਦਿ ਸਭ ਖੋਵੈ[7]॥
ਸਾਧ ਦਇਆ ਜਿਸੁ ਜਨ ਪਰ ਹੋਈ॥ ਦਰਬਾਰੀ ਸੋ ਜਨੁ ਪਾਵੈ ਢੋਈ।।੩੦॥

**ਸਲੋਕੁ ॥**

ਜਹ ਸਾਧੂ ਗੁਨ ਗਾਵਹੀ ਤਹ ਜਮ ਕੋ ਕਰੁ ਨਾਹਿ॥ ਦੂਤਾ[8] ਦਾਉ ਨ ਲਗਈ ਦਰਬਾਰੀ ਸੁਣੀ ਇਉ ਗਾਹਿ।।੨॥

**ਪਉੜੀ ॥**

ਣਾਣਾ ਣਣਿ[9] ਤੇ ਸੀਝਹੁ ਮੀਤਿ॥ ਆਤਮੁ ਜੀਤਹੁ ਸਾਧ ਪਰੀਤਿ॥
ਮਣੀ ਮਿਟਾਇ ਕਰ  ਜਨ ਸੇਵਿ ॥ ਸੰਤ ਸੰਗਿ ਭਜੁ ਅਲਖੁ ਅਭੇਵਿ॥
ਣਾ ਕੋ ਜਾਣੁ ਬਿਗਾਨਾ ਅਪਨਾ ॥ ਰੈਣਿ ਦਿਨਸੁ ਹਰਿ ਹਰਿ ਜਸੁ ਜਪਨਾ॥
ਰੇਣ[10] ਸਗਲ ਕੀ ਸਹਿ ਮਨੁ ਕਰੈ ॥ ਸਾਧ ਸੰਗਿ ਮਨ ਸੀਤਲੁ ਠਰੈ ॥
ਜਿਸੁ ਕੈ ਦਰਸਨ ਪਰਮਗਤਿ ਪਾਈਐ॥ ਤਿਸੁ ਸਾਧੂ ਕੀ ਸਰਨਿ ਸਿਧਾਈਐ॥
ਧੰਨੁ ਭਗਤਿ ਕੀ ਕੁਲ ਪਿਤ ਮਾਤਾ॥ ਦਰਬਾਰੀ ਜਿਨਿ ਸੰਗ ਹਰਿ ਪ੍ਰਭ ਜਾਤਾ।।੩੧॥

**ਸਲੋਕੁ ॥**

ਤਨੁ ਮਨੁ ਧਨੁ ਅਰਪਹਿ ਸਭੋ ਮਨਿ ਤੇ ਭਰਮੁ ਮਿਟਾਇ ॥ ਜਮ ਕੀ ਜੋਹਿ ਚੂਕੀ ਤਿਨਾ ਦਰਬਾਰੀ ਭਏ ਸਹਾਇ ॥ ੧ ॥

**ਪਉੜੀ ॥**

ਤਤਾ ਤਾਸਿ[11] ਪ੍ਰੀਤਿ ਕਰਿ ਜਿਨਿ ਤੋਰੀ ਕੁਲ ਕਾਨ[12]॥ ਗੁਣ ਗੋਬਿੰਦ ਗਾਵਹਿ ਸਦਾ ਦਰਗਹ ਪਾਵਹਿ ਮਾਨ॥
295.ਅ ਤਪਤਿ ਮਿ/ਟੀ ਸੀਤਲ ਭਏ ਤ੍ਰਿਸਨਾ ਰਹੀ ਨ ਹੋਰ॥ ਤ੍ਰਾਸ ਮਿਟੀ ਹਰਿ ਸੇਵਿਆ ਲਾਗੈ ਨ ਜਮ ਜੋਰ॥
ਗਡਿ ਪਾਈ ਤਿਨਾ ਹਰਿ ਜਨਾ ਮਹਲੀ ਪਾਇਆ ਠਾਉ ॥ ਜਿਨ ਕੈ ਮਨ ਮਹਿ ਬਸਿ ਰਹਿਆ ਅਨਿਦਿਨੁ ਹਰਿ ਕੋ ਨਾਉ॥
ਤਿਲੋਕੇ[13] ਭਗਤਿ ਮਾਹਿ ਇਹ ਲੱਛ॥ ਲੋਚਨੁ ਦੇਇ[14] ਮਿਲਿਆ ਪ੍ਰਤੱਛ॥
ਤਿਲੋਕੇ ਤੇ ਨਾਉਂ ਤਿਲੋਚਨੁ ਭਯਾ॥ ਪਿਛਲਾ ਕੀਤਾ ਪਰਗਟ ਹੁਇ ਗਯਾ॥
ਤ੍ਰਿਪਤਿ ਅਘਾਣਾ ਦਰਸਨੁ ਦੇਖਿ॥ ਦਰਬਾਰੀ ਰੇਖ ਮਾਹਿ ਦਈ ਮੇਖ[15]॥ ੩੨॥

---

1. ਇਹ ਸੰਸਾਰ 2. ਮਿੱਤ ਅਥਵਾ ਮਰਯਾਦਾ (ਮਿਤਿ) ਨਹੀਂ (ਜਨ), ਸਮਝੀ 3. ਉਨ੍ਹਾਂ ਨੇ 4. ਜੋ ਬੰਧਨ ਵਿੱਚ ਨਹੀਂ 5. ਅਸਮਾਨ ਅਤੇ ਪਤਾਲ 6. ਹਨੇਰੀ 7. (ਬਿਅਰਥ) ਗੁਆ ਦਿੰਦਾ ਹੈ 8. ਜਮ ਦੇ ਸੇਵਕ ਅਥਵਾ ਜਮਦੂਤ 9. ਰਣ, ਮੈਦਾਨ (ਸੰਸਾਰ ਰੂਪੀ) 10. ਚਰਨ ਧੂੜੀ, ਖ਼ਾਕ 11. ਉਸ ਦੀ, ਪ੍ਰਭੂ ਦੀ 12. ਸੰਸਾਰ ਦੀ ਅਧੀਨਗੀ ਖਤਮ ਕਰ ਦਿੱਤੀ 13. ਭਗਤ ਤ੍ਰਿਲੋਚਨ 14. ਅੱਖਾਂ (ਗਿਆਨ ਰੂਪੀ) ਦੇ ਕੇ 15. ਰੇਖ ਵਿੱਚ ਮੇਖ ਮਾਰੀ, ਉੱਤਮ ਭਾਗ ਬਣਾ ਦਿੱਤੇ

**ਸਲੋਕੁ ॥**

ਥਾਕਹਿ ਨ ਹਰਿ ਜਸੁ ਕਰਤਿ ਅਨਿਦਿਨੁ ਘਾਲਹਿ ਘਾਲ॥ ਤ੍ਰਿਪਤਿ ਭਏ ਤ੍ਰਿਸਨਾ ਗਈ ਦਰਬਾਰੀ ਹਰਿ ਧਨੁ ਮਾਲੁ॥੧॥

**ਪਉੜੀ ॥**

ਥਥਾ ਥਿਰ ਸੋਊ ਜਿਸੁ ਹਰਿ ਲਾਇਆ ਚੀਤੁ॥ ਅਨਿਕ ਉਪਾਵ ਵਲ ਛਲ ਭਜੈ ਗਾਏ ਗੋਬਿੰਦ ਗੀਤ ॥
ਥੈਲੀ ਸੰਚੀ[1] ਸਚ ਕੀ ਕਬਹੂ ਨ ਆਵੈ ਤੋਟਿ॥ ਘਾਲੀ ਸਾਚੀ ਘਾਲ ਤਿਨਿ ਉਧਰਹਿ ਤਿਨ ਸੰਗ ਕੋਟਿ[2]॥
ਥਿਤਿ ਪਾਈ ਅਸਥਿਤਿ ਭਏ ਚੂਕਾ ਆਵਣਜਾਣੁ॥ ਪ੍ਰੀਤਿ ਕਰੀ ਪਾਰਬ੍ਰਹਮ ਸੰਉ ਪਾਇਆ ਦਰਗਹ ਮਾਣੁ ॥
ਪ੍ਰੇਮ ਭਗਤਿ ਕੇ ਕਵਣ ਗੁਣ ਦੇਖਹੁ ਰਿਦੈ ਬੀਚਾਰੁ॥ ਪੰਡਿਤ ਕਉ ਘਰੁ ਛੋਡਿ ਕੈ ਆਇ ਗ੍ਰਿਹਿ ਚੰਮਿਆਰਿ[3]॥
ਕੀਤਾ ਲੋੜਹਿ ਸੋ ਕਰਹਿ ਫੇਰਿ ਨ ਸਾਕੈ ਕੋਇ॥ ਜਾਤਿ ਨ ਜਾਪੈ ਭਗਤਿ ਕੀ ਊਚ ਨੀਚੁ ਮਧੁ ਹੋਇ ॥
ਕਾਸਟ ਚੰਦਨੁ ਪਾਹਨ ਪਾਰਸ ਇਉਂ ਮਾਨਸ ਮੈਂ ਦਾਸ॥ ਦਰਬਾਰੀ ਮਹਮਾ ਭਗਤਿ ਕੀ ਗਾਵੈ ਬੇਦ ਬਿਆਸ[4]॥੩੩॥

**ਸਲੋਕੁ ॥**

ਦਾਸਹ ਏਕ ਪਛਾਣਿਆ ਸਰਬ ਕਲਾ ਭਰਪੂਰਿ ॥ ਦਰਬਾਰੀ ਦੁਖੁ ਸੁਖੁ ਬਾਹਰਾ ਸਭ ਘਟਿ ਰਹੈ ਹਜੂਰਿ ॥ ੧ ॥

**ਪਉੜੀ ॥**

296.ੳ ਦਦਾ ਦਾਤਾ ਦੇਣਿਹਾਰੁ ਜਾਣਿ/ਆ ਘਟਿ ਘਟਿ ਮਾਹਿ॥ ਸਾਸਿ ਸਾਸਿ ਸਿਮਰਹਿ ਸਦਾ ਸਾਸਿ ਨ ਬਿਰਥੇ ਜਾਹਿ॥
ਦੋਖ ਮਿਟਹਿ ਹਰਿ ਸੇਵੀਐ ਪਾਈਐ ਅਬਚਲ ਸੋਇ॥ ਦੂਖੁ ਦਰਦੁ ਤਜ ਜਾਇ ਸਭੁ ਸੰਸਾ ਰਹੈ ਨ ਕੋਇ॥
ਦਾਦੂ ਦਾਵਾ ਛਾਡਿਆ[5] ਹੋਇ ਖੜਾ ਨਿਰਬਾਣੁ॥ ਦਾਵੈ ਦਾਝਨੁ ਹੋਤ ਹੈਂ[6] ਨਿਰਦਾਵੈ ਰਹੈ ਅਮਾਣੁ॥
ਦਾਦੂ ਦੀਨੁ ਗਰੀਬ ਹੋਇ ਜਪਿਆ ਅਗਮ ਅਥਾਹਿ॥ ਪਾਪ ਕਰਮ ਸਭ ਛਾਡਿ ਕੈ ਪਿੰਞੈ ਰੂੰ ਕਪਾਹਿ॥
ਦਾਦੂ ਪਾਇਆ ਦਰਸ ਦਾਨੁ ਜਾਣਿ ਠਗਾਇਆ ਆਪੁ॥ ਦਾਦੂ ਦਾ ਪ੍ਰਤਾਪੁ ਹੋਇ ਜਾਣਿਆ ਪ੍ਰਭ ਪ੍ਰਤਾਪੁ॥
ਠਾਕਰ ਦਾਸ[7] ਭਲੀ ਬਨਿ ਆਈ॥ ਦਰਬਾਰੀ ਦੁਹ ਮਹਿ ਵਿਥ ਨ ਕਾਈ॥ ੩੪ ॥

**ਸਲੋਕੁ ॥**

ਧਰੀ ਟੇਕ ਇਕਿ ਹਰਿ ਜਨਾ ਢਾਹੀ ਢੇਰੀ ਹੋਰ॥ ਦਰਬਾਰੀ ਧੰਧਾ ਕੂੜਾ ਛਡਿਆ ਰਹੈ ਭਜਨ ਕੇ ਜੋਰ॥੧॥

**ਪਉੜੀ ॥**

ਧਧਾ ਧਾਵਨੁ ਮਿਟਿਆ ਜਨ ਕਾ॥ ਨਾਮ ਉਧਾਰੇ ਅਜਮਲੁ ਗਨਕਾ ॥
ਧਰ ਤੇ ਕ੍ਰਿਪਾ ਕਰੀ ਗੁਸਾਂਈ॥ ਧ੍ਰੂੰ ਕਉ ਨਾਰਾਇਣ ਸੁਧ ਆਈ ॥
ਧ੍ਰੋਪਤਿ ਕੇ ਪ੍ਰਭਿ ਕਾਜ ਸਵਾਰੇ॥ ਪਾਂਡਵ ਰਾਖੇ ਕੈਰੰਉ ਮਾਰੇ ॥
ਧੰਨੇ ਕਉ ਧਨੁ ਦੀਆ ਨਾਮੁ॥ ਧੰਨੇ ਪਾਇਆ ਅਬਿਚਲੁ ਧਾਮੁ[8]॥
ਧੰਨੈ ਧਨੁ ਧਰਨੀਧਰੁ ਪਾਇਆ॥ ਕਪਟੀ ਬਹਮਣੁ[9] ਗੁਰੂ ਤਰਾਇਆ ॥
ਧਰਨੀਧਰੁ ਰਾਖੇ ਜਨ ਆਨਿ ॥ ਦਰਬਾਰੀ ਥੰਭ ਪਾਹੁਨ ਤੇ[10] ਕਰੀ ਕਲਿਆਨ॥੩੫॥

**ਸਲੋਕੁ ॥**

ਨਾਨਕ ਪੰਥੀ ਗਾਂਵਦਾ ਹਰਿ ਭਗਤਾ ਜਸੁ ਬੀਨ ॥ ਦਰਬਾਰੀ ਮੋਹਿ ਨ ਸੁੱਧ ਬੁੱਧ ਭਗਤ ਸਦਾ ਪਰਬੀਨ॥੧॥

**ਪਉੜੀ ॥**

ਨੰਨਾ ਨਰਕਿ ਕਾਣਿ ਚੁਕਿ ਗਈ॥ ਜੰਮਣ ਮਰਣੁ ਨ ਜਨ ਕਉ ਹਈ॥
ਨਾਨਕ ਬਾਬਾ ਗੁਰੂ ਅਥਾਹ॥ ਜਿਸ ਜਪਿਆ ਕਪਿਆ[11] ਜਮਰਾਹੁ॥
296.ਅ ਨਾਰਦ ਨਉ/ਧਾ ਭਗਤ ਬਤਾਈ ॥ ਜਿਨਿ ਕੀਤੀ ਤਿਨ ਹੀ ਗਤਿ ਪਾਈ ॥
ਨਾਮੇ ਪ੍ਰਭ ਕਉ ਦੂਧੁ ਪਿਆਇਆ ॥ ਸੰਗੀ ਸੇਵਕ ਸਕਲ ਤਰਾਇਆ ॥

---

1. ਇਕਤ੍ਰ ਕੀਤੀ 2. ਕ੍ਰੋੜਾਂ ਹੀ 3. ਭਗਤ ਰਵੀਦਾਸ ਦੇ ਘਰ 4. ਮਹਾਂ ਰਿਸ਼ੀ ਵਿਆਸ 5. ਗੁਜਰਾਤ ਵਿੱਚ ਹੋਏ ਮਹਾਤਮਾ ਦਾਦੂ ਜੀ ਨੇ ਦਾਵਾ ਛੱਡਣ ਦੀ ਗੱਲ ਗਾਈ ਸੀ ਭਾਵ ਹਉਮੈ ਨੂੰ ਛੱਡ ਕੇ ਨਿਰਮਾਣਤਾ ਧਾਰਨ ਲਈ ਕਿਹਾ ਸੀ, ਉਹੀ ਸ਼ਬਦ ਇਥੇ ਵਰਤੇ ਗਏ ਹਨ 6. (ਦਾਵਾ ਕਰਨ ਵਾਲੇ) ਜਲ ਜਾਂਦੇ ਹਨ 7. ਪ੍ਰਭੂ ਅਤੇ ਉਸਦੇ ਸੇਵਕ ਵਿੱਚ 8. ਪੱਕਾ ਅਸਥਾਨ 9. ਧੰਨੇ ਨੂੰ ਪੱਥਰ ਦੇਣ ਵਾਲਾ ਬ੍ਰਾਹਮਣ 10. ਪੱਥਰ ਪ੍ਰਾਪਤ ਕਰਨ ਤੇ 11. ਕੱਟ ਦਿੱਤਾ

ਨਾਮੇ ਕੀ ਪ੍ਰਿਭਿ ਛਾਨਿ ਛਵਾਈ ॥ ਦਿਹੁਰਾ ਫੇਰਿਆ ਗਊ ਜੀਵਾਈ ॥
ਨਰਸੀ ਕੀ ਪ੍ਰਿਭਿ ਹੁੰਡੀ ਤਾਰੀ ॥ ਭਗਤਾ ਕੇ ਸਦਕੇ ਦਰਬਾਰੀ ॥ ੩੬ ॥

**ਸਲੋਕੁ ॥**

ਪਤਿ ਰਾਖੀ ਪੀਪੇ ਭਗਤਿ ਕੀ ਪਾਇਆ ਪਦੁ ਨਿਰਬਾਨੁ ॥ ਦਰਬਾਰੀ ਪਲ ਪਲ ਗਾਉ ਤੂੰ ਭਗਤਾ ਜਸੁ ਬਿਖਿਆਨੁ॥੧॥

**ਪਉੜੀ ॥**

ਪਪਾ ਪੀਪੇ ਖਸਮੁ ਧਿਆਇਆ ॥ ਪਾਰਬ੍ਰਹਮੁ ਪਰਮੇਸਰੁ ਪਾਇਆ॥
ਪੈਜ ਰਖੀ ਪਹਿਲਾਦੁ ਪਿਆਰੇ ॥ ਸੰਕਟ ਦੂਖ ਸਗਰੇ ਪ੍ਰਭ ਟਾਰੇ॥
ਪਹਿਲਾਦ ਭਗਤ ਕੀ ਟੇਕ ਬੰਧਾਈ ॥ ਆਪ ਚਉਰੁ ਲੈ ਪਉਨੁ ਝੁਲਾਈ॥
ਪਤਤਿ ਉਧਾਰੇ ਅਉਰੁ ਅਨੇਕ ॥ ਕੀਆ ਜਾਏ ਨ ਕਿਸੇ ਬਬੇਕ ॥
ਪ੍ਰੇਮੀ ਕੀ ਕੀ ਕਹੀਐ ਬਾਤਿ ॥ ਉਪਮਾ ਬਹੁਤੀ ਛੋਟੇ ਵਾਤਿ ॥
ਹੋਇ ਪੁਨੀਤ ਭਗਤਿ ਜਸੁ ਗਾਵੈ ॥ ਦਰਬਾਰੀ ਪਾਰਬ੍ਰਹਮ ਸੇ ਭਾਵੈ॥੩੭॥

**ਸਲੋਕੁ ॥**

ਫਾਹੇ ਕਾਟੇ ਭਗਤ ਸੰਗਿ ਜਿਨ ਜੀਤੇ ਪੰਜੈ ਚੋਰੁ ॥ ਦਰਬਾਰੀ ਭਜੁ ਭਗਤਾ ਸਰਨਿ ਐਸਾ ਦਾਉ[1] ਨ ਹੋਰੁ॥੧॥

**ਪਉੜੀ ॥**

ਫਫਾ ਫਲ ਤਾਹੂ ਕਉ ਲਾਗਾ ॥ ਸੰਤ ਸੰਗ ਬਿਖੇ ਤਜਿ ਭਾਗਾ ॥
ਫਿਰਨਿ ਘਿਰਨ ਤੇ ਹਰਿ ਜਨੁ ਛੂਟਾ ॥ ਦੁਲੰਭੁ ਖਜਾਨਾ ਭਗਤਹੁ ਲੂਟਾ ॥
ਫਾਰਕੁ[2] ਹੋਏ ਫਿਕਰੁ ਨ ਪੋਹੈ ॥ ਫਾਹੀ ਕਾਟੀ ਨਾ ਜਮੁ ਜੋਹੇ ॥
ਫੋੜਿ ਦੀਆ ਦਲ[3] ਭਰਮੇ ਕੇਰਾ ॥ ਛੂਟਿ ਗਇਆ ਮਨ ਮੇਰਾ ਤੇਰਾ ॥
ਫੋਕਟ ਧਰਮ ਸਭੈ ਬਿਨੁ ਨਾਮ ॥ ਜੈਸੇ ਬਣਜੁ ਨਾਹੀ ਬਿਨੁ ਦਾਮ ॥
ਫਤੇ ਹੋਇ ਜੇ ਮਨੂਆ ਮਾਰੇ ॥ ਦਰਬਾਰੀ ਪਾਪ ਪੁੰਨ ਤੇ ਹੋਹਿ ਨਿਆਰੇ ॥ ੩੮॥

**ਸਲੋਕੁ ॥**

297.ੳ ਬਿਨਉ ਸੁਣਾਈ ਬ੍ਰਹਮਣੈ[4] ਅਚਿੰ/ਤ ਨਾਥ[5] ਕਹੇ ਆਉ॥ ਦਰਬਾਰੀ ਨਦੀ ਨ ਖੁਭੈ ਪਾਉ[6] ਤੁਧੁ ਰਾਮ ਰਾਮ ਮੁਖਿ ਗਾਉ॥ ੧॥

**ਪਉੜੀ ॥**

ਬਬਾ ਬ੍ਰਹਮ ਪਛਾਤਾ ਬੇਣੀ ॥ ਬਾਕੀ ਕਾਇ ਨ ਰਹੀਆ ਦੇਣੀ॥
ਬਿਬਾਕੁ ਭਇਆ ਜਨੁ ਬੇਣੀ ਭਾਟੁ॥ ਘੜਨੈ ਲਾਗਾ ਸਚਾ ਘਾਟੁ॥
ਬਿਦਰ ਖਵਾਇਆ ਸਾਗੁ ਗੁਸਾਈ॥ ਬਿਦਰ ਸਿਰਹੁ ਜਮ ਕਾਣਿ ਚੁਕਾਈ॥
ਬੇਸਵਾ ਤਾਰੀ ਤੋਤੇ ਭਾਇਣ[7]॥ ਅਜਮਲੁ ਤਰਿਆ ਪੂਤ ਨਾਰਾਇਣ॥
ਬਾਬਾ ਨਾਨਕ ਬ੍ਰਹਮ ਗਿਆਨੀ ਜੀਵਨ ਮੁਕਤਾ ਹਕੁ ਹਕਾਨੀ॥
ਬਾਬਾ ਨਾਨਕੁ ਪ੍ਰਭ ਅਬਿਨਾਸੀ ਦਰਬਾਰੀ ਸੰਗਤਿ ਕਰੀ ਖਲਾਸੀ॥ ੩੯॥

**ਸਲੋਕੁ ॥**

ਭਉ ਭੰਜਨ ਭਗਤਾ ਭਜਿਆ ਅਘ ਆਰਤ ਅਰ ਨਾਸ[8]॥ ਦਰਬਾਰੀ ਭਗਤਾ ਭਗਤਿ ਕਰਿ ਮੇਟੀ ਭੂਖ ਪਿਆਸਿ॥੧॥

**ਪਉੜੀ ॥**

ਭਭਾ ਭਰਮੁ ਮਿਟਾਇਆ ਭੀਖਨ[9]॥ ਲੰਕਾ ਬਖਸ਼ੀ ਭਗਤਿ ਭਭੀਖਨ॥
ਭੀਲਨੀ ਬੇਰ ਖਵਾਏ ਜੂਠੇ ॥ ਪ੍ਰੇਮ ਮਗਨੁ ਹੋਇ ਠਾਕੁਰ ਤੂਠੇ[10]॥
ਭਾਗ ਭਲੇ ਭਗਤਾ ਕੇ ਭਾਈ ॥ ਭਉ ਭੰਜਨ ਸਉ ਪ੍ਰੀਤਿ ਬਨਿ ਆਈ॥

---

1. ਦਾਅ, ਢੰਗ, ਤਰੀਕਾ 2. ਫਾਰਗ, ਮੁਕਤ ਅਥਵਾ ਬਰੀ 3. ਸੈਨਾ 4. ਬੇਣੀ ਭਗਤ ਜੋ ਜਾਤੀ ਦੇ ਬ੍ਰਾਹਮਣ ਸਨ 5. ਭਾਈ ਦਰਬਾਰੀ ਅਨੁਸਾਰ ਬੇਣੀ ਭਗਤ ਦੇ ਗੁਰੂ 6. (ਨਦੀ ਵਿੱਚ) ਪੈਰ ਨਹੀਂ ਖੁਭਦਾ 7. ਤੋਤੇ ਨਾਲ ਪਿਆਰ ਕਰਨ ਅਥਵਾ ਪੜ੍ਹਾਉਣ ਤੇ 8. ਪਾਪ (ਅਘ) ਦੁੱਖ (ਆਰਤ) ਦੁਸ਼ਮਨ (ਅਰ) ਦਾ ਨਾਸ ਹੋਇਆ 9. ਭੀਖਣ ਇਕ ਭਗਤ 10. ਪ੍ਰਸੰਨ ਹੋਏ

ਭੋਰਾ ਭਰਮੁ ਨ ਬਿਆਪੈ ਤਾ ਕਉ ॥ ਭਗਤਿ ਦਈ[1] ਅਪਨੀ ਪ੍ਰਭਿ ਜਾ ਕਉ॥
ਦੁਤਰੁ ਮਾਇਆ ਭੀਖਨ ਤਰੀ ॥ ਜਾ ਕੈ ਪਖਿ ਭਏ ਨਰਹਰੀ ॥
ਭੀਖਨੁ ਗਨਿਆ ਭਗਤਾ ਮਾਹੀ ॥ ਦਰਬਾਰੀ ਭਗਤਾ ਤੇ ਬਲਿ ਜਾਹੀ॥੪੦॥

**ਸਲੋਕੁ ॥**

ਮਾਇਆ ਡੋਲੈ ਅਨਿਕ ਬਿਧਿ ਡੋਲਾਏ ਤ੍ਰਏ ਲੋਇ[2]॥ ਮਾਇਆ ਸੰਗਿ ਨ ਡੋਲਈ ਜਿਹ ਭਗਤਿ ਪਰਾਪਤਿ ਹੋਇ ॥ ੧ ॥

**ਪਉੜੀ ॥**

ਮੰਮਾ ਮਾਗਨ ਤੇ ਜਨ ਛੂਟੇ ॥ ਭਗਤ ਜਨਾ ਕੇ ਬੰਧਨ ਤੁਟੇ ॥
ਦੇਨਹਾਰੁ ਜਾਤਾ ਸਦਸੰਗੀ ॥ ਸੰਤ ਸੰਗੁ ਭਗਤਾ ਭਗਤਿ ਮੰਗੀ ॥
297.ਅ ਮਦੋਦਰਿ[3] ਕਉ/ਪ੍ਰਭਿ ਦੈਆ ਦਿਲਾਸਾ ॥ ਬਹੁਤਿ ਨ ਬਿਆਪਤਿ ਜਮ ਕੋ ਤ੍ਰਾਸਾ॥
ਮੋਹੁ ਮਾਇਆ ਤਜ ਭਏ ਅਤੀਤਾ॥ ਭਗਤਿ ਕਮਾਈ ਆਤਮੁ ਜੀਤਾ॥
ਮਾਇਆ ਛਲੁ ਛਲਿਆ ਸਭਿ ਕੋਈ॥ ਭਗਤਿ ਨ ਛਲੇ ਜਪਿਆ ਹਰਿ ਸੋਈ॥
ਮੋ ਹਨੁ ਭਗਤਿ ਜਨਾ ਕਾ ਰਾਖਾ॥ ਦਰਬਾਰੀ ਭਗਤਾ ਲਗੈ ਨ ਬਿਆਖਾ[4]॥੪੧॥

**ਸਲੋਕੁ ॥**

ਮਤਿ ਪੂਰੀ ਤਿਨ ਹਰਿ ਜਨਾ ਹਰਿ ਜਪਿਆ ਸਾਸਿ ਗਿਰਾਸਿ॥ ਦਰਬਾਰੀ ਸੰਗਤਿ ਸਾਧ ਕੀ ਮਿਟਿ ਗਈ ਆਸਿ ਬਿਆਸਿ॥੧॥

**ਪਉੜੀ ॥**

ਮੰਮਾ ਮਰਮੁ ਪਛਾਨਿਆ ਜਾਹੂ[5]॥ ਭਰਮੁ ਗੈਆ ਸੁਖੁ ਹੂਆ ਤਾਹੂ[6]॥
ਤਾ ਕੀ ਸੰਗਤਿ ਸਭਿ ਸੁਖਿ ਪਾਈਅਹਿ ॥ ਮਨ ਸੰਤੋਖੇ ਹਰਿ ਗੁਨ ਗਾਈਅਹਿ॥
ਐਸੇ ਸੰਤ ਮਿਲਹਿ ਜਿਸੁ ਭਲਿਆ॥ ਸੋ ਜਨੁ ਮਾਇਆ ਮੋਹਿ ਨ ਛਲਿਆ॥
ਭਗਤਾ ਭਜਿਆ ਕਰਨੈਹਾਰਾ॥ ਪਾਪ ਪੁੰਨ ਤੇ ਭਇਆ ਨਿਆਰਾ॥
ਭਗਤਿ ਹੇਤਿ ਅਵਤਾਰੀ ਆਇਆ॥ ਅਸੁਰ ਸੰਘਾਰੇ ਭਗਤਿ ਬਚਾਇਆ॥
ਮੋਹੁਨੁ ਭਜਿਆ ਗੁਰਮਤਿ[7] ਲਈ॥ ਦਰਬਾਰੀ ਤਿਨ ਕੀ ਪਰਮਗਤਿ ਭਈ॥੪੨॥

**ਸਲੋਕੁ ॥**

ਯਾਰ ਮੀਤ ਬਾਂਧਵ[8] ਸਜਨ ਪ੍ਰੀਤਮ ਸਖਾ[9] ਸਹਾਇ॥ ਦਰਬਾਰੀ ਗੁਰ ਸਮ ਕੋ ਨਹੀਂ ਦੇਖਿਆ ਮਨ ਪਰਤਾਇ॥੧॥

**ਪਉੜੀ ॥**

ਯਯਾ ਯਾ ਕੋ ਮਿਲੇ ਗੁਰਦੇਉ ॥ ਤਾ ਕੋ ਮਿਲਿਆ ਅਲਖ ਅਭੇਉ ॥
ਯਾ ਉਬਰਨੁ ਚਾਹੇ ਜੋ ਕੋਊ ॥ ਸੰਤ ਸੰਗਿ ਸਿਮਰਹੁ ਹਰਿ ਸੋਊ ॥
ਯਾ ਕਉ ਸਿਮਰਿ ਤਰੇ ਬਹੁ ਪਾਪੀ ॥ ਭਏ ਪੁਨੀਤੁ ਜਮ ਜੇਵਰੀ ਕਾਪੀ[10]॥
ਯੋ[11] ਯਮ ਦਾ ਡਰ ਡਾਰਿਆ ਚਾਹੈ ॥ ਸੰਤ ਸੰਗਿ ਹੰਉ ਢੇਰੀ ਢਾਹੇ ॥
298.ੳ ਯਾ ਕੋ ਸਿਮਰਿ ਮਲੇਛੁ ਜਨੁ ਭਇਆ ॥ ਦਰ/ਬਾਰੀ ਹਰਾਂਮ ਕਹੇ[12] ਰਾਮ ਲੇਖੇ ਪਾਇਆ॥੪੩॥

**ਸਲੋਕੁ ॥**

ਰੋਸਨ ਹੋਇ ਤੀਨ ਲੋਕ ਮਨ ਤੇ ਖੋਇਆ ਰੋਸੁ॥ ਲੋਭੁ ਕੋਪੁ ਭਜਿ ਸੁ ਸੁਖੀ ਜੋ ਦਰਬਾਰੀ ਮਿਲੀਐ ਓਸੁ[13]॥੧॥

**ਪਉੜੀ ॥**

ਰਾਰਾ ਰੇਨ ਮਿਲੈ ਪ੍ਰਭ ਤਾ ਕੀ॥ ਬਾਕੀ[14] ਛੂਟੈ ਭਏ ਬਿਬਾਕੀ[15]॥
ਰਣਜੀਤਿਆ ਜਿਨਾ ਪੰਜਾ ਕੇਰਾ ॥ ਰਾਮਦਾਸ ਭਗਤ ਐਸਾ ਜਨੁ ਤੇਰਾ॥

---

1. ਪ੍ਰਭੂ, ਪਰਮਾਤਮਾ 2. ਤਿੰਨਾਂ ਲੋਕਾਂ ਨੂੰ ਭੁਲਾਉਂਦੀ ਹੈ 3. ਰਾਵਣ ਦੀ ਧਰਮਪਤਨੀ, ਜੋ ਰਾਮ ਭਗਤਨੀ ਸੀ 4. ਬੇ-ਆਸਾ ਭਾਵ ਨਿਰਾਸਤਾ 5. ਜਿਸ ਨੇ 6. ਉਸਨੂੰ 7. ਗੁਰੂ ਦੀ ਮੱਤ 8. ਰਿਸ਼ਤੇਦਾਰ 9. ਮਿੱਤਰ 10. (ਜਮ ਦੀ) ਰੱਸੀ (ਜੇਵਰੀ) ਕੱਟ ਦਿੱਤੀ (ਕਾਪੀ) 11. ਜੋ 12. ਇਕ ਮਲੇਛ ਜੋ 'ਰਾਮ' ਦੀ ਥਾਂ 'ਹਰਾਮ' ਜਪਦਾ ਸੀ, ਤੇਜ਼ੀ ਨਾਲ ਜਪਣ ਕਾਰਣ 'ਰਾਮਹ' ਬਣ ਗਿਆ ਅਰਥਾਤ 'ਹ' ਪਿੱਛੇ ਚਲਾ ਗਿਆ 13. ਉਸ ਪ੍ਰਭੂ ਨੂੰ 14. ਹਿਸਾਬ ਕਰਨ ਪਿਛੋਂ ਕਿਸੇ ਵੱਲ ਰਹੀ ਰਕਮ 15. ਗਿਆਨਵਾਨ

ਰੰਕਾ ਬੰਕਾ ਦੋਨੋ ਭਾਈ[1]॥ ਤਿਨੋ ਤਿਆਗੀ ਮਾਇਆ ਮਾਈ॥
ਰਾਮਾਨੰਦੁ ਰਮਾਣਾ[2] ਭਗਤੁ ॥ ਭੈਆ ਅਲਗ[3] ਤਿਆਗਿਆ ਜਗਤੁ ॥
ਜੋ ਜਨੁ ਮਿਲਿਆ ਰਾਮਾਨੰਦੁ ॥ ਤਿਨ ਜਨ ਪਾਇਆ ਪਰਮਾਨੰਦ ॥
ਰਾਚਿ ਰਹੇ ਜੋ ਹਰਿ ਸੰਗਿ ਸਾਧ ॥ ਦਰਬਾਰੀ ਤਾ ਕਉ ਆਧਿ ਨ ਵਿਆਧਿ[4]॥੪੪॥

**ਸਲੋਕੁ ॥**

ਲਾਲਚ ਝੂਠ ਬਿਖੈ ਬਿਆਧਿ ਇਆ ਰੋਗ ਮੂਆ ਸੈਸਾਰੁ ॥ ਸਾਧ ਵੈਦ ਜਾਂ ਕਉ ਮਿਲਹਿ ਦਰਬਾਰੀ ਲਏਹਿ ਉਬਾਰਿ॥੧॥

**ਪਉੜੀ ॥**

ਲਲਾ ਲਾਵਹਿ ਅਵਖਧ[5] ਸਾਧਿ ॥ ਮਿਟਈ ਆਧਿ ਵਿਆਧਿ ਉਪਾਧਿ ॥
ਜੰਮਣੁ ਮਰਣੁ ਬਡੇ ਦੁਖ ਦੋਈ ॥ ਸਾਧ ਮਿਟਾਇ ਜਪਾਵੈ ਸੋਈ ॥
ਲੀਲਾ ਪ੍ਰਭੁ ਕੀ ਅਪਰ ਅਪਾਰਾ ॥ ਲੈ ਰਾਖਹਿ ਮਨ ਅੰਦਰਵਾਰਾ ॥
ਲੋਕ ਲਾਜ ਤਜੁ ਭਜਹਿ ਮੁਰਾਰੁ ॥ ਲਾਜਾ ਰਾਖੇ ਰਾਖਨਿਹਾਰੁ॥
ਲੋਪ ਹੋਹਿ[6] ਸਗਲੇ ਦੁਖ ਦਾਰਦ ॥ ਮਹਮਾ ਨਾਮ ਸੁਨਾਈ ਨਾਰਦ॥
ਲਾਇ ਪ੍ਰੀਤਿ ਹਰਿ ਕਾ ਜਸੁ ਗਾਵਹੁ ॥ ਦਰਬਾਰੀ ਪਤਿ ਸੇਤੀ ਘਰਿ ਜਾਵਹੁ॥੪੫॥

**ਸਲੋਕੁ ॥**

ਵਾਸਦੇਵ[7] ਸਬ ਮੈ ਵਸੈ ਜਾਨ ਲੀਏ ਹਰਿ ਸੰਤ॥ ਦਰਬਾਰੀ ਸੇ ਜਨ ਉਧਰਿ ਜਾਂਹਿ ਜੋ ਲੇਵਹਿ ਤਿਨ ਕਾ ਮੰਤੁ॥੧॥

**ਪਉੜੀ ॥**

ਵਵਾ ਵੈਰੁ ਵਿਰੋਧੁ ਗਵਾਇਆ ॥ ਬ੍ਰਹਮੁ ਸਤ[8] ਅਰੁ ਮਿਥਿਆ ਮਾਇਆ[9] ॥
298.ਅ ਬਿਸਨ ਬਿਆਪਕੁ ਸਬ ਬਿ/ਸ[10] ਮਾਂਹੀ ॥ ਘਟਿ ਘਟਿ ਮੈ ਘਟਿ ਹਰਿ ਬਿਨੁ ਨਾਹੀਂ ॥
ਵਰਨ ਚਿਹਨ ਤੇ ਰਹਤਿ ਨਿਆਰਾ॥ ਅੰਤਰਜਾਮੀ ਜਾਨਨਹਾਰਾ ॥
ਬਾਲਮੀਕੁ ਬਾਲੂ ਜਿਸੁ ਤਾਰੇ ॥ ਰੇ ਮਨ ਸੋ ਪ੍ਰਭ ਕਹਾਂ ਬਿਸਾਰੇ ॥
ਵਾਰ ਵਾਰ ਤਿਸ ਕਾ ਜਸੁ ਗਾਈਐ ॥ ਜਾ ਕੈ ਸਿਮਰਨਿ ਪਰਮ ਪਦੁ ਪਾਈਐ ॥
ਵਾਹ ਵਾਹ ਪ੍ਰਭ ਅਪਰ ਅਪਾਰਾ॥ ਦਰਬਾਰੀ ਰਾਖਹੁ ਪੈਜ ਮੁਰਾਰਾ॥੪੬॥

**ਸਲੋਕੁ ॥**

ਹੰਉ ਹੰਉ ਰੋਗ ਗ੍ਰਿਸੀ ਸਗਲ ਜੇਤਾ ਸਗਲ ਅਕਾਰੁ ॥ ਸਤਿਗੁਰੁ ਪੂਰਾ ਜਿਸੁ ਮਿਲੈ ਦਰਬਾਰੀ ਲਏ ਉਬਾਰਿ॥੧॥

**ਪਉੜੀ ॥**

ੜਾੜਾ ੜਾੜਿ ਸੰਤ ਜਨ ਮੇਟੀ ॥ ਸੰਸਾ ਚੂਕਾ ਸਤਿਸੰਗਤ ਭੇਟੀ[11]॥
ਹਰਿ ਭਗਤਾ ਮਨਿ ਸਚੁ ਪਛਾਤਾ ॥ ਘਟਿ ਘਟਿ ਅੰਤਰਿ ਏਕ ਜਾਤਾ ॥
ਰੂੜਾ[12] ਠਾਕੁਰੁ ਅਨਿਦਿਨੁ ਧਿਆਇਆ ॥ ਪਾਰਬ੍ਰਹਮੁ ਪਰਮੇਸਰੁ ਪਾਇਆ ॥
ੜਾੜਿ ਮਿਟਾਈ ਹੁਏ ਸਾਧਿ ॥ ੜਾੜਿ[13] ਮਿਟੀ ਗਈ ਆਧਿ ਵਿਆਧਿ ॥
ੜਾੜਿ ਮਿਟੈ ਆਵੈ ਮਨ ਸਾਂਤਿ ॥ ੜਾੜਿ ਮਿਟੈ ਜਾਇ ਤਾਂਤਿ ਭ੍ਰਾਂਤਿ ॥
ਸੇ ਧੰਨੁ ਜਿਨੋ ਖੋਈ ੜਾੜਿ ॥ ਦਰਬਾਰੀ ਤਿਨ ਕੀ ਸਰਨਿ ਬਬਾੜਿ[14]॥ ੪੭ ॥

**ਸਲੋਕੁ ॥**

ਸਾਧੂ ਕੀਮ[15] ਨ ਪਾਈਐ ਪਾਰਸ ਤੇ ਪਰਧਾਨ ॥ ਦਰਬਾਰੀ ਪਾਰਸ ਸਾਧ ਮੈ ਬਡੋ ਅੰਤਰ ਮਾਨ॥੧॥

---

1. ਰੰਕਾ ਬੰਕਾ ਦੋਨੋ ਭਾਈ ਨਹੀਂ ਸਨ ਸਗੋਂ ਪਤੀ ਪਤਨੀ ਸਨ 2. ਰਾਮ ਦਾ 3. ਨਿਰਲੇਪ ਹੋ ਗਿਆ 4. ਸਰੀਰੀ ਰੋਗ (ਆਧਿ) ਅਤੇ ਸਮਾਜਿਕ ਭਾਵ ਲੜਾਈ ਝਗੜੇ ਆਦਿ ਦੇ (ਵਿਆਧਿ) 5. ਦੁਆਈ 6. ਲੁਕ ਜਾਣਗੇ ਭਾਵ ਦੂਰ ਹੋ ਜਾਣਗੇ 7. ਪ੍ਰਭੂ 8. ਬ੍ਰਹਮ ਹੀ ਅਮਰ ਹੈ 9. ਮਾਇਆ ਆਦਿ (ਬਿਨਸਨਹਾਰ) 10. ਸੰਸਾਰ, ਵਿਸ਼ਵ 11. ਮਿਲਾਪ ਹੋਣ ਨਾਲ 12. ਸੁੰਦਰ, ਅਤਿਮਨਮੋਹਕ 13. ਝਗੜਾ 14. ਕਹਿ, ਬੋਲ 15. ਕੀਮਤ

**ਪਉੜੀ ॥**

ਸਸਾ ਸਰਨਿ ਹਾਰਿ ਅਬ ਆਏ॥ ਸੁਣਿ ਸੁਣਿ ਮਹਮਾ ਅਤ ਹਰਖਾਏ॥
ਸਦੀਪਨ ਕੇ ਸੁਤਾ[1] ਦੀਏ ਆਨਿ॥ ਤਿਉ ਮੁਝ ਦੀਜੈ ਦਰਸਨੁ ਦਾਨਿ॥
ਸੁਇਨਪੁਰੀ[2] ਰਚ ਦਈ ਸੁਦਾਮੇ॥ ਦਾਰਦੁ[3] ਖੋਇਆ ਕ੍ਰਿਸਨ ਸਿਆਮੇ॥
ਸੈਨ ਕੈ ਥਾਂਇ ਸੁਰਾਹੀ ਲੀਨੀ[4]॥ ਭੂਪਤਿ ਕੀ ਖਿਜਮਤਿ ਪ੍ਰਭ ਕੀਨੀ॥
ਸਧਨੇ ਕੀ ਪਰਤੰਗਿਆ[5] ਰਾਖੀ ॥ ਬ੍ਰਿਖ[6] ਨਹੈ ਗੋ ਕਉ ਜਨ ਆਖੀ॥
299.ੳ ਯਹਿ ਬਿਧਿ ਸੁਨਿ ਕੈ ਸਰਨੀ ਆਇਆ॥ /ਦਰਬਾਰੀ ਕਉ ਰਾਖਹੁ ਹਰਿ ਰਾਇਆ॥੪੮॥

**ਸਲੋਕੁ ॥**

ਖੁਦੀ ਮਿਟਾਈ ਨਿਰਮਲ ਭਏ ਜੈਸੇ ਗੰਗਾ ਨੀਰੁ॥ ਦਰਬਾਰੀ ਪਾਪੁ ਨ ਪੋਹਿਸੀ ਤਿਨ ਸੰਤਨ ਸਉ ਕਰੁ ਸੀਰ[7]॥੧॥

**ਪਉੜੀ ॥**

ਖਖਾ ਖਰਾ ਖਜਾਨੈ ਪਾਈਐ ॥ ਖੋਟਾ ਸੁਟਹਿ ਕਿਸੇ ਨ ਭਾਈਐ ॥
ਖਰਾ ਧਨੁ ਸੰਚਹੁ[8] ਤੋਟਿ ਨ ਆਵੈ ॥ ਖੋਟਾ ਖਾਹਿ ਨ ਪਛੋਤਾਵੈ ॥
ਖਿਮਾ ਹੰਢਾਵਹੁ ਪਾਪੁ ਨ ਪੋਹੇ ॥ ਖਿਤਪਤਿ[9] ਸਿਮਰਹੁ ਨਾ ਜਮੁ ਜੋਹੇ ॥
ਖੁਦੀ ਗੁਮਾਨ ਗੈਆ ਜਨ ਕੇਰਾ ॥ ਖਿਮਾ ਸੰਤੋਖ ਮਹਿ ਬਧਾ ਡੇਰਾ ॥
ਖੇਪ ਨਿਬਾਹੀ[10] ਭਗਤਾ ਕੀ ਆਪੇ ॥ ਖੁਸੀ ਹੋਇ ਭਗਤਾ ਪਰਤਾਪੇ ॥
ਖਰਾ ਖਰਚੁ ਭਗਤਾ ਕੈ ਪਲੈ ॥ ਦਰਬਾਰੀ ਹਲਤਿ ਪਲਤਿ ਸੰਗਿ ਚਲੈ ॥ ੪੯ ॥

**ਸਲੋਕੁ ॥**

ਸਤਿ ਕਹੰਉ ਸੁਨ ਰੇ ਮਨਾ ਸਾਧ ਕਥੀ ਵੀਚਾਰੁ ॥ ਦਰਬਾਰੀ ਸਿਮਰਨ ਜਾਸੁ ਕੈ ਪਾਪੀ ਉਤਰੇ ਪਾਰ॥੧॥

**ਪਉੜੀ ॥**

ਸਸਾ ਸਿਆਨਪ ਸੂਰ[11] ਤਿਆਗੀ ॥ ਸਭਿ ਰਸਿ ਤਿਆਗੇ ਭਇਆ ਬੈਰਾਗੀ[12] ॥
ਹਿਕਮਤਿ ਹੁਕਮੁ ਸਭੁ ਦੀਆ ਚੁਕਾਇ ॥ ਸੂਰਦਾਸ ਲੀਨੀ ਸਰਨਾਇ ॥
ਸੁਰਗਣਿ ਲੀਲਾ ਗਾਵਿ ਸੁਣਾਏ ॥ ਜੋ ਬੂਝੇ ਤਿਸੁ ਮਾਰਗ ਪਾਏ॥
ਸੁਰਗਣਿ ਲੀਲਾ ਸੁਣਿ ਪ੍ਰਭੁ ਰੀਝੈ ॥ ਸੂਰ ਭਲੀ ਪਤਿ[13] ਦਰਗਹ ਸੀਝੈ॥
ਸਰਗੁਨ ਮਿਲਿਆ ਸੂਰ ਗੁਸਾਂਈ ॥ ਸੂਰ ਨੈਨ ਦੈ ਦਈ[14] ਦਿਖਾਈ॥
ਸੀਤਾ ਸਤੁ ਰਾਖਿਓ ਪ੍ਰਬੀਨ ॥ ਦਰਬਾਰੀ ਸੂਰੁ ਪ੍ਰੀਤਿ ਜਲ ਮੀਨ ॥ ੫੦॥

**ਸਲੋਕੁ ॥**

ਹਰਿ ਹਰਿ ਮੁਖ ਤੇ ਬੋਲਤੇ ਹਰਿ ਹਰਿ ਹਿਰਦੇ ਮਾਹਿ ॥ ਦਰਬਾਰੀ ਹੋਰਿ ਨ ਚਾਹਿ ਚਿਤਿ ਏਕੋ ਹੈ ਮਨ ਆਹਿ॥੧॥

ਪਉੜੀ॥

ਹਾਹੈ ਹਰਿ ਪੂਰਨ ਜਨੁ ਜਾਤਾ॥ ਘਟਿ ਘਟਿ ਅੰਤਰਿ ਏਕੁ ਪਛਾਤਾ॥
ਦੂਸਰੁ ਹੋਆ ਨ ਕੋਈ ਹੋਗੁ॥ ਏਕੋ ਕਰਨ ਕਰਾਵਨ ਜੋਗੁ॥
299.ਅ ਹਾਜਰ ਨਾਜਰ ਜਾਨਹਿ ਏ/ਕ॥ ਹਰਿ ਜਨ ਪਾਇਆ ਏਹੁ ਬਿਬੇਕੋ[15]॥
ਹਕੁ ਪਛਾਤਾ ਹੋਏ ਪੂਰੈ ॥ ਮਨਸਾ ਦਾਤੇ ਸਰਨੀ ਸੂਰੈ ॥
ਤਿਨ ਕਾ ਮਿਟਿਆ ਆਵਾਗਉਨੁ ॥ ਪਤਿ ਸੇਤੀ ਪਾਇਆ ਨਿਜ ਭਉਨੁ[16]॥
ਐਸੇ ਸੰਤਨ ਕੀ ਸਰਨਾਈ ॥ ਦਰਬਾਰੀ ਆਵਣੁ ਜਾਣੁ ਮਿਟਿ ਜਾਈ ॥ ੫੧॥

---

1. ਸੰਦੀਪਨ (ਕ੍ਰਿਸ਼ਨ ਜੀ ਦੇ ਗੁਰੂ) ਨੂੰ ਪੁੱਤਰ, ਸਮੁੰਦਰੋਂ ਕੱਢ ਭੇਟ ਕੀਤੇ 2. ਸੋਨੇ ਦੀ ਪੁਰੀ ਅਥਵਾ ਨਗਰ 3. ਦਲਿਦ੍ਰ ਦਾ 4. (ਸੈਨ ਸਾਈ ਦੀ ਥਾਂ) ਸੇਵਾ ਕੀਤੀ 5. ਪ੍ਰਤਿਗਿਆ ਭਾਵ ਵਚਨ ਨਿਭਾਇਆ 6. ਬੈਲ, ਬਲਦ (ਪ੍ਰਭੂ ਨੇ ਸਧਨੇ ਦੀ ਰੱਖਿਆ ਲਈ ਸਾਰੀਆਂ ਗਊਆਂ ਨੂੰ ਬੈਲ ਬਣਾ ਦਿੱਤਾ, ਵਿਸਥਾਰ ਲਈ ਵੇਖੋ ਪਰਚੀ ਸਾਧਨੇ ਭਗਤ ਕੀ) 7. ਸਾਂਝ 8. ਇਕਤ੍ਰ ਕਰੋ 9. ਖਿਤ ਅਥਵਾ ਧਰਤੀ ਦਾ ਪਤੀ, ਪਰਮਤਾਮਤਾ 10. ਸਹਾਇਕ ਹੋਇਆ 11. ਸੂਰਦਾਸ ਭਗਤ 12. ਅਤੀਤ ਹੋ ਗਿਆ 13. ਪੂਰਨ ਮਾਣ ਤੇ ਇਜ਼ਤ ਨਾਲ 14. ਪ੍ਰਭੂ ਪਰਮਾਤਮਾ 15. ਗਿਆਨ 16. ਭਵਨ (ਆਪਣੇ- ਭਾਵ ਬੈਕੁੰਠ)

**ਸਲੋਕੁ ॥**

ਲੇਖੈ ਛੋਟਿ ਨ ਹੋਵਈ ਖਿਨੁ ਖਿਨੁ ਚੂਕ ਪਰੀ[1]॥ ਦਰਬਾਰੀ ਪਤਿਤ ਉਧਾਰਨ ਬਖਸਿ ਲਏ ਕ੍ਰਿਪਾ ਕਰੇ ਹਰੀ[2]॥੧॥

**ਪਉੜੀ ॥**

ਲੂਣ ਹਰਾਂਮੀ ਮੰਦ ਮਤਿ ਹਉ ਬਡੋ ਬਿਕਾਰੀ॥ ਪਤਿਤ ਉਧਾਰਨੁ ਨਾਮੁ ਹੈ ਪ੍ਰਭਿ ਗਿਰਵਰਧਾਰੀ॥
ਗਜੁ ਗਨਕਾ ਅਰੁ ਬਾਲਮੀਕੁ ਏਹੁ ਤੁਧ ਉਬਾਰੇ ॥ ਪੂੰਗੀਕ ਬਾਲੂ ਬੰਧਕੋ ਇਹ ਪਾਹੁਨ ਤਾਰੇ॥
ਕੋਲੀ ਕੰਨਿਆ ਪਿੰਗੁਲਾ[3] ਸਣੁ ਰਜਨੀ ਸਜਨੀ ॥ ਕੁਬਜਾ ਪਾਪਣ ਪੂਤਨਾ ਕਦ ਸੀ ਜਸੁ ਭਜਨੀ[4]॥
ਦੈਤਿ ਮਲੇਛ ਉਧਾਰਿਆ ਬਹੁ ਅਉਗਣਿਆਰੇ ॥ ਮੈ ਸੁਣਿਆ ਪਤਿਤ ਉਧਾਰਨੋ ਮਨ ਸੰਸੇ ਡਾਰੇ॥
ਰਾਖਹੁ ਅਪਨੇ ਨਾਮ ਕੀ ਹਮ ਜੂਨਿ[5] ਨ ਡਾਰਹੁ ॥ ਮੈ ਪਾਪੀ ਪਤਿਤੁ ਪੁਨੀਤੁ ਕਰਿ ਅਜਮਲ ਜਿਉ ਤਾਰਹੁ॥
ਸਰਨਿ ਸਰਨਿ ਸਰਨਾਗਤੀ ਖਲੀ ਬਾਹਿ ਪੁਕਾਰੀ ॥ ਨਾਨਕ ਪੰਥੀ ਰਾਖਿ ਲੇਹੁ ਤੇਰਾ ਦਰਬਾਰੀ॥ ੫੨॥

**ਸਲੋਕੁ ॥**

ਖਾਤ ਪੀਤ ਬਿਗਸਹਿ[6] ਸਦਾ ਭਰਮੇ ਨਾਹਨ ਸੰਤ॥ ਦਰਬਾਰੀ ਸੰਤ ਬਿਅੰਤ ਰੂਪ ਹਾਥੀ[7] ਕੇ ਜਿਉ ਦੰਤ॥੧॥

**ਪਉੜੀ ॥**

ਖੇਲਤ ਖੇਲਤਿ ਆਇਐ ਸਾਧ ਭਗਤਿ ਜਗ ਮਾਂਹਿ ॥ ਕਰਨੈ ਪਰਉਪਕਾਰ ਜਗੁ ਜਨਮ ਮਰਨ ਮੈ ਨਾਹਿ॥
ਖਿਮਾ ਸਚੁ ਧਨੁ ਸੰਚਿਆ ਪਾਇ ਰਤਨੁ ਅਮੋਲੁ॥ ਪਾਰਸ ਪਰਮਲ ਤੇ ਅਧਕਿ ਜਾ ਕਾ ਨਾਹਨ ਮੋਲੁ॥
300.ੳ ਤੋਟਾ[8] ਮੂਲ ਨ ਆਵਈ ਬਿਆਜੁ ਵਧੰਦਾ ਜਾਇ॥ ਨਾਹ ਨਖੁਟੇ ਸੁਖ ਰ/ਹੇ ਅਨਦਿਨੁ ਖਰਚੇ ਖਾਇ॥
ਸਾਧੂ ਸਾਹਿ ਸੁਜਾਣ ਸਚੁ ਜਾ ਕੈ ਪਲੈ ਵਥੁ॥ ਜਗਤੁ ਭੁਲਾਨਾ ਭ੍ਰਮਿ ਲਗਿ ਭਗਤਾ ਲੀਨਾ ਤਥੁ[9]॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਨਉਧਾ ਭਗਤਿ ਕਮਾਇ॥ ਪ੍ਰੇਮ ਭਗਤਿ ਕਰਿ ਜੀਤਿਆ ਆਤਮੁ ਪ੍ਰੀਤਮੁ ਰਾਇ॥
ਤਿਨ ਕੈ ਹਉ ਸਦਕੈ ਕੀਆ ਸਦ ਬਲਿਹਾਰੈ ਜਾਂਉ॥ ਦਰਬਾਰੀ ਅਨਦਿਨੁ ਸਾਸਿ ਸਾਸਿ ਤੂੰ ਤਿਨ ਕਾ ਜਸੁ ਗਾਂਉ ॥੫੩॥

**ਸਲੋਕੁ ॥**

ਆਏ ਪ੍ਰਭ ਸਰਨਾਗਤੀ ਭਗਤਿ ਛੋਡਿ ਅਭਿਮਾਨੁ ॥ ਭਗਤਿ ਮੰਡਲੀ ਲਿਖੀ ਹੈ ਦਰਬਾਰੀ ਅਛਰ ਆਨ॥੧॥

**ਪਉੜੀ ॥**

ਅਖਰਾ ਮਹਿ ਪ੍ਰਭ ਰਚਨਾ ਧਾਰੀ ॥ ਅਖਰੁ ਸੁਣਿ ਸੁਣਿ ਭਏ ਵੀਚਾਰੀ ॥
ਅਖਰੀ ਬੇਦ ਪੁਰਾਨ ਕੁਰਾਨਾ ॥ ਅਖਰਿ ਪੜਿ ਪੜਿ ਭਏ ਸੁਜਾਨਾ ॥
ਅਖਰੀ ਅੰਕੂਰੁ ਲਿਖਿਆ ਸਭਿ ਕੈ ਸਿਰਿ ॥ ਇਕੁ ਤਿਲੁ ਰਾਈ ਜਾਇ[10] ਨਹੀਂ ਫਿਰਿ ॥
ਅਰਜਨੁ ਊਧੋ ਅੰਕਰੂਰੁ ਹਜੂਰੀ ॥ ਆਪੇ ਤਿਨ ਕੀ ਪਾਈ ਪੂਰੀ ॥
ਅਖਰ ਪੁਰਖ ਕਾ ਅੰਤੁ ਨ ਪਾਇਆ॥ ਅਖਰ ਕਥਿ ਕਥਿ ਹਰਿ ਗੁਨ ਗਾਇਆ॥
ਅਖਰ ਛੋਡਿ ਇਕੁ ਅਖਰੁ[11] ਧਿਆਵਹੁ॥ ਦਰਬਾਰੀ ਤਾ ਤੁਮ ਪਰਮਗਤੁ ਪਾਵਹੁ॥੫੪॥

**ਸਲੋਕੁ ॥**

ਹਥ ਨਾਹੀਂ ਕਿਛੁ ਕਿਸੈ ਦੈ ਅਪਨੈ ਹਾਥ ਕਲੰਮ[12]॥ ਇਕਨਾ ਲੇਖਾ ਬਖਸਿ ਦੇ ਇਕਨਾ ਬਹੁਤਾ ਸਹੰਮ[13]॥
ਲੇਖੇ ਅੰਦਰਿ ਸਾਜ ਸਭਿ ਆਪ ਅਲੇਖੁ ਅਗੰਮ॥ ਬੇਦ ਕਤੇਬਹੁ ਬਾਹਰਾ ਦਰਬਾਰੀ[14] ਕਰਹੁ ਫਹੰਮ॥੧॥

**ਪਉੜੀ ॥**

ਹੇ ਅਬਿਨਾਸੀ[15] ਪਾਰਬ੍ਰਹਮ ਭਗਤਾ ਸੁਖਿਦਾਈ॥ ਹੇ ਅਪਰੰਪੁਰ ਨਿਰੰਕਾਰ ਸਦ ਸੰਗ ਸਹਾਈ ॥
ਹੇ ਮਨਮੋਹਨ ਕ੍ਰਿਸਨ ਚੰਦ ਕਰਤਾ ਰਘੁਰਾਈ॥ ਹੇ ਗੁਵਿੰਦ ਹੇ ਗੁਣ ਨਿਧਾਨ ਭਗਤਾ ਵਡਿਆਈ॥
ਪਹਿਲਾਦੁ ਛਡਾਇਓ ਦੈਤ ਥੇ ਨਿਜੁ ਰੂਪੁ ਵਟਾਈ॥ ਰਥ ਅਰਜਨ ਹਾਕਿਓ ਪ੍ਰਭ ਕੁਇਰ ਕਨਾਈ॥
300.ਅ ਧੇਨੁ ਧੰਨੇ ਕੀ ਚਾਰਿ ਕੈ ਨਾਮੇ ਗਾ/ਇ ਜੀਆਈ॥ ਦੇਹੁਰਾ ਦੀਨਾ ਫੇਰਿ ਕੈ ਨਿਜ ਛਾਨ ਛਾਵਾਈ॥

---

1. ਖਿਨ ਖਿਨ ਵਿੱਚ ਗਲਤੀਆਂ ਹੁੰਦੀਆਂ ਹਨ 2. ਪ੍ਰਭੂ 3. ਜਨਕਪੁਰੀ ਦੀ ਇਕ ਵੇਸਵਾ 4. ਜਸ ਗਾਉਣ ਵਾਲੀ ਕਦੋਂ ਸੀ (ਭਾਵ ਜਸ ਨਹੀਂ ਗਾਉਂਦੀ ਸੀ) 5. ਜੂਨਾਂ ਵਿੱਚੋਂ 6. ਅਨੰਦ ਵਿੱਚ 7. ਹਾਥੀ ਦੇ ਦੰਦ ਜੋ ਕਈ ਪ੍ਰਕਾਰ ਦੇ ਹੁੰਦੇ ਹਨ 8. ਤੋਟਾ ਨਹੀਂ ਆਉਂਦਾ 9. ਸਾਰ ਵਸਤੂ, ਤੱਤ 10. ਇਕ ਤਿਲ ਅਤੇ ਰਾਈ ਜਿੰਨਾ ਭਾਵ ਬਹੁਤ ਹੀ ਛੋਟਾ ਜਾਂ ਘੱਟ 11. ਪ੍ਰਭੂ ਦੇ ਨਾਮ ਦਾ 12. ਕਲਮ ਤਾਂ ਪ੍ਰਭੂ ਦੇ ਹੱਥ ਵਿੱਚ ਹੈ 13. ਡਰ ਭੈਅ 14. ਗਿਆਨ ਵਾਲਾ, ਬੁੱਧੀ ਵਾਨ 15. ਜਿਸਦਾ ਨਾਸ ਨਹੀਂ

ਪਹੁਚਾਏ ਦੰਮ ਕੰਬੀਰ ਕੇ ਗਉੜੀ ਛਡਿਵਾਈ[1]॥ ਧ੍ਰੋਪਤਿ ਲਾਜ ਨਿਵਾਰੀਆ ਮਤਿ ਘਟਿ ਮਹਿ ਪਾਈ॥
ਥਾਂਇ ਸੈਨ ਦੈ ਨ੍ਰਿਪ ਗ੍ਰਿਹ[2] ਜਾਇ ਟਹਲ ਕਮਾਈ॥ ਦਰਬਾਰੀ ਤਿਸੁ ਕੀ ਸਰਨਿ ਗਹੁ ਜਿਸੁ ਭਗਤਾ ਪੈਜ ਰਖਾਈ॥੫੫॥

**ਸਲੋਕੁ ॥**

ਅਖਰ ਸੁਣਿ ਮੁਖ ਮਥੇ ਹੈ ਨਾਹਿ ਕਮਾਏ ਜਾਹਿ॥ ਜਿਨਾ ਕਮਾਣੀ ਭਗਤਿ ਹਰਿ ਸੇ ਦਰਿ ਦੀਦਾਰ ਸਮਾਹਿ॥
ਅਛਰ ਅਛਰ ਗੁਣੁ ਲਏ ਸੇਈ ਭਗਤਿ ਸੁਜਾਣਿ॥ ਦਰਬਾਰੀ ਨਿਆਂਈ ਹੰਸ ਕੀ ਖੀਰੁ ਨੀਰ ਤੇ ਛਾਣ[3]॥੧॥

**ਪਉੜੀ ॥**

ਉਪਮਾ ਹਰਿ ਕੀ ਆਪੁ ਮੇਟਿ ਏਕੋ ਸਭਿ ਘਟਿ ਮਾਹਿ॥ ਸਚੁ ਸੰਚਹਿ ਹਰ ਜਸੁ ਜਪਹਿ ਕਾਮੁ ਕ੍ਰੋਧੁ ਤਜ ਜਾਹਿ ॥
ਖਿਮਾ ਗਹਹਿ ਗਰੀਬੁ ਤਜਹਿ ਘਾਲਹਿ ਸਾਚੀ ਘਾਲੁ ॥ ਡ੍ਰਣ ਗਾਵਹਿ ਚਿਤ ਚਰਨ ਜਸੁ ਛਾਡਹਿ ਹੋਰੁੰ ਜੰਜਾਲ ॥
ਜਗਪਤਿ ਜਸੁ ਜਪੁ ਝੂਠ ਤਜ ਵਾਣਿ ਠਗਾਵਹਿ ਆਪੁ ॥ ਟਹਲਿ ਸੰਤਨ ਕੀ ਠਗਿ ਮਰਹਿ ਡੋਲਹਿ ਨ ਜਪੁ ਜਾਪੁ ॥
ਢੇਰੀ ਢਹਹਿ ਸਾਧ ਸੰਗਿ ਣੌਕਰ ਪ੍ਰਭ ਕੈ ਹੋਹਿ ॥ ਤਨੁ ਮਨੁ ਅਰਪਹਿ ਥੰਭ ਬਲੁ ਦੋਆ ਧਰਹੁ ਤਜ ਛੋਹਿ ॥
ਧੁਰ ਥਾਂਛ ਨਾਮੋ ਜਪਹਿ ਪਰਮੇਸੁਰੁ ਭਉ ਰਾਖੁ ॥ ਫਾਸਹੁ ਨ ਥ੍ਰਹਮੇ ਬੂਝਹੁ ਭਗਤਿ ਕਰਹੁ ਜਸੁ ਚਾਖੁ॥
ਯਪਹਿ ਨਿਰੰਜਨੁ ਰਵਹਿ ਰਾਮੁ ਲੋਭੁ ਤਜਹਿ ਤਜਿ ਝਾੜਿ[4]॥
ਦਰਬਾਰੀ ਜਿਸੁ ਮਹਿ ਏਹਿ ਗੁਨ ਤਿਨ ਕੀ ਸਰਨਿ ਬਬਾੜਿ॥ ੫੬॥੫॥

**ੴ ਸਤਿਗੁਰੂ ਬਾਬਾ ਨਾਨਕੁ ॥**
**ਅਭੇ ਰਾਮ ਪਰਸਾਦਿ ॥**
**ਰਾਗੁ ਗਉੜੀ ਸੁਖਮਨੀ ॥**
**ਸਲੋਕੁ ॥**

ਆਦਿ ਗੁਰ ਤੇ ਜਾਤਾ ॥ ਅਦਿਸਟ ਗੁਰ ਤੇ ਜਾਤਾ ॥
301.ੳ /ਸਤਿਗੁਰੁ ਤੇ ਜਾਤਾ ॥ ਸ੍ਰੀ ਗੁਰਦੇਵ ਤੇ ਜਾਤਾ ॥ ੧ ॥

**ਅਸਟਪਦੀ ॥**

ਚਿਤਵਉ ਚਿਤਵਿ ਚਿਤਵਿ ਚਿਤਿ ਧਾਰਉ ॥ ਤਨ ਮਨ ਤੇ ਦੁਖ ਦ ਖ ਉਤਾਰਉ ॥
ਚਿਤਵਉ ਜਗਤਿਪਾਲ[5] ਜਗਤੇਸੁਰ ॥ ਪਤਿਤ ਪੁਨੀਤ ਕਰੈ ਪਰਮੇਸੁਰ ॥
ਬੇਦ ਪੁਰਾਨ ਜਾਗ ਗੁਨ ਗਾਵਤ ॥ ਬ੍ਰਹਮ ਮਹੇਸ ਸੇਸ ਜਿਸੁ ਧਿਆਵਤ ॥
ਜਾ ਕੈ ਮਨ ਬਸਿਆ ਨਿਰੰਕਾਰਾ ॥ ਤਾ ਕੀ ਮਹਮਾ ਅਪਰ ਅਪਾਰਾ ॥
ਨਾਨਕ ਪੰਥੀ ਜਨੁ ਦਰਬਾਰੀ ॥ ਉਨਿ ਸੰਗਿ ਮੋਹਿ ਉਧਾਰ ਮੁਰਾਰੀ ॥ ੧ ॥
ਸੁਖਮਨੀ ਸੁਖੁ ਨਾਮ ਤੁਮਾਰੇ ॥ ਸੰਤ ਜਨਾ ਕੈ ਕਾਜ ਸਵਾਰੇ ॥ ਰਹਾਉ ॥
ਚਿਤਿ ਆਵਹਿ ਤਾ ਸਰਬ ਅਨੰਦਾ ॥ ਚਿਤਿ ਆਵਹਿ ਬਿਨਸੈ ਸਭੁ ਮੰਦਾ ॥
ਚਿਤਿ ਆਵਹਿ ਤਨ ਦੂਖ ਨ ਲਾਗੈ ॥ ਚਿਤਿ ਆਵਹਿ ਜਮ ਸੰਸਾ ਭਾਗੈ ॥
ਚਿਤਿ ਆਵਹਿ ਚਿਤਿ ਚਿੰਤਿ[6] ਬਿਨਾਸੈ ॥ ਚਿਤਿ ਆਵਹਿ ਜਮ ਫਾਸ ਨ ਫਾਸੈ ॥
ਚਿਤਿ ਆਵਹਿ ਤਨ ਪਾਪੁ ਨ ਪ੍ਰਸੈ ॥ ਚਿਤਿ ਆਵਹਿ ਸੁਖ ਸਾਜਨ ਰਸੈ ॥
ਨਾਨਕ ਪੰਥੀ ਕਹੈ ਦਰਬਾਰੀ ॥ ਸਾਧ ਸੰਗ ਬਸੈ ਮੁਰਾਰੀ ॥ ੨ ॥
ਚਿਤਿ ਆਵਹਿ ਤਾ ਨਿਰਮਲੁ ਚੀਤੁ ॥ ਚਿਤਿ ਆਵਹਿ ਤਾ ਮਹਾ ਪੁਨੀਤੁ ॥
ਚਿਤਿ ਆਵਹਿ ਘਟਿ ਉਪਜੈ ਗਿਆਨੁ ॥ ਤੂ ਚਿਤਿ ਆਵਹਿ ਲਾਗੈ ਧਿਆਨੁ ॥
ਚਿਤਿ ਆਵਹਿ ਤਾ ਚਾਰ ਪਦਾਰਥ[7]॥ ਚਿਤਿ ਆਵਹਿ ਸੁਆਰਥ ਪਰਮਾਰਥ ॥
ਚਿਤਿ ਆਵਹਿ ਕੁਕਰਮ ਨ ਲਾਗੈ ॥ ਚਿਤਿ ਆਵਹਿ ਜਾਂਹਿ ਕਸਮਲ ਦਾਗੈ ॥

---

1. ਗਉੜੀ ਗਹਿਣੇ ਰੱਖੀ ਹੋਈ ਨੂੰ ਛਡਵਾਇਆ 2. ਰਾਜੇ ਦੇ ਗ੍ਰਹਿ 3. ਦੁਧੋਂ ਪਾਣੀ ਛਾਨਣਾ 4. ਝਗੜਾ 5. ਦੁਨੀਆਂ ਪਾਲਣ ਵਾਲਾ 6. ਚਿੰਤਾ 7. ਧਰਮ, ਅਰਥ, ਕਾਮ ਅਤੇ ਮੋਖ

ਚਿਤਿ ਆਵਨਿ ਕਾ ਕਉਨੁ ਵਸੇਖੁ[1] ॥ ਦਰਬਾਰੀ ਗਜ ਗਨਕਾ ਵਲਿ ਵੇਖੁ ॥ ੩ ॥
ਤੁਮਰੀ ਚਿਤਵਨਿ ਸਭ ਤੇ ਭਲੀ ॥ ਤੁਮ ਕਉ ਚਿਤਵਹਿ ਸੇ ਜਨ ਬਲੀ ॥
ਤੁਮ ਕਉ ਚਿਤਵਹਿ ਸੇ ਸਦਾ ਸੁਚੇਤੁ ॥ ਤੁਮ ਕਉ ਚਿਤਵਹਿ ਤੁਮ ਸੰਗਿ ਹੇਤੁ ॥
301.ਅ /ਤੁਮ ਕਉ ਚੇਤਹਿ ਚੂਕ ਨ ਪਰੈ ॥ ਤੁਮ ਕਉ ਚੇਤਹਿ ਭਉਨਿਧਿ ਤਰੈ ॥
ਤੁਮ ਕਉ ਚੇਤਹਿ ਲਾਹਾ ਲੇਹਿ ॥ ਤੁਮ ਕਉ ਚੇਤਹਿ ਨਿਰਮਲ ਦੇਹਿ ॥
ਸੇ ਚੇਤਹਿ ਜਿਨਿ ਆਪ ਚਿਤਾਏ[2]॥ ਸੋ ਦਰਬਾਰੀ ਚਰਨਿ ਧਿਆਏ ॥ ੪ ॥
ਤੋਹਿ ਚਿਤਾਰਹਿ ਸੇ ਜਨ ਧਨੀ॥ ਤੋਹਿ ਚਿਤਾਰਹਿ ਸੇ ਸਭੁ ਗਨੀ॥
ਤੋਹਿ ਚਿਤਾਰਹਿ ਸੇ ਜਨ ਸੂਰੇ॥ ਤੋਹਿ ਚਿਤਾਰਹੇ ਸੇਈ ਪੂਰੇ॥
ਤੋਹਿ ਚਿਤਾਰਹਿ ਸੇ ਸਿਰਿਤਾਜਾ॥ ਤੋਹਿ ਚਿਤਾਰ ਸਵਾਰਹਿ ਕਾਜਾ॥
ਤੋਹਿ ਚਿਤਾਰਹਿ ਮਿਟੈ ਪਿਆਸਾ॥ ਤੁਹਿ ਚਿਤਾਰਹਿ ਪੂਰਵੈ ਆਸਾ[3]॥
ਤੋਹਿ ਚਿਤਾਰਹਿ ਪਾਵਹਿ ਮਾਨੁ॥ ਦਰਬਾਰੀ ਚਿਤਿ ਵਸੈ ਭਗਵਾਨੁ॥੫॥
ਪ੍ਰਭੁ ਚਿਤਿ ਵਸੈ ਤਾ ਕਾਹੇ ਝੇਰਾ॥ ਪ੍ਰਭੁ ਵਿਚਿ ਵਸੈ ਨਾਹਿ ਭਉ ਭੇਰਾ॥
ਪ੍ਰਭੁ ਚਿਤਿ ਵਸੈ ਤਾ ਉਤਰੈ ਧੋਖਾ॥ ਪ੍ਰਭੁ ਚਿਤਿ ਵਸੈ ਜਾਂਹਿ ਲਹਿ ਦੋਖ[4]॥
ਪ੍ਰਭੁ ਚਿਤਿ ਵਸੈ ਸਾਚੁ ਧਨੁ ਖਾਟੈ॥ ਪ੍ਰਭੁ ਚਿਤਿ ਵਸੈ ਨਾਹਿ ਪਤਿ ਪਾਟੈ॥
ਪ੍ਰਭੁ ਚਿਤਿ ਵਸੈ ਪੰਚ[5] ਪਰ ਜੀਤੈ॥ ਪ੍ਰਭੁ ਚਿਤਿ ਵਸੈ ਤ ਸੁਭਰ ਰੀਤੈ[6]॥
ਪ੍ਰਭੁ ਚਿਤਿ ਵਸਿਆ ਜਨਕ ਗੁਸਾਂਈ॥ ਦਰਬਾਰੀ ਛਿਨਵੈ ਕ੍ਰੋੜਿ ਤਰਾਈ॥ ੬ ॥
ਤੁਝੈ ਚਿਤਾਰਹਿ ਸੇ ਜਨ ਸੁਖੀਏ॥ ਤੁਝੈ ਚਿਤਾਰਹਿ ਸੇ ਸਨਮੁਖੀਏ ॥
ਤੁਝੈ ਚਿਤਾਰਹਿ ਸੇ ਪਰਾਕਰਮੀ[7]॥ ਤੁਝੈ ਚਿਤਾਰਹਿ ਸੇ ਸੁਚ ਧਰਮੀ ॥
ਤੁਝੇ ਚਿਤਾਰਹਿ ਸੇ ਪੂਜਨਜੋਗ॥ ਤੁਝੇ ਚਿਤਾਰਹਿ ਲਗਹਿ ਨ ਰੋਗ ॥
ਤੂ ਚਿਤਿ ਵਸਹਿ ਸੁਖ ਬਿਸਰਾਮਾ॥ ਤੂ ਚਿਤਿ ਵਸਹਿ ਤ ਪੂਰਨ ਕਾਮਾ ॥
ਸੰਤ ਕ੍ਰਿਪਾਲ ਹੋਵੈ ਚਿਤਿ ਵਸੈ॥ ਦਰਬਾਰੀ ਜਨ ਜਮਕਾਲੁ ਨ ਗ੍ਰਸੈ ॥ ੭ ॥
ਪ੍ਰਭਿ ਚੇਤਨਿ ਕੀ ਕਉਨੁ ਵਡਾਈ॥ ਬੇਦ ਪੁਰਾਨ ਸਾਧ ਗਾਈ॥
ਅੰਤ ਕਾਲ ਅਜਮਲ ਚਿਤਿ ਆਇਆ॥ ਗਨਕਾ ਤੋਤੇ ਭਾਇ ਚਿਤਾਇਆ॥
302.ੳ /ਗਜ ਗ੍ਰਾਹ[8] ਗ੍ਰਸੈ ਚਿਤਿ ਕੀਨਾ॥ ਹਰਿ ਤਜ ਢੀਲ[9] ਅਭੈ ਪਦ ਦੀਨਾ॥
ਪ੍ਰਭਿ ਚੇਤਨ ਕੀ ਯਾਹਿ ਨੀਸਾਨੀ॥ ਪ੍ਰਗਟ ਜਾਨੈ ਜਗਤੁ ਕਹਾਨੀ॥
ਜਾ ਕਉ ਹਰਿ ਪ੍ਰਭ ਕ੍ਰਿਪਾ ਧਾਰੈ॥ ਦਰਬਾਰੀ ਸੋ ਹਰਿ ਨਾਮੁ ਚਿਤਾਰੈ॥੮॥੧॥

**ਸਲੋਕੁ ॥**

ਘਟਿ ਘਟਿ ਵਾਸੀ ਦੁਖ ਦਲਣ ਸੁਖਸਾਗਰ ਨਿਰੰਕਾਰ॥ ਈਤ ਊਤ ਤੁਧ ਸੰਗਿ ਹਰਿ ਦਰਬਾਰੀ ਤਿਸੈ ਚਿਤਾਰ॥੧॥

**ਅਸਟਪਦੀ ॥**

ਜਹ ਕੁਟੰਬ ਕਾ ਜੋਰੁ ਨ ਲਾਗੈ॥ ਹਰਿ ਨਾਮੁ ਸਹਾਇ ਕਰੈ ਤਿਹ ਆਗੈ॥
ਜਹ ਜਮਦੂਤਿ ਮਹਾਂ ਦੁਖਦਾਈ॥ ਰਾਮ ਨਾਮੁ ਜਪੁ ਦੇਨਿ ਦਿਖਾਈ॥
ਮਹਾਂਭੀਰ ਜਹ ਸੰਗਿ ਨ ਕੋਈ॥ ਤਹ ਰਾਮ ਨਾਮੁ ਸੰਗਿ ਰਾਖਾ ਹੋਈ॥
ਕੋਟ ਕਰਮ ਜਮ ਕਾਣਿ ਨ ਟਾਰੈ[10]॥ ਰਾਮ ਨਾਮੁ ਜਪ ਭਉਜਲੁ ਤਾਰੈ॥
ਗੁਰ ਮਿਲਿ ਨਾਮੁ ਲੇਹੁ ਰੇ ਮਨਾ ॥ ਦਰਬਾਰੀ ਸੁਖ ਧਨੁ ਪਾਵਹਿ ਘਨਾ॥੧॥
ਰਾਜ ਸਮਾਜ ਮਾਹਿ ਦੁਖੁ ਪਾਵੈ ॥ ਸੁਖੀ ਹੋਇ ਹਰਿ ਨਾਮੁ ਧਿਆਵੈ॥

1. ਵਿਸ਼ੇਸ਼ਤਾ 2. ਸਿਮਰਨ ਕਰਵਾਏ 3. ਆਸ਼ਾ ਪੂਰੀ 4. ਦੁੱਖ 5. ਕਾਮਾਦਿਕ 6. ਖਾਲੀ (ਰੀਤੇ) ਨੂੰ ਭਰਦਾ ਹੈ(ਸੁਭਰ) 7. ਬਲਵਾਨ, ਉੱਦਮੀ 8. ਹਾਥੀ ਅਤੇ ਮਗਰਮੱਛ 9. ਢਿੱਲ ਨੂੰ ਛੱਡ ਕੇ 10. ਟਾਲਦਾ ਨਹੀਂ, ਖਤਮ ਨਹੀਂ ਕਰਦਾ

ਇਨਿ ਪੰਚਨ ਕੀ ਬੰਧ ਸਤਾਣੀ ॥ ਰਾਮ ਨਾਮੁ ਜਪੁ ਛੁਟਹਿ ਪ੍ਰਾਣੀ ॥
ਭੂਖ ਨ ਭਾਗੈ ਮਾਇਆ ਜੋੜੀ ॥ ਰਾਮ ਨਾਮੁ ਜਪੁ ਤ੍ਰਿਸਨਾ ਮੋੜੀ॥
ਰੋਗੁ ਨ ਬਿਨਸੈ ਅਉਖਧ ਲਾਏ[1]॥ ਰਾਮ ਨਾਮੁ ਦਾਰੂ ਦੁਖੁ ਜਾਏ॥
ਐਸਾ ਨਾਮੁ ਜਪਹੁ ਦਰਬਾਰੀ ॥ ਈਹਾਂ ਉਹਾਂ ਪੈਜ ਸਵਾਰੀ॥੨॥
ਸਹਸ ਸਿਆਣਪ ਕਰੇ ਨ ਛੂਟੈ ॥ ਰਾਮ ਨਾਮੁ ਜਪ ਬੰਧਨ ਤੂਟੈ॥
ਲਸਕਰ ਕੋਟ ਸੰਗ ਜਮੁ ਮਾਰੈ ॥ ਰਾਮ ਨਾਮੁ ਜਪ ਤੁਝੈ ਉਬਾਰੈ॥
ਆਧਿ ਵਿਆਧਿ ਉਪਾਧਿ ਵਿਆਪੈ[2]॥ ਮੋਹਿ ਨਾ ਸਾਕਹਿ ਨਾਮ ਪ੍ਰਤਾਪੈ॥
ਮੈ ਮੈਲਾ ਮਨੁ ਕਿਉ ਕਰ ਧੋਈਐ ॥ ਰਾਮ ਨਾਮੁ ਜਪ ਹਉਮੈ ਖੋਈਐ॥
ਐਸਾ ਨਾਮੁ ਜਪਹੁ ਮਨ ਭਾਈ ॥ ਦਰਬਾਰੀ ਪਈਐ ਸਾਧ ਸਰਨਾਈ॥੩॥
ਜੋ ਸੁਨੀਅਤਿ ਅਤ ਬਾਟ ਦੁਖਾਲੀ[3]॥ ਰਾਮ ਨਾਮੁ ਜਪੁ ਹੋਇ ਸੁਖਾਲੀ ॥
302.ਅ ਜਹ ਅੰਧ ਘੋਰੁ ਨਹਿ/ਰਾਹੁ ਸੰਞਾਪੈ[4]॥ ਰਾਮ ਨਾਮੁ ਚਾਨਣੁ ਮਗੁ ਜਾਪੈ॥
ਜਹ ਪੰਧ ਪਛਾਨੂ ਕੋਇ ਨ ਨਾਲਿ ॥ ਸੰਗਿ ਚਲੈ ਹਰਿਨਾਮੁ ਸਮਾਲਿ॥
ਜਹਾ ਘਾਮੁ[5] ਅਤ ਰਾਹੁ ਤਪਾਇਆ ॥ ਰਾਮ ਨਾਮ ਕੀ ਸੀਤਲ ਛਾਇਆ ॥
ਜਹਾ ਪਿਆਸਿ ਭੂਖ ਬਹੁ ਲਾਗੈ ॥ ਦਰਬਾਰੀ ਰਾਮ ਨਾਮੁ ਭੂਖ ਭਾਗੈ॥੪॥
ਸੰਤ ਜਨਾ ਹਰਿ ਨਾਮ ਬਿਉਹਾਰ ॥ ਸੰਤ ਰਾਮੁ ਰਾਖਹਿ ਉਰਧਾਰ॥
ਰਾਮ ਨਾਮ ਸੰਤਨ ਮਨ ਟੇਕ॥ ਰਾਮ ਨਾਮ ਜਪ ਤਰੈ ਅਨੇਕ॥
ਅਹਿਨਿਸਿ ਨਾਮੁ ਜਪਹਿ ਮਨਮਾਂਹਿ ॥ ਜਨਮ ਜਨਮ ਕੇ ਕਿਲਬਿਖਿ ਜਾਹਿ ॥
ਸੰਤਨ ਕੈ ਘਰਿ ਨਉਨਿਧਿ ਨਾਮੁ ॥ ਸਾਸਿ ਸਾਸਿ ਨਿਸਦਿਨ ਅਠਜਾਮ[6]॥
ਮਨ ਤਨ ਰਵਿਆ[7] ਪੁਰਖੁ ਦਾਤਾਰੁ ॥ ਦਰਬਾਰੀ ਹਰਿਜਨੁ ਨਾਮੁ ਪਿਆਰੁ ॥੫॥
ਹਰਿ ਹਰਿ ਹਰਿਜਨ ਕੈ ਸੁੰਦਰਤਾਈ ॥ ਹਰਿ ਧਨੁ ਕਦੇ ਨਖੁਟ ਨ ਜਾਈ॥
ਹਰਿ ਜਨ ਕੈ ਹਰਿ ਧਨੁ ਬਲੁ ਬਾਹਾ[8]॥ ਹਰਿ ਜਨ ਕਉ ਹਰਿ ਨਾਮੁ ਉਮਾਹਾ॥
ਹਰਿ ਜਨ ਕੈ ਹਰਿ ਜਸੁ ਸੁਖਿਦਾਈ ॥ ਹਰਿਜਨ ਹਰਿ ਜਪ ਤ੍ਰਿਖਾ ਬੁਝਾਈ॥
ਸਰਬੇ ਰਸਾ[9] ਜਨ ਨਾਮੁ ਗੋਬਿੰਦ ॥ ਹਰਿਰਸੁ ਚਾਖਤਿ ਮਹਾ ਅਨੰਦ ॥
ਹਰਿਜਨ ਹਰਿ ਸੇਤੀ ਮਨੁ ਰਾਤਾ ॥ ਦਰਬਾਰੀ ਸਿਮਰਹਿ ਪੁਰਖੁ ਬਿਧਾਤਾ ॥ ੬ ॥
ਹਰਿ ਹਰਿ ਜਨ ਕੈ ਨਾਮ ਪ੍ਰੀਤਿ ॥ ਹਰਿ ਪ੍ਰਭੁ ਜਨ ਕੈ ਸਾਜਨ ਮੀਤਿ ॥
ਹਰਿ ਜਨ ਮਨ ਮਹਿ ਨਾਮ ਧਰ ਲੀਨੀ ॥ ਰਾਮ ਰਸਾਇਨ ਰਸਨਾ ਭੀਨੀ[10]॥
ਰਾਮ ਨਾਮ ਕੀ ਓਟਿ ਲਈ ਜਨ॥ ਹਰਿ ਹਰਿ ਨਾਮ ਬਸਿਓ ਜਨ ਕੈ ਮਨ ॥
ਈਤ ਊਤ ਹਰਿ ਨਾਮੁ ਸਹਾਈ॥ ਰਾਮ ਨਾਮੁ ਜਪਿ ਪਰਮਗਤਿ ਪਾਈ ॥
ਰਾਮ ਨਾਮ ਜਿਸੁ ਰਿਦੈ ਸਮਾਇਆ॥ ਦਰਬਾਰੀ ਜਨ ਸੰਗਿ ਕੋਟ ਤਰਾਇਆ ॥ ੭ ॥
ਚਿੰਤਾਮਣਿ[11] ਜਨ ਕੈ ਹਰਿ ਨਾਮੁ॥ ਨਉਨਿਧਿ ਸਿਧ ਜਨ ਕੈ ਧਨ ਧਾਮ॥
ਕਲਪ ਬ੍ਰਿਛ[12] ਔਰ ਕਾਮਧੈਨ[13]॥ ਰਾਮ ਨਾਮ ਰਸਨਾ ਜਨ ਲੈਨ॥
303.ੳ /ਨਾਮ ਸਮਾਨ ਅਉਰ ਕਛੁ ਨਾਹਿ ॥ ਰਾਮ ਨਾਮੁ ਜਿਨਿ ਕੈ ਮਨ ਮਾਹਿ॥
ਨਾਮ ਕੀ ਉਪਮਾ ਸੰਤ ਜਨ ਜਾਨਹਿ ॥ ਸੰਤ ਕ੍ਰਿਪਾ ਤੇ ਜਮੁ ਜਿਨ[14] ਡਾਨਹਿ॥
ਸੰਤ ਸੰਗੁ ਬਡਿ ਭਾਗਹੁ ਜਾਨ॥ ਦਰਬਾਰੀ ਸੰਤ ਨਾਮ ਕੀ ਖਾਨ॥੮॥੨॥

---

1. ਦੁਆਈ ਲਾਇਆਂ 2. ਤੀਨੇ ਤਾਪ ਵੇਖੋ ਅੰਤਿਕਾ-॥ 3. ਕਠਿਨਾਈ ਭਰਿਆ ਪੰਧ 4. ਨਾ ਜਾਪੇ, ਪਤਾ ਨਾ ਲੱਗੇ 5. ਗਰਮੀ, ਤਪਸ਼ 6. ਹਰ ਰੋਜ਼ ਅੱਠੇ ਪਹਿਰ 7. ਰਮਿਆ ਹੋਇਆ 8. ਬਾਜੂਆਂ ਦੀ ਤਾਕਤ 9. ਸਾਰੇ ਰਸ 10. ਰਾਮ ਨਾਮ ਦੀ ਦੁਆਈ ਨਾਲ ਰਸਨਾ ਭਿੱਜ ਗਈ 11. ਚਿੰਤਾ ਦੂਰ ਕਰਨ ਵਾਲੀ ਮਣੀ 12. ਉਹ ਬਿਰਛ ਜਿਸ ਹੇਠ ਬੈਠਣ ਨਾਲ ਸਾਰੇ ਦੁੱਖ ਦੂਰ ਹੁੰਦੇ ਹਨ 13. ਉਹ ਗਊ, ਜੋ ਸਾਰੀਆਂ ਇੱਛਾ ਪੂਰਦੀ ਹੈ 14. ਨਹੀਂ

**ਸਲੋਕੁ ॥**

ਸਿੰਮ੍ਰਿਤ ਸਾਸਤ੍ਰ ਬੇਦ ਚਾਰ ਅਠਦਸ ਸੋਧੁ ਪੁਰਾਨ॥ ਜਪ ਤਪ ਤੀਰਥ ਪੁੰਨ ਦਾਨ ਨਾਹਨ ਨਾਮ ਸਮਾਨ॥
ਦੇਖੇ ਸਰਬ ਢੰਢੋਲਕੈ[1] ਦਰਬਾਰੀ ਭਜੁ ਭਗਵਾਨ॥੧॥

**ਅਸਟਪਦੀ ॥**

ਬਰਤਿ ਨੇਮ ਤਟ ਤੀਰਥ ਦਾਨ॥ ਪਾਠੇ ਸਿਮ੍ਰਿਤਿ ਬੇਦ ਪੁਰਾਨ॥
ਰਸ ਕਸ ਬਸਤ੍ਰ ਅੰਨੁ ਤਿਆਗੈ॥ ਤਜ ਕਰ ਨਿੰਦ੍ਰਾ ਅਨਦਿਨੁ ਜਾਗੈ॥
ਉਤਮ ਧਰਮ ਕਰਮ ਸੁਭ ਕਰੈ॥ ਦੇਵੀ ਮੰਤ੍ਰ ਮੁਖਹੁ ਉਚਰੈ॥
ਪੂਜੈ ਦੇਵੀ ਦੇਵਲ ਜਾਇ॥ ਅਉਰ ਕੁਕਰਮ ਤਜੈ ਅਲਕਾਇ[2]॥
ਤਪੁ ਤਾਪਹਿ ਦੇਹੀ ਦੁਖੁ ਦੇਹਿ॥ ਦਰਬਾਰੀ ਨਾਮ ਸਮਾਨ ਨ ਏਹਿ॥੧॥
ਦੇ ਪਰਦਖਨਾ[3] ਧਰਤੀ ਧਾਵੈ ॥ ਹੋਇ ਨਿਰਾਸੁ ਰਹੈ ਨਿਰਦਾਵੈ[4]॥
ਸਾਸ ਉਕਾਸੈ ਆਉ ਬਢਾਵੈ[5]॥ ਰਿਧਿ ਨਿਧਿ ਜਗੁ ਸਿੰਧ[6] ਸਦਾਵੈ॥
ਚਉਦਹ ਬਿਦਿਆ ਹੋਹਿ ਹਿਆਲੈ[7]॥ ਸੋਲਹ ਕਲਾ ਸਪੂਰਨੁ ਨਾਲੈ॥
ਆਸਨਿ ਸਾਧ ਲਏ ਚਉਰਾਸੀ॥ ਅਣਮਾ[8] ਮਹਮਾ ਲਘਮਾਂ[8] ਦਾਸੀ॥
ਰਾਮ ਨਾਮ ਤੁਲ ਲਗਹਿ ਨ ਨਾਲਿ॥ ਦਰਬਾਰੀ ਗੁਰੁ ਮਿਲਿ ਨਾਮੁ ਸਮਾਲਿ॥੨॥
ਉਰਧਿ ਮੁਖ[9] ਅਗਨੀ ਤਪੁ ਧਾਰੈ॥ ਹੰਉਮੈ ਮੈਲ ਨ ਮਨਹੁ ਉਤਾਰੈ॥
ਜਾਇ ਹੈਵਾਲੈ[10] ਦੇਹੁ ਗਲਾਵੈ॥ ਮਨ ਤੇ ਗਰਬ ਗੁਮਾਨੁ ਨ ਜਾਵੈ॥
ਸਿਰਿ ਕਰਵਤੁ[11] ਧਰਾਵੈ ਕਾਸੀ ॥ ਮਨ ਤੇ ਦੁਰਮਤਿ ਮੈਲੁ ਨ ਨਾਸੀ॥
ਗੰਗਾ ਜਾਇ ਲਏ ਪਰਵਾਹੁ॥ ਹੋਵੈ ਨਾਹੀਂ ਮਨ ਉਤਸਾਹੁ॥
ਹਰਿ ਕੇ ਨਾਮ ਕੀ ਵਡੀ ਵਡਿਆਈ ॥ ਦਰਬਾਰੀ ਪਤਤਿ ਅਨੇਕ ਤਰਾਈ॥੩॥
303.ਅ ਉਪਾਇ ਅਨੇਕ ਨ ਰੀਝੈ[12] ਰਾ/ਮੁ ॥ ਸਹਸ ਸਿਆਣਪ ਤਜੈ ਨ ਜਾਮੁ॥
ਦਰਗਹ ਸੀਝੈ ਤਜੈ ਪਖੰਡ॥ ਤ੍ਰਿਸਨਾ ਟਲੈ ਨ ਪੇਲੈ ਡੰਡੁ॥
ਮੀਚੇ ਨੈਨ[13] ਨ ਲਾਗੈ ਧਿਆਨੁ ॥ ਕਥਨੀ ਕਥੀ ਨ ਦ੍ਰਿੜਿ ਬਿਨੁ ਗਿਆਨੁ ॥
ਇਨ ਸਭਨੋ ਪਰ ਜਮ ਕੀ ਆਨਿ॥ ਗੋਬਿੰਦ ਭਜੈ ਬਿਨੁ ਕਟੈ ਨ ਕਾਨਿ ॥
ਰਾਮ ਨਾਮੁ ਜਪ ਹੋਵਹਿ ਸੁਖੀ॥ ਦਰਬਾਰੀ ਬਾਕ ਸਮਝੁ ਗੁਰਮੁਖੀ[14]॥੪॥
ਆਠਿ ਸਿੱਧ ਨਵਨਿੱਧ ਕੀ ਚਾਹਿ॥ ਤਉ ਸੰਤ ਜਨਾ ਕੀ ਸਰਨੀ ਪਾਹਿ॥
ਤੀਨੇ ਤਾਪ ਮਿਟਾਇਆ ਲੋੜੈ॥ ਰਾਮ ਨਾਮ ਸੰਗਿ ਰਸਨਾ ਜੋੜੈ॥
ਚਾਹੇ ਆਪਨੀ ਸੋਭਾ ਸੁਨੀ॥ ਤਉ ਰਾਮ ਨਾਮ ਅੰਤਰ ਗੁਨ ਧੁਨੀ॥
ਲਖ ਚਉਰਾਸੀ ਤੇ ਡਰੁ ਮਾਨੈ॥ ਸਾਧ ਜਨਾ ਕੀ ਸੇਵ ਪਛਾਨੈ ॥
ਦਰਸਨ ਪ੍ਰੀਤਿ ਜਿਸੁ ਕੈ ਮਨ ਆਈ॥ ਦਰਬਾਰੀ ਸਦ ਬਲਿਹਾਰੈ ਜਾਈ॥੫॥
ਸਗਲ ਸੂਰਿ ਮਹਿ ਸੂਰੁ ਵਰੀਆਮੁ[15]॥ ਪੰਚਾ ਜੀਤਿ ਰਹੇ ਨਿਹਕਾਮੁ[16] ॥
ਮਨ ਅਪਨੇ ਤੇ ਨਾਮੁ ਮਿਟਾਵੈ॥ ਊਚੀ ਪਦਵੀ ਨਿਜ ਘਰੁ ਪਾਵੈ॥
ਜਾ ਕੈ ਹਿਰਦੈ ਖਿਮਾ ਸਿਵਿ[17] ਆਈ॥ ਤਾ ਕਾ ਜਗ ਮੈ ਕੋ ਨ ਬੈਰਾਈ॥
ਮਨ ਤੇ ਛੋਡੇ ਵੈਰੁ ਸੁਭਾਉ॥ ਸਗਲੀ ਸ੍ਰਿਸਟੀ ਪੂਜੈ ਪਾਉ॥
ਸੁਖ ਦੁਖ ਸਮ ਕਰਿ ਗੁਰਮੁਖ ਜਾਗੈ ॥ ਦਰਬਾਰੀ ਪਾਪੁ ਪੁੰਨੁ ਜਿਨਿ[18] ਲਾਗੈ ॥ ੬॥

---

1. ਘੋਖ ਕੇ, ਫਰੋਲ ਕੇ 2. ਸੁਸਤੀ, ਆਲਸ ਦੀ ਆਦਤ 3. ਦੁਆਲੇ ਚੱਕਰ ਲਾਉਣਾ 4. ਦਾਵਾ ਛੱਡ ਕੇ, ਮਾਣ ਤਿਆਗ ਕੇ 5. ਸੁਆਸ ਰੋਕ ਕੇ ਉਮਰ ਵੱਡੀ ਕਰੇ 6. ਰਿਧੀਆਂ ਸਿਧੀਆਂ ਦਾ ਸਮੁੰਦਰ 7. ਹਿਰਦੇ ਵਿੱਚ 8. ਪਹਿਲੀਆਂ ਤਿੰਨ ਸਿੱਧੀਆਂ 9. ਮੂੰਹ ਉਲਟਾ ਕਰਕੇ 10. ਹਿਮ ਦੇ ਆਂਚਲ ਵਿੱਚ ਭਾਵ ਬਰਫ਼ ਦੇ ਘਰ 11. ਆਰਾ (ਕਾਸ਼ੀ ਵਿੱਚ ਇਕ ਆਰਾ ਸੀ, ਜਿਸ ਹੇਠ ਮਰਨਾ ਮੁਕਤੀ ਸਮਝਿਆ ਜਾਂਦਾ ਸੀ) 12. ਪ੍ਰਸੰਨ ਨਹੀਂ ਹੁੰਦਾ 13. ਅੱਖਾਂ ਬੰਦ ਕਰਕੇ 14. ਗੁਰੂ ਦੇ 15. ਸੂਰਮਿਆਂ ਦਾ ਸੂਰਮਾ 16. ਜਿਸਨੂੰ ਕੋਈ ਕਾਮਨਾ ਅਥਵਾ ਇੱਛਾ ਨਾ ਹੋਵੇ 17. ਮੁਆਫ਼ ਕਰਨਾ ਅਤੇ ਕਲਿਆਨ ਕਰਨਾ 18. ਨਹੀਂ

ਨਿਧਰਿਆ ਧਰ ਨਾਮੁ ਤੁਮਾਰਾ ।। ਨਿਜ ਰਿਆ ਜੋਰੁ ਤੁਹੀ ਕਰਤਾਰਾ ।।
ਨਿਰਾਸਿਆ ਕਉ ਪ੍ਰਭ ਤੁਮਰੀ ਆਸਾ।। ਤੇਰੀ ਟੇਕ ਤੇਰਾ ਭਰਵਾਸਾ ।।
ਆਪੇ ਥਾਪ ਉਥਾਪਨਹਾਰਾ ।। ਸਭਿ ਘਟਿ ਵਾਸੀ ਸਭਿ ਤੇ ਨਿਆਰਾ ।।
ਅਪਨੀ ਕੁਦਰਤਿ ਆਪਿ ਬਨਾਈ।। ਅਪਨੀ ਗਤਿ ਮਿਤਿ ਆਪੇ ਪਾਈ ।।
ਤੁਮਰੀ ਉਪਮਾ ਹੈ ਤੁਮ ਮਾਹੀ।। ਦਰਬਾਰੀ ਅ ਰੁ ਜਾਨੈ ਕੋ ਨਾਹੀਂ।।੭।।
ਸੁਭ ਕਰਮਾ ਮੈ ਸੋ ਸੁਭ ਕਰਮੁ।। ਹਰਿ ਕੋ ਨਾਮੁ ਜਪ ਖੋਵੈ ਭਰਮੁ।।
304.ੳ ਕਰਤੂਤਾਂ ਤੇ ਕਰਤੂਤਿ ਅਤਿ ਨੀਕੀ[1]।। ਸਤਸੰਗ/ਖੋਵੈ ਦੁਰਮਤਿ ਜੀ ਕੀ ।।
ਬਿਉਹਾਰਾ ਮਹਿ ਊਚਾ ਬਿਉਹਾਰੁ ।। ਅਹਿਨਿਸਿ ਹਰਿ ਹਰਿ ਨਾਮ ਪਿਆਰੁ ।।
ਸਭ ਬੋਲਨ ਮਹਿ ਬੋਲ ਭਲੇਰਾ ।। ਸੁਨੈ ਬਖਾਨੈ ਜਸੁ ਪ੍ਰਭ ਕੇਰਾ ।।
ਸਗਲ ਠਉਰ ਤੇ ਉਹੁ ਊਚੀ ਠਉਰ[2]।। ਦਰਬਾਰੀ ਰਾਮ ਨਾਮ ਬਿਨ ਜਹਾ ਨ ਅਉਰ।।੮।।੩।।

**ਸਲੋਕੁ ।।**

ਅਵਗਨੀਆਰੇ ਬਾਵਰੇ[3] ਜਿਸੁ ਸਿਰਿਆ[4] ਤਿਸੁ ਜਾਨੁ।। ਦਰਬਾਰੀ ਗਰਬ ਨ ਕੀਜੀਐ ਅਪਨਾ ਮੂਲੁ ਪਛਾਨੁ।।੧।।

**ਅਸਟਪਦੀ ।।**

ਗੋਬਿੰਦ ਕੇ ਗੁਨ ਗਾਉ ਗਵਾਰਾ।। ਜਿਨਿ ਰਚਿ ਕੀਆ ਸਗਲ ਪਸਾਰਾ।।
ਪ੍ਰਥਮ ਅਪਨਾ ਪੇਡੁ[5] ਪਛਾਨੀ।। ਕਾਹੇ ਗਰਬਹਿ ਦੇਹਿ ਗੁਮਾਨੀ।।
ਰਕਤੁ ਰੇਤੁ[6] ਤੇ ਤੂ ਜਿਨਿ ਘਰਿਆ[7]।। ਸਾਜ ਸਵਾਰ ਸੀਗਾਰ ਬਪੁ ਧਰਿਆ।।
ਰਖਿਆ ਕੀਨੀ ਉਦਰ ਮੰਝਾਰੇ।। ਤਿਸੁ ਕੇ ਗੁਨ ਕਹੁ ਕਿਉ ਨ ਚਿਤਾਰੇ।।
ਅਵਗਨਆਰੇ ਕੀਆ ਨ ਜਾਨਾ ।। ਦਰਬਾਰੀ ਅਉਗਨਿਆਰੁ ਨਿਦਾਨਾ।।੧।।
ਗਰਭ ਅਗਨਿ ਦੇਹਿ ਆਂਚ ਨ ਆਈ ।। ਮਾਤ ਗਾਤ ਮਹਿ[8] ਦੇਹਿ ਬਚਾਈ ।।
ਬਾਰ ਅਵਸਥਾ ਖੀਰੁ ਪਿਆਰੇ ।। ਜੋ ਬਨ ਭੋਜਨ ਬਹੁ ਪਰਕਾਰੇ ।।
ਸੂਖ ਸੰਬੂਹਾ[9] ਦੀਏ ਤੁਧ ਭਾਈ ।। ਮਾਤ ਤਾਤ ਸੁਤ ਸੇਵਕ ਤਾਈ ।।
ਸੁਧ ਬੁਧ ਰਿਧਿ ਨਿਧਿ ਦੀਨੀ ।। ਐਸੀ ਕ੍ਰਿਪਾ ਜਿਸੁ ਪ੍ਰਭ ਕੀਨੀ ।।
ਦੇਂਦਾ ਛੋਡਿ ਦੀਏ ਸੰਗਿ ਲਾਗੈ ।। ਦਰਬਾਰੀ ਭੂਲਹਿ ਫਿਰਹਿ ਅਭਾਗੇ ।। ੨ ।।
ਬਿਰਧ ਅਵਸਥਾ ਸਾਕ ਸਮਾਰੇ ।। ਹਰਿ ਕਰਿ ਦੀਨੇ ਹਿਤੂ ਪਿਆਰੇ ।।
ਥਕਤ ਭਏ ਜਬ ਦੇਹਿ ਪਰਾਨਾ ।। ਬੈਠੇ ਕਉ ਭੋਜਨੁ ਬਹੁ ਨਾਨਾ ।।
ਐਸੇ ਗੁਣ ਗੋਬਿੰਦ ਪ੍ਰਭਿ ਕੀਏ ।। ਅਨਿਕ ਪਰਕਾਰ ਬਹੁਤੁ ਸੁਖ ਦੀਏ ।।
ਮਨ ਮੂਰਖ ਤੂ ਤਿਸੈ ਸਮਾਰ ।। ਅਨਿਦਿਨੁ ਕਰਦਾ ਤੁਮਰੀ ਸਾਰ ।।
ਐਸਾ ਪ੍ਰਭੁ ਤਜਿ ਰਚਹਿ ਸੰਗਿ ਆਨਿ ।। ਦਰਬਾਰੀ ਮੂਰਖ ਮੁਗਧ ਅਜਾਨ ।। ੩ ।।
304.ਅ ਜਿਹ ਕਰਨਾ ਤੇ ਮਾਨਸ ਦੇਹਿ ।। ਤਿਸ ਪ੍ਰਭ ਕ/ਉ ਇਹ ਮਨ ਤਨ ਦੇਹਿ ।।
ਜਿਹ ਕਰਨਾ[10] ਮੁਖ ਬੋਲਹਿ ਬੈਨ ।। ਕਰਨ ਪਾਦ ਕਰ[11] ਦੀਏ ਨੈਨ ।।
ਜਿਹ ਕਰਨਾ ਤੇ ਅਨਿਕ ਸਾਦ ।। ਤਿਸੁ ਕਉ ਰਾਖਹੁ ਅਨਦਿਨੁ ਯਾਦੁ ।।
ਜਿਹ ਕਰਨਾ ਤੇ ਕੁਸਲ ਸਰੀਰ ।। ਰੇ ਮਨ ਸਿਮਰਹੁ ਗਹਿਰ ਗੰਭੀਰ ।।
ਐਸੇ ਗੁਣ ਇਨ ਮੂੜ ਬਿਸਾਰੇ ।। ਦਰਬਾਰੀ ਰਾਖ ਅਵਗਨੀਆਰੇ ।। ੪ ।।
ਸਦਾ ਸਹਾਈ ਸੰਗੀ ਤੇਰਾ ।। ਕਿਉ ਨਹਿ ਗਾਵਹਿ ਜਸੁ ਤਿਸੁ ਕੇਰਾ ।।
ਜਾ ਕੀ ਸਰਨਿ ਸਰਬ ਸੁਖ ਪਾਵਹਿ ।। ਤਿਨ ਕੀ ਸਰਨੀ ਕਿਉ ਨਹੀਂ ਆਵਹਿ ।।
ਜੋ ਪ੍ਰਭ ਤੁਮਰੇ ਸੰਗ ਸਹਾਈ ।। ਅੰਧੁਲਾ ਜਾਨੈ[12] ਦੂਰਿ ਤਿਸੁ ਤਾਂਈ ।।

---

1. ਅਤਿ ਉੱਤਮ 2. ਉੱਚਾ ਅਸਥਾਨ 3. ਅਉਗਣਾਂ ਨਾਲ ਭਰੇ ਐ ਮੂਰਖ 4. ਸਾਜਿਆ, ਸਿਰਜਿਆ 5. ਮੂਲ, ਮੁੱਢ 6. ਵੀਰਜ 7. ਘੜਿਆ, ਬਣਾਇਆ, ਸਾਜਿਆ 8. ਮਾਤਾ ਦੇ ਸਰੀਰ (ਗਾਤ) ਵਿੱਚ 9. ਸਾਰੇ, ਸਭ 10. ਕਿਰਪਾ ਨਾਲ 11. ਕੰਨ, ਪੈਰ, ਹੱਥ 12. ਅੰਨ੍ਹਾ ਜਾਣਦਾ ਹੈ

ਜਾ ਕੀ ਭਗਤਿ ਕੀਤੀ ਪਤਿ ਰਹੈ ॥ ਮੂਰਖੁ ਤਿਸੁ ਜਸੁ ਕਿਉ ਨਹੀਂ ਕਹੈ॥
ਸਾਸਿ ਸਾਸਿ ਇਹ ਭੂਲ ਬਿਗਾਰੇ ॥ ਦਰਬਾਰੀ ਲੇਵਹੁ ਬਖਸਿ ਮੁਰਾਰੇ॥ ੫॥
ਰਤਨਾ ਪਰਖ ਨ ਜਾਨੈ ਅੰਧਾ ॥ ਲੈ ਕਉਡੀ ਲੜਿ ਮੂਰਖੁ ਬੰਧਾ॥
ਝੂਠੁ ਵਿਹਾਝੈ ਸਾਚੁ ਨ ਲੇਵੈ ॥ ਕਉਡੀ ਬਦਲੇ ਕੰਚਨੁ ਦੇਵੈ ॥
ਸੰਗਿ ਨ ਚਾਲੈ ਤਿਸੁ ਸਉ ਨੇਹੁ ॥ ਸੰਗ ਸਿਧਾਰੇ ਨ ਅਸਨੇਹੁ ॥
ਛੋਡਿ ਜਾਇ ਤਿਸੁ ਲਗੁ ਦੁਖੁ ਪਾਵੈ ॥ ਨਾਲਿ ਚਲੈ ਤਿਸੁ ਪ੍ਰੀਤਿ ਨ ਲਾਵੈ ॥
ਭਵ ਨਿਧਿ ਬੂਡਾ[1] ਪਾਰੁ ਨ ਪਾਇ ॥ ਦਰਬਾਰੀ ਕਾਢਹੁ ਤਉ ਸਰਨਾਇ ॥ ੬ ॥
ਲਛਨ ਪਸੁ ਕੇ ਮਾਨਸ ਚਾਂਮ ॥ ਪਰਨਿੰਦਿਆ ਸਉ ਅਹਿਨਿਸ ਕਾਮੁ ॥
ਬਾਹਰਿ ਧੋਤੀ ਤਿਲਕ ਬਨਾਵੈ ॥ ਅੰਤਰਿ ਕਾਲਖ ਕਪਟੁ ਨ ਜਾਵੈ ॥
ਮੁਖਿ ਤੇ ਕਹਿ ਕਰਿ ਲ ਕ ਸੁਣਾਏ ॥ ਅਪਨੇ ਮਨ ਤੇ ਭ੍ਰਮੁ ਨ ਜਾਏ ॥
ਰਹਣੀ ਬਾਝਹੁ ਕਹਣੀ ਕਹੈ ॥ ਭੈਜਲ ਭੀਤਰ ਜਾਵਹਿ ਬਹੈ[2]॥
ਜਾ ਕੈ ਹਿਰਦੈ ਬਸੈ ਰਾਮ ਦਿਆਰਾ ॥ ਦਰਬਾਰੀ ਪਾਵਹਿ ਮੋਖ ਦੁਆਰਾ ॥ ੭॥
ਤੂ ਸਰਨੀ ਕਾ ਸੂਰੁ[3] ਬਿਧਾਤਾ ॥ ਹਮ ਤਉ ਹਮ ਪਿਤ ਮਾਤਾ ॥
ਤੁਮਰੀ ਕਰਨਾ ਮਹਿ ਕਲਿਆਨਾ ॥ ਹਮ ਮੂਰਖ ਤੁਮ ਚਤ੍ਰ ਸੁਜਾਨਾ ॥
ਤੂੰ ਅਪਰੰਪੁਰੁ ਅਪਰ ਅਪਾਰਾ ॥ ਤੁਮਰਾ ਕੋਇ ਨ ਪਾਵੈ ਪਾਰਾ ॥
ਸਗਲੀ ਸ੍ਰਿਸਟਿ ਉਪਾਇ ਰਖਾਈ ॥ ਤਿਤੁ ਤਿਤੁ ਲਾਗੀ ਜਿਤੁ ਜਿਤੁ ਲਾਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੁਧ ਵਿਟਹੁ ਕੁਰਬਾਨੁ ਬਿਹਾਰੀ[4]॥ ੮॥੪॥

305.ੳ /**ਸਲੋਕ॥**

ਬਿਸੰਭਰ ਦਾਤਾ ਤਜੈ[5] ਭਜੈ ਭਜਨ ਬਿਨੁ ਅਉਰ ॥ ਦੇਂਦਾ ਛੋਡਿ ਦਿਤੇ[6] ਲਗਹਿ ਦਰਬਾਰੀ ਤਿਨਾ ਨ ਠਉਰ ॥ ੧ ॥

**ਅਸਟਪਦੀ ॥**

ਸਭ ਕਛੁ ਵਰਤੈ ਤਿਸ ਦਾ ਦੀਆ॥ ਮਨੁ ਤਨੁ ਧਨੁ ਸਭੁ ਹਰਿ ਪ੍ਰਭਿ ਕੀਆ॥
ਸੁਖ ਸੰਪਤਿ[7] ਰਸ ਸਵਾਦ ਉਪਾਏ॥ ਰਾਜ ਭੋਗ ਮਾਨਸ ਸੁਖ ਪਾਏ॥
ਦੇਂਦਾ[8] ਤਿਆਗੁ ਦੀਏ ਹਿਤੁ ਕਰੈ॥ ਆਵਤਿ ਜਾਵਤਿ ਗਰਬੈ ਗਰੈ॥
ਕਰਦੇ ਸੂਖਹੁ ਦੂਖ ਘਨੇਰੇ ॥ ਤਉ ਕਛੁ ਮੂਰਖ ਹੈ ਕਰ[9] ਤੇਰੇ॥
ਜਿਨ ਜਨ ਦੇਵਨਹਾਰੁ ਪਛਾਤਾ॥ ਦਰਬਾਰੀ ਪਾਇਆ ਤਿਨ ਸੁਖਦਾਤਾ॥੧॥
ਬੇਪਰਵਾਹਿ ਦੀਆ ਧਨੁ ਧਾਮੁ ॥ ਖਰਚੈ ਖਾਇ ਪਾਵੈ ਬਿਸਰਾਮੁ ॥
ਅਪਨਾ ਦੀਆ ਲੀਆ ਚਾਹੈ ॥ ਇਹੁ ਮੂਰਖੁ ਰੋਸ ਕਰੈ ਕਹੁ ਕਾਹੈ ॥
ਅਪਨਾ ਖੋਵੈ ਆਪਿ ਬਿਸਾਹੁ[10]॥ ਬਹੁਰਿ ਬਿਸਾਹੁ ਕਰੈ ਜਿਨਿ ਸਾਹੁ ॥
ਜਿਸ ਕੀ ਸੰਪਤਿ ਤਾ ਕਉ ਸੰਪੈ[11]॥ ਆਗਿਆ ਮਾਨੇ ਹਰਿ ਗੁਨ ਜੰਪੇ ॥
ਤਿਸੁ ਪ੍ਰਭੁ ਰਾਖੇ ਖਰਾ ਸੁਖਾਲਾ ॥ ਦਰਬਾਰੀ ਠਾਕੁਰੁ ਦੀਨ ਦਿਆਲਾ ॥ ੨ ॥
ਸਭਿ ਕਉ ਦਾਤਾ ਦੇਵਨਹਾਰ ॥ ਤਿਸੁ ਕੈ ਗੁਨ ਨਾ ਗਨੈ[12] ਗਵਾਰੁ ॥
ਦੇਇ ਨ ਦੇਵੈ ਲੇਵੈ ਖੋਸ[13] ॥ ਕਿਉ ਮੂਰਖੁ ਮਨੁ ਕਰਹਿ ਰੋਸ ॥
ਜਿਸੁ ਸਾਹਿਬ ਸਉ ਕਛੁ ਨ ਬਸਾਵੈ ॥ ਤਾ ਕੀ ਸਰਨਿ ਪਵੈ ਸੁਖ ਪਾਵੈ ॥
ਜਾ ਕਉ ਲਾਗੈ ਹਰਿ ਪ੍ਰਭੁ ਪਿਆਰਾ ॥ ਘਟਿ ਵਸਿਆ ਸੁਖ ਦੇਵਨਹਾਰਾ॥
ਜੋ ਜਨ ਚਾਲੈ ਪ੍ਰਭ ਕੈ ਭਾਣੈ ॥ ਦਰਬਾਰੀ ਸੋ ਜਨੁ ਹਰਿ ਰੰਗੁ ਮਾਣੈ ॥ ੩ ॥

---

1. ਸੰਸਾਰ ਸਮੁੰਦਰ ਵਿੱਚ 2. ਵਹਿੰਦਾ ਜਾ ਰਿਹਾ 3. ਆਪਣੀ ਸ਼ਰਨ ਵਿੱਚ ਪਾਲਣ ਵਾਲਾ ਸੂਰਮਾ 4. ਆਨੰਦ ਦੇਣ ਵਾਲਾ 5. ਦਾਤੇ ਨੂੰ ਤਜ ਕੇ, ਛੱਡ ਕੇ 6. ਦਿੱਤੀ ਹੋਈ ਵਸਤੂ 7. ਧਨ ਦੌਲਤ 8. ਦੇਣ ਵਾਲਾ ਅਥਵਾ ਪ੍ਰਭੂ 9. ਹੱਥ 10. ਵਿਸਾਹ, ਭਰੋਸਾ 11. ਸੌਂਪ ਦੇਵੇ 12. ਗਿਣੇ 13. ਖੋਹ ਲਵੇ

ਬਹੁਤੁ ਉਪਾਇ ਮਾਇਆ ਹਿਤਕਾਰ ॥ ਸੰਗਿ ਨ ਚਾਲਸ ਬਿਨਸਨਹਾਰ ॥
ਜਿਉ ਚਲ ਜਾਇ ਬਾਦਰ ਨਭ[1] ਛਾਇਆ ॥ ਬਿਨਸਿ ਜਾਹਿ ਤੈਸੇ ਸੁਖ ਮਾਇਆ ॥
ਸਗਲ ਸਮਗ੍ਰੀ ਜਾਗੁ ਬਿਲਾਇ ॥ ਤਾ ਸੇਉ ਮੂੜਾ ਕਿਉ ਲਪਟਾਇ ॥
ਪਾਹੁਨ[2] ਸੇਤੀ ਪ੍ਰੀਤਿ ਲਗਾਈ ॥ ਇਹੁ ਦੁਖੁ ਪਾਵੈ ਉਹੁ ਉਠਿ ਜਾਈ ॥
305.ਅ ਰਾਮ ਨਾਮ ਰਾਖਹੁ ਉਰਧਾਰੇ ॥ ਦਰ/ਬਾਰੀ ਇਤਿ ਉਤ ਸੰਗ ਤੁਮਾਰੇ ॥ ੪ ॥
ਝੂਠਾ ਇਹੁ ਤਨੁ ਧਨੁ ਸੁਖੁ ਧਾਮੁ ॥ ਝੂਠੇ ਰਾਮ ਨਾਮ ਬਿਨੁ ਕਾਮ ॥
ਝੂਠੇ ਹੈਗੈ ਰਥ ਸੁਖਪਾਲ[3]॥ ਝੂਠੇ ਮਾਇਆ ਸਗਲ ਜੰਜਾਲ ॥
ਝੂਠਾ ਜ ਬਨੁ ਝੂਠੁ ਸਵਾਦ ॥ ਅਸਥਿਰੁ ਰਹੇ ਨ ਸਰਪਰ ਬਾਦ ॥
ਸਗਲ ਸਮਗ੍ਰੀ ਝੂਠੀ ਪੇਖੁ ॥ ਭਿੰਨਿ ਭਿਨਿ ਨਿਰਨੈ ਕਰ ਦੇਖੁ ॥
ਅਸਥਿਰੁ ਰਹੈ ਨ ਸੋ ਸਭੁ ਝੂਠਾ ॥ ਦਰਬਾਰੀ ਇਨਿ ਸੰਗਿ ਲਾਗਾ ਮੂਠਾ[4]॥੫॥
ਝੂਠੇ ਸਰਵਣ ਸੁਣਹਿ ਨ ਨਾਮੁ ॥ ਝੂਠੀ ਰਸਨਾ ਜਪੇ ਨ ਰਾਮੁ ॥
ਝੂਠੇ ਕਰ[5] ਹਰਿ ਟਹਿਲ ਨ ਕਰਹਿ ॥ ਝੂਠੇ ਪਗੁ[6] ਮਗ ਧਰਮ ਨ ਧਰਹਿ ॥
ਝੂਠਾ ਚਾਮ ਨ ਆਵੈ ਕਾਂਮ ॥ ਭਜਨ ਬਿਨਾ ਬ੍ਰਿਥੇ[7] ਬਿਸਰਾਮ ॥
ਬ੍ਰਿਥੇ ਸੁਆਸਿ ਨਾਮ ਬਿਨੁ ਲੇਇ ॥ ਝੂਠਾ ਮਨ ਹਰਿ ਓਰਿ ਨ ਦੇਇ ॥
ਸਤਿਨਾਮੁ ਜਿਸੁ ਰਿਦੈ ਵਸਾਇਆ ॥ ਦਰਬਾਰੀ ਸੋ ਜਨੁ ਸਚੁ ਸਮਾਇਆ ॥ ੬ ॥
ਕਹਣੀ ਹੋਰੁ ਕਰੈ ਕਿਛੁ ਹੋਰੁ ॥ ਬਾਹਰਿ ਮੋਨੀ[8] ਭੀਤਰਿ ਸੋਰੁ ॥
ਮੁਖ ਮੀਠਉ ਮਨ ਕਪਟੁ ਹੰਢਾਵੈ ॥ ਅੰਤਰ ਕ੍ਰੋਧੁ ਬਾਹਰਿ ਲਿਵ ਲਾਵੈ ॥
ਅੰਤਰਜਾਮੀ ਸਭਿ ਬਿਧਿ ਜਾਨੈ ॥ ਪਾਜੁ ਨ ਚਾਲੈ ਖੋਟੁ ਪਛਾਨੈ ॥
ਅਉਰਾ ਮਾਰਗ ਦੇਇ ਬਤਾਇ ॥ ਆਪਿ ਨ ਸਮਝੈ ਆਵੈ ਜਾਇ ॥
ਜਿਸੁ ਪਰ ਹਰਿ ਪ੍ਰਭੁ ਕ੍ਰਿਪਾ ਧਾਰੈ ॥ ਦਰਬਾਰੀ ਤਿਸੁ ਸੰਗਿ ਪਤਤਿ ਉਧਾਰੈ ॥ ੭ ॥
ਸੁਨਹੁ ਬਿਨੰਤੀ ਬੇਪਰਵਾਹਿ ॥ ਪਤਤਿ ਉਧਾਰਨਿ ਅਗਮ ਅਥਾਹਿ[9]॥
ਭਗਤ ਵਛਲ[10] ਭਵਖੰਡਨਹਾਰ ॥ ਦੀਨ ਦਇਆਲ ਗੁਪਾਲ ਅਪਾਰ ॥
ਪਾਰਬ੍ਰਹਮ ਪ੍ਰਭ ਅਲਖ ਅਭੇਵ[11]॥ ਪਰਮਧਾਮ ਅਪਰੰਪੁਰ ਦੇਵ ॥
ਅਪਨਾ ਜਾਨ ਕਰਹੁ ਪ੍ਰਤਿਪਾਰਾ ॥ ਕ੍ਰਿਪਾਸਿੰਧ[12] ਉਤਾਰਹੁ ਪਾਰਾ ॥
ਨਾਨਕ ਪੰਥੀ ਜਨੁ ਦਰਬਾਰੀ ॥ ਅਪਨਾ ਜਾਨ ਰਖਹੁ ਬਨਿਵਾਰੀ ॥੮॥ ੫ ॥

**ਸਲੋਕੁ ॥**

ਪੰਚ ਪੰਚੀਸਾ ਦਲ ਭਿਲੈ[13] ਸਤਿਗੁਰੁ ਹੋਇ ਦਇਆਲੁ ॥ ਦਰਬਾਰੀ ਪਉ ਸਰਨਾਗਤੀ ਤੂਟਹਿ ਸਰਬ ਜੰਜਾਲ॥੧॥

**ਅਸਟਪਦੀ ॥**

306.ੳ ਜਿਸੁ ਕਰਨਾ ਤੇ ਅਚਹਿ ਸਾਦ[14] ॥ /ਸੋ ਪ੍ਰਭ ਕੇ ਗੁਨ ਰਾਖਹੁ ਯਾਦ ॥
ਜਿਹਿ ਕਰਨਾ[15] ਤੇ ਲੇਹੁ ਸੁਗੰਧਾ ॥ ਸੋ ਪ੍ਰਭ ਸਿਮਰਹੁ ਛੁਟਕਹਿ ਬੰਧਾ ॥
ਜਿਹ ਕਰਨਾ ਤੇ ਸੁਣੀਐ ਕਾਨ ॥ ਸੋ ਪ੍ਰਭੁ ਸਿਮਰਹੁ ਪਰਮ ਨਿਧਾਨੁ ॥
ਜਿਹ ਕਰਨਾ ਤੇ ਸੁਖੁ ਧਨੁ ਧਾਮੁ ॥ ਸੋ ਪ੍ਰਭ ਸਿਮਰਹੁ ਆਠਉ ਜਾਮ ॥
ਜਿਸੁ ਕਰਨਾ ਤੇ ਪਾਵਹੁ ਭੇਦੁ ॥ ਦਰਬਾਰੀ ਸਿਮਰਹੁ ਅਲਖ ਅਭੇਦੁ ॥ ੧ ॥
ਜਿਹ ਕ੍ਰਿਪਾ ਤੇ ਛਾਜਨੁ[16] ਭੋਜਨੁ ॥ ਜੋ ਸਿਮਰਹੁ ਜਿਸੁ ਸੰਗਿ ਪ੍ਰੋਜਨੁ[17]॥

1. ਅਸਮਾਨ ਵਿੱਚ (ਨਭ) ਬੱਦਲ 2. ਪੱਥਰ 3. ਪਾਲਕੀਆਂ ਅਤੇ ਰਥ 4. ਠੱਗਿਆ ਗਿਆ 5. ਹੱਥ 6. ਪੈਰ 7. ਬੇਅਰਥ, ਵਿਅਰਥ 8. ਖਾਮੋਸ਼, ਚੁੱਪ 9. ਪਾਪੀਆਂ ਨੂੰ ਤਾਰਨ ਵਾਲਾ ਜਿਸ ਤੱਕ ਪਹੁੰਚ ਨਹੀਂ ਕਿਉਂਕਿ ਉਹ ਅਥਾਹ ਹੈ ਜਿਸਦੀ ਥਾਹ ਨਹੀਂ ਪਾਈ ਜਾ ਸਕਦੀ 10. ਭਗਤਾਂ ਨਾਲ ਪਿਆਰ ਕਰਨ ਵਾਲਾ 11. ਉਹ ਜਿਸ ਦਾ ਭੇਦ ਨਹੀਂ ਜਾਣਿਆ ਜਾ ਸਕਦਾ12. ਕ੍ਰਿਪਾ ਦਾ ਸਮੁੰਦਰ 13. ਨਾਸ ਕਰ ਦਿੱਤੇ, ਭੰਨ ਦਿੱਤੇ 14. ਸੁਆਦ ਲੈਂਦਾ ਹੈ (ਅਚਹਿ) 15. ਦਇਆ 16. ਪਹਿਰਣ ਲਈ ਕਪੜੇ ਆਦਿ 17. ਪਰਯੋਜਨ ਸੰਬੰਧ ਅਥਵਾ ਮਤਲਬ

ਜਿਹ ਕਰਨਾ ਤੇ ਛੇਜ ਸੁਖਾਲੀ ॥ ਸੋ ਪ੍ਰਭੁ ਸਿਮਰੁ ਸਦਾ ਬਨਿਵਾਲੀ ॥
ਜਿਹ ਕਰਨਾ ਤੇ ਖੇਦੁ[1] ਨ ਬਿਆਪੈ ॥ ਤਿਸੁ ਕੈ ਸਿਮਰਨਿ ਉਤਰਹਿ ਪਾਪੈ ॥
ਜਿਹ ਕਰਨਾ ਕਰ ਦੁਸਮਨ ਮੀਤਾ ॥ ਸੋ ਸਿਮਰਹੁ ਪ੍ਰਭੁ ਪਤਿਤ ਪੁਨੀਤਾ ॥
ਜਿਸੁ ਸਿਮਰੈ ਪਾਵਹਿ ਦਰ ਮਾਨੁ ॥ ਦਰਬਾਰੀ ਸਿਮਰਹੁ ਪੁਰਖੁ ਸੁਜਾਨੁ ॥ ੨ ॥
ਜਿਸੁ ਕਰਨਾ ਤੇ ਵਿਦਿਆਵਾਨੁ ॥ ਤਿਸ ਕਉ ਸਿਮਰਹੁ ਜਿਸੁ ਕਾ ਦਾਨੁ ॥
ਜਿਹ ਕਰਨਾ ਮੁਖਿ ਬੋਲਹਿ ਬਾਨੀ ॥ ਸਿਮਰਹੁ ਰੇ ਮਨ ਸਾਰਿੰਗਪਾਨੀ[2] ॥
ਜਿਹ ਕਰਨਾ ਸੁਭ ਮਾਰਗ ਚਾਲਹਿ ॥ ਤਿਸੁ ਪ੍ਰਭ ਕਉ ਕਹੁ ਕਿਉ ਨ ਸਮਾਲਹਿ ॥
ਜਿਹ ਕਰਨਾ ਕਰਿ ਦੀਨੈ ਹਾਥਾ ॥ ਰੇ ਮਨ ਸਿਮਰਹੁ ਸਭ ਸਿਰਿ ਨਾਥਾ[3] ॥
ਜਿਹ ਕਰਨਾ ਕਰ ਕੋਇ ਨ ਕਾੜਾ[4] ॥ ਦਰਬਾਰੀ ਸਿਮਰਹੁ ਜੀਤ ਪਵਾੜਾ[5]॥ ੩ ॥
ਜਿਹ ਕਰਨਾ ਕਰ ਅੰਗ ਨ ਭੰਗਾ[6] ॥ ਤਿਸੁ ਕਉ ਸਿਮਰੁ ਸਾਧ ਸਹਿਲੰਗਾ[7]॥
ਜਿਹ ਕਰਨਾ ਤੇ ਨਿਰਮਲ ਬੁੱਧਿ ॥ ਪ੍ਰਭ ਕਉ ਸਿਮਰਹੁ ਉਪਜੈ ਸੁਧਿ ॥
ਜਿਹ ਕਰਨਾ ਤੇ ਕਰਹਿ ਸੁਕਰਮ ॥ ਤਿਸੁ ਕਉ ਸਿਮਰਹੁ ਊਤਮੁ ਧਰਮ ॥
ਜਿਹ ਕਰਨਾ ਸੁਖ ਸਹਜ ਅਨੰਦੁ ॥ ਸੋ ਪ੍ਰਭੁ ਸਿਮਰਹੁ ਪਰਮਾਨੰਦੁ ॥
ਜਿਸੁ ਕ੍ਰਿਪਾ ਕਰ ਧਾਰੀ ਧਰਨੀ[8]॥ ਦਰਬਾਰੀ ਦਾਸ ਪਰਹੁ ਤਿਸੁ ਸਰਨੀ ॥ ੪ ॥
ਜਿਹ ਕ੍ਰਿਪਾ ਤੇ ਸੀਤਲੁ ਪਵਨਾ ॥ ਤਿਸੁ ਕੈ ਸਿਮਰਨਿ ਮਿਟਈ ਗਵਨਾ[9] ॥
ਜਿਸੁ ਕ੍ਰਿਪਾ ਕਰਿ ਸਾਸ ਸੁਖਾਲੇ ॥ ਤਿਸੁ ਕਉ ਸਿਮਰਹੁ ਜ ਪ੍ਰਤਿਪਾਲੇ ॥
ਜਿਹ ਕਰਨਾ ਤੇ ਊਤਮ ਬਰਨਾ ॥ ਤਿਸੁ ਹਰਿ ਪ੍ਰਭ ਕੀ ਗਹੁ ਮਨ ਸਰਨਾ ॥
306.ਅ ਜਿਹ ਕਰਨਾ ਤੇ ਮਿਤਿ ਅਨੇਕਾ ॥ ਤਿਸ ਪ੍ਰਭ ਕੀ/ਰਾਖਹੁ ਮਨ ਟੇਕਾ ॥
ਜਿਹ ਪ੍ਰਸਾਦਿ ਸਦਾ ਸੁਖਿ ਸੋਵਹਿ ॥ ਦਰਬਾਰੀ ਤਿਸੁ ਜਸੁ ਕਿਉ ਨ ਪਰੋਵਹਿ॥੫॥
ਜਿਹ ਕਰਨਾ ਤੇ ਮਾਨਸ ਦੇਹੀ ॥ ਜਿਹ ਕਰਨਾ ਤੇ ਸੁਖੁ ਸਨੇਹੀ ॥
ਜਿਸੁ ਪ੍ਰਭ ਦੀਏ ਸਾਸ ਗਿਰਾਸ ॥ ਜਿਹ ਕ੍ਰਿਪਾ ਤੇ ਅਨਦ ਹੁਲਾਸ[10] ॥
ਜਿਹ ਕਰਨਾ ਕਰਿ ਦੇਹ ਅਰੋਗ ॥ ਤਿਹ ਕ੍ਰਿਪਾ ਤੇ ਭੋਗਹਿ ਭੋਗ ॥
ਜਿਹ ਕਰਨਾ ਕਰ ਜਾਹਿ ਕਲੇਸ ॥ ਜਿਹ ਕਰਨਾ ਤੇ ਸੁਭ ਉਪਦੇਸ ॥
ਸੋ ਪ੍ਰਭੁ ਭਜਹੁ ਤਜਹੁ ਸੁਖ ਅਉਰੇ ॥ ਦਰਬਾਰੀ ਹਲਤੁ ਪਲਤੁ ਦੁਇ ਸਉਰੇ ॥ ੬ ॥
ਜਿਹ ਕਰਨਾ ਤੇ ਦੂਖ ਨ ਲਾਗਹਿ ॥ ਜਿਹ ਕਰਨਾ ਜਮਕੰਕਰ ਭਾਗਹਿ ॥
ਜਿਹ ਕਰਨਾ ਤੇ ਸਿਵ[11] ਸੁਖ ਵਾਸਾ ॥ ਜਿਹ ਕਰਨਾ[12] ਤੇ ਖਿਮਾਂ ਨਿਵਾਸਾ ॥
ਜਿਹ ਕਰਨਾ ਤੇ ਕੋਇ ਨ ਦੋਖੀ ॥ ਜਿਹ ਕਰਨਾ ਕਰ ਕਾਇਆ ਪੋਖੀ ॥
ਜਿਸੁ ਕ੍ਰਿਪਾ ਕਰਿ ਹੋਹਿ ਗਿਆਨੀ ॥ ਜਿਹ ਕ੍ਰਿਪਾ ਕਰਿ ਸਭਿ ਬਿਧਿ ਜਾਨੀ ॥
ਸੋ ਪ੍ਰਭ ਛੋਡਿ ਅਉਰੁ ਕਤ ਜਾਵਹੁ ॥ ਦਰਬਾਰੀ ਸੋ ਪ੍ਰਭਿ ਅਨਿਦਿਨੁ ਧਿਆਵਹੁ ॥ ੭ ॥
ਜਿਸੁ ਪਰ ਕਰਨਾ ਕਰੈ ਸੁ ਜਾਨੈ ॥ ਬਿਨੁ ਕਰਨਾ ਕੀ ਮੂੜ ਪਛਾਨੈ ॥
ਜਾ ਕਉ ਦਯਾ ਕਰੈ ਸੋ ਧਿਆਵੈ ॥ ਪ੍ਰਭੁ ਕ੍ਰਿਪਾਲੁ ਹੋਵੈ ਗੁਨ ਗਾਵੈ ॥
ਗੁਰਪ੍ਰਸਾਦਿ ਗਾਵੈ ਗੁਰਬਾਨੀ ॥ ਗੁਰੁ ਕ੍ਰਿਪਾ ਤੇ ਅਕਥ ਕਹਾਨੀ ॥
ਦੀਨ ਦਿਆਲ ਗੋਵਿੰਦ ਸਰਨਾਈ ॥ ਜਿਸੁ ਕ੍ਰਿਪਾ ਕਰਿ ਦੇਇ ਸੁ ਪਾਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਾਰ ਪਰਿਆ ਅਬ ਸਰਨਿ ਤੁਮਾਰੀ॥੮॥ ੬ ॥

---

1. ਅਫ਼ਸੋਸ, ਦੁੱਖ 2. ਪ੍ਰਭੂ 3. ਸਾਰਿਆਂ ਦਾ ਸੁਆਮੀ 4. ਦੁੱਖ, ਮੁਸੀਬਤ, ਸੰਕਟ 5. ਮੌਤ ਦਾ ਅਖਾੜਾ 6. ਅੰਗ ਭੰਗ ਨਹੀਂ ਹੋਵੇ ਭਾਵ ਸਾਬਤ ਸੂਰਤ 7. ਸੰਗ ਅਥਵਾ ਸੰਗਤ 8. ਧਰਤੀ 9. ਜਾਣਾ, ਜੂਨਾਂ ਦਾ ਚੱਕਰ 10. ਅਨੰਦ 11. ਕਲਿਆਣ 12. ਕਿਰਪਾ, ਦਇਆ

**ਸਲੋਕੁ ॥**

ਸਰਨਿ ਸੂਰੁ ਭਗਵਾਨੁ ਪ੍ਰਭੁ ਰਾਖਤਿ ਦੇ ਕਰਿ ਹਾਥ॥ ਦਰਬਾਰੀ ਸਰਨਿ ਗੋਬਿੰਦ ਕੀ ਉਧਰੇ ਸੁਨੇ ਬਹੁ ਸਾਥ॥੧॥

**ਅਸਟਪਦੀ ॥**

ਪ੍ਰਭ ਕੀ ਸਰਨਿ ਪਵਹੁ ਮਨ ਮੇਰੇ ॥ ਸਗਲੇ ਕਾਰਜ ਸਉਰਨਿ ਤੇਰੇ ॥
ਪ੍ਰਭਿ ਕੀ ਸਰਨਿ ਪਵੈ ਸੁਖੁ ਪਾਵੈ ॥ ਪ੍ਰਭ ਕੀ ਸਰਨੀ ਆਇ ਨ ਜਾਵੈ ॥
ਪ੍ਰਭ ਕੀ ਸਰਨੀ ਨ ਜਮੁ ਜੋਹੈ ॥ ਪ੍ਰਭਿ ਕੀ ਸਰਨਿ ਨ ਮਾਇਆ ਮੋਹੈ ॥
ਪ੍ਰਭ ਕੀ ਸਰਨਿ ਨਹੀਂ ਕਛੁ ਕਾਰਾ ॥ ਪ੍ਰਭ ਕੀ ਸਰਨਿ ਨ ਆਵੈ ਹਾਰਾ ॥
ਪ੍ਰਭ ਕੀ ਸਰਨਿ ਪਰਹੁ ਮਨ ਭਾਈ ॥ ਦਰਬਾਰੀ ਸਰਨਿ ਸਰਬ ਸੁਖਦਾਈ ॥ ੧ ॥
307.ੳ /ਪ੍ਰਭ ਕੀ ਸਰਨਿ ਪਰਹੁ ਮਨ ਪਿਆਰੇ ॥ ਸਰਨਿ ਪਰੇ ਪ੍ਰਭ ਪਤਿਤ ਉਧਾਰੇ ॥
ਪ੍ਰਭ ਕੀ ਸਰਨਿ ਗਹਹੁ ਮਨ ਮੀਤਾ ॥ ਸਰਨਿ ਸਮਾਨਿ ਨ ਸੁਕ੍ਰਿਤ[1] ਕੀਤਾ ॥
ਸਰਨਿ ਪਰਨਿ ਕੀ ਅਬ ਯਹਿ ਵੇਲਾ ॥ ਸਰਨਿ ਪਰੇ ਪ੍ਰਭ ਬਿਛੁਰੇ ਮੇਲਾ ॥
ਸਰਨਿ ਪਏ ਕਾ ਹੋਇ ਸਹਾਈ ॥ ਸਰਨਿ ਪਏ ਕੀ ਪੈਜ ਰਖਾਈ ॥
ਆਪੁ ਮਿਟਾਵਹੁ ਆਵਹੁ ਸਰਨੀ ॥ ਦਰਬਾਰੀ ਏਹਿ ਅਤ ਊਤਮ ਕਰਨੀ ॥ ੨ ॥
ਸਰਨਿ ਸਰਨਿ ਗੀਤਾ ਮੈ ਕਹੀ ॥ ਸਰਨਿ ਪਰੇ ਤਿਨ ਕੀ ਪਤਿ ਰਹੀ ॥
ਅਉਰ ਧਰਮ ਮਹਿ ਲਾਭੁ ਅਰੁ ਹਾਨਿ ॥ ਊਤਮ ਧਰਮੁ ਪ੍ਰਭ ਸਰਨਿ ਪਛਾਨਿ ॥
ਸਰਨਿ ਪਏ ਸੇ ਊਤਮੁ ਭਏ ॥ ਪ੍ਰਭਿ ਕੀ ਸਰਨਿ ਪਏ ਦੁਖ ਗਏ ॥
ਪ੍ਰਭਿ ਕੀ ਸਰਨਿ ਚੁਕੈ ਜਮਕਾਣਿ ॥ ਪ੍ਰਭ ਕੀ ਸਰਨੀ ਦਰਗਹ ਮਾਣੁ ॥
ਸਰਨਿ ਪਰੇ ਕਾ ਹਰਿ ਪ੍ਰਭੁ ਸੰਗੀ ॥ ਦਰਬਾਰੀ ਦਾਸ ਸਰਨਿ ਪ੍ਰਭ ਮੰਗੀ ॥ ੩ ॥
ਜੋ ਜਨੁ ਪ੍ਰਭ ਕੀ ਸਰਨੀ ਪਰੇ ॥ ਤਿਨ ਕੇ ਕਾਰਜ ਸਗਲੇ ਸਰੇ ॥
ਅਮਿਰੀਕ ਗਹੀ ਪ੍ਰਭਿ ਕੀ ਸਰਨਾਈ ॥ ਦੁਰਬਾਸੇ ਤੇ ਲੀਓ ਛਡਾਈ ॥
ਹਰਿ ਪ੍ਰਭ ਝਲੇ ਦਸ ਅਉਤਾਰਾ ॥ ਸਰਨਿ ਪਰੇ ਕੀ ਰਾਖਨਹਾਰਾ ॥
ਸਰਨਿ ਗਹੀ ਪ੍ਰਿਹਿਲਾਦ ਤੁਮਾਰੀ ॥ ਹਰਨਾਖਸ ਤੇ ਰਖਿ ਲਇਓ ਮੁਰਾਰੀ ॥
[2]ਥੰਭ ਫਾਰ ਪ੍ਰਭਿ ਦਈ[2] ਦਿਖਾਈ ॥ ਦਰਬਾਰੀ ਜਨ ਕੀ ਪੈਜ ਬਡਾਈ ॥ ੪ ॥
ਗਜ ਗ੍ਰਿਹ[3] ਗ੍ਰਿਸੇ ਸਰਨਿ ਅਲਾਈ ॥ ਗਰੜ ਛੋਡਿ ਆਏ ਕਰ ਧਾਈ[4] ॥
ਸਰਨਿ ਪਰਿਆ ਹੀਹਾ[5] ਗੁਹਿਰਾਇਆ ॥ ਹਰ ਪ੍ਰਭ ਤਾ ਕਾ ਜਨਮੁ ਵਟਾਇਆ ॥
ਕੰਨਿਆ ਤੇ ਪੁਰਖੁਨੁ ਕਰ ਦੀਆ ॥ ਤਿਸੁ ਕੀ ਸਰਨਿ ਪਰਹੁ ਰੇ ਜੀਆ ॥
ਸਰਨਿ ਪਰੇ ਪਾਂਡਵ ਰਖਿ ਲੀਏ ॥ ਜਹ ਕਹ ਆਇ ਸਹਾਇ ਥੀਏ॥
ਸਰਨਿ ਸਮਾਨ ਕਉਨੁ ਗੁਨੁ ਕਹੀਐ ॥ ਦਰਬਾਰੀ ਸਰਨਿ ਸੂਰ ਸੁਖੁ ਲਹੀਐ ॥੫॥
ਬਸਤ੍ਰ ਛੀਨ ਧ੍ਰੋਪਤਿ ਸਹਮਾਈ ॥ ਭੀਰ ਪਰੀ ਤਬ ਸਰਨਿ ਅਲਾਈ ॥
307.ਅ ਸਰਨਿ ਪਰੇ ਕੀ ਰਾਖੀ ਲਾਜਾ ॥ ਸਰਨਿ ਉਤਾਰੇ/ਪਾਰ ਜਹਾਜਾ ॥
ਪ੍ਰਭਿ ਕੀ ਸਰਨਿ ਮਹਾਂਸੁਖ ਸਾਰੁ ॥ ਸਰਨਿ ਪਰੇ ਉਤਰੇ ਸਭਿ ਪਾਰ ॥
ਸਰਨਿ ਪਰੇ ਕੀ ਪੈਜ ਸਵਾਰੀ ॥ ਆਵਣਜਾਨਾ ਭੀਰ ਨਿਵਾਰੀ ॥
ਸਰਨਿ ਪਰਹੁ ਮਨ ਮੂਰਖ ਪ੍ਰਭ ਕੀ ॥ ਦਰਬਾਰੀ ਤਜੁ ਮੁਹਤਾਜੀ[6] ਸਭਿ ਕੀ ॥ ੬ ॥
ਪ੍ਰਭ ਕੀ ਸਰਿਨ ਨ ਜਮੁ ਡਰ ਪਾਵੈ ॥ ਪ੍ਰਭ ਕੀ ਸਰਨਿ ਰੋਗੁ ਤਜਿ ਜਾਵੈ॥
ਸਰਨਿ ਪਰੇ ਸੇ ਸਦਾ ਸੁਖਾਲੇ ॥ ਅਪਨੀ ਸਰਨਿ ਪ੍ਰਭੁ ਪ੍ਰਤਿਪਾਲੇ॥
ਪ੍ਰਭ ਕੀ ਸਰਨਿ ਪਤ ਸਉ ਘਰਿ ਜਾਇ ॥ ਸਰਨਿ ਪਏ ਕੀ ਲਏ ਰਖਾਇ॥

1. ਉੱਤਮ ਕ੍ਰਿਤ, ਚੰਗਾ ਕਰਮ 2. ਥੰਮ ਪਾੜ ਕੇ ਪ੍ਰਭੂ ਨੇ ਦਿੱਤੀ (ਦਿਖਾਲੀ) 3. ਗ੍ਰਾਹ, ਤੇਂਦੂਆ 4. ਧਾਹ ਕੇ (ਧਾਈ) ਅਥਵਾ ਕਾਹਲੀ ਨਾਲ 5. ਹੀਹਾ ਨਾਮ ਵਾਲਾ ਜੋ ਕੰਨਿਆ ਤੋਂ ਪੁਰਖ ਬਣਿਆ 6. ਅਧੀਨਗੀ

ਪ੍ਰਭ ਕੀ ਸਰਨੀ ਕਾਣਿ ਚੁਕਾਈ ॥ ਪ੍ਰਭ ਕੀ ਸਰਨੀ ਪਦਵੀ ਪਾਈ॥
ਸਰਨਿ ਪ੍ਰਭੂ ਕੀ ਅਬਚਲੁ ਏਹੁ ॥ ਦਰਬਾਰੀ ਸਰਨਿ ਪ੍ਰਭੂ ਕੀ ਲੇਹੁ॥੭॥
ਪ੍ਰਭ ਕੀ ਟੇਕ ਅਨੇਕ ਉਧਾਰੇ ॥ ਪ੍ਰਭ ਕੀ ਸਰਨੀ ਕਾਰਜ ਸਾਰੇ॥
ਪ੍ਰਭ ਕੀ ਓਟ ਕੋਟਿ ਕਈ ਛੂਟੇ ॥ ਪ੍ਰਭ ਕੀ ਸਰਨੀ ਬੰਧਨ ਤੂਟੇ॥
ਪ੍ਰਭ ਕੀ ਓਟ ਨ ਲਾਗੈ ਚੋਟ ॥ ਪ੍ਰਭ ਕੀ ਓਟ ਗਏ ਸਭਿ ਖੋਟ॥
ਜਿਸੁ ਜਨ ਕੈ ਮਨਿ ਪ੍ਰਭ ਕਾ ਤਾਣੁ ॥ ਤਿਸੁ ਕਉ ਲਗੈ ਨ ਜਮ ਕਾ ਬਾਣੁ ॥
ਦੀਜੈ ਪ੍ਰੀਤਿ ਪ੍ਰਭ ਨਾਮ ਅਮਲ[1] ਕੀ ॥ ਦਰਬਾਰੀ ਸਰਨਿ ਪ੍ਰਭ ਚਰਨ ਕਮਲ ਕੀ॥੮॥੭॥

**ਸਲੋਕੁ ॥**

ਚਰਨ ਕਮਲ ਕੀ ਓਟ ਲੈ ਉਧਰੇ ਪਤਿਤ ਅਨੇਕ ॥ ਪ੍ਰਭ ਦਰਬਾਰੀ ਦਾਸ ਕਉ ਦੇਹੁ ਚਰਨ ਕਮਲ ਕੀ ਟੇਕ॥੧॥

**ਅਸਟਪਦੀ ॥**

ਚਰਨ ਕਮਲ ਜਿਸੁ ਜਨ ਕਉ ਪਿਆਰੇ ॥ ਚਰਨ ਪ੍ਰੀਤਿ ਪਰਵਾਰ ਸਧਾਰੇ ॥
ਚਰਨਿ ਕਵਲਿ ਜਿਨ ਮਨੁ ਦੀਆ ॥ ਮੋਖ ਪਦਾਰਥੁ ਤਿਨ ਜਨ ਲੀਆ ॥
ਚਰਨ ਕਵਲ ਜਿਸੁ ਮਨਹਿ ਵਸਾਏ ॥ ਸਰਬ ਥੋਕ ਤਿਸ ਹੀ ਜਨ ਪਾਏ ॥
ਚਰਨ ਕਵਲ ਕੀ ਮਹਮਾ ਪਰੈ ॥ ਬੇਦ ਪੁਰਾਨ ਸੇਸੁ ਜਸੁ ਕਰੈ ॥
ਚਰਨ ਪ੍ਰੀਤਿ ਦੇਹੁ ਮਨਿ ਮਾਹੀ ॥ ਦਰਬਾਰੀ ਪਤਤੁ ਉਧਰੇ ਪ੍ਰਭ ਤਾਹੀ ॥ ੧ ॥
ਚਰਨ ਕਵਲ ਕੀ ਓਟਿ ਸਤਾਣੀ[2] ॥ ਚਰਨ ਕਵਲ ਜਪ ਤਰਹੁ ਪਰਾਣੀ ॥
308.ਉ ਬੰਧਕ ਬਾਣੁ ਲਗਾਇਆ ਚਰਨੀ ॥ ਬੰ/ਧਕੁ ਤਾਰਿਓ ਮੇਟੀ ਕਰਨੀ[3] ॥
ਵੈਰ ਭਾਇ ਪਗ ਧਿਆਨ ਲਗਾਇਆ ॥ ਅਮਰਿਪੁਰੀ ਤਿਨਿ ਵਾਸਾ ਪਾਇਆ ॥
ਗੋਤਮ ਨਾਰ ਅਹਿਲਿਆ ਤਾਰੀ ॥ ਚਰਨ ਕਮਲ ਛੁਹਿ ਸਿਲ ਤੇ ਨਾਰੀ[4] ॥
ਚਰਨ ਕਮਲ ਕੀ ਕਰ ਮਨ ਆਸਾ ॥ ਦਰਬਾਰੀ ਕਟੀਐ ਜਮ ਕੀ ਫਾਸਾ ॥ ੨ ॥
ਚਰਨ ਕਵਲ ਨਵਕ ਛੁਹਿ ਪਾਏ ॥ ਮਲਾਹੁ ਕੁਟੰਬ ਬੈਕੁੰਠ ਪਠਾਏ[5] ॥
ਚਰਨ ਕਵਲ ਕੀ ਮਹਮਾ ਬਰਨੀ ॥ ਚਰਨ ਸਰਨ ਉਧਰੇ ਬਿਨੁ ਕਰਨੀ ॥
ਚਰਨ ਕਮਲ ਛੁਹਿ ਕੁਬਜਾ ਤਰੀ ॥ ਕੁਬਜ ਕਰੂਪ[6] ਦੁਰਮਤਿ ਪਰਿ ਹਰੀ ॥
ਚਰਨ ਕਵਲ ਜਮਕਾਣਿ ਚੁਕਾਏ ॥ ਜੋ ਜਨੁ ਚਰਨ ਕਮਲ ਚਿਤੁ ਲਾਏ ॥
ਚਰਨ ਪ੍ਰੀਤਿ ਕਰਨਾ ਕਰ ਦੀਜੈ ॥ ਦਰਬਾਰੀ ਜਨ ਪਰ ਕ੍ਰਿਪਾ ਕੀਜੈ ॥ ੩ ॥
ਚਰਨ ਕਵਲ ਅਮਿਰੀਕ ਧਿਆਏ ॥ ਚਰਨ ਕਵਲ ਧ੍ਰੂ ਨਿਹਚਉ ਪਾਏ ॥
ਚਰਨ ਕਵਲ ਸਿਮਰੇ ਪਹਿਲਾਦ ॥ ਸਚੀ ਦਰਗਹ ਪਾਈ ਦਾਦ[7]॥
ਚਰਨ ਕਵਲ ਨਾਰਦ ਉਰਧਾਰੇ ॥ ਨਉਧਾ ਭਗਤਿ ਲਏ ਜਨ ਤਾਰੇ ॥
ਚਰਨ ਕਵਲ ਮਨ ਜਨਕ ਬਸਾਏ ॥ ਛਿਨਵੈ ਕੋੜੀ ਪਤਿਤ ਤਰਾਏ ॥
ਐਸੇ ਚਰਨ ਕਵਲ ਮਨ ਧਿਆਵਹੁ ॥ ਦਰਬਾਰੀ ਦਾਸ ਪਰਮਗਤਿ ਪਾਵਹੁ ॥ ੪ ॥
ਚਰਨ ਕਵਲ ਸੁਖਿਦੇਵ ਅਰਾਧੇ ॥ ਚਉਸਠਿ ਚਉਰਾਸੀਹ ਨ ਮਾਇਆ ਬਾਧੇ ॥
ਚਰਨ ਕਵਲ ਭਾਭੀਖਨ ਤਾ ਕੈ ॥ ਭਏ ਸਹਾਈ ਹਰਿ ਪ੍ਰਭਿ ਵਾ ਕੈ ॥
ਕਪਲਾਦ[8] ਚਰਨ ਕਵਲ ਦ੍ਰਿੜ ਕੀਤੇ ॥ ਸਣੁ ਮਾਇਆ ਸਤੁ ਸਭਿ ਜੀਤੇ ॥
ਚਰਨ ਕੰਵਲ ਸੰਗਿ ਸੀਤਾ ਰਾਤੀ ॥ ਅਗਨਿ ਨ ਲਾਗੀ ਤਾ ਕਉ ਤਾਤੀ ॥
ਐਸੇ ਚਰਨ ਕਵਲ ਮਨ ਪੂਜਉ ॥ ਦਰਬਾਰੀ ਤਿਆਗਿ ਅਉਰ ਸਭੁ ਦੂਜਉ[9]॥ ੫॥

---

1. ਨਾਮ ਰੂਪੀ ਅਮਲ (ਨਸ਼ੇ) ਦੀ 2. ਤਾਣ ਸਹਿਤ ਭਾਵ ਬਲ ਵਾਲੀ 3. ਉਸ ਦਾ ਕੀਤਾ ਕਰਮ 4. ਪੱਥਰ ਤੋਂ ਨਾਰੀ 5. ਕਿਸ਼ਤੀ ਸਣੇ ਮਲਾਹ ਬੈਕੁੰਠ ਪਹੁੰਚਾਏ 6. ਬਦ ਸ਼ਕਲ ਕੁੱਬੀ ਮਾਲਣ 7. ਉਸਤਤਿ 8. ਕਪਲ ਦੇਵ ਮੁਨੀ 9. ਦੂਜਿਆਂ ਨੂੰ

ਚਰਨ ਕਵਲ ਕੀ ਓਟਿ ਦਮੋਦਰ ॥ ਦ੍ਰਿੜ ਕਰਿ ਸਿਮਰੈ ਜਾਇ ਨ ਓਦਰ ॥
ਧ੍ਰੋਪਤਿ ਕੈ ਮਨ ਚਰਨ ਨਿਵਾਸਾ ॥ ਜਾ ਕੈ ਦੁਸਮਨਿ ਦੂਖ ਬਿਨਾਸਾ ॥
308.ਅ ਚਰਨ ਕਵਲ ਪਾਂਡਵ ਮਿਲਿ ਮੰਗੈ ॥ ਸਦਾ/ਸਹਾਈ ਹਰਿ ਪ੍ਰਭਿ ਸੰਗੈ ॥
ਚਰਨ ਕਵਲ ਬਿਦਰ ਉਰਧਰੇ ॥ ਕਰਿ ਕ੍ਰਿਪਾ ਆਇਆ ਜਿਸੁ ਘਰੇ ॥
ਚਰਨ ਕਵਲ ਤੇ ਸਦ ਬਲਿਹਾਰੀ ॥ ਚਰਨ ਕਵਲ ਜਪਹੁ ਦਰਬਾਰੀ ॥ ੬ ॥
ਚਰਨ ਕਵਲ ਜਸੁ ਗਾਵੈ ਨਰਸੀ ॥ ਲੋਕ ਪਤੀਣੈ[1] ਕਪੜ ਬਰਸੀ ॥
ਧ੍ਰੋਪਤਿ ਕੇ ਜਿਉ ਚੀਰ ਵਧਾਏ ॥ ਤਿਉ ਨਰਸੀ ਸਭਿ ਹੀ ਪਹਿਰਾਏ ॥
ਚੰਦ੍ਰਹਾਂਸ ਚਰਨਾ ਰਸੁ ਲੀਆ ॥ ਜਹ ਕਹ ਰਾਮੁ ਸਹਾਈ ਥੀਆ ॥
ਚਰਨ ਕਮਲ ਕਰੈ ਬਲਿਰਾਜੈ ॥ ਹਰਿ ਪ੍ਰਭੁ ਹੁਇ ਦਰਵਾਨੁ[2] ਬਿਰਾਜੈ ॥
ਚਰਨ ਕਮਲ ਕੀ ਲੈ ਮਨ ਓਟ ॥ ਦਰਬਾਰੀ ਲਗੈ ਨ ਜਮ ਕੀ ਚੋਟ ॥ ੭ ॥
ਚਰਨ ਸੁ ਪਰਸ ਸੁਰਸੁਰੀ[3] ਭਈ ॥ ਪਾਪ ਉਤਾਰਨਿ ਕਉ ਨਿਤਿ ਨਈ ॥
ਈਸਰੁ ਬ੍ਰਹਮਾ ਸਿਵ ਸਨਕਾਦਿ ॥ ਗਾਵਹਿ ਰਾਗ ਬੇਦ ਅਰੁ ਨਾਦਿ ॥
ਚਰਨ ਕਵਲ ਤਿਸੁ ਕਾ ਮਨੁ ਲਾਗੈ ॥ ਪੂਰਬਲੇ ਜਿਸੁ ਮਸਤਕਿ ਭਾਗੈ ॥
ਚਰਨ ਕਵਲ ਗੁਰੁ ਨਾਨਕ ਗਾਏ ॥ ਪੰਥ ਪਏ ਸਭ ਲਏ ਛਡਾਏ ॥
ਰੇ ਮਨ ਚਰਨ ਕਮਲ ਰਸੁ ਮੰਗੁ ॥ ਦਰਬਾਰੀ ਪਾਈਐ ਸਾਧੂ ਸੰਗੁ॥੮॥੮॥

**ਸਲੋਕੁ ॥**

ਅਗਮ ਅਗਾਧਿ ਪ੍ਰਭ ਪਾਰਬ੍ਰਹਮੁ ਮਿਲੈ ਨ ਆਂਨਿ ਉਪਾਇ॥ ਦਰਬਾਰੀ ਪਾਈਐ ਸੰਤ ਸੰਗ ਸਭ ਸੁਖ ਜਨ ਸਰਨਾਇ॥੧॥

**ਅਸਟਪਦੀ ॥**

ਸੰਤ ਸੰਗ ਸੁਖ ਭੋਗ ਅਨੇਕ ॥ ਸੰਤ ਸੰਗਿ ਮਨ ਬਸਹਿ ਬਬੇਕ ॥
ਸੰਤ ਸੰਗਿ ਸਾਚ ਸਉ ਰਚੈ ॥ ਸੰਤ ਕੈ ਸੰਗਿ ਝੂਠ ਤੇ ਬਚੈ ॥
ਸੰਤ ਕੈ ਸੰਗਿ ਪ੍ਰਭੁ ਚਿਤਿ ਆਵੈ ॥ ਸੰਤ ਕੈ ਸੰਗਿ ਖਤਾ ਜਿਨਿ[4] ਖਾਵੈ ॥
ਸੰਤ ਸੰਗਿ ਨਿਸਲੁ[5] ਪੈ ਸੋਵੈ ॥ ਸੰਤ ਕੈ ਸੰਗਿ ਸੁਖਾਲਾ ਹੋਵੈ ॥
ਸੰਤ ਸੰਗਿ ਕਾ ਕਉਨੁ ਵਸੇਖੁ ॥ ਦਰਬਾਰੀ ਬਾਲਮੀਕ ਵਲ ਦੇਖੁ ॥ ੧ ॥
ਸੰਤ ਕੈ ਸੰਗਿ ਕੁਮਤਿ ਬਿਨਾਸੈ ॥ ਸੰਤ ਕੈ ਸੰਗਿ ਸੁਮਤਿ ਪਰਕਾਸੈ ॥
ਸੰਤ ਸੰਗਿ ਬਹੁ ਪਤਤਿ ਉਧਾਰੈ ॥ ਸੰਤ ਸੰਗ ਸਿਖ ਭਉਜਲੁ ਤਾਰੈ ॥
ਪਾਰਸ ਤੇ ਜਨੁ ਅਧਕ ਕਰ ਜਾਨੁ ॥ ਪਰਮਲ ਸਮ ਸਤਸੰਗੁ ਪਛਾਨੁ ॥
309.ੳ /ਸੰਤ ਸੰਗਿ ਕੀ ਵਡੀ ਵਡਿਆਈ ॥ ਸੇਖ ਨਾਗ ਕਹਿ ਬਰਨਿ ਸੁਨਾਈ ॥
ਆਧ ਘਰੀ ਸਤਿਸੰਗੁ ਦਿਵਾਇਆ ॥ ਦਰਬਾਰੀ ਬੇਸ੍ਵਾਮਿਤ੍[6] ਕਾ ਭ੍ਰਮ ਗਵਾਇਆ ॥ ੨ ॥
ਸਾਧ ਸੰਗਿ ਕੀ ਆਚਰਜ ਕਹਾਨੀ ॥ ਸਾਧ ਕੀ ਮਹਿਮਾ ਸਾਧੂ ਜਾਨੀ ॥
ਸਾਧ ਕੈ ਸੰਗਿ ਸੁਖਾਲੇ ਸਾਸ ॥ ਬਡੇ ਭਾਗਿ ਸਤਿਸੰਗਿ ਨਿਵਾਸ ॥
ਸਾਧ ਕੈ ਸੰਗਿ ਹਲਤੁ ਪਲਤੁ ਸਵਾਰੈ ॥ ਸਾਧ ਕੈ ਸੰਗਿ ਇਕੀਹ ਕੁਲ ਤਾਰੈ ॥
ਸਾਧ ਸੰਗੁ ਹੋਵੈ ਜਿਸੁ ਲਿਖਿਆ ॥ ਲਖ ਚਉਰਾਸੀਹ ਭਵੈ[7] ਨ ਭਿਖਿਆ ॥
ਸਾਧ ਸੰਗਿ ਤੁਟੈ ਹਉ ਰੋਗੁ ॥ ਦਰਬਾਰੀ ਜਨ ਸੰਗਿ ਅੰਮ੍ਰਿਤੁ ਭੋਗੁ ॥ ੩ ॥
ਸਾਧ ਸੇਵ ਤੇ ਸਚੁ ਧਨੁ ਧਾਮੁ ॥ ਸਾਧ ਸੇਵਾ ਪਾਵੈ ਬਿਸਰਾਮੁ ॥
ਸਾਧ ਸੇਵ ਤੇ ਹੋਵੈ ਸਾਧੁ ॥ ਰੇ ਮਨ ਤੂ ਭੀ ਸਾਧ ਅਰਾਧੁ ॥
ਸਾਧ ਸੇਵ ਧ੍ਰੋਪਤਿ ਨੈ ਕਰੀ ॥ ਚੀਰ[8] ਵਧਾਏ ਬਿਪਤਾ ਹਰੀ[9]॥
ਸਾਧੂ ਸਰਨੀ ਜੋ ਜਨੁ ਪਾਇ॥ ਸਾਧ ਸਰਨਿ ਜਮੁ ਨਿਕਟਿ ਨ ਜਾਇ ॥
ਸਾਧ ਸੇਵ ਮਾਧੋ[10] ਕਰਿ ਲਈ ॥ ਦਰਬਾਰੀ ਤਾ ਕੀ ਪਰਮਗਤਿ ਭਈ ॥ ੪ ॥

---

1. ਲੋਕਾਂ ਦੇ ਵਿਸ਼ਵਾਸ਼ 2. ਦਰਵਾਜ਼ੇ ਤੇ ਪਹਿਰੇਦਾਰ 3. ਨਦੀ 4. ਨਹੀਂ 5. ਲੱਤਾਂ ਨਿਸਾਲ ਕੇ ਭਾਵ ਸੌਖੇ ਹੋ ਕੇ 6. ਵਿਸ਼ਵਾਮਿਤ੍ 7. ਜੂਨਾਂ ਵਿੱਚ ਭਾਉਂਦਾ 8. ਕੱਪੜੇ 9. ਸੰਕਟ ਨਾਸ਼ ਕੀਤਾ 10. ਕ੍ਰਿਸ਼ਨ

ਸਾਧ ਕਾ ਬਾਕ[1] ਕਮਾਵੈ ਕੋਈ ॥ ਜਨਮੁ ਜੀਤਿ ਜਗ ਜਾਵੈ ਸੋਈ ॥
ਸਾਧ ਬਚਨ ਬੰਧਕਿ ਦ੍ਰਿੜਿ ਕੀਆ ॥ ਠਾਕੁਰੁ ਬਾਂਧਿ ਜਾਲ ਮਹਿ[2] ਲੀਆ ॥
ਗਨਕਾ ਤੋਤਾ ਸਾਧ ਪਠਾਇਆ॥ ਅਜਮਲ ਸੁਤ ਹਰਿਨਾਮੁ ਬਤਾਇਆ॥
ਸਾਧ ਬਚਨ ਮੰਨੈ ਸੋ ਜਿਣੈ॥ ਬੇਦੁ ਪੁਰਾਨ ਸਾਧ ਜਸੁ ਗਿਣੈ ॥
ਸਾਧ ਬਚਨ ਕੀ ਏਹਿ ਵਡਾਈ॥ ਦਰਬਾਰੀ ਮਛੋਦਰੀ[3] ਤੇ ਪਰਤਾਈ॥੫॥
ਸਾਧ ਕੈ ਸੰਗਿ ਸੰਪੂਰਨ ਕਾਜ॥ ਸਾਧ ਸੰਗੁ ਜਪ ਤਪੁ ਸਿਰਤਾਜੁ ॥
ਸਾਧ ਕੈ ਸੰਗਿ ਸੁਖਾਲੀ ਸਾਸੀ॥ ਚਿਤਿ ਆਵੈ ਹਰਿ ਪ੍ਰਭ ਅਬਿਨਾਸੀ ॥
ਸਾਧ ਸੰਗਿ ਕੁਛ ਨਾਹਿ ਕਮਾਈ ॥ ਦਰਸਨ ਪਰਸ ਪਰਮਗਤਿ ਪਾਈ ॥
309.ਅ ਸਾਧ ਸੰਗੁ ਜਿਸ ਜਨ ਕਉ ਭਇਆ ॥ ਤਿਸੁ ਜਨਮ ਮਰਨ ਕਾ ਸੰਸਾ ਗ/ਇਆ ॥
ਸਾਧ ਸੰਗਿ ਸਮ ਕਾਇ ਨ ਕਰਨੀ ॥ ਸਾਧ ਕੀ ਮਹਮਾ ਜਾਇ ਨ ਬਰਨੀ ॥
ਸਾਧ ਸੰਗੁ ਜਿਸੁ ਦੇਇ ਸੁ ਪਾਵੈ ॥ ਦਰਬਾਰੀ ਸਾਧ ਜਨਾ ਬਲਿ ਜਾਵੈ ॥ ੬ ॥
ਸਾਧ ਕੈ ਸੰਗਿ ਘਟਿ ਘਟਿ ਪ੍ਰਭੁ ਜਾਤਾ ॥ ਪੂਰਨ ਬ੍ਰਹਮੁ ਸਤਿਸੰਗਿ ਪਛਾਤਾ ॥
ਸਾਧ ਸੰਗਿ ਤ੍ਰਿਸਨਾ ਬਿਖੁ[4] ਲਾਥੀ ॥ ਸਾਧ ਕੈ ਸੰਗਿ ਉਧਰਹਿ ਸਭਿ ਸਾਥੀ ॥
ਸਾਧ ਕੈ ਸੰਗਿ ਕੁਮਤਿ ਨ ਬਿਆਪੈ ॥ ਜਮ ਨਸ ਜਾਇ ਸਾਧ ਪ੍ਰਤਾਪੈ ॥
ਸਾਧ ਕੈ ਸੰਗਿ ਉਪਜੈ ਘਟਿ ਗਿਆਨੁ ॥ ਸਾਧ ਕੈ ਸੰਗਿ ਸਮਦ੍ਰਿਸਟ[5] ਧਿਆਨੁ ॥
ਸਾਧ ਸੰਗਿ ਸਮ ਗਨੀਐ ਕਉਨੁ ॥ ਦਰਬਾਰੀ ਸਾਧ ਸੰਗਿ ਮਿਟੈ ਆਵਾਗਉਨੁ ॥ ੭ ॥
ਸਾਧ ਕੀ ਉਪਮਾ ਆਪਿ ਪ੍ਰਭੁ ਕਰੈ ॥ ਸਾਧ ਕੀ ਸੋਭਾ ਪਰੈ ਤੇ ਪਰੈ ॥
ਸਾਧੀ ਕੀ ਕੀਮਤਿ ਜਾਨੈ ਸਾਧ ॥ ਸਾਧ ਕੀ ਉਪਮਾ ਅਗਮ ਅਗਾਧ ॥
ਸਾਧ ਕੀ ਸੋਭਾ ਕਾ ਅੰਤੁ ਨ ਪਾਈਐ ॥ ਏਕ ਜੀਹ ਗੁਨ ਕੇਤਕ ਗਾਈਐ ॥
ਸਾਧ ਕੀ ਮਹਮਾ ਅਪਰ ਅਪਾਰ ॥ ਸਾਧ ਕੀ ਮਹਮਾ ਬੇਸੁਮਾਰ ।
ਸਾਧ ਸੁਨਾਵਹਿ ਦੇਇ ਢੰਢੋਰਾ ॥ ਦਰਬਾਰੀ ਪਰਮੇਸਰ ਬਿੰਨੁ ਨ ਭੋਰਾ॥੮॥੯॥

**ਸਲੋਕੁ ॥**

ਅੰਤਰਿ ਬਾਹਰਿ ਏਕੁ ਪਛਾਣੈ ॥ ਵਣਤ੍ਰਿਣ ਤ੍ਰਿਣਭਵਣ ਏਕੁ ਸਿਞਾਣੈ ॥
ਦਰਬਾਰੀ ਇਹਿ ਬਿਧਿ ਬ੍ਰਹਮ ਗਿਆਨੀ ਜਾਣੈ ॥ ੧ ॥

**ਅਸਟਪਦੀ ॥**

ਬ੍ਰਹਮ ਗਿਆਨੀ ਬ੍ਰਹਮੁ ਬੀਚਾਰੇ ॥ ਬ੍ਰਹਮ ਗਿਆਨੀ ਬ੍ਰਹਮੁ ਨਿਹਾਰੇ ॥
ਬ੍ਰਹਮ ਗਿਆਨੀ ਬ੍ਰਹਮ ਸੁਨੈ ॥ ਬ੍ਰਹਮ ਗਿਆਨੀ ਬ੍ਰਹਮ ਮੁਖਿ ਭਨੈ ॥
ਬ੍ਰਹਮ ਗਿਆਨੀ ਕੈ ਬ੍ਰਹਮ ਵਾਤਿ[6]॥ ਬ੍ਰਹਮ ਗਿਆਨੀ ਕੈ ਅਉਰੁ ਨ ਬਾਤਿ ॥
ਬ੍ਰਹਮ ਗਿਆਨੀ ਕਾ ਬ੍ਰਹਮ ਵਰਤਾਰਾ ॥ ਦਰਬਾਰੀ ਬ੍ਰਹਮ ਗਿਆਨੀ ਕੈ ਬ੍ਰਹਮੁ ਪਸਾਰਾ ॥ ੧ ॥
ਬ੍ਰਹਮ ਗਿਆਨੀ ਸਦਾ ਅਡੋਲੁ ॥ ਬ੍ਰਹਮ ਗਿਆਨੀ ਕਾ ਗਿਆਨੁ ਅਮੋਲੁ ॥
310.ੳ ਬ੍ਰਹਮ ਗਿ/ਆਨੀ ਕਉ ਭ੍ਰਮ ਨ ਬਿਆਪੈ ॥ ਬ੍ਰਹਮ ਗਿਆਨੀ ਆਪੇ ਆਪੇ ॥
ਬ੍ਰਹਮ ਗਿਆਨੀ ਕਉ ਲਗੈ ਨ ਰੋਗੁ ॥ ਬ੍ਰਹਮੁ ਗਿਆਨੀ ਲੈ ਹਰਖੁ ਨ ਸੋਗੁ ॥
ਬ੍ਰਹਮ ਗਿਆਨੀ ਕਉ ਆਧਿ ਨ ਵਿਆਧਿ ॥ ਬ੍ਰਹਮ ਗਿਆਨੀ ਕੀ ਮਿਟੀ ਉਪਾਧਿ ॥
ਬ੍ਰਹਮ ਗਿਆਨੀ ਕੈ ਸਦਾ ਬਿਗਾਸੁ[7] ॥ ਦਰਬਾਰੀ ਬ੍ਰਹਮ ਗ੍ਰਿਆਨੀ ਕੈ ਆਸ ਨ ਪਿਆਸਿ[8] ॥ ੨ ॥
ਬ੍ਰਹਮ ਗਿਆਨੀ ਕਉ ਲੇਪੁ ਨ ਲਾਗੈ ॥ ਜਲ ਕਮਲਾ ਜਿਉ ਮਧ ਅਲਾਗੈ[9]॥

1. ਬਚਨ 2. ਠਾਕਰ ਨੂੰ ਵੀ ਜਾਲ ਵਿੱਚ ਬੰਨ੍ਹ ਲਿਆ 3. ਸਤਯਵਤੀ, ਬਿਆਸ ਦੀ ਮਾਤਾ ਅਤੇ ਪਰਾਸ਼ਰ ਰਿਸ਼ੀ ਦੀ ਪਤਨੀ, ਮਤਸਯੋਦਰੀ 4. ਤ੍ਰਿਸ਼ਨਾ ਦੀ ਜ਼ਹਿਰ 5. ਇਕੋ ਜੇਹੀ ਨਜ਼ਰ, ਸਭ ਨੂੰ ਬਰਾਬਰ ਸਮਝਣਾ 6. ਬ੍ਰਹਤ ਦੀ ਦਾਤ 7. ਪ੍ਰਸੰਨਤਾ 8. ਨਾ ਕੋਈ ਆਸ਼ਾ ਨਾ ਕੋਈ ਤ੍ਰਿਸ਼ਨਾ (ਪਿਆਸਿ) 9. ਅਲੱਗ ਭਾਵ ਨਿਰਲੇਪ

ਬ੍ਰਹਮ ਗਿਆਨੀ ਕਉ ਲਗੈ ਨ ਦੋਖੁ ॥ ਬ੍ਰਹਮ ਗਿਆਨੀ ਬੰਧਨ ਤੇ ਮੋਖੁ[1] ॥
ਬ੍ਰਹਮ ਗਿਆਨੀ ਕੀ ਕਉਨੁ ਨੀਸਾਨੀ ॥ ਪ੍ਰੁੰਨ ਪਾਪ ਤੇ ਰਹਤਿ ਗਿਆਨੀ ॥
ਬ੍ਰਹਮ ਗਿਆਨੀ ਕੈ ਬ੍ਰਹਮੁ ਅਭਿਆਸੁ ॥ ਬ੍ਰਹਮ ਗਿਆਨੀ ਕੈ ਅਉਰ ਨ ਆਸ ॥
ਬ੍ਰਹਮ ਗਿਆਨੀ ਕੈ ਸਭੁ ਕਿਛੁ ਬ੍ਰਹਮੁ ॥ ਦਰਬਾਰੀ ਬ੍ਰਹਮ ਗਿਆਨੀ ਕੈ ਅਉਰੁ ਨ ਫਹਮੁ[2] ॥ ੩ ॥
ਬ੍ਰਹਮ ਗਿਆਨੀ ਕੀ ਮਤਿ ਅਚੱਲ[3] ॥ ਛਲੈ ਨ ਛਲਨੀ ਸਦਾ ਅਛੱਲ[4] ॥
ਬ੍ਰਹਮ ਗਿਆਨੀ ਬ੍ਰਹਮ ਸੰਗਿ ਜੁਰੈ ॥ ਬ੍ਰਹਮ ਗਿਆਨੀ ਕਉ ਅਉਰੁ ਫੁਰੈ ॥
ਬ੍ਰਹਮ ਗਿਆਨੀ ਕੈ ਘਟਿ ਖਿਮਾ ਸਿਵ ਵਸੈ ॥ ਬ੍ਰਹਮ ਗਿਆਨੀ ਤੇ ਦੁਰਮਤਿ ਨਸੈ ॥
ਬ੍ਰਹਮ ਗਿਆਨੀ ਕਾ ਬ੍ਰਹਮੁ ਸਨੇਹੀ ॥ ਬ੍ਰਹਮ ਗਿਆਨੀ ਦੀ ਕੀਮਤਿ ਕੇਹੀ ॥
ਬ੍ਰਹਮ ਗਿਆਨੀ ਕਾ ਗਿਆਨੁ ਅਨੂਪ ॥ ਦਰਬਾਰੀ ਬ੍ਰਹਮ ਗਿਆਨੀ ਕਾ ਬ੍ਰਹਮ ਸਰੂਪ ॥ ੪ ॥
ਬ੍ਰਹਮ ਗਿਆਨੀ ਕਾ ਮਤੁ ਕੇਹਾ ॥ ਬ੍ਰਹਮ ਗਿਆਨੀ ਬ੍ਰਹਮੇ ਜੇਹਾ ॥
ਬ੍ਰਹਮ ਗਿਆਨੀ ਧੀਰਜਵਾਨੁ ॥ ਧਾਰੇ ਸਿਵ ਸੰਕਰ ਜਿਵ ਧਿਆਨੁ ॥
ਬ੍ਰਹਮ ਗਿਆਨੀ ਕੈ ਬ੍ਰਹਮੁ ਹੀ ਇਸਟੁ ॥ ਭ੍ਰਮੁ ਬਿਡਾਰੈ ਜਿਵੈ ਬਸਿਸਟੁ[5] ॥
ਬ੍ਰਹਮ ਗਿਆਨੀ ਕੈ ਬ੍ਰਹਮੁ ਮਿਰਜਾਦਾ[6] ॥ ਬ੍ਰਹਮ ਗਿਆਨੀ ਕੈ ਬ੍ਰਹਮੁ ਸਮਾਦਾ[7] ॥
ਬ੍ਰਹਮ ਗਿਆਨੀ ਕੀ ਕੀਮਤਿ ਕੇਹੀ ॥ ਦਰਬਾਰੀ ਜਨਕ ਬਦੇਹੀ ਜੇਹੀ ॥੫॥
310.ਅ ਬ੍ਰਹਮ ਗਿਆਨੀ ਕੀ ਉਪਮਾ ਘਨੀ ॥ ਬ੍ਰਹਮ ਗਿਆਨੀ ਕੀ ਬ੍/ਹਮ ਸੰਗਿ ਬਨੀ ॥
ਬ੍ਰਹਮ ਗਿਆਨੀ ਬ੍ਰਹਮ ਜਪੈ ॥ ਬ੍ਰਹਮ ਗਿਆਨੀ ਕੈ ਬੰਧਨ ਕਪੈ[8] ॥
ਬ੍ਰਹਮ ਗਿਆਨੀ ਕੀ ਬੁਧਿ ਬਸੇਖੁ[9] ॥ ਬ੍ਰਹਮ ਗਿਆਨੀ ਕਉ ਬ੍ਰਹਮ ਸਮ ਪੇਖੁ ॥
ਬ੍ਰਹਮ ਗਿਆਨੀ ਕਉ ਰੰਗੁ ਚਲੂਲੁ[10] ॥ ਬ੍ਰਹਮ ਗਿਆਨੀ ਜਾਤਾ ਮੂਲੁ ॥
ਬ੍ਰਹਮ ਗਿਆਨੀ ਕੀ ਕੀਮਤਿ ਪਰੇ ਤੇ ਪਰੈ ॥ ਦਰਬਾਰੀ ਬ੍ਰਹਮ ਗਿਆਨੀ ਰੀਤੇ ਭਰੈ[11] ॥ ੬ ॥
ਬ੍ਰਹਮ ਗਿਆਨੀ ਬ੍ਰਹਮ ਜਾਤਾ ॥ ਬ੍ਰਹਮ ਗਿਆਨੀ ਬ੍ਰਹਮੁ ਪਛਾਤਾ ॥
ਬ੍ਰਹਮ ਗਿਆਨੀ ਜੀਤੇ ਪੰਚ ॥ ਬ੍ਰਹਮ ਗਿਆਨੀ ਪ੍ਰਪੰਚੁ ਨ ਰੰਚ ॥
ਬ੍ਰਹਮ ਗਿਆਨੀ ਮੋਹ ਨ ਮਾਨ ॥ ਲੋਹਾ ਕੰਚਨੁ ਏਕ ਸਮਾਨ ॥
ਹਸਤੀ ਕੀਟ ਏਕ ਸਮ ਜਾਨੈ ॥ ਦਿਜ ਚੰਡਾਲ[12] ਇਕੁ ਬ੍ਰਹਮੁ ਪਛਾਨੈ ॥
ਬ੍ਰਹਮ ਗਿਆਨੀ ਕੈ ਬ੍ਰਹਮ ਬੀਚਾਰੁ ॥ ਦਰਬਾਰੀ ਬ੍ਰਹਮ ਗਿਆਨੀ ਅਪਰ ਅਪਾਰੁ ॥ ੭ ॥
ਬ੍ਰਹਮ ਗਿਆਨੀ ਸਭਿ ਸਿਰਿ ਨਾਇਕੁ ॥ ਬ੍ਰਹਮ ਗਿਆਨੀ ਸੁਖ ਸੁਖਿਦਾਇਕੁ ॥
ਬ੍ਰਹਮ ਗਿਆਨੀ ਸਭ ਸਿਰਤਾਜੁ ॥ ਬ੍ਰਹਮ ਗਿਆਨੀ ਕਾ ਅਬਚਲੁ ਰਾਜੁ ॥
ਬ੍ਰਹਮ ਗਿਆਨੀ ਸਦਾ ਪਵਿਤ੍ਰੁ ॥ ਬ੍ਰਹਮ ਗਿਆਨੀ ਸਭ ਕੋ ਮਿਤ੍ਰੁ ॥
ਬ੍ਰਹਮ ਗਿਆਨੀ ਬ੍ਰਹਮੁ ਜਣਾਏ ॥ ਬ੍ਰਹਮ ਗਿਆਨੀ ਸੰਗ ਸੁਖ ਪਾਏ ॥
ਬ੍ਰਹਮ ਗਿਆਨੀ ਬ੍ਰਹਮ ਭਇਆ ॥ ਦਰਬਾਰੀ ਭ੍ਰਮ ਭੇਦੁ ਬ੍ਰਹਮ ਗਿਆਨੀ ਕਾ ਗਇਆ ॥੮॥ ੧੦ ॥

**ਸਲੋਕੁ ॥**

ਮਨ ਮੁਖਿ ਨਾਮ ਜਪੇ ਜੇ ਕੋਈ ॥ ਸਭਿ ਮਹਿ ਦੇਖੇ ਏਕੋ ਸੋਈ ॥
ਦੋ ਕਰ ਜੋਰ ਬੰਦਨਾ ਕਰੈ ॥ ਦਰਬਾਰੀ ਤਿਸੁ ਪ੍ਰਸਾਦਿ ਜਗਤੁ ਨਿਸਤਰੈ ॥ ੧ ॥

**ਅਸਟਪਦੀ ॥**

ਮੁਖ ਤੇ ਝੂਠੁ ਨ ਕਹੇ ਸੁਭਾਇ ॥ ਮਨ ਮਹਿ ਦਰਸਨ ਪ੍ਰੀਤਿ ਸੁਖਾਇ ॥
ਨਾਰ ਪਰਾਈ ਨੈਨ ਨ ਪੇਖੇ ॥ ਹਸਤ ਟਹਲਿ ਕਰਿ ਸੰਤਨ ਦੇਖੇ ॥

---

1. ਬੰਧਨਾਂ ਤੋਂ ਮੁਕਤ 2. ਗਿਆਨ, ਸਮਝ, ਬੁੱਧੀ 3. ਸਥਿਰ, ਪੱਕੀ 4. ਨਾ ਛਲ ਵਿੱਚ ਆਉਣ ਵਾਲੀ 5. ਰਿਸ਼ੀ ਵਸ਼ਿਸ਼ਟ, ਰਾਮ ਜੀ ਦੇ ਗੁਰੂ ਜੋ ਮਹਾਨ ਵਿਦਵਾਨ ਸਨ 6. ਮਰਯਾਦਾ ਅਥਵਾ ਧਰਮ ਦੇ ਨਿਯਮ 7. ਸਮਾਉਂਦਾ, ਸਮਾ ਜਾਂਦਾ 8. ਕੱਟੇ ਜਾਂਦੇ ਹਨ 9. ਵਿਸ਼ੇਸ਼ ਅਥਵਾ ਵਿਸ਼ਾਲ 10. ਲਾਲ ਰੰਗ ਭਾਵ ਪ੍ਰਭੂ ਵਿੱਚ ਲੀਨ 11. ਖਾਲੀ (ਰੀਤੇ) ਭਰ ਦਿੰਦਾ ਹੈ 12. ਬ੍ਰਾਹਮਣ (ਉੱਚੀ ਜਾਤੀ ਦਾ) ਅਤੇ ਚੰਡਾਲ (ਨੀਵੀਂ ਜਾਤੀ ਦਾ)

ਤਾਤਿ ਪਰਾਈ[1] ਸੁਨੈ ਨ ਕਾਂਨਿ ॥ ਸਭਿ ਤੇ ਨੀਚੁ ਆਪ ਕਉ ਜਾਂਨਿ ॥
ਗੁਰ ਸੇਵਾ ਕਰਿ ਬਿਖਿਆ[2] ਤਜੈ ॥ ਮਨ ਕੀ ਮਨਸਾ ਤਜ ਹਰਿ ਭਜੈ ॥
ਪੰਚਾ ਜੀਤੈ ਭਜੈ ਮੁਰਾਰੀ ॥ ਸੋ ਅਪਰਸੁ[3] ਕਹੀਐ ਦਰਬਾਰੀ ॥ ੧ ॥
ਨਾਨਕ ਪੰਥੀ ਸਰਨਿ ਦਰਬਾਰੀ ਬਿਰਦ ਲਾਜ ਰਘੁਰਾਈ॥ ੪ ॥ ੨੦ ॥
311.ੳ /ਬੈਸਨੋ ਸੋ ਜੁ ਬਿਕ੍ਰਮਾ[4] ਨ ਕਰੈ॥ ਸੁਭ ਕਰਮਾ ਤੇ ਕਬਹੁ ਨ ਟਰੈ॥
ਪ੍ਰਭ ਕੀ ਮਾਇਆ ਤੇ ਪ੍ਰਹੇਜੁ॥ ਮਨ ਬਚ ਕਰਮ ਕਰ ਹਰਿ ਸੰਗਿ ਹੇਜੁ[5]॥
ਕਰਮ ਕਰੈ ਫਲੁ ਬਾਂਛੈ ਨਾਂਹਿ ॥ ਅਨਿਦਿਨੁ ਸਿਮਰੈ ਹਰਿ ਮਨ ਮਾਂਹਿ ॥
ਸਭਨੋ ਊਪਰਿ ਦਇਆ ਜਨਾਵੈ ॥ ਹਰਿ ਹਰਿ ਕੀਰਤਨੁ ਅਹਿਨਿਸ ਗਾਵੈ ॥
ਮਾਨ ਗੁਮਾਨ ਭਜੈ ਅਭਿਮਾਨੁ ॥ ਦਰਬਾਰੀ ਸੋ ਬੈਸਨੋ ਦਰਗਹ ਪਰਵਾਨੁ ॥ ੨ ॥
ਸੋ ਭਗਉਤੀ[6] ਜੋ ਭਗਵੰਤੁ ਪਛਾਣੈ ॥ ਭਗਤਿ ਕਰੈ ਹਰਿਨਾਮੁ ਵਖਾਣੈ ॥
ਸਾਕਤ ਸੰਗੁ ਤਿਆਗੈ ਦੂਰਿ ॥ ਭ੍ਰਮ ਭੀਤਿ ਕਰੈ ਚਕ ਚੂਰ ॥
ਸਭਿ ਘਟਿ ਜਾਣੈ ਏਕੋ ਸੋਇ ॥ ਸੋ ਭਗਉਤੀ ਪਵਿਤ੍ਰੁ ਹੋਇ ॥
ਸੰਤ ਸੰਗਿ ਸਭ ਪਾਪ ਗਵਾਵੈ ॥ ਸੋ ਭਗਉਤੀ ਭਗਵੰਤਹਿ ਭਾਵੈ ॥
ਨਉਧਾ ਭਗਤਿ ਕਰੈ ਦਿਨੁ ਰਾਤਿ ॥ ਦਰਬਾਰੀ ਪਾਵੈ ਦਰਸਨੁ ਦਾਤਿ ॥ ੩ ॥
ਸੋਈ ਪੰਡਤੁ ਸੋ ਪ੍ਰਬੀਨੁ ॥ ਰਾਮ ਨਾਮੁ ਜਪਿ ਰਹੈ ਅਧੀਨੁ ॥
ਰਾਮ ਨਾਮ ਪ੍ਰਤੀਤ ਮਨ ਆਵੈ ॥ ਸੋ ਪੰਡਤੁ ਸੁਖੁ ਸਹਜ ਸਮਾਵੈ ॥
ਰਾਮੁ ਨਾਮੁ ਅੰਮ੍ਰਿਤੁ ਰਸੁ ਸਾਰੁ ॥ ਤਿਸੁ ਕੀ ਸੀਖ[7] ਪਰੈ ਜਗੁ ਪਾਰ ॥
ਗੁਰਬਾਣੀ ਲੈ ਰਾਖੇ ਚੀਤਿ ॥ ਜੋਨਿ ਨ ਪਾਇ ਜਾਇ ਜਗੁ ਜੀਤਿ ॥
ਨਿਰਗੁਨੁ ਸਰਗੁਨੁ ਏਕੁ ਪਛਾਣੈ ॥ ਸੂਖਮ ਮਹਿ ਅਸਥੂਲ ਸੀਞਾਣੈ[8]॥
ਹਰਿ ਜਸ ਬਿਨ ਕਛੁ ਅਉਰੁ ਨ ਭਾਵੈ ॥ ਦਰਬਾਰੀ ਸੋ ਪੰਡਿਤੁ ਫਿਰਿ ਜੋਨਿ ਨ ਜਾਵੈ ॥੪॥
ਰਾਮ ਨਾਮੁ ਮੰਤ੍ਰੁ ਸਚੁ ਜਾਨੁ ॥ ਸੋ ਜੀਉ ਜਪੈ ਸੁ ਪਾਵੈ ਮਾਨੁ ॥
ਊਚੁ ਨੀਚੁ ਜੋ ਜਾਤਿ ਸਨਾਤਿ[9] ॥ ਜੋ ਸਿਮਰੇ ਪਾਵੈ ਸੁਖੁ ਸਾਂਤਿ ॥
ਸਾਧ ਸੰਗਿ ਸਿਮਰੈ ਹਰਿ ਨਾਮੁ ॥ ਨਾਮੁ ਜਪਤਿ ਪਾਵੈ ਬਿਸਰਾਮੁ ॥
ਗੁਰ ਪ੍ਰਸਾਦਿ ਵਸੈ ਜਿਸੁ ਚੀਤਿ ॥ ਸੋ ਪਤਿਤਾ[10] ਤੇ ਕਰੈ ਪੁਨੀਤਿ ॥
ਤੀਨ ਤਾਪ ਕਾ ਹਰਿ ਜਸੁ ਦਾਰੂ॥ ਸੁਖੁ ਹੋਵੈ ਜਪੁ ਰੋਗ ਬਿਦਾਰੂ[11]॥
311.ਅ ਸਹੰਸ ਸਿਆਣਪ ਪੁੰਨ ਨ ਪਾਇਆ ॥ ਦਰਬਾਰੀ ਤਿਸੁ ਮਿਲਿਆ ਧੁਰ ਲਿਖਿਆ/ਆਇਆ ॥ ੫ ॥
ਜਿਸੁ ਕੈ ਮਨ ਪਰਮੇਸਰੁ ਵਸੈ ॥ ਜੋ ਸੇਵਕ ਜਮਫਾਸ ਨ ਫਸੈ ॥
ਸਭਿ ਘਟਿ ਜਾਨੈ ਪੂਰਨੁ ਏਕੁ ॥ ਸੋਈ ਸੇਵਕੁ ਪਰਮ ਬਬੇਕੁ[12]॥
ਪ੍ਰਭ ਕਉ ਜਾਨੈ ਸਦਾ ਨਜੀਕ ॥ ਸੋ ਸੇਵਕੁ ਸੀਝੈ ਤਹਤੀਕ[13]॥
ਜਿਸੁ ਪਰ ਹਰਿ ਪ੍ਰਭੁ ਧਾਰੈ ਦਇਆ ॥ ਤਿਸੁ ਸੇਵਕ ਕਾ ਸੰਸਾ ਗਇਆ ॥
ਸਦਾ ਉਦਾਸੁ ਰਹੈ ਮਨੁ ਹੋਇ ॥ ਦਰਬਾਰੀ ਸਾਧੂ ਸੇਵਕੁ ਸੋਇ ॥ ੬ ॥
ਮਨ ਮਹਿ ਪ੍ਰਭ ਕਾ ਹੁਕਮੁ ਸੁਖਾਵੈ ॥ ਸੋਈ ਜੀਵਨ ਮੁਕਤਿ ਗਤਿ ਪਾਵੈ ॥
ਦੁਖੁ ਸੁਖੁ ਮਾਨੈ ਪ੍ਰਭ ਕਾ ਭਾਣਾ ॥ ਮਨ ਤੇ ਛੋਡੈ ਮਨ ਕਾ ਮਾਣਾ ॥
ਲਾਭ ਹਾਣ ਕਉ ਸਮ ਕਰਿ ਜਾਨੈ ॥ ਹਰਖੁ ਸੋਗੁ ਜਿਨ ਮਨ ਮਹਿ ਆਨੈ ॥
[14]ਬਾਸੁ ਕੁਬਾਸ[14] ਕਰੂਪੁ ਸਰੂਪਾ[15] ॥ ਇਕ ਸਮ ਭਾਸੈ ਰੰਗੁ ਅਰੁ ਭੂਪਾ[16] ॥
ਜੋ ਦੀਸੈ ਸੋ ਬ੍ਰਹਮੋ ਜਾਨੈ ॥ ਦਰਬਾਰੀ ਜੀਵਨ ਮੁਕਤਿ ਸਮਾਨੈ ॥ ੭ ॥

---

1. ਈਰਖਾ 2. ਜ਼ਹਿਰ 3. ਪਵਿੱਤਰ 4. ਬੁਰੇ ਕਰਮ 5. ਪਿਆਰ 6. ਭਗਤ 7. ਸਿੱਖਿਆ 8. ਸਿਆਣ ਲਵੇ, ਸਮਝ ਲਵੇ 9. ਨੀਚ ਜਾਤੀ 10. ਅਪਵਿਤ੍ਰ ਅਥਵਾ ਪਾਪੀ 11. ਨਾਸ਼ ਹੋਣਾ 12. ਗਿਆਨਵਾਨ 13. ਸਚਾਈ ਭਾਵ ਅਸਲੀਅਤ 14. ਸੁਗੰਧੀ ਅਤੇ ਦੁਰਗੰਧੀ 15. ਸੁੰਦਰ ਅਤੇ ਕਰੂਪ 16. ਗਰੀਬ ਤੇ ਰਾਜਾ

ਪਰਮੇਸੁਰ ਕੈ ਸਗਲੇ ਜੰਤੁ ॥ ਜਿਵੈ ਵਜਾਵੈ ਵਾਜੈ ਤੰਤ ॥
ਜੈਸਾ ਬਲੁ ਦੇਵੈ ਪ੍ਰਭੁ ਆਪਿ ॥ ਤੈਸਾ ਕਰੈ ਤਿਸ ਕਾ ਪ੍ਰਤਾਪੁ ॥
ਸਭ ਕੀ ਕਲਾ ਨਿਰੰਜਨਾ[1] ਹਾਥ ॥ ਕਰਨ ਕਰਾਵਨ ਸਭ ਸਿਰਿ ਨਾਥ ॥
ਮੀਨ ਮਾਰਗ ਕਾ ਮਿਲੈ ਨ ਖੋਜੁ ॥ ਕਰਿ ਕਰਿ ਦੇਖੈ ਅਪਨੈ ਚੋਜ ॥
ਸਦਾ ਸਦਾ ਸਦਾ ਮਿਹਰਵਾਨੁ ॥ ਦਰਬਾਰੀ ਜਪਿ ਜਪਿ ਮਿਲਹੁ ਨਿਧਾਨ ॥ ੮॥ ੧੧ ॥

**ਸਲੋਕੁ ॥**

ਉਪਮਾ ਕਰਹਿ ਅਸੰਖ ਜਨ ਸਿਵ ਬ੍ਰਹਮੇ ਸੇਖ ਸਮਾਨ ॥ ਦਰਬਾਰੀ ਅੰਤੁ ਨ ਪਾਰੁ ਹੈ ਸਾਹਿਬ ਗੁਣੀ ਨਿਧਾਨੁ ॥ ੧ ॥

**ਅਸਟਪਦੀ ॥**

ਕਈ ਕ੍ਰੋੜ ਕਵੀਸਰ ਕੀਏ ॥ ਕਈ ਕ੍ਰੋੜਿ ਮੁਨੀਸੁਰ[2] ਥੀਏ ॥
ਕਈ ਕੋਟਿ ਰਖੀਸੁਰ[3] ਸਾਜੈ॥ ਕਈ ਕ੍ਰੋੜੀ ਭਗਤਿ ਨਿਵਾਜੈ ॥
ਕਈ ਕ੍ਰੋੜਿ ਦੇਵਤੇ ਧਾਰੇ ॥ ਕਈ ਕ੍ਰੋੜੀ ਪਤਿਤ ਉਧਾਰੇ ॥
ਕਈ ਕ੍ਰੋੜਿ ਬਨਾਏ ਇੰਦ੍ਰ ॥ ਕਈ ਕ੍ਰੋੜਿ ਉਪਾਇ ਸਮੁੰਦ੍ਰ ॥
ਤੇਰੇ ਕੀਏ ਤੁਮਰਾ ਜਸੁ ਕਰਹਿ ॥ ਦਰਬਾਰੀ ਪ੍ਰਭ ਗੁਨ ਪਾਰ ਨ ਪਰਹਿ ॥ ੧ ॥
312.ੳ ਕਈ ਕ੍ਰੋੜੀ ਥਾਪੇ ਤੀਰਥ ॥ ਕਈ ਕ੍ਰੋੜੀ ਗੰਗ/ਭਗੀਰਥ[4]॥
ਕਈ ਕੋਟਿ ਇਸਨਾਨ ਸਿਧਾਵਹਿ ॥ ਕਈ ਕ੍ਰੋੜਿ ਭਵਾਨੀ ਗਾਵਹਿ ॥
ਕਈ ਕ੍ਰੋੜਿ ਬੇਦੁ ਧੁਨ ਕਰਹਿ ॥ ਕਈ ਪੁਰਾਨ ਕੁਰਾਨ ਉਚਰਹਿ ॥
ਕਈ ਕੋਟਿ ਗੁਣ ਆਖਿ ਵਖਾਨੈ ॥ ਕਈ ਕੋਟਿ ਚਲਹਿ ਪ੍ਰਭਿ ਭਾਣੈ ॥
ਕਈ ਕਤੇਬਾ ਮਸਲੇ ਕਰਹਿ[5]॥ ਦਰਬਾਰੀ ਪ੍ਰਭਿ ਕਾ ਮਰਮੁ ਨ ਲਹਹਿ ॥ ੨ ॥
ਕਈ ਕ੍ਰੋੜੀ ਮੁਕਤਿ ਖਲਾਸੀ ॥ ਕਈ ਕੋਟਿ ਬਾਂਧੇ ਜਮ ਫਾਸੀ ॥
ਕਈ ਕ੍ਰੋੜੀ ਸੁਰਗ ਨਿਵਾਸੁ ॥ ਕਈ ਕ੍ਰੋੜੀ ਨਰਕੀ ਵਾਸੁ ॥
ਕਈ ਕ੍ਰੋੜੀ ਮਹਾਂਬਲਿ ਸੂਰੇ ॥ ਕਈ ਕ੍ਰੋੜਿ ਭਰਮੇ ਲਗ ਕੂਰੇ[6]॥
ਕਈ ਕ੍ਰੋੜਿ ਕੀਏ ਵਡਸਾਹਾ[7] ॥ ਕਈ ਕ੍ਰੋੜਿ ਰੰਕ ਧਨ ਚਾਹਾ[8] ॥
ਕਈ ਕ੍ਰੋੜਿ ਵਿਛੜੇ ਕਈ ਮੇਲ ॥ ਦਰਬਾਰੀ ਕਰਤੇ ਕੀ ਜਾਨੈ ਕਰਤਾ ਖੇਲ ॥ ੩ ॥
ਕਈ ਕ੍ਰੋੜੀ ਜਪ ਹੀ ਜਪਤੇ ॥ ਕਈ ਕ੍ਰੋੜੀ ਤਪੁ ਹੀ ਤਪਤੇ ॥
ਕਈ ਜਮਾਂਤੀ ਮਜਬ ਬਹੁ ਪੰਥਾ[9]॥ ਕਈ ਕਿਰੋੜੀ ਪਾਠ ਗਿਰੰਥਾ ॥
ਕਈ ਕ੍ਰੋੜੀ ਰਾਗ ਅਰੁ ਰੰਗ ॥ ਜਿਉ ਜਲ ਉਪਜਹਿ ਮਿਟਹਿ ਤਰੰਗ ॥
ਕਈ ਕਰੋੜੀ ਭੂਪ ਅਰੁ ਭਿਖ[10]॥ ਕਈ ਕ੍ਰੋੜੀ ਗੁਰ ਅਰ ਸਿਖ ॥
ਪ੍ਰਭ ਰਚਨਾ ਕਾ ਅੰਤੁ ਨ ਕੋਈ ॥ ਦਰਬਾਰੀ ਜਾਣੈ ਹਰਿ ਪ੍ਰਭੁ ਸੋਈ ॥ ੪ ॥
ਕਈ ਕ੍ਰੋੜੀ ਅਮਰ ਅਡੋਲ ॥ ਕਈ ਕਰੋੜੀ ਕਰਹਿ ਕਲੋਲ[11]॥
ਕਈ ਕੋਟਿ ਚਿਰੰਜੀਵ[12] ਕਹਾਵਹਿ ॥ ਕਈ ਕੋਟਿ ਜਨਮਹਿ ਮਰ ਜਾਵਹਿ ॥
ਕਈ ਕ੍ਰੋੜੀ ਸਾਧਹਿ ਜੋਗ ॥ ਕਈ ਕ੍ਰੋੜੀ ਭੋਗਹਿ ਭੋਗ ॥
ਕਈ ਕ੍ਰੋੜੀ ਸਿਧ ਸਮਾਧ ॥ ਕਈ ਕ੍ਰੋੜੀ ਸਾਧ ਅਸਾਧ ॥
ਕਈ ਕ੍ਰੋੜੀ ਕਰਹਿ ਅਨੰਦ ॥ ਦਰਬਾਰੀ ਕਈ ਕੋਟ ਗਾਵਹਿ ਗੁਨ ਛੰਦ ॥ ੫॥
ਕਈ ਕ੍ਰੋੜਿ ਬਿਰੰਚ[13] ਮਹੇਸ[14] ॥ ਕਈ ਕ੍ਰੋੜਿ ਕੁਮੇਰ[15] ਅਸੇਸ[16] ॥

---

1. ਜੋ ਮਾਇਆ ਤੋਂ ਰਹਿਤ ਹੈ, ਭਾਵ ਨਿਰੰਕਾਰ 2. ਮੁਨੀਆਂ ਦੇ ਸਰਦਾਰ 3. ਮਹਾਂ ਰਿਸ਼ੀ 4. ਗੰਗਾ ਨੂੰ ਲਿਆਉਣ ਵਾਲੇ, ਭਗੀਰਥ ਵਰਗੇ 5. ਕਤੇਬਾਂ (ਇਸਲਾਮ ਦੀਆਂ ਪਾਵਨ ਪੁਸਤਕਾਂ ਬਾਰੇ ਵਿਚਾਰ 6. ਕੂੜੇ ਭਾਵ ਝੂਠੇ ਸੰਸਾਰ ਸੰਗ 7. ਵੱਡੇ ਸ਼ਾਹ, ਬੜੇ ਅਮੀਰ 8. ਧਨ ਚਾਹੁੰਦੇ ਰੰਕ (ਗਰੀਬ) 9. ਅਨੇਕਾਂ ਧਰਮ ਵਾਲੇ 10. ਭਿਖਾਰੀ 11. ਰੰਗ ਰਸ ਵਿੱਚ ਮਸਤ 12. ਲੰਬੀਆਂ ਉਮਰਾਂ ਵਾਲੇ ਜਿਵੇਂ ਰਿਸ਼ੀ ਮਾਰਕੰਡਾ ਆਦਿ 13. ਬ੍ਰਹਮਾ 14. ਸ਼ਿਵ ਜੀ 15. ਕੁਬੇਰ 16. ਵੱਡਾ, ਮਹਾਨ

ਕਈ ਕ੍ਰੋੜਿ ਕਉਲਾਸ[1] ਸੁਮੇਰਿ[2] ॥ ਕਈ ਕ੍ਰੋੜਿ ਧ੍ਰੂ ਮੰਡਲ ਫੇਰਿ ॥
ਕਈ ਕ੍ਰੋੜੀ ਅੰਡਜ ਜੇਰਜ ॥ ਕਈ ਕ੍ਰੋੜੀ ਉਤਭੁਜ ਸੇਤਜ[3]॥
ਕੋਇ ਨ ਜਾਨੈ ਕੇਤਕ ਅਹੈ ॥ ਗੁਰਬਾਣੀ[4] ਤੇ ਸੁਣਿ ਸੁਣਿ ਕਹੈ॥
312.ਅ ਆਪਹੁ ਜਾਣ ਨ ਕਾਈ ਭਾਖੀ ॥ ਦਰਬਾਰੀ/ਗੁਰ ਕੀ ਆਖੀ ਆਖੀ ॥ ੬ ॥
ਕਈ ਕ੍ਰੋੜੀ ਸੂਰਜ ਚੰਦੁ ॥ ਕਈ ਕ੍ਰੋੜੀ ਦਾਨਸਵੰਦ ॥
ਕਈ ਕ੍ਰੋੜੀ ਮੁਗਧ ਅਜਾਣ[5] ॥ ਕਈ ਕ੍ਰੋੜੀ ਸੁਘੜ ਸੁਜਾਣ ॥
ਕਈ ਕੋਟਿ ਰਾਜੇ ਪਾਤਿਸਾਹਿ ॥ ਕਈ ਕ੍ਰੋੜੀ ਬੇਪਰਵਾਹਿ ॥
ਕਏ ਕ੍ਰੋੜਿ ਭਏ ਜਗ ਰੋਗੀ ॥ ਕਈ ਕ੍ਰੋੜਿ ਸੰਜੋਗ ਵਿਜੋਗੀ ॥
ਪ੍ਰਭ ਕੀ ਕੀਏ ਪ੍ਰਭੁ ਹੀ ਜਾਣੈ ॥ ਦਰਬਾਰੀ ਅਉਰੁ ਕਿਆ ਆਖ ਵਖਾਣੈ ॥ ੭ ॥
ਕਈ ਕੋਟਿ ਸਤਸੰਗਿ ਨਿਵਾਸੀ ॥ ਸੇ ਜਨ ਪਾਵਹਿ ਪ੍ਰਭੁ ਅਬਿਨਾਸੀ ॥
ਕਈ ਕੋਟਿ ਕਰਹਿ ਸੰਤ ਸੇਵਾ ॥ ਤਿਨਿ ਜਨ ਪਾਇਆ ਅਲਖ ਅਭੇਵਾ ॥
ਕਈ ਕੋਟਿ ਗੁਰਬਚਨ ਕਮਾਵਹਿ ॥ ਅਬਚਲ ਹੋਵਹਿ ਆਇ ਨ ਜਾਵਹਿ ॥
ਕਈ ਕ੍ਰੋੜਿ ਨਾਮ ਰਸ ਮਾਤੇ ॥ ਮੁਕਤਿ ਭਏ ਚਹੁ ਚਕੀ[6] ਜਾਤੇ ॥
ਆਪੁ ਤਿਆਗਿ ਹਰਿ ਕੇ ਗੁਨ ਗਾਵਹਿ ॥ ਦਰਬਾਰੀ ਸੇ ਜਨ ਹਰਿ ਪ੍ਰਭ ਭਾਵਹਿ ॥ ੮॥ ੧੨ ॥

**ਸਲੋਕੁ ॥**

ਦਾਤਾ ਭੁਗਤਾ ਆਪ ਤੂੰ ਅਉਰੁ ਨ ਦੇਵਣਹਾਰੁ ॥ ਆਦਿ ਅੰਤੁ ਮਧੁ ਰਵਿ ਰਹਿਆ ਦਰਬਾਰੀ ਏਕੰਕਾਰੁ ॥ ੧ ॥

**ਅਸਟਪਦੀ ॥**

ਕਰਣ ਕਾਰਣ ਕਰਤਾ ਸਮਰਥੁ ॥ ਥਾਪ ਉਥਾਪਣ ਜਾ ਕੈ ਹਥ ॥
ਪਲ ਮਹਿ ਢਾਹਿ ਉਸਾਰ ਸਵਾਰੇ ॥ ਸੁਭਰ ਰੀਤੇ[7] ਭਰੇ ਦਿਖਾਰੇ ॥
ਆਗਿਆ ਅੰਦਰਿ ਸ੍ਰਿਸਟਿ ਸਬਾਈ ॥ ਆਗਿਆ ਧਰਨੀ ਅਧਰ[8] ਧਰਾਈ ॥
ਆਗਿਆ ਅੰਦਰਿ ਸੁਰ ਨਰ ਦੇਵ ॥ ਆਗਿਆ ਮਨਮੁਖਿ ਸਨਮੁਖਿ ਸੇਵ ॥
ਖੇਲ ਪਈ ਬਾਜੀਗਰ ਨਿਆਂਈ ॥ ਦਰਬਾਰੀ ਵਿਗਸੈ ਵੇਖਿ ਗੁਸਾਂਈ ॥ ੧ ॥
ਆਪਣੈ ਭਾਣੈ ਪਾਪੀ ਤਾਰੈ ॥ ਆਪਣੈ ਭਾਣੈ ਪੰਥੁ ਦਿਖਾਰੇ ॥
ਆਪਣੈ ਭਾਣੈ ਮਾਰਗ ਪਾਏ ॥ ਆਪਣੈ ਭਾਣੈ ਉਝੜਿ ਲਾਏ ॥
ਅਪਣੈ ਭਾਣੈ ਤੋੜਿ ਵਿਛੋੜੈ ॥ ਆਪਨ ਸੰਗਿ ਆਪ ਪ੍ਰਭੁ ਜੋੜੈ ॥
ਆਪਣੇ ਭਾਣੈ ਮਾਰ ਜੀਵਾਲੈ ॥ ਅਪਣੀ ਸ੍ਰਿਸਟਿ ਆਪਿ ਪ੍ਰਤਿਪਾਲੈ ॥
313.ੳ ਸਭਿ ਤੇ ਪ੍ਰਭ ਕਾ ਭਾਣਾ ਭਲਾ ॥ ਦਰਬਾਰੀ ਆਪਿ ਵਰਤਾਵੈ/ਅਪਨੀ ਕਲਾ ॥ ੨ ॥
ਕਹੁ ਪ੍ਰਾਣੀ ਕੀ ਕਰਨੈਜੋਗੁ ॥ ਸਭਿ ਕਿਛੁ ਪ੍ਰਭ ਕਾ ਕੀਤਾ ਹੋਗੁ ॥
ਇਸੁ ਕੀ ਕੀਤੀ ਜੋ ਕੋਇ ਨ ਮੋੜੇ ॥ ਤਾ ਸੁਰਗੁ ਪਿਆਲੁ[9] ਮਧੁ ਕਿਉ ਛੋੜੈ ॥
ਰਾਂਹੋ ਭੂਲਾ ਪਾਪ ਕਮਾਵੈ ॥ ਜੇ ਸਮਝੈ ਤਾ ਆਪੁ ਬਚਾਵੈ ॥
ਅਗਿਆਨ ਲਾਗ ਕਰ ਭਵੈ ਭਵਾਇਆ ॥ ਦਸੋ ਦਿਸਾ ਪਲ ਮਹਿ ਫਿਰਿ ਆਇਆ ॥
ਕਰਨਾ ਕਰਿ ਜਿਸੁ ਆਪਿ ਮਿਲਾਵੈ ॥ ਦਰਬਾਰੀ ਤਿਸੁ ਜਨਿ ਭਗਤੀ ਲਾਵੈ ॥ ੩ ॥
ਨੀਚਹੁ ਊਚ ਕਰੈ ਖਿਨ ਮਾਂਹਿ ॥ ਸਾਹ ਕੰਗਾਲ ਰੰਕ[10] ਪਾਤਿਸਾਹਿ ॥
ਗਰਬ ਪਰਹਾਰੀ ਗਰੀਬ ਉਬਾਰੇ ॥ ਪਾਰਬ੍ਰਹਮ ਪ੍ਰਭਿ ਪਤਿਤ ਉਧਾਰੇ ॥
ਸੁਖਮ ਤੇ ਅਸਥੂਲੁ ਦਿਖਾਵੈ ॥ ਜਿਸੁ ਬਖਸੈ ਤਿਸੁ ਗਿਣਤਿ ਮਿਟਾਵੈ ॥

1. ਲਛਮੀ 2. ਪਰਬਤ ਸੁਮੇਰ 3. ਮੁੜ੍ਹਕੇ ਅਥਵਾ ਪਸੀਨੇ ਤੋਂ ਪੈਦਾ ਹੋਣ ਵਾਲੇ 4. ਗੁਰੂ ਅਤੇ ਰਾਮ ਦੀ ਬਾਣੀ 5. ਮੂਰਖ ਅਣਜਾਣ 6. ਚਾਰੇ ਪਾਸੇ 7. ਖਾਲੀ 8. ਬਿਨਾ ਅਧਾਰ ਤੋਂ 9. ਪਤਾਲ 10. ਗਰੀਬ

ਤਨੁ ਮਨੁ ਧਨੁ ਸਭੁ ਪ੍ਰਭ ਕਾ ਦੀਆ ॥ ਨਿਜ ਪ੍ਰਕਾਸੁ ਘਟਿ ਘਟਿ ਮਹਿ ਕੀਆ ॥
ਅਪਨੀ ਕਲਾ ਆਪਿ ਵਰਤਾਈ ॥ ਦਰਬਾਰੀ ਕੁਦਰਤਿ ਤੇ ਬਲਿ ਜਾਈ ॥ ੪ ॥
ਇਸੁ ਕੈ ਹਾਥਿ ਨ ਮਿਨੰਤਿ ਰੋਰੀ[1]॥ ਹਰਿ ਪ੍ਰਭ ਕੈ ਹਥਿ ਇਸ ਕੀ ਡੋਰੀ ॥
ਹੁਕਮੀ ਬੰਦਾ ਜੀਉ ਬਿਚਾਰਾ ॥ ਕਰਿ ਕਰਿ ਦੇਖੈ ਕਰਨੈਹਾਰਾ ॥
ਕਬਹੂ ਅਪਾਵਨੁ[2] ਕਬਹੂ ਪਵਿਤ੍ਰ ॥ ਕਬ ਸੂਧਾ ਕਬ ਕਰੈ ਚਰਤ੍ਰ ॥
ਕਬਹੂ ਅਪਨੈ ਆਪ ਬਫਾਵੈ[3]॥ ਕਬਹੂ ਹੋਇ ਗਰੀਬੁ ਬੁਲਾਵੈ ॥
ਹਰਿ ਪ੍ਰਭੁ ਕਉਤਕ ਕਰਿ ਕਰਿ ਦੇਖੇ ॥ ਦਰਬਾਰੀ ਅਉਰ ਲੇਖ ਵਿਚਿ ਆਪਿ ਅਲੇਖੇ ॥ ੫॥
ਕਬਹੂ ਨਿਵਿ ਮਿਟਿ ਕਰੈ ਡੰਡਉਤਾ ॥ ਕਬਹੂ ਅਠਸਠਿ ਤੀਰਥ ਭਉਤਾ ॥
ਕਬਹੂ ਜਾਗੈ ਕਬਹੂ ਸੋਵੈ ॥ ਕਬਹੂ ਹੱਸੈ ਕਬਹੂ ਰੋਵੈ ॥
ਕਬਹੂ ਸਿਆਣਾ ਕਬਹੂ ਭੋਲਾ ॥ ਕਬਹੂ ਡੋਲੈ ਕਬਹੂ ਅਡੋਲਾ ॥
ਕਬਹੂ ਕਥਨੀ ਕਥਿ ਕਥਿ ਗਾਵੈ ॥ ਕਬਹੂ ਮੋਨੀ[4] ਧਿਆਨੁ ਲਗਾਵੈ ॥
ਜਿਤੁ ਰਾਹਿ ਪਾਵੈ ਤਿਤੁ ਰਾਹਿ ਚਾਲੈ ॥ ਦਰਬਾਰੀ ਆਪਹੁ ਇਹੁ ਕੀ ਘਾਲੈ ॥ ੬ ॥
ਕਬਹੂ ਸਾਹੁ ਸੰਚ ਧਨੁ ਹੋਵੈ ॥ ਕਬਹੂ ਖੋਇ ਮਾਇਆ ਬਹਿ ਰੋਵੈ ॥
313.ਅ ਕਬਹੂ ਭੂਪਤਿ ਰਾਜ ਖੁ/ਆਰੀ ॥ ਕਬਹੂ ਮਾਗੈ ਹੋਇ ਭਿਖਾਰੀ ॥
ਕਬਹੂ ਪੰਡਿਤੁ ਪਢੈ ਪੁਰਾਨ ॥ ਕਬ ਹੁਇ ਮੂਰਖੁ ਗਿਆਨੁ ਨ ਧਿਆਨੁ ॥
ਕਬਹੂ ਪੁੰਨ ਦਾਨ ਸੁਚ ਨੇਮ ॥ ਕਬਹੂ ਦੁਖੀਆ ਕਬਹੂ ਖੇਮ[5] ॥
ਸਭ ਕੁਛੁ ਪ੍ਰਭ ਕੈ ਭਾਣੈ ਬੀਚ ॥ ਦਰਬਾਰੀ ਉਤਮ ਮਧਮ ਨੀਚ ॥ ੭ ॥
ਕਬਹੂ ਸਤਿਗੁਰੁ ਪੂਰਾ ਭੇਟੈ ॥ ਆਵਣਜਾਣਾ ਤਿਸ ਕਾ ਮੇਟੈ ॥
ਸਤਿਗੁਰੁ ਸਾਚਾ ਗਿਆਨੁ ਦਿੜਾਵੈ ॥ ਉਹੁ ਨਿਜ ਪਦ ਤੇ ਆਇ ਨ ਜਾਵੈ ॥
ਹਰਿ ਰਸ ਭੀਨੇ ਭਜਹਿ ਗੋਬਿੰਦ ॥ ਪ੍ਰਭ ਤੇ ਬਿਛੁਰਹਿ ਨਾਹਿਨ ਬਿੰਦੁ ॥
ਜਿਉ ਗੰਗਾ ਮਹਿ ਪਰਹਿ ਤਰੰਗਾ[6]॥ ਜਿਉ ਜੋਤਿ ਜੋਤਿ ਮਿਲਿ ਏਕੋ ਅੰਗ ॥
ਆਵਣ ਜਾਣੁ ਮੇਟਿ ਸੁਖੁ ਦੀਆ ॥ ਦਰਬਾਰੀ ਪ੍ਰਭ ਕੈ ਸਦਕੈ ਕੀਆ ॥ ੮ ॥ ੧੩ ॥

**ਸਲੋਕੁ ॥**

ਗਨੀਮਨ[7] ਗਾਰੇ[8] ਪਾਰਬ੍ਰਹਮ ਗਰੀਬ ਨਿਵਾਜ ਗੁਪਾਲ ॥ ਦਰਬਾਰੀ ਆਪੁ ਪਛਾਤਾ ਸੇ ਬਚੇ ਅਹੰਕਾਰੀ ਖਾਧੇ ਕਾਲ ॥ ੧ ॥

**ਅਸਟਪਦੀ ॥**

ਮਨ ਮਾਇਆ ਕਾ ਗਰਬੁ ਹੰਢਾਵੈ ॥ ਨਰਕ ਪਰੈ ਜੋਨੀ ਭਰਮਾਵੈ ॥
ਬਲੁ ਬਾਹਾਂ ਕਾ ਬਹੁਤਾ ਕਰੈ ॥ ਪ੍ਰਭ ਤੇ ਭੂਲਾ ਜਨਮੈ ਮਰੈ ॥
ਧਨੁ ਅਰੁ ਧਾਮੁ ਦੇਖਿ ਖੁਸ ਹੋਵੈ ॥ ਸੰਗਿ ਨ ਚਾਲੈ ਅੰਤੁ ਵਿਗੋਵੈ[9]॥
ਨਿਜ ਕਉ ਜਾਣੈ ਸੁੰਦਰੁ ਸਿਆਣਾ ॥ ਸੋ ਬਿਸਟਾ[10] ਹੋਇ ਕੀਟੁ ਸਮਾਣਾ ॥
ਗੁਰ ਮਿਲਿ ਖੋਵੈ ਹਉਮੈ ਭ੍ਰਮੁ ॥ ਦਰਬਾਰੀ ਤਿਸੁ ਦਰ ਰਹਿਸੀ ਸਰਮੁ ॥ ੧ ॥
ਤੀਰਥ ਬਰਤਿ ਕਰੈ ਅਹੰਕਾਰੀ ॥ ਦੁਖੁ ਪਾਵੈ ਦਰਗਾਹਿ ਖੁਆਰੀ ॥
ਭਿਆਨਕਿ ਤਪਸਾ ਕਰੈ ਹੰਉ ਥਕੈ ॥ ਸੁਰਗ ਨਰਕ ਜੋਨੀ ਫਿਰਿ ਥਕੈ ॥
ਅਉਰੁ ਕਰੈ ਬਹੁਤੇ ਸੁਭ ਕਰਮ ॥ ਗੁਰ ਬਿਨੁ ਜਾਇ ਨ ਮਨ ਤੇ ਭਰਮ ॥

1. ਥੋੜੀ 2. ਅਪਵਿਤ੍ਰ 3. ਹੰਕਾਰ ਵਿੱਚ ਬੋਲਣਾ 4. ਚੁੱਪ ਕਰਕੇ 5. ਖੁਸ਼ੀ ਵਿੱਚ 6. ਲਹਿਰਾਂ 7. ਦੁਸ਼ਮਨਾਂ ਨੂੰ, ਵੈਰੀਆਂ ਨੂੰ 8. ਨਾਸ ਕਰ ਦਿੱਤਾ, ਖਤਮ ਕਰ ਦਿੱਤੇ 9. ਪਛਤਾਵੇ 10. ਗੰਦਗੀ

ਪੁੰਨੁ ਦਾਨੁ ਕਰੇ ਹੰਉ ਧਾਰੇ ॥ ਜਿਉ ਕਾਂਜੀ ਪੈ ਦੂਧ ਬਿਗਾਰੇ[1]॥
ਗੁਰ ਮਿਲਿ ਤਿਆਗੈ ਮਨ ਕਉ ਮਾਨੁ ॥ ਦਰਬਾਰੀ ਦਰਗਹ ਸੋ ਪਰਵਾਨੁ ॥ ੨ ॥
ਜੋ ਜਾਨੈ ਮੇਰੋ ਧਨੁ ਮਾਲੁ ॥ ਸੰਗਿ ਨ ਚਾਲੈ ਮਹਾਂ ਕੰਗਾਲੁ ॥
ਕੋਟਕ ਦਲ[2] ਲੈ ਧੁਜਨੀ ਜੋਰੈ[3]॥ ਪਲ ਮਹਿ ਜਮੁ ਮਾਰੈ ਨਹਿ ਛੋਰੈ ॥
314.ੳ ਨਿਜ ਮਹਿ ਜਾਨੈ ਜੋਰੁ ਘਨੇਰਾ॥ ਖਿਨ ਮਹਿ ਹੋਗੁ/ਭਸਮ ਕੋ ਢੇਰਾ ॥
ਆਪ ਸਮਾਨ ਨ ਜਾਨੈ ਕੋਈ॥ ਸੋ ਸਾਕਤੁ ਦਰਿ ਲਹੈ ਨ ਢੋਈ ॥
ਗੁਰ ਕ੍ਰਿਪਾ ਤੇ ਹੋਇ ਅਧੀਨੁ॥ ਦਰਬਾਰੀ ਸੋਈ ਸਿਆਣਾ ਸੋ ਪਰਬੀਨੁ ॥ ੩ ॥
ਭਲੀ ਭਈ ਜਾਨੈ ਮੈਂ ਕੀਆ॥ ਸੋ ਸੁਖੁ ਕਬਹੂ ਨ ਪਾਵੈ ਜੀਆ ॥
ਜਬ ਲਗ ਦੁਬਿਧਾ ਮਨਹੁ ਨ ਜਾਈ॥ ਤਬ ਇਨਿ ਮਨ ਥਿਰਤਾ ਨਹੀਂ ਪਾਈ ॥
ਜਬ ਮਨੁ ਮਾਇਆ ਮਾਇਆ ਕਰੈ॥ ਦੁਖੁ ਪਾਵੈ ਜਨਮੈ ਅਰੁ ਮਰੈ ॥
ਆਪਸ ਮਹਿ ਸਮਝੈ ਚੰਗਿਆਈ॥ ਤਾ ਕੈ ਸਿਰਿ ਸਗਲੀ ਬੁਰਿਆਈ ॥
ਗੁਰ ਮਿਲਿ ਜੋ ਜਨੁ ਹਉਮੈ ਮੋੜੈ॥ ਦਰਬਾਰੀ ਤਿਸੁ ਜਮਬੰਧਨ ਤੋੜੈ ॥ ੪ ॥
ਸਰਮੁ ਪਾਇ ਬਹੁ ਮਾਇਆ ਜੋੜੀ॥ ਨਹ ਤ੍ਰਿਪਤੈ ਧਨ ਲਾਖ ਕੋੜੀ ॥
ਭੋਗੀ ਭੋਗ ਬਹੁਤੁ ਪਰਕਾਰ॥ ਤ੍ਰਿਪਤਿ ਨ ਆਵੈ ਹੋਇ ਖੁਆਰੁ ॥
ਜਬ ਲਗੁ ਮਨ ਸੰਤੋਖੁ ਨ ਆਵੈ ॥ ਜਨਮੈ ਮਰੈ ਆਵੈ ਫੁਨ ਜਾਵੈ ॥
ਹਰ ਧਨੁ ਸੰਚਹਿ ਸੇ ਧਨਵੰਤ[4]॥ ਸੋ ਪਾਵੈ ਬਖਸੈ ਭਗਵੰਤੁ ॥
ਦੇਵੈ ਦੇਵਣਹਾਰੁ ਦਤਾਰੁ ॥ ਦਰਬਾਰੀ ਤਿਸੁ ਕਾ ਜਸੁ ਉਰਧਾਰੁ ॥੫ ॥
ਆਪ ਅਨਾਥੁ ਸਗਲ ਸਿਰਿ ਨਾਥੁ ॥ ਕਰਨ ਕਰਾਵਨੁ ਜਿਸੁ ਕੈ ਹਾਥ ॥
ਜੈਸਾ ਆਪ ਜਨਾਵੈ ਜਾਨੈ ॥ ਏਉ ਕਹਾ ਕੀ ਕੀਟੁ ਪਛਾਨੈ ॥
ਜੋ ਕਛੁ ਕਰੈ ਕਰਾਏ ਆਪਿ ॥ ਦੂਸਰੁ ਕੋਇ ਨ ਸਕੈ ਉਥਾਪਿ ॥
ਆਪਿ ਭੁਲਾਇਆ ਆਪਿ ਸਮਝਾਏ ॥ ਆਪੇ ਮਾਰਗਿ ਪਾਇ ਮਿਲਾਏ ॥
ਸਦਾ ਅਡੋਲੁ ਅਚੁਤੁ ਅਬਿਨਾਸੀ ॥ ਦਰਬਾਰੀ ਪ੍ਰਭੁ ਘਟਿ ਘਟਿ ਕਾ ਵਾਸੀ ॥ ੬ ॥
ਆਪਿ ਸੁਣਾਵੈ ਆਪੇ ਸੁਣੈ ॥ ਆਪੇ ਜਾਣਹਿ ਅਪਣੈ ਗੁਣੈ ॥
ਆਪਿ ਸਵਾਰੀ ਸ੍ਰਿਸਟਿ ਸਬਾਈ ॥ ਆਪੇ ਸਗਲੀ ਧੰਧੈ ਲਾਈ ॥
ਉਸ ਤੇ ਖਾਲੀ ਜਾਇ ਨ ਕਾਇ ॥ ਵਣ ਤ੍ਰਿਣ ਤ੍ਰਿਣਭਵਨ ਰਹਿਆ ਸਮਾਇ ॥
ਅਪਨੇ ਕਉਤਕ ਦੇਖੇ ਕੇਲ ॥ ਆਪਿ ਵਿਛੋੜਿ ਲਏ ਫੁਨਿ ਮੇਲ ॥
ਸਗਲ ਮਹਿ ਆਪਿ ਸਭ ਆਪਿ ਮੰਝਾਰਿ[5]॥ ਦਰਬਾਰੀ ਪ੍ਰਭ ਕਾ ਅੰਤੁ ਨ ਪਾਰੁ ॥ ੭ ॥
ਸਦਾ ਸਦਾ ਸਦਾ ਪ੍ਰਭੁ ਸੋਈ ॥ ਹੈ ਭੀ ਹੋਸੀ ਅਵਰੁ ਨ ਕੋਈ ॥
314.ਅ ਨਿ/ਤਿ ਨਿੱਤਿ ਪ੍ਰਭੁ ਨਿੱਤਿ ਨਰਾਇਣੁ ॥ ਗਰਬ ਪ੍ਰਹਾਰੀ[6] ਭਗਤਿ ਵਡੀਆਇਣੁ ॥
ਅਚਰਜੁ ਅਚਰਜੁ ਅਚਰਜੁ ਦਿਖਾਇਆ॥ ਸਭਿ ਤੇ ਨਿਆਰਾ ਸਭਸ ਸਮਾਇਆ ॥
ਅਮਿਤਿ[7] ਅਮਿਤਿ ਅਮਿਤਿ ਤੇਰੀ ਸੋਭਾ ॥ ਸੁਣਿ ਸੁਣਿ ਦਰਸਨ ਕਉ ਮਨੁ ਲੋਭਾ ॥
ਬਿਅੰਤੁ ਬਿਅੰਤੁ ਬਿਅੰਤੁ ਅਪਾਰਾ ॥ ਨਾਮੁ ਜਪਹੁ ਦਰਬਾਰੀ ਕਰਿ ਪਿਆਰਾ॥ ੮॥੧੪॥

**ਸਲੋਕੁ ॥**

ਸਾਧ ਸੇਵ ਜੋ ਜਨੁ ਕਰੈ ਤਿਸ ਕਾ ਹੋਇ ਉਧਾਰੁ ॥ ਦਰਬਾਰੀ ਨਿੰਦਾ ਸੰਤ ਕੀ ਮਰਿ ਜਨਮੈ ਲਖ ਵਾਰ ॥ ੧ ॥

1. ਰਾਈ ਨਾਲ ਬਣਾਇਆ ਖੱਟਾ ਰਸ ਜਿਸਦੇ ਇਕ ਛਿੱਟੇ ਨਾਲ ਦੁੱਧ ਖਰਾਬ ਹੋ ਜਾਂਦਾ ਹੈ 2. ਕ੍ਰੋੜਾਂ ਦਲ ਅਥਵਾ ਸੈਨਾ 3. ਧੁਜਾਂ ਅਥਵਾ ਝੰਡੇ ਇਕਤ੍ਰ (ਜੋੜੈ) ਕਰੇ 4. ਧਨਵਾਨ, ਧਨ ਵਾਲੇ 5. ਵਿਚਕਾਰ 6. ਹੰਕਾਰੀ ਦਾ ਨਾਸ ਕਰਨ ਵਾਲਾ 7. ਜਿਸਦੀ ਕੀਮਤ ਨਹੀਂ ਜਾਣੀ ਜਾ ਸਕਦੀ

**ਅਸਟਪਦੀ ॥**

ਸੰਤ ਦੋਖੁ ਜਿਸੁ ਕੈ ਜੀਅ ਹੋਵੈ ॥ ਦੁਖੀ ਹੋਇ ਸਦ ਸੁਖ ਨ ਸੋਵੈ॥
ਸੰਤ ਦੋਖੁ ਚਿਤਿ ਚਿਤਵੈ ਕੋਈ ॥ ਨਰਕੁ ਰਸਾਤਲੁ ਪਾਵੈ ਸੋਈ॥
ਸੰਤ ਦੂਖਨਾ ਜੋ ਉਰਧਾਰੈ ॥ ਨਰਕ ਪਰੈ ਹੁਇ ਦੁਖੀ ਪੁਕਾਰੈ॥
ਸੰਤ ਦੂਖਨਾ ਜਿਸੁ ਮਨ ਬਸੈ ॥ ਜੰਮੈ ਮਰੈ ਕਾਲੁ ਫੁਨਿ ਗ੍ਰਸੈ॥
ਸਾਧ ਦੂਖਨਾ ਕਟੈ ਨ ਕੋਈ ॥ ਦਰਬਾਰੀ ਸਾਧ ਕ੍ਰਿਪਾ ਬਿਨੁ ਸੁਧੁ ਨ ਹੋਈ॥ ੧॥
ਸਾਧ ਕਾ ਦੋਖੀ ਸਦਾ ਦੁਹੇਲਾ[1]॥ ਸਾਧ ਕਾ ਦੋਖੀ ਲਹੇ ਨ ਵੇਲਾ॥
ਸਾਧ ਕਾ ਦੋਖੀ ਪਾਪੀ ਭਾਰਾ ॥ ਸਾਧ ਕਾ ਦੋਖੀ ਮਹਾਂ ਬਿਕਾਰਾ॥
ਸਾਧ ਕਾ ਦੋਖੀ ਮੂਰਖ ਮੰਦਾ ॥ ਸਾਧ ਕਾ ਦੋਖੀ ਕੁਸਟੀ[2] ਗੰਦਾ॥
ਸਾਧ ਕਾ ਦੋਖੀ ਦਰਗਹ ਕਾ ਚੋਰੁ ॥ ਸੰਤ ਦੋਖੀ ਕੌ ਰਖੇ ਨ ਹੋਰੁ॥
ਸੰਤ ਦੋਖੀ ਕਉ ਕਉਨੁ ਉਬਾਰੈ ॥ ਦਰਬਾਰੀ ਸੰਤ ਭਾਵੈ ਖਿਨ ਮਾਹਿ ਉਧਾਰੈ ॥ ੨ ॥
ਸੰਤ ਕਾ ਨਿੰਦਕ ਮਹਾਂ ਅਪਰਾਧੀ ॥ ਸੰਤ ਕਾ ਨਿੰਦਕ ਜਾਇ ਅਧਿ[3] ਖਾਧੀ ॥
ਸੰਤ ਕਾ ਨਿੰਦਕੁ ਬੁਰਾ ਬਿਕਾਰੀ ॥ ਸੰਤ ਕਾ ਨਿੰਦਕੁ ਸਦਾ ਦੁਰਾਚਾਰੀ ॥
ਸੰਤ ਕਾ ਨਿੰਦਕੁ ਮਹਾਂ ਬਿਖਾਧੀ[4] ॥ ਸੰਤ ਕੈ ਨਿੰਦਕੁ ਕੀ ਰਸਨਾ ਦਾਧੀ[5] ॥
ਸੰਤ ਕਾ ਨਿੰਦਕ ਦਰਿ ਦਰਿ ਫਿਰੈ ॥ ਸੰਤ ਕਾ ਨਿੰਦਕੁ ਦੋਜਕੁ ਭਰੈ ॥
ਸੰਤ ਕਾ ਨਿੰਦਕ ਸਦਾ ਦੁਖਾਲਾ ॥ ਦਰਬਾਰੀ ਸੰਤ ਭਾਵੈ ਕਰੈ ਸੁਖਾਲਾ ॥ ੩ ॥
ਸੰਤ ਕਾ ਨਿੰਦਕ ਰਹੈ ਵਿਚਾਲੈ ॥ ਸੰਤ ਕਾ ਨਿੰਦਕੁ ਫਾਥਾ ਜਮ ਜਾਲੈ ॥
ਸੰਤ ਕਾ ਨਿੰਦਕ ਉਰਵਾਰ ਨ ਪਾਰ ॥ ਨਿੰਦਕ ਡੂਬਾ ਗਹਰੀ ਧਾਰ ॥
ਸੰਤ ਕਾ ਨਿੰਦਕਿ ਖਾਲਨਿ ਖਾਲੀ ॥ ਫੂਟੀ ਘਟੀ[6] ਕੂਪ ਜਿਉ ਘਾਲੀ[7] ॥
ਸੰਤ ਕਾ ਨਿੰਦਕ ਮਹਾਂ ਮਲੀਨੁ ॥ ਨਿੰਦਕ ਇਉ ਜਿਉ ਥੋੜੈ ਜਲ ਮੀਨੁ ॥
315.ੳ /ਸੰਤਨ ਕਾ ਨਿੰਦਕ ਸਭਿ ਤੇ ਬੁਰਾ ॥ ਦਰਬਾਰੀ ਨਿੰਦਕ ਕਉ ਰਾਖੈ ਪੀਰੁ ਨ ਗੁਰਾ ॥ ੪ ॥
ਸੰਤ ਕਾ ਦੋਖੀ ਦੁਖ ਹੀ ਪਾਵੈ॥ ਸੰਤ ਕਾ ਦੋਖੀ ਮੁਹੇ ਮੁਹਿ ਖਾਵੈ ॥
ਸੰਤ ਕੈ ਦੋਖੀ ਕੈ ਗਲਿ ਫਾਸਾ ॥ ਦੋਖੀ ਕਉ ਜਮੁ ਦੇਇ ਤ੍ਰਾਸਾ ॥
ਸੰਤ ਕਾ ਦੋਖੀ ਸਹੇ ਅਜਾਬ[8]॥ ਸੰਤ ਕਾ ਦੋਖੀ ਸਦਾ ਖਰਾਬ ॥।
ਸੰਤ ਕਾ ਦੋਖੀ ਚਿੰਤਾ ਪੈ ਜਲੈ ॥ ਸੰਤ ਕੇ ਦੋਖੀ ਤੇ ਸੁਖ ਟਲੈ ॥
ਸੰਤ ਕੈ ਦੋਖੀ ਕਉ ਕਉਨੁ ਰਖਾਵੈ ॥ ਦਰਬਾਰੀ ਨਿੰਦਕੁ ਬਚੈ ਜੇ ਸੰਤੁ ਬਚਾਵੈ ॥ ੫ ॥
ਸੰਤ ਕਾ ਦੋਖੀ ਮਹਾਂਅਗਿਆਨੀ ॥ ਸੰਤ ਕੈ ਦੋਖੀ ਕੀ ਕਿਨੈ ਨ ਮਾਨੀ ॥
ਸੰਤ ਕਾ ਦੋਖੀ ਭੂਲਾ ਫਿਰੈ ॥ ਸੰਤ ਦੋਖੀ ਦੁਖ ਕੂਏ[9] ਗਿਰੈ ॥
ਸੰਤ ਕੈ ਦੋਖੀ ਕਉ ਸਦ ਹੀ ਝੇਰਾ ॥ ਸੰਤ ਕਾ ਦੋਖੀ ਪਾਥਰੁ ਕੋਰਾ ॥
ਸੰਤ ਕਾ ਦੋਖੀ ਆਵੈ ਜਾਇ ॥ ਸੰਤ ਕਾ ਦੋਖੀ ਨਰਕਿ ਸਮਾਇ ॥
ਸੰਤ ਕੈ ਦੋਖੀ ਕਉ ਤ੍ਰੈ ਤਾਪ ॥ ਦਰਬਾਰੀ ਸੰਤ ਭਾਵੈ ਤਾ ਬਖਸੈ ਆਪ ॥ ੬ ॥
ਸੰਤ ਕੈ ਦੋਖੀ ਕੀ ਕਿਤੈ ਨ ਛੋਟਿ ॥ ਉਬਰੈ ਨਾਹਨ ਕਾ ਕੀ[10] ਓਟ ॥
ਸੰਤ ਕੈ ਦੋਖੀ ਕਉਨੁ ਛਡਾਵੈ ॥ ਸੰਤ ਕਾ ਦੋਖੀ ਕਿਸੇ ਨ ਭਾਵੈ ॥
ਸੰਤ ਦਾ ਦੋਖੀ ਉਗਰ ਪਾਪੀ[11]॥ ਸੰਤ ਕੈ ਦੋਖੀ ਕੀ ਬੁਧਿ ਸਰਾਪੀ ॥
ਸੰਤ ਕਾ ਦੋਖੀ ਮਹਾਂ ਬੁਰਿਆਰੁ[12]॥ ਸੰਤ ਦੋਖੀ ਕਾ ਗਇਆ ਇਤਬਾਰੁ ॥

---

1. ਔਖਾ 2. ਕੋਹੜੀ 3. ਅੱਧਿ ਪੁੱਤਰ (ਜਾਇ) (ਸਪਨੀ ਆਪਣੇ ਜਨਮੇ ਅੱਧਿ ਸਪੋਲੀਏ ਖਾ ਜਾਂਦੀ ਹੈ) 4. ਉਪੱਦਰਵੀ, ਲੜਾਈ ਹੱਥਾ 5. ਸੜੀ ਹੋਈ ਭਾਵ ਗਲਤ ਬੋਲਣ ਵਾਲੀ 6. ਟੁੱਟੇ ਹੋਏ ਘੜੇ ਨੂੰ 7. ਖੂਹ ਵਿਚੋਂ ਭਰਨ ਦੀ ਘਾਲ 8. ਦੁੱਖ 9. ਦੁੱਖਾਂ ਦੇ ਖੂਹ ਵਿੱਚ 10. ਕਿਸੇ ਦੀ 11. ਮਹਾਂ ਪਾਪੀ 12. ਬਹੁਤ ਬੁਰਾ

ਸੰਤ ਕੈ ਦੋਖੀ ਕਉ ਕਉਨੁ ਉਬਾਰੈ ॥ ਦਰਬਾਰੀ ਉਬਰੈ ਜੇ ਸੰਤੁ ਕ੍ਰਿਪਾ ਧਾਰੇ ॥ ੭ ॥
ਸੰਤ ਕਾ ਨਿੰਦਕੁ ਮਹਾਂ ਕਸਾਈ ॥ ਮਹਾਂ ਬਿਖਾਧੀ[1] ਗਲਿ ਵਾਢਿ ਨਿਆਂਈ ॥
ਸੰਤ ਦਾ ਨਿੰਦਕੁ ਐਸਾ ਬੁਰਿਆਰੁ ॥ ਜੈਸੇ ਚੋਰੁ ਠਗੁ ਪਾਪੀ ਕੂੜਿਆਰੁ ॥
ਨਿੰਦਕ ਤੇ ਕੋ ਪੁੰਨੁ ਨ ਹੋਇ ਆਵੈ ॥ ਨਿੰਦਾ ਕੀਤੀ ਬਿਰਥਾ ਜਾਵੈ ॥
ਸੰਤ ਕਾ ਨਿੰਦਕੁ ਤੀਰਥ ਨਾਇ ॥ ਹੋਇ ਹਸੂਣਾ ਪਾਪੁ ਫਲਾਇ ॥
ਸੰਤ ਕਾ ਨਿੰਦਕੁ ਬੁਰਾ ਰੇ ਭਾਈ ॥ ਦਰਬਾਰੀ ਸੰਤ ਭਾਵੇ ਸਭ ਪਾਪ ਮਿਟਾਈ ॥ ੮ ॥
ਸਭ ਜੀਅ ਤੇਰੇ ਤੂ ਸਭਨਾ ਕਾ ਆਪਿ ॥ ਪ੍ਰਤਿਪਾਲਹਿ ਜਿਵ ਮਾਈ ਬਾਪ ॥
ਆਪ ਭੁਲਾਵਹਿ ਆਪਿ ਮਿਲਾਵਹਿ ॥ ਤਿਉ ਜੰਤ ਬੋਲੈ ਜਿਵੈ ਬੁਲਾਵਹਿ ॥
ਪ੍ਰਭ ਬਿਨੁ ਕੋਇ ਨ ਕਰਨੈਹਾਰਾ ॥ ਕਰਿ ਕਰਿ ਦੇਖੈ ਆਪਿ ਨਿਰਾਰਾ ॥
ਆਪੇ ਕਰੈ ਸੋਈ ਕਿਛੁ ਹੋਇ ॥ ਪ੍ਰਭ ਬਿਨੁ ਕਰਨੈਹਾਰੁ ਨ ਕੋਇ ॥
315.ਅ /ਤੂ ਕਰਨਕਰਾਵਨੁ ਏਹੁ ਕਰੈ ਕਰਾਇਆ ॥ ਦਰਬਾਰੀ ਵਜਦਾ ਜੰਤੁ ਵਜਾਇਆ ॥ ੯ ॥ ੧੫॥

**ਸਲੋਕੁ ॥**

ਨਾਰਾਇਣ ਕੇ ਨਾਮ ਬਿਨੁ ਨਰਕ ਜਾਂਹਿ ਨਰ ਨਾਰ ॥ [2]ਨਿਗੁਰੇ ਨਿੰਦਕ ਪੈ ਪਚੇ ਸਾਕਤਿ ਸਣੁ ਕੂੜਿਆਰ[2]॥
ਦਰਬਾਰੀ ਦੁਖੁ ਭੋਗਹਿ ਸਦਾ ਬੇਮੁਖਿ ਬੇਇਤਬਾਰ ॥ ੧ ॥

**ਅਸਟਪਦੀ ॥**

ਨਿਗੁਰੇ[3] ਨਰ ਕਾ ਨਰਕਿ ਨਿਵਾਸੁ ॥ ਨਿਗੁਰੇ ਕੈ ਗਲਿ ਜਮ ਕੀ ਫਾਸ ॥
ਨਿਗੁਰੇ ਨਰ ਕਾ ਕੋਇ ਨ ਬੇਲੀ ॥ ਨਿਗੁਰੇ ਕੀ ਕੋੜੀ ਨਰਕ ਮਹਿ ਮੇਲੀ ॥
ਨਿਗੁਰਾ ਧਰਕਟ[4] ਨਾਰ ਨਿਆਂਈ ॥ ਨਿਗੁਰੇ ਕਾ ਕੋਇ ਨਾ ਖਸਮੁ ਗੁਸਾਂਈ ॥
ਨਿਗੁਰੇ ਨਰ ਕਉ ਦੋਜਕ ਤਪਿਆ ॥ ਨਿਗੁਰੇ ਬੇਪੀਰ ਚਿੰਤ ਚਿਖਿ ਖਪਿਆ ॥
ਨਿਗੁਰੇ ਕਾ ਉਬਰਨ ਕਿਵੈ ਨ ਹੋਈ ॥ ਦਰਬਾਰੀ ਉਬਰੇ ਗੁਰਮੁਖਿ ਸੋਈ ॥ ੧ ॥
ਨਿਗੁਰਾ ਮੁਖਿ ਤੇ ਮੰਦਾ ਬੋਲੈ ॥ ਜਿਉ ਕੂਕਰੁ ਕਾਗੁ ਕ੍ਰਿਪਤੀ[5] ਫੋਲੈ ॥
ਨਿਗੁਰਾ ਨਾਗ ਜਿਵੈ ਵਿਸੁ ਘੋਰੈ ॥ ਨਿਗੁਰੇ ਕਾ ਧਨੁ ਲੂਟਹਿ ਹੋਰੇ[6] ॥
ਨਿਗੁਰਾ ਨਰੁ ਗੁਰਮੰਤ੍ਰ ਹੀਨਾ ॥ ਨਿਗੁਰੇ ਕਾ ਮੁਹੁ ਕਾਲਾ ਕੀਨਾ ॥
ਨਿਗੁਰਾ ਦਰਗਹ ਲਹੈ ਨ ਢੋਈ ॥ ਨਿਗੁਰੇ ਕਉ ਨ ਛਡਾਵੈ ਕੋਈ ॥
ਨਿਗੁਰੇ ਕਉ ਜਮੁ ਜਗਾਤੀ ਲੂਟੈ ॥ ਦਰਬਾਰੀ ਦਰਗਹ ਸਗੁਰਾ[7] ਛੂਟੈ ॥ ੨ ॥
ਨਿਗੁਰੇ ਕੀ ਬਾਤ ਨ ਬੂਝੈ ਕੋਈ ॥ ਸਭ ਬੁਰਿਆਈ ਨਿਗੁਰੇ ਸਿਰਿ ਹੋਈ ॥
ਨਿਗੁਰੇ ਕਾ ਮੁਖੁ ਦੇਖਹੁ ਐਸਾ ॥ ਕ੍ਰੋੜ ਚੰਡਾਲ ਕਾ ਦਰਸਨੁ ਜੈਸਾ ॥
ਨਿਗੁਰਾ ਜੇ ਸੁਭ ਕਰਮ ਕਮਾਵੈ ॥ ਜਿਉ ਭੰਨੈ ਘੜੈ[8] ਨੀਰੁ ਵਹਿ ਜਾਵੈ ॥
ਨਿਗੁਰਾ ਕਰੈ ਤੀਰਥ ਇਸਨਾਨੁ ॥ ਜਿਉ ਦੁਧ ਕਾਂਜੀ ਹੋਵੈ ਜਾਨੁ ॥
ਗੁਰਮੁਖਿ ਹੋਇ ਸੁ ਉਤਰੈ ਪਾਰਿ ॥ ਦਰਬਾਰੀ ਗੁਰਮੁਖਿ ਪਰਵਾਰ ਸੁਧਾਰ ॥ ੩ ॥
ਬੇਮੁਖਿ ਬੇਮਿਹਰ ਬੇਇਤਬਾਰ ॥ ਬੇਮੁਖਿ ਬੁੱਧਹੀਨ ਕੂੜਿਆਰ ॥
ਬੇਮੁਖਿ ਕੈ ਸਿਰਿ ਬਢੈ ਬਿਆਜੁ ॥ ਬੇਮੁਖਿ ਕਾ ਦਰਿ ਉਘਰੈ ਪਾਜੁ ॥
ਬੇਮੁਖਿ ਬਿਲਖੈ[9] ਸਦਾ ਦੁਖਾਲਾ[10] ॥ ਹਲਤ ਪਲਤ ਬੇਮੁਖਿ ਮੁਹਕਾਲਾ ॥
ਬੇਮੁਖਿ ਚੋਰ ਯਾਰ ਛਿੰਨਾਰ[11]॥ ਬੇਮੁਖਿ ਕਾ ਘਰੁ ਨਰਕ ਮੰਝਾਰ ॥
ਤਜੁ ਮਨ ਬੇਮੁਖਨ[12] ਕੋ ਸੰਗੁ ॥ ਦਰਬਾਰੀ ਸੂਰਦਾਸ ਇਉ ਕਹਿਆ ਨਿਸੰਗੁ ॥ ੪ ॥

---

**1.** ਉਪੱਦ੍ਰਵੀ, ਲੜਾਈ ਝਗੜਾ ਕਰਨ ਵਾਲਾ **2.** ਬਿਨਾ ਗੁਰੂ ਵਾਲੇ ਨਿੰਦਿਆ ਕਰਨ ਵਾਲੇ, ਰੱਬ ਨੂੰ ਨਾ ਮੰਨਣ ਵਾਲੇ ਅਤੇ ਝੂਠੇ ਲੋਕ ਸਭ ਨਾਸ਼ ਹੁੰਦੇ (ਪੈ ਪਚੇ) **3.** ਜਿਸਦਾ ਗੁਰੂ ਕੋਈ ਨਹੀਂ **4.** ਫਿਟਕਾਰੀ ਹੋਈ, ਧਿਕਾਰੀ ਹੋਈ **5.** ਗੰਦਗੀ ਫਰੋਲਦੇ (ਕਾਂ ਅਤੇ ਕੁੱਤੇ) **6.** ਹੋਰ ਲੁੱਟ ਲੈਂਦੇ **7.** ਜਿਸਨੇ ਗੁਰੂ ਧਾਰਨ ਕੀਤਾ ਹੋਇਆ ਹੈ **8.** ਟੁੱਟੇ ਹੋਏ (ਭੰਨੇ) ਘੜੇ ਵਿੱਚੋਂ **9.** ਵਿਰਲਾਪ ਕਰਦਾ ਹੈ **10.** ਸਦਾ ਦੁਖੀ **11.** ਬਦਚਲਨ ਨਾਰੀ **12.** ਜਿਨ੍ਹਾਂ ਦਾ ਮੁੱਖ ਗੁਰੂ ਵੱਲ ਨਹੀਂ

316.ੳ ਬੇਮੁਖਿ ਬੇਈਮਾਨ ਫਿਰੂਨ[1]॥ ਬੇ/ਮੁਖਿ ਪਾਵੈ ਤ੍ਰਿਗਦ[2] ਜੂਨ ॥
ਬੇਮੁਖਿ ਕਾ ਕੋਇ ਨ ਸਉਰੇ ਕਾਜੁ ॥ ਬੇਮੁਖ ਕੈ ਸਿਰਿ ਜਮ ਕਾ ਰਾਜੁ ॥
ਬੇਮੁਖਿ ਜਮ ਕੈ ਬੰਦੀਖਾਨੈ ॥ ਬੇਮੁਖਿ ਕੀ ਕਹੀ ਨ ਕੋਈ ਮਾਨੈ ॥
ਬੇਮੁਖੁ ਕਰੈ ਪਰਾਈ ਤਾਂਤਿ[3]॥ ਬੇਮੁਖਿ ਕਦੇ ਨ ਆਵੈ ਸਾਂਤਿ ॥
ਬੇਮੁਖਿ ਤੇ ਬਿਸੀਅਰ[4] ਭੀ ਭਲੇ ॥ ਦਰਬਾਰੀ ਗੁਰਮੰਤ੍ਰ ਆਗੈ ਨਿਵਿ ਚਲੈ ॥ ੫ ॥
ਬੇਮੁਖ ਬਕੈ ਮੁਖਹੁ ਨਿੰਦਾ ਮੰਦਾ ॥ ਬੇਮੁਖ ਕੀ ਦੂਖ ਪਾਵਗੁ ਜਿੰਦਾ ॥
ਬੇਮੁਖੁ ਮੁਖਿ ਤੇ ਬੋਲੈ ਬੁਰਾ ॥ ਬੇਮੁਖਿ ਪਾਪੀ ਨਿੰਦਕੁ ਨਿਗੁਰਾ ॥
ਬੇਮੁਖਿ ਬਾਜੀ ਚਉਪਟ ਹਾਰੀ ॥ ਬੇਮੁਖਿ ਕਉ ਦਰ ਹੋਗੁ ਖੁਆਰੀ ॥
ਬੇਮੁਖ ਅੰਤਰ ਥੋਥੇ ਜਾਨੁ ॥ ਘੁਣ ਖਾਧੇ ਕਾਸਟ ਜਿਉ ਜਾਨ ॥
ਬੇਮੁਖਿ ਸੰਗੁ ਤਜਹੁ ਮਨ ਭਾਈ ॥ ਦਰਬਾਰੀ ਬੇਮੁਖਿ ਸੰਗੁ ਦੁਖਿਦਾਈ ॥ ੬ ॥
ਗੁਰ ਤੇ ਬੇਮੁਖਿ ਮਹਾਂ ਚੰਡਾਲ ॥ ਗੁਰ ਤੇ ਬੇਮੁਖਿ ਸਦਾ ਬਿਹਾਲ ॥
ਬੇਮੁਖਿ ਕੀ ਕੋ ਭਰੇ ਨ ਸਾਖ[5] ॥ ਬੇਮੁਖਿ ਫਿਰਹਿ ਚੌਰਾਸੀਹ ਲਾਖ ॥
ਗੁਰ ਤੇ ਬੇਮੁਖ ਮੂਰਖੁ ਮੰਦਾ ॥ ਗੁਰ ਤੇ ਬੇਮੁਖੁ ਫਿਰੈ ਭਵੰਦਾ ॥
ਬੇਮੁਖਿ ਨਿਗੁਰੇ ਸਾਕਤ ਕੂੜਿਆਰ ॥ ਸਭ ਪਾਪੋ ਕਾ ਇਨਿ ਸਿਰਿ ਭਾਰੁ ॥
ਜੇ ਬੇਮੁਖੁ ਮੁੜ ਚਰਨੀ ਪਾਇ ॥ ਦਰਬਾਰੀ ਹੋਇ ਪੁਨੀਤੁ ਕਲੰਕੁ ਨ ਜਾਇ ॥ ੭ ॥
ਸਾਕਤ ਸੰਗੁ ਕਹੋ ਖਾਂ ਕੇਹਾ[6]॥ ਅਗਨਿ ਤਪਾਇਆ ਲੋਹਾ ਜੇਹਾ ॥
ਸਾਕਤ ਮੁਇਆ ਸਮਾਨ ਨਿਹਾਰੁ ॥ ਸਾਸੁ ਭਰੇ ਜਿਵ ਖੱਲ ਲੁਹਾਰ[7]॥
ਉੱਜਲ[8] ਬਾਗਾ ਦੇਇ ਪਹਿਰਾਇਆ ॥ ਮਾਨੋ ਮੁਰਦੇ ਜਿਉ ਖਫਨਾਇਆ[9]॥
ਸਾਕਤੁ ਸੂਮ ਸੁਆਨ[10] ਕੀ ਨਿਆਂਈ ॥ ਭਉਕੈ ਅਹਿਨਿਸ ਆਉ ਅਜਾਂਈ ॥
ਸਾਕਤ ਐਸਾ ਜਿਉ ਲਸਨ ਕੀ ਖਾਨ ॥ ਦਰਬਾਰੀ ਕਹੈ ਕੰਬੀਰ ਬਖਾਨ ॥੮॥ ੧੬ ॥

**ਸਲੋਕੁ ॥**

ਭਗਤਿ ਬਿਨਾ ਗਤਿ ਨਾ ਮਿਲੈ ਗੁਰਮੁਖਿ ਬਾਕ ਬੀਚਾਰੁ ॥ ਦਰਬਾਰੀ ਗੁਰਮੁਖ ਜਿਣਿ ਚਲੈ[11] ਮਨਮੁਖਿ ਚਲੈ ਹਾਰ ॥ ੧ ॥

**ਅਸਟਪਦੀ ॥**

ਗੁਰਮੁਖਿ ਭਗਤਿ ਕਰਹਿ ਲਿਵ ਲਾਇ ॥ ਹਰਿ ਜਸ ਬਿਨੁ ਮਨ ਕਛੁ ਨ ਸੁਖਾਇ ॥
ਆਠੋ ਜਾਂਮ ਜਪਹਿ ਇਕ ਰੰਗ ॥ ਹਰਿ ਹਰਿ ਸਿਮਰਹਿ ਹਰਿਜਨ ਸੰਗ ॥
316.ਅ ਅਉਰ ਆ/ਸ ਮਨ ਸਗਲ ਚੁਕਾਈ ॥ ਗੁਰ ਉਪਦੇਸ ਰਾਮ ਲਿਵ ਲਾਈ ॥
ਗੁਰਮੁਖਿ ਬਚਨ ਰਖੇ ਉਰਧਾਰਿ ॥ ਜੇ ਜਨ ਗੁਰਮੁਖਿ ਉਤਰਹਿ ਪਾਰ ॥
ਗੁਰਮੁਖਿ ਨਿਸਦਿਨ ਭਗਤਿ ਕਮਾਈ ॥ ਦਰਬਾਰੀ ਗੁਰਮੁਖ ਸਚ ਸਮਾਈ ॥ ੧ ॥
ਚਾਰ ਭਾਵ ਭਗਤਿ ਕੇ ਕਹੇ ॥ ਭਗਤਿ ਕਰੇ ਸੋਈ ਗਤਿ ਲਹੇ ॥
ਜੈਸੀ ਭਗਤਿ ਤੈਸੀ ਹੀ ਮੁਕਤਿ ॥ ਜੈਸੀ ਚਿੱਤਿ ਤੈਸੀ ਹੀ ਭੁਗਤਿ ॥
ਚਾਰ ਮੁਕਤਿ ਗੁਰ ਦਈ ਬਤਾਇ ॥ ਚਾਰ ਮੁਕਤਿ ਕੈ ਚਾਰੋ ਨਾਇ ॥
ਸਲੋਕ ਸਮੀਪ ਸਰੂਪ ਸੰਜੋਜ[12]॥ ਗੁਰਬਾਣੀ ਤੇ ਲੀਨੀ ਖੋਜ ॥
ਜਿਸ ਜਿਸ ਭਾਵ ਕੀ ਭਗਤਿ ਕਮਾਈ ॥ ਦਰਬਾਰੀ ਮੁਕਤਿ ਸਾਈ ਤਿਨਿ ਪਾਈ ॥ ੨ ॥
ਬਾਛਲ ਭਾਵ[13] ਭਗਤਿ ਇਵ ਭਈ ॥ ਪੂਤ ਹੇਤ ਸਤਿਗੁਰ ਕਹਿ ਦਈ ॥
ਨੰਦ ਜਸੋਮਤਿ ਭਗਤਿ ਕਮਾਈ ॥ ਵਸੁਦੇਵ ਕੀ ਪ੍ਰੀਤਿ ਲਗਾਈ ॥

---

1. ਫਰਊਨ, ਮਿਸਰ ਦਾ ਇਕ ਜ਼ਾਲਮ ਰਾਜਾ, ਜਿਸ ਤੋਂ ਪਾਪੀ ਜ਼ਾਲਮ ਨੂੰ ਫਰਊਨ ਕਿਹਾ ਜਾਂਦਾ ਹੈ 2. ਵਲ ਆਦਿ ਖਾ ਕੇ ਅਥਵਾ ਰੀਘ ਕੇ ਚਲਣ ਵਾਲੇ ਜੀਵ 3. ਈਰਖਾ 4. ਜ਼ਹਿਰੀਲੇ ਸੱਪ 5. ਉਗਾਹੀ 6. ਦੱਸੋ ਕਿਹੜਾ 7. ਲੁਹਾਰ ਦੀ ਧੌਂਕਣੀ 8. ਸ਼ੁੱਧ, ਸਾਫ਼, ਪਵਿਤ੍ਰ 9. ਖਫ਼ਨ ਪਾਇਆ ਹੋਇਆ 10. ਕੰਜੂਸ ਅਤੇ ਕੁੱਤੇ ਦੀ 11. ਜਿੱਤ ਚੱਲੈ 12. ਭਾਈ ਦਰਬਾਰੀ ਦਾਸ ਨੇ ਇਹ ਚਾਰ ਪ੍ਰਕਾਰ ਦੀਆਂ ਮੁਕਤੀਆਂ ਦੱਸੀਆਂ ਹਨ, ਵਿਸਥਾਰ ਲਈ ਵੇਖੋ ਪਰਚੀਆਂ ਭਗਤਾਂ ਦੀਆਂ ਅਧਿਆਇ ਸੱਤਵਾਂ, ਪੰਨਾ 131 13. ਚਾਰ ਭਾਵਾਂ ਵਿਚੋਂ ਪਹਿਲਾ ਭਾਵ, ਬਾਛਲ ਭਾਵ

ਮੁਕਤਿ ਸਲੋਕ ਇਨੋ ਨੈ ਲਈ ॥ ਬਾਛਲ ਭਾਵ ਭਗਤਿ ਕਉ ਦਈ ॥
ਦਾਸ ਭਾਵ[1] ਦੂਸਰੋ ਭਇਆ ॥ ਊਧੋ ਅੰਕਰੂਰ ਸੋਈ ਕਰਿ ਲਇਆ ॥
ਪ੍ਰਹਿਲਾਦ ਸਮੇਤ ਭਏ ਇਹ ਦਾਸਾ ॥ ਦਰਬਾਰੀ ਪਾਈ ਸਮੀਪ ਖਲਾਸਾ[2] ॥ ੩ ॥
ਸਖਾ ਭਾਉ[3] ਭਗਤਿ ਜੋ ਕਰੇ ॥ ਸਰੂਪ ਮੁਕਤਿ ਸੋਈ ਲੈ ਧਰੇ ॥
ਸਖਾ ਭਾਉ ਅਰਜਨ ਮਨ ਰਸੈ ॥ ਮੁਕਤਿ ਸਰੂਪ ਜਾਇ ਜਨ ਬਸੈ ॥
ਉਜਲ ਭਾਵ ਭਗਤਿ ਕਾ ਭਲਾ ॥ ਮੋਹਿ ਨ ਸਾਕਹਿ ਜਾ ਕਉ ਛਲਾ ॥
ਉਜਲ ਭਗਤਿ ਗੋਪੀਆ ਕੀਨੀ ॥ ਪ੍ਰੇਮ ਨੀਰ ਸਗਲੀ ਜਨ ਭੀਨੀ ॥
ਮੁਕਤਿ ਸੰਜੋਜ ਗੋਪੀਆ ਪਾਈ ॥ ਦਰਬਾਰੀ ਜਿਉ ਜਲ ਜਲਹਿ ਸਮਾਈ ॥ ੪ ॥
ਨਉਧਾ ਭਗਤਿ ਨਾਰਦੀ ਸੁਨੀ ॥ ਤੀਨ ਗਤਿ ਨਾਰਦ ਮੁਨ ਭਨੀ ॥
ਸਰਵਨ[4] ਕੀਰਤਨੁ[4] ਰਸਨਾ ਗਾਵੈ ॥ ਮਨ ਮਹਿ ਸਿਮਰਨੁ[4] ਧਿਆਨੁ ਲਗਾਵੈ ॥
ਚਰਨ ਬੰਦਨਾ[4] ਸੰਤਨ ਸੇਵਾ ॥ ਪ੍ਰਭ ਕੀ ਮੂਰਤ ਸਤਿਗੁਰ ਦੇਵਾ ॥
ਆਪ ਅਰਚੁ[4] ਦਾਸ[4] ਹੋਇ ਰਹੈ ॥ ਜੋ ਕੁਛ ਕਰੈ ਗੁਰਮੁਖਿ ਕਹੈ ॥
ਸਭਿ ਘਟਿ ਭੀਤਰ ਏਕ ਨਿਹਾਰ ॥ ਦਰਬਾਰੀ ਪਾਵੈ ਮੋਖੁ ਦੁਆਰ ॥ ੫॥
317.ੳ ਬਤੀਹ ਲੱਛਣ ਭਗਤਿ ਕਹਾਵੈ ॥ ਭ/ਗਤਿ ਕਰੈ ਸੋਈ ਗਤਿ ਪਾਵੈ ॥
ਪ੍ਰੇਮ ਭਗਤਿ ਗੁਰ ਮਿਲਿ ਜਿਸੁ ਪਾਈ ॥ ਤਿਸੁ ਅਪਨੀ ਕੁਲ ਸਕਲ ਤਰਾਈ ॥
ਪ੍ਰੇਮ ਭਗਤਿ ਸਮ ਨ ਜਪ ਤਾਪਾ ॥ ਪ੍ਰੇਮ ਭਗਤਿ ਦੀਰਘ ਪ੍ਰਤਾਪਾ ॥
ਬੱਤੀਹ ਲਛਣ[5] ਜਿਸ ਮਹਿ ਹੋਈ ॥ ਹਰਿ ਜਨ ਹਰਿ ਮਹਿ ਭੇਦੁ ਨ ਕੋਈ ॥
ਗੁਰਮੁਖਿ ਗੁਰੁ ਕਿਰਪਾ ਤੇ ਤਰੇ ॥ ਦਰਬਾਰੀ ਗੁਰਮੁਖਿ ਕੀ ਗਤਿ ਪਰੇ ॥ ੬ ॥
ਇਕ ਅੰਗੀ ਜਿਸ ਭਗਤਿ ਕਮਾਈ ॥ ਤਿਸੁ ਜਨ ਮੋਖੁ ਮੁਕਤਿ ਗਤਿ ਪਾਈ ॥
ਸ੍ਰਵਣ ਪ੍ਰੀਖਤ ਸੁਣਿ ਗਤਿ ਹੋਈ ॥ ਸੁਖਦੇਉ ਮੁਖਹੁ ਗੁਣ ਗਾਏ ਸੋਈ ॥
ਕਉਲਾ ਚਰਨ[6] ਕਵਲ ਨਿਤਿ ਸੇਵੈ ॥ ਅੰਕਰੂਰ[7] ਬੰਦਨਾ ਕਰਿ ਗਤਿ ਲੇਵੈ ॥
ਮਨੁ ਤਨੁ ਅਰਪ ਦੀਆ ਬਲ ਰਾਜੈ ॥ ਦਾਸ ਭਾਵ ਹਨਵੰਤ[8] ਬਿਰਾਜੈ ॥
ਅਉਰ ਅਨੇਕ ਤਰੇ ਇਕ ਅੰਗੀ ॥ ਦਰਬਾਰੀ ਜਿਉ ਜਲੁ ਮਿਲਿਆ ਗੰਗ ਤਰੰਗੀ[9] ॥ ੭ ॥
ਨਉਧਾ ਭਗਤਿ ਕਲ ਭਗਤਿ ਕਮਾਈ ॥ ਕਰਿ ਕਰਿ ਭਗਤਿ ਪਰਮਗਤਿ ਪਾਈ ॥
ਰਾਮਾਨੰਦੁ ਨਾਮਾ ਜੈਦੇਉ ॥ ਕੰਬੀਰ ਤ੍ਰੈਲੋਚਨ ਲਾਗੇ ਸੇਉ[10] ॥
ਭਗਤਿ ਕਰੀ ਧੰਨੇ ਰਵਿਦਾਸ ॥ ਪੀਪੇ ਸਧਨੇ ਭਗਤਿ ਪਿਆਸ ॥
ਭਗਤਿ ਕਮਾਈ ਬੇਣੀ ਸੈਨਾ ॥ ਗੈਰ ਗਵਾਈ ਗੈਨਹੁ ਐਨਾ[11] ॥
ਬਾਬੇ ਨਾਨਕ ਭਗਤਿ ਪਿਆਰੀ ॥ ਸਦਾ ਸਦਾ ਸਦਕੈ ਦਰਬਾਰੀ ॥ ੮॥ ੧੭ ॥

**ਸਲੋਕੁ ॥**

ਹਿਕਮਤਿ[12] ਹੁਜਤਿ[13] ਸਭ ਤਜਹੁ ਹੁੰਨਰ ਤਜਹੁ ਅਨੇਕ ॥ ਸਹੰਸ[14] ਸਿਆਣਪ ਨਾ ਮਿਲੈ ਦਰਬਾਰੀ ਲੈ ਇਕਿ ਟੇਕ ॥ ੧ ॥

**ਅਸਟਪਦੀ ॥**

ਮਨ ਮਹਿ ਰਾਖਹੁ ਹਰਿ ਪ੍ਰਭੁ ਏਕ ॥ ਮਾਨਸ ਕੀ ਬਿਰਥੀ ਸਭਿ ਟੇਕ ॥
ਜਾ ਕੀ ਦਾਤਿ ਨਖੂਟ ਨ ਜਾਇ ॥ ਲਖ ਚਉਰਾਸੀਹ ਜੁਗ ਜੁਗ ਖਾਇ ॥
ਜਿਸੁ ਕਾ ਦੀਆ ਸਭਨੋ ਲੀਆ ॥ ਸੋਈ ਮਾਰ ਜੀਵਾਲੈ ਜੀਆ ॥
ਤਿਸੁ ਕੀ ਮਨ ਮਹਿ ਮੰਨੁ ਰਜਾਇ ॥ ਆਧਿ ਵਿਆਧਿ ਉਪਾਧਿ ਮਿਟਿ ਜਾਇ ॥

1. ਦੂਸਰਾ ਦਾਸ ਭਾਵ 2. ਸਮੀਪ ਭਗਤੀ 3. ਤੀਸਰਾ ਸਖਾ ਭਾਵ 4. ਨਉਧਾ ਭਗਤੀ ਦੇ ਪ੍ਰਕਾਰ 5. ਬੱਤੀ ਸੁਲਖਣ ਵਿਸਥਾਰ ਲਈ ਵੇਖੋ ਅੰਤਿਕਾ-2 6. ਕਮਲ ਵਰਗੇ ਚਰਨ 7. ਕ੍ਰਿਸ਼ਨ ਜੀ ਦਾ ਭਗਤ 8. ਹਨੂਮਾਨ 9. ਗੰਗਾ ਦੀਆਂ ਲਹਿਰਾਂ, 10. ਸੇਵਾ 11. ਅਰਬੀ ਲਿੱਪੀ ਦੀ ਗੈਨ ਉਪਰ ਨੁਕਤਾ ਲਗਦਾ ਹੈ ਜਿਸ ਦਾ ਗੈਰ ਸ਼ਬਦ ਬਣਦਾ ਹੈ, ਉਹ ਨੁਕਤਾ ਹਟਾਉਣ ਨਾਲ ਐਨ ਬਣਦਾ ਹੈ ਜਿਸ ਤੋਂ ਭਾਵ ਹੈ ਆਪਣਾ 12. ਅਕਲਮੰਦੀ 13. ਬਹਾਨੇ ਚੁਸਤੀ 14. ਹਜ਼ਾਰ

ਹਰਿ ਹਰਿ ਜਪੁ ਸੁਖ ਈਹਾਂ ਆਗੈ ॥ ਦਰਬਾਰੀ ਪਾਪੁ ਸੰਤਾਪੁ ਨ ਲਾਗੈ ॥ ੧ ॥
ਪ੍ਰਭ ਕੀ ਉਪਮਾ ਮਨ ਮਹਿ ਰਾਖੁ ॥ ਅੰਮ੍ਰਿਤੁ ਹਰਿ ਰਸ ਰਸਨਾ ਚਾਖੁ ॥
ਅਉਰ ਸਵਾਦ ਬਾਦ ਰਸ ਤਿਆਗੁ ॥ ਸਚ ਸਬਦ ਸਉ ਰੇ ਮਨ ਲਾਗੁ ॥
317.ਅ ਨੈਨ ਨਿਹਾਰਹੁ ਹਰਿ ਪ੍ਰਭਿ ਨੇਰਾ ॥ ਮਨੁ ਸਮਝਾਵਹੁ ਏਹਾ/ਬੇਰਾ ॥
ਪ੍ਰਭ ਮਾਰਗ ਵਲ ਧਾਵਹੁ[1] ਪਾਵ ॥ ਮਿਟਹਿ ਪਾਪ ਹਰਿ ਜਪਹਿ ਸੁਭਾਵ ॥
ਕਰ ਜਨ ਟਹਲ[2] ਕਾਨ ਸੁਨ ਨਾਮੁ ॥ ਦਰਬਾਰੀ ਪਾਵਹਿ ਅਬਚਲੁ ਧਾਮੁ ॥ ੨ ॥
ਉਤਮ ਚਹੁ ਵਰਨਾ ਮਹਿ ਸੋਇ ॥ ਆਠ ਪਹਰਿ ਹਰਿ ਕਾ ਜਸੁ ਲੇਇ ॥
ਰਾਮ ਨਾਮੁ ਜਪ ਸਾਹਿ ਗਿਰਾਹਿ ॥ ਦੀਨ ਦੁਨੀ ਮਹਿ ਸੇ ਪਤਿਸਾਹਿ ॥
ਹਰਿ ਹਰਿ ਮਨ ਮੁਖਿ ਬੋਲਹਿ ਨੀਤਿ ॥ ਤਾ ਤਨੁ ਦੂਖੁ ਨ ਬਿਆਪੈ ਮੀਤੁ ॥
ਘਟਿ ਘਟਿ ਵਣ ਤ੍ਰਿਣ[3] ਏਕੁ ਪਛਾਨੈ ॥ ਸੋ ਜਨੁ ਸੁਖੀਆ ਹਰਿ ਰੰਗੁ ਮਾਣੈ ॥
ਰਾਮ ਨਾਮੁ ਜਪ ਤਪਤਿ ਬੁਝਾਈ ॥ ਦਰਬਾਰੀ ਤਿਨਿ ਦਰਗਹ ਪਤਿ ਪਾਈ ॥ ੩ ॥
ਗੁਰ ਕਿਰਪਾ ਤੇ ਆਪੁ ਪਛਾਨੈ ॥ ਤ੍ਰਿਸਨਾ ਬੂਝੀ ਤ੍ਰਿਪਤ ਅਘਾਨੈ[4]॥
ਸਾਧ ਸੰਗਿ ਹਰਿ ਹਰਿ ਮੁਖਿ ਬੋਲੈ ॥ ਨਾ ਦੁਖੁ ਲਾਗੈ ਨ ਮਨੁ ਡੋਲੈ ॥
ਅਹਿਨਿਸਿ ਹਰਿ ਕੀਰਤਨ ਰਸ ਮਾਤਾ ॥ ਗ੍ਰਿਸਤਿ ਉਦਾਸੀ ਤਿਨੁ ਪ੍ਰਭ ਜਾਤਾ ॥
ਜੋ ਜਨੁ ਰਾਖੇ ਹਰਿ ਕੀ ਟੇਕ ॥ ਤਿਨਿ ਜਮ ਕੀ ਚੀਰੀ ਦੀਨੀ ਛੇਕ ॥
ਜਿਸੁ ਜਨ ਕੇ ਮਨੁ ਦਰਸ ਪਿਆਸਾ ॥ ਦਰਬਾਰੀ ਤਰੁ ਕਰ ਤਿਸ ਭਰਵਾਸਾ ॥ ੪ ॥
ਜੋ ਜਨੁ ਪ੍ਰਭ ਕਉ ਸਦਾ ਚਿਤਾਰੇ ॥ ਸੋ ਹਰਿ ਜਨੁ ਇਤਿ ਉਤ ਨ ਹਾਰੇ ॥
ਜਿਸੁ ਪਰ ਪ੍ਰਭ ਕੀ ਕਿਰਪਾ ਭਈ ॥ ਤਿਸ ਕੀ ਦੁਬਿਧਾ ਦੁਰਮਤਿ ਗਈ ॥
ਘਟਿ ਘਟਿ ਅਪਨਾ ਰੂਪੁ ਜਨਾਇਆ ॥ ਅਪਨਾ ਸੇਵਕ ਆਪ ਮਿਲਾਇਆ ॥
ਸਿਮਰਤਿ ਸਿਮਰਤਿ ਸਿਮਰਤਿ ਤਰਿਆ ॥ ਗੁਰਪ੍ਰਸਾਦੀ ਕਸਮਲ ਹਰਿਆ ॥
ਦੇਖੁ ਬੀਚਾਰੁ ਸਭ ਕਾ ਇਕੁ ਪੇਡ[5]॥ ਦਰਬਾਰੀ ਸੂਖਮ ਅਸਥੂਲ ਪ੍ਰਭ ਕੀ ਇਹੁ ਖੇਡੁ ॥ ੫ ॥
ਨਾ ਕਿਛੁ ਆਵੈ ਨ ਕਿਛੁ ਜਾਇ ॥ ਆਪੇ ਅਪਨੀ ਕਰੈ ਰਜਾਇ ॥
ਜੰਮਣੁ ਮਰਣਾ ਖੇਲੁ ਬਣਾਇਆ ॥ ਆਪ ਪਸਾਰੀ ਅਪਨੀ ਮਾਇਆ ॥
ਸਗਲ ਸ੍ਰਿਸਟਿ ਮਹਿ ਆਪੇ ਖੇਲੈ ॥ ਆਪਿ ਵਿਛੋੜੇ ਆਪੇ ਮੇਲੇ ॥
ਆਇ ਨ ਜਾਵੈ ਪ੍ਰਭੁ ਅਬਿਨਾਸੁ ॥ ਧਾਰੀ ਧਰਤਿ ਪਤਾਲੁ ਅਕਾਸੁ ॥
318.ੳ ਅਗਮ ਅਗਾਧ ਅਲੇਖ ਅਭੇਖੁ ॥ ਦਰ/ਬਾਰੀ ਸਰਬ ਮਾਂਹਿ ਇਕੁ ਪੇਖੁ[6]॥ ੬ ॥
ਸੋ ਸੁਖੀਆ ਜਿਸੁ ਹਰਿ ਪ੍ਰਭੁ ਜਾਤਾ ॥ ਤਿਸੁ ਕੀ ਸੀਖ ਜਗ ਪ੍ਰਭੁਪਛਾਤਾ ॥
ਹਰਿ ਜਨ ਸਭ ਕੀ ਕਰਹਿ ਖਲਾਸੀ ॥ ਹਰ ਜਨ ਕਾਟਹਿ ਜਮ ਕੀ ਫਾਸੀ ॥
ਆਪੇ ਮੇਲੈ ਕਰਨੈਧਾਰੈ ॥ ਸੋ ਉਬਰੈ ਗੁਰ ਸਬਦੁ ਬੀਚਾਰੈ ॥
ਤਿਨ ਕੀ ਸੇਵ ਕਰੈ ਜਨੁ ਸੋਈ ॥ ਜਿਨ ਪਰ ਪ੍ਰਭ ਕੀ ਕ੍ਰਿਪਾ ਹੋਈ ॥
ਹਰਿ ਜਮ ਪਾਵਹਿ ਸੁਖ ਘਨੇਰੇ ॥ ਦਰਬਾਰੀ ਫੇਰਿ ਫਿਰਹਿ ਜਿਨ[7] ਫੇਰੇ ॥ ੭ ॥
ਜਦਿ ਬੋਲੈ ਤਦਿ ਹਰਿ ਹਰਿ ਵਾਤਿ ॥ ਸਦਾ ਸੰਗਿ ਹਰਿ ਮਨ ਤਨ ਸਾਂਤਿ ॥
ਸੁਖ ਦੁਖ ਚਿੰਤ ਅਚਿੰਤ ਭੁਖ ਭੋਗੁ ॥ ਸਭ ਕੁਛੁ ਭਾਣਾ ਪ੍ਰਭ ਕਾ ਹੋਗੁ ॥
ਪ੍ਰਭ ਕਾ ਕੀਤਾ ਸਦਾ ਸੁਖਾਇ ॥ ਮਨ ਮਹਿ ਮਾਨੈ ਸਤਿ ਰਜਾਇ ॥
ਤਿਸੁ ਮਹਿ ਲੀਨ ਭਏ ਜਿਸੁ ਕੀਏ ॥ ਸੁਖ ਸਾਗਰ ਅਪਨੈ ਕਰਿ ਲੀਏ ॥
ਆਪੇ ਜਨ ਕਉ ਦਈ ਵਡਾਈ ॥ ਦਰਬਾਰੀ ਪ੍ਰਭ ਜਨ ਭਿੰਨੁ ਨ ਭਾਈ ॥ ੮ ॥ ੧੮ ॥

1. ਜਾਉ 2. ਹੱਥਾਂ ਨਾਲ ਸੇਵਾ 3. ਜੰਗਲ ਅਤੇ ਘਾਹ 4. ਤ੍ਰਿਪਤ ਹੋ ਗਏ 5. ਮੂਲ ਅਥਵਾ ਮੁੱਢ 6. ਵੇਖੋ 7. ਨਹੀਂ

**ਸਲੋਕੁ ॥**

ਅੰਤਰਜਾਮੀ ਜਾਣੁ ਪ੍ਰਭੁ ਸ੍ਰਬ ਕਲਾ ਜਿਸੁ ਮਾਹਿ ॥ ਜਿਸੁ ਜਪੁ ਉਧਰੇ ਪਤਿਤ ਬਹੁ ਦਰਬਾਰੀ ਤਿਸੈ ਸਲਾਹਿ ॥ ੧ ॥

**ਅਸਟਪਦੀ ॥**

ਵਿਛੁੜੇ ਮੇਲੈ ਦੀਨ ਦਿਆਲੁ ॥ ਸਭਿ ਪ੍ਰਤਿਪਾਲੈ ਆਪਿ ਗੁਪਾਲੁ ॥
ਸਗਲ ਸਮਗ੍ਰੀ ਯਾ ਕੈ ਯਾਦਿ ॥ ਤਿਸੁ ਤੇ ਨਾਹਨ ਕੋ ਬਰਬਾਦਿ ॥
ਤਿਸੁ ਕਉ ਰੇ ਮਨ ਸਦਾ ਸਲਾਹਿ ॥ ਜਿਸੁ ਬਿਨੁ ਦੂਜਾ ਕੋਈ ਨਾਹਿ ॥
ਹੋਇ ਨਾਹੀਂ ਕਿਛੁ ਕੀਆ ਤੇਰਾ ॥ ਜੇ ਪ੍ਰਾਨੀ ਲੋਚੈ ਬਹੁਤੇਰਾ ॥
ਹਰਿ ਜਸ ਬਿਨੁ ਕਿਛੁ ਸੰਗਿ ਨ ਜਾਵੈ ॥ ਦਰਬਾਰੀ ਹਰਿ ਜਪੁ ਸੰਗਿ ਸਿਧਾਵੈ ॥ ੧ ॥
ਸੁੰਦਰੁਤਾਈ ਜਗਤਿ ਦਿਖਾਵੈ ॥ ਸਭਿ ਮਹਿ ਪ੍ਰਭ ਕੀ ਜੋਤਿ ਸੁਹਾਵੈ ॥
ਧਨੁ ਕਾ ਗਰਬੁ ਕਰੈ ਧਨੁ ਵਰਤੈ ॥ ਸੋ ਧਨੁ ਦੀਆ ਹਰਿ ਪ੍ਰਭ ਕਰਤੈ ॥
ਆਪਸ ਕਉ ਜੋ ਸੂਰਾ ਬੂਝੈ[1] ॥ ਪ੍ਰਭ ਕੀ ਸਕਤਿ ਬਿਨਾ ਕਤ ਝੂਝੈ[2] ॥
ਜੋ ਜਾਨੈ ਹੰਉ ਹਾਂ[3] ਕੁਛ ਹੂੰਆ ॥ ਪ੍ਰਭ ਬੂਝੈ ਬਿਨੁ ਜਨਮੈ ਮੂਆ ॥
ਗੁਰ ਮਿਲਿ ਮੇਟੈ ਹੰਉਮੈ ਤਾਪੁ ॥ ਦਰਬਾਰੀ ਤਿਨ ਜਨ ਪੁੰਨ ਨ ਪਾਪ ॥ ੨ ॥
318.ਅ ਜਿਉ ਅੰਧੁਲੇ/ਕਉ ਦਿਸਟਿ ਹੋਇ ਆਵੈ ॥ ਤਿਉ ਗੁਰਬਾਣੀ ਰਾਹੁ ਦਿਖਾਵੈ ॥
ਜਿਉ ਖੇਵਟ[4] ਭਰਿ ਪੂਰ ਲੰਘਾਵੈ ॥ ਤਿਉ ਗੁਰੁ ਪੂਰਾ ਲੈ ਤਟਿ ਲਾਵੈ ॥
ਪਾਰਸ ਸੰਗਿ ਲੋਹ ਤੇ ਸੋਨਾ ॥ ਤਿਉ ਸਾਧ ਸੰਗਿ ਨਰੁ ਸਾਧੂਹੋਨਾ ॥
ਜਿਉ ਪਰਮਲ ਸੰਗਿ ਤਰ ਮਹਕਾਰੇ[5]॥ ਤਿਉ ਗੁਰ ਮਾਨਸ ਸੁਰ[6] ਕਰ ਡਾਰੇ ॥
ਸੰਤ ਸੰਗੁ ਕ੍ਰਿਪਾ ਕਰਿ ਦੇਹੁ ॥ ਦਰਬਾਰੀ ਕੈ ਮਨ ਮਨਸਾ ਏਹੁ ॥ ੩ ॥
ਰੇ ਮਨ ਬਵਰੇ ਕੂਕਹਿ ਕਾਂਹਿ[7]॥ ਪੂਰਬ ਲਿਖਿਆ ਮਿਟਦਾ ਨਾਂਹਿ ॥
ਹਾਣ ਲਾਭੁ ਕਰਿ ਦੇਖੇ ਆਪਿ ॥ ਸਦਾ ਸਦਾ ਤਿਸੁ ਪ੍ਰਭ ਕਉ ਜਾਪਿ ॥
ਭ੍ਰਮ ਲਾਗ ਮਤੁ ਭੂਲਹਿ ਗਵਾਰ ॥ ਪ੍ਰਭ ਕਾ ਕੀਆ ਸਿਰਿ ਪਰ ਧਾਰ ॥
ਕਹੁ ਕੀ ਓਥਹੁ ਆਂਦੋ[8] ਨਾਲਿ ॥ ਲੋਭੀ ਢੂਢਹਿ ਆਲ ਪਤਾਲ ॥
ਸਾਸਿ ਸਾਸਿ ਹਰਿ ਸਿਮਰਿ ਸਲਾਹਿ ॥ ਦਰਬਾਰੀ ਦਰਗਹ ਸਾਬਤੁ ਜਾਹਿ ॥ ੪ ॥
ਜਿਸ ਸਉਦੇ ਤੇ ਪਾਈਐ ਲਾਹਾ ॥ ਸੋ ਹਰਿ ਧਨੁ ਸੰਤਨ ਘਰਿ ਆਹਾ ॥
ਸੰਤ ਸੀਖ[9] ਲੈ ਲਾਦਹੁ ਖੇਪ[10] ॥ ਹਰਿ ਹਰਿ ਹਿਰਦੈ ਮੁਖਿ ਮਹਿ ਮੇਪ[11] ॥
ਜਿਸੁ ਘਟਿ ਹਰਿ ਧਨੁ ਸਾਚੀ ਰਾਸਿ ॥ ਤਿਸੁ ਆਦਰੁ ਦੇ ਸਾਹੁ ਸਾਬਾਸਿ ॥
ਹਰਿ ਜਪ ਛੋਡਹੁ ਸਗਲੇ ਧੰਧੁ ॥ ਰਾਮੁ ਰਮਹੁ ਜਮੁ ਖੜੇ ਨ ਬੰਧੁ[12] ॥
ਐਸੇ ਜਨੁ ਵਿਰਲੇ ਵਣਜਾਰੇ ॥ ਦਰਬਾਰੀ ਤਿਨਿ ਮਿਲਿ ਉਤਰਹੁ ਪਾਰੇ ॥ ੫ ॥
ਸਰਨਿ ਸਾਧ ਕੀ ਰੇ ਮਨ ਆਉ ॥ ਚਰਨ ਸਾਧ ਕੈ ਰਿਦੈ ਵਸਾਉ ॥
ਤਨੁ ਮਨੁ ਧਨੁ ਸੰਤਨ ਕਉ ਸਉਪਿ ॥ ਸਾਧ ਸੇਵ ਕੀਚੈ ਮਨ ਚਉਪਿ[13]॥
ਵਡੈ ਭਾਗਿ ਪਾਈਐ ਸਤਸੰਗੁ ॥ ਉਧਰਹਿ ਪਾਪੀ ਪਤਿਤ ਨਿਸੰਗੁ ॥
ਸੰਤ ਸੰਗ ਅਨਦਿਨੁ ਹਰਿ ਧਿਆਈਐ ॥ ਸੰਗ ਸਾਧ ਕੈ ਪਰਮਗਤਿ ਪਾਈਐ ॥
ਸਾਧ ਓਟ ਜੋ ਜਨ ਉਰਧਾਰੇ ॥ ਦਰਬਾਰੀ ਸਾਧੂ ਪਾਰ ਉਤਾਰੇ ॥ ੬ ॥
ਰੀਤੇ ਭਰੈ ਭਰੈ ਸਖਨਾਵੈ[14] ॥ ਜੀਵਤਿ ਮਾਰੈ ਮੁਏ ਜੀਵਾਵੈ ॥
ਦਿਸਟੈ ਹੋਰੁ ਕਰੈ ਕੁਛ ਹੋਰੁ ॥ ਹੀਨੈ[15] ਕਉ ਦੇਵੈ ਬਹੁ ਜੋਰੁ॥

---

1. ਸੂਰਮਾ ਸਮਝੇ 2. ਜੂਝਦਾ 3. ਮੈਂ ਹਾਂ 4. ਮਲਾਹ 5. ਮਹਿਕ ਵਾਲੇ ਹੋ ਜਾਂਦੇ ਹਨ 6. ਦੇਵਤੇ 7. ਕਿਉਂ ਕਲਪਦਾ ਹੈਂ 8. ਉਥੋਂ ਕੀ ਨਾਲ ਲਿਆਂਦਾ 9. ਸਿੱਖਿਆ 10. ਸਮਾਨ, ਸਉਦਾ 11. ਮਹੀ, ਈਪ ਅਥਵਾ ਮਹੀਪ ਜਾਂ ਪ੍ਰਿਥਵੀ ਦਾ ਮਾਲਕ, ਪ੍ਰਭੂ 12. ਬੰਧ ਨਾ ਲਾ ਲਵੇ 13. ਚੌਂਪ, ਖੁਸ਼ੀ ਨਾਲ ਅਥਵਾ ਚਾਅ ਨਾਲ 14. ਖਾਲੀ ਕਰ ਦੇਵੇ 15. ਹੀਣਾ, ਨਿਮਾਣਾ ਤੇ ਨਿਤਾਣਾ

ਕਰਨੁ ਕਰਾਵਨੁ ਵਸਗਤਿ ਪ੍ਰਭ ਕੈ ॥ ਪਾਰਬ੍ਰਹਮੁ ਸਾਹਿਬੁ ਸਿਰਿ ਸਭ ਕੈ ॥
319.ੳ ਰਿਧਿ ਨਿਧਿ ਸਿਧਿ ਸਭ ਕਿਛੁ ਪ੍ਰਭ ਪਾਹਿ ॥ ਪੁਰਬਾ[1] ਲਿ/ਖੇ ਬਿਨੁ ਮਿਲੈ ਨ ਕਾਹਿ ॥
ਜਿਸੁ ਜਨ ਦੇਵੈ ਨਾਮੁ ਗੁਸਾਈ ॥ ਦਰਬਾਰੀ ਤਿਸ ਦਰ ਸੋਭਾ ਪਾਈ ॥ ੭ ॥
ਜਾ ਕਾ ਗੁਰ ਊਪਰਿ ਬਿਸ੍ਵਾਸੁ ॥ ਤਿਸੁ ਚਿਤਿ ਵਸਿਆ ਸਾਸਿ ਗਿਰਾਸਿ ॥
ਸੋਈ ਭਗਤੁ ਭਲਾ ਜਗੁ ਜੋਈ ॥ ਜਾ ਕੈ ਮਨਿ ਵਸਿਆ ਪ੍ਰਭੁ ਸੋਈ ॥
ਸਚੁ ਕਮਾਵੈ ਬੋਲੈ ਸਾਚੁ ॥ ਸਚੁ ਵੀਚਾਰੈ ਸਚ ਸਉ ਰਾਚੁ[2]॥
ਸਚੁ ਨਿਹਾਰੈ ਸ੍ਰਿਸਟੀ ਮਾਹਿ ॥ ਸਚੁ ਵਰਤਾਏ ਸਚੁ ਕਮਾਹਿ ॥
ਸਗਲ ਸਮਗ੍ਰੀ ਸਚੁ ਪਛਾਣੈ ॥ ਦਰਬਾਰੀ ਸੋ ਸਚੁ ਹਰਿ ਰੰਗੁ ਮਾਣੈ ॥ ੮ ॥ ੧੯ ॥

**ਸਲੋਕੁ ॥**

ਵਰਨੁ ਨ ਚਿਹਨੁ ਨ ਜਨਮ ਜਾਤਿ ਨਿਰਗੁਨੁ ਪ੍ਰਭੁ ਨਿਰੰਕਾਰੁ ॥ ਦਰਬਾਰੀ ਸਮਝੈ ਸੋ ਤਿਸੈ ਜਿਸੁ ਪਰ ਆਪਿ ਦਿਆਰੁ ॥ ੧ ॥

**ਅਸਟਪਦੀ ॥**

ਮਨ ਮਹਿ ਰਾਖਹੁ ਏਕੰਕਾਰੁ ॥ ਤਜ ਮਾਨਸ ਸਿਉ ਮਿਥਿਆ ਪਿਆਰੁ ॥
ਆਂਨ ਨ ਕੋਈ ਓਸ ਸਮਾਨ ॥ ਅੰਤਰਿ ਬਾਹਰਿ ਏਕੋ ਜਾਨ ॥
ਆਪੇ ਦਾਤਾ ਆਪੇ ਭੁਗਤਾ ॥ ਆਪੇ ਜੋਗੁ ਆਪ ਹੀ ਜੁਗਤਾ ॥
ਪਰਮ ਧਾਂਮ ਅਪਰੰਪੁਰਾ[3] ਸੋਈ ॥ ਆਦਿ ਜੁਗਾਦੀ ਹੈ ਭੀ ਹੋਈ ॥
ਜਨ ਤੁਮਰੇ ਕੀ ਲੀਨੀ ਟੇਕ ॥ ਦਰਬਾਰੀ ਕੇ ਮਨ ਮਨਸਾ ਏਕ ॥ ੧ ॥
ਅੰਤਰਜਾਮੀ ਕਰਨੈਹਾਰੁ ॥ ਹੋਵੈ ਸੋ ਜੁ ਕਰੈ ਕਰਤਾਰੁ ॥
ਉਪਤਿ ਖਪਤਿ ਜਿਸੁ ਪਲਕਾ ਮਾਂਹਿ[4]॥ ਤਾ ਕਾ ਅੰਤੁ ਕਰੈ ਕੋ ਕਾਂਹਿ ॥
ਬੇਪਰਵਾਹਿ ਬਿਸੁੰਭਰ ਕਰਤੈ ॥ ਸਭ ਕਿਛੁ ਤਿਸੁ ਕਾ ਕੀਆ ਵਰਤੈ ॥
ਭੂਪਨ ਮਹਿ ਭੂਪ ਸਾਹਨ ਮਹਿ ਸਾਹੁ[5]॥ ਸਭ ਕਿਛੁ ਤੇਰਾ ਤੂ ਅਗਮ ਅਥਾਹੁ ॥
ਜਪਿ ਜਪਿ ਜਸੁ ਜਨ ਭਏ ਸੁਖਾਲੇ ॥ ਦਰਬਾਰੀ ਪ੍ਰਭ ਕਾ ਕੋ ਅੰਤੁ ਕੀ ਭਾਲੇ ॥ ੨ ॥
ਪ੍ਰਭ ਕਾ ਪਾਰਾਵਾਰੁ ਨ ਪਾਇ ॥ ਈਸਰੁ ਬ੍ਰਹਮਾ ਰਹੇ ਪਰਤਾਇ ॥
ਸੁਤੁ ਕੀ ਜਾਨੈ[6] ਕਦ ਕਾ ਬਾਪੁ ॥ ਆਪੇ ਜਾਨੈ ਅਪਨਾ ਆਪੁ ॥
ਅਪਨੈ ਸੂਤਿ੍ ਸ੍ਰਿਸਟਿ ਪਰੋਈ ॥ ਪ੍ਰਭ ਆਗਿਆ ਤੇ ਭਿੰਨਿ ਨ ਕੋਈ ॥
ਆਪੇ ਭ੍ਰਮ ਭੁਲਾਇ ਭਵਾਵੈ ॥ ਆਪੇ ਮਾਰਗਿ ਪਾਇ ਮਿਲਾਵੈ ॥
ਉਤਮ ਮੱਧਮ ਨੀਚ ਉਪਾਏ ॥ ਦਰਬਾਰੀ ਸੋ ਬੁਝੈ ਜਿਸੁ ਆਪਿ ਬੁਝਾਏ ॥ ੩ ॥
ਬਹੁ ਪ੍ਰਕਾਰਿ ਪ੍ਰਭਿ ਸ੍ਰਿਸਟਿ ਉਪਾਈ ॥ ਭਿੰਨਿ ਭਿੰਨਿ ਕਰਿ ਜੂਨ ਬਨਾਈ ॥
319.ਅ ਅਨਿਕ/ਪ੍ਰਕਾਰ ਰੰਗ ਬਹੁ ਰੂਪ ॥ ਅਨਿਕ ਭੇਖ ਅਤ ਧਰੇ ਸਰੂਪ ॥
ਅਸੰਖ ਜਮਾਤੀ ਪੰਥ ਬਨਾਏ ॥ ਅਨਿਕ ਤਮਾਸੇ ਚੋਜ ਉਪਾਏ ॥
ਅਨੇਕ ਪ੍ਰਕਾਰ ਵਟਾਵੈ ਵੇਸੁ ॥ ਤਿਸ ਪ੍ਰਭ ਕਉ ਸਦ ਸਦਾ ਅਦੇਸ[7]॥
ਸਭ ਕਿਛੁ ਉਸ ਕਾ ਓਹੁ ਕਰਨੈਹਾਰੁ ॥ ਦਰਬਾਰੀ ਜੀਵਹਿ ਜਪੁ ਨਿਰੰਕਾਰੁ ॥ ੪ ॥
ਨਾਮੁ ਜਪਤਿ ਭਏ ਪਤਿਤ ਪਵਿਤ੍ ॥ ਨਾਮ ਜਪਹੁ ਵੈਰੀ ਸਭਿ ਮਿਤ੍ ॥
ਨਾਮ ਜਪਤਿ ਭਏ ਭਗਤਿ ਸਬਾਏ ॥ ਜਪ੍ਿ ਜਪਿ ਨਾਮੁ ਬੈਕੁੰਠਿ ਸਿਧਾਏ ॥
ਨਾਮੁ ਜਪਤ ਭਏ ਸਿਧ ਸਭ ਸਾਧ ॥ ਸੁਰ ਨਰ ਮੁਨ ਭਏ ਨਾਮੁ ਅਰਾਧੁ ॥
ਬੇਦ ਪੁਰਾਨ ਨਾਮ ਕੇ ਧਾਰੇ ॥ ਨਾਮ ਲਾਇ ਜਨ ਆਪਿ ਸਵਾਰੇ ॥
ਕਰ ਕ੍ਰਿਪਾ ਦੇਵੈ ਜਿਸੁ ਨਾਮੁ ॥ ਦਰਬਾਰੀ ਪਾਵੈ ਸੁਖ ਬਿਸਰਾਮੁ ॥ ੫ ॥

1. ਪਿਛਲੇ ਜਨਮ ਦਾ 2. ਰਚ ਜਾਹ, ਲੀਨ ਹੋ ਜਾਹ 3. ਬੇ-ਹੱਦ, ਜਿਸਦੀ ਕੋਈ ਸੀਮਾ ਨਹੀਂ 4. ਇਕ ਪਲਕ ਝਪਕਣ ਦੀ ਦੇਰੀ 5. ਸ਼ਾਹ, ਧਨੀ 6. ਪੁੱਤਰ ਕੀ ਜਾਣਦਾ ਹੈ 7. ਨਮਸਕਾਰ

ਆਪਿ ਸਚੁ ਸਚੁ ਜਾ ਕਾ ਧਾਮੁ ॥ ਸਚੁ ਪਰਮੇਸੁਰੁ ਸਚਾ ਨਾਮੁ ॥
ਸਚੀ ਕੁਦਰਤਿ ਧਾਰੀ ਆਪਿ ॥ ਸਚੁ ਸਾਹਿਬੀ ਸਚੁ ਪ੍ਰਤਾਪੁ ॥
ਸਚੁ ਦੀਬਾਨੁ ਸਚਾ ਬੀਚਾਰੁ ॥ ਸਦਾ ਨਿਆਉ ਕਰੈ ਕਰਤਾਰੁ ॥
ਸਚੇ ਭਗਤਿ ਤੁਧੁ ਸਚੁ ਸਾਲਾਹਿ ॥ ਸਚੇ ਖੰਡਿ ਸਚੇ ਪਤਿਸਾਹਿ ॥
ਜਾ ਕਉ ਸਚੀ ਬੂਝਿ ਬੁਝਾਈ ॥ ਦਰਬਾਰੀ ਤਿਸੁ ਸਚੁ ਗੁਰਮਤਿ ਪਾਈ ॥ ੬ ॥
ਸਚੀ ਸਿਖਿਆ ਸਾਧ ਬਤਾਵਹਿ ॥ ਸੇ ਸਚੇ ਜੋ ਰਿਦੈ ਬਸਾਵਹਿ ॥
ਸਤਿ ਬਚਨ ਬਿਚਾਰੇ ਜੋਈ[1]॥ ਸਚੁ ਨਾਮੁ ਜਪ ਪਰਮਗਤਿ ਹੋਈ ॥
ਸਚਾ ਸਾਹਿਬੁ ਸੇਵਕ ਸਾਚੇ ॥ ਸੇ ਸਚੇ ਜਨ ਸਚ ਸਉ ਰਾਚੇ ॥
ਜਿਸੁ ਬਿਸੁ[2] ਸਾਜੀ ਸੋ ਪ੍ਰਤਿਪਾਲੇ ॥ ਆਪੇ ਸਭਿ ਕੀ ਸਾਰ ਸਮਾਲੇ ॥
ਪ੍ਰਭਿ ਕੀ ਗਤਿ ਮਿਤਿ ਕੋਇ ਨ ਜਾਨੈ ॥ ਦਰਬਾਰੀ ਦਾਸ ਸਦਾ ਕੁਰਬਾਨੈ ॥ ੭ ॥
ਕੁਦਰਤਿ ਦੇਖਿ ਰਹੇ ਹੈਰਾਨੁ ॥ ਸੋ ਸਮਝੈ ਜਿਸੁ ਕਰੈ ਸੁਜਾਨੁ ॥
ਹਰਿ ਰਸਿ ਰਾਤੇ ਰਹੈ ਅਘਾਇ॥ ਗੁਰੁ ਕੀ ਬਚਨੀ ਸਚੁ ਕਮਾਇ ॥
ਉਸ ਕੀ ਦਇਆ ਦੋਖ ਦੁਖ ਨਸੇ ॥ ਸਾਧ ਸੰਗਿ ਜਮ ਫਾਸ ਨ ਫਸੇ ॥
ਬਡੇ ਭਾਗ ਸਾਧ ਕੀ ਸੇਵਾ ॥ ਸਾਧ ਮਿਲਾਵੈ ਅਲਖ ਅਭੇਵਾ[3]॥
ਗੁਣ ਗੁਪਾਲ ਅਹਿਨਿਸਿ ਜਸੁ ਕਰੈ ॥ ਦਰਬਾਰੀ ਗੁਰ ਕ੍ਰਿਪਾ ਤੇ ਸੇਵਕੁ ਤਰੈ ॥ ੮ ॥੨੦॥

**ਸਲੋਕੁ ॥**

320.ੳ ਆਦਿ ਅੰਤੁ/ਮਧ ਸਤਿ ਪ੍ਰਭੁ ਸਭ ਸੈ ਸਿਰਿ ਸਿਰਤਾਜੁ ॥ ਦਰਬਾਰੀ ਹੋਰੁ ਸਭੋ ਕੁਛੁ ਮਿਥਿਆ ਸਚੁ ਗਰੀਬ ਨਿਵਾਜੁ[4]॥ ੧ ॥

**ਅਸਟਪਦੀ ॥**

ਨਾਮੁ ਸਤਿ ਸਤਿ ਵਡਿਆਈ ॥ ਸਤਿ ਸਾਧ ਜਨ ਉਪਮਾ ਗਾਈ ॥
ਸਤਿ ਨਰਾਇਣੁ ਸਚਾ ਸਾਈ ॥ ਸਤਿ ਸਤਿ ਸਤਿ ਸਰਣਾਈ ॥
ਸਤਿ ਸੰਤ ਸਤਿ ਮੁਖ ਬਾਣੀ ॥ ਸਤਿ ਸਤਿ ਉਸਤਤਿ ਆਖਿ ਵਖਾਣੀ ॥
ਸਤਿ ਸਤਿ ਸਤਿਗੁਰ ਸਚੁ ਸੁਣਾਇਆ ॥ ਸਤਿ ਪਰਮੇਸੁਰੁ ਰਿਦੈ ਵਸਾਇਆ ॥
ਸਤਿ ਸੋ ਜਿਸੁ ਰਿਦੈ ਪ੍ਰਤੀਤਿ ॥ ਦਰਬਾਰੀ ਜਨਮ ਮਰਨ ਤੇ ਰਹਤਿ ਅਤੀਤਿ[5]॥ ੧ ॥
ਸਤਿ ਪਰਮੇਸੁਰੁ ਜਿਸੁ ਮਨ ਜਾਤਾ ॥ ਤਿਨਿ ਕਰਤਾ ਕਰਣੈਹਾਰੁ ਪਛਾਤਾ ॥
ਜਾ ਕੈ ਮਨ ਮਹਿ ਨਿਹਚੋ ਭਇਆ ॥ ਸੋ ਗਿਆਨੀ ਜਿਸੁ ਭ੍ਰਮੁ ਭਉ ਗਇਆ ॥
ਜੰਮਣੁ ਮਰਣਾ ਫੇਰਿ ਨ ਤਾ ਕਉ ॥ ਜਿਸ ਤੇ ਉਪਜਿਆ ਮਿਲਿਆ ਵਾ ਕੌ[6] ॥
ਜਿਉ ਜਲ ਭੀਤਰ ਨੀਰੁ ਗਡਾਇਆ[7]॥ ਸੋ ਫਿਰਿ ਜੁਦਾ ਨ ਕਰਨਾ ਜਾਇਆ ॥
ਸਮਝੈ ਸਮਝਨਹਾਰੁ ਗਿਆਨੁ ॥ ਦਰਬਾਰੀ ਤਿਸੁ ਜਨ ਮਿਲੈ ਭਗਵਾਨੁ ॥ ੨ ॥
ਨਾਰਾਇਣ ਕਾ ਜਨੁ ਨਾਮੁ ਧਿਆਵੈ ॥ ਨਾਰਾਇਣ ਕਾ ਜਨੁ ਹਰਿ ਗੁਣ ਗਾਵੈ ॥
ਨਾਰਾਇਣ ਕਾ ਹਰਿ ਜਨ ਨਿਹਚਉ ਕਰੈ ॥ ਨਾਰਾਇਣ ਕਾ ਜਨੁ ਅਘ ਤੇ ਟਰੈ[8]॥
ਨਾਰਾਇਣ ਕਉ ਜਨ ਜਾਨੈ ਨਾਲਿ ॥ ਨਾਰਾਇਣੁ ਜਨ ਕਉ ਸਦਾ ਦਿਆਲੁ ॥
ਅਪਨੈ ਜਨ ਕੀ ਰਖਿਆ ਕਰੈ ॥ ਜਨ ਕੈ ਪੀਛੈ ਜਗੁ ਨਿਸਤਰੈ[9]॥
ਜੋ ਜਨੁ ਪ੍ਰਭ ਕਾ ਜਿਸ ਪ੍ਰਭਿ ਕ੍ਰਿਪਾਲ ॥ ਦਰਬਾਰੀ ਸੋ ਜਨੁ ਜਿਸੁ ਉਰ[10] ਹਰਿ ਮਾਲ ॥ ੩ ॥
ਅਪਨੇ ਜਨ ਕੀ ਪੈਜ ਸਵਾਰੈ ॥ ਅਪਨੇ ਜਨ ਪਰ ਕਰਨਾ ਧਾਰੈ[11]॥
ਅਪਨੈ ਜਨ ਕਉ ਦੇਇ ਨਿਜ ਨਾਮੁ ॥ ਜਨ ਕਉ ਦੇਵੈ ਸੁਖ ਬਿਸ੍ਰਾਮੁ ॥

---

1. ਜਿਹੜਾ 2. ਵਿਸ਼ਵ, ਸੰਸਾਰ 3. ਜਿਸ ਦਾ ਭੇਦ ਨਾ ਜਾਣਿਆ ਜਾ ਸਕੇ ਅਤੇ ਜੋ ਲਖਿਆ ਨਾ ਜਾ ਸਕੇ 4. ਗਰੀਬਾਂ ਨੂੰ ਨਿਵਾਜਣ ਵਾਲਾ, ਪ੍ਰਭੂ 5. ਨਿਰਲੇਪ ਤਿਆਗੀ 6. ਉਸਨੂੰ 7. ਪਾਣੀ ਵਿੱਚ ਪਾਣੀ ਮਿਲਾਇਆ 8. ਪਾਪਾਂ ਤੋਂ ਰਹਿਤ 9. ਤਰ ਜਾਂਦਾ ਹੈ 10. ਹਿਰਦੇ ਵਿੱਚ 11. ਕ੍ਰਿਪਾ ਕਰੇ

ਅਪਨੈ ਜਨ ਕਉ ਗੁਰਮਤਿ ਦੇਵੈ ॥ ਪ੍ਰਭ ਬਿਨੁ ਸੇਵਕ ਕਿਸੈ ਨ ਸੇਵੈ ॥
ਅਪਨੈ ਜਨ ਕੀ ਰਾਖੈ ਲਾਜ ॥ ਜਨ ਕੈ ਕਰੈ ਸੰਪੂਰਨ ਕਾਜ ॥
ਜਿਸੁ ਜਨ ਕਉ ਨਿਜ ਸੇਵਾ ਦਈ ॥ ਦਰਬਾਰੀ ਉਪਮਾ ਦਹਿਦਿਸਿ[1] ਭਈ ॥ ੪ ॥
ਉਸਰੈ ਢਾਹੈ ਢਾਹਿ ਉਸਾਰੈ ॥ ਨੀਚਾ ਤੇ ਕਰਿ ਊਚ ਦਿਖਾਰੈ ॥
320.ਅ ਮੂਰਖ ਕਉ ਪ੍ਰਭ ਕਰੈ ਸੁ/ਜਾਨ ॥ ਸੁਘੜ ਕਉ ਦੇਵੈ ਅਗਿਆਨੁ ॥
ਜਿਸ ਕਉ ਰਾਖੈ ਆਪ ਸਮਾਰ ॥ ਤਿਸ ਕਉ ਕੋਇ ਨ ਹੰਘੈ[2] ਮਾਰ ॥
ਮਾਨਸ ਜਤਨ ਨ ਪੋਹੈ ਕੋਇ ॥ ਜਾ ਕਾ ਰਾਖਾ ਹਰਿ ਪ੍ਰਭ ਸੋਇ ॥
ਕਾ ਕਉ ਸੰਸਾ ਕਰਹਿ ਅਗਿਆਨ ॥ ਦਰਬਾਰੀ ਸਿਮਰੁ ਪੁਰਖੁ ਭਗਵਾਨੁ ॥੫॥
ਸਦਾ ਸਦਾ ਸਦਾ ਹਰਿ ਧਿਆਈਐ ॥ ਅੰਮ੍ਰਿਤ ਰਸ ਮੁਖਿ ਚਾਖ ਅਘਾਈਐ[3]॥
ਰਾਮ ਨਾਮ ਜਿਸੁ ਆਇਆ ਸਾਦੁ ॥ ਤਿਸ ਤਜਿਆ ਸਗਲਾ ਬਰਬਾਦੁ ॥
ਨਉ ਨਿਧਿ ਨਾਮੁ ਖਜਾਨਾ ਪਾਇਆ ॥ ਤੋ੍ਟਿ ਨ ਆਵੈ ਤ੍ਰਿਪਤਿ ਅਘਾਇਆ ॥
ਰਾਮ ਰਸਾਇਨੁ ਜਿਸੁ ਘਟਿ ਮਾਹਿ ॥ ਤਿਸੁ ਕਉ ਕਹੁ ਕਾਂ ਕੀ ਪਰਵਾਹਿ ॥
ਸੋਵਤਿ ਜਾਗ੍ਰਿਤਿ ਸੁਪਨੈ ਨਾਮੁ ॥ ਦਰਬਾਰੀ ਜਨ ਕੈ ਸਭ ਕੁਛ ਰਾਮ ॥ ੬ ॥
ਪ੍ਰਭ ਵਡਿਆਈ ਅਨਿਦਿਨੁ ਗਾਉ ॥ ਮਨ ਮੁਖਿ ਅੰਤਰਿ ਏਕੁ ਧਿਆਉ ॥
ਭਗਤਿ ਕਰਹੁ ਮਨ ਮਾਂਹਿ ਹੁਲਾਸੁ ॥ ਤਿਨ ਜਨ ਪਾਇਆ ਪ੍ਰਭ ਗੁਣਤਾਸੁ ॥
ਜੋ ਪ੍ਰਭ ਕੀਆ ਸੋ ਸੁਖੁ ਜਾਤਾ ॥ ਪ੍ਰਭ ਅਪਨੈ ਕਾ ਹੁਕਮੁ ਪਛਾਤਾ ॥
ਤਿਨ ਕੀ ਮਹਮਾ ਕਹੀ ਨ ਜਾਇ ॥ ਤਿਨ ਕੀ ਗਤਿ ਮਿਤਿ ਕਛੂਨ ਪਾਇ ॥
ਆਠ ਪਹਰਿ ਇਕਤੇ ਰੰਗ ਰਾਤੇ ॥ ਦਰਬਾਰੀ ਹਰਿ ਹਰਿ ਰਸ ਮਦਮਾਤੇ[4]॥ ੭ ॥
ਤਿਨ ਜਨ ਕੀ ਮਨ ਗਹੁ ਸਰਨਾਇ ॥ ਮਨੁ ਤਨੁ ਅਰਪ ਏਕ ਲਿਵ ਲਾਇ ॥
ਜਿਨ ਜਨ ਅਪਨਾ ਠਾਕੁਰੁ ਪਾਇਆ ॥ ਸਰਬ ਸੂਖ ਗਹੁ ਤਿਨ ਸਰਨਾਇਆ ॥
ਤਿਸੁ ਕੀ ਓਟ ਲੈ ਹੋਹੁ ਸੁਖਾਲਾ ॥ ਤਿਸੁ ਕਾ ਦਰਸਨੁ ਕਟੈ ਜੰਗਾਲਾ[5]॥
ਉਕਤਿ ਹਿਕਮਤਿ ਤਜੁ ਮਨ ਮੇਰੇ ॥ ਤਿਸੁ ਕੀ ਚਰਨੀ ਲਾਗੁ ਸਵੇਰੇ ॥
ਜੰਮਣੁ ਮਰਣੁ ਮਿਟੈ ਸੁਖੁ ਪਾਉ ॥ ਦਰਬਾਰੀ ਤਿਸ ਜਨ ਕੈ ਸੇਵਹੁ ਪਾਉ ॥੮॥ ੨੧ ॥

**ਸਲੋਕ ॥**

ਸਤਿ ਪਰਮੇਸੁਰੁ ਸਮਝਿਆ ਸੋ ਭਇਆ ਜਗਤਿ ਗੁਰਦੇਉ ॥ ਗੋਵਿੰਦ ਗੁਹਜੁ ਪ੍ਰਗਟ ਕੀਆ ਦਰਬਾਰੀ ਤਿਸੁ ਗੁਰ ਸੇਉ ॥ ੧ ॥

**ਅਸਟਪਦੀ ॥**

ਸਤਿਗੁਰੁ ਸਿਖ ਕੀ ਕਰੇ ਸਮਾਲ ॥ ਗੁਰੁ ਕਾ ਸੇਵਕ ਸਦਾ ਨਿਹਾਲੁ ॥
ਸਤਿਗੁਰੁ ਸਿਖ ਕਉ ਸਦਾ ਸਮਾਲੈ ॥ ਮਾਤਾ ਪੂਤ ਜਿਵੈ ਪ੍ਰਤਪਾਲੈ ॥
321.ੳ ਸਤਿਗੁਰ ਸਿਖ ਪਰ ਕੀਨੀ ਦਇ/ਆ ॥ ਸੇਵਕ ਕਾ ਪੜਦਾ ਢਕਿ ਲਇਆ ॥
ਸਤਿਗੁਰੁ ਸਿਖ ਕਉ ਦੇਇ ਹਰਿ ਨਾਮੁ ॥ ਸੇਵਕ ਕੋ ਗੁਰ ਪੂਰੇ ਕਾਮ ॥
ਦੀਨੁ ਦੁਨੀ ਸੇਵਕ ਕੈ ਸਵਰੈ ॥ ਦਰਬਾਰੀ ਗੁਰ ਬਿਨੁ ਬਨੈ ਨ ਅਵਰੈ ॥ ੧ ॥
ਗੁਰ ਕੀ ਸੇਵਾ ਜੋ ਸੇਵਕੁ ਕਰੈ ॥ ਗੁਰ ਕਾ ਹੁਕਮੁ ਰਿਦੈ ਮਹਿ ਧਰੈ ॥
ਮਨ ਤੇ ਅਪਨਾ ਆਪੁ ਮਿਟਾਵੈ ॥ ਹਰਿ ਹਰਿ ਹਿਰਦੈ ਮੁਖਿ ਕਰਿ ਗਾਵੈ ॥
ਮਨੁ ਤਨੁ ਧਨੁ ਸਤਿਗੁਰ ਕਉ ਦੇਵੈ ॥ ਅਪਨਾ ਕਾਰਜ ਜੋ ਕਰਿ ਲੇਵੈ ॥
ਹਰਿ ਜਸੁ ਗਾਵੈ ਹਰਿ ਸੁਨ ਰੀਝੈ ॥ ਸੋਈ ਸੇਵਕ ਦਰਗਹ ਸੀਝੈ ॥
ਸੇਵਾ ਕਰੈ ਕਾਮਨਾ ਤਜੈ ॥ ਗੁਰ ਕੀ ਆਗਿਆ ਲੈ ਪ੍ਰਭ ਭਜੈ ॥

1. ਦਸ ਦਿਸ਼ਾਵਾਂ ਵੇਖੋ ਅੰਤਿਕਾ-II 2. ਸਕੇ, ਸਕਦਾ 3. ਤ੍ਰਿਪਤ ਹੋਈਏ 4. ਨਸ਼ੇ ਵਿੱਚ ਮਸਤ 5. ਜੰਗਾਲ, ਮੈਲ (ਕਿਸੇ ਧਾਤੂ ਦੀ)

ਜਿਸੁ ਪਰ ਹਰਿ ਪ੍ਰਭੁ ਕਿਰਪਾ ਧਾਰੈ ॥ ਦਰਬਾਰੀ ਸੇ ਸੇਵਕਿ ਗੁਰਮਤਿ ਉਰਧਾਰੈ ॥ ੨ ॥
ਜਿਸੁ ਸੇਵਕ ਪਰ ਸਤਿਗੁਰੁ ਰਾਜੀ ॥ ਤਿਸੁ ਜਨ ਜੀਤੀ ਕਲਜੁਗ ਬਾਜੀ ॥
ਸੋ ਸਤਿਗੁਰੁ ਹਰਿ ਨਾਂਹਿ ਵਿਸਾਰੇ ॥ ਤਿਸੁ ਗੁਰੁ ਵਿਟਹੁ ਸਦ ਬਲਿਹਾਰੇ ॥
ਸਭਿ ਸੁਖ ਤਿਸੁ ਸਤਿਗੁਰੁ ਕੈ ਪਾਸਿ ॥ ਹਰਿ ਰੰਗ ਰਤਾ ਪੂਰੈ ਆਸਿ ॥
ਭਿੰਨੁ ਭੇਦੁ ਹਰਿਜਨ ਨਾਂਹਿ ॥ ਹਰਿ ਜਨ ਮਹਿ ਜਨ ਹੈ ਹਰਿ ਮਾਂਹਿ ॥
ਹਿਕਮਤਿ ਹੁਕਮ ਨ ਪਾਇਆ ਜਾਇ ॥ ਦਰਬਾਰੀ ਐਸਾ ਗੁਰੁ ਵਡਿਭਾਗ ਮਿਲਾਇ ॥ ੩ ॥
ਅਮੋਘ[1] ਦਰਸਨੁ ਦੇਖਤਿ ਦੁਖੁ ਜਾਇ ॥ ਚਰਨ ਕਮਲ ਪਰਸੇ ਸੁਖੁ ਪਾਇ ॥
ਸਤਿਗੁਰੁ ਭੇਟੰਤਿ ਹਰਿ ਗੁਨ ਗਾਈਐ ॥ ਪਤਿ ਸੇਤੀ ਸਾਬਤੁ ਘਰਿ ਜਾਈਐ ॥
ਗੁਰ ਕੀ ਬਚਨੀ ਕਰਨ ਅਘਾਵਹਿ[2]॥ ਨੇਤ੍ਰ ਦਰਸੁ ਦੇਖਿ ਤ੍ਰਿਪਤਾਵਹਿ ॥
ਮਨ ਸੰਤੋਖੁ ਕਰੈ ਗੁਰੁ ਕਰਨਾ[3]॥ ਨਿਜ ਪਦ ਪਾਈਐ ਗੁਰੁ ਕੀ ਸਰਨਾ ॥
ਗੁਰੁ ਕਾ ਮੰਤ੍ਰ ਅੰਮ੍ਰਿਤ ਮੀਠਾ ॥ ਦਰਬਾਰੀ ਦੇਵੈ ਸਤਿਗੁਰੁ ਤੂਠਾ ॥ ੪ ॥
ਮੁਖ ਛੋਟਾ ਉਪਮਾ ਅਤਿ ਘਨੀ ॥ ਏਕ ਜੀਭ ਮੁਖਿ ਜਾਇ ਨ ਭਨੀ ॥
ਪੂਰਨੁ ਪੁਰਖੁ ਪਰੇ ਤੇ ਪਰੈ ॥ ਇਕਿ ਮੁਖਿ ਉਪਮਾ ਕਿਆ ਕੋ ਕਰੈ ॥
ਨਿਹ ਕਟੰਕੁ ਨਰ ਨਾਇਕ ਸੋਈ ॥ ਤਿਸ ਕੀ ਗਤਿ ਕੁਛ ਲਖੇ ਨ ਕੋਈ ॥
ਉਸਤਤਿ ਕਰਹਿ ਅਨੇਕ ਅਪਾਰਾ ॥ ਤਾ ਕਾ ਅੰਤੁ ਨ ਪਾਰਾਵਾਰਾ ॥
ਗੁਰੁ ਅਪਨੇ ਤੇ ਸਦ ਬਲਿਹਾਰੀ ॥ ਜਿਹ ਪ੍ਰਸਾਦਿ ਜਾਤਾ ਦਰਬਾਰੀ ॥ ੫॥
321.ਅ ਹਰਿ ਜਸੁ ਪਾਵੈ ਜਿਸ ਹਰਿ ਦੇਇ ॥ ਰਾਮ ਨਾਮੁ ਜਪ ਉਧਰੇ ਸੇ/ਇ ॥
ਜਨਮ ਮਰਨ ਤੇ ਸੇ ਜਨ ਕਹੈ ॥ ਸਾਸਿ ਸਾਸਿ ਹਰਿ ਹਰਿ ਜਸੁ ਕਹੈ ॥
ਆਪ ਜਪੈ ਅਉਰਾ ਜਸ ਦਸੈ ॥ ਸੋਈ ਸਤਿਗੁਰੁ ਪੂਰਨੁ ਅਸੈ[4]॥
ਮੋਹੁ ਮਾਇਆ ਤਿਸੁ ਰੰਚ ਨ ਲਾਗੈ ॥ ਆਠੋ ਜਾਮ ਨਾਮ ਲਗ ਜਾਗੈ ॥
ਤਪਤਿ ਮਿਟੈ ਤ੍ਰਿਪਤੈ ਜਨੁ ਸੋਇ ॥ ਦਰਬਾਰੀ ਹਰਿ ਉਰਹਾਰੁ ਪਰੋਇ ॥ ੬ ॥
ਤਿਮਰੁ[5] ਗਵਾਇ ਕਰੈ ਪ੍ਰਗਾਸੁ ॥ ਆਪਿ ਦਿਖਾਵੈ ਘਟਿ ਘਟਿ ਵਾਸੁ ॥
ਤ੍ਰਿਸਨਾ ਮੇਟਿ ਕਰੈ ਸੰਤੋਖੁ ॥ ਬੰਧਨ ਕਾਟੈ ਦੇਵੈ ਮੋਖੁ ॥
ਤ੍ਰਿਣ ਤੇ ਮੇਰੁ[6] ਕਰੈ ਖਿਨ ਮਾਂਹਿ ॥ ਤਿਸੁ ਪ੍ਰਭ ਸਮਸਰ ਦੂਸਰੁ ਨਾਂਹਿ ॥
ਤਾਂ ਕੈ ਚਲਤ੍ਰ ਨ ਜਾਨੈ ਕੋਇ ॥ ਜੋ ਕੁਛੁ ਕਰੈ ਸੋਈ ਕੁਛੁ ਹੋਇ ॥
ਐਸੇ ਪ੍ਰਭ ਕਉ ਜਪੁ ਦਿਨੁ ਰਾਤਿ ॥ ਦਰਬਾਰੀ ਪਾਵਹਿ ਅਬਚਲ ਦਾਤਿ ॥ ੭ ॥
ਸਿਮ੍ਰਿਤਿ ਬੇਦ ਪੁਰਾਨ ਬੀਚਾਰੁ ॥ ਸਰਗੁਨ ਮਹਿ ਨਿਰਗੁਨੁ ਨਿਰੰਕਾਰੁ ॥
ਬੀਜੁ ਬਿਰਖ ਸੰਗਿ ਜੈਸੇ ਦੇਖੁ ॥ ਬ੍ਰਿਖ ਬੀਜ ਕੈ ਬੀਚ ਪ੍ਰੇਖੁ[7] ॥
ਸੂਖਮ ਤੇ ਅਸਥੂਲੁ ਬਨਾਇਆ ॥ ਸੋ ਸੂਖਮੁ ਅਸਥੂਲ ਸਮਾਇਆ ॥
ਸਰਗੁਨ ਨਿਰਗੁਨ ਏਕੋ ਭਇਆ ॥ ਭ੍ਰਮੁ ਭੇਦੁ ਜਾ ਕਾ ਉਠਿ ਗਇਆ ॥
ਪਾਰਬ੍ਰਹਮ ਤੇ ਇਤ੍ਰ[8] ਨ ਜਾਨੁ ॥ ਦਰਬਾਰੀ ਸਭ ਕੁਛੁ ਹਰਿ ਤੇ ਮਾਨ ॥ ੮॥ ੨੨ ॥

**ਸਲੋਕੁ ॥**

ਸੰਗਿ ਨ ਕੁਛੁ ਹਰਿਨਾਮ ਬਿਨੁ ਸੰਚਹਿ ਕਹਾਂ ਭੰਗਾਰਿ[9]॥ ਦਰਬਾਰੀ ਸੰਚੁ[10] ਹਰਿ ਧਨੁ ਖਰਾ ਲੈ ਲਾਹਾ ਜਨਮੁ ਸਵਾਰਿ॥੧॥

**ਅਸਟਪਦੀ ॥**

ਸਾਧ ਸੰਗਿ ਮਿਲਿ ਸੁਨੁ ਹਰਿਨਾਮੁ ॥ ਜਪਿ ਜਪਿ ਜਸੁ ਪਾਵਹੁ ਅਸਰਾਮੁ[11] ॥

---

1. ਜੋ ਨਿਸਫਲ ਨਾ ਹੋਵੇ 2. ਕੰਨ (ਕਰਨ) ਤ੍ਰਿਪਤ ਹੁੰਦੇ ਹਨ 3. ਦਇਆ 4. ਹੈ, (ਅਸ) 5. ਅਨ੍ਹੇਰਾ 6. ਤੀਲੇ ਤੋਂ ਪਰਬਤ 7. ਬੀਜ ਦੇ ਵਿੱਚ ਬਿਰਛ ਵੇਖ 8. ਅਲੱਗ, ਵੱਖਰਾ 9. ਬੇਅਰਥ ਧਨ, ਦੌਲਤ 10. ਇੱਕਤ੍ਰ ਕਰ 11. ਆਰਾਮ ਸੁਖ

ਅਵਰ ਤਿਆਗਹੁ ਸਗਲੇ ਧੰਧ ॥ ਸਰਨਿ ਗਹਹੁ ਤੂਟੈ ਜਮਫੰਧ ॥
ਕਾਰਨ ਕੀਤਾ ਜਿਸ ਦਾ ਹੋਇ ॥ ਤਿਸੁ ਕਉ[1] ਰਾਖਹੁ ਰਿਦੈ ਪਰੋਇ ॥
ਸੱਚ ਸੰਪਉ ਸੰਚਹੁ ਹਰਿਨਾਮੁ ॥ ਸਾਸਿ ਸਾਸਿ ਜਪੁ ਆਠੋ ਜਾਮ ॥
ਏਕ ਟੇਕ ਮਨ ਮਾਂਹਿ ਹੰਢਾਉ ॥ ਸਰਬ ਸੁਖ ਦਰਬਾਰੀ ਨਾਉ ॥ ੧ ॥
ਜਿਸੁ ਸੰਪਉ[2] ਕਉ ਜਾਂਹਿ ਵਦੇਸਿ ॥ ਸੋ ਧਨੁ ਪਾਵਹਿ ਗੁਰ ਉਪਦੇਸਿ ॥
ਜਉ ਨਿਜ ਕਉ ਨਿਤਿ ਚਾਹਹਿ ਖੇਮੁ[3] ॥ ਸਾਧ ਸੰਗਤਿ ਸੰਗਿ ਕਰਹੁ ਪ੍ਰੇਮ ॥
ਜਿਸੁ ਭਲਿਆਈ ਕਉ ਕਰਹਿ ਕ੍ਰਤੂਤਿ ॥ ਹਰਿ ਸਿਮਰਨਿ ਬਿਨੁ ਸਗਲੀ ਊਤਿ[4]॥
ਜਮ ਤੇ ਛੂਟਹਿ ਨ ਕੋਟਿ ਉਪਾਇ ॥ ਸਦਾ ਸੁਖੀ ਹਰਿ ਕੈ ਗੁਨ ਗਾਇ ॥।
322.ੳ ਸਰਬ ਸੁਖਾ ਸਿ/ਰਿ ਸੁਖੁ ਹਰਿ ਨਾਉ ॥ ਦਰਬਾਰੀ ਅਨਿਦਿਨੁ ਹਰਿ ਗੁਨ ਗਾਉ ॥ ੨ ॥
ਮਨੁ ਸਮਝਾਵਹੁ ਗੁਰ ਬੀਚਾਰਿ ॥ ਆਇ ਨ ਜਾਵਹੁ ਵਾਰੋ ਵਾਰਿ ॥
ਤਉ ਤੁਮ ਕਉ ਜਮਕਾਣਿ ਨ ਬਿਆਪੈ ॥ ਆਠਿ ਪਹਰਿ ਹਰਿ ਹਰਿ ਜਸੁ ਜਾਪੈ ॥
ਕਲਕਾਤੀ[5] ਤੇ ਨਾਮੁ ਛਡਾਵੈ ॥ ਨਾਮੁ ਜਪੈ ਸਗਲੈ ਸੁਖ ਪਾਵੈ ॥
ਭਉ ਬਿਨਸੈ ਮਨਸਾ ਸਭ ਪੂਰੈ ॥ ਕਸਮਲ ਪਾਪ ਜਾਂਹਿ ਜਨ ਧੂਰੈ ॥
ਜਿਸੁ ਘਟਿ ਜਸੁ ਤਿਸੁ ਬੇਪਰਵਾਹੀ ॥ ਦਰਬਾਰੀ ਕਟੀਐ ਜਮ ਕੀ ਫਾਹੀ ॥ ੩ ॥
ਸਾਧੂਸਚੁ ਸੁਣਾਵਹਿ ਸਾਰੁ ॥ ਮਰ ਜੰਮੈ ਸਾਕਤੁ ਸੰਸਾਰੁ ॥
ਜਿਸ ਕਉ ਅਪਨੀ ਸੇਵਾ ਲਾਵੈ ॥ ਤਿਸੁ ਕਾ ਆਵਾਗਉਣਾ[6] ਮਿਟਾਵੈ ॥
ਜਨਮੁ ਅਮੋਲਕੁ ਸਵਰੇ ਤਾਸੁ[7] ॥ ਜਿਸ ਆਠ ਜਾਮ ਹਰਿ ਹਰਿ ਅਭਿਆਸੁ ॥
ਸਿਮ੍ਰਿਤਿ ਸਾਸਤ੍ ਬੇਦ ਬੀਚਾਰ ॥ ਛੁਟਕਹਿ ਨਾਹਿ ਕਰਿ ਅਨਿਕ ਅਚਾਰ ॥
ਹਰਿ ਹਰਿ ਸਿਮਰਹੁ ਸਤਿਗੁਰ ਸੇਵ ॥ ਦਰਬਾਰੀ ਪਾਵਹਿ ਅਲਖ ਅਭੇਵ ॥ ੪ ॥
ਸੁਨੁ ਮਨ ਮੂਰਖ ਮੁਗਧ ਗਵਾਰ ॥ ਸੰਗਿ ਨ ਚਾਲੈ ਇਹੁ ਪਰਵਾਰੁ ॥
ਮਾਤ ਪਿਤਾ ਤ੍ਰਿਆ ਸੁਤ[8] ਮੀਤ ॥ ਇਨ ਮਹਿ ਤੇ ਕਹੁ ਕਉਨ ਸੰਗੀਤ[9] ॥
ਰਾਜ ਸਾਜ ਮਾਇਆ ਸੁਖ ਭੋਗ ॥ ਸੰਗਿ ਨਾ ਚਾਲੈ ਉਪਜੈ ਸੋਗ ॥
ਧਨੁ ਅਰ ਧਾਮ ਭੂਮ ਅਪਨੀ ਰੀ ॥ ਸਾਥ ਨ ਚਾਲੈ ਝੂਠੀ ਗੀਰੀ ॥
ਜਿਸੁ ਕਾ ਸਭ ਕਿਛੁ ਤਿਸੈ ਨ ਜਾਨੈ ॥ ਦਰਬਾਰੀ ਮਨਮੁਖਿ ਭ੍ਰਮਿ ਭੁਲਾਨੈ ॥ ੫ ॥
ਸਤਿਗੁਰ ਕੀ ਸਿਖਿ ਮਨ ਮਹਿ ਰਾਖੁ ॥ ਭਗਤਿ ਕਰਹੁ ਹਰਿ ਰਸੁ ਮੁਖਿ ਚਾਖੁ ॥
ਹਰਿ ਕੀ ਭਗਤਿ ਕਰੀ ਸੁਖੁ ਹੋਇ ॥ ਮਨੁ ਨਿਰਮਲੁ ਮਲੁ ਲਗੈ ਨ ਕੋਇ ॥
ਚਰਨ ਸਰਨ ਨਿਤਿ ਚਿਤਵਹੁ ਚੀਤਿ ॥ ਮਨ ਤੇ ਮਿਟੈ ਭ੍ਰਮ ਕੀ ਭੀਤਿ ॥
ਅਵਰ ਉਪਦੇਸਹੁ ਆਪਿ ਧਿਆਵਹੁ ॥ ਸੁਨਤਿ ਸੁਨਾਵਤਿ ਸਭ ਸੁਖ ਪਾਵਹੁ ॥
ਸਭਿ ਤੇ ਉਤਮੁ ਹਰਿ ਹਰਿ ਨਾਮੁ ॥ ਦਰਬਾਰੀ ਸਿਮਰੁ ਸਦਾ ਨਿਹਕਾਮ[10]॥ ੬ ॥
ਹਰਿ ਹਰਿ ਸਿਮਰਤਿ ਜਾਂਹਿ ਜੰਗਾਲਿ[11]॥ ਹਉਮੈ ਮਿਟੈ ਤੁਟੈ ਜਮ ਜਾਲ ॥
ਨਿਰਭਉ ਹੋਵੈ ਸਿਮਰੈ ਏਕੁ ॥ ਅਉਰੁ ਤਿਆਗੈ ਏਕਾ ਟੇਕ ॥
ਰੇ ਮਨ ਸਗਲ ਉਪਾਵ ਤਿਆਗੁ ॥ ਸਭ ਸੁਖ ਪਾਵਹਿ ਜਨ ਪਗ[12] ਲਾਗੁ ॥
ਹਰਿ ਧਨੁ ਸੰਚਿ ਹੋਹੁ ਵਡਿਸਾਹੁ[13]॥ ਜਮਕੰਕੁਰ ਮੁਹਤਾਜੀ ਲਾਹੁ ॥
322.ਅ ਸਭਿ ਘਟਿ ਅੰਤਰ ਏਕੁ/ਨਿਹਾਰੁ ॥ ਦਰਬਾਰੀ ਮੁਖੁ ਊਜਲੁ ਦਰਬਾਰ ॥ ੭ ॥
ਹਰਿ ਹਰਿ ਰਸਨਾ ਹਰਿ ਮਨ ਮਾਂਹਿ ॥ ਹਰਿ ਹਰਿ ਰਸਨਾ ਕਰਹਿ ਸਲਾਹਿ ॥
ਹਰਿ ਹਰਿ ਗਾਵਹਿ ਹਰਿ ਹਰਿ ਧਿਆਉ ॥ ਹਰਿ ਹਰਿ ਜਪੁ ਹਰਿ ਹਰੇ ਜਪਾਉ ॥

1. ਨੂੰ 2. ਸੰਪਤੀ, ਧਨ ਦੌਲਤ 3. ਖੁਸ਼ੀ 4. ਮਹਾਂਮੂਰਖ ਬੁੱਧੀਹੀਨ 5. ਕਲਯੁਗ ਦੀ ਛੁਰੀ 6. ਜਨਮ ਮਰਨ 7. ਉਸ ਦਾ 8. ਪਤਨੀ (ਤ੍ਰਿਆ) ਅਤੇ ਪੁੱਤਰ 9. ਸੰਗੀ ਹੈ 10. ਨਿਰਇੱਛਤ ਹੋ ਕੇ 11. ਮੈਲ (ਮਨ ਦੀ ) 12. ਮਹਾਂਪੁਰਸ਼ ਦੇ ਚਰਨੀਂ 13. ਵੱਡਾ ਸ਼ਾਹ , ਧਨੀ, ਅਮੀਰ

ਹਰਿ ਹਰਿ ਊਠਤਿ ਬੈਠਤਿ ਬੋਲੁ ॥ ਹਰਿ ਹਰਿ ਜਾਗਤਿ ਸੋਵਤਿ ਟੋਲਿ ॥
ਹਰਿ ਹਰਿ ਸਭਿ ਘਟਿ ਮਾਂਹਿ ਪਛਾਨੁ ॥ ਅੰਤਰਿ ਬਾਹਰਿ ਹਰਿ ਹਰਿ ਜਾਨੁ ॥
ਹਰਿ ਹਰਿ ਹਿਰਦੈ ਰਾਖਹੁ ਸੀਵ[1] ॥ ਦਰਬਾਰੀ ਹਰਿ ਹਰਿ ਅੰਮ੍ਰਿਤੁ ਪੀਵ ॥ ੮ ॥ ੨੩ ॥

**ਸਲੋਕੁ ॥**

ਭਰਮਤਿ ਭਰਮਤਿ ਹਾਰਿਆ ਤਕੀ ਸਰਨਿ ਸੁਜਾਨ ॥ ਦਰਬਾਰੀ ਕੀ ਅਰਦਾਸਿ ਪ੍ਰਭ ਦੇਹੁ ਭਗਤਿ ਭਗਵਾਨ ॥ ੧ ॥

**ਅਸਟਪਦੀ ॥**

ਮੰਗਤ ਮੰਗੈ ਤੂ ਦਾਤਾਰੁ ॥ ਰਾਮ ਨਾਮੁ ਦੇਹਿ ਕ੍ਰਿਪਾ ਧਾਰੁੰ ॥
ਸਾਧ ਜਨ ਕੀ ਧੂਰ ਦਿਵਾਉ ॥ ਹਰਿ ਪ੍ਰਭ ਮੇਰੀ ਆਸ ਪੂਰਾਉ ॥
ਆਠ ਪਹਰਿ ਤੁਮਰਾ ਜਸੁ ਕਰੰਉ ॥ ਨਿਮਖ ਏਕ ਚਿਤਿ ਅਉਰੁ ਨ ਧਰੰਉ ॥
ਚਰਨ ਕਮਲ ਮਨ ਭੀਤਰ ਵਸੈ ॥ ਹਰਿ ਰਸੁ ਚਾਖ ਰਸਨਾ ਰਸ ਰਸੈ ॥
ਤੇਰੀ ਟੇਕ ਤੇਰਾ ਮਨ ਤਾਣੁ ॥ ਦਰਬਾਰੀ ਮਾਂਗੈ ਨਾਮੁ ਨੀਸਾਣੁ ॥ ੧ ॥
ਪ੍ਰਭ ਕੀ ਕ੍ਰਿਪਾ ਸਾਧੂ ਪਾਈਐ ॥ ਸੰਤ ਕ੍ਰਿਪਾ ਤੇ ਨਾਮੁ ਧਿਆਈਐ ॥
ਜਿਸੁ ਹਰਿ ਜਪਿਆ ਸੇ ਤ੍ਰਿਪਤਾਨੇ[2] ॥ ਪੂਰਨ ਪਏ ਨ ਕਬਹੁ ਡੁਲਾਣੇ ॥
ਸਦਾ ਸੰਤੋਖੇ ਪ੍ਰੇਮੁ ਸੁਆਉ ॥ ਸਾਧ ਸੰਗਿ ਮਨ ਉਪਜੈ ਚਾਉ ॥
ਗਹੁ ਸਰਨਾਗਤਿ ਤਿਆਗੁ ਜਵਾਲਾ[3] ॥ ਮਨੁ ਤਨੁ ਸੀਤਲੁ ਸਿਮਰੁ ਗੁਪਾਲਾ ॥
ਸੋ ਸਿਮਰੈ ਜਿਸੁ ਮਸਤਕਿ ਲੇਖੁ ॥ ਦਰਬਾਰੀ ਗੁਰਬਚਨੀ ਕਰਿ ਦੇਖੁ ॥ ੨ ॥
ਸੇਵਕ ਕੀ ਪ੍ਰਭੁ ਮਨਸਾ ਪੂਰੇ ॥ ਸਾਧ ਸੰਗਿ ਮਿਲਿ ਕਦੇ ਨ ਝੂਰੇ ॥
ਅਪਨੈ ਜਨ ਕੈ ਕਾਜ ਸਵਾਰੈ ॥ ਅਪਨੇ ਜਨ ਕਉ ਆਪਿ ਉਬਾਰੈ ॥
ਤੁਮਰੇ ਜਨ ਕਉ ਤੁਮਰੀ ਓਟ ॥ ਹਰਿ ਹਰਿ ਓਟ ਨ ਲਾਗੈ ਚੋਟ ॥
ਪ੍ਰਭ ਕੈ ਜਨ ਪ੍ਰਭ ਕੀ ਸਰਨਾਈ ॥ ਅਪਨੈ ਜਨ ਕੀ ਪੈਜ ਰਖਾਈ ॥
ਜਨੁ ਅਪਨਾ ਪਾਵਨੁ ਕਰਿ ਲਇਆ ॥ ਦਰਬਾਰੀ ਹਰਿਜਨ ਹਰਿ ਹੀ ਭਇਆ ॥ ੩ ॥
ਸੋ ਕਿਉ ਭੂਲੇ ਜਿਸੁ ਦੇਹਿ ਸਵਾਰੀ ॥ ਸੋ ਕਿਉ ਭੂਲੇ ਦੇਹਿ ਗਰਭਿ ਉਬਾਰੀ ॥
ਸੋ ਕਿਉ ਭੂਲੇ ਦੀਏ ਰਸ ਭੋਗਾ ॥ ਕਿਉ ਭੂਲੈ ਸਭ ਕਿਛੁ ਦੇਵਨ ਜੋਗਾ ॥
323.ਉ ਸੋ ਕਿਉ ਭੂਲੈ ਜਿਸੁ ਆਪੁ ਜਣਾਇਆ ॥ ਸੋ ਕਿਉ ਭੂ/ਲੈ ਪੈਜ ਰਖਦਾ ਆਇਆ ॥
ਸੋ ਕਿਉ ਭੂਲੈ ਸਭ ਕਾਜ ਸਵਾਰੈ ॥ ਸੋ ਕਿਉ ਭੂਲੈ ਤ੍ਰੈ ਤਾਪ ਨਿਵਾਰੇ ॥
ਗੁਰ ਕਿਰਪਾ ਤੇ ਐਸਾ ਜਾਤਾ ॥ ਦਰਬਾਰੀ ਹਰਿ ਪ੍ਰਭੁ ਪੁਰਖੁ ਬਿਧਾਤਾ ॥ ੪ ।
ਰੇ ਮਨ ਸਾਚਾ ਨਾਮੁ ਧਿਆਉ ॥ ਅਉਰੁ ਤਿਆਗਹੁ ਹਰ ਗੁਨ ਗਾਉ ॥
ਧਿਆਇ ਧਿਆਇ ਧਿਆਇ ਸੁਖੁ ਲੇਹੁ ॥ ਸਿਮਰੁ ਆਪਿ ਅਉਰਾ ਸਿਖਿ ਦੇਹੁ ॥
ਤਰੁ ਭਵਸਾਗਰ ਭਗਤਿ ਕਮਾਇ ॥ ਬਿਨੁ ਭਗਤੀ ਜਮਪੁਰ ਨਰ ਜਾਇ ॥
ਸਭਿ ਸੁਖ ਹੋਵਹਿ ਹਰਿ ਹਰਿ ਜਾਪਿ ॥ ਤਨ ਤੇ ਬਿਨਸਹਿ ਤੀਨੋ ਤਾਪਾ[4] ॥
ਦੂਖ ਰੋਗ ਭੈ ਭ੍ਰਮ ਬਿਨਾਸੈ ॥ ਦਰਬਾਰੀ ਏਕ ਨਾਮ ਭਰਵਾਸੈ ॥ ੫ ॥
ਮਨ ਮਹਿ ਪ੍ਰੇਮੁ ਪ੍ਰਸ[5] ਸਤਿਸੰਗੁ ॥ ਸਾਧ ਸੰਗਿ ਲਗੈ ਹਰਿ ਰੰਗੁ ॥
ਨੈਨ ਪਿਆਸੇ ਦਰਸਨ ਸਾਧ ॥ ਮਨੁ ਸੁਖ ਪਾਵਹਿ ਨਾਮੁ ਅਰਾਧਿ ॥
ਭਗਤਿ ਭਉ ਕਟੈ ਕਰੈ ਨਿਰਭਈ[6] ॥ ਸਾਧ ਸੰਗ ਦੇਵੈ ਜਿਸੁ ਦਈ[7] ॥
ਦੀਨ ਦਿਆਲ ਕਰਹੁ ਪ੍ਰਭ ਦਾਨੁ ॥ ਨਾਮ ਦਾਨ ਦੇਹਿ ਪਰਮ ਨਿਧਾਨ ॥
ਤਿਸ ਕੀ ਗਤਿ ਮਿਤਿ ਜਾਨੈ ਕਉਨੁ ॥ ਦਰਬਾਰੀ ਸਭਿ ਘਟਿ ਤਿਸ ਕਾ ਭਉਨੁ ॥ ੬ ॥

---

1. ਸਿਉਂ ਕੇ, ਪਰੋ ਕੇ 2. ਤ੍ਰਿਪਤ ਹੋਏ 3. ਕ੍ਰੋਧ, ਅਗਨੀ (ਮਨ ਦੀ) 4. ਤਿੰਨ ਤਾਪ, ਅਧਿ, ਬਿਆਧਿ, ਉਪਾਧਿ 5. ਛੂਹ ਅਥਵਾ ਸੰਗ ਕਰ 6. ਨਿਰਭਉ 7. ਦਯੁ ਅਥਵਾ ਪ੍ਰਭੂ

ਬੇਪਰਵਾਹੁ ਅਥਾਹੁ ਅਨੰਤੁ ॥ ਦੀਨ ਦਿਆਲੁ ਗੁਪਾਲੁ ਬਿਅੰਤੁ ॥
ਪਤਿਤ ਉਧਾਰਨੁ ਪ੍ਰਭੁ ਨਿਰੰਕਾਰੁ ॥ ਆਪੇ ਕਰਨਕਰਾਵਨਹਾਰੁ ॥
ਆਦਿ ਜੁਗਾਦਿ ਸਦਾ ਸਚੁ ਸੋਇ ॥ ਸਭ ਕਿਛੁ ਜਿਸ ਦਾ ਕੀਤਾ ਹੋਇ ॥
ਪਾਰਬ੍ਰਹਮ ਪਰਮੇਸਰ ਮਾਧੋ ॥ ਅਲਖ ਅਲੇਖ ਅਗੰਮ ਅਗਾਧੋ ॥
ਹਮ ਅਕ੍ਰਿਤਘਣ ਪਾਪੀ ਕੂੜਿਆਰਿ ॥ ਦਰਬਾਰੀ ਸਰਨਿ ਪਰਿਆ ਅਬਿ ਹਾਰਿ ॥੭॥
ਰਿਧਿ ਸਿਧਿ ਨਵਨਿਧਿ ਤਾ ਕੀ ਦਾਸੀ ॥ ਜੋ ਗੁਨ ਗਾਵੈ ਪ੍ਰਭਿ ਅਬਿਨਾਸੀ ॥
ਚਾਰੋ ਮੁਕਤਿ ਬੈਕੰਠਿ ਜਗੀਰ ॥ ਜੋ ਗੁਣ ਗਾਵੈ ਗਹਿਰ ਗੰਭੀਰੁ ॥
ਭੋਗ ਭਲੈ ਬਹੁ ਰਾਜ ਕਉ ਸਾਜੁ ॥ ਜੋ ਜਨੁ ਜਪੈ ਗਰੀਬ ਨਿਵਾਜੁ ॥
ਸੋਭਾ ਸੀਂਗਾਰੁ ਤਖਤੁ ਅਸਿਵਾਰੀ[1]॥ ਸਾਧ ਸੰਗਿ ਮਿਲਿ ਭਜੈ ਮੁਰਾਰੀ ॥
ਸੰਤ ਚਰਨ ਸਰਨ ਪ੍ਰਭ ਦੀਜੈ ॥ ਦਰਬਾਰੀ ਪਰ ਇਹ ਕ੍ਰਿਪਾ ਕੀਜੈ ॥੮॥੨੪॥

**ਸਲੋਕੁ ॥**

ਚਿਹਨ ਨ ਚਕ੍ਰ ਨ ਰੂਪ ਰੇਖ ਅਲਖੁ ਅਭੇਵੁ ਅਕਾਲੁ ॥ ਦਰਬਾਰੀ ਸਮਝੈ ਸੋ ਸਹੀ ਜਿਸੁ ਪਰ ਪ੍ਰਭੁ ਕ੍ਰਿਪਾਲੁ ॥੧॥

**ਅਸਟਪਦੀ ॥**

ਜਬ ਕਰਤੇ ਪੁਰਖ ਨ ਕੀਆ ਅਕਾਰੁ ॥ ਤਬ ਕਉਨੁ ਕਰੈ ਆਚਾਰੁ ਬਿਉਹਾਰ ॥
323.ਅ ਜਬ ਆਪੇ ਆਪਿ ਆ/ਪਿ ਅਕੇਲਾ ॥ ਤਬ ਕਉਨ ਬਿਛੁਰੈ ਕਾ ਕੈ ਸੰਗਿ ਮੇਲਾ ॥
ਜਬ ਆਪੇ ਅਪਨੀ ਜੋਤਿ ਨਿਰਾਲੀ ॥ ਤਬ ਕਉਨੁ ਸੰਪੂਰਨੁ ਕਉਨੁ ਕਹੀਐ ਖਾਲੀ ॥
ਜਦਿ ਪ੍ਰਭੁ ਏਕੋ ਅਗਮ ਅਗਾਧਾ ॥ ਤਬ ਕਉਨੁ ਮੁਕਤਾ ਕਉਨੁ ਕਹੀਐ ਬਾਧਾ ॥
ਜਬ ਆਪੇ ਆਪਿ ਅਥਾਹੁ ਅਲੇਖਾ ॥ ਦਰਬਾਰੀ ਰੂਪ ਰੇਖ ਤੇ ਰਹਤਿ ਅਭੇਖਾ[2]॥੧॥
ਜਦ ਪ੍ਰਭਿ ਰਚੇ ਨ ਪਾਚੋ ਤਤਿ ॥ ਤਬ ਕਉਨੁ ਮਿਥਿਆ ਕਉਨੁ ਕਹੀਐ ਸਤਿ ॥
ਜਬ ਨਹਿ ਤੀਨੋ ਦੇਉ ਉਪਾਏ ॥ ਤਬ ਸੁਭ ਅਸੁਭ ਕਹੁ ਕਉਨੁ ਕਮਾਏ ॥
ਜਦਿ ਪ੍ਰਭਿ ਰਚੀ ਨ ਅਪਨੀ ਮਾਇਆ ॥ ਤਬ ਕਉਨੁ ਰੰਕ ਕਉਨ ਕਹੀਐ ਰਾਇਆ ॥
ਜਬ ਏਕੰਕਾਰੁ ਅਕਾਰੁ ਨ ਫੁਰਿਆ ॥ ਤਬ ਕਉਨ ਸੁ ਅਸਥਿਰੁ ਕਉਨੁ ਸੁ ਖਿਰਿਆ[3] ॥
ਆਪੇ ਆਪਿ ਆਪਿ ਨਿਰੰਕਾਰਾ ॥ ਦਰਬਾਰੀ ਆਪੇ ਅਲਖ ਨਿਰਾਰਾ ॥੨॥
ਜਬ ਗ੍ਰਿਹਿ ਨਿੱਛਤ੍ਰ ਜੋਗ ਨ ਉਪਾਏ ॥ ਤਬ ਜੋਤਕੁ[4] ਕਹੁ ਕਹਾਂ ਸਿਧਾਏ ॥
ਜਬ ਧਰਤਿ ਅਕਾਸੁ ਨ ਪਉਣੁ ਨ ਪਾਣੀ ॥ ਤਬ ਕਉਣੁ ਅਜਾਣੁ ਕਉਣੁ ਕਹੀਐ ਜਾਣੀ ॥
ਜਦਿ ਪ੍ਰਭ ਚਾਰੇ ਬੇਦ ਨ ਕਰੇ ॥ ਤਬ ਕਰਮ ਕ੍ਰਤੂਤਿ ਕਹੁ ਕਉਨ ਉਚਰੇ ॥
ਜਬ ਨਹਿ ਅਪਨੀ ਕਲਾ ਪਸਾਰੀ ॥ ਤਬ ਕਉਨੁ ਗਰੀਬੁ ਕਉਨੁ ਅਹੰਕਾਰੀ ॥
ਤਬ ਆਪੇ ਆਪਿ ਆਪਿ ਅਕਾਲਾ[5] ॥ ਦਰਬਾਰੀ ਬੈਠਾ ਹੋਇ ਨਿਰਾਲਾ ॥੩॥
ਜਬ ਆਪੇ ਲਾਈ ਸੁੰਨ ਸਮਾਧ ॥ ਤਬ ਕਾ ਕੋ ਆਧਿ ਬਿਆਧਿ ਉਪਾਧਿ ॥
ਜਦਿ ਪੁੰਨੁ ਪਾਪੁ ਦੋਊ ਨਹ ਸਾਜੇ ॥ ਤਬ ਨਰਕ ਸੁਰਗੁ ਕਹੁ ਕਉਨੁ ਬਿਰਾਜੇ ॥
ਜਦਿ ਪ੍ਰਭ ਆਪੇ ਆਪਿ ਅਲੇਪਾ ॥ ਤਬ ਕਉਨੁ ਅਮਲੁ ਕਿਸ ਲਾਗਤਿ ਲੇਪਾ[6]॥
ਜਦ ਪ੍ਰਭ ਵਰਨ ਚਿਹਨ ਤੇ ਰਹਿਤਾ ॥ ਤਬ ਕਉਨੁ ਸੁ ਬੂਝੇ[7] ਕਉਨੁ ਸੁ ਕਹਿਤਾ ॥
ਆਪੇ ਆਪਿ ਆਪਿ ਅਜੋਨਾ ॥ ਦਰਬਾਰੀ ਪ੍ਰਭ ਬਿਨੁ ਕੋਈ ਹੋਆ ਨ ਹੋਨਾ ॥੪॥
ਜਦਿ ਪ੍ਰਭ ਆਪੇ ਆਪਿ ਨਿਆਰਾ ॥ ਤਬ ਕਉਨੁ ਕਹੈ ਕਉਨੁ ਕਰੈ ਬੀਚਾਰਾ ॥
ਜਦਿ ਨ ਥਾ ਕੀਆ ਜਗਤੁ ਸਬਾਇਆ ॥ ਤਬ ਕਉਨੁ ਗਇਆ ਕਉਨੁ ਕਹੀਐ ਆਇਆ ॥
ਜਦਿ ਪ੍ਰਭ ਦੇਵ ਨ ਦੈਤ ਉਪਾਏ ॥ ਤਬ ਸਿਵ ਸਕਤੀ ਕਉਨੁ ਕਮਾਏ ॥

1. ਤਖ਼ਤ ਦੀ ਮਾਲਕੀ 2. ਜਿਸ ਦਾ ਕੋਈ ਭੇਖ ਨਹੀਂ ਹੈ 3. ਖੁਰ ਗਿਆ ਭਾਵ ਨਾਸ਼ ਹੋ ਗਿਆ 4. ਜੋਤਸ਼ੀ 5. ਕਾਲ ਰਹਿਤ 6. ਲੇਪ ਵਾਲਾ 7. ਪੁੱਛੇ

ਜਦਿ ਅਪਨੀ ਕੁਦਰਤਿ ਕਰੀ ਨ ਕਰਤੈ ॥ ਤਬ ਕਉਨੁ ਸੁਖਾਲੀ ਕਾਂ ਕਉ ਭਰਤੈ ॥
324.ੳ ਤਬ ਆ/ਪੇ ਆਪਿ ਆਪਿ ਨਿਰੰਜਨੁ ॥ ਦਰਬਾਰੀ ਨਾ ਕੋ ਦੁਖੁ ਨ ਸੀ ਦੁਖਭੰਜਨੁ ॥ ੫॥
ਜਦਿ ਪ੍ਰਭ ਆਪੇ ਆਪਿ ਗੋਵਿੰਦਾ ॥ ਤਬ ਕਉਨੁ ਚੰਗਾ ਕਉਨੁ ਕਹੀਐ ਮੰਦਾ ॥
ਜਦਿ ਹਰਿ ਪ੍ਰਭ ਹੈ ਆਪਿ ਅਨਾਥਾ ॥ ਤਬ ਕਿਸੇ ਬਿਛੋਰੇ ਕਿਸੁ ਰਾਖੇ ਸਾਥਾ ॥
ਜਬ ਨਿਰਵੈਰੁ ਨਿਰੰਜਨੁ ਸੋਈ ॥ ਤਬ ਸਤ੍ਰੁ ਮਿਤ੍ਰੁ ਕਾਂ ਕੋ ਹੋਈ ॥
ਜਬ ਆਪੇ ਆਪਿ ਆਪਿ ਅਲੇਖਾ ॥ ਤਬ ਚਿਤ ਗੁਪਤਾ[1] ਕਿਸੁ ਲਿਖਹੈ ਲੇਖਾ ॥
ਆਪੇ ਆਪਿ ਨਿਰੰਜਨੁ ਰਾਇਆ ॥ ਦਰਬਾਰੀ ਆਪੇ ਅਪਨੈ ਮਾਂਹਿ ਸਮਾਇਆ ॥ ੬ ॥
ਅਪਨੀ ਮਾਇਆ ਆਪਿ ਪਸਾਰੀ ॥ ਆਪੇ ਅਪਨੀ ਕੁਦਰਤਿ ਧਾਰੀ ॥
ਖੰਡ ਬ੍ਰਹਮੰਡ ਪਤਾਲ ਉਪਾਏ ॥ ਸਪਤ ਦੀਪ ਨਵਖੰਡ ਬਨਾਏ ॥
ਚਾਰੇ ਖਾਣੀ ਚਾਰੇ ਬਾਣੀ ॥ ਅਪਣੀ ਗਤਿ ਮਿਤਿ ਆਪੇ ਜਾਣੀ ॥
ਰੰਗ ਰੂਪ ਬਹੁ ਭਾਤੀ ਕੀਏ ॥ ਸਭਿ ਮਹਿ ਆਪਿ ਨਿਰਾਲੇ ਥੀਏ ॥
ਆਪੇ ਜਾਨੈ ਅਪਨਾ ਕੀਆ ॥ ਦਰਬਾਰੀ ਖੇਡ ਸਮੇਟਿ ਏਕੁ ਫੁਨਿ ਥੀਆ ॥ ੭ ॥
ਆਪੇ ਜਗੁ ਰਚਿ ਧੰਧੇ ਲਾਇਆ ॥ ਆਪੇ ਭਗਤਾ ਆਪੁ ਦਿਖਾਇਆ ॥
ਆਪੇ ਇਕਨਾ[2] ਜੂਨਿ ਭਵਾਵੈ[3]॥ ਆਪੇ ਇਕਨਾ ਬਖਸਿ ਮਿਲਾਵੈ ॥
ਅਪਨੀ ਕੁਦਰਤਿ ਆਪੇ ਕਰੈ ॥ ਆਪਿ ਉਬਾਰਿ ਆਪਿ ਪ੍ਰਹਰੈ[4]॥
ਅਪਨੇ ਕਉਤਕਿ ਕਰਿ ਦੇਖੇ ਆਪਿ ॥ ਆਪਿ ਜਪਾਏ ਅਪਨਾ ਜਾਪੁ ॥
ਆਪਿ ਬਿਨਾਸੇ ਆਪੇ ਰਾਖੇ ॥ ਜਿਉ ਅਖਾਵਹੁ ਤਿਉ ਦਰਬਾਰੀ ਦਾਸੁ ਆਖੇ ॥ ੮ ॥ ੨੫ ॥

**ਸਲੋਕੁ ॥**

ਸਰਬ ਸੁਖਾ ਕੋ ਨਾਇਕੋ ਕਰਨ ਕਰਾਵਨਹਾਰੁ ॥ ਦਰਬਾਰੀ ਦੂਸਰੁ ਕੋ ਨਹੀਂ ਏਕੋ ਸਕਲ ਮੰਝਾਰ[5] ॥ ੧ ॥

**ਅਸਟਪਦੀ ॥**

ਆਪੇ ਆਖੇ ਆਪਿ ਬੀਚਾਰੇ ॥ ਆਪੇ ਸਮਝੈ ਆਪਿ ਨਿਹਾਰੈ ॥
ਆਪਣੈ ਭਾਣੈ ਸ੍ਰਿਸਟਿ ਸਵਾਰੀ ॥ ਆਪਿ ਉਪਾਇ ਆਪੇ ਪ੍ਰਤਿਪਾਰੀ ॥
ਖੋਲੀ ਅਪਨੀ ਸੁੰਨ ਸਮਾਧ ॥ ਰਚਨੈ ਲਾਗਾ ਅਗਮ ਅਗਾਧ ॥
ਅਪਨੀ ਕੁਦਰਤਿ ਸਾਜ ਦਿਖਾਰੀ ॥ ਅਪਨੀ ਮਾਇਆ ਆਪਿ ਪਸਾਰੀ ॥
ਕਰਨਕਾਰ ਕੁਦਰਤਿ ਕਰਿ ਦੇਖੇ ॥ ਦਰਬਾਰੀ ਆਪਿ ਅਲੇਖੁ ਅਉਰੁ ਸਭ ਲੇਖੇ ॥ ੧ ॥
ਪਰਮ ਤੱਤ ਤੇ ਪਾਂਚੋ ਤਤਿ ॥ ਤਾਂ ਤੇ ਉਪਜੀ ਸਭਿ ਉਤਪੱਤਿ[6]॥
324.ਅ ਪਰਮਜੋਤਿ ਤੇ ਸਗਲੀ ਜੋਤਿ ॥ ਆਪੇ ਰਵਿ ਰਹਿਆ/ਓਤਿ ਪੋਤਿ ॥
ਤੀਨ ਗੁਨਾ[7] ਕਰਿ ਬਾਧਾ ਸੂਤੁ ॥ ਰਾਉ ਰੰਕੁ ਅਸੁਰ ਸੁਰ ਭੂਤ ॥
ਤ੍ਰੈਗੁਣ ਅੰਤਰਿ ਸਰਬ ਅਕਾਰੁ ॥ ਪੰਚ ਤੀਨ ਰਚਿਆ ਸੰਸਾਰੁ ॥
ਅਪਨੀ ਰਚਨਾ ਆਪੇ ਜਾਨੈ ॥ ਦਰਬਾਰੀ ਦਾਸੁ ਸਦਾ ਕੁਰਬਾਨੈ ॥ ੨ ॥
ਨਿਰੰਕਾਰੁ ਅਕਾਰ ਸਮਾਇਆ ॥ ਸਭ ਕੋ ਤਿਸ ਕਾ ਕਰੈ ਕਰਾਇਆ ॥
ਪ੍ਰਭੁ ਤੇ ਭਿੰਨ ਨ ਕਛੂ ਪਛਾਨੁ ॥ ਅੰਤਰਿ ਬਾਹਰਿ ਰਵਿਆ ਜਾਨੁ ॥
ਤਿਸੁ ਪ੍ਰਭ ਕੇ ਗੁਣ ਗਾਉ ਨਿਸੰਗੁ ॥ ਸਾਧ ਸੰਗ ਲਾਗੈ ਹਰਿ ਰੰਗੁ ॥
ਹਰਿ ਪ੍ਰਭ ਕੀ ਤੂ ਕੁਦਰਤਿ ਦੇਖੁ ॥ ਨਵਤਨੁ[8] ਜਸੁ ਗਾਵੈ ਨਾਗੁ ਸੇਖੁ ॥
ਅੰਤ ਨ ਪਾਰਾਵਾਰੁ ਪਰੇਰਾ ॥ ਦਰਬਾਰੀ ਜਸੁ ਗਾਵਹੁ ਤਿਸੁ ਕੇਰਾ ॥ ੩ ॥

---

1. ਪਾਪ ਪੁੰਨ ਦਾ ਹਿਸਾਬ ਰੱਖਣ ਵਾਲਾ 2. ਕਈਆਂ ਨੂੰ 3. ਜੂਨਾਂ ਵਿੱਚ ਭਾਉਂਦੇ 4. ਛੱਡ ਦੇਵੇ 5. ਸਾਰਿਆਂ ਵਿੱਚ 6. ਸਾਰਾ ਸੰਸਾਰ 7. ਰਜੋ, ਤਮੋ, ਸਤੋ 8. ਨਵਾਂ ਨਾਮ

ਸਗਲ ਸਮਗ੍ਰੀ ਜਾ ਕੀ ਸਾਜੀ ॥ ਆਪੇ ਵੇਖਿ ਵਿਗੱਸੈ ਬਾਜੀ ॥
ਆਪੇ ਨਿਰਗੁਨੁ ਸਰਗੁਨੁ ਬਨਿਆ ॥ ਆਪੇ ਸੁਣਸੀ ਆਪੇ ਭਨਿਆ[1]॥
ਆਪਿ ਪਸਾਰੇ ਆਪਿ ਸਮੇਟੈ ॥ ਸੋ ਸਮਝੈ ਜਿਸੁ ਸਤਿਗੁਰੁ ਭੇਟੈ ॥
ਅਪਨੀ ਖੇਡਿ ਆਪਿ ਪਾਇ ਵਿਗੱਸੈ ॥ ਇਕਨਾ ਬਖਸੈ ਇਕਨਾ ਖਸੈ[2]॥
ਆਪੇ ਜਾਨੈ ਅਪਨੀ ਧਾਰੀ ॥ ਸਦਕੈ ਸਦਾ ਜਾਇ ਦਰਬਾਰੀ ॥ ੪ ॥
ਹਰਿ ਪ੍ਰਭ ਬਾਝਹੁ ਠਉਰ ਨ ਠਾਂਉ ॥ ਹਰਿ ਤਜਿ ਅਉਰੁ ਕਹੋ ਕਹਿ ਜਾਂਉ ॥
ਮਾਰਨ ਰਾਖਨਹਾਰੁ ਨ ਹੋਰੁ ॥ ਆਪੇ ਜਾਨੈ ਅਪਨਾ ਜੋਰੁ ॥
ਜਿਸੁ ਰਾਖੇ ਤਿਸੁ ਮਾਰੇ ਕਉਨੁ ॥ ਆਪਿ ਮਿਟਾਵੈ ਆਵਾਗਉਨੁ ॥
ਸੋਈ ਸਿਆਨਾ ਸੋ ਪ੍ਰਬੀਨੁ[3]॥ ਆਗਿਆਕਾਰੀ ਰਹੈ ਅਧੀਨੁ ॥
ਸੋਈ ਸੇਵਕੁ ਸੋਈ ਸਾਧੁ ॥ ਦਰਬਾਰੀ ਸਿਮਰੈ ਅਗਮ ਅਗਾਧੁ ॥ ੫॥
ਸਭਿ ਘਟਿ ਪੂਰਨੁ ਕਰਨੈਹਾਰੁ ॥ ਸਭਨਾ ਸਿਰਿ ਹਰਿ ਏਕੁ ਦਾਤਾਰੁ ॥
ਸਭ ਘਟਿ ਘਟਿ ਕੇ ਪ੍ਰਭ ਅੰਤਰਜਾਮੀ ॥ ਕਰਨ ਕਾਰਨ ਸਮਰੱਥ ਸੁਆਮੀ ॥
ਭਗਤਿ ਦ੍ਰਿੜਾਇ ਜਪਾਵੈ ਨਾਂਮੁ ॥ ਜਾ ਕਉ ਰਾਖੇ ਅਪਨੈ ਧਾਮ ॥
ਆਪਿ ਉਬਾਰੇ ਆਪੇ ਮਾਰੇ ॥ ਆਪਿ ਵਿਗਾਰੇ ਆਪਿ ਸਵਾਰੇ ॥
ਐਸਾ ਸਤਿ ਪ੍ਰਭੁ ਜਿਨਿ ਜਨ ਬੁਝਿਆ ॥ ਦਰਬਾਰੀ ਤਿਸੁ ਜਨ ਸਭ ਕੁਛ ਸੁਝਿਆ ॥ ੬ ॥
ਤਿਸੁ ਤੇ ਭਿੰਨਿ ਕਹਾਂ ਕੋ ਭਾਲੈ ॥ ਤਬ ਉਬਰੇ ਜਬ ਏਕੁ ਸਮਾਲੈ ॥
ਅਨਭਉ[4] ਭਜੈ ਅਭੈ ਪਦੁ ਪਾਵੈ ॥ ਗੁਰ ਕ੍ਰਿਪਾ ਤੇ ਸਹਜਿ ਸਮਾਵੈ ॥
325.ੳ ਜਿਸੁ ਰਾਖੇ ਤਿਸੁ ਰੋਗ ਨ ਲਾਗੈ ॥ ਹੋਇ ਅਚਿੰਤ[5] ਸ/ਗਲ ਭਉ ਭਾਗੈ ॥
ਜਾ ਕੈ ਮਨ ਤੇ ਅਹੰ ਬੁਧਿ ਮਿਟੀ ॥ ਤਿਸੁ ਨੈ ਸਗਲੀ ਦੁਰਮਤਿ ਸਿਟੀ ॥
ਜਾ ਕਉ ਸਤਿਗੁਰੁ ਪੂਰਾ ਭੇਟੈ ॥ ਦਰਬਾਰੀ ਜਮ ਕਾ ਲੇਖਾ ਮੇਟੈ ॥ ੭ ॥
ਮਨ ਮਹਿ ਸਚੁ ਮੁਖਿ ਅੰਮ੍ਰਿਤੁ ਸਾਰੁ ॥ ਤਿਸੁ ਕੀ ਸੀਖ ਤਰੈ ਸੰਸਾਰੁ ॥
ਚਰਨ ਕਮਲ ਸੰਗ ਜਾ ਕੀ ਪ੍ਰੀਤਿ ॥ ਤਿਸੁ ਕੈ ਦਰਸਨ ਮਿਟੈ ਅਨੀਤਿ[6]॥
ਧੰਨੁ ਸੁ ਦਰਸਨੁ ਤਿਸੁ ਜਨ ਕੇਰਾ ॥ ਬਾਰਿ ਬਾਰਿ ਜਾਵਾ ਬਹੁ ਬੇਰਾ ॥
ਸਤਿਗੁਰ ਦਰਸੈ ਪਾਪ ਪਲਾਇਨਿ ॥ ਗੁਰ ਦਰਸਨ ਜਨ ਮਨਹੁ ਅਘਾਇਨਿ ॥
ਐਸੇ ਗੁਰ ਕਉ ਬਲਿ ਬਲਿ ਜਾਂਉ ॥ ਦਰਬਾਰੀ ਗੁਰੁ ਮਿਲਿ ਨਿਹਚਲੁ ਥਾਂਉ ॥ ੮ ॥ ੨੬ ॥

**ਸਲੋਕੁ ॥**

ਗੁਰ ਦਈ ਸਲਾਈ ਸਬਦ ਕੀ ਅੰਞਨੁ[7]ਗਿਆਨੁ ਲਗਾਇ॥ ਦਰਬਾਰੀ ਕਾਟੈ ਤਿਮਰ ਛਉੜਿ[8] ਗਿਆਨ ਨੈਨ ਪ੍ਰਗਟਾਇ॥੧॥

**ਅਸਟਪਦੀ ॥**

ਸੰਤ ਬਤਾਵਹਿ ਘਟਿ ਕਰਤਾਰੁ ॥ ਸਾਧ ਪ੍ਰਸਾਦਿ ਲਗੈ ਹਰਿ ਪਿਆਰੁ ॥
ਸਗਲ ਸਮਗ੍ਰੀ ਮਹਿ ਪ੍ਰਭੁ ਏਕੁ ॥ ਸਤਿਗੁਰ ਦੀਆ ਬਤਾਇ ਬਬੇਕੁ ॥
ਅਨਿਕ ਰੰਗ ਬਹੁ ਰੂਪ ਅਨੇਕ ॥ ਸਭਿ ਮਹਿ ਵਰਤੈ ਜੋਤਿ ਸੁ ਏਕੁ ॥
ਲਾਲੁ ਅਮੋਲਕੁ ਨਾਮੁ ਨਿਧਾਨੁ ॥ ਇਸੁ ਘਟਿ ਅੰਤਰ ਉਸ ਕਾ ਥਾਨੁ ॥
ਅਨਹਦੁ ਸਬਦੁ ਵਜੈ ਦਿਨੁ ਰਾਤੀ ॥ ਬਿਰਲਾ ਬੂਝੈ ਗੁਰ ਕੀ ਬਾਤੀ ॥
ਸੋ ਜਾਨੈ ਜਿਸੁ ਆਪਿ ਜਨਾਵੈ ॥ ਦਰਬਾਰੀ ਕ੍ਰਿਪਾ ਤੇ ਪਾਵੈ ॥ ੧ ॥
ਆਪੇ ਅੰਤਰਿ ਆਪੇ ਬਾਹਰਿ ॥ ਪ੍ਰਭ ਬਿਨੁ ਖਾਲੀ ਕਾਇ ਨ ਠਾਹਰਿ[9]॥

---

1. ਕਿਹਾ 2. ਕਈਆਂ ਕੋਲੋਂ ਖੋਹਵੇਂ 3. ਮਾਹਿਰ, ਉਸਤਾਦ 4. ਜਿਸਨੂੰ ਕੋਈ ਡਰ ਨਹੀਂ 5. ਚਿੰਤਾ ਰਹਿਤ 6. ਗਲਤ ਨੀਤੀ, ਅਨਿਆਇ 7. ਸੁਰਮਾ (ਗਿਆਨ ਦਾ)
8. ਅੰਧੇਰੇ ਦਾ ਉਛਾੜ, ਭਾਵ ਅਗਿਆਨਤਾ ਦਾ ਪੜਦਾ 9. ਥਾਂ

ਸਪਤ ਦੀਪ ਨਵ ਖੰਡ ਤ੍ਰੈ ਲੋਇ ॥ ਸਭਿ ਮਹਿ ਰਵਿਆ ਨਿਰਮਲੁ ਸੋਇ ॥
ਹਸਤ ਕੀਟ ਮਹਿ ਰਹਿਆ ਸਮਾਇ ॥ ਬਾਢ ਨ ਘਾਟ ਨ ਖਾਲੀ ਜਾਇ ॥
ਖਾਣੀ ਬਾਣੀ ਬੀਚਿ ਸਮਾਨਾ ॥ ਦੀਸੈ ਪ੍ਰਗਟ ਰਹੈ ਨਦਾਨਾ ॥
ਪ੍ਰਭ ਤੇ ਬਾਹਰਿ ਕਛੂਨ ਹੋਇ ॥ ਦਰਬਾਰੀ ਗੁਰਮੁਖਿ ਬੂਝੈ ਕੋਇ ॥ ੨ ॥
ਬੇਦ ਪੁਰਾਨ ਸਾਸਤ੍ਰ ਬੀਚਾਰੁ ॥ ਸਭ ਮਹਿ ਰਵਿਆ ਸਿਰਜਨਹਾਰੁ ॥
ਜਿਉ ਕਾਸਟਿ ਮਹਿ ਬੈਸੰਤਰੁ ਦੇਖੁ ॥ ਸਗਲ ਦੂਧ ਮਹਿ ਘੀਉ ਪ੍ਰੇਖ[1] ॥
ਫੂਲਨ ਮਾਂਹਿ ਬਸੈ ਜਿਉ ਬਾਸੁ ॥ ਘਟਿ ਮਟਿ[2] ਬਾਹਰਿ ਬੀਚਿ[3] ਅਕਾਸੁ ॥
ਐਸੇ ਘਟਿ ਘਟਿ ਬ੍ਰਹਮੁ ਨਿਹਾਰੁ ॥ ਦਰਬਾਰੀ ਗੁਰਮੁਖਿ ਬਾਕ ਬੀਚਾਰੁ ॥ ੩ ॥
325.ਅ /ਸਭਿ ਮਹਿ ਬ੍ਰਹਮੁ ਬੀਚਾਰਹਿ ਸੰਤ ॥ ਸਰਬ ਬਿਆਪੀ ਜਨ ਮੁਖਿ ਮੰਤੁ ॥
ਹਰਿ ਜਸੁ ਸੰਤ ਸੁਨਹਿ ਨਿਤ ਕਾਨ ॥ ਪ੍ਰਭ ਬਿਨੁ ਆਨ ਨ ਹੋਵਸੁ ਭਾਨ ॥
ਦੇਹੁ ਸੁਭਾਉ ਜਿਨੋ ਪ੍ਰਭੁ ਜਾਤਾ ॥ ਸਤਿ ਬਚਨੁ ਮੁਖਿ ਸਚੁ ਪਛਾਤਾ ॥
ਸਚੁ ਉਪਦੇਸੁ ਬਤਾਵਹਿ ਸਾਧ ॥ ਅਹਿਨਿਸਿ ਹਰਿ ਹਰਿ ਨਾਮੁ ਅਰਾਧੁ ॥
ਅੰਤਰ ਬਾਹਰਿ ਏਕੋ ਸਾਚਾ ॥ ਦਰਬਾਰੀ ਸਾਚੇ ਸੰਉ ਰਾਚੈ[4] ਸਭੁ ਸਾਚਾ ॥ ੪ ॥
ਬੇਦ ਪੁਰਾਨੁ ਸਿੰਮ੍ਰਿਤਿ ਸਭ ਘੋਖੁ ॥ ਬਿਨੁ ਹਰਿ ਸਿਮਰਨੁ ਮਿਲੈ ਨ ਮੋਖੁ ॥
ਤਟ ਤੀਰਥ ਸਗਲੇ ਫਿਰਿ ਦੇਖੁ ॥ ਮਿਟੇ ਨ ਸਿਰਿ ਤੇ ਜਮ ਕਾ ਲੇਖੁ ॥
ਬਰਤ ਨੇਮੁ ਸੁਚ ਸੋਚ ਕਮਾਵੈ ॥ ਬਿਨੁ ਹਰਿ ਭਗਤਿ ਕਹਾਂ ਗਤਿ ਪਾਵੈ ॥
ਪੁੰਨ ਦਾਨ ਜੱਗ ਤਪ ਕਰੈ ॥ ਹਰਿ ਜਸ ਬਿਨੁ ਨਰੁ ਪਾਰ ਨ ਪਰੈ ॥
ਜੋ ਜਨੁ ਹਰਿ ਹਰਿ ਅਹਿਨਿਸਿ ਜਪੈ ॥ ਦਰਬਾਰੀ ਜਮ ਕੇ ਬੰਧਨ ਕਪੈ[5] ॥ ੫ ॥
ਆਪ ਕਰੈ ਸਗਲੈ ਵਰਤਾਰੈ ॥ ਸਭਨੀ ਨੈਨੀ ਆਪਿ ਨਿਹਾਰੈ ॥
ਸ੍ਰਬ ਸ੍ਰਵਣ[6] ਮਹਿ ਆਪੇ ਸੁਣੈ ॥ ਸਭਨੀ ਰਸਨੀ[7] ਨਿਜ ਜਸੁ ਭਣੈ ॥
ਜੰਮਣੁ ਮਰਣਾ ਖੇਲ ਬਣਾਈ ॥ ਕਰਿ ਕਰਿ ਦੇਖੈ ਖੇਲਿ ਗੁਸਾਈ ॥
ਆਪੁ ਸਮਾਇਆ ਸਭਨੋ ਬੀਚਿ ॥ ਰਹੈ ਨਿਆਰਾ ਜਨਮੁ ਨ ਮੀਚਿ[8]॥
ਆਵਣ ਜਾਣ ਆਗਿਆ ਮਾਂਹਿ ॥ ਦਰਬਾਰੀ ਪ੍ਰਭ ਭਾਵੈ ਸੁਖ ਸਹਜ ਸਮਾਹਿ ॥ ੬ ॥
ਸਗਲ ਪਸਾਰਾ ਪ੍ਰਭ ਤੇ ਥੀਆ ॥ ਓ ਰੇ ਕਹਹੁ ਕਿਨੈ ਕੁਛੁ ਕੀਆ ॥
ਆਪਿ ਅਭੁਲੁ ਅਭੇਉ ਅਤੀਤਾ ॥ ਸਭਿ ਕਿਛੁ ਵਰਤੈ ਜਿਸ ਦਾ ਕੀਤਾ ॥
ਸਚਾ ਸਾਹਿਬ ਸਚੁ ਨੀਸਾਣੁ ॥ ਆਪੇ ਸਭਿ ਘਟਿ ਜਾਣੀਜਾਣੁ ॥
ਤਿਸੁ ਕੀ ਗਤਿ ਮਿਤਿ ਕੋਇ ਨ ਕਰੈ ॥ ਜੇਤਕੁ ਕਹੈ ਤਹਾਂ ਤੇ ਪਰੈ ॥
ਤਿਸਕਾ ਹੁਕਮੁ ਮੰਨਿ ਮਨ ਮਾਂਹਿ॥ ਦਰਬਾਰੀ ਬਹੁਰਿ ਨ ਆਵਹਿ ਜਾਂਹਿ ॥ ੭ ॥
ਜੋ ਮੰਨੈ ਤਿਸੁ ਕਉ ਸੁਖੁ ਹੋਵੈ ॥ ਆਪੇ ਆਪਨ ਮਾਂਹਿ ਸਮੋਵੈ ॥
ਜੋ ਸਿਆਣਾ ਜੋ ਸੁਖੀਆ ਸੰਤੁ ॥ ਜਪੇ ਜਪਾਵੈ ਗੁਰ ਕਾ ਮੰਤੁ ॥
ਮਾਨਸ ਦੇਹਿ ਪਾਈ ਪਰਵਾਨੁ ॥ ਜਿਸੁ ਕੈ ਰਿਦੈ ਵਸੈ ਭਗਵਾਨੁ ॥
ਤਿਸੁ ਕੈ ਸੰਗਿ ਨਾਮੁ ਚਿਤਿ ਆਵੈ ॥ ਤਿਸੁ ਕਾ ਦਰਸਨੁ ਪਾਪੁ ਮਿਟਾਵੈ ॥
326.ੳ ਆਪਿ ਛੁਟਾ ਸਭਿ ਜਗਤ ਛਡਾ/ਵੈ ॥ ਦਰਬਾਰੀ ਧੰਨੁ ਜਨਮੁ ਹਰਿ ਜਨ ਜਗ ਆਏ ॥ ੮ ॥ ੨੭ ॥

**ਸਲੋਕੁ ॥**

ਘਟਿ ਘਟਿ ਪੂਰਨੁ ਪਾਰਬ੍ਰਹਮੁ ਸਚੁ ਨਾਮੁ ਕਰਤਾਰੁ ॥ ਦਰਬਾਰੀ ਸਿਮਰਹੁ ਸਾਸਿ ਸਾਸਿ ਇਕੁ ਪਲੁ ਨਾਂਹਿ ਵਿਸਾਰੁ॥੧॥

---

1. ਵੇਖ 2. ਮਿੱਟੀ 3. ਅੰਦਰ ਬਾਹਰ (ਸਾਰੇ ਹੀ) 4. ਜੋ ਲੀਨ ਹੋ ਜਾਂਦਾ ਹੈ (ਸੱਚੇ ਨਾਲ) 5. ਬੰਧਨ ਕੱਟੇ ਜਾਂਦੇ ਹਨ 6. ਕੰਨਾਂ ਵਿੱਚ 7. ਸਾਰੀਆਂ ਜੀਭਾਂ ਨਾਲ 8. ਮੌਤ

**ਅਸਟਪਦੀ ॥**

ਗੁਰੁ ਪੂਰੇ ਕੀ ਚਰਨੀ ਲਾਗੁ ॥ ਮਿਥਿਆ ਮਾਇਆ ਮੋਹੁ ਤਿਆਗੁ[1]॥
ਅਹਿਨਿਸਿ ਸਿਮਰਹੁ ਸਿਰਜਨਹਾਰੁ ॥ ਮਨ ਕੇ ਕਟੀਅਹਿ ਸਗਲ ਬਿਕਾਰ ॥
ਅਉਰੁ ਕਾਮਨਾ ਤਜਿ ਸਭਿ ਆਸਿ ॥ ਮਨਿ ਮਹਿ ਰਾਖਹੁ ਹਰਿ ਹਰਿ ਪਿਆਸਿ ॥
ਸਾਧ ਧੂਰ ਬਾਂਛਹੁ[2] ਰੇ ਮਨਾ ॥ ਨਿਰਮਲੁ ਹੋਵੈ ਤੁਮਰੋ ਤਨਾ[3]॥
ਹਉਮੈ ਛੋਡਿ ਕਰਹੁ ਅਰਦਾਸਿ ॥ ਭੈਜਲੁ ਤਰ ਪਹਚਹੁ ਪ੍ਰਭ ਪਾਸਿ ॥
ਹਰਿ ਧਨੁ ਸੰਚਿ[4] ਹੋਵਹੁ ਧਨਵੰਤ ॥ ਦਰਬਾਰੀ ਬਲਿਹਾਰੀ ਗੁਰ ਸੰਤ ॥ ੧ ॥
ਸਰਬ ਸੂਖ ਆਨੰਦ ਕਲਿਆਨ ॥ ਸੰਤ ਸੰਗਿ ਭਜੁ ਪਰਮ ਨਿਧਾਨੁ ॥
ਨਰਕ ਨ ਪਰਹੁ ਕਰਹੁ ਗੁਰ ਸੇਉ[5]॥ ਅਨਿਦਿਨੁ ਜਪਹੁ ਮੰਤੁ ਗੁਰਦੇਉ ॥
ਏਕੁ ਚਿਤਾਰਹੁ ਅਉਰੁ ਬਿਸਾਰੁ ॥ ਆਠ ਪਹਰਿ ਸਿਮਰਹੁ ਦਾਤਾਰੁ ॥
ਦੀਨ ਦਿਆਲ ਗੁਪਾਲ ਗੋਬਿੰਦੁ ॥ ਹਰਿ ਸਿਮਰਹੁ ਸੁਖੁ ਪਾਵੈ ਜਿੰਦੁ ॥
ਬਾਰਿ ਬਾਰਿ ਸਿਮਰਹੁ ਕਰਤਾਰੁ ॥ ਦਰਬਾਰੀ ਜੀਅ ਸੰਗਿ ਚਲਨਹਾਰੁ ॥ ੨ ॥
ਬਚਨ ਸਾਧ ਕੈ ਲਾਲ ਅਮੋਲ ॥ ਗੁਰ ਕ੍ਰਿਪਾ ਬਿਨੁ ਮਿਲਹਿ ਨ ਮੋਲ ॥
ਜੋ ਜਨੁ ਸੁਨੈ ਸੁ ਹੋਇ ਪੁਨੀਤੁ ॥ ਤਰੇ ਤਰਾਵੇ ਰਾਖੈ ਚੀਤ ॥
ਤਿਸ ਕਉ ਕਹੋ ਧੰਨੁ ਜਗ ਆਇਆ ॥ ਸਾਧ ਸੰਗਿ ਹਰਿ ਕੈ ਗੁਨ ਗਾਇਆ ॥
ਜਨਮੁ ਜੀਤਿ ਚਲੈ ਜਗ ਸੋਈ ॥ ਜਾ ਕੈ ਹਿਰਦੈ ਹਰਿ ਪ੍ਰਭੁ ਹੋਈ ॥
ਮੈ ਮਾਰੈ[6] ਮਾਇਆ ਸੰਗੁ ਤੂਟੈ ॥ ਦਰਬਾਰੀ ਦਰਬੁ ਰਬਾਣਾ[7] ਲੂਟੈ ॥ ੩ ॥
ਸਰਨਿ ਸੂਰੁ ਸੁਨਿ ਆਏ ਸਰਨਿ ॥ ਗਜ ਜਿਉ ਗਹਹੁ ਤਜਹੁ ਜਿਨਿ ਪਰਨੁ[8]॥
ਵੈਰੁ ਮਿਟੈ ਨਿਰਵੈਰੁ ਸਿਧਾਵਹੁ ॥ ਪਤਿ ਸੇਤੀ ਨਿਜ ਪਦ ਸੁਖੁ ਪਾਵਹੁ ॥
ਸਤਿਗੁਰੁ ਦਇਆ ਕਰੈ ਦੁਖੁ ਖੋਵੈ ॥ ਨਾਮ ਲਗਾਇ ਕਸਮਲ ਸਭਿ ਧੋਵੈ ॥
ਮਾਇਆ ਮੋਹੁ ਜੰਜਾਲੁ ਚੁਕਾਵਹਿ ॥ ਕ੍ਰਿਪਾ ਕਰਿ ਗੁਰਸਬਦੀ ਲਾਵਹਿ ॥
ਦੀਨ ਦਿਆਲ ਕਰਨਾ[9] ਕਰਿ ਦੇਖੇ ॥ ਦਰਬਾਰੀ ਬਖਸੇ ਸਗਲੇ ਲੇਖੇ ॥ ੪ ॥
ਪ੍ਰਭ ਕੀ ਕਰਹੁ ਸਲਾਹਿ ਸਵੇਰੇ[10] ॥ ਗੁਣ ਗਾਵਹੁ ਅਪਨੈ ਪ੍ਰਭਿ ਕੇਰੇ ॥
326.ਅ ਸੁਖ ਪਾਵਹੁ ਧਿਆਵਹੁ ਹਰਿ/ਨਾਮੁ ॥ ਜਮੁ ਜਿਨਿ ਜੋਹੈ[11] ਜਪੁ ਅਠਜਾਮ ॥
ਸਗਲੇ ਸਉਰਨਿ ਕਾਰਜ ਤੁਮਾਰੇ ॥ ਅਗਨਿ ਸਾਗਰ ਤੇ ਲੇਤ ਉਬਾਰੇ ॥
ਚਉਥੇ ਪਦ ਪਾਵੈ ਜਨੁ ਵਾਸਾ ॥ ਆਠੋ ਪਹਰਿ ਜਪੈ ਗੁਣਤਾਸਾ ॥
ਰਾਮ ਨਾਮੁ ਧਨੁ ਤਿਸੁ ਹਥਿ ਆਵੈ ॥ ਦਰਬਾਰੀ ਜਾ ਕਉ ਆਪਿ ਦਿਵਾਵੈ ॥ ੫॥
ਬਰਤ ਨੇਮੁ ਪੂਜਾ ਅਰੁ ਅਰਚਾ[12] ॥ ਗਿਆਨੁ ਮੁਖਾਗਰਾ[13] ਪੰਡਿਤੁ ਚਰਚਾ ॥
ਤੀਰਥ ਅਠਸਠਿ ਕੋ ਇਸਨਾਨੀ ॥ ਚਉਦਹ ਬਿਦਿਆ ਜਿਸੁ ਜਨ ਜਾਨੀ ॥
ਚਿਤਿ ਉਦਾਰੁ ਦਤਾਰੁ ਕਹਾਵੈ ॥ ਤਪ ਧਾਰੀ ਅਪਰਸੁ[14] ਸਦਾਵੈ ॥
ਇਆਂ ਫਲ ਇਨਿ ਸਮ ਕਬਹੂ ਨਾਂਹੀ ॥ ਗੁਰੁ ਬਾਕ ਬਸਾਵੈ ਜੋ ਮਨ ਮਾਂਹੀ ॥
ਕਾਨ ਸੁਨੈ ਰਸਨਾ ਮੁਖਿ ਗਾਵੈ ॥ ਦਰਬਾਰੀ ਸੋ ਜਨੁ ਪਰਮਗਤਿ ਪਾਵੈ ॥ ੬ ॥
ਪਾਰਬ੍ਰਹਮ ਕਉ ਜੋ ਜਨੁ ਗਾਵੈ ॥ ਜੁਗ ਜੁਗ ਮਾਂਹਿ ਸੋਈ ਗਤਿ ਪਾਵੈ ॥
ਗੀਤ ਗੋਪਾਲ ਕਹੈ ਗੁਣ ਨੀਤਿ ॥ ਸੋ ਜਨੁ ਪਾਵੈ ਕਲਿਜੁਗ ਜੀਤਿ ॥
ਸਗਲ ਧਰਮ ਤੇ ਸ੍ਰੇਸਟਿ ਨਾਮੁ ॥ ਨਾਮੁ ਜਪਤਿ ਸਭਿ ਪੂਰਨ ਕਾਮ ॥

---

1. ਨਾਸ਼ਵਾਨ (ਮਿਥਿਆ), ਮਾਇਆ ਅਤੇ ਮੋਹ ਨੂੰ ਤਿਆਗ ਦੇਹ 2. ਇੱਛਾ ਕਰੋ 3. ਤਨ, ਸਰੀਰ 4. ਇਕਤ੍ਰ ਕਰੋ 5. ਸੇਵਾ 6. ਹੰਕਾਰ ਨੂੰ ਮਾਰ ਦੇਵੇ 7. ਰੱਬ ਦੇ ਦਰਬ ਅਥਵਾ ਦੌਲਤ ਨੂੰ 8. ਵਾਅਦਾ (ਪਰਨ) ਨਾ (ਜਿਨਿ) ਭੁੱਲੇ 9. ਕਰੁਣਾ, ਦਇਆ 10. ਉਸਤਤਿ ਸਵੇਰ ਵੇਲੇ 11. ਜਮ ਨਹੀਂ ਛੂਹ ਸਕਦਾ 12. ਅਰਚਨਾ, ਭੇਟ ਕਰਨਾ ਅਥਵਾ ਪੂਜਾ ਕਰਨੀ 13. ਮੂੰਹ ਜ਼ਬਾਨੀ 14. ਪਵਿਤ੍ਰ ਭਾਵ ਅਛੋਹ (ਪਰਸ, ਨਾ)

ਜਿਸ ਬਾਣੀ ਮਹਿ ਹਰਿ ਜਸੁ ਹੋਇ ॥ ਗਾਵਹੁ ਸੁਣਹੁ ਨਿਰਮਲੁ ਮਲੁ ਧੋਇ ॥
ਅਘੁ ਅਰੁ ਅਉਘਾ[1] ਸਾਧ ਸੰਗਿ ਜਾਂਹਿ ॥ ਦਰਬਾਰੀ ਹਰਿ ਭਜੁ ਖਤਾ ਨ ਖਾਂਹਿ[2] ॥੭॥
ਗਾਵੈ ਸੁਣੈ ਸੁਣਾਵੈ ਜੋਈ ॥ ਦੂਖ ਦੋਖ ਤਿਸੁ ਰਹੇ ਨ ਕੋਈ ॥
ਜਨਮ ਮਰਨ ਤੇ ਹੋਹਿ ਨਿਆਰੇ ॥ ਮਾਨਸ ਦੇਹਿ ਸਫਲ ਕੁਲ ਤਾਰੇ ॥
ਸੁਖ ਪਾਵੈ ਮਨੁ ਜਪਿ ਜਪਿ ਰਾਮੁ ॥ ਇਉ ਕਹੀਅਤਿ ਹੈ ਸੁਖਮਨੀ ਨਾਮੁ ॥
ਦੂਖ ਰੋਗੁ ਗਏ ਤ੍ਰੈ ਤਾਪੁ ॥ ਰਾਮ ਨਾਮ ਕਉ ਅਤ ਪ੍ਰਤਾਪੁ ॥
ਨਾਨਕ ਪੰਥੀ ਜਨ ਦਰਬਾਰੀ ॥ ਸਰਨਿ ਸਰਨਿ ਰਖੁ ਲਾਜ ਮੁਰਾਰੀ ॥੮॥੨੮॥੭॥੬੦॥

1. ਪਾਪ ਅਤੇ ਦੁੱਖਾਂ ਦਾ ਹੜ੍ਹ 2. ਘਾਟਾ ਨਹੀਂ ਖਾਏਗਾ

**ੴ ਸਤਿਗੁਰੂ ਬਾਬਾ ਨਾਨਕੁ ॥**

**ਅਥੈ ਰਾਮ ਪ੍ਰਸਾਦਿ ॥ ਰਾਗੁ ਗਉੜੀ ॥ ਥਿਤੀ ॥**

ਅਮਾਵਸਿ ਆਪੇ ਆਪਿ ਸੀ ਨਾ ਤਦਿ ਚੰਦੁ ਨ ਸੂਰੁ ॥ ਆਪਿ ਸਮਾਇਆ ਆਪਿ ਮਹਿ ਆਪੇ ਅਪਨਾ ਨੂਰੁ ॥ ੧ ॥

**ਪਉੜੀ ॥**

ਅਮਾਵਸਿ ਆਪੇ ਆਪਿ ਅਕੇਲਾ ॥ ਨਾ ਤਦਿ ਗੁਰੂਨ ਕੋਈ ਚੇਲਾ ॥
ਨਾ ਕੋਈ ਠਾਕੁਰੁ ਨ ਕੋਈ ਦਾਸੋ ॥ ਨਾ ਤਦਿ ਬੇਦੁ ਪੁਰਾਨ ਬਿਆਸੋ[1]॥
327.ੳ ਨਾ ਕੋ ਜਾਪੁ ਨ ਜਪਨੈਹਾਰਾ ॥ ਏਕੋ ਏਕ ਆਪਿ ਨਿ/ਰੰਕਾਰਾ ॥
ਨਾਨਕ ਪੰਥੀ ਭਣੈ ਦਰਬਾਰੀ ॥ ਧੁੰਧੂਕਾਰੀ ਲਗਾਈ ਤਾਰੀ ॥ ੧ ॥
ਗੁਣ ਗੋਪਾਲ ਗਾਈਐ ਦਿਨੁ ਰਾਤਿ ॥ ਸਾਧ ਸੰਗਿ ਜਪ ਸੇਵ ਪ੍ਰਭਾਤਿ ॥ ੧ ॥ ਰਹਾਉ ॥

**ਸਲੋਕੁ ॥**

ਏਕੰਕਾਰੁ ਨਿਰੰਜਨੋ ਨਿਰਭਉ ਨਾਥੁ ਅਨਾਥ ॥ ਦਰਬਾਰੀ ਇਕੋ ਇਕੁ ਸੀ ਦੂਸਰੁ ਕੋਇ ਨ ਸਾਥਿ ॥ ੧ ॥

**ਪਉੜੀ ॥**

ਏਕਮ ਏਕੰਕਾਰੁ ਨਿਰਾਲਾ॥ ਦੂਸਰੁ ਕੋਇ ਨ ਆਖਣਿ ਵਾਲਾ ॥
ਆਪੇ ਆਦਿ ਜੁਗਾਦਿ ਅਨਾਦਾ[2]॥ ਜਾਣੇ ਆਪਿ ਅਪਣੀ ਮੁਣੀਆਦਾ[3]॥
ਆਪੇ ਆਪਿ ਆਪਿ ਪ੍ਰਭ ਸੋਈ ॥ ਦੂਸਰੁ ਨਾਹਨ ਕੀਤਾ ਕੋਈ ॥
ਪ੍ਰਭ ਜੀ ਅਪਨੈ ਆਪਿ ਬੀਚਾਰਾ ॥ ਮੋਹੇ ਨਾਹੀ ਬਿਨੁ ਸੰਸਾਰਾ ॥
ਨਿਰਉਦਮ ਸਮ ਉਦਮ[4] ਕੀਆ ॥ ਦਰਬਾਰੀ ਤਾ ਤੇ ਸਭੁ ਜਗੁ ਥੀਆ ॥ ੨ ॥

**ਸਲੋਕੁ ॥**

ਦੂਜੀ ਕੁਦਰਤਿ ਸਾਜੀਐ ਦੋਇ ਦੋਇ ਥੋਕ ਉਪਾਇ॥ ਦਰਬਾਰੀ ਅਧਿਕ ਭਾਂਤਿ ਜਗੁ ਪਸਰਿਆ ਕੀਮਤਿ ਕਹੀ ਨ ਜਾਇ॥ ੧ ॥

**ਪਉੜੀ ॥**

ਦੁਤੀਏ ਦੂਜੀ ਕੀਨੀ ਮਾਇਆ ॥ ਤਾ ਤੇ ਸਗਲਾ ਜਗਤੁ ਉਪਾਇਆ ॥
ਦੋਇ ਦੋਇ ਥੋਕ ਉਪਾਇ ਦਿਖਾਏ ॥ ਭਲਾ ਬੁਰਾ ਦੁਇ ਨਾਲਿ ਉਪਾਇ ॥
ਸੁਖੁ ਦੁਖੁ ਦੋਨੋ ਦੀਨੇ ਨਾਲੇ ॥ ਪੁੰਨੁ ਪਾਪੁ ਦੁਇ ਥਾਪ ਬਹਾਲੇ[5]॥
ਕਾਰਣੁ ਕਾਰਜੁ ਆਪਿ ਬਿਧਾਤਾ ॥ ਦਰਬਾਰੀ ਗੁਰੁ ਪ੍ਰਸਾਦੀ ਜਾਤਾ ॥ ੩ ॥

**ਸਲੋਕੁ ॥**

ਤ੍ਰੈ ਗੁਣ ਤੀਨੋ ਦੇਵਤੇ ਸਭੁ ਜਗੁ ਤ੍ਰਿਹੁ ਗੁਣ ਮਾਂਹਿ ॥ ਦਰਬਾਰੀ ਦੇਖੁ ਬੀਚਾਰੁ ਉਹ ਤ੍ਰਿਹੁ ਤੇ ਬਾਹਰਿ[6] ਨਾਂਹਿ ॥ ੧ ॥

**ਪਉੜੀ ॥**

ਤ੍ਰਿਤੀਏ ਤੀਨੇ ਦੇਵ ਉਪਾਏ ॥ ਸ੍ਰਿਸਟਿ ਰਚਨ ਕਉ ਥਾਪ ਬਹਾਏ ॥
ਤੀਨੋ ਕਰਤੇ ਦਾਤੇ ਭੁਗਤੇ ॥ ਅੰਤਰਿ ਬਾਹਰਿ ਜੁਗਤੇ ਮੁਕਤੇ ॥
ਤੀਨ ਭਾਂਤਿ ਕੀ ਕੀਨੀ ਸ੍ਰਿਸਟਿ ॥ ਉਤਮ ਮੱਧਮ ਅਉਰ ਕਨਿਸਟ[7]॥
ਤ੍ਰਿਕੁਟੀ ਤੀਨੋ ਸਾਜ ਸਵਾਰੀ ॥ ਦ੍ਰਿਸਟ ਦ੍ਰਿਸਟਾ ਪਦਾਰਥੁ[8] ਦਰਬਾਰੀ ॥ ੪ ॥

**ਸਲੋਕੁ ॥**

ਚਾਰ ਪਦਾਰਥ[9] ਸੋ ਲਹੈ ਜਿਸੁ ਚਰਨ ਕਮਲ ਸੰਗਿ ਪ੍ਰੀਤਿ॥ ਚਤਰੁ ਸਿਆਣਾ ਸੋ ਭਲਾ ਦਰਬਾਰੀ ਹਰਿ ਹਰਿ ਚੀਤਿ॥੧॥

**ਪਉੜੀ ॥**

ਚਤਰਥੁ ਚਾਰੇ ਜੁਗ ਉਪਾਏ ॥ ਥਾਪ ਆਰਜਾ ਰਾਸਿ ਬਹਾਏ ॥
ਚਾਰੋ ਬੇਦ ਚਉਰਾਂ ਕੇ ਥੀਏ ॥ ਚਤਰਮੁਖੀ[10] ਬ੍ਰਹਮੇ ਕਉ ਦੀਏ ॥

---

1. ਪੁਰਾਣਾਂ ਦਾ ਲੇਖਕ ਬਿਆਸ 2. ਅਣ ਆਦ ਭਾਵ ਜਿਸਦਾ ਆਰੰਭ ਨਹੀਂ 3. ਉਮਰ (ਮੁਣੀਆਦਾ) 4. ਨਾ ਉੱਦਮ ਵਰਗਾ ਯਤਨ 5. ਥਾਪ ਦਿੱਤੇ, ਸਿਰਜ ਦਿੱਤੇ 6. ਤਿੰਨਾਂ ਤੋਂ ਬਿਨਾ 7. ਨੀਵੇਂ ਪੱਧਰ ਦੀ 8. ਨਿਗਾਹ, ਨਿਗਾਹ ਕਰਨ ਵਾਲਾ ਅਤੇ ਜਿਸ ਤੇ ਨਿਗਾਹ ਹੈ (ਪਦਾਰਥ) 9. ਧਰਮ, ਅਰਥ, ਕਾਮ, ਮੋਖ 10. ਜਿਸਦੇ ਚਾਰ ਮੂੰਹ ਹਨ

ਚਹੁ ਖਾਣੀ ਕਾ ਸੂਤੁ ਬੰਧਾਇਆ ॥ ਲਖ ਚਉਰਾਸੀਹ ਜੋਨ ਉਪਾਇਆ ॥
ਚਤਰਭੋਜੁ[1] ਭਜਹੁ ਭਗਵਾਨੁ ॥ ਦਰਬਾਰੀ ਪਾਵਹਿ ਦਰਗਹ ਮਾਨੁ ॥੫ ॥

**ਸਲੋਕੁ ॥**

327.ਅ ਪੰਚ ਤਤ ਰਚਨਾ ਰਚੀ ਬਹੁ ਬਿਧਿ/ਬਹੁ ਪਰਕਾਰ ॥ ਲਖ ਚਉਰਾਸੀਹ ਜੀਅ ਜੋਨ ਦਰਬਾਰੀ ਮੋਹੇ ਪੰਚ ਬਿਕਾਰ॥੧॥

**ਪਉੜੀ ॥**

ਪੰਚਮੀ ਪੰਚ ਤਤ ਪ੍ਰਭ ਧਾਰੇ ॥ ਖੰਡ ਬ੍ਰਹਮੰਡ ਦੀਪ ਬਿਸਥਾਰੇ ॥
ਪੰਚ ਬਿਕਾਰ ਪੰਚੋ ਤੇ ਭਏ ॥ ਪੰਚੋ ਤੇ ਪੰਚੀਸ[2] ਹੋਇ ਗਏ ॥
ਸੇਵਕੁ ਸੋ ਜੋ ਪੰਜ ਤਿਆਗੇ ॥ ਪੰਜਾ ਸੇਤੀ ਦਿੜ੍ਹ ਕਰਿ ਲਾਗੈ ॥
ਪ੍ਰਪੰਚ ਛੋਡਿ ਹਰਿ ਕੈ ਗੁਣ ਗਾਵੈ ॥ ਦਰਬਾਰੀ ਤਿਸੁ ਕੈ ਬਲਿ ਬਲਿ ਜਾਵੈ ॥ ੬ ॥

**ਸਲੋਕੁ ॥**

ਖਟ ਸਾਸਤ੍ਰ ਘੋਖੇ ਸਭੇ ਇਕਸ ਬਿਨਾ ਨਹੀਂ ਕੋਇ॥ ਬੇਦ ਪੁਰਾਨ ਜਿਸ ਕਉ ਭਜਹਿ ਦਰਬਾਰੀ ਸਿਮਰਹੁ ਸੋਇ॥੧॥

**ਪਉੜੀ ॥**

ਖਸਟਮੀ ਖਟ ਸਾਸਤ੍ਰ ਚੌਂ[3] ਬੇਦ ॥ ਅਠਾਰਹ ਪੁਰਾਨ ਨ ਪਾਵਹਿ ਭੇਦ ॥
ਸਿਮ੍ਰਿਤਿ ਸਿਮਰਹਿ ਤਿਸ ਕਾ ਨਾਉ ॥ ਰੇ ਮਨ ਤਿਸ ਕੈ ਤੂ ਗੁਨ ਗਾਉ ॥
ਖੋਟੁ ਕਪਟੁ ਇਹ ਖੋਵਹੁ ਦੋਇ ॥ ਰੇ ਮਨ ਖਤਾ ਨ ਖਾਵਹੁ ਕੋਇ ॥
ਖਰਚ ਖਜਾਨਾ ਹਰਿ ਜਸੁ ਭਾਈ ॥ ਦਰਬਾਰੀ ਕਦੇ ਨਖੁਟਿ[4] ਨ ਜਾਈ ॥ ੭ ॥

**ਸਲੋਕੁ ॥**

ਸਚੁ ਵਖਰੁ ਧਨੁ ਸੰਚੀਐ ਅਹਿਨਿਸਿ ਵਧਿਦਾ ਜਾਇ॥ ਦਰਬਾਰੀ ਸੇਈ ਸਾਹ ਧਨਾਢਿ ਸੇ ਜਿਨ ਹਿਰਦੈ ਹਰਿ ਰਾਇ॥੧॥

**ਪਉੜੀ ॥**

ਸਪਤਮ ਸਤੁ ਸੰਤੋਖੁ ਕਮਾਵਹੁ ॥ ਦਇਆ ਧਰਮੁ ਉਰ[5] ਮਾਂਹਿ ਬਸਾਵਹੁ ॥
ਟਹਲ ਕਰਹੁ ਸੰਤਨ ਦੀ ਸੇਵਾ ॥ ਰੀਝੇ[6] ਰਾਮੁ ਨਿਰੰਜਨੁ ਦੇਵਾ ॥
ਸੁਕ੍ਰਿਤ ਕਰਹੁ ਕਰਮ ਸੁਭ ਕਰਮਾ ॥ ਚਰਨ ਸਰਨ ਗਹੁ ਊਤਮ ਧਰਮਾ ॥
ਸਾਧ ਸੰਗਿ ਤੇ ਸਭ ਸੁਖ ਪਾਵਹੁ ॥ ਦਰਬਾਰੀ ਜਮ ਕਾ ਡੰਡੁ ਮਿਟਾਵਹੁ ॥ ੮ ॥

**ਸਲੋਕੁ ॥**

ਆਠਿ ਪਹਰਿ ਚੌਸਠਿ ਘੜੀ ਏਕੁ ਰਾਮ ਕੋ ਨਾਮੁ ॥ ਦਰਬਾਰੀ ਅਜਮਲੁ ਰਾਮੁ ਕਹਿ ਗਇਆ ਰਾਮ ਕੈ ਧਾਮ ॥ ੧ ॥

**ਪਉੜੀ ॥**

ਅਸਟਮੀ ਆਠ ਜਾਂਮ ਜਪੁ ਨਾਮੁ ॥ ਤਾ ਤੂ ਪਾਵਹਿ ਸੁਖ ਬਿਸਰਾਮੁ ॥
ਸ੍ਰਵਨ ਕਥਾ ਰਾਮ ਕੀ ਸੁਨੀਐ ॥ ਹਰਿ ਹਰਿ ਜਸੁ ਰਸਨਾ ਮੁਖਿ ਭਨੀਐ ॥
ਅਉਰ ਖਿਆਲ ਛੋਡਿ ਸਭਿ ਧੰਧੇ ॥ ਆਗਾ ਦੇਖਿ ਚਲਹੁ ਨਰ ਅੰਧੇ ॥
ਆਹਰੁ ਕਰਹੁ ਭਜਹੁ ਭਗਵਾਨ ॥ ਦਰਬਾਰੀ ਏਥੇ ਤੂ ਮਿਹਮਾਨ ॥ ੯ ॥

**ਸਲੋਕੁ ॥**

ਨਵੈ ਦੁਆਰ ਗਲੀਜ[7] ਹੈ ਠਉਰ ਪਵਿਤ੍ਰ ਕਉਨੁ॥ ਦਰਬਾਰੀ ਸਿਮਰਹੁ ਰਾਮ ਨਾਮੁ ਹੋਇ ਪਵਿਤ੍ਰ ਲਉਨੁ॥੧॥

**ਪਉੜੀ ॥**

ਨਉਮੀ ਨੇਮੁ ਨਾਮ ਕਾ ਕੀਜੈ ॥ ਅਹਿਨਿਸਿ ਹਰਿ ਹਰਿ ਨਾਮੁ ਜਪੀਜੈ ॥
ਨੇਰੇ ਦੇਖਹੁ ਪ੍ਰਭੁ ਭਰਪੂਰ ॥ ਮਨ ਮਹਿ ਬਾਂਛਹੁ ਸੰਤਨ ਧੂਰ ॥
328.ੳ ਨੈਨੀ/ ਸਾਧੂ ਦਰਸ ਨਿਹਾਰੁ ॥ ਸੰਤ ਸੇਵ ਕਰ ਭਜਹੁ ਮੁਰਾਰ ॥
ਇਤਿ ਬਿਧਿ ਸਾਧਹੁ ਨਉਮੀ ਨੇਮੁ ॥ ਦਰਬਾਰੀ ਹਲਤ ਪਲਤ ਹੋਇ ਖੇਮੁ[8]॥ ੧ ॥

1. ਜਿਸਦੀਆਂ ਚਾਰ ਭੁਜਾ ਅਥਵਾ ਬਾਹਵਾਂ ਹਨ 2. ਪੰਜਾਂ ਦੀਆਂ ਪੰਜ ਪੰਜ ਪ੍ਰਵਿਰਤੀਆਂ 3. ਚਾਰ ਵੇਦ 4. ਘਟਦਾ 5. ਹਿਰਦੇ 6. ਪ੍ਰਸੰਨ ਹੋਏ 7. ਗੰਦੇ, ਅਪਵਿੱਤਰ
8. ਖੁਸ਼ੀ, ਅਨੰਦ

**ਸਲੋਕੁ ॥**

ਦਹਦਿਸ ਢੂਢਿ ਨਿਹਾਰਿਆ ਇਕੋ ਦੇਵਣਹਾਰੁ ॥ ਦਰਬਾਰੀ ਲਖ ਚਉਰਾਸੀਹ ਮੰਗਤੇ ਇਕੋ ਆਪਿ ਦਾਤਾਰੁ ॥ ੧ ॥

**ਪਉੜੀ ॥**

ਦਸਮੀ ਕਾ ਇਉ ਸੰਜਮੁ ਸਾਧਹੁ ॥ ਅਹਿਨਿਸਿ ਹਰਿ ਹਰਿ ਨਾਮੁ ਅਰਾਧਹੁ ॥
ਦਸੇ ਦੁਆਰ ਸਾਧ ਵਸਿ ਕਰਹੁ ॥ ਰੂਪ ਰਸ ਗੰਧੁ ਇਸਿ ਪਰਸ[1] ਪਰਹਰਹੁ[2] ॥
ਦਹਿਦਿਸ ਧਾਵਣ ਤੇ ਮਨੁ ਰਾਖਹੁ ॥ ਸਬਦੁ ਗੁਰੂ ਕਾ ਰਸਨਾ ਚਾਖਹੁ ॥
ਇਤਿ ਬਿਧਿ ਸੰਜਮੁ ਸਾਧਿਆ ਜਾਇ ॥ ਦਰਬਾਰੀ ਜਮ ਕੀ ਚੋਟਿ ਨ ਖਾਇ ॥ ੧ ॥

**ਸਲੋਕੁ ॥**

ਏਕੋ ਏਕੁ ਅਰਾਧੀਐ ਸਾਚਾ ਸਿਰਜਨਹਾਰੁ ॥ ਦਰਬਾਰੀ ਬਰਤੁ ਇਕਾਦਸੀ ਇਤਿ ਬਿਧਿ ਹੈ ਨਿਰਹਾਰ[3]॥ ੧ ॥

**ਪਉੜੀ ॥**

ਇਕਾਦਸੀ ਏਕੰਕਾਰੁ ਧਿਆਵਹੁ ॥ ਬਰਤ ਏਕਾਦਸ ਏਉ ਕਮਾਵਹੁ ॥
ਨਿੰਦਾ ਸੁਨਹੁ ਨ ਕਾਕੀ ਕਾਨ ॥ ਪਰ ਤਾਤ[4] ਨ ਬੋਲਹੁ ਰਾਖਹੁ ਜਬਾਨ ॥
ਮਨਹੁ ਤਿਆਗਹੁ ਲਾਲਚੁ ਲੋਭੁ॥ ਅਹੰਬੁਧਿ ਤਿਆਗਹੁ ਕਰਹੁ ਨ ਖੋਭੁ[5] ॥
ਅੰਨ ਤਿਆਗੇ ਸਿਧਿ ਨ ਹੋਇ ॥ ਦਰਬਾਰੀ ਅੰਨੁ ਤਿਆਗਿ ਪਾਰ ਪਇਆ ਨ ਕੋਇ ॥ ੧੨ ॥

**ਸਲੋਕੁ ॥**

ਦੁਬਿਧਾ[6] ਬੁਰੀ ਪੀਨੀ ਛੁਰੀ ਕਾਏ ਭਗਤਿ ਕੇ ਬੰਨਿ॥ ਦਰਬਾਰੀ ਮੋਹ ਨੀਦ ਕੇ ਵਸਿ ਭਇਆ ਅਗਿਆਨਿ ਲਗਾਈ ਸੰਨਿ॥੧॥

**ਪਉੜੀ ॥**

ਦੁਆਦਸੀ ਦੁਆਦਸਿ ਤਿਲਕ ਲਗਾਵੈ ॥ ਗਲਿ ਮਹਿ ਮਾਲਾ ਬਹੁਤੀਆ ਪਾਵੈ ॥
ਰਾਖੇ ਬਰਤ ਇਕਾਦਸ ਪੂਜਾ ॥ ਦੁਬਿਧਾ ਭਾਉ ਗਇਆ ਜਿਨ ਦੂਜਾ ॥
ਜੋ ਕੁਛੁ ਕਰੈ ਜੋ ਬਿਰਥਾ ਜਾਵੈ ॥ ਦੁਬਿਧਾ ਗਈ ਬਿਨੁ ਥਾਂਇ ਨ ਪਾਵੈ ॥
ਦੁਰਮਤਿ ਦੁਬਿਧਾ[7] ਮਨਹੁ ਬਿਡਾਰਹੁ ॥ ਦਰਬਾਰੀ ਇਤਿ ਬਿਧਿ ਵਰਤੁ ਉਪਾਰਹੁ ॥ ੧੩ ॥

**ਸਲੋਕੁ ॥**

ਤੀਨ ਗੁਣਾ ਮਹਿ ਜਗਤ ਹੈ ਤੁਰੀਆ ਮਹਿ ਕੋਈ ਸਾਧੁ ॥ ਦਰਬਾਰੀ ਵਰਤਨਿ ਤ੍ਰਿਹ ਗੁਣੀ ਤੁਰੀਆ ਸੁੰਨ ਸਮਾਧਿ ॥ ੧ ॥

**ਪਉੜੀ ॥**

ਤਿਰੌਦਸੀ ਤੀਨ ਭਵਨ ਮਹਿ ਆਪਿ ॥ ਰੇ ਮਨ ਤੂ ਤਿਸ ਹੀ ਕੋ ਜਾਪੁ ॥
ਜਿਸੁ ਸਗਲੀ ਬਿਸੁ[8] ਸਾਜ ਸਵਾਰੀ ॥ ਸੋ ਸਿਮਰਹੁ ਅਨਿਦਿਨੁ ਬਨਿਵਾਰੀ ॥
328.ਅ ਜਿਸ ਕਾ ਦੀਆ ਸਭੁ ਕੋ ਵਰਤੇ ॥ /ਰੇ ਮਨ ਸਿਮਰਹੁ ਤਿਸੁ ਪ੍ਰਭ ਕਰਤੇ ॥
ਕਰਨ ਕਾਰਨ ਸਮਰਥੁ ਸੁਆਮੀ ॥ ਦਰਬਾਰੀ ਸਿਮਰਹੁ ਅੰਤਰਜਾਮੀ ॥ ੧੪ ॥

**ਸਲੋਕੁ ॥**

ਚਾਰ ਕੁੰਟ ਚੌਦਹ ਭਵਨ ਸਪਤ ਦੀਪ ਨਵਖੰਡ ॥ ਦਰਬਾਰੀ ਰਵਿਆ ਸਭਸ ਮਹਿ ਖੰਡ ਮੰਡਲ ਬ੍ਰਹਿਮੰਡ ॥ ੧ ॥
ਚੌਦਹ ਚੌਦਾ ਭਵਨ ਸਵਾਰੇ ॥ ਚੌਦਹ ਰਤਨ ਪ੍ਰਭ ਕਾਢਿ ਦਿਖਾਰੇ ॥
ਸੁਰ ਅਸੁਰਾ ਕਉ ਦੀਏ ਵੰਡਿ ॥ ਸੁਰੁ ਸਹਾਇ ਅਸੁਰਾ ਸਿਰਿ ਡੰਡੁ ॥
ਚੌਦਾ[9] ਰਹੁ ਤੂ ਤਿਸ ਕਾ ਨਾਉ ॥ ਆਠਿ ਪਹਰਿ ਤਿਸ ਕੇ ਗੁਨ ਗਾਉ ॥
ਚਰਨ ਸਰਨ ਪਾਹੁ ਜਗਦੀਸੈ ॥ ਦਰਬਾਰੀ ਹੋਵੈ ਬੀਸ ਅਕੀਸੈ[10]॥੧੫॥

**ਸਲੋਕੁ ॥**

ਪੂਰਾ ਪ੍ਰਭ ਅਰਾਧੀਐ ਪੂਰੇ ਗੁਰ ਕੈ ਸੰਗਿ ॥ ਦਰਬਾਰੀ ਦਰਗਹ ਪਤ ਰਹੈ ਜਮ ਨ ਛੁਹੈ ਨਿਸੰਗੁ ॥ ੧ ॥

---

1. ਸਪਰਸ਼, ਛੂਹ 2. ਤਿਆਗ ਦਿਉ 3. ਬਿਨਾ ਆਹਾਰ ਤੋਂ 4. ਬੇਗਾਨੀ ਈਰਖਾ ਅਥਵਾ ਨਿੰਦਾ 5. ਦੁਖੀ ਮਨ, ਚੁਭਣਾ 6. ਦੋ ਪਾਸਿਆਂ ਦੀ ਸੋਚ, ਦੋ ਮਨਾ 7. ਬੁਰੀ ਮਤ ਅਤੇ ਦੁਚਿੱਤੀ 8. ਵਿਸ਼ਵ, ਸੰਸਾਰ 9. ਚਹੁੰਦਾ, ਇੱਛਾ ਰੱਖ 10. ਵੀਹ ਵਿਸਵੇ ਤੋਂ ਇੱਕੀ ਵਿਸਵੇ

ਪੂਰਨਮਾ ਪੂਰਨ ਪ੍ਰਭ ਰਾਮੁ ॥ ਘਟਿ ਘਟਿ ਵਾਸੀ ਸੁੰਦਰੁ ਸਿਆਮੁ ॥
ਵਣ ਤ੍ਰਿਣ ਪਰਬਤ ਬ੍ਰਹਮ ਚੰਡਾਲ ॥ ਸਭਨੋ ਮਹਿ ਪ੍ਰਭੁ ਦੀਨ ਦਿਆਲ ॥
ਜਾ ਕੋ ਮੁਨ ਜਨ ਸੇਵਹਿ ਸਾਧ ॥ ਸੋ ਪ੍ਰਭ ਸਿਮਰਹੁ ਅਗਮ ਅਗਾਧ ॥
ਨਾਨਕ ਪੰਥੀ ਭਣੇ ਦਰਬਾਰੀ ॥ ਰਾਖ ਲੇਹੁ ਪ੍ਰਭ ਗਿਰਵਰਧਾਰੀ ॥੧੬॥

**ੴ ਸਤਿਗੁਰੂ ਬਾਬਾ ਨਾਨਕੁ ॥**
**ਵਾਰ ਸਤਿ ਲਿਖੇ ਸਲੋਕਾ ਨਾਲਿ ॥**
**ਸਲੋਕ ॥**
ਆਦਿ ਨਿਰੰਜਨੁ ਆਦਿ ਪੁਰਖੁ ਅੱਬਲ ਆਖਰ[1] ਆਪਿ ॥ ਦਰਬਾਰੀ ਅਫਤਾਬ[2] ਮਹਤਾਬ[3] ਹਿਸਾਬੁ ਕਰਿ ਲੈਲ[4] ਸਬ[5] ਬਣਾਏ ਮਾਪ ॥
[6]ਘੜੀਆ ਪਹਰਿ ਅਰੁ ਪਲ ਚਸੇ ਪਖ ਮਾਸ[6] ਦਿਨ ਥਾਪਿ ॥ ਥਿਤਿ ਵਾਰ ਪਾਵਨ ਸਭੇ ਦਰਬਾਰੀ ਜਪੁ ਤਿਸੁ ਜਾਪੁ ॥੨॥
**ਪਉੜੀ ॥**
ਆਇਤਵਾਰ ਆਵਹੁ ਹਰਿ ਓਰ ॥ ਧੰਧੇ ਸਗਲ ਤਿਆਗਹੁ ਹੋਰਿ ॥
ਆਇ ਬਨਿਓੁ ਹੈ ਮੁਹਤੁ[7] ਭਲੇਰਾ ॥ ਰਾਮੁ ਜਪਨ ਕੀ ਏਹਾ ਵੇਰਾ[8]॥
ਫੁਨਿ ਫੁਨਿ ਆਵਨੁ ਨ ਹੋਈ॥ ਸਫੁਲਾ ਆਇਆ ਗਨੀਐ ਸੋਈ[9] ॥
ਐਸਾ ਮੁਦਤੁ ਫਿਰਿ ਹਾਥ ਨ ਆਵੈ ॥ ਦਰਬਾਰੀ ਫਿਰਿ ਫਿਰਿ ਪਛੋਤਾਵੈ ॥੧॥
ਆਈ ਏਹਾ ਵਾਰ ਤੁਮਾਰੀ ॥ ਜੀਤੀ ਬਾਜੀ ਜਾਹਿ ਨ ਹਾਰੀ[10] ॥ ਰਹਾਉ ॥
**ਸਲੋਕੁ ॥**
329.ੳ ਸੋ ਸੂਰਾ/ਸੋ ਸੁਘੜ ਭਲਾ ਸੂਰੁ ਸਮੋਵੈ ਸੋਮ[11]॥ ਦਰਬਾਰੀ ਗਮੀ ਨ ਬਿਆਪਈ ਸਦਾ ਹੋਤ ਤਿਸੁ ਭੋਮ[12] ॥
ਸਾਈ ਘੜੀ ਦਿਨੁ ਰਾਤਿ ਸੁਭ ਜਿਤੁ ਜਪੀਐ ਹਰਿਨਾਮੁ॥ ਦਰਬਾਰੀ ਸੀਤਲ ਸੋ ਸੁਖੀ ਜਿਸ ਮਨ ਵਸਿਆ ਰਾਮੁ॥੨॥
**ਪਉੜੀ ॥**
ਸੋਮਵਾਰ ਸੋ ਸਿਮਰਹੁ ਭਾਈ ॥ ਜਿਸੁ ਸਿਮਰੇ ਅਜਮਲ ਗਤਿ ਪਾਈ ॥
ਸੀਤਲੁ ਹੋਵਹੁ ਸਿਮਰਹੁ ਰਾਮੁ ॥ ਸਿਵ ਸੀਤਲਾਈ ਮੇਟੈ ਘਾਮੁ[13]॥
ਰਾਮ ਕਹਤ ਬਹੁਤ ਤਰ ਗਏ ॥ ਨੀਚਿ ਜਾਤਿ ਤੇ ਊਚੇ ਭਏ ॥।
ਸੋਮਵਾਰ ਸੋਭਤ ਹੈ ਤਾ ਕੋ ॥ ਦਰਬਾਰੀ ਸਤਿਗੁਰੁ ਮਿਲਿਆ ਜਾ ਕੋ ॥੨॥
**ਸਲੋਕੁ ॥**
ਮੰਗਲੁ ਗਾਵਹੁ ਪੀਅ ਕਾ ਸਦਾ ਸੁਖਾਲਾ ਥੀਓੁ॥ ਮਹਮਾ ਕੀ ਮਿਤਿ ਕਿਛੁ ਨਾਹੀਂ ਦਰਬਾਰੀ ਕਹਾਂ ਕਥੈ ਇਹੁ ਜੀਓੁ॥੧॥
ਮੋਹੁ ਮਾਇਆ ਕਾ ਤਿਆਗਿ ਕੈ ਲਾਗਹੁ ਹਰਿ ਕੈ ਨਾਇ॥ ਦਰਬਾਰੀ ਸਾਧ ਸੰਗਿ ਜਸੁ ਗਾਈਐ ਸਫਲੁ ਵਾਰੁ ਦਿਨੁ ਸੋਇ॥੨॥
**ਪਉੜੀ ॥**
ਮੰਗਲ ਗਾਵਹੁ ਮਗਨੁ ਹੋਇ ਮੰਗਲ ਪ੍ਰਭ ਕੇ ਗੀਤ ॥ ਚਾਰ ਪਦਾਰਥ ਪਾਇ ਕੈ ਜਨਮੁ ਪਦਾਰਥ ਜੀਤ ॥
ਰਾਮ ਨਾਮ ਕੈ ਭਜਨ ਬਿਨੁ ਸੁਖੁ ਨ ਸੁਪਨੈ ਹੋਇ ॥ ਰਾਮ ਨਾਮ ਜਸ ਰਟੇ ਬਿਨੁ ਸਭੁ ਜਗੁ ਚਲਿਆ ਰੋਇ ॥
ਮੰਗਲ ਗਾਵਹੁ ਰਾਮ ਕੇ ਹੋਹਿ ਅਮੰਗਲ[14] ਨਾਸੁ ॥ ਸਾਧ ਪੁਕਾਰ ਸੁਣਾਇਦੇ ਬੇਦ ਬਿਆਸੁ[15] ॥
ਰੇ ਮਨ ਸਰਨੀ ਡਿਗਿ ਪਉ ਹੋਇ ਮਸਕੀਨੁ ਧਿਆਉ ॥ ਦਰਬਾਰੀ ਬੀਤੇ ਵਖਤ ਏਹੁ ਫੇਰਿ ਨ ਪਾਵਹਿ ਦਾਉ ॥੩॥
**ਸਲੋਕੁ ॥**
ਬੁਧਿ ਚਿਤੁ ਅਹੰਕਾਰੁ ਮਨੁ ਸੁਧ ਹੋਹਿ ਇਹਿ ਚਾਰ ॥ ਸੁਭ ਲਛਨ ਕਰ ਰਾਮ ਨਾਮੁ ਦਰਬਾਰੀ ਰਖੁ ਉਰਧਾਰ ॥੧॥
ਬਿਨੁ ਸੇਵਾ ਬਿਨੁ ਬੰਦਗੀ ਸਰੇ ਨ ਕੋਊ ਕਾਮ॥ ਦਰਬਾਰੀ ਹਰਿ ਸਿਮਰਨਿ ਬਿਨਾ ਸੁਪਨੈ ਨਾਹਿ ਅਰਾਮੁ ॥੨॥

---

1. ਅਵਲ ਭਾਵ ਆਰੰਭ ਵਿੱਚ ਅਤੇ ਆਖਿਰ ਵਿੱਚ ਭਾਵ ਅੰਤ ਵਿੱਚ 2. ਸੂਰਜ 3. ਚੰਦ 4. ਰਾਤ 5. ਸ਼ਬ ਅਥਵਾ ਰਾਤ 6. ਪੰਦਰਾਂ ਵਿਸੇ ਦਾ ਚਸਾ, 3 ਚਸੇ ਦਾ ਪਲ, 60 ਪਲ ਦੀ ਘੜੀ, 8 ਘੜੀ ਦਾ ਪਹਿਰ, 8 ਪਹਿਰ ਦਾ ਦਿਨ ਰਾਤ, ਪੰਦਰਾਂ ਦਿਨ (ਚੰਦਰਮਾ ਦੇ) ਪੱਖ ਆਦਿ 7. ਮਹੂਰਤ, ਉੱਤਮ ਸਮਾਂ 8. ਵਾਰੀ 9. ਉਹੀ ਗਿਣਿਆ ਜਾਣਾ ਹੈ 10. ਜਿੱਤੀ ਬਾਜੀ ਹਾਰ ਨਾ ਜਾਵੀਂ 11. ਸੂਰਜ ਵਿੱਚ ਚੰਦ ਸਮਾਵੇ 12. ਖੁਸ਼ੀ ਅਨੰਦ 13. ਗਰਮੀ, ਤਪਸ਼ 14. ਖੁਸ਼ੀ ਨਾ ਹੋਣੀ, ਬੇਅਨੰਦ 15. ਜਾਪਦਾ ਹੈ ਕਿ ਲਿਖਾਰੀ ਕੋਲੋਂ ਇਸ ਸਤਰ ਵਿਚਲਾ ਕੋਈ ਸ਼ਬਦ ਛੁੱਟ ਗਿਆ ਹੈ

**ਪਉੜੀ ॥**

ਬੁੱਧਿਵਾਰ ਬੁੱਧਿ ਉਜਲੁ[1] ਹੋਇ ॥ ਦੁਰਬੁਧਿ ਸਗਲੀ ਮਨ ਤੇ ਖੋਇ ॥
ਬੁਰਾ ਤਿਆਗ ਮਨ ਭਲਾ ਵਸਾਵਹੁ ॥ ਨਿੰਦਾ ਸੁਨਹੁ ਨ ਕਿਸੈ ਸੁਨਾਵਹੁ ॥
ਬੇਰਾ ਏਹੁ ਭਜਹੁ ਭਗਵਾਨੁ ॥ ਸਭ ਤੇ ਉਤਮ ਏਹੁ ਗਿਆਨੁ ॥
ਬੁਧਵਾਨੁ ਸੋ ਚਤਰੁ ਸਿਆਣਾ ॥ ਦਰਬਾਰੀ ਜਿਨਿ ਮਨ ਪ੍ਰਭ ਕਾ ਭਾਣਾ ॥ ੪ ॥

329.ਅ /**ਸਲੋਕੁ ॥**

ਬ੍ਰਿਸਿਪਤੁ ਦੇਵਤਾ ਬੁਧਿ ਕਾ[2] ਮਨ ਕਾ ਚੰਦ੍ਰ ਦੇਉ॥ ਚਿਤੰਨੁ ਦੇਵਤਾ[3] ਚਿਤਿ ਕਾ ਮਹਾਂਦੇਉ ਅਹੰਮੇਉ[4] ॥ ੧ ॥
ਬੁਧਿ ਬਿਲੋਵ ਬਿਲੋਵਣੀ[5] ਮਨੁ ਮਟੁਕੀ ਜਸੁ ਖੀਰੁ॥ ਚਿੰਤੁ ਧੌਕਣੀ ਫੇਰਿ ਕੈ ਕਾਢਹੁ ਤਤੁ ਨਪੀਰੁ[6]॥
ਅਹਮੇਉ ਮਹੇੜੂ ਪਲਟਿ ਕੈ ਦਰਬਾਰੀ ਨਿਰਮਲੁ ਨੀਰੁ॥੨॥

**ਪਉੜੀ ॥**

ਬ੍ਰਸਪਤਿਵਾਰ ਤੁਮ ਬ੍ਰਹਮੁ ਪਛਾਣਹੁ॥ ਸਭਿ ਘਟਿ ਅੰਤਰ ਏਕੁ ਸੀਞਾਣਹੁ[7]॥
ਕੁਸਮਿ[8] ਮਾਹਿ ਜਿਉ ਬਾਸ ਬਸਾਈ ॥ ਮੁਕਰ[9] ਮਾਹਿ ਜਿਉ ਦੀਸੈ ਝਾਈ[10] ॥
ਜੈਸੀ ਮਨਸਾ ਦੇਖੇ ਸੀਸਾ ॥ ਤੈਸੋ ਦੀਸੈ ਬਿਸਵੈ ਬੀਸਾ ॥
ਯਾ ਮਹਿ ਸਹੰਸਾ[11] ਹੈ ਜਿਨਿ ਕੋਈ ॥ ਦਰਬਾਰੀ ਜੈਸਾ ਜਾਣਹੁ ਤੈਸਾ ਸੋਈ ॥੫॥

**ਸਲੋਕੁ ॥**

ਸੁੱਕੁਰ ਤਿਨਾ ਨੂੰ ਸਾਮਣਾ ਜਿਨਾ ਜਪਿਓ ਨਾਹਿ ਅਜੂਨ[12]॥ ਦਰਬਾਰੀ ਫਿਰੈ ਵਟਾਂਵਦਾ ਲਖ ਚਉਰਾਸੀਹ ਜੂਨ ॥ ੧ ॥
ਸੇਵਾ ਕੀਚੈ ਸਾਧ ਕੀ ਸੁੱਕੁਰ ਸੂਧਾ ਹੋਇ ॥ ਸਾਹਿਬੁ ਸਿਮਰਹੁ ਆਪਣਾ ਦਰਬਾਰੀ ਦੋਖੁ ਨ ਲਾਗੈ ਕੋਇ ॥ ੨ ॥

**ਪਉੜੀ ॥**

ਸੁਕਰ ਸੁਕ੍ਰਿਤੁ[13] ਕੀਚੈ ਭਾਈ ॥ ਦੁਕ੍ਰਿਤ[14] ਕਉ ਮਨ ਨਾਂਹਿ ਡੁਲਾਈ ॥
ਸੁਕੁਰ ਕਰਹੁ ਪ੍ਰਭ ਜੀ ਕੈ ਕੀਏ ॥ ਸੋ ਸੁਖੀਆ ਜੋ ਹਰਿ ਰਸੁ ਪੀਏ ॥
ਸਿਮਰਨੁ ਪ੍ਰਭ ਕਾ ਸਾਧੂਸੇਵਾ ॥ ਇਤਿ ਬਿਧਿ ਮਿਲੈ ਨਿਰੰਜਨ ਦੇਵਾ ॥
ਨਾਨਕ ਪੰਥੀ ਭਣੈ ਦਰਬਾਰੀ ॥ ਸੁਕਰਵਾਰ ਜਪਹੁ ਬਨਿਵਾਰੀ ॥

**ਸਲੋਕੁ ॥**

ਵਾਰ ਛਨਛਰੁ ਸਕਤੁ ਹੈ ਜਿਨਾ ਨ ਜਾਤਾ ਏਕੁ ॥ ਦਰਬਾਰੀ ਹਰਿ ਸਿਮਰੇ ਬਿਨਾ ਸਾਢ ਸਤੀ[15] ਕਾ ਸੇਕੁ ॥ ੧ ॥
ਛਨ ਛਨ ਵਾਰ ਸਲਾਹੀਐ ਸਾਹਿਬ ਸਿਰਜਨਹਾਰੁ ॥ ਦਰਬਾਰੀ ਦਾਰੂ ਦਰਦ ਕਾ ਮਿਲੈ ਤਾ ਰੋਗਾ ਖਾਰੁ ॥ ੨ ॥

**ਪਉੜੀ ॥**

ਸਨਵਾਰ ਸ੍ਰੀਪਤਿ ਸੇਵਹੁ ਸਾਧੋ ॥ ਕਰਤਾ ਅਗਮ ਅਗਾਧ ਅਰਾਧੋ ॥
ਸਾਢ ਸਤੀ ਨ ਤੋ ਕਉ ਬਿਆਪੈ ॥ ਅਢਯਾ[16] ਪਾਇ ਨ ਹਰਿ ਹਰਿ ਜਾਪੈ ॥
ਸਨੁ[17] ਸਤਿਗੁਰੁ ਕਾ ਮਸਤਕ ਜਾ ਕੈ ॥ ਸਾਢ ਸਤੀ ਨਿਕਟਿ ਨ ਆਵੈ ਤਾ ਕੈ ॥
ਨਾਨਕ ਪੰਥੀ ਜਨੁ ਦਰਬਾਰੀ ॥ ਸਤਿਗੁਰ ਵਿਟਹੁ ਸਦਾ ਬਲਿਹਾਰੀ ॥ ੭ ॥ ੨ ॥

**ੴ ਸਤਿਗੁਰੂ ਬਾਬਾ ਨਾਨਕੁ ॥ ਅਭੈ ਰਾਮ ਪਰਸਾਦਿ ॥**

**ਰਾਗੁ ਗਉੜੀ ਵਾਰ ਦਸਾ ਅਵਤਾਰਾ ਕੀ ॥**

**ਜੁਗਾਵਲੀ ॥ ਪਉੜੀ ॥**

330.ੳ ਆਦਿ ਜੁ/ਗਾਦੀ ਆਪੇ ਨਿਰਭਉ ਨਿਰੰਕਾਰੁ ॥ ਆਪੇ ਥਾਪ ਉਥਾਪੇ ਦੂਸਰ ਕੋ ਨਹੀ ॥
ਤਦਿ ਦੀਪ ਖੰਡ ਨਾ ਮਾਪੇ[18] ਧਰਨ ਨ ਧਾਰੀਆ ॥ ਜੁਗ ਨ ਚਾਰੇ ਥਾਪੇ ਨ ਤਦਿ ਬੇਦ ਸੇ ॥

---

1. ਸਾਫ, ਪਵਿੱਤਰ, ਉੱਚੀ 2. ਜੋਤਿਸ਼ ਅਨੁਸਾਰ ਬੁੱਧੀ ਦਾ ਦੇਵਤਾ 3. ਚੇਤਨ, ਆਤਮਾ 4. ਹੰਕਾਰ 5. ਰਿੜਕਣਾ 6. ਨਿਚੋੜ ਕੇ, ਨੱਪ ਕੇ 7. ਸਮਝੋ 8. ਫੁੱਲ 9. ਸ਼ੀਸ਼ਾ 10. ਛਾਈ, ਪਰਛਾਵਾਂ 11. ਸਹਸਾ ਅਥਵਾ ਸ਼ੰਕਾ, ਫਿਕਰ 12. ਜੋ ਜੂਨੀਆਂ ਵਿੱਚ ਨਾ ਪਵੇ ਭਾਵ ਅਜੂਨੀ, ਪ੍ਰਭੂ 13. ਉੱਤਮ ਭਾਂਤ ਦੀ ਕਿਰਤ 14. ਬੁਰੀ ਕਿਰਤ 15. ਜੋਤਿਸ਼ ਅਨੁਸਾਰ ਸਾਢੇ ਸੱਤ ਸਾਲ ਦਾ ਸ਼ਨੀ ਦਾ ਕਸ਼ਟ 16. ਸ਼ਨਿਚਰ ਦਾ (ਜੋਤਿਸ਼ ਅਨੁਸਾਰ) ਢਾਈ ਸਾਲ ਦਾ ਕਸ਼ਟ (ਢਈਆ) 17. ਸਨਮੁਖ, ਸਾਹਮਣੇ 18. ਮਿਣੇ, ਮਾਪ ਕੀਤਾ ਅਰਥਾਤ ਬਣਾਏ ਨਹੀਂ ਸਨ

ਨਾ ਤਦਿ ਪੁੰਨ ਨ ਪਾਪੇ ਨਰਕ ਨ ਸੁਰਗ ਸੀ ॥ ਨਾ ਕੋ ਜਾਪ ਨ ਜਾਪੇ ਕੋਈ ਕਿਸੇ ਦਾ ॥
ਤਪਸੀ ਤਾਪ ਨ ਤਾਪੇ ਨ ਕਰਹਿ ਤਪਸਿਆ ॥ ਨਾ ਤਦਿ ਉਪਤਿ ਨ ਖਾਪੇ[1] ਨ ਪ੍ਰਤਿਪਾਲਸੀ ॥
ਨ ਤਦਿ ਮਾਇ ਨ ਬਾਪੇ ਨ ਪੁੱਤ੍ਰ ਪੋਤ੍ਰੇ ॥ ਨਾ ਤਦਿ ਵਰੁ ਨ ਸ੍ਰਾਪੇ ਬੰਧੁ ਨ ਮੁਕਤਿ ਸੀ ॥ ੧॥
ਬੈਠਾ ਲਾਇ ਸਮਾਧ ਧੁੰਧੂ ਕਾਰੁ ਸੀ ॥ ਸਭਿ ਸਮਾਈ ਮਾਧ ਜਿਉ ਤਰੁ[2] ਬੀਜ ਮਹਿ ॥
ਤਦਿ ਨ ਕੋ ਸਾਧੁ ਸਮਾਧੁ ਨ ਸੇਵਾ ਧੁੰਧੁ ਸੀ ॥ ਆਧਿ ਨ ਬਿਆਧਿ ਨ ਉਪਾਧ ਨਾ ਕਿਸੇ ਬਿਆਪਈ ॥
ਆਪੇ ਅਗਮ ਅਗਾਧਿ ਉਪਾਵਗੁ ਫੇਰਿ ਸ੍ਰਿਸਟਿ ॥ ੨ ॥
ਹੋਇ ਬੈਠਾ ਇਕੁ ਅਕੇਲਾ ਸਭਿ ਸਮੇਟਿ ਕੈ ॥ ਤਦਿ ਆਪੇ ਹੀ ਗੁਰੁ ਚੇਲਾ ਵਰਨੁ ਨ ਚਿਹਨੁ ਸੀ ॥
ਤਦਿ ਨਾ ਕੋ ਵਖਤੁ ਨ ਵੇਲਾ ਕੋਈ ਜਾਣਦਾ॥ ਨ ਤਦਿ ਵਿਛੜਨੁ ਮੇਲਾ ਸੰਜੋਗੁ ਵਿਜੋਗੁ ਨਾ ॥
ਨਾ ਤਦਿ ਪਾਈ ਖੇਲਾ ਧਰ ਅਵਤਾਰਿ ਹਰਿ ॥ ੩ ॥
ਨਾ ਤਿਨੇ ਦੇਵ ਉਪਾਇ ਬ੍ਰਹਮਾ ਬਿਸਨੁ ਸਿਵ ॥ ਨ ਪੰਜੇ ਤਤ ਬਨਾਇ ਨ ਜਗੁ ਸਾਜਿਆ॥
ਨਾ ਤਦਿ ਜੋਤਿ ਜਗਾਏ ਸੂਰਜ ਚੰਦ ਕੀ ॥ ਥਿਤਿ ਨ ਵਾਰ ਗਿਣਾਏ ਨ ਜੋਤਕੁ ਜੋਤਸੀ ॥
ਨਾ ਕੋ ਕਿਸੇ ਨੂੰ ਗਾਇ ਨਾ ਕੋਇ ਕਵੀਸਰੋ ॥ ਛਤ੍ਰੀਹ ਜੁਗ ਰਖਾਏ ਧੁੰਧੂਕਾਰ ਵਿਚਿ ॥
ਕੋਇ ਨ ਕੀਮਤਿ ਪਾਏ ਕਰਤੇ ਪੁਰਖੁ ਦੀ ॥ ੪ ॥
ਮਾਨੋ ਖੁਲੀ ਤਾਰੀ ਨਿਰੰਜਨ ਦੇਵਦੀ ॥ ਤਦਿ ਏਹਾ ਮਨਸਾ ਧਾਰੀ ਬਹੁਤਾ ਹੋਵਸਾ ॥
ਉਦਮ ਬਿਨਾ ਬਿਹਾਰੀ ਬਾਲਕ ਖੇਲ ਜਿਉ ॥ ਹੋਇ ਖੜੀ ਮੁਟਿਆਰੀ ਮਨਸਾ ਕਦੂ ਕਰਿ ॥
ਹਰਿ ਪ੍ਰਭਿ ਨਦਰਿ ਨਿਹਾਰੀ[3] ਦਿਸਟੀ ਭੋਗ ਸਮ ॥ ਤਿਸੁ ਤੇ ਉਪਤਿ ਸਾਰੀ ਸ੍ਰਿਸਟੀ ਸਾਜੀਆ ॥
ਮਾਇਆ ਆਪਿ ਪਸਾਰੀ ਤਿਸੁ ਤੇ ਪੰਚ ਤਤ ॥ ਕੁਦਰਤਿ ਕਰਿ ਬਨਿਵਾਰੀ ਬਾਜੀ ਪਾਈਐ॥੫॥
ਸੁੰਨ ਸਮਾਧੋ ਸੋਇਆ ਜਾਗਿਆ ਪਾਰਬ੍ਰਹਮੁ ॥ ਮਾਨੋ ਬੀਰਜੁ ਬੋਇਆ ਮਨਸਾ ਧਰ[4] ਬਿਖੇ ॥
ਨਾਭ ਕਮਲ ਤੇ ਹੋਇਆ ਬ੍ਰਹਮਾ ਅੰਕਰੋ ॥ ਸੰਕਰ ਫੂਲ ਸਮੋਇਆ ਬ੍ਰਹਮੇ ਬ੍ਰਿਛ ਸੰਗਿ ॥
330.ਅ ਸੁਰਗੁਨ ਹੋਇ ਖਲੋਇਆ ਫ/ਲ ਸਮ ਬਿਸਨ ਜੀ ॥ ਅਪਨਾ ਮਨੁ ਜੁ ਗਡੋਇਆ[5] ਆਪੇ ਲਗਸੀ ॥
ਜਿਉ ਤਰ ਬੀਜ ਲਗੋਇ ਤਰੁ ਹੈ ਬੀਜ ਮਹਿ ॥ ੬ ॥
ਤਪੁ ਕਰੁ ਤਪੁ ਕਰੁ ਬਾਣੀ ਸੁਣੀ ਬਿਰੰਚ ਨੇ[6]॥ ਬ੍ਰਹਮੇ ਨੂੰ ਹੈਰਾਣੀ ਕਿਸ ਤੇ ਊਪਜੀ ॥
ਬ੍ਰਹਮੇ ਬੂਲ ਪਛਾਣੀ ਹਮਰਾ ਧਣੀ ਜੋ ॥ ਏਹ ਬਾਣੀ ਤਿਸਹਿ ਵਖਾਣੀ ਮਨੁ ਸੰਤੋਖਿਆ ॥
ਬ੍ਰਹਮੇ ਦੇ ਮਨ ਭਾਣੀ ਤਪੁਸੁ ਅਰੰਭਿਆ ॥ ਮੁਦਤਿ ਘਣੀ ਵਿਹਾਣੀ ਤਾੜੀ ਉਘੜੀ[7]॥
ਤਾ ਬ੍ਰਹਮੇ ਸੁਰਤਿ ਸਮਾਣੀ ਰਚਨਾ ਰਚਨ ਦੀ ॥ ਗੁਰਮੁਖਿ ਕਥੀ ਕਹਾਣੀ ਸੋ ਸੁਣਿ ਕੈ ਕਹੀ ਹੀ ॥ ੭ ॥
ਬ੍ਰਹਮੇ ਸ੍ਰਿਸਟਿ ਉਪਾਈ ਪਹਿਲਾ ਮਾਨਸੀ[8]॥ ਨਾਰਦ ਮੁਨੀ ਗੁਸਾਂਈ ਸਨਕ ਸਨੰਦਨਾ ॥
ਸ੍ਰਿਸਟਿ ਨ ਵਧੇ ਵਧਾਈ ਹੇਤੁ ਨ ਪਿਆਰੁ ਹੋਇ ॥ ਨਾ ਕਾ ਕਿਰਤਿ ਕਮਾਈ ਧੰਧੁ ਨ ਕੋ ਕਰੇ ॥
ਬ੍ਰਹਮੇ ਨੂੰ ਦੁਚਿਤਾਈ[9] ਸ੍ਰਿਸਟਿ ਵਧਾਵਣੀ ॥ ਤਾ ਕੁਦਰਤਿ ਏਹੁ ਬਣਾਈ ਕਰਤੇ ਕਰਣਹਾਰ ॥
[10]ਬ੍ਰਹਮੇ ਨੂੰ ਪਕੜਾਈ ਮਿਟੀ ਪਾਣੀਆ ॥ ਸਿਵ ਨੂੰ ਅਗਨਿ ਪਸਾਈ ਪਉਣੁ ਪ੍ਰਭ ਬਿਸਨ ਪਹਿ[10] ॥
ਬ੍ਰਹਮੇ ਆਗਿਆ ਪਾਈ ਸ੍ਰਿਸਟੀ ਰਚਨ ਦੀ ॥ ੮॥
ਬ੍ਰਹਮੇ ਫੇਰਿ ਸਵਾਰੀ ਸ੍ਰਿਸਟੀ ਮੈਥਨੀ[11] ॥ ਬਿਧ ਨੇ ਬਸੁਧਾ[12] ਧਾਰੀ ਆਗਿਆ ਪਾਇ ਕੈ ॥
ਸਿਵ ਸੰਕਰੁ ਭੈਆ ਭੰਡਾਰੀ ਦੇਗੁ ਸਮਾਰੁ ਕੈ ॥ ਬਿਸਨ ਪ੍ਰਭੁਸਿਰਦਾਰੀ ਸਭਿ ਸਿਰਿ ਉਪਰੇ ॥
ਆਪੇ ਕੁਦਰਤਿ ਧਾਰੀ ਸਿਰਜਨਹਾਰਿ ਨੇ ॥ ਦੀਨ ਦਿਆਲੁ ਮੁਰਾਰੀ ਕਉਤਕ ਕਰਨਹਾਰੁ ॥ ੯ ॥
ਲਖ ਚਉਰਾਸੀਹ ਜੂਨ ਜੀਆ ਦੀ ਸਾਜੀਅਨੁ ॥ ਅਸਥਾਵਰ[13] ਜੰਗਮ[14] ਸੂਨ ਜੜ੍ਹ[15] ਚਿੰਤਨਤਾ[16] ॥
ਸ੍ਰਿਸਟੀ ਗੂਨਾ ਗੂਨ ਕੋ[17] ਨ ਕਿਸੇ ਸਮ ਸਿਰਿਜਿਆ ॥ ਕਹੂ ਨ ਦਿਸੈ ਊਨ[18] ਸਭਿ ਘਟਿ ਰਵਿ ਰਹਿਆ ॥

---

1. ਨਾਸ ਕੀਤਾ 2. ਬ੍ਰਿਛ 3. ਨਜ਼ਰ ਭਰ ਕੇ ਦੇਖਿਆ 4. ਇੱਛਾ ਦੀ ਧਰਤੀ ਵਿੱਚ (ਬਿਖੇ) 5. ਲਾਇਆ, ਲੀਨ ਕੀਤਾ 6. ਬ੍ਰਹਮਾ ਨੇ 7. ਬਿਰਤੀ ਉਥਾਨ ਹੋਈ 8. ਪਹਿਲਾ ਮਨੁੱਖ ਦੀ 9. ਦੁਚਿੱਤੀ ਹੋਈ, ਦੋ ਵਿਚਾਰ ਉਪਜੇ 10. ਬ੍ਰਹਮਾ ਨੂੰ ਮਿੱਟੀ, ਸ਼ਿਵ ਨੂੰ ਅਗਨੀ ਤੇ ਵਿਸ਼ਣੂ ਨੂੰ ਪੌਣ 11. ਸੰਭੋਗ ਰਾਹੀਂ 12. ਧਰਤੀ 13. ਸਥਿਰ 14. ਤੁਰਨ ਫਿਰਨ ਵਾਲੇ 15. ਸੁੰਨ ਅਤੇ ਅਚੇਤ ਭਾਵ ਜੜ ਰੂਪ 16. ਸੁਚੇਤ 17. ਅਨੇਕਾ ਰੰਗਾਂ ਦੀ 18. ਕਮਜ਼ੋਰੀ ਅਥਵਾ ਕਮੀ

ਸਭਨਾ ਸੇਤੀ ਚੂਨੁ[1] ਆਪਿ ਪਹੁਚਾਇਦਾ ॥ ਕੀਤੇ ਇਕਿ ਹਰੂਨ[2] ਇਕਨਾ ਮਥੇ ਸਾਮਣੇ ॥
ਆਪੇ ਇਕਿ ਅਜੂਨ ਸਭੁ ਕੋ ਜੂਨਿ ਵਿਚਿ ॥ ੧੦ ॥
331.ੳ ਰਚੀਆ ਖਾਣੀ ਚਾਰ ਲਖ ਚੌਰਾਸੀਹ ਮੇਦਨੀ[3]॥ /ਚਾਰੇ ਜੁਗ ਸਵਾਰਿ ਸਤਿ ਤੇਤਾ ਦੁਆਪਰਿ ਕਲਿਜੁਗੋ ॥
ਚਾਰੇ ਬੇਦ ਬੀਚਾਰ ਚੌਹਾ ਨੋ ਦਿਤੀਆਸੁ ॥ ਤੀਨ ਲੋਕ ਨਿਰਧਾਰ ਧਾਰੇ ਪਾਰਬ੍ਰਹਮ॥
ਸਪਤਿ ਦੀਪ ਮੰਝਾਰ ਨਉਖੰਡ ਥਾਪਿਆ ॥ ਚੌਦਹ ਭਵਣ ਹਿੰਝਾਰ ਸਵਾਰੇ ਆਪਿ ਤੈ ॥
ਸੂਰਜੁ ਚੰਦੁ ਉਜੀਰੁ[4] ਦੀਪਕੁ ਦੁਇ ਧਰੇ ॥ ਗ੍ਰਿਹਿ ਨਛੱਤਰ ਥਿਤਿ ਵਾਰ ਵਰਤਾਏ ਇਨਾ ਮਾਹਿ ॥
ਧਰਤੀ ਤੇ ਗੈਣਾਰ[5] ਅਚਰਜੁ ਸਾਜਿਆ ॥ ਕੁਛੁ ਅੰਤੁ ਨ ਪਾਰਾਵਾਰੁ ਤੇਰੇ ਕਰਣ ਦਾ ॥
ਤੂੰ ਬੇਅੰਤੁ ਬੇਸੁਮਾਰੁ ਤੇਰਾ ਅੰਤੁ ਨਾਹਿ ॥ ੧੧ ॥
ਸਭਨਾ ਕੈ ਸਿਰਿ ਲੇਖ ਅਖਰੁ ਦੁਇ ਪਏ ॥ ਭਲਾ ਬੁਰਾ ਦੁਇ ਦੇਖੁ ਸਭਨਾ ਸੰਗਿ ਹੈ ॥
ਦੁਖੁ ਸੁਖੁ ਦੋਊ ਪੇਖੁ ਪਾਪ ਅਰ ਪੁੰਨ ਤੇ ॥ ਤਿਨ ਕਉ ਭਇਆ ਵਸੇਖੁ ਤਿਨਾ ਹਰਿ ਸਿਮਰਿਆ ॥
ਆਪੇ ਇਕੁ ਅਲੇਖੁ ਅਉਰ ਸਭਿ ਲੇਖ ਵਿਚਿ ॥ ੧੨ ॥
ਜੋ ਪ੍ਰਭ ਬਣਤਿ ਬਣਾਈ ਗਣੀ ਨ ਜਾਇ ਹੈ ॥ ਠਾਕੁਰ ਕੀ ਠਕੁਰਾਈ ਦੀਪੀ ਲੋਈ ਖੰਡ ਸਭਿ ॥
ਇਕਨਾ ਦੇ ਵਡਿਆਈ ਆਪੇ ਬਖਸਿ ਕੈ ॥ ਇਕਨਾ ਦੇਇ ਸਜਾਈ ਦੋਜਕਿ[6] ਮੇਲਿ ਕੈ ॥
ਇਕਨਾ ਮੁਕਤਿ ਕਰਾਈ ਫੇਰਿ ਨ ਉਪਜਿਆ ॥ ਆਪੇ ਸਚਾ ਸਾਂਈ ਕਰਿ ਕਰਿ ਵੇਖਦਾ ॥
ਕਿਨਹੀ ਕੀਮ ਨ ਪਾਈ ਕਰਨੈਹਾਰ ਦੀ ॥ ੧੩ ॥
ਬ੍ਰਹਮੇ ਸਾਜ ਸਵਾਰੀ ਸਗਲੀ ਪ੍ਰਿਥਮੀ ॥ ਸਿਵ ਸੰਕਰੁ ਭੈਆ ਭੰਡਾਰੀ ਮੋਦੀ ਬਿਸਨ ਕਾ ॥
ਚਿਤ੍ਰ ਗੁਪਤ ਲਿਖਾਰੀ ਮੁਨਸੀ ਰਾਮ ਕੇ ॥ ਧਰਮਰਾਇ ਪਟਵਾਰੀ ਲੇਖਾ ਲੈਣ ਨੂ॥
ਇੰਦ੍ਰ ਆਗਿਆਕਾਰੀ ਆਗਿਆ ਮਹਿ ਚਲੈ ॥ ਸਭਾ ਬੰਦ ਬਹਾਈ[7] ਕਰਤੈ ਪੁਰਖ ਨੈ ॥
ਤਗਦੀ ਜਿਸਦੀ ਧਾਰੀ ਸੋ ਸਾਲਾਹੀਐ ॥ ੧੪ ॥
ਵਧਿਆ ਜਗਤ ਵਧਾਉ ਦੈਤ੍ਰ ਦੇਵਤੇ ॥ ਪੈਆ ਵਡਾ ਵਿਚਿ ਲਾਉ[8] ਲੜਦੇ ਵੈਰ ਕਰਿ ॥
ਖੇਡਣ ਉਤੇ ਚਾਉ ਕਰਿ ਕਰਿ ਵੇਖਦਾ ॥ ਭਗਤਿ ਵਛਲੁ ਬਿਰਦਾਉ ਅਸੁਰ ਸੰਘਾਰਣੇ ॥
ਪਤਿਤ ਉਧਾਰਨ ਨਾਉਂ ਗਰੀਬ ਨਿਵਾਜ ਦਾ ॥ ਅਸੁਰਾਂ ਕਰੇ ਖਪਾਉ[9] ਸੰਤ ਉਬਾਰਿਅਨੁ ॥
331.ਅ /ਦਰਬਾਰੀ ਤੂਭੀ ਗਾਉ ਗੁਣ ਗੋਪਾਲ ਦੇ ॥ ੧੫ ॥
ਸਾਮ ਵੇਦ ਸੁਣਾਈ ਜੋ ਵਰਤਣੀ ॥ ਲਖ ਵਰਸਾ ਅਉਧੁ ਬੰਧਾਈ ਝੂਠੁ ਨ ਬੋਲਨੀ ॥
ਸਾਢੇ ਪੈਤੀਹ ਸੈ ਹਥਿ ਉਚਾਈ ਅਉਰਤਿ ਮਰਦ ਕੀ[10]॥ ਸੈਤੀ ਮਣਾ ਭੂੰਚਾਈ ਇਕ ਡੰਗੁ ਅੰਨੁ ॥
ਹਡਾਂ ਵਿਚਿ ਵਸਾਈ ਵਾਸਾ ਜਿੰਦੁ ਦਾ ॥ ਸਤਾਹਠਿ ਦਿਵਸ ਬਣਾਈ ਆਉਰ[11] ਗਰਭਿ ਦੀ ॥
ਜੋ ਇਕ ਵਾਰ ਬੀਜਾਈ ਲੁਣੀਐ ਸਤਿ ਵਾਰ[12] ॥ ਸਭ ਕੋ ਸਚ ਸਮਾਈ ਪਗ ਚਾਰੇ ਧਰਮ ਕੇ ॥
ਸੇਤ ਬਰਨ[13] ਸੁਖਿਦਾਈ ਸਤਿਜੁਗੁ ਅਵਤਰੇ ॥ ਸਤਿਜੁਗ ਸੰਤ ਸਹਾਈ ਸੰਤਾ ਗਾਵਿਆ ॥ ੧੬ ॥
ਸੰਖਾਸੁਰ[14] ਦੈਤ ਚੁਰਾਏ ਬੇਦ ਬਿਰੰਚ ਦੇ ॥ ਬ੍ਰਹਮਾ ਬਿਨੋ ਸੁਨਾਏ ਆਗੈ ਠਾਕੁਰੇ ॥
ਮਛੁ ਰੂਪ[15] ਧਰ ਆਏ ਬੇਦ ਉਧਾਰਨੇ ॥ ਸੰਖਾਵਤੀ ਜਿਸੁ ਮਾਏ ਪੂਰਬਿ ਰਿਖ ਪਿਤਾ ਹੈ ॥
ਮਾਨਧਾਤਾ ਗੁਰੂ ਮਨਾਏ ਕਲਾ ਅਵਤਾਰੁ ਲੈ ॥ ਦੁਆਰਕਾ ਥਾਨ ਸੁਹਾਏ ਜਿਥੇ ਪ੍ਰਗਟਿਆ ॥
ਸੰਖਾਸੁਰੁ ਦਾਨੋ ਘਾਏ ਬੇਦ ਛਡਾਇਆ ॥ ਬ੍ਰਹਮੇ ਨੂੰ ਬੇਦ ਫੜਾਏ ਫੇਰਿ ਸਮਾਲ ਕੈ ॥
ਬੇਦ ਬ੍ਰਹਮੇ ਜਦਿ ਪਾਏ ਹੋਆ ਸੁ ਪ੍ਰਸੰਨ ॥ ੧੭ ॥
ਧਰਿਆ ਰੂਪ ਕੁਰੰਭ[16] ਮਧਕੈਟਕੁ ਮਾਰਣੇ ॥ ਦਿਖਾਇਉ ਵਡਾ ਅਚੰਭੁ ਪਿਤਾ ਜਿਸ ਕਮਲ ਰਿਖੁ ॥
ਮਥਿਆ ਹਰਿ ਪ੍ਰਭ ਅੰਬੁ ਮਾਤਾ ਪਦਮਾਵਤੀ ॥ ਪਰਬਤੁ ਰਖਿਆ ਥੰਭ ਸਹਿਜਾਨੰਦੁ ਗੁਰੂ ਭੈਆ ॥

---

1. ਭੋਜਨ ਅਥਵਾ ਚੂਨਾ 2. ਗੁਪਤ 3. ਜੂਨਾਂ 4. ਉਜਾਗਰ 5. ਗਗਨ ਮੰਡਲ 6. ਨਰਕਾਂ ਵਿੱਚ 7. ਬੰਨ੍ਹ ਕੇ ਬਠਾਈ 8. ਵਿੱਥ, ਪਾੜ 9. ਨਾਸ਼ 10. ਪੈਂਤੀ ਸੌ ਪੰਜਾਹ ਹੱਥ ਭਾਵ 5325 ਫੁੱਟ ਦੇ ਲਗਭਗ ਅਰਥਾਤ 1775 ਗਜ਼ ਦੇ ਕਰੀਬ 11. ਅਉਧ, ਉਮਰ 12. ਫਸਲ ਦੀ ਕਟਾਈ 7 ਵਾਰ ਹੁੰਦੀ ਹੈ 13. ਸਫੈਦ ਵਰਨ 14. ਸੰਖ ਨਾਮਕ, ਅਸੁਰ 15. ਵਿਸ਼ਣੂ ਦਾ ਪਹਿਲਾ ਅਵਤਾਰ ਮੱਛ, ਵੇਖੋ ਅੰਤਿਕਾ-॥ 16. ਕੂਰਮ ਅਥਵਾ ਵਿਸ਼ਣੂ ਦਾ ਦੂਜਾ ਅਵਤਾਰ

ਕੀਤੋ ਆਪਿ ਅਰੰਭੁ ਸਾਗਰੁ ਮਥਣ ਦਾ ॥ ਕੀਤੋ ਹਰਿ ਪ੍ਰਭ ਦੰਭੁ ਕਲਾ ਅਵਤਾਰ ਧਰ ॥
ਸਿਮਰਹਿ ਬ੍ਰਹਮਾ ਸੰਭੁ ਮਾਨਸਰਵੋਰ ਪ੍ਰਗਟੇ ॥ ਰਤਨ ਦਿਤੇ ਪ੍ਰਭ ਵੰਡਿ ਕਾਜ ਸਵਾਰਿਆ ॥
ਤਦਿ ਹੋਏ ਬਿਬਿ ਖੰਡ ਰਾਹੋ ਕੇਤੁ[1] ਦੁਇ ॥੧੮॥
ਹਰਣ ਕਸਪ ਅਨਿਆਂਈ ਨਿਆਉ ਨ ਜਾਣਦਾ ॥ ਜੀਆਂ ਦਾ ਦੁਖਿਦਾਈ ਧਰਨਿ ਲਪੇਟੀਆ ॥
ਆਇਆ ਆਪਿ ਗੁਸਾਈ ਰੂਪ ਬੈਰਾਹਿ[2] ਦੇ ॥ ਲੀਲਾਵੰਤੀ ਮਾਈ ਪਿਤਾ ਦਿੜੰਭ ਰਿਖੁ ॥
332.ੳ ਬਛਰਾਜੁ ਗੁਰੁ ਸਾਂਈ/ਕਾਰਜ ਸਾਰਿਆ ॥ ਮਹਿਖ ਨਗਰੁ ਵਸਾਈ ਜਿਥੈ ਪ੍ਰਗਟਿਆ ॥
ਧਰਤੀ ਦਾੜਿ ਠਹਿਰਾਈ ਦੈਤੁ ਮਾਰਿਆ ॥ ਸੰਤਨ ਕੋ ਸੁਖਿਦਾਈ ਠਾਕੁਰੁ ਸਦ ਸਦਾ ॥
ਦਰਬਾਰੀ ਗਹੁ ਸਰਨਾਈ ਤੂ ਭੀ ਉਬਰਹਿ ॥ ਤਿਸ ਥੋ ਛੋਟਾ ਭਾਈ ਹਰਨਾਕਸੁ ਉਠਿਆ ॥ ੧੯ ॥
ਹਰਣਾਕਸੁ ਦੈਤੁ ਅਹੰਕਾਰੀ ਕਿਸੈ ਨ ਜਾਣਿਈ ॥ ਕੀਤਾ ਤਪਸਾ ਭਾਰੀ ਬਿਧਿ[3] ਤੇ ਬਰੁ ਲੈਆ ॥
ਨਾ ਮਾਰੇ ਮੁਝ ਨਰ ਨਾਰੀ ਨਿਸਦਿਨ ਨਾ ਮਰਾ ॥ ਨਾ ਮਰਸਾਂ ਛਿਈ ਬਹਾਰੀ ਬਾਰੀ ਨ ਮਰਾਂ ॥
ਨਾ ਸਾਸਤ੍ਰ ਕਿਤ ਹੀ ਮਾਰੀ ਪਸੂਨਰੁ ਨਾਹ ਤੇ ॥ ਤੇਰੀ ਸਾਜੀ ਸਾਜ ਸਿਸਾਰੀ[4] ਮਾਰ ਨ ਹੰਘਈ ॥
ਅਸਰਹੁ ਸੁਰਹੁ ਉਬਾਰੀ ਏਹਿ ਬਰੁ ਪਾਇ ਸਾ ॥ ਦੋਹੀ ਫਿਰੈ ਹਮਾਰੀ ਤੀਨੋ ਲੋਕ ਮਹਿ ॥
ਬ੍ਰਹਮੇ ਮੁਖਹੁ ਉਚਾਰੀ ਮੈ ਬਰੁ ਦੇ ਚੁਕਾ ॥ ਉਸ ਕੀ ਕੁਦਰਤਿ ਨਿਆਰੀ ਕੁਛ ਦਾ ਕੁਛ ਕਰੇ ॥
ਦੇਖੁ ਕਉਤਕੁ ਦਰਬਾਰੀ ਕਰਨੈਹਾਰਿ ਦੇ ॥ ੨੦ ॥
ਹਰਣਾਖਸੁ ਆਪੁ ਜਪਾਏ ਜਲ ਥਲ ਪਸਰਿਆ ॥ ਪ੍ਰਭ ਪ੍ਰਹਿਲਾਦ ਪਠਾਏ ਹਰਨਾਕਸ ਦੈਤ ਘਰ ॥
ਹਰਨਾਕਸੁ ਪੜਣਾ ਪਾਇ ਸੁਤ ਪਹਿਲਾਦ ਕਉ ॥ ਸੰਡਾਮਰਕਾ[5] ਲਿਆਏ ਨਿਜ ਚਟਸਾਲ[6] ਮਹਿ ॥
ਪਹਿਲਾਦੁ ਭਗਤੁ ਹਰਿ ਧਿਆਏ ਹੋਰੁ ਕੁਛ ਨ ਪੜੇ ॥ ਚਾਟੜਿਆ ਸਮਝਾਏ ਭਗਤ ਭਗਵਾਨ ਦੀ ॥
ਬ੍ਰਹਮ ਗਿਆਨੁ ਸਿਖਾਏ ਸਭਨਾ ਬਾਲਕਾ ॥ ਮਿਥਿਆ ਜਗਤੁ ਜਣਾਏ ਸੁਣਿਆ ਪੰਡਤਾਂ ॥
ਪਾਧੇ ਜਾ ਸੁਣਿ ਪਾਏ ਵਿਗੜੇ ਚਾਟੜੇ ॥ ਪਾਧਾ ਚੁਗਲੀ ਖਾਇ ਭੰਨਾ[7] ਭੂਪ ਥੇ ॥
ਸਭਿ ਪਹਿਲਾਦ ਗਵਾਏ ਜਿਤਨੇ ਚਾਟੜੇ ॥ ਹਰਨਾਕਸੁ ਨਿਕਟਿ ਬੁਲਾਏ ਭਗਤਿ ਪਹਿਲਾਦ ਕਉ ॥
ਦਿਤਾ ਪਿਆਰ ਵਿਰਾਏ ਕਹੁ ਗੁਰ ਵਿਦਿਆ ॥ ਹਰਿ ਹਰਿ ਗਾਇ ਸੁਣਾਏ ਏਹੁ ਗੁਰ ਵਿਦਿਆ ॥
ਸਤ੍ਰੁਪੱਖੁ ਹੰਢਾਏ ਸੋ ਸਤ੍ਰੂ ਆਖੀਐ ॥ ਹਰਣਾਕਸੁ ਮੁਖਹੁ ਅਲਾਏ ਮਾਰਹੁ ਏਸ ਨੂੰ ॥
332.ਅ ਸਜਾਈ ਬਹੁਤੁ ਦਿਵਾਏ ਇਕਿ ਨ ਲਗਈ ॥ /ਆਵੀ[8] ਵਿਚਿ ਦਿਵਾਏ ਫੁਨਿ ਜਲ ਡੋਬਈ ॥
ਪਰਬਤਿ ਸਿਖਰ ਰੁੜਾਏ ਉਤਹੁ ਬੰਨਿ ਕੈ ॥ ਪਹਿਲਾਦੁ ਰਾਮ ਗੁਣ ਗਾਏ ਅੰਤਰ ਆਤਮੇ ॥
ਤਉ ਫੁਨ ਥੰਭ ਗਡਾਏ ਕਿਥੇ ਰਾਮ ਹੀ ॥ ਜੋ ਤੁਧੁ ਲੈਗੁ ਛਡਾਏ ਸੋ ਤੂ ਸਦਿ ਲੈ ॥
ਥੰਮਾਂ ਮਾਂਹਿ ਸਮਾਇ ਪਹਿਲਾਦ ਪੁਕਾਰਿਆ ॥ ੨੧ ॥
ਨਰਸਿੰਘ ਰੂਪ ਹੋਇ ਆਇਆ ਭਗਤਿ ਸਹਾਇ ਨੂੰ ॥ ਥੰਮ ਫਾੜ ਹਰਿ ਧਾਇਆ ਦੈਤੁ ਮਾਰਣੇ ॥
ਚੰਦ੍ਰਵੰਤੀ ਮਾਇਆ ਪਿਤਾ ਜਿਸ ਬਦਨ ਰਿਖਿ ॥ ਅਮਰਿਤੇਜੁ ਗੁਰੂਮਨਾਇਆ ਕਾਰਜ ਸਾਰਣੇ ॥
ਥਾਨੁ ਮੁਲਤਾਨ ਸੁਹਾਇਆ ਜਿਥੈ ਪ੍ਰਗਟੈ ॥ ਬ੍ਰਹਮੇ ਦਾ ਬਚਨ ਮਕਾਇਆ ਰਹੀ ਪ੍ਰਤੰਛਿਆ[9]॥
ਸਰਬ ਬਿਆਪੀ ਗਾਇਆ ਬੇਦਾ ਪਾਰਬ੍ਰਹਮੁ ॥ ਨਾਰਦ ਆਖਿ ਸੁਣਾਇਆ ਭਗਤੁ ਪਹਿਲਾਦੁ ਹੈ ॥
ਥੰਮਾ ਮਾਹਿ ਸਮਾਇਆ ਕਹਿਆ ਪਹਿਲਾਦ ਸੀ ॥ ਸਭਨਾ ਦਾ ਕਹਿਆ ਪੁਗਾਇਆ ਜਾਣੀਜਾਣਿ ਨੈ ॥
ਨਾਲਿ ਨਖਾ ਦੈ ਘਾਇਆ ਹਰਨਾਕਸ ਦੈਤ ਨੂ॥ ਤਖਤ ਪਹਿਲਾਦ ਬਹਾਇਆ ਦਿਤਾ ਅਭੇ ਪਦੁ ॥
ਚਉਰੁ ਛਤੁ ਝੁਲਾਇਆ ਠਾਕਰੁ ਨਾਰੁ ਸਿੰਘ[10] ॥ ਪਹਿਲਾਦੁ ਭਗਤੁ ਵਡੀਆਇਆ ਹਰਨਾਕਸੁ ਮਾਰ ਕੈ ॥
ਦਰਬਾਰੀ ਗਹੁ ਸਰਨਾਇਆ ਕਾਰਜ ਸਉਰਨੀ ॥ ੨੨ ॥
ਚਾਰ ਭਏ ਅਉਤਾਰ ਸਤਿਜੁਗ ਭੀਤਰੇ ॥ ਨਿਰੰਕਾਰ ਨਿਰਧਾਰੁ ਹੋਇ ਸਰਗੁਣੁ ਖੇਲਿਆ ॥

---

1. ਰਾਹੂ ਅਤੇ ਕੇਤੂ 2. ਵਰਾਹ ਅਥਵਾ ਵਿਸ਼ਣੂ ਦਾ ਤੀਜਾ ਅਵਤਾਰ (ਸੂਰ ਅਵਤਾਰ) 3. ਵਿਧੀ ਤੋਂ ਭਾਵ ਕਿਸਮਤ ਲਿਖਣ ਵਾਲੇ ਭਾਵ ਬ੍ਰਹਮਾ ਤੋਂ 4. ਸੰਸਾਰੀ 5. ਸੰਡਾ ਅਤੇ ਅਮਰਕ ਗੁਰੂ 6. ਪਾਠਸ਼ਾਲਾ 7. ਭੱਜ ਕੇ, ਛੇਤੀ ਨਾਲ 8. ਭਾਂਡੇ ਪਕਾਉਣ ਵਾਲੀ ਅੱਗ ਦੀ ਭੱਠੀ 9. ਪ੍ਰਤਿਗਿਆ ਅਥਵਾ ਵਰ 10. ਨਰ ਸਿੰਘ

ਪਤਿਤ ਉਧਾਰਨਹਾਰੁ ਘਟਿ ਘਟਿ ਪਸਰਿਆ ॥ ਧਰਮੁ ਸੀ ਹਕਣਿਹਾਰੁ ਰਥੁ ਸੰਤੋਖ ਦਾ ॥
ਸਤਿਜੁਗ ਸਿਰਜਨਹਾਰ ਭਗਤਿ ਉਬਾਰਿਆ ॥ ੨੩ ॥
ਕਰੀ ਭਗਤਿ ਅਮਿਰੀਕ ਸਤਿਜੁਗ ਆਦਿ ਹੀ ॥ ਧ੍ਰੂੰਭਗਤ ਤਹਿਤੀਕੁ[1] ਅਟਲ ਪਦ ਪਾਇਆ ॥
ਨਾਰਦੁ ਭਗਤੁ ਜੋ ਠੀਕ ਅੰਸੁ ਹੈ ਬਿਸਨ ਦਾ ॥ ਪਹਿਲਾਦ ਭਗਤ ਤਾਰੀਕ ਫੜੀ ਜਹਾਨ ਥੋ ॥
ਏ ਚਾਰ ਭਗਤਿ ਜਸਟੀਕ[2] ਹੋਰੁ ਭਗਤਿ ਅਨੇਕ ਹੈ ॥ ੨੪ ॥
333.ੳ /ਸਤਿਜੁਗ ਦਾ ਵਰਤਾਰਾ ਸਾਮ ਸੁਣਾਇਆ ॥ ਸਤਿਜੁਗੁ ਗਇਆ ਵਿਚਾਰਾ ਤ੍ਰੇਤਾ ਪਸਰਿਆ ॥
ਤ੍ਰੇਤੇ ਦਾ ਬਿਉਹਾਰ ਕਹਿੰਦਾ ਰੁਗ[3] ਵੇਦ ॥ ਹੋਵਗੁ ਰਾਮ ਅਉਤਾਰਾ ਬਾਵਨ ਪਰਸਰਾਮੁ ॥
ਕਰਤਾ ਕਰਨੈਹਾਰਾ ਕਰਿ ਕਰਿ ਦੇਖਦਾ ॥ ੨੫॥
ਤੇਤੇ ਏਹਿ ਚਲਾਈ ਸੰਤ ਸੁਣਾਇਦੇ ॥ ਰਲਿਆ ਕੂੜ ਚੌਥਾਈ ਤ੍ਰੈ ਭਾਇ ਸਚੁ ਦੇ ॥
ਨਉ ਭਾਇਆ ਅਉਧ ਘਟਾਈ ਦਸ ਸਹੰਸ੍ਰ ਆਰਜਾ[4]॥ ਸਾਢੇ ਤ੍ਰੈ ਸੈ ਹਥਿ ਉਚਾਈ ਹੋਈ ਮਾਣਸਾ ॥
ਪਉਣੈ ਚਾਰ ਮਣ ਭੋਗਾਈ ਇਕਤਿ ਡੰਗੁ[5] ਅੰਨੁ ॥ ਪਉਣੇ ਚਾਰ ਮਾਸ ਰਹਾਈ ਅਉਧੁ[6] ਨਰੁ ਗਰਭ ਮਹਿ ॥
ਅਕੇਰਾ ਦੀ ਬੀਜਾਈ ਤ੍ਰੈ ਵਾਰ ਲੁਣੀਦੀ[7]॥ ਲਾਲ ਗੁਲਾਲ ਗੁਸਾਂਈ ਤ੍ਰੇਤੇ ਖੇਲਿਆ ॥
ਤ੍ਰੇਤੇ ਸਾ ਵਰਤਾਈ ਰੁਗ ਵੇਦ ਕਹੀ ਜੋ ॥ ਕੀਮ ਨ ਕਿਨਹੀ ਪਾਈ ਕਰਤੇ ਪੁਰਖ ਦੀ ॥ ੨੬ ॥
ਬਣਿ ਆਇਆ ਬਾਵਨੁ[8] ਆਖਿ ਬਲ ਦੇ ਛਲਣਿ ਨੂੰ ॥ ਕਾਸੱਥ ਰਿਖੁ ਜਿਸੁ ਥਾਪ ਅਦਿਤਾ ਮਾਤ[9] ਹੈ ॥
ਬੈਲੋਚਨੁ[10] ਗੁਰੁ ਪ੍ਰਭ ਥਾਪ ਥਾਨੁ ਦੁਆਰਕਾ ॥ ਚਾਰ ਵੇਦ ਮੁਖ ਜਾਪ ਬਲੁ ਸੁਣਿ ਮੋਹਿਆ ॥
ਆਪੇ ਥਾਪ ਉਥਾਪ ਕਰਿ ਕਰਿ ਵੇਖਦਾ ॥ ਢਾਈ ਕਰਵਾਂ[11] ਜਾਚ ਧਰਤੀ ਰਾਇ ਥੋ ॥
ਰਾਜੇ ਦਿਤੀ ਬਾਚ[12] ਸੰਕਲਪੁ ਦੇ ਦੀਆ ॥ ਦਿਖਲਾਇਆ ਨਿਜ ਪ੍ਰਤਾਪੁ ਵਧਿਆ ਅਕਾਸ ਜਿਉ ॥
ਦੀਨੀ ਦੇਹੀ[13] ਮਾਪ ਦੋ ਪਗ ਧਰ ਅਗਾਸ ॥ ਦੂਰ ਗਏ ਬਲ ਪਾਪੁ ਜਾ ਪਗੁ ਪਰਸਿਆ ॥
ਹੋਇਓ ਨਾਹਿ ਸਰਾਪੁ ਸਗੋਂ ਵਰੁ ਭਇਆ ॥ ਦੇ ਪਿਆਲਿ ਰਾਜੁ ਪ੍ਰਤਾਪੁ ਆਪੁ ਦਰਵਾਨੁ[14] ਭਇਆ ॥ ੨੭ ॥
ਪਰਸਰਾਮ ਧਰ ਰੂਪ ਅੰਸ ਅਉਤਾਰੁ ਹੈ ॥ ਜਮਦਿਗਨ ਪਿਤਾ ਅਨੂਪ ਮਾਤਾ ਰੇਣੁਕਾ ॥
ਪਿਤਾ ਕਰਿ ਗੁਰੂ ਸਰੂਪ ਰੁਣਕਤਾ ਥਾਨ ਹੈ ॥ ਸਹੰਸ੍ਰਬਾਹੂ[15] ਭੂਪ ਮਾਰਿਆ ਪਰਸਰਾਮ ॥
ਜੋ ਖਤ੍ਰੀਆ ਸਰੂਪ ਸਭਿ ਚੁਣਿ ਮਾਰਿਆ ॥ ਅਸੁਰਾ ਹਾਰਿਆ ਜੁਧੁ ਦੇਵਤੇ ਜਿਣ[16] ਗਏ ॥
333.ਅ ਰੁੱਧ੍ਰ ਪੂਰੇ ਕੂਪ[17] ਕੁੰਡ ਤਰਪਨੁ ਕੀਆ ॥ ਕੀਤਾ ਬਡਾ/ਕਸੂਤੁ ਨਿਖਤ੍ਰੀ ਆਇਣੁ ਹੋਇਆ ॥
ਪਰਸਰਾਮ ਅਉਧੂਤ ਬਿਸਨ ਦਾ ਅੰਸ ਹੈ ॥ ੨੮॥
ਰਾਮ ਚੰਦੁ ਅਉਤਾਰੁ ਗੁਰੂ ਬਸਸਟੁ ਜਿਸੁ ॥ ਜਸਰਥੁ ਪਿਤਾ ਪਿਆਰੁ ਮਾਤਾ ਕਉਲਿਆ[18] ॥
ਆਇਆ ਕਰਨ ਉਧਾਰੁ ਥਾਨੁ ਅਜੁਧਿਆ ॥ ਲਛਮਣੁ ਭ੍ਰਾਤ ਕੁਮਾਰੁ ਭਰਥ ਸਤ੍ਰਘਣੋ ॥
ਵੀਆਹੀ ਸੀਤਾ ਨਾਰ ਪੁਤਰੀ ਜਨਕ ਕੀ ॥ ਵਿਸਵਾਮਿਤ੍ਰ ਜਗੁ ਸਵਾਰ ਮਾਰੀ ਤਾਰਕਾ[19] ॥
ਅਹਿਲਿਆ ਸਿਲਾ ਉਧਾਰ ਸਰਾਪੁ ਉਤਾਰਿਆ ॥ ਖੇਵਟੁ ਸਣੁ ਪਰਵਾਰ ਬੇੜੀ ਉਡੀਆ ॥
ਬੈਕੁੰਠੇ ਅੰਦਰਵਾਰ ਪਹੁਤੀ ਜਾਇ ਕੈ ॥ ਪਰਸਰਾਮ ਬਲਹਾਰ ਕੁਦਰਤਿ ਕੀਤੀਆ ॥
ਪਾਹੁਨ ਪਾਨੀ ਤਾਰ ਸਾਗਰੁ ਬਾਧਿਆ ॥ ਲੰਕਾਪਤਿ ਰਾਵਣੁ ਮਾਰਿ ਭਭੀਖਨੁ ਬਖਸਿਆ ॥
ਕੀਤੇ ਪਰਉਪਕਾਰ ਬੰਦ ਛੁਡਾਈਆ ॥ ਕੋ ਕਥਾ ਨ ਸਕੈ ਬੀਚਾਰੁ ਕਰਨੈਹਾਰ ਦੀ ॥
ਤੇਤੇ ਤਿਨਿ ਅਉਤਾਰ ਹਰਿ ਪ੍ਰਭਿ ਖੇਲਿਆ ॥ ੨੯ ॥
ਜਨਕੁ ਭਗਤੁ ਸੀ ਤ੍ਰੇਤੇ ਸਿਖ ਸੁਖਦੇਉ ਜਿਸੁ ॥ ਏਹੁ ਬ੍ਰਹਮ ਕੇ ਬੇਤੇ ਜੜਭਰਥ ਕਪਲਾਦੁ ਦੁਇ ॥
ਭੇਦ ਭਭੀਖਨ ਦੇਤੇ ਮਿਲਿਆ ਰਾਮ ਨੂ॥ ਮਦੋਦਰਿ ਮੰਨੀ ਨੇ ਤੇ ਭਗਤਾ ਮਹਿ ਗਨੀ ॥
ਸਣੁ ਸੀਤਾ ਭਗਤੁ ਜੁ ਏਤੇ ਉਧਰੇ ਅਨਕ ਹੋਰੁ ॥ ੩੦ ॥

1. ਤਹਿਕੀਕ, ਭਾਵ ਸਚਾਈ 2. ਜਸ ਕਰਨ ਯੋਗ 3. ਰਿਗ ਵੇਦ, ਮੂਲ ਲਿਖਤ ਵਿੱਚ 'ਰੁਗ' ਸ਼ਬਦ ਹੀ ਹੈ 4. ਦਸ ਹਜ਼ਾਰ ਸਾਲ 5. ਡੰਗ ਦਾ, ਇਕ ਵਕਤ ਦਾ 6. ਗਰਭ ਦੀ ਉਮਰ 7. ਤਿੰਨ ਵਾਰ ਕਟਾਈ ਹੁੰਦੀ ਹੈ 8. ਵਿਸ਼ਣੂ ਦਾ ਅਵਤਾਰ 9. ਮਾਤਾ ਅਦਿੱਤੀ 10. ਵਰਲੋਚਨ 11. ਢਾਈ ਕਰਮ 12. ਬਚਨ 13. ਸਰੀਰ ਦੇ ਦਿੱਤਾ 14. ਪਹਿਰੇਦਾਰ, ਦਰਬਾਨ 15. ਜਮਦਗਨੀ (ਪਰਸਰਾਮ ਦਾ ਪਿਤਾ), ਦਾ ਕਾਤਿਲ 16. ਜਿੱਤ ਗਏ 17. ਖੂਨ ਦੇ ਖੂਹ ਭਰ ਦਿੱਤੇ 18. ਕੌਸ਼ਲਿਆ 19. ਤਾੜਕਾ ਨਾਂ ਦੀ ਦੈਂਤਣੀ

ਤ੍ਰੇਤਾ ਗਇਆ ਵਿਹਾਇ ਦੁਆਪੁਰੁ ਵਰਤਿਆ ॥ ਦੁਆਪਰ ਕੀ ਖਬਰ ਵਚਾਇ ਜੁਜਰ ਵੇਦ ਆਖਿਆ ॥
ਝੂਠੁ ਸਚੁ ਅਰਧਾਇ ਅਰਧੋ ਅਰਧੁ ਦੁਇ ॥ ਅੱਧਾ ਕੂੜੁ ਰਲਾਇਆ ਅੱਧਾ ਸਚੁ ਹੈ ॥
ਨਉ ਹਿਸੇ ਅਉਧ ਘਟਾਇ ਰਹੀ ਹਜਾਰੁ ਇਕੁ ॥ ਪੈਤੀਹ ਹਥ ਉਚਾਇ ਹੋਇ ਮਾਣਸਾ ॥
ਪੰਦ੍ਰਹ ਸੇਰ ਡੰਗ ਖਾਇ ਤਾ ਨਰੁ ਧ੍ਰਾਪੀਐ ॥ ਤਪ ਕਾ ਰਥੁ ਬਣਾਇਆ ਸਤੁ ਰਥਵਾਨੁ ਹੈ ॥
ਪੀਤ ਰੰਗਾ[1] ਹਰਿ ਰਾਇ ਪੈਧੇ ਕਪੜੇ ॥ ਕ੍ਰਿਸਨੁ ਬਉਧੁ ਦੁਇ ਦੁਆਪੁਰ ਖੇਲਸੀ ॥
ਮੁਖ ਤੇ ਕਹਹੁ ਅਲਾਇ ਜੁਗੁ ਦੁਆਪੁਰੁ ਧੰਨੁ ਹੈ ॥ ਦਰਬਾਰੀ ਗਹੁ ਸਰਨਾਇ ਪਾਵਹਿ ਪਰਮ ਪਦੁ ॥ ੩੧ ॥
334.ੳ ਆਇਆ/ਕਿਸਨ ਕਨਯਾ ਜਗਤ ਉਧਾਰਨੇ ॥ ਦੇਵਕੀ ਜਿਸ ਦੀ ਮਯਾ ਪਿਤਾ ਵਸੁਦੇਉ ਜਿਸੁ ॥
ਜਾਸੋਧੇ ਸੁਖਿ ਦਸਾ ਲਾਲਨੁ ਨੰਦ ਕੌ ॥ ਬਲਭਦ੍ਰ ਕੋ ਭਯਾ ਦੁਰਬਾਸਾ ਗੁਰੂ ਜਿਸੁ ॥
ਮਥੁਰਾ ਥਾਨੁ ਸੁਹਾਯਾ ਗੋਕਲ ਬਿੰਦ੍ਰਾਬਨਾ ॥ ਅਧਰੋਧਰ[2] ਬੈਨੁ ਬਜਯਾ ਮੋਹੀ ਗੁਆਰਨੀ ॥
ਬਿੰਦ੍ਰਾਬਨ ਧੈਨੁ ਚਰਾਯਾ ਮਾਰੇ ਦੈਤ ਬਹੁ ॥ ਖੇਲੈ ਥਨਕ ਥਨਯਾ ਅਉਸਰੁ ਪਾਇ ਕੈ॥
ਬ੍ਰਹਮੇ ਗਰਬੁ ਗਵਾਯਾ ਸਣੁ ਸਚੀਪਤੇ[3]॥ ਪੂਤਨਾ ਮੁਕਤਿ ਪਠਯਾ ਕਪਟਣ ਕੂੜਿਆਰ ॥
ਕੁਬਜਾ ਅੰਗ ਛੁਹਯਾ ਕੰਚਨ ਜਿਉ ਭਈ ॥ ੩੨ ॥
ਕੀਤੇ ਬਹੁਤ ਅਖਾਰੇ ਕ੍ਰਿਸਨ ਗੋਪਾਲ ਨੈ ॥ ਤ੍ਰਿਣਾਵਰਤਿ[4] ਸਮ ਮਾਰੇ ਅਘ[4] ਬਘ[4] ਬਛਾਸਰੋ[4] ॥
ਚਾਨਵੈ ਚੰਡੂਰੁ[5] ਸੰਘਾਰੇ ਕੁਬਲਾ ਕਰੀ ਹਤਿ ॥ ਜੁਮਲਾ ਅਰਜਨ[6] ਤਾਰੇ ਸਰਾਪੁ ਮਿਟਾਇਕੈ ॥
ਨਿਰਗਾ[7] ਸਮਾਨ ਉਧਾਰੇ ਦਰਸੁ ਦਿਖਾਇਕੈ ॥ ਸਾਧੂ ਸਕਲਿ ਉਬਾਰੇ ਦੋਖੀ ਮਾਰਿਆ ॥
ਦੈਤ੍ਰ ਮਾਰ ਬਿਡਾਰੇ ਗਿਣਤਿ ਨ ਆਵਈ ॥ ਮਨਮੁਖਿ ਸਭੇ ਹਾਰੇ ਗੁਰਮੁਖਿ ਜਿਤਿਆ ॥ ੩੩ ॥
ਕੌਤਕ ਕੌਰ ਕਨਾਈ[8] ਗਨੇ ਨ ਜਾਵਨੀ ॥ ਕੇਤੀ ਮੁਕਤਿ ਪਠਾਈ ਕੀਮਤਿ ਨਾ ਪਵੈ ॥
ਉਗਰਸੈਣ ਵਡਿਆਈ ਦਿੱਤਾ ਰਾਜ ਤਖਤੁ ॥ ਕੰਸ ਕੇਸ ਗਤਿ ਪਾਈ ਮਾਰੇ ਆਪਿ ਕਰ ॥
ਸਿਸਪਾਲੈ ਜੋਤਿ ਸਮਾਈ ਦਈ ਸੰਜੋਜ ਗਤਿ[9] ॥ ਧਰਤੀ ਦੈਤਾ ਤਾਈ ਸੋ ਸੀਤਲੁ ਭਈ ॥
ਬਿਪੇ[10] ਬਿਪਤਿ ਮਿਟਾਈ ਦੀਨੀ ਨਉ ਨਿਧੀ ॥ ਬਿਦਰੇ ਭਾਜੀ ਖਾਈ ਬਿੰਜਨ ਭੂਪ[11] ਤਜਿ ॥
ਪਾਂਡਵ ਸਖਾ ਸਹਾਈ ਨਿਜ ਰਥੁ ਹਾਕਿਆ ॥ ਖੇਲਤਿ ਬਾਲ ਸੁਭਾਈ ਕਉਤਕ ਬਹੁ ਕਰੇ ॥
ਸੰਤਾ ਕੀਰਤਿ ਗਾਈ ਢਾਢੀ ਤੇਰਿਆ ॥ ਸੁਣੁ ਪ੍ਰਭ ਜਾਦਮਰਾਈ ਇਕ ਅਰਦਾਸੀ ਮੁਝ ॥
ਦਰਬਾਰੀ ਜਨੁ ਸਰਣਾਈ ਰਾਖਹੁ ਹਾਥਿ ਦੇ ॥ ੩੪ ॥
ਬਉਧ ਰੂਪ[12] ਬਿਖਿਆਤਾ ਦੁਆਪਰ ਹੋਇਆ ॥ ਤਾਰਣਵੰਤੀ ਮਾਤਾ ਪਿਤਾ ਜਿਸੁ ਗਗਨ ਰਿਖੁ ॥
334.ਅ ਗੁਰੂ/ਅਗਸਤੁ ਸੁਹਾਤਾ ਪੁਰਸੋਤਮੁ ਥਾਨੁ ਹੈ ॥ ਸੰਤਾ ਪ੍ਰਭੂ ਸੰਞਾਤਾ ਸਰਨੀ ਡਿਗਿ ਪਏ ॥
ਜਿਨ ਜਨ ਪ੍ਰਭੂ ਪਛਾਤਾ ਸੇ ਮੁਕਤੇ ਭਏ ॥ ਸਰਬ ਸੁਖਾ ਕਾ ਦਾਤਾ ਦੁਆਪਰਿ ਆਇਆ ॥ ੩੫॥
ਦੈਤਾ ਦੈਆ ਦਿੜਾਈ ਬੇਦਹੁ ਬੇਮੁਖੀ[13]॥ ਮਾਰਗ ਜੈਨੁ ਚਲਾਈ ਜੀਅ ਰਖਿਆ ਕਰੋ ॥
ਉਲਟ ਪੁਲਟ ਕਰਾਈ ਕਰਤੇ ਕਰਨਹਾਰੁ ॥ ਉਲਟੀ ਕਰਿ ਦਿਖਲਾਈ ਜੱਗ ਭ੍ਰਸਟਿ ਕਰਿ ॥
ਦੀਨ ਦਿਆਲਿ ਗੁਸਾਂਈ ਸੁਰ ਸਹਾਇ ਹੈ ॥ ਬਉਧ ਬੁੱਧ ਬਹਾਈ ਹੂਆ ਜਗਨਨਾਥੁ ॥ ੩੬ ॥
ਦੁਆਪਰਿ ਦੁਇ ਅਵਤਾਰ ਠਾਕੁਰੁ ਖੇਲਿਆ ॥ ਸੰਤਾ ਕਾਜ ਸਵਾਰ ਅਸੁਰ ਸੰਘਾਰਿਆ ॥
ਭਗਤਿ ਦੁਆਪੁਰ ਚਾਰ ਸਰੋਮਣ ਸੁਣੇ ਹੈ ॥ ਅਰਜਨੁ ਸਖਾ ਪਿਆਰ ਊਧੋ ਭਗਤਿ ਅਤਿ ॥
ਅੰਕਰੂਰੁ ਭਗਤੁ ਹਿਝਾਰ ਆਪਿ ਸੰਤੋਖਿਆ ॥ ਧ੍ਰੋਪਤਿ ਲਾਜ ਸਵਾਰ ਪੜਦਾ ਢਕਿ ਲੈਆ ॥
ਉਧਰੇ ਕੋਟ ਹਜਾਰ ਗਿਣਤਿ ਕੋ ਕਿਆ ਕਰੇ ॥ ਚੰਦ੍ਰਹਾਂਸ ਉਧਾਰ ਬਿਦਰ ਸੁਦਾਮੇ ਸਾਰਖੇ[14]॥
ਰਹਿਦਾ ਗਰਭ ਮੰਝਾਰ ਸਪਤ ਮਹੀਨੇ ਆਦਮੀ ॥ ਲੁਣਦੇ[15] ਥੇ ਦੁਇ ਵਾਰ ਜੋ ਬੀਜੁ ਅਕੇਰਾ ਬੀਜੀਐ ॥ ੩੭ ॥

---

1. ਪੀਲੇ ਰੰਗ ਦੇ 2. ਆਪਣੇ ਹੋਠਾਂ ਤੇ ਧਰ ਕੇ 3.ਸਚੀ ਦਾ ਪਤੀ, ਇੰਦ੍ਰ 4. ਕੰਸ ਵੱਲੋਂ ਭੇਜੇ ਗਏ ਦੈਂਤ 5. ਕੰਸ ਦੇ ਪਹਿਲਵਾਨ, ਜੋ ਕ੍ਰਿਸ਼ਨ ਜੀ ਨੇ ਸੰਘਾਰੇ 6. ਇਕ ਬ੍ਰਿਛ ਜੋ ਪਿਛਲੇ ਜਨਮ ਦੇ ਦੋ ਦੈਂਤਾਂ ਤੋਂ ਬਣਿਆ ਸੀ 7. ਇਕ ਦਾਨੀ ਰਾਜਾ, ਵੇਖੋ ਅੰਤਿਕਾ-। 8. ਕ੍ਰਿਸ਼ਨ ਜੀ ਦੇ 9. ਮੁਕਤੀ ਦੀ ਚੌਥੀ ਪ੍ਰਕਾਰ ਸੰਜੋਜ 10. ਪੰਡਿਤ ਸੁਦਾਮਾ 11. ਰਾਜੇ ਦੇ ਛੱਤੀ ਪ੍ਰਕਾਰ ਦੇ ਭੋਜਨ 12. ਵਿਸ਼ਣੂ ਦਾ ਨੌਵਾਂ, ਬੁੱਧ ਅਵਤਾਰ 13. ਵੇਦਾਂ ਤੋਂ ਉਲਟ 14. ਉਸ ਵਰਗੇ 15. ਕਟਾਈ ਕਰਦੇ

ਦੁਆਪਰੁ ਪਇਆ ਪਿਛਾਹਾ ਕਲਿਜੁਗੁ ਪਸਰਿਆ ॥ ਕਲਜੁਗ ਦਾ ਵਰਤਾਰੁ ਕਿੰਕੂ ਵਰਿਤਿਸੀ ॥
ਕੀਤਾ ਕੂੜੁ ਆਹਾਰ ਸਚੁ ਨ ਭਾਵਈ ॥ ਕਾਮ ਕ੍ਰੋਧੁ ਅਹੰਕਾਰੁ ਲੋਭੁ ਮੋਹੁ ਵਰਤਿਆ ॥
ਧ੍ਰੋਹੁ ਨਿੰਦਾ ਲਾਇਤਬਾਰੁ ਪਾਪੋ ਪਸਰਿਆ ॥ ਧਰਮੁ ਇਕਤਿ ਪਗੁ ਭਾਰ ਤ੍ਰੈ ਪਗ ਹੈ ਨਹੀਂ ॥
ਜਪ ਤਪ ਕਾ ਪਹਾਰ ਕਲਜੁਗੁ ਨਾ ਪਵੈ ॥ ਜੋ ਸਿਵਰੇ[1] ਸਿਰਜਨਹਾਰੁ ਸੋਈ ਉਧਰਿਆ ॥ ੩੮॥
ਨਉ ਭਾਉ ਹੋਰ ਗਵਾਈ ਪਾਪਾ ਆਰਜਾ ॥ ਸਉ ਬਰਸਾ ਕਲੂ ਲਿਖਾਈ ਸਉ ਭਿ ਨ ਜੀਵਨੀ ॥
ਸਾਢੇ ਤ੍ਰੈ ਹਥਿ ਕਦੁ ਕਰਾਈ ਨਾਰੀ ਪੁਰਸ ਕਾ ॥ ਡਿਉਢਿ ਸੇਰੁ ਡੰਗ ਖਾਈ ਚਿੰਤਾ ਅਤ ਕਰੀ ॥
ਦਸੇ ਮਾਸ ਗਰਭਾਈ ਰਹਿਆ ਗਰਭਿ ਮਾਹਿ ॥ ਇਕੇਰਾ ਖੇਤੁ ਬੀਜਾਈ ਕਰਮੀ ਲਭਈ ॥
335.ੳ ਕਲਜੁਗ ਕੂੜੁ ਰਥਵਾ/ਈ ਰਥੁ ਅਤ ਕ੍ਰੋਧ ਦਾ ॥ ਕਲਜੁਗੁ ਏਹਿ ਕਮਾਈ ਅੱਥਰੁਬਣੁ ਆਖਦਾ ॥ ੩੯ ॥
ਸਤਿਜੁਗ ਦੀ ਸੁਣਹੁ ਕਹਾਣੀ ਜੇ ਕਰੇ ਪਾਪੁ ॥ ਓਹੁ ਸਾਰੀ ਕੁੰਟ ਰੰਵਾਣੀ[2] ਦੇ ਸੈ ਮਾਰਦਾ ॥
ਤੇਤੇ ਏਹਿ ਵਖਾਣੀ ਪਾਪੁ ਜੇ ਕਰੇ ਕੋਇ ॥ ਓਹੁ ਨਗਰੀ ਹੋਇ ਵਿਹਾਣੀ ਜਾਇ ਰਸਾਤਲੇ[3] ॥
ਦੁਆਪਰਿ ਏਵੈ ਭਾਣੀ ਜੇ ਪਾਪੁ ਕਮਾਈਐ ॥ ਉਸਿ ਦੀ ਕੁਲ ਕੁਮਲਾਣੀ ਪੁਟੀ ਜੜਾਂ ਥੋ ॥
ਕਲਿਜੁਗ ਭਲੀ ਪਛਾਣੀ[4] ਕਰੇ ਸੁ ਪਾਇਸੀ[5] ॥ ਦੇਖਹੁ ਚਿਤੁ ਦੈ ਪ੍ਰਾਣੀ ਬੁਰਾ ਨ ਕੀਜੀਐ ॥
ਅਪਣੀ ਬੀਜੀ ਖਾਣੀ ਬੁਰਾ ਨ ਬੀਜੀਐ ॥ ਏਹਿ ਬੇਦਾ ਕੀ ਨੀਸਾਣੀ ਸਮਝਹੁ ਚਿਤੁ ਦੈ ॥
ਕਤੇਬ ਕੁਰਾਣ ਪੁਰਾਣੀ ਸਚੁ ਸੁਣਾਇਆ ॥ ੪੦ ॥
ਕਲਜੁਗ ਭਗਤਿ ਸੁਹਾਈ ਜਾਤਿ ਨ ਭਾਵਈ ॥ ਰਾਮਾਨੰਦੁ ਗੁਸਾਂਈ ਨਾਮਾਂ ਛੀਪਰਾ ॥
ਜਿਸੁ ਦੀ ਛੰਨਿ ਬੰਨਾਈ ਦੇਹੁਰਾ ਫੇਰਿਆ ॥ ਮੂਈ ਗਊਜੀਵਾਈ ਡਿੱਠਾ ਪ੍ਰਤਮੋ ॥
ਭਗਤਿ ਕੰਬੀਰ ਕਮਾਈ ਕੋਲੀ ਕਹੀ ਦਾ ॥ ਸਧਨਾ ਜਾਤਿ ਕਸਾਈ ਧੰਨਾ ਜਟੁ ਥਾ ॥
ਸੈਨੁ ਭਗਤਿ ਸੀ ਨਾਈ ਤ੍ਰਿਲੋਚਨ ਕਾਂਇਥੋ[6] ॥ ਰਿਵਦਾਸ ਭਗਤਿ ਲਿਵਲਾਈ ਬੇਣੀ ਬ੍ਰਹਮਣੋ ॥
ਜੈਦੇਵ ਭਗਤੁ ਗੁਣ ਗਾਈ ਪੀਪਾ ਰਾਜਪੂਤ ॥ ਓਥੇ ਜਾਤਿ ਨ ਕਾਈ ਪਤਿ ਪਰਵਾਣ ਹੈ ॥
ਗੁਰੁ ਨਾਨਕੁ ਸੁਖਿਦਾਈ ਅੰਸੁ ਗੋਵਿੰਦੁ ਕਾ ॥ ਗੁਰੂ ਅੰਗਦ ਬਖਿਸਾਈ ਸੰਗਤਿ ਉਧਰੀਆ ॥
ਜੋਤਹੁ ਜੋਤਿ ਜਗਾਈ ਅੰਗਦ ਅਮਰਦਾਸ ॥ ਰਾਮਦਾਸ ਨਿਧਿ ਪਾਈ ਭਗਤਿ ਸਪੂਰਣੋ ॥
ਗੁਰ ਅਰਜਨ ਨਾਉ ਚਲਾਈ ਸਬਦੁ ਜਹਾਜੁ ਕਰਿ ॥ ਗੁਰੁ ਸਾਹਿਬ ਦੀ ਵਡਿਆਈ ਕਿਤੁ ਮੁਖਿ ਗਾਵੀਐ ॥
ਗੁਰ ਮਿਹਰਵਾਨ ਠਹਿਰਾਈ ਭਗਤਿ ਫੇਰਿ ਜਗਤਿਮਹਿ ॥ ਗੁਰੁ ਹਰਿ ਜੀ ਕੀਰਤਿ ਗਾਈ ਅਹਿਨਿਸਿ ਰਾਮ ਕੀ ॥
ਭਗਤਿ ਬੰਦਗੀ ਪਾਈ ਦਾਦੂ ਭਗਤਿ ਨੈ ॥ ਸੂਰਦਾਸ ਨੂੰ ਆਈ ਸੁਰਗਣ ਲੀਲਾ ਗਾਵਣੀ ॥
335.ਅ ਗਣਤੀ ਗਣੀ ਨ ਜਾਈ ਭਗਤਿ ਅਸੰਖ ਹੈ ॥ ਦਰਬਾਰੀ ਜਨ ਸਰ/ਣਾਈ ਦੀਜੈ ਭਗਤਿ ਦਾਨੁ ॥
ਤੇਰੀ ਪਨਹ ਤਕਾਈ ਤੂ ਬਖਿਸੰਦੁ ਹੈ ॥ ੪੧ ॥
ਨਿਹਕਲੰਕ[7] ਅਉਤਾਰੀ ਕਲਿਜੁਗ ਅੰਤੁ ਹੋਗੁ ॥ ਮਾਤੰਗੀ ਜਿਸੁ ਮਹਿਤਾਰੀ ਪਿਤਾ ਧਨਖਿ ਰਿਖ ॥
ਸਹਜ ਰੂਪੁ ਗੁਰੁ ਭਾਰੀ ਜਿਸ ਕੈ ਸੰਗਿ ਹੈ ॥ ਸੰਭਲ ਨਗਰੀ ਤਾਰੀ ਜਿਥੈ ਪ੍ਰਗਟੈ ॥
ਸੇਤੁ[8] ਘੋੜੇ ਅਸਵਾਰੀ ਸੇਤੁ ਪਲਾਣੁ[9] ਜਿਸੁ ॥ ਬਤੀਹ ਹਥਿ[10] ਉਸਾਰੀ ਉਚਾ ਕਦੁ ਆਪਿ ॥
ਅਠਾਰਹ ਹਥਿ ਉਭਾਰੀ ਤੇਗ ਫੜ ਦਾਨਵਾਂ ॥ ਕਿਲਕਦਾਨੋ[11] ਅਹੰਕਾਰੀ ਪਕੜਿ ਤਿਸੁ ਮਾਰਸੀ ॥
ਪ੍ਰਭ ਨੀਲਾਂਬਰ ਧਾਰੀ ਨੀਲੈ ਕਪੜੈ ॥ ਆਵਗੁ ਮਾਘ ਬਹਾਰੀ ਸੁਕਲੇ ਪਖ ਮਹਿ ॥
ਗੁਣ ਗਾਵੈ ਦਰਬਾਰੀ ਢਾਢੀ ਬਿਸਨ ਕਾ ॥ ੪੨ ॥
ਦਸ ਅਉਤਾਰੀ ਆਪੇ ਠਾਕੁਰੁ ਆਇਆ ॥ ਆਪੇ ਥਾਪ ਉਥਾਪੇ ਦੂਸਰੁ ਕੋ ਨਹੀਂ ॥
ਚਾਰ ਵੇਦ ਜਪੁ ਜਾਪੇ ਅਠਾਰਹ ਪੁਰਾਣ ਜਸੁ ॥ ਨਉ ਬਿਆਕਰਣ ਜੁ ਥਾਪੇ ਤੁਧ ਨੋ ਗਾਂਵਦੇ ॥
ਪਾਰਬ੍ਰਹਮ ਪ੍ਰਤਾਪੇ ਗਾਵਹਿ ਸੰਤ ਜਨਾ ॥ ੪੩ ॥

---

1. ਸਿਮਰਨ ਕਰੇ 2. ਸਾਰੀ ਨਗਰੀ ਨੂੰ ਦੁੱਖ ਦੇ ਕੇ (ਰੰਵਾਣੀ) 3. ਨਰਕ ਵਿੱਚ 4. ਚੰਗੀ ਹੋਈ ਕਿ 5. ਜੋ ਕਰੇਗਾ ਉਹੀ ਭਰੇਗਾ 6. ਕਾਇਸਥ ਜਾਤੀ ਦਾ 7. ਵਿਸ਼ਣੂ ਦਾ ਦਸਵਾਂ ਅਵਤਾਰ 8. ਸਫੈਦ 9. ਸਫੈਦ ਕਾਠੀ 10. ਅਠਤਾਲੀ ਫੁੱਟ ਉੱਚਾ (ਇਕ ਹੱਥ ਡੇਢ ਫੁੱਟ ਦਾ ਹੁੰਦਾ ਹੈ) 11. ਇਕ ਦੈਂਤ

ਨਿਰਗੁਣੁ ਸਰਗੁਣੁ ਖੇਲੈ ਸਭਨਾ ਜੁਗਾ ਵਿਚਿ ॥ ਇਕਿ ਉਪਾਏ ਚੇਲੇ ਕੀਤੇ ਗੁਰੂਇਕਿ ॥
ਇਕਨਾ ਆਪੇ ਮੇਲੇ ਇਕਿ ਵਿਛੋੜਿਆ ॥ ਇਕਿ ਨਰਕਿ ਨੂੰ ਪੇਲੇ[1] ਇਕਨਾ ਸੁਰਗੁ ਮੁਕਤਿ ॥
ਕੀ ਜਾਪੈ ਕਿਤੁ ਵੇਲੇ ਸਾਹਿਬ ਬਖਸਿਸੀ ॥ ੪੪ ॥
ਜਨੁ ਦਰਬਾਰੀ ਸਰਣਾ ਰਾਖਹੁ ਹਾਥ ਦੇਇ ॥ ਪਕੜਿਆ ਤੇਰਾ ਪਰਣਾ[2] ਤੂ ਬਖਿਸੰਦੁ ਹੈ ॥
ਰਾਖਹੁ ਜੰਮਣ ਮਰਣਾ ਤੇਰੀ ਓਟਿ ਮੈਂ ॥ ਚੰਗਾ ਤੇਰਾ ਕਰਣਾ ਭਗਤਾ ਭਾਵਦਾ ॥
ਤਿਨ ਏਹਿ ਭਉਜਲੁ ਤਰਣਾ ਨਾਮੁ ਜਹਾਜੁ ਜਿਸੁ ॥ ੪੫॥
ਮੈ ਫੜਿਆ ਭਰਵਾਸਾ ਕਰਣੇਹਾਰਿ ਦਾ ॥ ਅਉਰ ਨ ਕਾਈ ਆਸਾ ਦਰਸਨ ਬਾਹਰਾ ॥
ਕਾਟਹੁ ਜਮ ਕੀ ਫਾਸਾ ਦੀਨ ਦਿਆਲੁ ਤੂ॥ ਤੇਰੇ ਸਾਸ ਗਿਰਾਸ ਦੇਵਣਹਾਰ ਤੂ॥
ਦਰਬਾਰੀ ਦਾਸਨਦਾਸਾ ਰਾਖਹੁ ਹਾਥਿ ਦੇ ॥ ੪੬ ॥ ੧ ॥

336.ੳ **/ੴ ਸਤਿਗੁਰੂ ਬਾਬਾ ਨਾਨਕੁ ॥ ਅਭੈ ਰਾਮ ਪ੍ਰਸਾਦਿ ॥**
**ਰਾਗ ਗਉੜੀ ਕੀ ਵਾਰਿ ਸਲੋਕਾ ਨਾਲਿ ॥**
**ਸਲੋਕ ॥**
ਰਾਮ ਨਾਮੁ ਜੋ ਜਨੁ ਜਪੇ ਆਇਆ ਗਣੀਐ ਸੋਇ ॥ ਜਿਨਾ ਇਕ ਮਨ ਇਕੁ ਅਰਾਧਿਆ ਸੇ ਚਲੇ ਦੁਬਿਧਾ ਖੋਇ ॥
ਜਨਮ ਮਰਨ ਦੁਖੁ ਕਟੀਐ ਜੇ ਸੰਗੁ ਤਿਨਾ ਦਾ ਹੋਇ ॥ ਦਰਬਾਰੀ ਦਰਗਹ ਵੰਞਨਿ ਸਾਬਤੇ ਤਿਨਾ ਨਾ ਪੁਛੇ ਕੋਇ ॥ ੧॥
ਸੇਵਾ ਕੀਚੈ ਸਾਧ ਕੀ ਤਾਪ ਪਾਪ ਦੁਖ ਜਾਂਹਿ ॥ ਤਨੁ ਮਨੁ ਨਿਰਮਲੁ ਹੋਵਈ ਮੈਲ ਨੁ ਲਾਗੈ ਤਾਂਹਿ ॥
ਸਾਧ ਸੰਗ ਸਮ ਨ ਪੁਜੀਅਨ ਅਠਿਸਠਿ ਤੀਰਥ ਨਾਂਹਿ ॥ ਦਰਬਾਰੀ ਸੰਗਤਿ ਸਾਧ ਕੀ ਜਮ ਕੀ ਗਮੀ[3] ਨ ਖਾਂਹਿ ॥ ੨ ॥
**ਪਉੜੀ ॥**
ਤੇਰਾ ਭਾਣਾ ਭਲਾ ਹੈ ਜੋ ਤੁਧੁ ਨੂੰ ਭਾਵੈ ॥ ਸੋਈ ਵਰਤੈ ਜਗਤਿ ਵਿਚਿ ਜੋ ਤੁਧੁ ਚਿਤਿ ਆਵੈ ॥
ਮਾਣਸ ਕੈ ਕਰ[4] ਕੁਛ ਨਹੀਂ ਨਰ ਕੂੜ ਬਢਾਵੈ ॥ ਜਿਨਾ ਭਾਣਾ ਮੰਨਿਆ ਸੇ ਭਗਤਿ ਸੁਹਾਵੈ ॥
ਦਰਬਾਰੀ ਸਰਨੀ ਡਿਗ ਪਉ ਛਡਿ ਹੋਛੇ ਦਾਵੈ ॥ ੧ ॥
**ਸਲੋਕ ॥**
ਚਿਤਿ ਮਹਿ ਚਿਤਵਹੁ ਏਕੁ ਚਿੰਤਾ ਸਗਲ ਤਿਆਗੀਐ ॥ ਦਰਬਾਰੀ ਗੁਰੁ ਕੀ ਚਰਨੀ ਲਾਗੁ ਭਾਗ ਭਲੇ ਹੀ ਭਾਗਿ ਕੈ ॥ ੧ ॥
ਵਾਊ ਕਰਹਿ ਅਮਿਤੀਆ[5] ਮਰਣ ਨ ਆਇਓ ਯਾਦਿ ॥ ਵਾਉ ਗਈ ਢਹਿ ਢੇਰੁ ਹੋਇ ਦਰਬਾਰੀ ਇਹੁ ਮੁਣੀਆਦਿ ॥ ੨ ॥
**ਪਉੜੀ ॥**
ਆਪਿ ਉਬਾਰੇ ਉਬਰੇ ਜਗ ਅੰਦਰਿ ਭਾਈ ॥ ਦੁਤਰ ਮਾਇਆ ਕਉ ਤਰਹਿ ਜਿਉ ਜਲ ਮੁਰਗਾਈ ॥
ਮਾਇਆ ਮੋਹੁ ਨ ਲਗਈ ਜਲ ਕਵਲ ਨਿਆਂਈ ॥ ਸਪ ਸਪੇਲੇ ਜਿਉ ਰਹਹਿ ਇਕਠੇ ਇਕ ਠਾਈ ॥
ਦਰਬਾਰੀ ਦਰਸਨ ਤਿਨਾਂ ਦੇ ਮਨ ਸਾਂਇਤਿ[6] ਆਈ ॥ ੨ ॥
**ਸਲੋਕ ॥**
ਸਜਣੁ ਸੇ ਸੁਲਖਣੇ ਜਿਨਿ ਸੰਗਿ ਹਰਿ ਗੁਨ ਗਾਉ ॥ ਦਰਬਾਰੀ ਦੁਰਜਨਿ ਕਾਂਢੀਅਹਿ ਜਿਨਿ ਮਿਲਿ ਵਿਸਰੇ ਨਾਂਉ ॥ ੧ ॥
ਰੁਤਿ ਸੁਹਾਣੀ ਦਿਨੁ ਭਲਾ ਜਿਤੁ ਚਿਤਵੈ ਨਿਰੰਕਾਰ ॥ ਦਰਬਾਰੀ ਚਿਤਿ ਨ ਆਵਈ ਸਭਿ ਦਿਨਿ ਰੁਤਿ ਬਿਕਾਰ ॥ ੨ ॥
**ਪਉੜੀ ॥**
336.ਅ ਅਧਿਕ ਅਮੀਤੋ[7]/ਰਾਮ ਰਸੁ ਜਪੁ ਜੀਵਹੁ ਸਾਧੋ ॥ ਆਠ ਪਹਰਿ ਦਿਨੁ ਰੈਨਿ ਏਕੁ ਹਰਿ ਨਾਮੁ ਅਰਾਧੋ ॥
ਦੁਲੰਭ ਜਨਮੁ ਜੁਗ ਕਲੂਮਹਿ ਮਾਣਸ ਕਾ ਲਾਧੋ[8]॥ ਆਜੁ ਕਾਲ ਜਰ ਜੋਰੁ ਕਰਿ ਜਮਕੰਕਰ ਖਾਧੋ ॥
ਦਰਬਾਰੀ ਛੁਟਕਣੁ ਸਾਧ ਸੰਗ ਮੋਹ ਮਾਇਆ ਬਾਧੋ ॥ ੩ ॥

1. ਪੀੜਣਾ ਅਥਵਾ ਦੁੱਖ ਦੇਵੇ, ਪੇਲਣੇ 2. ਆਸਰਾ 3. ਗਮ, ਦੁੱਖ 4. ਹੱਥਾਂ ਵਿੱਚ 5. ਹੱਦ ਤੋਂ ਵੱਧ 6. ਸ਼ਾਂਤੀ 7. ਅੰਮ੍ਰਿਤ ਨਾਲੋਂ 8. ਲੱਭਿਆ ਹੈ

**ਸਲੋਕ ॥**

ਪੂਰਨੁ ਪੁਰਖੁ ਅਲਖੁ ਤੂ ਪੂਰਿ ਰਹਿਆ ਪੂਰਨੁ ਧਣੀ ॥ ਦਰਬਾਰੀ ਦੇਖੁ ਬੀਚਾਰ ਊਣੀ[1] ਅਉਰੁ ਨ ਠਾਂਉ ਕੋਇ ॥ ੧ ॥
ਸੁਪਨ ਸਮਗ੍ਰੀ ਜਗੁ ਸਭੋ ਇਨ ਮਹਿ ਥਿਰੁ ਕਿਛੁ ਨਾਂਹਿ ॥ ਥਿਰੁ ਹਰਿ ਨਾਮੁ ਇਕੁ ਆਪਿ ਥਿਰੁ ਦਰਬਾਰੀ ਪਕੜਿ ਪਨਾਹਿ॥ ੨॥

**ਪਉੜੀ ॥**

ਬੇਦੁ ਪੁਰਾਨੁ ਕੁਰਾਨ ਸੋਧਿ ਕਿਨੈ ਅੰਤ ਨ ਪਾਇਆ ॥ ਜਿਨ ਪਾਇਆ ਸਤਸੰਗੁ ਸੋਈ ਸਫੁਲਾ ਆਇਆ ॥
ਤਿਨ ਕੀ ਗਈ ਬਲਾਇ[2] ਜਿਨੀ ਹਰਿ ਇਕੁ ਧਿਆਇਆ ॥ ਜਿਨਾ ਪਛਾਤਾ ਖਸਮੁ ਤਿਨਾ ਨਿਹਚਲੁ ਪਦੁ ਪਾਇਆ ॥
ਸੇਈ ਸੁਹਾਵੇ ਜਗਿ ਜਿਨਾ ਹਰਿ ਕਾ ਜਸੁ ਗਾਇਆ ॥ ੪ ॥

**ਸਲੋਕ ॥**

ਮਨ ਚਿੰਤਾ ਤਨੁ ਦੁਖ ਭਰਿਆ ਬਿਨਾ ਸੰਤੋਖੁ ਨ ਸੁਖ॥ ਦਰਬਾਰੀ ਹਰਿ ਕੇ ਨਾਮ ਬਿਨੁ ਲਹੇ ਨ ਜਮ ਕੀ ਧੁਖ ॥ ੧ ॥
ਸੇ ਲੂਟੇ ਜਮ ਘਾਟਿ ਮਹਿ ਲਦੀ ਜਿਨਾ ਭੰਗਾਰ[3]॥ ਜਿਨਾ ਲੱਦਿਆ ਸਚੁ ਧਨੁ ਦਰਬਾਰੀ ਉਤਰੇ ਪਾਰ ॥ ੨ ॥

**ਪਉੜੀ ॥**

ਸੇਈ ਥਾਇ ਸੁਹਾਣੇ ਜਿਥੇ ਬਹਿਦੇ ਸਾਧ ॥ ਓਨਾ ਛਡੇ ਲਾਲਚ ਦੁਨੀ ਕੇ ਹਰਿ ਇਕੁ ਅਰਾਧ ॥
ਸਾਧ ਸਮਾਗਮ ਉਬਰੇ ਜਗੁ ਸਗਲਾ ਦਾਂਧਾ ॥ ਜਿਨਾ ਭਾਗ ਮਥਾਹੜੇ ਸੰਗ ਸਾਧੂ ਲਾਦਾ ॥
ਦਰਬਾਰੀ ਸੇ ਮੁਕਤੇ ਭਏ ਜਿਨਾ ਸਤਿਗੁਰੁ ਪਾਧਾ[4]॥ ੫॥

**ਸਲੋਕ ॥**

ਝਾਲੂ ਪਵਸਨਿ[5] ਮਾਮਲੇ ਰਾਤਿ ਗਵਾਈ ਸੋਇ ॥ ਦਰਬਾਰੀ ਹਰਿਜਨ ਇਕਤੇ ਰੰਗਿ ਹੈ ਦੂਜਾ ਰੰਗੁ ਨ ਹੋਇ ॥੧॥
ਸੁ ਦਰ ਸੁਹਾਵੀ ਛਾਪਰੀ ਜਿਹ ਜਪੀਐ ਹਰਿਨਾਮੁ ॥ ਦਰਬਾਰੀ ਭਠਿ ਮਹਲ ਸਦ ਸਖਣੇ ਰਾਮ ਨਾਮ ਬਿਨੁ ਖਾਂਮ[6]॥ ੨ ॥
ਹਰਿ ਹਰਿ ਨਾਮ ਨਿਧਾਨੁ ਹੈ ਜਿਸੁ ਦੇਇ ਸੁ ਲੇਵੈ ॥ ਸੋਈ ਸਿਮਰੇ ਰਾਮ ਨਾਮੁ ਜਿਸ ਨੂਹਰਿ ਦੇਵੈ ॥
337.ੳ /ਜਿਸ ਦੇ ਮਸਤਕਿ ਲਿਖਿਆ ਸੋ ਸਤਿਗੁਰੁ ਸੇਵੈ ॥ ਸਭ ਕਾਰਜ ਪੂਰੀਅਹਿ ਜਪੁ ਅਲਖ ਅਭੇਵੈ ॥
ਦਰਬਾਰੀ ਸੋਈ ਸੰਤੁ ਜਨੁ ਹਰਿ ਭਾਣਾ ਖੇਵੈ[7]॥ ੬ ॥

**ਸਲੋਕ ॥**

ਬਿਖ ਫਲ ਕਉੜੇ ਹੀ ਭਲੇ ਜੋ ਲਾਗਿ ਰਹੈ ਤਰ ਸੰਗਿ ॥ ਦਰਬਾਰੀ ਬਿਛੁਰੇ ਰਾਮ ਤੇ ਸੇ ਮਿਲਨੀ ਕਿਤਿ ਢੰਗਿ ॥ ੧॥
ਜਿਨਾ ਵਿਸਾਰਿਆ ਸੇ ਮੁਏ ਮਰਿ ਜੰਮਹਿ ਵਾਰੰਵਾਰ ॥ ਦਰਬਾਰੀ ਆਂਵਹਿ ਜਾਂਹਿ ਭਵਾਈਅਹਿ ਚੋਰ ਯਾਰ ਕੂੜਿਆਰ ॥ ੨ ॥

**ਪਉੜੀ ॥**

ਸੁਖ ਸਾਗਰੁ ਪ੍ਰਭੁ ਪਾਰਬ੍ਰਹਮੁ ਗੁਰਮੁਖਿ ਗਾਇਆ ॥ ਪਤਿਤ ਉਧਾਰਨੁ ਪਾਰ੍ਬਹਮੁ ਬੇਦ ਕੂਕਿ ਸੁਣਾਇਆ ॥
ਸਰਣਿ ਸੂਰੁ ਸ੍ਰੀ ਰਾਮ ਚੰਦੁ ਪੈਜ ਰਖਦਾ ਆਇਆ ॥ ਕੰਨਿਆ ਤੇ ਪੁਰਖਨ ਕੀਆ ਹੀਹਾ ਗੁਹਿਰਾਇਆ[8] ॥
ਦਰਬਾਰੀ ਸੋਇ ਸਲਾਹੀਐ ਜਿਨਿ ਕੋਲੀ ਭੇਖੁ ਰਖਾਇਆ ॥ ੭ ॥

**ਸਲੋਕ ॥**

ਜਿਨਾ ਪ੍ਰਭ ਸਉ ਪਿਰਹੜੀ ਨਿਮਖਿ ਨ ਬਹਹਿ ਵਿਸਾਰਿ ॥ ਦਰਬਾਰੀ ਪੂਰਨ ਸੰਤ ਸੇ ਜਿਨਾ ਰਾਮ ਨਾਮ ਬਿਉਹਾਰਿ ॥ ੧॥
ਅਹਿਨਿਸਿ ਚੈਨ ਨ ਆਵਈ ਧਨੁ ਜੋਰਨਿ ਕੀ ਚਾਹਿ ॥ ਦਰਬਾਰੀ ਨਰਕਹੁ ਕਿਉ ਬਚਹਿ ਨ ਜਪਿਓ ਬੇਪਰਵਾਹੁ ॥ ੨ ॥

**ਪਉੜੀ ॥**

ਤਿਸ ਕੀ ਸੰਗਿਤ ਸੇਵੀਐ ਜੋ ਹਰਿ ਨਾਮ ਧਿਆਵੈ ॥ ਐਥੇ ਸੋਭਾ ਅਤਿ ਘਣੀ ਨਾਲਿ ਅਗੈ ਜਾਵੈ ॥
ਰਾਮ ਨਾਮੁ ਜੋ ਜਨੁ ਜਪੇ ਜਮੁ ਨ ਸੰਤਾਵੈ ॥ ਸੋਈ ਸਾਧੂ ਸੰਤੁ ਸੋਇ ਹਰਿ ਜਪੇ ਜਪਾਵੈ ॥
ਸੋ ਸਿਮਰਨੁ ਸਚੁ ਸਾਰੁ ਹੈ ਜੋ ਪ੍ਰਭ ਨੂ ਭਾਵੈ ॥ ੮॥

**ਸਲੋਕ ॥**

ਮੰਗਤੁ ਮੰਗੈ ਦਾਨੁ ਦਰਿ ਤੂਦੇਹਿ ਦਤਾਰਾ ॥ ਲਖ ਚੌਰਾਸੀਹ ਮੇਦਨੀ ਇਕੁ ਦੇਵਣਹਾਰਾ ॥

---

1. ਅਧੂਰੀ 2. ਸੰਕਟ, ਦੁੱਖ 3. ਕੂੜਾ ਕਰਕਟ 4. ਪੜ੍ਹਾਉਣ ਵਾਲਾ 5. ਝੱਲਣੇ ਪੈਣਗੇ 6. ਕਮੀ, ਅਧੂਰਾਪਣ 7. ਮੰਨੇ 8. ਵੇਖੋ ਅੰਤਿਕਾ - 1

ਇਕਨਾ ਅੰਨੁ ਖਵਾਲਦਾ ਇਕ ਮਾਸ ਅਹਾਰਾ ॥ ਇਕਨਾ ਖਾਣਾ ਘਾਸੁ ਫੂਸੁ ਸਭਨਾ ਕਰਦਾ ਸਾਰਾ ॥
ਦਰਬਾਰੀ ਐਸਾ ਦੇਣਹਾਰੁ ਤੈ ਕਹਾਂ ਬਿਸਾਰਾ ॥ ੧ ॥
ਗੁਰਬਾਣੀ ਸ੍ਰਵਣ ਸੁਣਹੁ ਮਨ ਮਹਿ ਲੇਹੁ ਬਸਾਇ ॥ ਮੁਖੁ ਹੋਵੀ ਦਰਗਹ ਉਜਲਾ ਦਰਬਾਰੀ ਹਰਿ ਗੁਣ ਗਾਇ ॥ ੨ ॥

**ਪਉੜੀ ॥**

337.ਅ ਅਗੈ ਲੇਖਾ ਮੰਗੀਐ ਧਰਮੁ ਨਿਆਂਉ ਬੀਚਾਰੇ ॥ /ਪਾਪੁ ਪੁੰਨ ਦੁਇ ਹਾੜਿ ਕੈ[1] ਨੀਰ ਖੀਰ[2] ਨਿਤਾਰੇ ॥
ਇਕਿ ਨਰਕੀ ਇਕਿ ਸੁਰਗ ਜਾਂਹਿ ਇਕਿ ਜੂਨ ਉਤਾਰੇ ॥ ਜਿਨਾ ਜਪਿਆ ਰਾਮ ਨਾਮੁ ਸੇ ਪਾਰ ਉਤਾਰੇ ॥
ਓਇ ਜਨਮ ਮਰਨ ਤੇ ਉਬਰੇ ਦੁਖ ਸੁਖ ਤੇ ਨਿਆਰੇ ॥ ੯ ॥

**ਸਲੋਕ ॥**

ਗੁਰ ਮਿਲਿ ਸੰਕਟ ਕਾਟੀਅਹਿ ਸੁਖੁ ਹੋਵੈ ਦੁਖੁ ਜਾਇ ॥ ਦਰਬਾਰੀ ਰਾਮ ਨਾਮ ਉਬਰਹੁ ਗੁਰਚਰਨੀ ਚਿਤੁ ਲਾਇ॥ ੧ ॥
ਜਿਸੁ ਸਿਮਰਤਿ ਸੁਖ ਊਪਜਹਿ ਤਿਸੁ ਹੀ ਕੇ ਗੁਣ ਗਾਉ ॥ ਦਰਬਾਰੀ ਨਾਂਹਿ ਵਿਸਾਰੀਐ ਪਲੁ ਭਰਿ ਹਰਿ ਕਾ ਨਾਂਉ ॥ ੨ ॥

**ਪਉੜੀ ॥**

ਤਿਨ ਕੀ ਮਹਮਾ ਕਿਆ ਕਹੌ ਜਿਨੀ ਹਰਿ ਹਰਿ ਜਪਿਆ ॥ ਆਵਣ ਜਾਣਹੁ ਉਬਰੇ ਪੈ ਗਰਭਿ ਨ ਖਪਿਆ ॥
ਸੀਤਲੁ ਸਿਵ ਸੰਤੋਖ ਮਹਿ ਤ੍ਰੈ ਤਾਪ ਨ ਤਪਿਆ[3] ॥ ਜੋ ਸਰਨਿ ਸਿਧਾਏ ਰਾਮ ਕੀ ਜਮ ਜਾਇ ਨ ਕਪਿਆ[4] ॥
ਦਰਬਾਰੀ ਸੋਈ ਉਬਰੇ ਸੰਤ ਓਲੇ ਛਪਿਆ ॥ ੧੦ ॥

**ਸਲੋਕ ॥**

ਜੋ ਕੁਛ ਕਾਮ ਨ ਆਵਈ ਕਾਂਮ ਕਮਾਵੈ ਸੋਇ ॥ ਦਰਬਾਰੀ ਰਾਮ ਨ ਚੇਤਿਓ ਸੁਖੁ ਕਨੇਹਾ ਹੋਇ ॥ ੧ ॥
ਰਸ ਮਿਠਿਆਈ ਜਗਤਿ ਮਹਿ ਪਾਛੈ ਕਉੜੇ ਹੋਹਿ ॥ ਦਰਬਾਰੀ ਸੰਤ ਬੀਚਾਰ ਕੈ ਬਿਖੈ ਬਿਖੁ ਤਿਆਗੇ ਓਹਿ ॥ ੨ ॥

**ਪਉੜੀ ॥**

ਏਹਿ ਵਡਿਆਈ ਸਾਧ ਮਹਿ ਜਿਸੁ ਸੰਗਿ ਸੁਖੁ ਥੀਵੈ ॥ ਜਾਇ ਆਧੇਰਾ ਅੰਦਰਹੁ ਜਿਉ ਚਾਂਨਣੁ ਦੀਵੈ ॥
ਅਮਰੁ ਹੋਇ ਸੰਗਿ ਸਾਧ ਕੈ ਹਰਿ ਜਸੁ ਰਸੁ ਪੀਵੈ ॥ ਦਰਗਹ ਪਤ ਨ ਪਾਟਈ ਜੇ ਸਾਧੂ ਸੀਵੈ ॥
ਦਰਬਾਰੀ ਕਾਲ ਨ ਗਿਰਾਸਿਈ ਸਦ ਸਦ ਹੀ ਜੀਵੈ ॥ ੧੧ ॥

**ਸਲੋਕ ॥**

ਧੰਨੁ ਜਨਮ ਜਗੁ ਸਫਲੁ ਸੇ ਜਿਨਿ ਮਨ ਵਸਿਆ ਸਚੁ ॥ ਦਰਬਾਰੀ ਨਾਲਿ ਨ ਚਲਨੀ ਜਗ ਵਡਿਆਈਆਂ ਕਚੁ ॥ ੧ ॥
ਗੁਰ ਕ੍ਰਿਪਾ ਤੇ ਜਾਣੀਐ ਸਭ ਘਟਿ ਏਕੁ ਅਲੇਖੁ ॥ ਦਰਬਾਰੀ ਸਤਿਗੁਰੁ ਮਿਲੇ ਕਾ ਏਹੋ ਵਡਾ ਵਸੇਖ[5] ॥ ੨ ॥

**ਪਉੜੀ ॥**

ਕਪਟਿ ਭਗਤਿ ਨਹੀਂ ਪਾਈਐ ਪ੍ਰਭੁ ਅੰਤਰਜਾਮੀ ॥ ਤਿਸੁ ਤੇ ਕਹਾਂ ਛਪਾਈਐ ਓਹੁ ਘਟਿ ਘਟਿ ਗਾਮੀ[6] ॥
338.ੳ ਸਚ ਬਿਨਾ ਰੀਝੇ ਨਹੀਂ ਹਰਿ ਹਕੁ ਹ/ਕਾਮੀ[7] ॥ ਜੋ ਪ੍ਰਭ ਕੀ ਸਰਨਾਗਤੀ ਪ੍ਰਭ ਤਿਨ ਕੀ ਕਾਂਮੀ[8] ॥
ਦਰਬਾਰੀ ਛਡੁ ਅਪਾਇਣੋ ਪਉ ਪ੍ਰਭ ਕੀ ਸਾਮੀ[9]॥ ੧੨ ॥

**ਸਲੋਕ ॥**

ਖਾਤ ਪੀਤ ਸੋਵਤਿ ਸੁਖੀ ਜਿਨਾ ਪਛਾਤਾ ਨਾਉਂ ॥ ਦਰਬਾਰੀ ਸਿਪਤਿ[10] ਖਸੰਮ ਦੀ ਸਫਲੁ ਤਿਨਾੜੀ ਆਉ[11] ॥ ੧ ॥
ਆਠਿ ਪਹਰਿ ਚਿੰਤਾ ਵਧੀ ਧਨੁ ਜੋੜਨਿ ਕਾ ਚਾਉ ॥ ਐਥੇ ਦੁਖੁ ਆਗੇ ਦੁਖੀ ਦਰਬਾਰੀ ਸੁਪਨ ਨ ਸੁਆਉ ॥ ੨ ॥

**ਪਉੜੀ ॥**

ਸਭੇ ਜਪੁ ਤਪੁ ਜੇਤੜੇ ਸਮ ਨਾਮ ਨ ਕੋਈ ॥ ਸੇਈ ਜਪਦੇ ਰਾਮ ਨਾਮੁ ਗੁਰ ਕ੍ਰਿਪਾ ਹੋਈ ॥
ਉਤਮ ਸੋਈ ਸਾਧ ਜਨ ਜਿਨਾ ਦੁਰਮਤਿ ਖੋਈ ॥ ਜਿਨਾ ਨ ਜਾਤਾ ਸਚੁ ਸੋਇ ਦਰਿ ਲਹਨਿ ਨ ਢੋਈ ॥
ਦਰਬਾਰੀ ਜਪਦੇ ਰਾਮ ਨਾਮੁ ਦਰ ਪੈਧੇ ਓਈ[12]॥ ੧੩ ॥

---

1. ਤੋਲ ਕੇ 2. ਦੁੱਧ 3. ਤਿੰਨ ਤਾਪ ਆਧਿ ਬਿਆਧ ਉਪਾਧ ਤੋਂ ਦੁੱਖੀ ਨਹੀਂ 4. ਕੱਟਿਆ ਗਿਆ 5. ਵਿਸ਼ੇਸ਼ਤਾ 6. ਗਮਨ ਕਰਨ ਵਾਲਾ 7. ਪ੍ਰਭੂ ਦਾ 8. ਕੀ ਕਮੀ ਹੈ 9. ਸਰਨ ਵਿੱਚ 10. ਸਿਫ਼ਤ 11. ਉਨ੍ਹਾਂ ਦੀ ਉਮਰ 12. ਓਹੀ

**ਸਲੋਕ ॥**
ਪ੍ਰਭ ਤੇ ਮੰਗਣੁ ਸੋ ਭਲਾ ਜੋ ਮੰਗੈ ਸਚੁ ਨਾਮੁ ॥ ਅਉਰੁ ਮੰਗਣਾ ਬਾਦਿ ਹੈ ਦਰਬਾਰੀ ਬਿਰਥੇ ਕਾਂਮ ॥ ੧ ॥
ਜਿਨਾ ਨੇਹੁ ਨਿਧਾਨ ਸੇਈ ਸੁੰਦਰ ਸੋਹਣੇ ॥ ਜਾਣਨਿ ਨਾਹਿ ਨਿਦਾਨ ਦਰਬਾਰੀ ਸਜਣ ਸੰਤ ਸੇ ॥ ੨ ॥
**ਪਉੜੀ ॥**
ਸੋ ਪ੍ਰਭੁ ਸਿਮਰਹੁ ਰੇ ਮਨਾ ਜਿਸੁ ਪਤਿਤ ਉਧਾਰੇ ॥ ਅਸੰਖ ਖਤੇ ਖਿਨਿ ਬਖਸਕੇ ਬਹੁ ਪਾਪੀ ਤਾਰੇ ॥
ਅਜਮਲ ਗਨਕਾ ਸਾਰਖੇ[1] ਅਤ ਪਾਥਰ ਭਾਰੇ ॥ ਕੋਲੀ ਕਾਂਮੀ ਧ੍ਰੂਗੀਕ ਪ੍ਰਭ ਪਾਰ ਉਤਾਰੇ ॥
ਦਰਬਾਰੀ ਦੀਨ ਦਿਆਲ ਦੀ ਜੋ ਸਾਮ ਸਿਧਾਰੇ ॥ ੧੪ ॥
**ਸਲੋਕ ॥**
ਮਾਣਸ ਜਨਮੁ ਦੁਲੰਭੁ ਹੈ ਹੋਇ ਨ ਵਾਰੋ ਵਾਰ ॥ ਦਰਬਾਰੀ ਲਾਹਾ ਜਨਮ ਕਾ ਰਾਮ ਨਾਮੁ ਉਰਧਾਰ ॥ ੧ ॥
ਸੋ ਸਿਮਰੇ ਜਿਸੁ ਦੇਇ ਆਪਿ ਆਪਹੁ ਕਛੂਨ ਹੋਇ ॥ ਬਿਨੁ ਗੁਰੁ ਪੂਰੇ ਭੇਟਿਐ ਮੁਕਤਾ ਹੋਇ ਨ ਕੋਇ ॥ ੨ ॥
**ਪਉੜੀ ॥**
ਸੋਈ ਸਾਹੁ ਧਨਾਢੁ ਸੋਇ ਜੋ ਹਰਿ ਧਨੁ ਸੰਜੈ[2] ॥ ਸੋ ਸੂਰਾ ਵਰੀਆਮੁ[3] ਸੋਇ ਜਿਤਿ ਜਿਤੇ ਪੰਜੇ ॥
ਜਿਨਾ ਨਾਮ ਨ ਸੰਜਿਆ ਸੇ ਜਾਂਦੇ ਵੰਜੇ ॥ ਰੇ ਮਨ ਹਰਿ ਸਉ ਪ੍ਰੀਤਿ ਕਰੁ ਜਿਉ ਭਉਰਾ ਕੰਜੈ[4] ॥
ਦਰਬਾਰੀ ਤਿਸੁ ਕੀ ਸਰਨਿ ਪਾਹਿ ਜਮ ਕਾ ਭਾਉ ਭੰਜੈ ॥ ੧੫॥
**ਸਲੋਕ ॥**
338.ਅ ਪਾਰਬ੍ਰਹਮ ਕੇ ਹੁਕਮ ਵਿਚਿ/ ਮੀਹੁ ਵਰੈ ਸੈਸਾਰ ॥ ਪਾਰਬ੍ਰਹਮ ਕੈ ਹੁਕਮ ਵਿਚਿ ਨਦੀਆ ਨੀਰ ਅਪਾਰ ॥
ਲਖ ਚਉਰਾਸੀਹ ਮੇਦਨੀ ਸਿਰਿ ਸਿਰਿ ਕਰਦਾ ਸਾਰ ॥ ਖੰਡ ਬ੍ਰਹਮੰਡ ਪਤਾਲ ਲੋਇ ਪ੍ਰਭ ਰਖੇ ਨਿਧਰ ਧਾਰ ॥
ਸਭਨਾ ਦੇ ਸਿਰਿ ਇਕੁ ਤੂਕਰਨਹਾਰੁ ਕਰਤਾਰੁ ॥ ਦਰਬਾਰੀ ਸੋਈ ਸਿਮਰੁ ਤੂ ਜਿਸ ਦਾ ਏਹੁ ਪਸਾਰੁ ॥ ੧ ॥
ਜੀਵਣ ਕਾ ਫਲੁ ਏਹੁ ਹਰਿ ਗੁਣ ਗਾਈਐ ॥ ਆਠ ਪਹਰਿ ਲਿਵ ਲਾਇ ਇਕੁ ਧਿਆਈਐ ॥
ਸੁਖੁ ਦੁਖ ਬੇਮੁਹਤਾਜ[4] ਪਤਿਤ ਉਧਾਰਨੋ ॥ ਤੇਰਾ ਕੀਤਾ ਵਰਤੇ ਤੇਰਾ ਕਾਰਨੋ ॥
ਦੂਸਰੁ ਨਾਹਿ ਕੋਇ ਇਕੋ ਇਕੁ ਤੂ॥ ਦਰਬਾਰੀ ਤੇਰੀ ਸਰਨਿ ਕਰਿ ਕ੍ਰਿਪਾ ਰਾਖੁ ਮੂ॥ ੨ ॥
**ਪਉੜੀ ॥**
ਆਵਣਜਾਣਾ ਕਟੀਐ ਜੇ ਹਰਿ ਗੁਣ ਗਾਵੈ ॥ ਦਰਗਹ ਵੰਞੈ[5] ਸਾਬਤਾ ਜੇ ਨਾਮੁ ਧਿਆਵੈ ॥
ਸਾਧੂਸਰਨੀ ਜਾਇ ਪਾਇ ਭੈਜਲੁ ਤਰ ਜਾਵੈ ॥ ਜਿਨਾ ਇਕੁ ਪਛਾਣਿਆ ਜਮ ਨਿਕਟਿ ਨ ਆਵੈ ॥
ਦਰਬਾਰੀ ਹਰਿ ਸਰਨਾਗਤੀ ਅਮਰੁ ਪਦ ਪਾਵੈ ॥ ੧੬ ॥
**ਸਲੋਕ ॥**
ਥਾਨ ਸੁਹਾਵਾ ਸੋਹਣਾ ਜਪੀਐ ਜਹਾਂ ਗੋਵਿੰਦੁ ॥ ਗੁਰੁ ਨਾਨਕੁ ਕਿਰਪਾ ਕਰੈ ਹੋਇ ਸੁਖਾਲੀ ਜਿੰਦੁ ॥ ੧ ॥
ਭਉਦਾ ਭਉਦਾ ਹਾਰਿਆ ਲਖ ਚਉਰਾਸੀਹ ਮਾਹਿ ॥ ਜੇਹਾ ਕੀਤਾ ਤੇਹਾ ਪਾਇਆ ਹਰਿ ਪ੍ਰਭੁ ਸਿਮਰਿਓ ਨਾਹਿ ॥
ਹਰਿ ਸਿਮਰਨਿ ਕਉ ਦੇਹਿ ਏਹੁ ਮਾਣਸ ਜਨਮੁ ਦੁਲੰਭੁ ॥ ਮੁਖਹੁ ਕਹੋ ਸਮਝੇ ਨਹੀਂ[6] ਦਰਬਾਰੀ ਏਹੁ ਅਚੰਭੁ ॥ ੨ ॥
**ਪਉੜੀ ॥**
ਸਭਿ ਸੁਖੁ ਚਾਹਹੁ ਜੀਅੜੇ ਤਾ ਸਿਮਰਹੁ ਸੋਈ ॥ ਪਾਰਬ੍ਰਹਮ ਤੇ ਹੋਰੁ ਆਂਨ ਸਮਰਥੁ ਨ ਕੋਈ ॥
ਅੰਤ ਕਾਲ ਸੁਤ ਹੇਤ ਆਖ ਅਜਮਲ ਗਤਿ ਹੋਈ ॥ ਹਰਾਂਮੁ[7] ਅਲਾਇਆ ਦੈਤ ਨੈਂ ਮਲੁ ਦੁਰਮਤਿ ਧੋਈ ॥
ਦਰਬਾਰੀ ਤੂ ਭੀ ਸਿਮਰੁ ਸੋਇ ਦਰ ਪਾਵਹਿ ਢੋਈ ॥ ੧੭ ॥
**ਸਲੋਕ ॥**
ਏਕੁ ਪਿਆਰਾ ਜੀਅ ਕਾ ਏਕੋ ਹੈ ਰਖਪਾਲੁ[8]॥ ਦਰਬਾਰੀ ਆਪਿ ਉਪਾਇਕੈ ਆਪੇ ਕਰੈ ਸਮਾਲ ॥ ੧ ॥
339.ੳ ਜੇ ਕਰੁ ਛੋਡਹਿ ਆਪਿ ਤੂਤਾ ਕਹੁ/ਹਮਰੀ ਕਿਆ ਵਾਹਿ ॥ ਜੇ ਨਾ ਤੋੜਹੁ ਪਾਰਬ੍ਰਹਮ ਦਰਬਾਰੀ ਤੂਟੇ ਨਾਹਿ ॥ ੨ ॥

---
1. ਜੇਹੇ, ਵਰਗੇ 2. ਸੰਚਹਿ, ਇਕਤ੍ਰ ਕਰੇ 3. ਯੋਧਾ ਬਹਾਦਰ 4. ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ 5. ਜਾਂਦੀ ਹੈ 6. ਕਹਿੰਦਾ ਹੈ ਪਰ ਸਮਝਦਾ ਨਹੀਂ
7. ਰਾਮ ਦੀ ਥਾਂ ਹਰਾਮ ਕਹਿ ਕੇ 8. ਰਖਿਆ ਅਤੇ ਪਾਲਣਾ ਕਰਨ ਵਾਲਾ

**ਪਉੜੀ ॥**

ਜਿਸ ਦਾ ਕੀਤਾ ਵਰਤਿਦਾ ਸੋ ਸਮਝਹੁ ਮੀਤਾ ॥ ਸਭਨਾ ਭੀਤਰ ਰਵਿ ਰਹਿਆ ਸਭਿ ਮਾਂਹਿ ਅਤੀਤਾ ॥
ਸਭੁ ਕੁਛੁ ਜਗ ਮਹਿ ਵਰਤਿਦਾ ਉਸ ਪ੍ਰਭ ਦਾ ਕੀਤਾ ॥ ਸੇਈ ਭਏ ਪੁਨੀਤ ਨਰ ਜਿਨੀ ਹਰਿ ਰਸੁ ਪੀਤਾ ॥
ਦਰਬਾਰੀ ਪਰਵਦਗਾਰ ਦੇ ਗੁਣ ਗਾਵਹੁ ਗੀਤਾ ॥ ੧੮॥

**ਸਲੋਕ ॥**

ਭਰਮ ਭੀਤਿ ਕਉ ਢਾਹਿ ਕੈ ਏਕੁ ਪਛਾਣਹੁ ਮੀਤ ॥ ਸ੍ਵਣ ਸੁਣਹੁ ਮੁਖ ਤੇ ਭਣਹੁ ਦਰਬਾਰੀ ਚਿਤਵਹੁ ਚੀਤਿ ॥ ੧ ॥
ਹਥ ਨ ਪਹੁਚੈ ਛਤ ਕੂ ਗਲੀ[1] ਫੜਹਿ ਅਕਾਸੁ ॥ ਅੱਜੁ ਕੱਲਿ ਗਲਿ ਮਹਿ ਪੜੇ ਦਰਬਾਰੀ ਜਮ ਕੀ ਫਾਸ ॥ ੨ ॥

**ਪਉੜੀ ॥**

ਸ੍ਵਣ ਸੁਣੇ ਹਰਿ ਰਾਮੁ ਨਾਮੁ ਮੁਖ ਤੇ ਜਸੁ ਗਾਵੈ ॥ ਇਕ ਮਨ ਇਕੁ ਆਰਾਧੀਐ ਚਿਤੁ ਨਾਹਿ ਡੁਲਾਵੈ ॥
ਹਥ ਪੁਨੀਤ ਪਵਿਤੁ ਸੇ ਸਚੁ ਨਾਮੁ ਲਿਖਾਵੈ ॥ ਗਾਵੈ ਸੁਣੈ ਸਿਖੇ ਲਿਖੇ ਪਰਮਾਰਥੁ ਪਾਵੈ ॥
ਦਰਬਾਰੀ ਨਾਮੁ ਜਪੰਦਿਆ ਜਮੁ ਨਿਕਟ ਨ ਆਵੈ ॥ ੧੯ ॥

**ਸਲੋਕ ॥**

ਪਚਿਆ ਧੰਧੇ ਮਾਹਿ ਮਾਇਆ ਲਾਲਚ ਕਾਰਣੇ ॥ ਮਰਦਿਆ ਨਾਲਿ ਨ ਜਾਇ ਦਰਬਾਰੀ ਭੂਲੇ ਮੁਗਧ ਨਰ ॥ ੧॥
ਪਸੂਆ ਤੇ ਮਾਣਸ ਕਰੇ ਪਰੇਤਹੁ[2] ਦੇਵ ਕਰੇਇ ॥ ਦਰਬਾਰੀ ਪਤਿਤ ਉਧਾਰੇ ਪਾਰਬ੍ਰਹਮ ਆਪੇ ਲੇਵੈ ਦੇਇ ॥ ੨ ॥

**ਪਉੜੀ ॥**

ਬੇਪਰਵਾਹੁ ਅਥਾਹੁ ਤੂ ਸਭਨਾ ਸਿਰਿਤਾਜੋ ॥ ਨਿਤਾਣਿਆ ਦਾ ਤਾਣੁ ਤੂ ਬਿਸਾਜਿਆ[3] ਸਾਜੋ ॥
ਕੋਲੀ ਕਾਮੀ ਤਾਰਿਓ ਰਖਿ ਲੀਆ ਪਾਜੋ[4] ॥ ਹਾਥੀ ਡੁਬਦਾ ਕਢਿਓ ਸੁਣਿ ਸਰਣਿ ਅਵਾਜੋ ॥
ਦਰਬਾਰੀ ਤਿਸ ਦੇ ਗਾਉ ਗੁਣ ਥਿਰਿ ਰਾਜੁ ਬਿਰਾਜੋ ॥ ੨੦ ॥

**ਸਲੋਕ ॥**

ਤਿਸੁ ਮਨ ਚਿੰਤਾ ਕਾ ਨਹੀਂ ਜਿਸੁ ਗੁਰੂਨਾਨਕ ਦੇਉ ॥ ਗੁਰਮੁਖ ਸਭੇ ਉਬਰੇ ਪਾਇਆ ਅਲਖ ਅਭੇਉ ॥ ੧ ॥
ਜਿਨ ਜਨ ਜਪਿਆ ਪਾਰਬ੍ਰਹਮੁ ਤਿਸ ਨੂ ਕਿਆ ਪਰਵਾਹਿ॥
339.ਅ ਅਖਟੁ ਖਜਾਨਾ ਨਾਮ ਧ/ਨ ਦਰਬਾਰੀ ਐਸ ਜਨਮ ਕਾ ਲਾਹੁ॥੨॥

**ਪਉੜੀ ॥**

ਜਿਨ ਜਨ ਇਕੁ ਅਰਾਧਿਆ ਜੋ ਸਾਹੁ ਅਮਿਤਾ[5] ॥ ਜਿਨ ਜਨ ਜਿਤਿਆ ਇਕੁ ਜੀਉ ਤਿਨਾ ਸਭੁ ਜਗੁ ਜਿਤਾ ॥
ਰਾਮ ਨਾਮੁ ਉਰਧਾਰਿਆ ਜਿਸੁ ਨਿਰਮਲ ਚਿਤਾ ॥ ਸੰਗੀ ਸਗਲ ਤਰਾਇਆ ਸਣੁ ਭਾਈ ਮਿੱਤਾ ॥
ਦਰਬਾਰੀ ਸੋਈ ਸਿਮਰੁ ਤੂ ਜਿਸੁ ਸਭ ਕਿਛੁ ਦਿਤਾ ॥ ੨੧ ॥

**ਸਲੋਕ ॥**

ਪਤਿਤ ਉਧਾਰਨੁ ਪਾਰਬ੍ਰਹਮੁ ਪਾਕੀ ਨਾਈ ਪਾਕੁ ॥ ਅਉਰੁ ਸਭੋ ਕੁਛੁ ਕੁਛੁ ਨਹੀਂ ਜਗਤੁ ਖਾਕ ਦਰ ਖਾਕੁ ॥ ੧ ॥
ਇਕੋ ਆਪਿ ਅਗੰਮੁ ਹੈ ਦੂਸਰੁ ਕੋਊ ਨਾਹਿ ॥ ਦਰਬਾਰੀ ਤਾਂ ਤੂਉਬਰਹਿ ਤਿਸੁ ਦੀ ਫੜਹਿ ਪਨਾਹਿ ॥ ੨ ॥

**ਪਉੜੀ ॥**

ਸਿਮਰਹੁ ਸਿਰਜਨਹਾਰੁ ਜਿਸੁ ਜਗੁ ਸਾਜਿਆ ॥ ਮਾਣਸ ਦੇਹਿ ਸਵਾਰ ਆਪਿ ਬਿਰਾਜਿਆ ॥
ਪਾਪੇ ਪਾਏ ਨਰਕ ਗਰੀਬ ਨਿਵਾਜਿਆ ॥ ਜਿਨਾ ਨ ਜਪਿਆ ਨਾਮੁ ਸੇਈ ਨਰ ਲਾਜਿਆ ॥
ਦਰਬਾਰੀ ਢਾਢੀ ਗਾਵੈ ਜਸੁ ਮਹਾਰਾਜਿਆ ॥ ੨੨ ॥ ੨॥ ਜੁਮਲਾ ੬੪ ॥ ਰਾਗ ੨੩ ॥

---

1. ਗੱਲਾਂ ਨਾਲ 2. ਪ੍ਰੇਤ ਤੋਂ 3. ਜਿਨ੍ਹਾਂ ਨੂੰ ਕਿਸੇ ਨੇ ਨਹੀਂ ਸਾਜਿਆ 4. ਪਾਜ, ਭੇਦ 5. ਬੇਅੰਤ ਸ਼ਾਹੂਕਾਰ

**ੴ ਸਤਿਗੁਰੂ ਬਾਬਾ ਨਾਨਕੁ ॥ ਅਭੈ ਰਾਮ ਪ੍ਰਸਾਦਿ ॥**

**ਰਾਗ ਕਲਿਆਨ ॥ ਚਉਪਦੇ ॥ ਘਰੁ ੧ ॥**

ਮੇਰਾ ਤੂ ਹੈ ਮਾਣੁ ਤੁਮਾਰਾ ਤਾਣੁ ॥ ਤੁਧੁ ਬਿਨੁ ਮੇਰਾ ਹੋਰੁ ਨ ਕੋਈ ਤੂ ਅੰਤਰਜਾਮੀ ਜਾਣੀਜਾਣੁ ॥ ਰਹਾਉ ॥
ਤੇਰਾ ਦਿਤਾ ਖਾਣਾ ਪੀਣਾ ਤੂ ਹੇ ਠਾਕੁਰੁ ਤੂ ਦੀਬਾਣੁ[1]॥ ਤੂ ਬਖਿਸੰਦੁ ਸਦਾ ਸੁਖਦਾਈ ਨਾਉ ਤੇਰਾ ਰਹਿਮਾਣੁ[2]॥ ੧॥
ਮੈ ਪ੍ਰਭ ਤੇਰੀ ਸਾਰ ਨ ਜਾਣੀ ਮੈ ਮੂਰਖੁ ਮੁਗਧੁ ਅਜਾਣੁ ॥ ਸਿਰ ਮੇਰੇ ਪਰ ਦਾਗੁ ਤੁਮਾਰਾ ਤੂ ਆਪਣਾ ਬਿਰਦੁ ਪਛਾਣੁ॥ ੨॥
340.ੳ ਤੁਮਰੀ ਕਿਰਪਾ ਮਾਹਿ ਸੂਖ ਘਨੇਰੇ ਲਗੈ ਨ ਜਮ ਕਾ ਬਾਣੁ ॥ ਜਿਉ ਜਾਣਹੁ ਤਿਉ ਰਾਖਹੁ ਪ੍ਰਭ ਜੀ ਦੀਜੈ ਦਰਸ/ਨੁ ਦਾਣੁ॥
ਸਭਨਾ ਕੈ ਸਿਰਿ ਊਪਰ ਤੂ ਹੈ ਸਿਰਿ ਸਾਹਾ ਸੁਲਤਾਣੁ ॥ ਨਾਨਕ ਪੰਥੀ ਭਣੇ ਦਰਬਾਰੀ ਬਿਨੁ ਨਾਮ ਕਹਾ ਕਲਿਆਣ॥ ੪॥੧॥

**ਰਾਗ ਕਲਿਆਨ ॥**

ਹਮਰੋ ਧਨੁ ਹਰਿ ਨਾਮੁ ਨਿਧਾਨੁ ॥ ਵਧਦੋ ਜਾਇ ਨਖੁਟ ਨ ਜਾਈ ਐਸਾ ਨਾਮੁ ਨੀਸਾਨੁ ॥ ੧ ॥ ਰਹਾਉ ॥
ਨਾਮੁ ਗਿਆਨੁ ਧਿਆਨੁ ਹਰਿ ਨਾਮੋ ਨਾਮਕੋ ਅਠਿਸਠ ਕਾ ਇਸਨਾਨੁ ॥
ਨਾਮੁ ਬਿਨਾ ਕਿਛੁ ਨਾਹਿ ਸੁਹਾਵੈ ਨਾਮੁ ਜਪੇ ਸੁਖੁ ਪਾਵਹਿ ਪ੍ਰਾਨ ॥ ੧ ॥
ਨਾਮੋ ਚਾਰੇ ਬੇਦ ਖਟ ਸਾਸਤ੍ਰ ਨਾਮੁ ਹਮਾਰੇ ਅਠਾਰਹਿ ਪੁਰਾਨ ॥
ਕਹਾਂ ਕਰੇਗਾ ਕੋਈ ਦੁਸਮਨੁ ਨਾਮ ਹਮਾਰੇ ਬਾਨ ਕਮਾਨ ॥ ੨ ॥
ਰਾਮ ਨਾਮ ਕੀ ਟੇਕ ਹਮਾਰੇ ਅਉਰ ਨ ਰਾਖੀ ਕਾਂਕੀ[3] ਕਾਨ[4] ॥
ਜਪ ਤਪ ਸੰਜਮ ਬਰਤ ਨੇਮ ਜੋ ਨਾਹਨ ਨਾਮ ਸਮਾਨ ॥ ੩ ॥
ਰਾਮ ਨਾਮੁ ਜਿਨ ਜਿਉ ਕਿਉ ਜਪਿਆ ਤਿਨਿ ਪਾਇਆ ਪਦੁ ਨਿਰਬਾਨੁ ॥
ਨਾਨਕ ਪੰਥੀ ਭਣੇ ਦਰਬਾਰੀ ਰਾਮ ਰਾਮ ਬਿਨੁ ਕਹਾ ਕਲਿਆਨ ॥ ੪ ॥ ੨ ॥

**ਰਾਗ ਕਲਿਆਨ ॥**

ਦੀਜੈ ਰਾਮ ਨਾਮੁ ਮੁਝ ਦਾਨੁ ॥ ਆਦਿ ਅੰਤ ਮੈ ਦਾਗੀ[5] ਤੇਰਾ ਤੂ ਮੇਰਾ ਜਜਮਾਨੁ ॥ ੧ ॥ ਰਹਾਉ ॥
ਸਭਿ ਦੁਨੀਆ ਆਵਣ ਜਾਵਣੀ ਨਿਹਚਲੁ ਤੁਧੁ ਅਸਥਾਨੁ ॥ ਰਾਜ ਸਾਜ ਸਭ ਜਗ ਕੇ ਤੁਹੀ ਅਭਗੁ[6] ਦੀਬਾਨੁ ॥ ੧ ॥
ਤੂ ਜਲ ਥਲ ਮਹੀਅਲ ਪੂਰਨੋ ਹੁਕਮੁ ਤੇਰਾ ਪਰਵਾਨੁ ॥ ਮੈ ਜਾਚਕੁ ਨਿਤਿ ਜਾਚਉ ਅਹਿਨਿਸਿ ਕਰਉ ਕਲਾਨ[7]॥ ੨ ॥
ਐਸੀ ਕ੍ਰਿਪਾ ਕੀਜੀਐ ਜਸੁ ਗਾਵੈ ਰਟੈ ਜੁਬਾਂਨ ॥ ਕਰ ਕਰਨਾ ਮਨ ਮੈ ਬਸਹੁ ਜਸੁ ਸੁਨੀਐ ਤੁਮਰਾ ਕਾਨ ॥ ੩ ॥
ਤੇਰੀ ਮਹਮਾ ਅਗਲੀ ਕਿਆ ਕੋ ਕਰੇ ਬਖਾਂਨੁ ॥ ਦਰਬਾਰੀ ਮੂਰਖੁ ਕਿਆ ਕਹੈ ਤੂੰ ਪ੍ਰਭੁ ਗੁਣੀ ਨਿਧਾਨੁ ॥ ੪ ॥ ੩ ॥

**ਰਾਗ ਕਲਿਆਨ ॥**

ਮੇਰੇ ਮਨ ਕਹੀਐ ਕੀ ਅਰਦਾਸ ॥ ਅੰਤਰ ਕੀ ਬਿਧਿ ਜਾਨਣਿਹਾਰਾ ਘਟਿ ਘਟਿ ਸਰਬ ਨਿਵਾਸ ॥ ਰਹਾਉ ॥
340.ਅ /ਬਿਨ ਬੋਲੇ ਸਬ ਜੀਅ ਕੀ ਜਾਨੈ ਜੇਤੀ ਮਨ ਮਹਿ ਪਿਆਸ ॥ ਇਕਨਾ ਕੀ ਸਭ ਬਿਰਥੀ ਹੋਵੈ ਇਕਨਾ ਪੂਰੇ ਆਸਿ ॥ ੧ ॥
ਆਪੇ ਕਰੈ ਕਰਾਵੈ ਕਰਤਾ ਦੇਦਾ ਸਾਸਿ ਗਿਰਾਸਿ ॥ ਇਕਨਾ ਦੀ ਪ੍ਰਭੁ ਊਣੀ[8] ਆਣੈ ਇਕਨਾ ਆਣੈ ਰਾਸਿ ॥ ੨ ॥
ਸਰਬ ਬਿਆਪੀ ਸਰਬ ਅਲੇਖਾ ਆਪੇ ਠਾਕੁਰੁ ਦਾਸ ॥ ਮਾਣਸਿ ਦੇਹਿ ਦਈ[9] ਜਿਸੁ ਤੈਨੂ ਰੇ ਮਨ ਸਿਮਰਹੁ ਤਾਸੁ ॥ ੩ ॥
ਤਿਸੁ ਕੀ ਸਰਨਿ ਪਾਹਿ ਮਨ ਮੇਰੇ ਮਿਟੇ ਜਮ ਕੀ ਤ੍ਰਾਸਿ॥ ਦਰਬਾਰੀ ਤਿਚਰਕੁ ਸਿਮਰੁ ਸੁਆਮੀ ਜਿਚਰਕੁ ਘਟਿ ਮਹਿ ਸਾਸ ॥ ੪॥ ੪॥

**ਰਾਗ ਕਲਿਆਨ ॥**

ਰੇ ਮਨ ਕਾਹੇ ਭਰਮ ਭੁਲਾਨਾ ॥ ਏਹਿ ਜੁ ਦੇਖਹਿ ਸਗਲ ਸਮਗ੍ਰੀ ਸੋ ਸਭਿ ਹੀ ਕੂੜ ਬਹਾਨਾ ॥ ੧ ॥ ਰਹਾਉ ॥
ਮਾਤਾ ਤਾਤ[10] ਸੁਤ ਭ੍ਰਾਤ ਹਿਤੂਸਭਿ ਇਨਿ ਸੰਗਿ ਕਹਾਂ ਲਗਾਨਾ ॥ ਕੋਊ ਸੰਗ ਨ ਤੇਰੇ ਚਾਲੈ ਸਭੁ ਝੂਠਾ ਅਭਿਮਾਨਾ ॥ ੧ ॥
ਨ ਤੇਰਾ ਕੋਇ ਨ ਤੂ ਕਿਸੀ ਕਾ ਈਹਾਂ ਤੂੰ ਮਿਹਮਾਨਾ ॥ ਜਿਸਕੇ ਪੁਰਨੇ ਪੂਰ ਹੋਆ ਤਿਸੁ ਕਾ ਧਰਹੁ ਧਿਆਨਾ ॥ ੨ ॥
ਲਬ ਲੋਭ ਅਹੰਕਾਰ ਵਿਗੂਤਾ ਗੁੜ ਮਖੀ ਜਿਉ ਉਲਝਾਨਾ ॥ ਸਮਝੁ ਸਵੇਰੇ ਪਉ ਸਰਨਾਈ ਜਮੁ ਮਾਰ ਕਰੈ ਹੈਰਾਨਾ ॥ ੩॥
ਆਜੁ ਕਾਲ ਸਭੁ ਕੁਛੁ ਛਡੁ ਜਾਣਾ ਤੂ ਕਾਹੇ ਕੂੜ ਲੁਭਾਨਾ ॥ ਨਾਨਕ ਪੰਥੀ ਭਣੇ ਦਰਬਾਰੀ ਮੈ ਗੁਰ ਕੈ ਸਬਦ ਪਛਾਨਾ॥੪ ॥੫॥

---

1. ਇਨਸਾਫ਼ ਕਰਨ ਵਾਲਾ, ਹਾਕਮ 2. ਰਹਿਮ ਕਰਨ ਵਾਲਾ 3. ਕਿਸੇ ਦੀ 4. ਅਧੀਨਗੀ, ਗੁਲਾਮੀ 5. ਦਾਗਾਂ ਵਾਲਾ ਭਾਵ ਔਗੁਣਾਂ ਵਾਲਾ 6. ਜੋ ਖੰਡਨ (ਭਾਗ) ਨਾ ਹੋਵੇ, ਅਖੰਡ 7. ਉਸਤਤਿ 8. ਘਾਟੇ ਵਾਲੀ, ਅਧੂਰੀ 9. ਦਿੱਤੀ 10. ਪਿਤਾ

**ਰਾਗ ਕਲਿਆਨ ॥**

ਮੇਰਾ ਪ੍ਰਭੁ ਸਦਾ ਸਦਾ ਦਾਤਾਰੁ ॥ ਹਰਿ ਪ੍ਰਭੁ ਦਾਤਾ ਪੁਰਖੁ ਬਿਧਾਤਾ ਭਗਤੀ ਭਰੇ ਭੰਡਾਰ॥੧॥ ਰਹਾਉ॥
ਅੰਡਜ ਜੇਰਜ ਸੇਤਜ[1] ਉਤਭੁਜਿ[2] ਰਚੀਆ ਖਾਣੀ ਚਾਰਿ ॥ ਲਖਿ ਚਉਰਾਸੀ ਕੋ ਪ੍ਰਤਿਪਾਰਕ ਖਿਨੁ ਖਿਨੁ ਕਰਤਿ ਸਮਾਰਿ॥੧॥
ਜਲ ਮਹਿ ਜੰਤ ਪ੍ਰਭਿ ਉਤਿਪਨਿ ਕੀਨੇ ਤਿਨਿ ਕਰਦਾ ਪ੍ਰਤਿਪਾਰਿ ॥ ਤਿਸੁ ਤੇ ਬਿਰਥਾ ਕੋਊਨਾਈ ਰੇ ਮਨਿ ਦੇਖੁ ਬੀਚਾਰੁ ॥੨॥
ਪਾਹੁਨ ਮਹਿ ਪ੍ਰਭ ਕੀਟ[3] ਉਪਾਏ ਤਿਨਿ ਕਉ ਹੇਤ ਆਹਾਰੁ ॥ ਨਾ ਪਗੁ ਪੰਖ[4] ਅਜਗਰਿ ਜੀਆ ਤਿਨਿ ਕਉ ਦੇਵਣਹਾਰੁ ॥੩॥
ਦਸਿ ਮਾਸਿ ਉਦਰ / ਪਰਤਿਪਾਲਿਆ ਸੋ ਪ੍ਰਭੁ ਰਖੁ ਉਰਿਧਾਰਿ ॥
341.ੳ ਦਰਬਾਰੀ ਤਿਸੁ ਕਉ ਸਦਾ ਸੰਗ ਜਾਨਹੁ ਚਿੰਤਿ ਦੀਜੈ ਸਭੁ ਡਾਰਿ ॥੪॥੬॥

**ਰਾਗ ਕਲਿਆਨ ॥**

ਮੇਰੇ ਮਨ ਅਨਿਦਿਨੁ ਸਿਮਰਿ ਮੁਰਾਰਿ ॥ ਅਉਰਿ ਉਪਾਵਿ ਸਗਲਿ ਤਿਆਗਹੁ ਅਹਿਨਿਸਿ[5] ਤਿਸਹਿ ਸਮਾਰਿ[6]॥੧॥ ਰਹਾਉ ॥
ਤਿਸੁ ਕਉ ਸਿਮਰੁ ਸਦਾ ਸੁਖ ਪਾਵਹਿ ਦੁਖਿ ਕੀ ਚਿੰਤਿ ਨਿਵਾਰਿ ॥
ਹਰਿ ਹਰਿ ਨਾਮੁ ਸਦਾ ਗਹਿ ਰਾਖਉ ਸਕਲੀ ਸੰਕ[7] ਉਤਾਰਿ ॥੧॥
ਇਕਿ ਮਨਿ ਹੋਇ ਰਟਹੁ ਹਰਿ ਹਰਿ ਗੁਨ ਸਦਾ ਰਾਖਹੁ ਉਰਿਧਾਰਿ ॥
ਤਿਸੁ ਕਉ ਸਿਮਰਿ ਜਿਸੁ ਕੋਟਿ ਉਧਾਰੇ ਭੈ ਨਿਧਿ ਕੀਨੇ ਪਾਰਿ ॥੨॥
ਨਾਮਾ ਛੀਪਾ ਕੰਬੀਰੁ ਜੁਲਾਹਾ ਅਰੁ ਰਵਿਦਾਸੁ ਚੰਮਾਰੁ ॥
ਬਾਲੂ ਝੀਵਰਿ[8] ਕਾਰਜਿ ਧਾਰੇ ਬਾਲਮੀਕੁ ਚੰਡਾਰੁ ॥੩॥
ਅਜਿਮਲੁ ਗਨਕਾ ਜਿਨਹਿ ਉਧਾਰੇ ਤਿਸੁ ਕੇ ਨਿਤਿ ਗੁਨ ਸਾਰਿ ॥
ਦਰਬਾਰੀ ਪਤਤੁ ਪੈਆ ਸਰਨਾਈ ਤੂ ਪਾਵਨੁ ਕਰਨੈਹਾਰੁ ॥੪॥੭॥

**ਰਾਗ ਕਲਿਆਨ ॥**

ਹਰਿ ਨਿਰਲੰਭੁ[9] ਸਦਾ ਨਿਰਿਬਿਕਾਰੁ ॥ ਨਿਰਗੁਨੁ ਤੇ ਹੋਇ ਸਰਗੁਨ ਖੇਲੈ ਕਉਤਕਿ ਕਰਨੈਹਾਰੁ ॥੧॥ ਰਹਾਉ ॥
ਸੂਖਮਿ ਤੇ ਹੋਇਉ ਅਸਥੂਲਾ ਨਿਰੰਕਾਰਹੁ ਭੈਆ ਅਕਾਰੁ ॥ ਆਪੇ ਕਾਰਜੁ ਕਾਰਨੁ ਆਪੇ ਅਚਰਜੁ ਬੇਸੁਮਾਰੁ ॥੧॥
ਮਾਨੋ ਜਲ ਤੇ ਫੁਰੈ ਤਰੰਗਾ[10] ਜੇਤਾ ਸਰਲਿ ਪਸਾਰੁ ॥ ਜਲੁ ਬੁਦਿਬੁਦਾ ਅਉਰੁ ਤਿਰੰਗਾ ਇਨਿ ਅਨ[11] ਕਉਨੁ ਬੀਚਾਰੁ ॥੨॥
ਜਲਿ ਤੇ ਉਪਜਤਿ ਜਲ ਹੀ ਨਿਪਜਤਿ[12] ਏਕੋ ਮਨਿ ਉਰਿਧਾਰੁ ॥ ਪ੍ਰਾਤਿ ਦੁਪਹਿਰਾ ਪੇਸੀ[13] ਕਹਤੇ ਏਕੋ ਹੈ ਦਿਨੀਆਰੁ ॥੩॥
ਹੋਤੇ ਤਾਰੇ ਹੀ ਹੈ ਨਾਹੀ ਸੂਰਜਿ ਹੋਤਿ ਉਜਾਰੁ[14]॥ ਦਰਬਾਰੀ ਗਿਆਨੁ ਜਾ ਕੈ ਘਟਿ ਜਾਗੈ ਏਕੋ ਬ੍ਰਹਮੁ ਨਿਹਾਰੁ ॥੪॥੮॥

**ਰਾਗ ਕਲਿਆਨ ॥**

ਮੋ ਕਉ ਬੇਗਿ[15] ਮਿਲਹੁ ਹਰਿ ਪਿਆਰੇ ॥ ਦਰਸਿ ਪਿਆਸੀ ਮੈ ਰਹਉ ਉਦਾਸੀ ਕਾਰਣਿ ਦਰਸਿ ਤੁਮਾਰੇ ॥੧॥ ਰਹਾਉ ॥
341.ਅ /ਅਹਿਨਿਸਿ ਪਿਆਸਿ ਲਗੀ ਮਨ ਮੇਰੇ ਚਾਤ੍ਰਿਕ ਜਿਵੈ ਪੁਕਾਰੇ॥
ਕਰ ਕ੍ਰਿਪਾ ਮਨ ਮੋਹਨਿ ਮਾਧੋ ਦੇਵਹੁ ਦਰਸੁ ਬੂੰਦਾਰੇ[16] ॥੧॥
ਜਲਿ ਬਿਹੂਨਿ ਜਿਉ ਮੀਨੁ ਮਰਤੁ ਹੈ ਬਿਨੁ ਜਲਿ ਕਉਨੁ ਉਬਾਰੇ ॥
ਤੈਸੇ ਮੋਹਿ ਅਬ ਗੀਤੁ ਭਈ ਹੈ ਝਟਤਿ ਲੇਹੁ ਪ੍ਰਭਿ ਸਾਰੇ ॥੨॥
ਅਨਿਕ ਭੋਗਿ ਦਰਸਿ ਬਿਨੁ ਕਉਰੇ[17] ਤੁਧੁ ਬਿਨੁ ਪਲ ਜੁਗ ਚਾਰੇ ॥
ਖਾਨੁ ਪਾਨੁ ਸਗਲੇ ਲਗਹਿ ਫੀਕੇ ਬਿਨੁ ਪਿਰੁ ਪਲਕਿ ਚਿਤਾਰੇ ॥੩॥
ਹਾਰਿ ਪਰਿਆ ਅਬ ਮੇਲਹੁ ਸੁਆਮੀ ਕਰਨਾਧਾਰਿ ਮੁਰਾਰੇ ॥
ਨਾਨਕ ਪੰਥੀ ਕਹੈ ਦਰਬਾਰੀ ਦੀਜੈ ਦਰਸੁ ਅਪਾਰੇ ॥੪॥੯॥

---

1. ਪਸੀਨੇ ਆਦਿ ਤੋਂ ਪੈਦਾ ਹੋਏ ਜੀਵ 2. ਧਰਤੀ ਤੋਂ ਪੈਦਾ ਹੋਏ 3. ਕੀੜੇ 4. ਨਾ ਪੈਰ ਅਤੇ ਨਾ ਹੀ ਪੰਖ ਅਥਵਾ ਖੰਭ 5. ਦਿਨ ਰਾਤ 6. ਸਿਮਰ 7. ਸ਼ੰਕਾ, ਚਿੰਤਾ 8. ਬਾਲੂ ਨਾਮ ਦਾ ਮਹਿਰਾ ਜਾਤੀ ਦਾ 9. ਬਿਨਾ ਕਿਸੇ ਲਾਲਚ ਦੇ 10. ਲਹਿਰਾਂ 11. ਹੋਰ 12. ਸਮਾ ਜਾਣ ਵਾਲੀ 13. ਦੁਪਹਿਰ ਅਤੇ ਸਵੇਰ ਦੇ ਵਿਚਕਾਰਲਾ ਸਮਾਂ 14. ਉਜਾਗਰ 15. ਛੇਤੀ 16. ਬੂੰਦ ਜੇਹੇ ਭਾਵ ਰਤੀ ਕੁ 17. ਕੌੜੇ

**ਰਾਗ ਕਲਿਆਨ ॥**

ਤੇਰਾ ਜੋਰੁ ਤੁਮਾਰਾ ਜੋਰੁ ॥ ਕਿਸੇ ਦਾ ਕੋਇ ਕਿਸੇ ਦਾ ਕੋਈ ਤੁਝ ਬਿਨੁ ਮੇਰਾ ਨਾਹੀਂ ਹੋਰੁ ॥ ੧ ॥ ਰਹਾਉ ॥
ਪੰਚ ਪਚੀਸ ਮਹਾਂਬਲਿ ਜੋਧੇ ਅਹਿਨਿਸਿ ਜਿਨੋ ਮਚਾਇਆ ਸੋਰੁ ॥
ਤਤੁ ਗਿਆਨੁ ਹਮਰਾ ਹਿਰ ਲੀਨੋ ਕਾਂਮੁ ਕ੍ਰੋਧ ਮੋਹੁ ਮਦੁ ਚੋਰੁ ॥
ਦਸ ਠਾਹੀ[1] ਧਨੁ ਲੂਟਨ ਪਈਆ ਜਿਉ ਸਉਕਨਿ ਭਰਤੇ[2] ਸੌ ਖੋਰ ॥
ਨੇਤ੍ਰ ਸੋਤ੍ਰ ਜੀਭ ਨਾਸਕਾ ਖਿਚਹਿ ਆਪੋ ਅਪਨੀ ਓਰਿ ॥ ੨ ॥
ਭਰਮ ਭਵਾਲੀ ਐਸੀ ਦੀਨੀ ਹੋਇ ਗੈਆ ਅੰਧਘੋਰੁ ॥
ਖਾਈ ਕੌ ਫਿਰਿ ਖਾਇਆ ਚਾਹੈ ਜਿਵੈ ਉਗਾਲੀ[3] ਕਰਤਾ ਢੋਰੁ ॥ ੩ ॥
ਹਮਰੇ ਇਨਿ ਕੇ ਹਥਿ ਕਿਛੁ ਨਾਹੀਂ ਤੁਮਰੇ ਹਾਥਿ ਹਮਾਰੀ ਡੋਰ ॥
ਨਾਨਕ ਪੰਥੀ ਕਹੇ ਦਰਬਾਰੀ ਪ੍ਰਭ ਜੀ ਹਮ ਕੋ ਹਥਹੁ ਨ ਛੋਰ ॥ ੪ ॥ ੧੦ ॥

**ਰਾਗ ਕਲਿਆਨ ॥**

ਪ੍ਰਭਾ ਮੇਰੇ ਪ੍ਰਭ ਕੀ ਬਰਨੀ ਨ ਜਾਈ ॥ ਸਹੰਸ ਫਨੀ[4] ਅਹਿ ਪਤਿ[5] ਨਿਤਿ ਗਾਵੈ ਤਉ ਗੁਨ ਪਾਰੁ ਨ ਪਾਈ ॥ ੧ ॥ ਰਹਾਉ ॥
ਬ੍ਰਹਮੁ ਮਹੇਸੁ ਸੁਰਿਪਤਿ ਗਣ ਗੰਧ੍ਰਪ[6] ਰਹੇ ਸਦਾ ਲਿਵਲਾਈ ॥ ਕਈ ਕੋਟਿ ਜੁਗਿ ਕੋਟਿ ਕਈ ਗਾਵਹਿ ਅੰਤੁ ਨ ਪਰੈ ਤਿਲੁ ਰਾਈ॥ ੧॥
ਜਲਧਿ ਮਧਿ[7] ਅਬ ਮਸੁ ਘੋਰ[8] ਓਤਰਨਿ ਸਗਲਿ ਬਨਰਾਈ[9]॥ ਸੁਰਸਤੀ ਬਕੈ[10] ਪਵਨੁ ਲਿਖਾਰੀ ਕਾਗਦੁ ਧਰਨ ਸਬਾਈ ॥ ੨॥
342.ੳ /ਬਿਅੰਤੁ ਬਿਅੰਤੁ ਬਿਅੰਤੁ ਬਿਧਾਤਾ ਕਿਆ ਇਕਿ ਜੀਅ ਗੁਨ ਗਾਵਉ ॥
ਨਾਹੀ ਪਾਰੁ ਪ੍ਰਭੁ ਪਰਹੂੰ ਪਰੇਰਾ ਹਉ ਬਲਿ ਜਾਵਾ ਤਉ ਨਾਂਈ ॥ ੩ ॥
ਦੀਨ ਦਿਆਲ ਪ੍ਰਭ ਪਤਿਤ ਉਧਾਰਨਿ ਕਿਰਪਾ ਸਿੰਧ[11] ਕਨਾਈ ॥
ਜਿਉ ਜਾਨਉ ਤਿਉ ਰਾਖਹੁ ਨਿਰਗੁਨੁ ਦਰਬਾਰੀ ਨੀਚੁ ਸਰਨਾਈ ॥ ੪ ॥ ੧੧ ॥

**ਰਾਗ ਕਲਿਆਨ ॥**

ਮੇਰੇ ਹਰਿ ਪ੍ਰਭਿ ਕ੍ਰਿਪਾ ਧਾਰੀ ॥ ਨਿਰਿਉਦਮਿ ਸਮੀਰ[12] ਸੁਭਾਵਕਿ ਖੇਲਤਿ ਬਿਸਨ ਬਿਹਾਰੀ ॥ ੧ ॥ ਰਹਾਉ ॥
ਪਰਮਧਾਮ ਤੇ ਹਰੀ ਨਾਰਾਇਣ ਬੈਕੁੰਠਿ ਲੋਕ ਪਗ ਧਾਰੀ ॥ ਸਭ ਕੋ ਮਨੁ ਮੋਹਿਉ ਮਨੁਮੋਹਨਿ ਦੇਖਿਓ ਦ੍ਰਿਸਟਿ ਬਨਵਾਰੀ॥ ੧॥
ਮਨਸਾ ਪੂਰਨ ਅੰਤਰਜਾਮੀ ਸਭ ਕੀ ਚਿਤਿ ਬੀਚਾਰੀ ॥ ਗਊ ਬਛੁਰੇ ਤ੍ਰਿਣ ਤਰਿਵਲੀ ਬਾਲ ਗੁਆਲ ਗੁਆਰੀ ॥ ੨ ॥
ਜੋ ਜੋ ਮਨਸਾ ਮਨ ਮਹਿ ਉਪਜੀ ਪੂਰਨ ਕਰੀ ਮੁਰਾਰੀ ॥ ਭੂਮ ਕੋ ਪਾਰ ਉਤਾਰਨਿ ਕਾਰਨਿ ਕ੍ਰਿਸਨ ਭਏ ਅਉਤਾਰੀ ॥ ੩ ॥
ਅਉਰਿ ਕਾਜ ਸਬ ਪੂਰਨ ਕੀਨੇ ਅਸੁਰਨਿ ਮਾਰਿ ਬਿਡਾਰੀ ॥ ਕਰਿ ਕਿਰਪਾ ਰਾਖਹੁ ਸਰਨਾਈ ਜਨੁ ਨਾਨਕ ਦਾਸੁ ਦਰਬਾਰੀ ॥ ੪॥ ੧੨॥

**ਰਾਗ ਕਲਿਆਨ ॥**

ਮੇਰਾ ਪ੍ਰਭੁ ਗੋਬਿੰਦੁ ਗੁਣੀ ਨਿਧਾਨੁ ॥ ਕਰਿ ਕਰਿ ਦਾਤਿ ਆਪਣੀ ਆਪ ਵੇਖਹਿ ਤੂੰ ਪ੍ਰਭੁ ਸੁਘੜੁ ਸੁਜਾਨੁ ॥ ੧ ॥ ਰਹਾਉ ॥
ਮੈ ਮੂਰਖ ਗੁਣ ਕੋਇ ਨ ਜਾਣਿਆ ਤੂੰ ਸਦਾ ਸਦਾ ਮਿਹਰਿਵਾਨੁ ॥ ਤੇਰਾ ਕੀਤਾ ਜਾਤੋ ਨਾਹੀਂ ਮੈ ਮਤਿਹੀਨੁ ਅਜਾਨੁ ॥ ੨ ॥
ਤੂੰ ਬਖਸਿੰਦੁ ਬਖਸੁ ਮੇਰੇ ਅਉਗਣਿ ਤੂਅੰਤਰਿਜਾਮੀ ਜਾਨੁ ॥ ਬਿਰਦਿ ਕੀ ਲਾਜ ਰਾਖੁ ਪ੍ਰਭਿ ਸੁਆਮੀ ਤੇਰਾ ਬਿਰਦੁ ਪਛਾਨੁ ॥
ਦੇਵਹੁ ਦਾਨ ਜਾਚਕੁ ਦਰਿ ਜਾਚੈ ਤੂਮੇਰਾ ਜਜਮਾਨੁ ॥ ਅਹਿਨਿਸਿ ਤੁਧ ਨੂ ਸਦਾ ਕਲਾਣਾ[13] ਕਰਿ ਕ੍ਰਿਪਾ ਦਰਸਨੁ ਦਾਨੁ ॥ ੩॥
ਉਸਤਤਿ ਬਰਨਿ ਨ ਸਾਕਉ ਹਰਿ ਕੀ ਤਨੁ ਮਨੁ ਤੇਰੇ ਪ੍ਰਾਨ ॥ ਜਨ ਨਾਨਕ ਦਾਸੁ ਨੀਚੁ ਦਰਬਾਰੀ ਤਾਰਹੁ ਜਲਧਿ ਪਖਾਨੁ[14] ॥ ੪॥ ੧੩॥

**ਰਾਗ ਕਲਿਆਨ ॥**

342.ਅ ਮੇਰਾ ਪ੍ਰਭੁ ਰਘਿਪਤ ਨਾਥੁ/ਗੁਸਾਈ ॥ ਕਉਸਲਿ[15] ਮਾਤ ਜਸਰਥ ਕੇ ਤਾਤ ਭਰਥਿ ਸਤ੍ਰਘਨ ਲਛਮਨਿ ਭਾਈ॥੧॥ ਰਹਾਉ ॥
ਬਸਿਸਿਟ ਗੁਰੂ ਜਿਸੁ ਸੂਰਜਵੰਸੀ ਅਜਿ ਨਾਤੀ[16] ਰਘਰਾਈ ॥
ਕੁਲ ਪੂਜ ਮਖਿ ਰਖਕਿ ਪ੍ਰਭਿ ਰਾਮਾ ਗੋਤਮਿ ਘਰਨਿ[17] ਤਰਾਈ॥੧॥

---

1. ਦਸ ਇੰਦ੍ਰੀਆਂ 2. ਸਉਕਣਾਂ ਪਤੀ ਨੂੰ 3. ਪਸ਼ੂ ਖਾਧੇ ਹੋਏ ਨੂੰ ਉਗਾਲੀ ਕਰਕੇ ਅਥਵਾ ਫਿਰ ਪੇਟੋਂ ਕੱਢਕੇ ਹਜ਼ਮ ਕਰਦੇ ਹਨ 4. ਹਜ਼ਾਰ ਫੰਨਾਂ ਵਾਲਾ 5. ਸੱਪਾਂ (ਅਹਿ) ਦਾ ਪਤੀ, ਸ਼ੇਸ਼ਨਾਗ 6. ਗੰਧ੍ਰਬ, ਜੋ ਦੇਵਤਿਆਂ ਦੇ ਗਵੱਯੇ ਹਨ 7. ਪਾਣੀ ਵਿੱਚ 8. ਸਿਆਹੀ ਘੋਲ ਕੇ 9. ਜੰਗਲ ਦੇ ਬ੍ਰਿਛ ਲਿਖਣ ਤਾਂ (ਉਤਰਨਿ) 10. ਬੋਲੇ 11. ਕਿਰਪਾ ਦਾ ਸਮੁੰਦਰ 12. ਠੰਡੀ ਤੇ ਸੁਗੰਧ ਭਰੀ ਪਉਣ 13. ਕਲਿਆਣ ਕਰਨ ਵਾਲਾ 14. ਜਲ ਵਿੱਚ ਪੱਥਰ 15. ਕੌਸ਼ਲਿਆ 16. ਰਾਜਾ ਅਜ ਦਾ ਪੋਤਰਾ, ਸ੍ਰੀ ਰਾਮ 17. ਘਰ ਵਾਲੀ, ਅਹੱਲਿਆ

ਚਰਨ ਛੁਹਤਿ ਜਲਿ ਜਾਨਿ ਉਧਾਰੀ ਸੁਰਿਦਾਸ ਬੈਕੁੰਠਿ ਪਠਾਈ ॥
ਤਾਰਕਾ ਘਾਤੁ ਮਰੀਚੁ[1] ਪਠਾਇਓ ਰਾਵਨ ਪ੍ਰਾਨ ਤਕਾਈ ॥ ੨ ॥
ਖਿੰਚਿ ਧਨੁਖ ਜੈ ਜੈ ਤ੍ਰਿਹੁ ਲੋਕੀ ਜਨਕਿ-ਸੁਤਾ[2] ਪ੍ਰਨਾਈ ॥
ਪ੍ਰਸਿਰਾਮ ਅੰਗਿ ਲਗਾਇਓ ਜੋਤਿ ਲੇ ਜੋਤਿ ਸਮਾਈ ॥ ੩ ॥
ਏਕਿ ਜੀਅ ਗੁਨ ਕਿਆ ਕਹਿ ਗਾਵਾ ਬਰਨ ਨ ਸਕੌ ਵਡਿਆਈ ॥
ਨਾਨਕ ਪੰਥੀ ਜਨੁ ਦਰਬਾਰੀ ਦੇਹੁ ਦਾਨੁ ਤੇਰੇ ਗੁਨ ਗਾਈ ॥ ੪ ॥ ੧੪ ॥

**ਰਾਗ ਕਲਿਆਨ ॥**

ਸੀਤਾਪਤਿ ਸੰਤਨ ਸੁਖਿਦਾਈ ॥ ਦੀਨ ਬੰਧ ਦੁਸਟਨ ਕੇ ਹੰਤਾ ਰਘਪਤਿ ਨਾਥ ਗੁਸਾਂਈ ॥ ਰਹਾਉ ॥
ਬਾਲਮੀਕ ਭਾਰਗਿ[3] ਦ੍ਸ ਦੀਓ ਤਾ ਕੇ ਧਾਂਮ ਸੁਹਾਈ ॥
ਜਟਾਇ[4] ਮੁਕਤਿ ਹਨੂਪਤਿ ਦਾਤਾ ਸੁਗ੍ਰੀਮੈ[5] ਭੀਰ ਚੁਕਾਈ ॥ ੧ ॥
ਬਾਲੀ ਹਤਨਿ[6] ਮਰੀਚ ਪਰਹਾਰੀ ਅਚਰਜੁ ਖੇਲੁ ਰਚਾਈ ॥
ਸੇਤੁ ਬੰਧੀ ਲੰਕ ਬਿਡਾਰੀ ਤੇਤੀ ਸੈ ਬੰਦਿ ਛਡਾਈ ॥ ੨ ॥
ਰਾਵਨੁ ਮਾਰਿ ਕੁੰਭਕਰਨਿ ਸਣੁ ਲੰਕ ਬਭੀਖ ਪਸਾਈ ॥
ਦੁਸਟਿ ਹਤੇ ਸੰਤਨ ਸੁਖੁ ਦੀਆ ਜਨ ਗਾਵਨਿ ਵਡਿਆਈ ॥ ੩ ॥
ਗਾਲਈ[7] ਕੀ ਗਤਿ ਹਰਿ ਪ੍ਰਭਿ ਕੀਨੀ ਸੀਤਾ ਚਰਨਿ ਲਗਾਈ ॥
ਨਾਨਕ ਪੰਥੀ ਭਣੇ ਦਰਬਾਰੀ ਸ੍ਰੀਰਾਮ ਤੇਰੀ ਸਰਨਾਈ ॥ ੪ ॥ ੧੫ ॥

**ਰਾਗ ਕਲਿਆਨ ॥**

ਗੁਰੁ ਕਉ ਸਦਾ ਸਦਾ ਨਿਮਸਕਾਰੁ ॥ ਜਿਨ ਕਉ ਸਤਿਗੁਰੁ ਪੂਰਾ ਮਿਲਿਆ ਸੇ ਜਨ ਉਤਰੇ ਪਾਰੁ ॥ ੧ ॥ ਰਹਾਉ ॥
ਗੁਰ ਬਿਨੁ ਮਾਰਗੁ ਹਥਿ ਨ ਆਵੈ ਢੂਢੈ ਮਧੁ ਪਿਆਰੁ ॥ ਨਾ ਕਿਛੁ ਸੁਝੈ ਨਾ ਕੁਝੁ ਬੁਝੈ ਗੁਰ ਬਿਨੁ ਘੋਰ ਗੁਬਾਰੁ ॥ ੧ ॥
343.ਓ ਗੁਰ ਬਿਨੁ ਕਹਹੁ ਕਉਨੁ ਕੋ ਤਰਿਆ ਕਹਦੇ ਬੇਦੁ ਪੁਕਾਰ ॥ ਸਤਿਗੁਰੁ ਮਿਲੈ ਤ ਪੂਰਾ/ਪਾਈਐ ਗੁਰ ਬਿਨੁ ਰਹੈ ਉਰਾਰੁ॥ ੨॥
ਸਤਿਗੁਰੁ ਖੇਵਟੁ ਭੈ ਕਾ ਬੇੜਾ ਦੇਦਾ ਪਾਰ ਉਤਾਰ ॥ ਗੁਰ ਬਿਨੁ ਕਾਰਜੁ ਕੋਇ ਨ ਸਰਿਆ ਦੇਖੁ ਬੀਚਾਰ ਹਿੰਥਾਰ ॥ ੩ ॥
ਸਤਿਗੁਰੁ ਪਤਿਤ ਉਧਾਰਣੁ ਸੁਣਿਆ ਕਰਦਾ ਪਰਉਪਕਾਰ ॥ ਨਾਨਕ ਪੰਥੀ ਭਣੇ ਦਰਬਾਰੀ ਗੁਰ ਵਿਟਹੁ ਸਦ ਬਲਿਹਾਰ॥ ੪॥੧੬॥

**ਰਾਗ ਕਲਿਆਨ ॥**

ਤੇਰੀ ਕੁਦਰਤਿ ਕਉ ਬਲਿਹਾਰੀ ॥ ਕਰਿ ਕਰਿ ਕਉਤਕ ਕਰਤਾ ਦੇਖੇ ਮਾਇਆ ਆਪਿ ਪਸਾਰੀ ॥ ੧ ॥ ਰਹਾਉ ॥
ਵਿਹਰਾ[8] ਰੂਪੁ ਸਬਦੁ ਕਰਿ ਵਿਹਰਾ ਵਿਹਰੀ ਰਚਨਾ ਧਾਰੀ ॥ ਅਨਿਕ ਰੂਪ ਰੰਗ ਬਹੁ ਭਾਤੀ ਸਕੈ ਕਉਨੁ ਬੀਚਾਰੀ ॥ ੧ ॥
ਏਕੋ ਸੂਤੁ ਛੀਟ ਬਹੁ ਭਾਤੀ ਰੰਗਾ ਰੰਗ ਅਪਾਰੀ ॥ ਏਕੋ ਬਿਰਛੁ ਫੂਲ ਫਲ ਪਾਤਾ ਮੀਠੇ ਖਾਟੇ ਖਾਰੀ ॥ ੨ ॥
ਮਾਟੀ ਏਕ ਭਾਜਨ ਬਹੁ ਭਾਤੀ ਇਕਿ ਗਲੀਜ[9] ਇਕਿ ਕਾਰੀ ॥ ਕਰਿ ਕਰਿ ਵੇਖੇ ਆਪਿ ਬਿਧਾਤਾ ਅਗਮ ਅਗਾਧ ਬਿਹਾਰੀ ॥ ੩ ॥
ਆਪਿ ਉਸਾਰੇ ਆਪੇ ਢਾਹੇ ਦੀਨ ਦਿਆਲੁ ਮੁਰਾਰੀ ॥ ਏਕੋ ਆਪਿ ਅਨੇਕ ਹੋਇ ਪਸਰਿਆ ਬਿਸਮਾਦੁ ਬਡਾ ਦਰਬਾਰੀ ॥ ੪ ॥ ੧੭ ॥

**ਰਾਗ ਕਲਿਆਨ ॥**

ਮੇਰੀ ਬੇਨਤੀ ਗੋਵਿੰਦੁ ਤੀਰ[10]॥ ਕਰਨਾ ਮੈ ਅਬਿਨਾਸੀ ਠਾਕੁਰ ਸਰਨ ਸੂਰ ਬਲਿਬੀਰ ॥ ੧ ॥ ਰਹਾਉ ॥
ਕਰਿ ਕ੍ਰਿਪਾ ਕ੍ਰਿਪਾਲ ਗੁਸਾਂਈ ਮੇਟਹੁ ਰਵਿ ਸੁਤ[11] ਭੀਰ ॥ ਖਿਮਾ ਗਰੀਬੀ ਧੀਰਜੁ ਦੀਜੈ ਪਾਚੇ ਹੋਹਿ ਤਗੀਰ[12] ॥ ੧ ॥
ਰਾਖਹੁ ਲਾਜ ਜਿਵੇ ਪਹਿਲਾਦੇ ਠਾਕੁਰ ਗੁਣੀ ਗਹੀਰੁ ॥ ਧ੍ਰੋਪਤਿ ਕਾ ਪੜਦਾ ਢਕਿ ਲੀਤਾ ਸਿਰਹੁ ਨ ਲਥਾ ਲੀਰੁ ॥ ੨॥
ਤਾਰਾਲੋਚਣੀ[13] ਕੀ ਪਤਿ ਰਾਖੀ ਕੀਤੇ ਮੋਤੀ ਹੀਰ ॥ ਪੋਡਰੀ[14] ਕੇਰਾ ਧਰਮੁ ਜਿਨ ਰਾਖਿਆ ਸੋ ਠਾਕੁਰੁ ਸੁਰਧੀਰ ॥ ੩॥
ਅਬਿ ਹਰਿ ਹਾਰਿ ਪਰਿਆ ਦਰ ਤੇਰੇ ਕਾਟਹੁ ਜਮ ਕੀ ਭੀਰ॥ ਨਾਨਕ ਪੰਥੀ ਜਨੁ ਦਰਬਾਰੀ ਸਰਨਿ ਸੂਰ ਰਘੁਬੀਰ[15]॥੪॥ ੧੮॥

---

1. ਤਾੜਕਾ ਦੈਂਤਨੀ ਦਾ ਪੁੱਤਰ 2. ਜਨਮ ਦੀ ਪੁੱਤਰੀ, ਸੀਤਾ 3. ਭਾਗਰਥ ਬੰਸ ਵਾਲਾ, ਭਾਵ ਭ੍ਰਿਗੂ ਦੀ ਸੰਤਾਨ, ਅਰਥਾਤ ਪਰਸਰਾਮ 4. ਜਟਾਯੂ 5. ਸੁਗਰੀਵ 6. ਮਾਰ ਦਿੱਤਾ 7. ਵਿਸ਼ਵ ਮਿਤਰ ਦਾ ਇਕ ਚੇਲਾ ਗਾਲਵ 8. ਵੱਖਰਾ 9. ਗੰਦੇ, ਨਾਪਾਕ 10. ਕੋਲ, ਪਾਸ 11. ਸੂਰਜ ਦੇ ਪੁੱਤਰ ਭਾਵ ਧਰਮ ਰਾਜ 12. ਤਬਦੀਲੀ 13. ਤਾਰਾ ਰਾਣੀ, ਹਰੀਸ਼ ਚੰਦਰ ਦੀ ਪਤਨੀ 14. ਰਾਮ ਜੀ ਦੀ ਇਕ ਭਗਤਨੀ, ਜਿਸ ਦੇ ਧਰਮ ਦੀ ਪ੍ਰਭੂ ਨੇ ਰੱਖਿਆ ਕੀਤੀ 15. ਰਘੂਕੁਲ ਦਾ ਬਹਾਦਰ

**ਰਾਗ ਕਲਿਆਨ ॥**

ਹਮਰੀ ਬਿਨੋ ਸੁਨੋ ਹਰਿਰਾਇ ॥ ਅੰਤਰਜਾਮੀ ਜੀਅ ਕੀ ਜਾਨਤਿ ਮੇਰੀ ਆਸ ਪੁਰਾਇ ॥ ੧ ॥ ਰਹਾਉ ॥

343.ਅ ਤੂ ਦਾਤਾ ਸਭੁ/ਜਗਤੁ ਭਿਖਾਰੀ ਤੇਰਾ ਦਿਤਾ ਖਾਇ ॥ ਜੇਹਾ ਲਿਖਿਆ ਤੇਹਾ ਪਾਇਆ ਤੇਰੀ ਸਤਿ ਰਜਾਇ ॥ ੧ ॥

ਕਿਸ ਹੀ ਰਾਜ ਕਿਸੇ ਧਨੁ ਦੀਆ ਜੇਹਾ ਲਿਖਿਆ ਭਾਇ ॥ ਮਨਸਾ ਪੂਰਨੁ ਭੈ ਭਉ ਖੰਡਨੁ ਦੇਂਦਾ ਇਛ ਪੁਜਾਇ ॥ ੨ ॥

ਜੋ ਤੂਕਰਹਿ ਸੋਈ ਕੁਛੁ ਹੋਣਾ ਕੀਤਾ ਪਾਸਿ ਨ ਪਾਇ ॥ ਤੇਰੀ ਓਟਿ ਲਈ ਮੈਂ ਸੁਆਮੀ ਤੁਧੁ ਬਿਨੁ ਮੋਹ ਨ ਜਾਇ ॥। ੩ ॥

ਰਾਜੁ ਮੁਕਤਿ ਬੈਕੁੰਠੁ ਨ ਮਾਂਗਉ ਆਂਨ ਨ ਆਸਾ ਕਾਇ ॥ ਨਾਨਕ ਪੰਥੀ ਜਨੁ ਦਰਬਾਰੀ ਮਾਂਗੈ ਦਰਸੁ ਦਿਵਾਇ ॥੪॥੧੯॥

**ਰਾਗ ਕਲਿਆਨ ॥**

ਮੇਰੀ ਆਜਜੀ[1] ਹਰਿ ਪ੍ਰਭ ਪਾਸਿ ॥ ਅਉਰ ਆਸ ਰਹੀ ਨਹੀਂ ਭੋਰਾ ਤਉ ਦਰਸਨ ਕੀ ਪਿਆਸਿ ॥ ੧ ॥ ਰਹਾਉ ॥

ਦਰਸਨ ਤਿਆਗਿ ਅਉਰੁ ਕਿਆ ਮਾਂਗਉ ਦੇਖਿ ਰਹਿਓ ਨਿਰਜਾਇ[2]॥

ਦਰਸਨ ਸਮ ਕੁਛੁ ਪੁਜ ਨ ਆਵੈ ਯਹਿ ਸਮਝੀ ਮਨ ਰਾਸਿ ॥ ੧ ॥

ਕਰਹੁ ਦਇਆ ਦੁਖ ਭੰਜਨ ਸੁਆਮੀ ਮੇਟਹੁ ਮਨ ਕੀ ਪਿਆਸਿ ॥

ਅਉਰ ਨ ਦਾਤਾ ਦੂਸਰੁ ਸੁਣੀਐ ਜਾਇ ਕਹੋ ਜਿਸੁ ਪਾਸਿ ॥ ੨ ॥

ਬਿਨੁ ਦਰਸਨ ਮਨ ਚਾਹਿ ਨ ਕਾਈ ਇਕਿ ਤੇਰੀ ਮਨ ਆਸਿ ॥

ਜੇ ਕਲਮ ਉਪਠੀ ਤਾ ਫੁਨਿ ਮੋੜਹੁ ਮੇਟਉ ਜਮ ਕੀ ਤ੍ਰਾਸਿ ॥ ੩ ॥

ਇਕੁ ਖਿਨੁ ਮਨ ਤੇ ਬਿਸਰਹੁ ਨਾਹੀਂ ਚਿਤਿ ਆਵਹੁ ਸਾਸਿ ਗਿਰਾਸ ॥

ਦੇਹੁ ਦਾਨੁ ਪੂਰਨ ਪਰਮੇਸੁਰ ਮੰਗੈ ਦਰਬਾਰੀ ਦਾਸੁ ॥ ੪ ॥ ੨੦ ॥

**ਰਾਗ ਕਲਿਆਨ ॥**

ਭਗਤਿ ਜਗਤਿ ਮੈ ਤਾਰਨਿ ਆਏ ॥ ਜਨਮ ਮਰਨ ਦੁਹਾਂ ਤੇ ਨਿਆਰੇ ਜੀਉ ਦਾਨ ਦੇ ਭਗਤੀ ਲਾਏ ॥ ੧ ॥ ਰਹਾਉ ॥

ਜੋ ਜਨੁ ਸਰਨਿ ਸੰਤ ਪਗ[3] ਪਰਈ ਜਮ ਕੀ ਤਲਬਿ ਮਿਟਾਏ ॥

ਧਰਮਿ ਧਾਮ ਕਾ ਮਾਰਗੁ ਕਾਟਿਆ ਅਪਨੇ ਮਾਰਗਿ ਲਾਏ ॥ ੧ ॥

ਸੰਤ ਦਰਸ ਅਘ[4] ਮਿਟਹਿ ਪੁਰਾਨੇ ਨਿਰਮਲੁ ਹੋਇ ਗੁਨ ਗਾਏ ॥

ਹਲਤ ਪਲਤ ਸੁਖੁ ਪਾਵੈ ਸੋਊ ਜੋ ਮਨ ਬਾਕ[5] ਬਸਾਏ ॥ ੨ ॥

ਸੰਤ ਸੇਵਿ ਮਹਿ ਸਭ ਸੁਖ ਕਹੀਅਹਿ ਆਧਿ ਵਿਆਧਿ ਉਪਾਧਿ[6] ਟਲਾਏ ॥

ਹਰਿ ਜਨ ਪੂਜ ਕਰੇ ਜਨ ਉਤਮੁ ਪਤ ਪਰਵਾਨ ਕਹਾਏ ॥ ੩ ॥

344.ੳ /ਜੋ ਜਨੁ ਜੀਓ ਕਹੇ ਸੰਤਨ ਕੌ ਸੇ ਜਮ ਪੰਥ ਹਟਾਏ ॥

ਨਾਨਕ ਪੰਥੀ ਜਨੁ ਦਰਬਾਰੀ ਸਾਧੂਸੰਗਤਿ ਲਾਏ ॥ ੪ ॥ ੨੧ ॥

**ਰਾਗ ਕਲਿਆਨ ॥**

ਦੇਖੋ ਸਾਧੋ ਪਤਿਤ ਉਧਾਰਨ ਹਰੀ ॥ ਪਤਿਤ ਪਵਿਤ੍ਰ ਬਿਰਦੁ ਤਿਹਾਰੋ ਨਾਮ ਕੀ ਲਾਜ ਪਰੀ ॥ ੧ ॥ ਰਹਾਉ ॥

ਕਾਮ ਹੇਤਿ ਕੋਲੀ ਭੇਖੁ ਕੀਆ ਰਾਜ ਕੰਨਿਆ ਵਰੀ ॥ ਤਾ ਕਾ ਆਪਿ ਸਹਾਈ ਹੋਇਆ ਸਗਲ ਸੈਨਾ ਛਰੀ[7]॥ ੧ ॥

ਬਾਲੂ ਝੀਵਰ ਕੀ ਫਾਹੀ ਫਾਥਾ ਸੁਰਦਾ[8] ਆਗਿਆ ਕਰੀ ॥ ਧੰਨੁ ਧੰਨੁ ਪ੍ਰਭੁ ਪਾਪ ਨਿਖੰਡਨੁ ਤਜੁ ਕਪਟੁ ਕੁਬਜਾ ਤਰੀ ॥ ੨ ॥

ਧ੍ਰੂਰੀਕ ਸਾਂਗੁ ਕਰਿ ਤਰਿਆ ਤਲਬ ਜਮਾਣੀ ਡਰੀ ॥ ਕਹਤਿ ਹਰਾਂਮੁ ਮਲੇਛੁ ਇਕੁ ਤਰਿਆ ਸਿਮਰਿਓ ਨਾਹਿ ਘਰੀ ॥ ੩ ॥

ਪੂਤ ਕੁਮੇਰਾ[9] ਬੈਕੁੰਠ ਪਠਾਏ ਪੂਟ ਤਰ ਕੀ ਜਰੀ॥ ਦਰਬਾਰੀ ਪਤਿਤ ਸੰਗਿ ਇਉ ਕਰੀਅਹੁ ਕਰੀ ਸਿਉ[10] ਜਿਉ ਕਰੀ॥ ੪ ॥੨੨॥

**ਰਾਗ ਕਲਿਆਨ ॥**

ਮੇਰੇ ਮਨ ਅਨਿਦਿਨੁ ਹਰਿ ਗੁਨ ਗਾਇ ॥ ਨਾ ਤਰ ਫਿਰਿ ਪਾਛੈ ਪਛੁਤਾਵਹਿ ਅਉਸਰੁ ਜਾਗੁ ਬਿਹਾਇ ॥ ੧ ॥ ਰਹਾਉ ॥

ਦੁਰਲੰਭ ਦੇਹੁ ਜਾਨਿ ਕਿਉ ਖੋਵਹਿ ਰਾਮ ਨਾਮ ਗੁਣ ਗਾਇ॥ ਹੀਰਾ ਖੋਵਹਿ ਕਉਡੀ ਬਦਲੇ ਜਨਮੁ ਅਕਾਰਥ[11] ਜਾਇ॥ ੧॥

ਆਪਿ ਨ ਸਮਝਹਿ ਗੁਰ ਕਉ ਬੂਝਹੁ ਕਉਨੇ ਮਾਰਗ ਲਾਇ॥ ਆਪੁ ਤਿਆਗਹੁ ਚਰਨੀ ਲਾਗਹੁ ਗਹੁ ਗੁਰ ਕੀ ਸਰਨਾਇ॥ ੨॥

---

1. ਬੇਨਤੀ 2. ਬਿਨਾ ਜਗਾਹ ਤੋਂ 3. ਚਰਨਾਂ ਵਿੱਚ 4. ਪਾਪ 5. ਬਚਨ 6. ਤੀਨੇ ਤਾਪ 7. ਛਲੀ 8. ਬਾਲੂ ਝੀਵਰ ਦਾ ਗੁਰੂ 9. ਕੁਬੇਰ 10. ਹਾਥੀ ਨਾਲ 11. ਬੇਅਰਥ

ਅੰਮ੍ਰਿਤੁ ਪੀਵਹੁ ਗੁਰੁ ਕ੍ਰਿਪਾ ਤੇ ਕਾਹੇ ਕਉ ਬਿਖੁ ਖਾਂਹਿ[1]॥ ਆਗਿ ਲਗਾਇ ਸੋਵਹਿ ਤ੍ਰਿਣ[2] ਭੀਤਰਿ ਮੂਰਖ ਸਮਝਿ ਨ ਕਾਇ॥੩॥
ਅੰਧ ਸਮਾਨ ਮੂੜ੍ਹ ਮਨੁ ਮੇਰਾ ਦੀਪੁ ਜੋਤਿ ਨ ਪਾਇ॥ ਦਰਬਾਰੀ ਮੂਰਖੁ ਸਰਨਿ ਤਿਹਾਰੀ ਰਖਿ ਲੇਵਹੁ ਰੁਘੁਰਾਇ॥ ੪॥ ੨੩॥

**ਰਾਗੁ ਕਲਿਆਨ ॥ ਪੰਚਪਦਾ ॥**

ਤੇਰੇ ਦਰਸਨ ਕੋ ਬਲਿਹਾਰਿ ॥ ਦਰਸਨ ਸਮਸਰਿ ਪੁਜ ਨ ਆਵਨਿ ਜੇ ਕੀ ਕੀਚਨ[3] ਜਗ ਹਜਾਰੁ ॥ ੧ ॥ ਰਹਾਉ ॥
344.ਅ ਨੜਿੰਨਵੇ ਜਗ ਕੀਏ ਨਘਰਾਜੇ[4] ਭਇਆ ਸਰਪ ਅਉਤਾਰਿ ॥ ਦਰਸਨ ਪ੍ਰੀਤਿ ਨ ਮਨ ਮਹਿ ਆਈ ਇਤਿ ਬਿ/ਧਿ ਆਈ ਹਾਰਿ॥
ਬਾਰਹਿ ਜੋਜਨ ਛਤ੍ਰ ਝੂਲਤਿ ਥਾ ਜਾ ਕੈ ਬਹੁ ਪਰਵਾਰੁ ॥ ਦਰਸਨ ਬਿਨੁ ਕਹੁ ਕਿਤੁ ਕੰਮ ਮਾਏ ਲੀਤਾ ਮੰਗ ਵਿਕਾਰੁ ॥ ੨ ॥
ਛਤ੍ਰੀਹ ਭੋਜਨ ਤਾ ਕੈ ਛੋਡੇ ਆਇਆ ਬਿਦਰ ਦੁਆਰ ॥ ਦਰਸਨ ਪ੍ਰੀਤਿ ਸੁਦਾਮੇ ਲਾਗੀ ਦਾਰਦੁ ਦੀਆਂ ਬਿਦਾਰ ॥ ੩ ॥
ਦਰਸਨ ਬਿਨਾ ਜੋ ਆਂਨ[5] ਪ੍ਰੀਤਿ ਹੈ ਸਭ ਹੀ ਖੋਟੁ ਭੰਗਾਰੁ[6] ॥ ਕਰਿ ਕ੍ਰਿਪਾ ਲਾਵਹੁ ਪ੍ਰਭ ਚਰਨੀ ਰਾਖਹੁ ਏਕ ਕਰਾਰ ॥ ੪ ॥
ਦਰਸਨੁ ਛੋਡ ਅਉਰੁ ਤਉ ਮਾਗੋ ਨਾ ਸੁਣਿਆ ਹੋਇ ਹਿਝਾਰਿ ॥ ਦਰਬਾਰੀ ਸਾਧ ਬਚਨ ਬੀਚਾਰੇ ਕਹਦੇ ਬੇਦ ਪੁਕਾਰ॥੫ ॥੨੪॥

**ਰਾਗੁ ਕਲਿਆਨ ॥ ਚਉਪਦੇ ॥ ਇਕਤੁਕੇ ॥**

ਮੋ ਮਨ ਮਾਹਿ ਤਮਾ[7] ਦੀਦਾਰ ਦਾ ॥ ੧ ॥ ਰਹਾਉ ॥
ਆਨ ਆਸਿ ਰਹੀ ਨ ਕਾਈ ਆਸਰਾ ਤੇਰੇ ਦੁਆਰਿ ਦਾ ॥ ੧ ॥
ਦਰਸਨ ਪ੍ਰੀਤਿ ਲਗੀ ਜਾ ਕੈ ਉਰਿ ਸੇਲੁ[8] ਝਾਗਿਆ ਸਾਰਿ ਦਾ[9]॥ ੨ ॥
ਮੁਕਤਿ ਬੈਕੁੰਠਿ ਕੀ ਚਾਹਿ ਨ ਹਰਿ ਦਰਸਨੁ ਉਰਧਾਰਿਦਾ ॥ ੩ ॥
ਦਰਬਾਰੀ ਕਉ ਦਾਨੁ ਦਰਸਨੁ ਦੀਜੈ ਅਰਜੁ ਸੁਨਹੁ ਗੁਨਾਗਾਰਿ ਦਾ ॥ ੪ ॥ ੨੫॥

**ਰਾਗ ਕਲਿਆਨ ॥**

ਮੇਰੇ ਮਨ ਜਪ ਲੈ ਪ੍ਰਭ ਜਗਦੀਸ ॥ ੧ ॥ ਰਹਾਉ ॥
ਬ੍ਰਹਮੇ ਇੰਦ੍ਰ ਜਾ ਕਉ ਖੋਜਹਿ ਧਿਆਨੁ ਧਰਹਿ ਉਰ ਈਸ[10] ॥ ੧ ॥
ਸਹੰਸ ਅਠਾਸੀਹ[11] ਰਿਖਿ ਜਸੁ ਗਾਵਹਿ ਜਪਤੇ ਕੋਟਿ ਤੇਤੀਸ[12] ॥ ੨ ॥
ਹਰਿ ਸਿਮਰਨਿ ਸਮ ਜਾਪ ਨ ਤਾਪਾ ਸਿਮਰਨਿ ਕੀ ਜਿਨਿ ਰੀਸ ॥ ੩ ॥
ਦਰਬਾਰੀ ਭਜਨ ਬਿਨਾ ਪਰਮੇਸਰ ਬਿਰਥੀ ਅਉਧ ਗਈਸ[13] ॥ ੪ ॥ ੨ ॥ ੨੬ ॥

**ਰਾਗ ਕਲਿਆਨ ॥**

ਮੇਰੇ ਮਨ ਅਹਿਨਿਸਿ ਭਜੁ ਭਗਵਾਨੁ ॥ ੧ ॥ ਰਹਾਉ ॥
ਪਾਨੀ ਅਗਨਿ ਰਖੇ ਇਕਿ ਠਉਰਾ ਏਹੁ ਬਡੋ ਹੈਰਾਨੁ ॥ ੧ ॥
ਅਮਿਰੀਕ ਭਗਤਿ ਕਾ ਸਰਾਪ ਮਿਟਾਇਆ ਜਾ ਲਾਇਆ ਚਰਨੀ ਧਿਆਨੁ ॥ ੨ ॥
ਤਿਸੁ ਬਿਨੁ ਰਖਣਹਾਰੁ ਨ ਕੋਈ ਸਮਝ ਦੇਖੁ ਮਨ ਗਿਆਨੁ ॥ ੩ ॥
345.ੳ ਦਰਬਾਰੀ ਅਉਗ/ਣਿਆਰੇ ਤੂੰ ਪ੍ਰਭ ਗੁਣੀ ਨਿਧਾਨ ॥ ੪ ॥ ੩ ॥ ੨੭ ॥

**ਰਾਗ ਕਲਿਆਨ ॥**

ਮੇਰੇ ਮਨ ਜਪ ਲੈ ਪੁਰਖੁ ਦਿਆਲੁ ॥ ੧ ॥ ਰਹਾਉ ॥
ਮਦਨ ਮੋਹਨ ਹਰਿ ਕੇਸੋ ਰਾਇਆ ਗੋਬਿੰਦੁ ਪ੍ਰਭੁ ਕ੍ਰਿਪਾਲੁ ॥ ੧ ॥
ਹਰਨਾਖਸੁ ਛੇਦਿ ਪ੍ਰਹਿਲਾਦੁ ਛਡਾਇਆ ਹਰਿ ਆਇਆ ਤਤਕਾਲ ॥ ੨ ॥
ਅਰਜਨ ਕੀ ਪ੍ਰਭ ਰਖਿਆ ਕੀਨੀ ਸੰਗਿ ਸਖਾ ਨੰਦ ਲਾਲੁ ॥ ੩ ॥
ਦਰਬਾਰੀ ਮੂਰਖੁ ਸਰਨਿ ਤੁਮਾਰੀ ਤਲਬ ਜਮਾਣੀ[14] ਟਾਲੁ ॥ ੪ ॥ ੪ ॥ ੨੮॥

**ਰਾਗ ਕਲਿਆਨ ॥**

ਮੇਰੇ ਮਨ ਸਦਾ ਹੀ ਭਜਹੁ ਗੋਬਿੰਦੁ ॥ ੧ ॥ ਰਹਾਉ ॥
ਅਚੁਤੁ ਅਬਨਾਸੀ ਕੇ ਗੁਨਿ ਗਾਵਹੁ ਬਿਨਸੇ ਮਨ ਕੀ ਚਿੰਦੁ[15] ॥ ੧ ॥

---

1. ਜ਼ਹਿਰ ਖਾਂਦਾ ਹੈ 2. ਅੱਗ ਲਾ ਕੇ ਘਾਹ ਵਿੱਚ (ਤ੍ਰਿਣ ਭੀਤਰ) 3. ਕਰੀਏ 4. ਇਕ ਰਾਜਾ ਜੋ ਸੱਪਾਂ ਦਾ ਅਵਤਾਰ ਸੀ 5. ਹੋਰ 6. ਕੂੜਾ ਕਰਕਟ 7. ਲਾਲਚ 8. ਹਿਰਦੇ ਵਿੱਚ ਸੇਲਾ, ਬਰਛਾ 9. ਲੋਹੇ ਦਾ, ਔਗੁਣਹਾਰ 10. ਹਿਰਦੇ ਵਿੱਚ ਈਸ਼ਵਰ ਦਾ 11. ਅਠਾਸੀ ਹਜ਼ਾਰ ਰਿਸ਼ੀ ਮੁਨੀ 12. ਤੇਤੀ ਕ੍ਰੋੜ ਦੇਵੀ ਦੇਵਤੇ 13. ਉਮਰ ਗਈ 14. ਜਮਾਂ ਦੀ 15. ਚਿੰਤਾ

ਬ੍ਰਹਮ ਮਹੇਸ ਹਹਿ[1] ਜਾ ਕੇ ਕੀਏ ਇੰਦਨ ਕੇ ਸਿਰਿ ਇੰਦੁ ॥ ੨ ॥
ਸਰਨਿ ਪਇਆ ਕੀ ਕਰੇ ਪ੍ਰਤਿਪਾਲਾ ਕੰਨਿਆ ਤੇ ਕੀਆ ਰਜਿੰਦੁ[2] ॥ ੩ ॥
ਦਰਬਾਰੀ ਤਿਸੁ ਪ੍ਰਭ ਕੇ ਗੁਨਿ ਗਾਵਹੁ ਹੋਇ ਸੁਖਾਲੀ ਜਿੰਦੁ ॥ ੪ ॥ ੫॥ ੨੯ ॥

**ਰਾਗ ਕਲਿਆਨ ॥**

ਮੇਰੇ ਮਨ ਜਪੀਐ ਪੁਰਖੁ ਅਨੰਤੁ[3]॥ ੧ ॥ ਰਹਾਉ ॥
ਪਰੇ ਤੇ ਪਰੇ ਪਰੇਰਾ ਪਰਲਾ ਕਿਨੇ ਨ ਪਾਇਓ ਅੰਤੁ ॥ ੧ ॥
ਲਖਿ ਚਉਰਾਸੀਹ ਕਾ ਪ੍ਰਤਿਪਾਲਕੁ ਸੋ ਸਿਮਰਹੁ ਭਗਵੰਤੁ ॥ ੨ ॥
ਖਿਨੁ ਮਹਿ ਥਾਪੇ ਥਾਪਿ ਉਥਾਪੇ ਐਸਾ ਕਉਲਾ ਕੰਤੁ[4]॥ ੩ ॥
ਦਰਬਾਰੀ ਸਰਨਿ ਤੁਹਾਰੀ ਹਰਿ ਜੀ ਨਾਨਕ ਪੰਥੀ ਜੰਤੁ ॥ ੪ ॥ ੬ ॥ ੩੦ ॥

**ਰਾਗ ਕਲਿਆਨੁ ॥ ਪੰਚਪਦਾ ॥ ਇਕ ਤੁਕਾ ॥**

ਮੇਰੇ ਮਨ ਅਨਦਿਨੁ ਜਪਿ ਤੂਰਾਮੁ ॥ ੧ ॥ ਰਹਾਉ ॥
ਸੇਸਿ ਸੁਰੇਸਿ ਗਨੇਸ ਗੁਨ ਗਾਵਹਿ ਧਿਆਨੁ ਧਾਰਤਿ ਬਿਰੰਚ[5] ਦੇਉ ਬਾਂਮੁ[6] ॥ ੧ ॥
ਸਨਕਾਦਿਕ ਬ੍ਰਹਮਾਦਿਕ ਸਿਮਰਹਿ ਸੋ ਸਿਮਰਹੁ ਪਰਮ ਧਾਮ ॥ ੨ ॥
ਬਸਿਸਟੁ ਬਿਆਸੁ ਪਰਾਸੁਰ ਨਾਰਦੁ ਲੇਤੇ ਜਾਂ ਕੋ ਨਾਮੁ ॥ ੩॥
ਦਸ ਅਸਟਿ ਅਰੁ ਨਉ ਖਟਿ ਭਾਖਹਿ[7] ਅਥਰਬਣੁ ਜੁਜਰਿ ਜੁ ਸਾਂਮੁ[8] ॥ ੪ ॥
345.ਅ ਦਰਬਾਰੀ ਸਤਿਗੁਰੁ ਯਹੀ ਬਤਾਵੈ ਗੁਰਮੁਖਿ ਜ/ਪੁ ਨਿਹਕਾਮੁ[9]॥ ੫॥ ੭॥ ੩੧ ॥

**ੴ ਸਤਿਗੁਰੂ ਬਾਬਾ ਨਾਨਕੁ ॥**

**ਰਾਗੁ ਕਲਿਆਨ ॥ ਤਿਪਦੇ ॥**

ਮੇਰੇ ਮਨ ਨੈਕੁ[10] ਨ ਸਰਿਓਂ ਕਾਂਮੁ ॥ ਜਿਨਿ ਸਭੁ ਕੁਛੁ ਦੀਆ ਸੋ ਚੀਤਿ ਨ ਕੀਆ ਉਰਝਿ ਰਹਿਓ ਮਧਿ ਧਾਂਮ[11]॥੧॥ ਰਹਾਉ॥
ਮਾਤ ਤਾਤ ਕੋ ਭ੍ਰਾਤੁ ਨ ਸਾਥੀ ਸੰਗਿ ਨਹੀਂ ਅਧ ਦਾਂਮੁ[12] ॥
ਧਨ ਜੋਬਨਿ ਕਾ ਯਹੀ ਪਸਾਰਾ ਜੈਸੇ ਤਰਿ ਕੀ ਛਾਂਮੁ ॥ ੧ ॥
ਢਿਗਿ ਸਿਤਲਾਈ ਤੂਨਹੀਂ ਸਮਝਤਿ ਸਹਤਿ ਤਪਤਿ ਸਿਰਿ ਘਾਮੁ[13] ॥
ਸਿਰੁ ਸਾਧੂਕਉ ਕਿਉ ਨਹੀਂ ਦੇਤਾ ਸਰਪਰਿ ਲੇਗਾ ਜਾਂਮੁ ॥ ੨ ॥
ਹਰਿ ਰਸੁ ਤਿਆਗਿ ਆਂਨ ਕਉ ਲਾਗਹਿ ਏਹਿ ਮਤਿ ਤੁਮਾਰੀ ਖਾਮੁ[14] ॥
ਯਹਿ ਅਉਸਰਿ ਫੁਨਿ ਹਾਥਿ ਨ ਆਵੈ ਦਰਬਾਰੀ ਜਪਿ ਲੈ ਰਾਂਮੁ ॥ ੩ ॥ ੧ ॥ ੩੨ ॥

**ਰਾਗ ਕਲਿਆਨ ॥**

ਹਿਰਿ ਲੀਨੋ ਧਨੁ ਭਤਾਰਿ[15] ਦਾ॥ ਮੋਹਿ ਨੀਦ ਸੋਇਆ ਨਹੀਂ ਜਾਗੇ ਅਨਦਿਨੁ ਬੇਦੁ ਪੁਕਾਰਿਦਾ॥ ੧॥ ਰਹਾਉ॥
ਨਬ[16] ਵਗਿ ਧਓਰਿ ਉਠਿ ਧਾਈ ਨੇਤ੍ਰਿ ਰੂਪ ਨਿਹਾਰਿਦਾ॥
ਰਸਨਾ ਸਦ ਰਸਿ ਵਲਿ ਠਹਿਰਾਨੀ ਸ੍ਰੋਤਿ[17] ਸਬਦਿ ਵਲਿ ਧਾਰਿਦਾ॥੧॥
ਇਸਿ ਪਰਸਿ[18] ਤੁਚਾ ਭ੍ਰਮਾਈ ਇਹੁ ਸੰਗੀ ਭੈਆ ਬਿਕਾਰਿਦਾ[19]॥
ਅਪੁਨੀ ਅਪਨੀ ਓਰਿ ਕਉ ਖਿੰਚਤਿ ਅਧੀਨ ਭੈਆ ਦਸਿ ਨਾਰ[20] ਦਾ॥੨॥
[21]ਅਲ ਮੀਨੁ ਕੁਰੰਕੁ ਪਤੰਗੁ[21] ਜਿਤੁ ਫਾਥੇ ਕੁੰਭੀ ਹਾਲੁ ਗਵਾਰਿ ਦਾ॥
ਦਰਬਾਰੀ ਘਰਿ ਕਉ ਰਾਖੁ ਸੰਭਾਰੀ ਸਮਝਿ ਲੇਹੁ ਤਤੁ ਸਾਰਿ ਦਾ ॥ ੩ ॥ ੨ ॥ ੩੩ ॥

---

1. ਹਨ 2. ਰਾਜਾ ਭਾਵ ਪੁਰਸ਼ 3. ਜਿਸ ਦਾ ਕੋਈ ਅੰਤ ਨਹੀਂ 4. ਲਛਮੀ ਦਾ (ਕਉਲਾ) ਕੰਤ, ਪਤੀ 5.ਬ੍ਰਹਮਾ 6. ਸ਼ਿਵ ਜੀ 7. ਅਠਾਰਾਂ ਪੁਰਾਣ, ਨੌ ਵਿਆਕਰਣ, ਛੇ ਸ਼ਾਸ਼ਤਰ ਅਤੇ 8. ਵੇਦ ਅਥਰਬਣ ਜ਼ਜਰ ਅਤੇ ਸ਼ਿਆਮ 9. ਕਾਮਨਾ ਰਹਿਤ 10. ਥੋੜਾ ਜਿਹਾ ਭੀ 11. ਘਰ ਵਿੱਚ ਭਾਵ ਦੁਨੀਆਂ ਵਿੱਚ 12. ਅੱਧਾ ਟਕਾ ਭਾਵ ਇਕ ਪੈਸਾ 13. ਗਰਮੀ 14. ਖਾਮੀ, ਕਮੀ 15. ਪਤੀ ਦਾ 16. ਜਲ 17. ਸੁਰਤੀ 18. ਇਸ ਨੂੰ ਛੁਹ ਕੇ 19. ਬੇਕਾਰ 20. ਦਸ ਇੰਦ੍ਰੀਆਂ ਦਾ (ਪੰਜ ਕਰਮ ਇੰਦੀਆਂ, ਪੰਜ ਗਿਆਨ ਇੰਦ੍ਰੀਆਂ) 21. ਭੌਰਾ, ਮੱਛੀ, ਮਿਰਗ ਅਤੇ ਪਤੰਗਾ

**ਰਾਗ ਕਲਿਆਨ ॥**

ਕੀ ਹੋਵਗੁ ਅਉਗਣਿਆਰ ਦਾ ॥ ਸੁਭ ਇਛਾ ਬਛਿ ਬਾਛਾ ਨਾਹੀਂ ਅਸੁਭਿ ਸਦਾ ਉਰਿਧਾਰਿਦਾ ॥ ੧ ॥ ਰਹਾਉ॥
ਗੈਲਿ[1] ਦੁਖਾਲੀ ਕਿਉ ਕਰਿ ਨਿਬਰੈ ਸਿਰਿ ਬੋਝਾ ਅਘ[2] ਭਾਰਿ ਦਾ ॥
ਭੈ ਨਿਧਿ ਬਿਖਮੁ ਅਥਾਹੁ ਸੁਨੀਜੈ ਸੰਜਮੁ ਨਾਹੀ ਪਾਰਿ ਦਾ ॥ ੧ ॥
ਲੇਖੇ ਨੂੰ ਜਬ ਸਾਹੁ ਬਦਾਏ[3] ਖੀਰਹੁ ਨੀਰੁ ਨਿਤਾਰਿ ਦਾ ॥
346.ੳ /ਸਹੁ ਸਬਾਸਿ ਖਰਿਆ ਨੂੰ ਦੇਸੀ ਤੁਧ ਕੀਤਾ ਵਣਜੁ ਭੰਗਾਰਿ ਦਾ ॥ ੨ ॥
ਮਮ ਅਉਗਣਿ ਕੀ ਗਿਣਤਿ ਨ ਆਵੈ ਕਿਆ ਧਰਮਰਾਇ ਵੀਚਾਰਦਾ ॥
ਦਰਬਾਰੀ ਭਜ ਲੈ ਸੰਤ ਸਰਨਾਈ ਦਰਸਨ ਲਾਜਿ ਉਬਾਰਿਦਾ ॥ ੩ ॥ ੩ ॥ ੩੪ ॥

**ਰਾਗ ਕਲਿਆਨ ॥**

ਮੇਰੇ ਮਨ ਸਮਝਹੁ ਸਾਚੁ ਬੀਚਾਰੁ ॥ ਦ੍ਰਿਸਟਮਾਨ ਨਸਟ ਸਭਿ ਜਾਨੋ ਮਿਥਯਾ ਸਗਲ ਪਸਾਰੁ ॥ ੧ ॥ ਰਹਾਉ ॥
ਸਤਿਜੁਗੁ ਤੇਤਾ ਦੁਆਪਰੁ ਬੀ ਤਾਰਹਿਓਨ ਰੰਕ ਭੂਤਾਰੁ[4] ॥
ਸਹੰਸ ਧੁਜਾ ਕੇ ਸੇ ਲਸਕਰਿ ਤਿਨਿ ਸਿਰਿ ਜਮਜੰਦਾਰੁ ॥ ੧ ॥
ਬਾਰਹਿ ਜੋਜਨ ਛਤ੍ਰ ਸਿਰਿ ਜਾ ਕੇ ਛਿਨਿ ਮਹਿ ਹੂਆ ਛਾਰੁ[5] ॥
ਕਨਕਿ ਕੋਟਿ ਛੋਡਿ ਸਿਧਾਇਆ ਮੇਰੀ ਕਹਹਿ ਗਵਾਰੁ ॥ ੨ ॥
ਜੋ ਦੀਸੇ ਸੋ ਸਭਿ ਚਲਨਾ ਕਾਂ ਸਿਉ ਕੀਜੇ ਪਿਆਰੁ ॥
ਦਰਬਾਰੀ ਹਿਤ ਅਸਥਿਰਿ ਸਿਉਂ ਲਾਵਹੁ ਹੋਵਹਿ ਨਾਹਿ ਖੁਆਰੁ ॥ ੩ ॥ ੪ ॥ ੩੫ ॥

**ਰਾਗ ਕਲਿਆਨ ॥**

ਮੇਰਾ ਪ੍ਰਭੁ ਜਨ ਕਉ ਲੇਤਿ ਉਬਾਰਿ ॥ ਹਰਿ ਜਨ ਕੀ ਰਸਨਾ ਹਰਿ ਬਾਂਧਾ ਜੋ ਕੁਛ ਚਵੇ ਸੁ ਸਾਰਿ ॥ ੧ ॥ ਰਹਾਉ ॥
ਸਰਬ ਵਿਆਪੀ ਪ੍ਰਹਿਲਾਦਿ ਉਚਾਰੀ ਤਉ ਨਿਕਸੇ ਥੰਭਿ ਫਾਰਿ ॥
ਧ੍ਰੋਪਤਿ ਦੁਆਰਕਾ ਵਾਸੀ ਕਹਿਆ ਖਿਨ ਮਹਿ ਗਏ ਮੁਰਾਰਿ ॥ ੧ ॥
ਹਰਿ ਜਨੁ ਮੁਖਿ ਤੇ ਜੋ ਕੁਛ ਚਵਿਆ ਸਰਿ ਪਰਿ ਹੋਵਤਿ ਪਾਰਿ ॥
ਜੋ ਕੁਛ ਭਾਣਾ ਪ੍ਰਭਿ ਕੇ ਜਨ ਕਉ ਕੋਇ ਨ ਸਕੈ ਟਾਰਿ[6]॥
ਹਰਿ ਜਨਿ ਤੇ ਹਰਿ ਭੇਦੁ ਨ ਕੋਊਹਉ ਵੰਞਾ ਬਲਿਹਾਰਿ ॥
ਦਰਬਾਰੀ ਹਰਿ ਜਨਿ ਕੈ ਚਰਨਿ ਸੇਵਹੁ ਸਰਨੀ ਆਵਹੁ ਹਾਰਿ ॥ ੩ ॥੫॥ ੩੬ ॥

**ਰਾਗ ਕਲਿਆਨ ॥**

ਮੇਰਾ ਪ੍ਰਭੁ ਗੋਬਿੰਦੁ ਗੁਣੀ ਗਹੀਰੁ[7]॥ ਭਗਤਿ ਵਛਲੁ ਪ੍ਰਭ ਪਤਿਤ ਉਧਾਰਨੁ ਹਰਿ ਹਲਧਰਿ ਕਾ ਬੀਰੁ[8]॥ ੧ ॥ ਰਹਾਉ ॥
346.ਅ ਅਪਰਿ ਅਪਾਰੁ ਬਿਅੰਤੁ ਸੁਆਮੀ ਕਰਨੈਹਾਰ ਮੈ ਗਹਿਰ ਗੰਭੀ/ਰੁ ॥
ਗਰੀਬ ਨਿਵਾਜੁ ਗੁਵਰਿਧਨਿਧਾਰੀ[9] ਦੀਨ ਬੰਧਿ ਸੁਰਿਧੀਰੁ ॥ ੧ ॥
ਅਜਾਤੁ ਅਜਨਮੁ ਅਕਲੂਣੁ[10] ਬਿਧਾਤਾ ਸੰਤ ਨਿਵਾਰਨਿ ਭੀਰ ॥
ਮਉਲਾ ਮਾਲਕੁ ਤੂ ਮਿਹਰਿਵਾਂਨਾ ਅਗਹ ਅਤੋਲੁ ਕੰਬੀਰੁ[11]॥ ੨ ॥
ਭੈ ਨਿਧਿ ਤੇ ਰਾਖਹੁ ਪ੍ਰਭ ਮੇਰੇ ਨਾਵ ਡੁਬਤਿ ਨਿਧਿ ਨੀਰੁ[12]॥
ਦਰਬਾਰੀ ਸਰਨਿ ਤੁਹਾਰੀ ਪਰਿਆ ਮਾਇਆ ਕਾਟੁ ਜੰਜੀਰ ॥ ੩ ॥ ੬ ॥ ੩੭ ॥

---

1. ਮਾਰਗ 2. ਪਾਪਾਂ ਦੀ ਪੰਡ 3. ਬਿਦਣ ਲੱਗੇ 4. ਗਰੀਬ ਅਤੇ ਰਾਜੇ 5. ਸੁਆਹ, ਖ਼ਾਕ 6. ਟਾਲ ਨਹੀਂ ਸਕਦਾ 7. ਗੁਣਾਂ ਦਾ ਸਮੁੰਦਰ 8. ਕ੍ਰਿਸ਼ਨ, ਬਲਰਾਮ ਦਾ ਭਾਈ 9. ਗੋਵਰਧਨ ਪਰਬਤ ਨੂੰ ਧਾਰਨ ਕਰਨ ਵਾਲਾ ਕ੍ਰਿਸ਼ਨ 10. ਜੋ ਕਾਲ ਤੋਂ ਰਹਿਤ ਹੋਣ 11. ਮਹਾਨ ਅਥਵਾ ਵੱਡਾ 12. ਸਮੁੰਦਰ ਦੇ ਜਲ ਵਿੱਚ

**ੴ ਸਤਿਗੁਰੁ ਬਾਬਾ ਨਾਨਕੁ ॥**

**ਰਾਗੁ ਕਲਿਆਨ ॥ ਦੁਪਦੇ ॥**

ਮੇਰਾ ਤੂਹੇ ਮਾਣੁ ਨਿਮਾਣੀ ਦਾ ॥ ਨਿਧਿਰਿਆ ਦੀ ਤੂ ਧਿਰਿ ਕਹੀਅਹਿ ਮੈਂ ਡਰੁ ਤਲਬਿ[1] ਜਮਾਣੀ ਦਾ ॥ ੧ ॥ ਰਹਾਉ ॥
ਅਉਗਣਿਆਰੀ ਕੋ ਗੁਣੁ ਨਾਹੀ ਦਰਿ ਦੁਧਹੁ ਪਾਣੀ ਛਾਣੀਦਾ ॥
ਪਤਿਤ ਉਧਾਰਨੁ ਨਾਮੁ ਤੁਮਾਰਾ ਬੇਦਿ ਪੁਰਾਣੀ ਜਾਣੀਦਾ ॥ ੧ ॥
ਭਗਤ ਵਛਲੁ ਭਉਖੰਡਨੁਹਾਰਾ ਗੁਰ ਦੇ ਸਬਦਿ ਪਛਾਣੀਦਾ ॥
ਨਾਨਕ ਪੰਥੀ ਭਣੇ ਦਰਬਾਰੀ ਤੂਹੇ ਤਾਣ ਨਿਤਾਣੀ ਦਾ ॥ ੨ ॥ ੩੮ ॥

**ਰਾਗ ਕਲਿਆਨ ॥**

ਮੇਰੇ ਮਨ ਸਿਮਰਹੁ ਪੁਰਖੁ ਬਿਧਾਤਾ ॥ ਸੰਭਹੁ ਅਲੇਪੁ ਅਲਗੁ ਗੁਸਾਂਈ ਘਟਿ ਘਟਿ ਮਾਂਹਿ ਸਮਾਤਾ ॥ ੧ ॥ ਰਹਾਉ ॥
ਜਨਮੁ ਮਰਨੁ ਤਿਨਾ ਕੋ ਨਾਹੀਂ ਜੋ ਹਰਿ ਕੇ ਰੰਗ ਰਾਤਾ ॥ ਕਰਨਹਾਰਿ ਕਉ ਸਦਾ ਸਲਾਹੇ ਤਿਸੁ ਫੁਨ ਕਾਲੁ ਨ ਖਾਤਾ ॥
ਦਰਬਾਰੀ ਮੂਰਖੁ ਸਰਨਿ ਤੁਮਾਰੀ ਤੇਰਾ ਹੁਕਮੁ ਨ ਜਾਤਾ ॥ ੨ ॥ ੨ ॥ ੩੯ ॥

**ਰਾਗ ਕਲਿਆਨ ॥**

ਮੇਰੇ ਮਨ ਅਨਦਿਨੁ ਜਪੁ ਅਣੀਆਂਣਿ[2] ॥ ਚਿੰਤਾ ਤਿਆਗਿ ਕਰਿ ਹੋਹੁ ਅਚਿੰਤਾ ਸਿਮਰਹੁ ਪ੍ਰਭ ਨਿਰਬਾਣ ॥ ੧ ॥ ਰਹਾਉ ॥
ਜਾਨਣਿਹਾਰੇ ਰੇ ਮਨ ਜਾਣਹੁ ਜਾਂ ਕਉ ਹੈ ਸਭਿ ਜਾਣਿ ॥ ਘਟਿ ਘਟਿ ਕੇ ਪਟਿ ਪਟਿ ਕੀ ਬੂਝੈ ਹਰਿ ਪ੍ਰਭ ਸੁਘੜ ਸੁਜਾਣਿ ॥ ੧॥
347.ੳ ਦੀਪੀ ਲੋਈ ਖੰ/ਡੀ ਸਭ ਤੇ ਹੁਕਮੁ ਤੇਰਾ ਪਰਵਾਣਿ ॥
ਜਿਸੁ ਕੀ ਗਤਿ ਮਿਤਿ ਕੋਇ ਨ ਜਾਣੇ ਦਰਬਾਰੀ ਤਿਸੇ ਪਛਾਣਿ ॥ ੨॥ ੩ ॥ ੪੦ ॥

**ਰਾਗ ਕਲਿਆਨ ॥**

ਮੇਰੇ ਮਨ ਜਪਿ ਲੇਹੁ ਪਰਮਾਨੰਦੁ ॥ ਕਰਨਿ ਕਾਰਨਿ ਸਮਰਥੁ ਸੁਆਮੀ ਮੁਰਲੀਧਰੁ ਗੋਕਲਿਚੰਦੁ ॥ ੧ ॥ ਰਹਾਉ ॥
ਅੰਗੁਸਟੁ[3] ਲਾਇ ਉਧਾਰੀ ਕੁਬਿਜਾ ਬਿਨਸਾ ਪੂਰਬਿ ਗੰਦੁ[4]॥
ਜਮਨਕਾਲ[5] ਗਰਗਿ ਸੁਤੁ ਮਾਰਿਆ ਉਧਾਰਿ ਲੀਓ ਮੁਚਿਕੰਦੁ ॥ ੧ ॥
ਊਬਟਿ ਗੈਲ[6] ਕਈ ਜਾਤਿ ਉਬਰੇ ਦਿਖਾਇ ਦੀਓ ਤਿਨਿ ਰੰਦੁ[7] ॥
ਦਰਬਾਰੀ ਪ੍ਰਭੁ ਬਿਅੰਤੁ ਗੁਸਾਂਈ ਕੋਇ ਨ ਜਾਨੈ ਮੰਦੁ ॥ ੨ ॥ ੪ ॥ ੪੧ ॥

**ਰਾਗ ਕਲਿਆਨ ॥**

ਮੇਰੇ ਮਨ ਸਮਝਹੁ ਮੁਗਦਿ ਅਚੇਤਿ ॥ ਜਿਨਿ ਤੂ ਸਾਜਿ ਕੀਆ ਰੇ ਪ੍ਰਾਨੀ ਤਿਸੁ ਕਾ ਨਾਮੁ ਨਾ ਲੇਤਿ ॥ ੧ ॥ ਰਹਾਉ ॥
ਕਾਂਮੁ ਕ੍ਰੋਧੁ ਲੋਭੁ ਮੋਹੁ ਨ ਜੀਤਿਆ ਕਿਤੁ ਬਿਧਿ ਹੋਵੈ ਜੇਤਿ[8]॥ ਜਨਮਿ ਜਨਮਿ ਕੀ ਕਾਰੀ ਕਾਰਖਿ[9] ਧੋਤੀ ਹੋਤਿ ਨ ਸੇਤਿ ॥ ੧॥
ਅਬਿਦਿਆ ਮਨੁ ਕੀ ਮਨੁ ਭ੍ਰਮਾਇਆ ਮੁੱਠੀ ਧੰਧੇ ਹੇਤਿ ॥ ਦਰਬਾਰੀ ਸਮਝ ਨ ਕਬਹੂ ਆਵੈ ਕੂੰਜਿ ਪਰੀ ਤਉ ਖੇਤਿ[10]॥ ੨॥ ੫॥ ੪੨॥

**ਰਾਗ ਕਲਿਆਨ ॥**

ਮੇਰੇ ਮਨ ਸਮਝਹੁ ਅਕਥ ਕਹਾਂਨੀ ॥ ਏਕੋ ਅਸਥਿਰੁ ਅਬਿਚਲੁ ਅਬਿਨਾਸੀ ਅਉਰੁ ਜਗਤੁ ਸਭੁ ਫਾਨੀ॥੧॥ ਰਹਾਉ॥
ਜੋ ਚਲਿਨਾ ਤਿਸੁ ਸੰਗਿ ਕੀਆ ਪ੍ਰੀਤਾ ਸਭ ਦੀਸਤਿ ਆਵਨਿ ਜਾਨੀ ॥
ਤਿਸੁ ਸੰਗਿ ਪ੍ਰੀਤਿ ਕਰਹੁ ਮਨ ਮੇਰੇ ਜੋ ਪ੍ਰਭ ਹਕੁ ਹਕਾਂਨੀ[11] ॥ ੧ ॥
ਸਭਿ ਕੇ ਮਧਿ ਸਭਹੂ ਤੇ ਬਾਹਰਿ ਏਹੁ ਵਡੀ ਹੈਰਾਂਨੀ ॥
ਦਰਬਾਰੀ ਸੋ ਸਚੁ ਸਦਾ ਸਲਾਹੁ ਜੋ ਏਕੁ ਪੁਰਖੁ ਦਿਲਿ ਜਾਨੀ ॥ ੨ ॥ ੬ ॥ ੪੩ ॥

**ਰਾਗ ਕਲਿਆਨ ॥**

ਅਨਦਿਨੁ ਦਰਸਨ ਕਉ ਮਨੁ ਚਾਹੈ॥ [12]ਅਲ ਮਕਰੰਦ ਚਕੋਰ ਚੰਦੁ ਕਉ ਮੀਨੁ ਜਿਵੈ ਜਲ ਵਾਹੈ[12] ॥ ੧॥ ਰਹਾਉ ॥
347.ਅ ਜਿਨਿ ਕਉ ਪ੍ਰੀਤਿ ਲਗੀ ਦ/ਰਸਨ ਕੀ ਸੇ ਫੇਰਿ ਨ ਜੂਨੀ ਬਾਹੈ॥ ਰਾਮ ਨਾਮੁ ਜਿਨ ਇਕ ਮਨ ਜਪਿਆ ਸੇ ਜਮ ਫਾਸ ਨ ਫਾਹੈ॥੧॥
ਰੇ ਮਨ ਬਾਹਰਿ ਕਾਹੇ ਢੂਢਹੁ ਢੂਢਨ ਹੈ ਮਨ ਮਾਹੈ॥ ਨਾਨਕ ਪੰਥੀ ਭਣੇ ਦਰਬਾਰੀ ਗੁਰ ਮਿਲਿ ਜਪਹੁ ਨ ਕਾਹੈ॥ ੨॥ ੭॥ ੪੪॥

---

1. ਹਾਜ਼ਰ ਕਰਨ 2. ਅਣੀਆਂ ਵਾਲਾ, ਪ੍ਰਭੂ 3. ਅੰਗੂਠਾ ਲਾ ਕੇ 4. ਪਿਛਲੇ ਜਨਮ ਦੇ ਪਾਪ 5. ਯਮਨਕਾਲ, ਮੁਚਕੰਗ ਦੀ ਨਿਗ੍ਹਾ ਵਿਚੋਂ ਨਿਕਲੀ ਅੱਗ ਨਾਲ ਭਸਮ ਹੋ ਗਿਆ 6. ਉਲਟ ਰਹਿਣ ਵਾਲੇ 7. ਰਸਤਾ 8. ਜਿੱਤ 9. ਕਾਲੀ ਕਾਲਖ 10. ਖੇਤ ਵਿੱਚ ਕੂੰਜਾਂ ਪੈ ਗਈਆਂ ਭਾਵ ਮੌਤ ਦਾ ਸੁਨੇਹਾ ਆ ਗਿਆ 11. ਸਚਾਈ ਵਾਲਾ ਹੈ 12. ਭੌਰਾ ਕਮਲ ਦੇ ਫੁੱਲ ਦੀ ਮਹਿਕ ਨੂੰ, ਚਕੋਰ ਚੰਦ ਨੂੰ ਅਤੇ ਮਛਲੀ ਜਲ ਨੂੰ

ਰਾਗ ਕਲਿਆਨ ॥
ਤੇਰੇ ਦਰਸਨ ਕਉ ਮਨੁ ਲੋੜੇ ॥ ਮੁਇਆ ਮੀਨ[1] ਜਿਉ ਜਲ ਕਉ ਚਾਹੈ ਤਿਉ ਦਰਸਨ ਪ੍ਰੀਤਿ ਨ ਛੋੜੇ ॥ ੧ ॥ ਰਹਾਉ ॥
ਰਾਮ ਨਾਮੁ ਮਨੁ ਜੁੜਿਆ ਲੋੜੈ ਜੇ ਪ੍ਰਭ ਆਪੇ ਜੋੜੇ ॥ ਜੇ ਤੂ ਹਥਹੁ ਛਡਹਿ ਨਾਹੀਂ ਤਾ ਮਨੁ ਪ੍ਰੀਤ ਨ ਤੋੜੇ ॥
ਜਨ੍ਹਾ ਇਕੁ ਪਛਾਤਾ ਸਾਹਿਬੁ ਸੇ ਜਨ ਵਿਰਲੇ ਥੋੜੇ ॥ ਦਰਬਾਰੀ ਮਨ ਕੀ ਮਿਟੈ ਧਾਵਨੀ[2] ਜੇ ਪ੍ਰਭ ਆਪੇ ਮੋੜੇ ॥੨॥੮॥ ੪੫॥
ਰਾਗ ਕਲਿਆਨ ॥
ਤੇਰੇ ਦਰਸਨ ਕੀ ਮੁਝ ਲੋੜਿ ॥ ਜੇ ਮੈਂ ਪਾਪੀ ਤੂਪਤਿਤ ਉਧਾਰਨੁ ਤੈ ਤਾਰੇ ਪਾਪੀ ਪਤਿਤ ਕ੍ਰੋੜਿ ॥ ੧ ॥ ਰਹਾਉ ॥
ਕਰਿ ਕ੍ਰਿਪਾ ਕ੍ਰਿਪਾਲ ਗੁਸਾਂਈ ਅਪਨੀ ਭਗਤੀ ਜੋੜਿ ॥ ਤੇਰੀ ਸਰਨਿ ਪਇਆ ਮਨੁ ਮੇਰਾ ਜਮ ਕੈ ਬੰਧਨਿ ਤੋੜਿ ॥ ੧ ॥
ਤੂੰ ਸਰਨਿ ਸੂਰ ਭਗਵਾਨੁ ਨਰਾਇਣੁ ਤਲਬ ਜਮਾਣੀ[3] ਮੋੜੁ ॥ ਨਾਨਕ ਪੰਥੀ ਕਹੈ ਦਰਬਾਰੀ ਮੁਝ ਨ ਹਥਹੁ ਛੋੜ॥੨॥੯॥੪੬॥
ਰਾਗ ਕਲਿਆਨ ॥
ਤੇਰੇ ਦਰਸਨ ਕੀ ਮੁਝ ਪਿਆਸਿ ॥ ਤੂ ਪ੍ਰਭੁ ਦਾਤਾ ਪੁਰਖੁ ਬਿਧਾਤਾ ਪੂਰਹੁ ਜਨ ਕੀ ਆਸਿ ॥ ੧ ॥ ਰਹਾਉ ॥
ਸੰਤਨ ਸੇਵਾ ਸੰਗੁ ਸਾਧ ਕਾ ਏਹਿ ਹਮਾਰੀ ਖਾਸਿ॥ ਅਉਰੁ ਠਉਰੁ ਮੁਹਿ ਨਾਹਿ ਸੁਖਾਵੈ ਦੀਜੈ ਸੰਤਨ ਸੰਗ ਨਿਵਾਸਿ ॥ ੧ ॥
ਸਤ ਸੰਤੋਖੁ ਸਾਂਤਿ ਪ੍ਰਭ ਦੀਜੈ ਤ੍ਰਿਸਨਾ ਕੀਜੈ ਨਾਸਿ ॥ ਨਾਨਕ ਪੰਥੀ ਕਹੈ ਦਰਬਾਰੀ ਹਮਰੀ ਇਹੁ ਅਰਦਾਸਿ॥੨॥੧੦॥੪੭॥
ਰਾਗ ਕਲਿਆਨ ॥
ਤੇਰੇ ਦਰਸਨ ਕੀ ਮੁਝ ਪ੍ਰੀਤਿ ॥ ਉਠਤਿ ਬੈਠਤਿ ਸੋਵਤਿ ਜਾਗਤਿ ਅਹਿਨਿਸਿ ਨੀਤਾ ਨੀਤ ॥ ੧ ॥ ਰਹਾਉ ॥
348.ੳ ਤੁਧੁ ਵਲਿ ਆਇਆ ਸੋ/ਸਭੁ ਤਰਿਆ ਹਮ ਕਉ ਇਹੁ ਪ੍ਰਤੀਤਿ ॥
ਜਿਨਾ ਪਛਾਤਾ ਪੁਰਖੁ-ਬਿਧਾਤਾ ਸੇ ਜਨਮੁ ਚਲੇ ਜਗਜੀਤਿ ॥ ੧ ॥
ਮਾਇਆ ਮੋਹੁ ਤਜੀ ਤ੍ਰਿਸਨਾ ਜਿਸੁ ਢਾਹਿ ਭਰਮ ਕੀ ਭੀਤਿ[4] ॥
ਨਾਨਕ ਪੰਥੀ ਕਹੈ ਦਰਬਾਰੀ ਭੀਤਰ ਗਿਰਸਤਿ ਅਤੀਤ[5]॥੨॥੧੧॥੪੮॥
ਰਾਗ ਕਲਿਆਨ ॥
ਕੋਈ ਮਾਇਆ ਥੋ ਮਨੁ ਮੋੜੇ ॥ ਲੋਭੁ ਮੋਹੁ ਅਹੰਕਾਰੁ ਤਿਆਗੇ ਚਰਨ ਕਮਲ ਮਨੁ ਜੋੜੇ॥੧॥ ਰਹਾਉ ॥
ਗੁਰ ਕਾ ਸਬਦ ਫੜੇ ਕਰ ਸਸਤ੍ਰ ਪੰਜ ਪੰਜੀਸਾ ਤ੍ਰੋੜੇ ॥ ਮਨੁ ਦਹਿਦਿਸ ਕਉ ਜਾਨਿ ਨ ਦੇਵੈ ਗੁਰਸਬਦੀ ਮਨੁ ਹੋੜੇ॥੧॥
ਜਿਨ ਜਨ ਇਕੁ ਪਛਾਤਾ ਸਾਹਿਬੁ ਕੋਟੁ[6] ਭਰਮ ਦਾ ਫੋੜੇ ॥ ਨਾਨਕ ਪੰਥੀ ਭਣੇ ਦਰਬਾਰੀ ਸੇ ਜਨ ਵਿਰਲੇ ਥੋੜੇ॥੨॥੧੨॥੪੯॥
ਰਾਗ ਕਲਿਆਨ ॥
ਸਾਹਿਬੁ ਸਾਚਾ ਸਾਚੀ ਨਾਈ ॥ ਹੋਰ ਨਾਉ ਸਭ ਭਾਉ ਭਾਖਿਆ ਸਾਧੋ ਕੀਰਤਿ ਗਾਈ ॥ ੧ ॥ ਰਹਾਉ ॥
ਪਤਿਤ ਉਧਾਰਨੁ ਦਾਨਾ ਬੀਨਾ ਦੀਨ ਦਿਆਲੁ ਗੁਸਾਂਈ ॥
ਜਲ ਥਲ ਮਹੀਅਲ ਪੂਰਨੁ ਸੋਈ ਖਾਲੀ ਜਾਇ ਨ ਕਾਈ ॥ ੧ ॥
ਭਗਤਿ ਵਛਲੁ ਭਉਖੰਡਣਹਾਰਾ ਜਿਸੁ ਸਭਿ ਸ੍ਰਿਸਟਿ ਉਪਾਈ ॥
ਨਾਨਕ ਪੰਥੀ ਜਨੁ ਦਰਬਾਰੀ ਪਰਿਆ ਤਉ ਸਰਨਾਈ ॥ ੨ ॥ ੧੩ ॥ ੫੦ ॥
ਰਾਗ ਕਲਿਆਨ ॥
ਰਾਮ ਨਾਮੁ ਜਪ ਲੀਜੈ ਭਾਈ ॥ ਜਿਨਿ ਜਨ ਜਪਿਆ ਜਿਨ ਜਨ ਸੁਣਿਆ ਤਿਨਾ ਪ੍ਰਮਗਤਿ ਪਾਈ ॥ ੧ ॥ ਰਹਾਉ ॥
ਬਨ ਕੀ ਖੋੜ[7] ਸੂਏਕਾ ਆਂਡਾ ਅਮਰ ਕਥਾ ਸੁਣਿ ਪਾਈ ॥
ਐਸਾ ਉਪਮਾ ਰਾਮ ਨਾਮ ਕੀ ਭਇਆ ਸੁਖਦੇਉ ਗੁਸਾਂਈ ॥ ੧ ॥
ਅੰਤਕਾਲ ਅਜੇਮਲ ਆਖਿਆ ਗਨਕਾ ਕੀਰੁ[8] ਪੜਾਈ ॥
ਦਰਬਾਰੀ ਸੁਣਿ ਕੈ ਰਾਮ ਗਣੋ ਨੇ ਜਮ ਥੋ ਲਏ ਛਡਾਈ ॥ ੨ ॥ ੧੪ ॥ ੫੧ ॥

1. ਖਾਧੀ ਹੋਈ ਮੱਛੀ ਵੀ 2. ਭੱਜਣਾ, ਦੌੜਨਾ 3. ਜਮਾਂ ਦੀ ਤਲਬ 4. ਭਰਮ ਦੀ ਕੰਧ 5. ਗ੍ਰਹਿਸਤ ਵਿੱਚ ਵੀ ਤਿਆਗ 6. ਕਿਲ੍ਹਾ 7. ਖੁੱਡ ਵਿੱਚ 8. ਤੋਤਾ

**ਰਾਗ ਕਲਿਆਨ ॥**

ਤੇਰੇ ਦਰਸਨ ਕੀ ਮੁਝਿ ਚਾਹਿ ॥ ਅਉਰ ਕਛੂ ਮੈਂ ਮਾਗੋਂ ਨਾਹੀਂ ਦਰਸਨੁ ਦੀਜੈ ਖਾਹਿ ਮਖਾਹਿ ॥ ੧ ॥ ਰਹਾਉ ॥
348.ਅ ਮੈਂ ਕੀ/ਨਜਰਿ ਨ ਆਵਹਿ ਕਤ ਕੂਤੂਰਵਿਆ ਘਟਿ ਘਟਿ ਮਾਂਹਿ ॥
ਅਉਰੁ ਕਛੁ ਮੁਹਿ ਨਾਹਿ ਸੁਹਾਵੈ ਰਾਮ ਨਾਮ ਕੀ ਮਨ ਮੁਖਿ ਗਾਹਿ ॥ ੧ ॥
ਕਰਿ ਕ੍ਰਿਪਾ ਅਪਨਾ ਕਰਿ ਲੇਵਹੁ ਘਟਿ ਤੇ ਤਸਕਰਾ[1] ਸਗਲੇ ਲਾਹਿ ॥
ਨਾਨਕ ਪੰਥੀ ਕਹੈ ਦਰਬਾਰੀ ਵਾਹਿਗੁਰੂ ਪ੍ਰਭੁ ਵਾਹਿ ॥ ੨ ॥ ੧੫॥ ੫੨ ॥

**ੴ ਸਤਿਗੁਰੂ ਬਾਬਾ ਨਾਨਕੁ ॥**

**ਰਾਗੁ ਕਲਿਆਨ ॥ ਬਿਸਨਪਦੇ ॥**

ਗੋਕਲ ਊਧੋ ਸਿਆਮ ਪਠਾਇਆ ॥ ਮੁਕਟੁ ਮਾਲਿ[2] ਅਰੁ ਮੁਰਲੀ ਦੀਨੀ ਪੀਤੰਬਰੁ ਅੰਗਿ ਉਢਾਇਆ ॥ ੧ ॥
ਰਥੁ ਦੀਨਾ ਰੂਪੁ ਸਾਵਲੁ ਕੀਨਾ ਬਪੁ ਸਉ ਬਪੁ[3] ਲਗਾਇਆ ॥
ਬਰਨਿ ਚਿਹਨਿ ਸਭਿ ਪੂਰਨ ਕੀਨੇ ਭ੍ਰਿਗਿ ਲਤਿ[4] ਚਿਹਨੁ ਨ ਪਾਇਆ ॥ ੧ ॥
ਊਧੋ ਗੋਕਲਿਪੁਰ ਮਧਿ ਆਇਆ॥ ੧॥ ਰਹਾਉ ॥
ਸਗਲਿ ਗੁਆਲੀ ਘਰਿ ਤੇ ਨਿਕਲੀ ਮਨ ਮੋਹਨਿ ਭੇਖੁ ਦ੍ਰਿਸਟਾਇਆ ॥
ਰਲਿ ਮਿਲਿ ਪਰਸਨ ਦ੍ਰਸਨ ਆਈਵਾਂ[5] ਦੇਖ ਨਾ ਮਨ ਪਤੀਆਇਆ ॥ ੨॥ ਏਨਿ ਊਧੋ ਸਾਂਗ ਬਣਾਇਆ ॥ ੧ ॥ ਰਹਾਉ॥
ਇਕਿ ਦੇਖੇ ਇਕਿ ਬਹੁਤੁ ਨਿਹਾਰਹਿ ਅਚਰਜੀ ਬਾਣਾ ਲਾਇਆ ॥
ਇਕਿ ਕਹਤਿ ਅਕਰੂਰੁ ਕੂਰਾ[6] ਹੈ ਜਿਨ ਆਗੈ ਸਿਆਮੁ ਦੁਰਾਇਆ ॥ ੩ ॥ ਊਧੋ ਕੇਹੇ ਸੁਨੇਹੇ ਲਿਆਇਆ॥ ੧ ॥ ਰਹਾਉ ॥
ਇਕਿ ਕਹਤਿ ਅਕਰੂਰਿ ਕਉ ਊਧੋ ਜਦ ਭਲੂਕਰਿ ਸ੍ਰਬਿ ਫਹਿਮਾਇਆ ॥ ੪ ॥
ਦਰਬਾਰੀ ਸਗਲਿ ਸੰਦੇਸੇ ਗੋਪੀ ਊਧੋ ਪੂਛਿ ਪੁਛਾਇਆ ॥
ਊਧੋ ਕਿਤੁ ਬਿਧਿ ਸਿਆਮ ਪਹੁਚਾਇਆ ॥ ੧ ॥ ਰਹਾਉ॥

**ਰਾਗ ਕਲਿਆਨ ॥**

ਪ੍ਰਿਥਮਿ ਮਾਤ ਜਸੋਧੇ ਪੂਛਤਿ ਕਾਨੁ ਹਮਾਰਾ ਨੀਕਾ[7]॥ ਜਿਸਿ ਦਿਨਿ ਊਧੋ ਸਿਆਮ ਸਿਧਾਰੇ ਜੀਉ ਗੈਓ ਮੋਰੇ ਜੀ ਕਾ[8]॥ ੧॥
ਅਬ ਸਿਆਮੁ ਹਮਾਰਾ ਕੇਹਾ ॥ ਸਚੁ ਭਾਖੀ ਊਧੋ ਭ੍ਰਮ ਨਾ ਰਾਖੀ ਮੇਰੇ ਕਨੀਐ ਰੂਪੁ ਕਨੇਹਾ ॥ ੧ ॥ ਰਹਾਉ ॥
349.ੳ ਊਧੋ/ਕਹਤਿ ਸਿਆਮ ਅਤਿ ਨੀਕੇ ਵਰਤਤਿ ਸਭ ਕੁਸਰਾਤਿ[9]॥
ਕਮਲ ਨੈਨਿ ਹਰਿ ਸਿਆਮ ਸਲੋਨੇ ਉਪਮਾ ਕਹੀ ਅਨ ਜਾਤਿ[10]॥ ੨ ॥
ਮੋਰੇ ਕਨੀਆ ਕਵਨ ਖਲਾਵਤਿ ਬਲਭਦਿ ਕੇ ਸੰਗਿ ਮਾਤਿ ॥
ਮੋਹ ਵਸਿ ਤਬ ਹੋਤਿ ਜਸੋਧੇ ਫੂਟੇ ਘਟਿ ਜਿਉ ਨੈਨ ਚੁਚਾਤਿ[11]॥ ੩ ॥
ਊਧੋ ਕਹਿਆ ਬਹਤੁ ਖੁਸਾਲੀ ਨੀਕੇ ਗਿਰਿਵਰਧਾਰੀ ॥
ਦਰਬਾਰੀ ਮਾਤਾ ਲਏ ਸਨੇਹੇ ਅਬ ਆਈ ਰਾਧਕਿ ਵਾਰੀ ॥ ੪ ॥ ੨ ॥

**ਰਾਗ ਕਲਿਆਨ ॥**

ਊਧੋ ਸਗਲਿ ਸੰਵਾਤਾ ॥ ਮੋਹਨੁ ਨ ਮੋਹਨਿ ਕਾ ਨਿਕਟੀ ਏਹੋ ਸਾਚੁ ਪਛਾਤਾ ॥ ੧ ॥ ਰਹਾਉ ॥
ਕਹਾਂ ਮੁਰਲੀ ਨੀਕੇ ਸੁਰਿ ਗੁਰੁ ਵਾਵਤਿ ਅਧਰਹੁ[12] ਧਰਤਿ ਸੁਹਾਤਾ ॥
ਧੰਨੁ ਮੁਰਲੀ ਜਿਸੁ ਕੇ ਸੰਗਿ ਪ੍ਰੀਤਾ ਕਰਿ ਸਹਿ ਧਰਤੇ ਵਾਤਾ ॥ ੧ ॥
ਕਹਾਂ ਚਾਲਿ ਜੁ ਠੁਮਿ ਠੁਮਿ ਚਲਤੇ ਕਹਿ ਮੀਠੀ ਵਹਿ ਬਾਤਾ ॥
ਕਹਾਂ ਕੋਰਿ ਨੈਨਨਿ ਕੀ ਸਾਰਤਿ ਸਰਬ ਰਾਗ ਕੋ ਗਿਆਤਾ ॥ ੨ ॥

---

1. ਚੋਰ ਭਾਵ ਕਾਮਾਦਿਕ 2. ਮੁਕਟ (ਮੋਰ ਦਾ) ਅਤੇ ਮਾਲਾ (ਬੈਜੰਤੀ) 3. ਜਨਮ 4. ਭ੍ਰਿਗੁ ਰਿਸ਼ੀ ਦੇ ਪੈਰ ਦਾ ਨਿਸ਼ਾਨ (ਲਤਿ) 5. ਆਈਆਂ 6. ਅਕਰੂਰ ਭਗਤ ਝੂਠਾ ਹੈ 7. ਠੀਕ ਠਾਕ ਹੈ ਚੰਗਾ ਹੈ 8. ਜੀਅ ਨਹੀਂ ਲੱਗਿਆ 9. ਕੁਸ਼ਲ ਹੈ, ਸੁੱਖ ਹੈ 10. ਕਹੀ ਨਹੀਂ ਜਾਂਦੀ 11. ਨੈਣ ਚਾਹੁੰਦੇ ਹਨ 12. ਬੁੱਲਾਂ ਤੋਂ

ਕਹਾਂ ਸੁਰਖਾਈ[1] ਦੀਸਤਿ ਨਾਹੀਂ ਜਦਿ ਪਾਨ ਸੁਪਾਰੀ ਖਾਤਾ ॥
ਸਦਾ ਰਸੀਲਾ ਰਸ ਸੰਗਿ ਬੋਲਤਿ ਕਦੇ ਨ ਹੋਵਤਿ ਤਾਤਾ[2] ॥੩॥
ਮਨਸਾ ਪੂਰਨ ਅਤਿ ਮਨਮੋਹਨੁ ਮਨਿ ਚਿੰਦੇ[3] ਕਾ ਦਾਤਾ ॥
ਦਰਬਾਰੀ ਸਿਆਮੁ ਨਹੀਂ ਕਹੇ ਰਾਧਾ ਨਿਕਟੀ ਊਧਵਿ ਜਾਤਾ ॥੪॥੩॥

**ਰਾਗ ਕਲਿਆਨ ॥**

ਊਧੋ ਕਿਤੁ ਬਿਧਿ ਗੋਕਲਿ ਆਏ ॥ ਸਚੁ ਆਖੀ ਕਛੁ ਭੇਦੁ ਨ ਰਾਖੀ ਜੇ ਤੁਮ ਸਿਆਮੁ ਪਠਾਏ ॥੧॥ ਰਹਾਉ ॥
ਦੇਹੁ ਸੰਦੇਸਾ ਸਿਆਮ ਸੁੰਦਰਿ ਕਾ ਕੁਬਜਾ ਸੰਗਿ ਰਸਾਏ ॥ ਹਮ ਤੇ ਸੁੰਦਰਿ ਕਉਨੁ ਚੰਗੇਰੀ ਜਿਨਿ ਨੇ ਕਾਮਨਿ[4] ਪਾਏ ॥੧॥
ਜਿਸਿ ਦਿਨਿ ਜਮਨਾ ਪਤਨ ਰੋਕੇ ਤਟੀ ਜਗਾਤਿ ਲਗਾਏ॥ ਸਾਰਾ ਦਿਨੁ ਰਾਖਤਿ ਬਨ ਮਾਂਹੀ ਵਾਂ ਦਿਨਿ ਉਰ ਬਿਸਰਾਏ ॥੨॥
ਕਪਰੇ ਖੋਸਤ[5] ਕਰਤ ਧਿਙਾਨਾ[6] ਕਉਨੁ ਮਿਲਤਿ ਤਦਿ ਆਏ॥ ਅਬਿ ਜਾਨੇ ਸੋ ਕਰਸੀ ਊਧੋ ਹਮ ਉਸ ਕੇ ਹਾਥਿ ਬਿਕਾਏ॥੩॥
349.ਅ ਸਿਆਮੁ ਸੁੰਦਰਿ ਸੋ ਕਹਿਆ ਸੰਦੇਸਾ ਸੋ/ਤੁਮ ਦੇਹੁ ਸੁਨਾਏ ॥ ਦਰਬਾਰੀ ਰਾਧੇ ਊਧੋ ਪਾਸੋ ਸੰਦੇਸੇ ਲੇਤਿ ਗਿਨਾਏ ॥੪॥੪॥

**ਰਾਗ ਕਲਿਆਨ ॥**

ਊਧੋ ਰਾਧੇ ਸਚੁ ਬਤਾਏ ॥ ਮਦਮਾਤੇ[7] ਜਿਉ ਭਈ ਬਾਂਵਰੀ ਊਚੇ ਸੁਖਨਿ ਅਲਾਏ ॥੧॥ ਰਹਾਉ ॥
ਤਿਸੁ ਕਉ ਸਦਾ ਅਦੇਸੁ[8] ਸੁਹਾਵਤਿ ਵਾਦੁ[9] ਨ ਤਿਸੈ ਸੁਹਾਏ ॥
ਨੀਵੀਂ ਥੀਓ ਤੂ ਛੋਡਿ ਅਪਾਇਣੁ[10] ਗਹੁ ਤਿਸੁ ਕੀ ਸਰਨਾਏ ॥੧॥
ਸੁਨਹੁ ਸੰਦੇਸੇ ਜੋ ਹਰਿ ਦੀਨੇ ਮਨ ਮਹਿ ਲੇਹੁ ਵਸਾਏ ॥
ਜੋਗੁ ਧਾਰਨਾ ਕਹਿਆ ਸੁਆਮੀ ਇਤਿ ਬਿਧਿ ਮੋਹਿ ਪਠਾਏ ॥੨॥
ਊਧੋ ਜੋਗੁ ਦਿੜਾਵਣਿ ਆਏ ॥੧॥ ਰਹਾਉ ॥ ਦੂਜਾ ॥
ਕੇਸਾਂ ਕੀ ਤੁਮ ਜਟਾ ਬੰਧਾਵਹੁ ਅੰਗਿ ਬਿਭੂਤਿ ਚਢਾਏ ॥
ਮੁੰਦ੍ਰਾ ਕਾਨਿ ਭਗਵੇ ਕਰਿ ਪੇਵਦਿ ਨਿਹਚਲ ਜੋਗ ਕਮਾਏ ॥੩॥
ਆਸਨੁ ਸਾਧਹੁ ਅਰੁ ਮਨੁ ਜੀਤਹੁ ਇਕ ਮਨਿ ਧਿਆਨੁ ਠਹਰਾਏ ॥
ਦਰਬਾਰੀ ਊਧੋ ਰਾਧੇ ਕਹਤ ਮਿਲਹੁਗੀ ਸਿਆਮ ਨੂੰ ਜਾਇ ॥੪॥੫॥

**ਰਾਗ ਕਲਿਆਨ ॥**

ਊਧੋ ਮੇਰੀ ਬਿਨੋ ਸੁਨਾਇਓ ਜਾਇ ॥ ਇਤਨੀ ਕਰਹੁ ਮਮ ਦਰਸੁ ਦਿਵਾਵਹੁ ਜੇ ਕਾ ਪਾਰਿ ਵਸਾਏ ॥੧॥ ਰਹਾਉ ॥
ਪ੍ਰੇਮ ਠਗਉਰੀ ਕਰਿ ਮਨੁ ਠਗਿਆ ਅਬਿ ਕਿਉ ਜੋਗੁ ਦਿੜਾਇ ॥
ਅਬ ਕਿਸ ਕਾ ਹਮ ਧਿਆਨੁ ਲਗਾਵਹਿ ਉਰ ਲੈ ਗਇਆ ਕਾਨ ਚੁਰਾਇ ॥
ਚੰਦ੍ਰ ਸੇਤੀ ਮਜਲਸ[11] ਜੈਂਦੀ ਤਾਰੀ ਨ ਪਰਚਾਇ ॥
ਅੰਬਿ ਆਹਾਰੁ ਜਿਨਾ ਦਾ ਅਸੈ[12] ਕਿਉ ਖਟਿਆਈ ਖਾਇ ॥੨॥
ਬਾਵਨਿ ਚੰਦਨਿ ਕਾ ਵਾਪਾਰੀ ਕਿਉ ਲਸਣਿ ਪ੍ਰੀਤਿ ਲਗਾਇ ॥
ਅਨੂਪ[13] ਪੁਹਮ[14] ਜਿਨਾਂ ਨੇ ਸੁੰਘੇ ਦੁਰਗੰਧ ਨ ਤਿਨਾ ਸੁਹਾਇ ॥੩॥
ਰੋਮਿ ਰੋਮਿ ਮਨਮੋਹਨਿ ਰਵਿਆ ਕਾਹਿ ਬਿਭੂਤਿ ਚਢਾਇ ॥
ਦਰਬਾਰੀ ਕੀ ਪ੍ਰਭ ਪਾਸ ਬੇਨੰਤੀ ਗੋਪੰਙਨ[15] ਪ੍ਰੇਮੁ ਦਿਵਾਇ ॥੪॥੬॥

**ਰਾਗ ਕਲਿਆਨ ॥**

350.ੳ ਰੇ ਊਧੋ ਸਿਆਮ ਮਿਲਾਇ ॥ ਕਮਲ ਨੈਨ ਪ੍ਰਭਿ ਸਿਆਮ ਸਲੋਨੇ ਤਿਸੁ ਬਿਨੁ/ਕਿਛੁ ਨ ਸੁਹਾਇ ॥੧॥ ਰਹਾਉ ॥
ਜਿਨਿ ਕੈ ਮਨਿ ਮੈਂ ਚਟਕਿ[16] ਕਾਨ ਕੀ ਸੋ ਕਿਤੁ ਬਿਧਿ ਜੋਗੁ ਕਮਾਇ ॥
ਬਿਓਗੁ ਜੋਗਿ ਤੇ ਕਿਨਿ ਘਟਿ ਕੀਆ ਊਧੋ ਮਨੁ ਪਰਤਾਇ॥੧॥

---

1. ਸੁਰਖ (ਲਾਲ) ਰੰਗ 2. ਗੁੱਸੇ ਵਿੱਚ 3. ਮਨ ਦੀ ਇੱਛਾ ਪੂਰੀ ਕਰਨ ਵਾਲਾ 4. ਕਾਮ ਨਾਲ ਮੋਹਿਆ 5. ਖੋਂਹਦਾ ਸੀ 6. ਧੱਕਾ ਕਰਦਾ ਸੀ 7. ਨਸ਼ੇ ਵਿਚ ਮਸਤ 8. ਨਮਸਕਾਰ 9. ਝਗੜਾ 10. ਉੱਚੀ ਹੋਵਣੀ 11. ਮਿਲਾਪ 12. ਹੈ 13. ਅਤਿ ਉੱਤਮ 14. ਫੁੱਲ 15. ਗੋਪੀਆਂ ਦਾ 16. ਚੇਟਕ, ਇੱਛਾ

ਇਕਿ ਕਹਹਿ ਹਮ ਕਰਵਤੁ[1] ਲੇਵਹਿ ਕਰਵਟਿ[2] ਲਈ ਨ ਜਾਇ ॥
ਇਕ ਕਹਹਿ ਹਿਵਾਲੇ ਗਲਸਹਾ[3] ਦਰਸਨ ਕੇ ਪਰਥਾਇ ॥੨॥
ਰਾਧਕਿ ਚੰਦ੍ਰ ਚੰਬੀ ਪੇਜੀ ਕਹਤੀ ਸਾਚੁ ਅਲਾਇ ॥
ਇਕਿ ਕਹਤੀ ਹਮ ਜੋਗਨਿ ਹੋਵਾ ਕੈ ਮਰਸਾਂ ਕਿਛੁ ਖਾਇ ॥
ਅਕੇਤ[4] ਊਧੋ ਸਿਆਂਮ ਦਿਖਾਵਹੁ ਕੈ ਤਿਆਗਹੁ ਪ੍ਰਾਨਿ ਕਿਛੁ ਘਾਇ ॥
ਦਰਬਾਰੀ ਸਗਲਿ ਗੋਪੰਙਨਾ ਕੂਕੀ ਊਧੋ ਆਗੇ ਆਇ ॥੪॥੭॥

**੧ਓ ਸਤਿਗੁਰੂ ਬਾਬਾ ਨਾਨਕੁ ॥**
**ਰਾਗੁ ਕਲਿਆਨ ॥ ਖਿਆਲੁ ਕਾਫੀ ॥**
ਦਸਹੁ ਡੇਰਾ ਸਾਨੂੰ ਯਾਰ ਦਾ ॥੧॥ਰਹਾਉ ॥
ਗਲੀ ਗਲੀ ਖੇੜੇ ਦਾ ਠਾਣਾ ਪਰੇ ਡੇਰਾ ਸਿਕਦਾਰ ਦਾ ॥
ਲਾਲ ਤੰਬੂ ਤੇ ਸਬਜ ਕਨਾਤਾ ਰਾਂਝਨ ਤਖਤ ਹਜਾਰ ਦਾ ॥੨॥
ਖੇੜੇ ਡਿਠੇ ਮੈਂ ਹੀਰ ਨਿਮਾਣੀ ਮਿਲਿ ਰਾਂਝਨ ਸੁਕਰੁ ਗੁਜਾਰਦਾ॥੩॥
ਨਿਤ ਸਰੋਦ ਗਾਵੈ ਦਰਬਾਰੀ ਢਾਢੀ ਤੇਰੇ ਦੁਆਰ ਦਾ॥੪॥੧॥
**ਰਾਗ ਕਲਿਆਣ ॥ ਖਿਆਲ ਕਾਫੀ ॥**
ਕਾਈ ਮੇਲੁ ਮੋਰਾ ਯਾਰੁ ਨੀ ॥੧॥ਰਹਾਉ ॥
ਰਾਂਝਾ ਮਿਲੈ ਤਾ ਸਰਸੀ ਥੀਵਾਂ ਤਿਲੁ ਤਿਲੁ ਸੁਕਰੁ ਗੁਜਾਰ ਨੀ॥੧॥
ਰਾਂਝਾ ਮੇਰਾ ਮੈਂ ਰਾਂਝੇ ਦੀ ਖੇੜਾ ਬੇਇਤਿਬਾਰੁ ਨੀ ॥੨॥
ਪਾਵਸੁ ਕੀ ਰਤ[5] ਲਤਾ[6] ਮਉਲੀ ਤਿਉ ਮਿਲਿ ਰਾਂਝੇ ਗੁਲਜਾਰ ਨੀ ॥੩॥
ਦਰਬਾਰੀ ਕਬੂਲੁ ਇਕਿ ਯਾਰ ਰੰਝੇਟਾ ਕੀ ਹੁੰਦਾ ਦੂਜੀ ਵਾਰਿ ਨੀ ॥੨॥
**ਰਾਗੁ ਕਲਿਆਨ ॥ ਖਿਆਲੁ ਕਾਫੀ ॥**
ਕਰੁ ਖਸਮਾਨਾ ਮੰਞੁ ਈਆਂਣੀ ਨੂੰ ॥੧॥ਰਹਾਉ ॥
ਕਤਣ ਸਾਰਿ ਨ ਦਿਨ ਨੂੰ ਜਾਤੀ ਕੀ ਹੋਸੀ ਰੈਣਿ ਵਿਹਾਣੀ ਨੂੰ ॥੧॥
ਤੰਦ ਕੀ ਗੰਢਿ ਕੋਈ ਖੋਲਿ ਲੇਵੇ ਕੀ ਕਰਸੀ ਵਿਣਝੀ[7] ਤਾਣੀ ਨੂੰ ॥੨॥
350.ਅ /ਕਿਸ ਆਗੇ ਮੈਂ ਕੂਕ ਸੁਣਾਂਈ ਕੋ ਫਰੁਨ ਰਬ ਦੀ ਭਾਣੀ ਨੂੰ ॥੩॥
ਦਰਬਾਰੀ ਆਈ ਸਿਰਿ ਪਰਿ ਜਾਲਹੁ ਕੀ ਕਰੀਐ ਧੁਰ ਦੀ ਵਾਣੀ ਨੂੰ ॥੪॥ ੩॥੬੨॥

**੧ਓ ਸਤਿਗੁਰੂ ਬਾਬਾ ਨਾਨਕੁ ॥ ਰਾਗੁ ਕਲਿਆਨ ॥**
**ਅਸਟਪਦੀਆ ॥ ਘਰੁ ੧ ॥**
ਕੈਸੀ ਹਰਿ ਭਗਤਾ ਬਨਿ ਆਈ ॥ ਜੋ ਜਨ ਕਹਹਿ ਸੋਈ ਹਰਿ ਕਰਸੀ ਸੰਤਨ ਕਾ ਸੁਖਿਦਾਈ ॥੧॥ਰਹਾਉ ॥
ਨਾਮਦੇਵ ਕੀ ਛਾਨ ਛਵਾਈ ਮੁਈ ਗਊ ਜੀਵਾਈ ॥ ਦੇਹੁਰਾ ਫੇਰਿ ਦੀਆ ਭਗਤਨ ਕਉ ਮਨਮੁਖਿ ਪੀਠਿ ਦਿਖਾਈ ॥੧॥
ਸੈਨ ਕੈ ਥਾਂਇ ਸੁਰਾਹੀ ਪਕੜੀ ਪੀਪੇ ਸੇਵ ਕਰਾਈ ॥ ਕੇਸੋ ਹੋਇ ਕੰਬੀਰ ਕੇ ਆਏ ਸਭ ਹੀ ਭੀਰ ਚੁਕਾਈ ॥੨॥
ਸਧਨੇ ਕਹੈ ਬੈਲਿ ਸਭਿ ਹੂਏ[8] ਗਊ ਨ ਰਹੀਆ ਕਾਈ ॥ ਬਾਲੂ ਕੀ ਫਾਹੀ ਪੈ ਫਾਥਾ ਧੰਨੇ ਧੇਨੁ[9] ਚਰਾਈ ॥੩॥
ਚੰਦ੍ਰਹਾਂਸ ਕੀ ਰਖਿਆ ਕੀਨੀ ਬਿਖਿਆ ਬਿਖਹੁ ਕਰਾਈ ॥ ਪਾਂਡਵਾਂ ਕੀ ਪਤਿ ਆਪੇ ਰਾਖੀ ਧ੍ਰੋਪਤਿ ਲਾਜ ਰਖਾਈ ॥੪॥
ਸੁਦਾਮੇ ਕਾ ਦਾਲਧ ਪ੍ਰਭ ਕਾਟਿਆ ਲੰਕ ਭਭੀਖਨ ਪਾਈ॥ ਦੀਨ ਦਿਆਲੁ ਦਮੋਦਰੁ ਸਾਹਿਬੁ ਸਭਨਾਂ ਸਿਰਿ ਸਾਂਝਾ ਸਾਂਈ॥੫॥

---

1. ਆਰਾ (ਚੰਗਾ ਹੈ) ਪਰ 2. ਪਾਸਾ, ਓਹਲਾ (ਨਹੀਂ ਸਹਾਰਿਆ ਜਾਂਦਾ) 3. ਹਿਮਾਲਾ ਅਥਵਾ ਬਰਫ਼ ਵਿੱਚ ਗਲ ਜਾਵਾਂਗੇ 4. ਨਹੀਂ ਤਾਂ 5. ਅੱਗ (ਪਾਵਸ) ਵਰਗਾ ਰੱਤਾ, ਲਾਲ 6. ਕਪੜਾ 7. ਬੁਣੀ ਹੋਈ 8. ਸਧਨੇ ਦੀ ਬੇਨਤੀ ਤੇ ਸਾਰੀਆਂ ਗਾਵਾਂ ਦੇ ਬੈਲ ਬਣ ਗਏ, ਪੂਰੀ ਸਾਖੀ ਲਈ ਵੇਖੋ 'ਪਰਚੀ ਸਧਨੇ ਭਗਤ ਦੀ' 9. ਗਊਆਂ

ਤ੍ਰਿਣੁ ਤੇ ਮੇਰੁ ਕਰੇ ਖਿਨੁ ਭੀਤਰ ਮੇਰਹੁ[1] ਕਰਦਾ ਰਾਈ ॥ ਪੁਛਿ ਨ ਸਾਜੇ ਪੁਛਿ ਨ ਢਾਹੇ ਕੀਮਤਿ ਕਿਨੈ ਨ ਪਾਈ ॥ ੬ ॥
ਤੂੰ ਭਗਤਾ ਕਾ ਭਗਤੁ ਤੁਮਾਰੇ ਜਹ ਤਹ ਪੈਜ ਰਖਾਈ ॥ ਨਾਨਕ ਪੰਥੀ ਜਨੁ ਦਰਬਾਰੀ ਹਰਿ ਸੰਤਨ ਸਰਨਾਈ ॥ ੭ ॥ ੧ ॥

**ਰਾਗ ਕਲਿਆਨ ॥**

ਮੇਰਾ ਗੋਬਿੰਦ ਗੋ ਧਨੁ ਚਾਰੇ ॥ ਗੋਪੀ ਨਾਥ ਗੁਪਾਲ ਗੁਸਾਂਈ ਅਧਰੇ ਪਰ ਬੈਨ[2] ਪੁਕਾਰੇ ॥ ੧ ॥ ਰਹਾਉ ॥
ਗੋਰਸੁ[3] ਗੁਆਰਨਿ ਗਹਿ ਲੇਤਾ ਦਧ ਮਟਕੀ ਛਿਤਿ[4] ਡਾਰੇ ॥ ਗੁਜਰੀਆ ਗਹ ਕਰੁ[5] ਮਨੁ ਬਿਗਸੈ ਮਧੁਰਿ ਮਧਰਿ ਮੁਸਕਾਰੇ॥੧॥
351.ੳ ਗੋਕਲਿ ਗਾਉ ਉਬਾਰਿ ਲੀ/ਓ ਗੋਵਰਧਨੁ ਕਰ ਪਰਧਾਰੇ॥ ਸੁਰਪਤਿ ਗਰਬ ਨਿਵਾਰਿ ਲੀਓ ਦਰਿ ਕੁਦਰਤਿ ਕਉਨੁ ਬੀਚਾਰੇ॥੨॥
ਗੋਤ ਨ ਬਾਰ ਲੀਏ ਦੁਰ ਬ੍ਰਹਮੇ ਈਹਾਂ ਹੋਰੁ ਸਵਾਰੇ ॥ ਈਹਾਂ ਊਹਾਂ ਭਏ ਸਪੂਰਨੁ ਬ੍ਰਹਮਾ ਚਰਨ ਪੂਜਾਰੇ ॥ ੩ ॥
ਬਕੀ ਪੂਤਨਾ ਮੁਕਤਿ ਪਠਾਈ ਕੁਬਰੀ ਅੰਗ ਸੁਧਾਰੇ ॥ ਜੁਮਲਾ ਅਰਜਨ ਕੀ ਜਰ ਕਾਟੀ ਨਾਰਦ ਸਰਾਪ ਉਤਾਰੇ ॥ ੪ ॥
ਬਿਪਰ ਕੀ ਬਿਪਤਾ ਪ੍ਰਭ ਕਾਟੀ ਨਿਰਗ ਸਮਾਨ ਉਧਾਰੇ ॥ ਕਿਆ ਕੋ ਗਿਣੇ ਨ ਗਿਣਤੀ ਆਵੈ ਕੇਤੇ ਪਾਰ ਉਤਾਰੇ ॥ ੫॥
ਕਰਿ ਕਰਿ ਵੇਖੇ ਆਪਿ ਰਜਾਂਈ ਅਪਨੀ ਕੁਦਰਤਿ ਧਾਰੇ॥ ਦੇਹਿ ਭਿਤਾਂਬਰ[6] ਪਤਿਤ ਉਧਾਰਨੁ ਕਾਰਨ ਕਰਨ ਮੁਰਾਰੇ ॥ ੬ ॥
ਮੋਰ ਮੁਕਟੁ ਮੁਖਿ ਮੁਰਲੀ ਸੋਹੇ ਸੰਖ ਚਕ੍ਰ ਕਰ[7] ਧਾਰੇ ॥ ਜਿਨਿ ਜਪਿਆ ਜਿਨਿ ਜਿਨਿ ਸੁਣਿਆ ਤਿਨ ਕੇ ਕਾਰਜ ਸਾਰੇ॥੭॥
ਕਮਲਨੈਨ ਕਰਨਾਨਿਧਿ ਕਰਤਾ ਕੇਸੀ ਕੰਸ ਬਿਡਾਰੇ॥ ਦਰਬਾਰੀ ਕੋ ਪ੍ਰਭੁ ਅਨਦ ਬਿਨੋਦੀ[8] ਜਿਨਿ ਪਾਹਨ ਪਾਨੀ ਤਾਰੇ॥ ੮॥੨॥

**ਰਾਗ ਕਲਿਆਨ ॥**

ਮੇਰੇ ਮਨ ਸਮਝਹੁ ਸਾਚੁ ਬੀਚਾਰੁ ॥ ਜਿਉ ਪਰਵਾਹੁ ਸਲਿਤਾ[9] ਕੋ ਚਲਿਤਾ ਤਿਉ ਜਗ ਕੋ ਬਿਉਹਾਰੁ ॥ ੧ ॥ ਰਹਾਉ ॥
ਕਵਨੁ ਆਇਓ ਸੰਗ ਤੇਰੇ ਕਉਨ ਸੰਗੁ ਸਿਧਾਰੁ ॥ ਨਦੀ ਨਾਵ[10] ਸੰਜੋਗ ਜਿਉ ਹੋਇ ਮਿਲੇ ਅੰਗੀਕਾਰੁ ॥
ਰੈਨ ਸੁਪਨਾ ਪੇਖਨਾ ਤਿਉ ਪੇਖੁ ਭੂਸੈਸਾਰੁ ॥ ਮਿਰਗ ਤ੍ਰਿਸਨਾ ਨੀਰੁ ਜੈਸੇ ਮੋਹ ਮਿਥਨ ਪਸਾਰੁ ॥ ੨ ॥
ਹਰਿ ਚੰਦੋਰੀ ਪੇਖਤੇ ਬਿਨਸਤ ਨ ਲਗਤੀ ਬਾਰ ॥ ਸੰਸਾਰੁ ਦੇਖੋ ਗੁਲਤਮਾਸਾ[11] ਚੁਨਤਿ ਜਿਉ ਫੁਲਵਾਰ[12]॥ ੩ ॥
ਮਿਰਗ ਤ੍ਰਿਸਨਾ ਨੀਰ ਨਿਆਈ ਏਹੁ ਸਗਲ ਪਸਾਰੁ ॥ ਜਿਵੈ ਧੂੱਏ ਧਉਲਹਰਿ[13] ਹੈ ਲਗੈ ਜਾਤ ਨ ਬਾਰ ॥ ੪ ॥
ਨਦੀ ਨਾਵ ਸੰਜੋਗ ਜੈਸੇ ਮਿਲੈ ਸਭੁੰ ਪਰਵਾਰ ॥ ਵਿਜੋਗ ਪਾਇ ਸਭਿ ਵਿਛੁੜਹਿ ਸੰਜੋਗ ਮਿਲਣੇਹਾਰ ॥ ੫॥
351.ਅ ਮੋਹ ਨੀਦ ਬਿਆਪਿਆ ਸੰਗ ਸੁਪਨ ਹੋਤਿ ਖੁਆਰ ॥ ਮਇਆ ਧਰਿ ਗੁਰਦੇਉ ਬੋਲੈ ਗਿਆਨ ਨੈਨ ਉਘਾ/ਰ ॥ ੬ ॥
ਉਤਪਤਿ ਕਰ ਪ੍ਰਤਿਪਾਲ ਕਰਤਾ ਫੇਰ ਸੰਘਾਰ[14] ॥ ਦਰਬਾਰੀ ਰਖੁ ਪਰੋਇ ਹਿਰਦੈ ਰਾਮ ਨਾਮੁ ਹਰਿ ਹਾਰੁ ॥ ੭ ॥ ੩ ॥

**ਰਾਗ ਕਲਿਆਨ ॥**

ਕਰਨਾ ਕਰਨ ਨਿਧਾਨ ਕਦਿ ਕਰਨਾ ਧਾਰਹੁੰਗੇ[15] ॥ ਅਪਨਾ ਬਿਰਦੁ ਪਛਾਨ ਕਦਿ ਦਰਸ ਦਿਖਾਰਹੁਗੇ ॥ ਰਹਾਉ ॥
ਤੂ ਪਤਿਤ ਉਧਾਰਨਹਾਰੁ ਮੋਹ ਪਾਰ ਉਤਾਰਹੁਗੇ ॥ ਕੋਲੀ ਕੰਨਿਆ ਵਾਂਙੂ ਬਿਰਦ ਸਮਾਰਹੁਗੈ ॥ ੧ ॥
ਮੈ ਪਾਪੀ ਪਤਿਤੁ ਅਜਾਨੁ ਕਦਿ ਪਾਪੁ ਬਿਦਾਰਹੁਗੇ[16]॥ ੨ ॥
ਲਾਜ ਬਿਰਦ ਕੀ ਪਾਲ ਤਲਬ ਜਮ ਟਾਰਹੁਗੇ ॥ ਅਜਮਲ ਗਨਿਕਾ ਵਾਂਙੂ ਕਿਰਪਾ ਧਾਰਹੁਗੇ ॥ ੩ ॥
ਕੁਬਰੀ ਅੰਗ ਸਵਾਰੇ ਮੋਹ ਕਿਉ ਨ ਸਵਾਰਹੁਗੇ ॥ ਬਕੀ ਪੂਤਨਾ ਤਾਰੀ ਮੋਹਿ ਕਿਉ ਨ ਤਾਰਹੁਗੇ ॥ ੪ ।
ਮੈ ਆਇਓ ਸਰਨਿ ਤੁਹਾਰੀ ਨਰਕ ਮਤੁ ਡਾਰਹੁਗੇ ॥ ਗਜ ਗ੍ਰਾਹ ਜਿਉ ਲੀਓ ਤਿਓ ਮੋਹ ਉਬਾਰਹੁਗੇ ॥ ੫ ॥
ਮੋਹ ਪਕੜੀ ਓਟ ਗੁਪਾਲ ਮੋਹਿ ਪ੍ਰਤਿਪਾਰਹੁਗੇ ॥ ਪੰਚ ਬਲੀ ਅਤਿ ਸੂਰਿ ਤਿਨਿ ਤੁਸੀ ਬਿਡਾਰਹੁਗੇ ॥ ੬ ॥
ਧ੍ਰੋਪਤਿ ਲਾਜ ਨਿਵਾਰੀ ਕਾਰਜ ਸਾਰਹੁਗੇ ॥ ਦਰਬਾਰੀ ਦਾਸਨ ਦਾਸੁ ਚਰਨ ਉਰਧਾਰਹੁਗੇ ॥ ੭ ॥ ੪ ॥

**ਰਾਗ ਕਲਿਆਨ ॥**

ਮੇਰੇ ਮਨ ਮੋਹ ਨੀਦ ਤੇ ਜਾਗੁ ॥ ਹੋਹੁ ਸੁਚੇਤੁ ਚੇਤੁ ਧਰਨੀਧਰੁ ਗੁਰ ਕੀ ਚਰਨੀ ਲਾਗੁ ॥ ੧ ॥ ਰਹਾਉ ॥
ਤਿਆਗਹੁ ਕੱਚੁ[17] ਸਚੁ[18] ਗਹੁ ਮੂਰਖ ਦੇਖਹੁ ਸਬਦੁ ਚਿਰਾਗੁ॥
ਇਕ ਮਨ ਹੋਇ ਹਰਿ ਕੇ ਗੁਣ ਗਾਵਹੁ ਆਲਸੁ ਮਨਹੁ ਤਿਆਗੁ॥੧॥

---

1. ਪਰਬਤ ਤੋਂ 2. ਬੁੱਲਾਂ ਉੱਤੇ ਬਾਂਸਰੀ 3. ਗਊਆਂ 4. ਖਿੱਚ ਕੇ 5. ਗੁਜਰੀਆ ਨੂੰ ਫੜ ਕੇ 6. ਪੀਤਾਂਬਰ, ਪੀਲੇ ਕਪੜੇ ਪਾਉਣ ਵਾਲੇ , ਕ੍ਰਿਸ਼ਨ 7. ਹੱਥਾਂ ਵਿੱਚ 8. ਕੌਤਕ ਕਰਨ ਵਾਲਾ 9. ਨਦੀ 10. ਕਿਸ਼ਤੀ 11. ਫੁੱਲਾਂ ਦਾ ਤਮਾਸ਼ਾ 12. ਫੁਲੇਰਾ ਅਥਵਾ ਮਾਲੀ 13. ਧਾਉਲ ਅਥਵਾ ਮਹਿਲ 14. ਏਥੇ ਲਿਖਾਰੀ ਤੋਂ ਕੋਈ ਸ਼ਬਦ ਰਹਿ ਗਿਆ ਲਗਦਾ ਹੈ, ਤੁਕ ਇਉਂ ਚਾਹੀਦੀ ਸੀ, "ਫੇਰ ਕਰੇ ਸੰਘਾਰ।।" 15. ਕਦੋਂ ਕਿਰਪਾ ਕਰੋਗੇ 16. ਦੂਰ ਕਰੋਗੇ 17. ਸੰਸਾਰ ਰੂਪੀ 18. ਨਿਰੰਕਾਰ ਰੂਪੀ

ਗੁਰ ਕੈ ਸਬਦ ਹੋਵੈ ਮਨੁ ਨਿਰਮਲੁ ਉਤਰਨਿ ਕਾਰੇ ਦਾਗ ।। ਹੰਸਨਾ[1] ਮਤਿ ਲੀਜੈ ਸੰਤਨ ਕੀ ਕੁਮਤਿ ਤਿਆਗਹੁ ਕਾਗ ।। ੨।।
ਸਾਕਤਿ ਸਿਖਿਆ ਤੇ ਦੁਖੁ ਪਾਵਹਿ ਨਿੰਦਕ ਕਉ ਤਜਿ ਭਾਗਿ ।। ਸੰਤਨ ਸੰਗ ਸੋਈ ਜਨੁ ਪਾਵੈ ਜਾ ਕੈ ਮਸਤਕਿ ਭਾਗਿ ।। ੩।।
352.ੳ ਪ੍ਰਭ ਕੇ ਪਾਵਨਿ ਕੀ ਜਿਨਿ ਮਨ ਇਛਾ ਉਪਜਿ/ਆ ਤਿਨਾ ਵੈਰਾਗੁ ।। ਇੰਦ੍ਰਲੋਕ ਅਰੁ ਬ੍ਰਹਮ ਲੋਕ ਲਉ ਫੂਲਨ ਕੇਰਾ ਬਾਗੁ ।। ੪।।
ਵਿਖੇ ਭੋਗ ਤੇ ਇਉ ਡਰੁ ਉਪਜੈ ਜੈਸੀ ਜਲਤੀ ਆਗ ।। ਨਾਰ ਨਾਗਨੀ ਜਿਉ ਦਿਸਿ ਆਵੈ ਸੰਤ ਤਜਿਓ ਬਿਸੁਨਾਗ[2]।। ੫।।
ਮਾਨਸ ਦੇਹਿ ਪਾਇ ਫਿਰਿ ਖੋਵਹਿ ਤਿਨਿ ਕੇ ਬਡੇ ਅਭਾਗ ।। ਜੋ ਜਨੁ ਸੰਤ ਸੰਗ ਗੁਣ ਗਾਵਹਿ ਜਿਨ ਕੈ ਹੈ ਵਡਿਭਾਗ ।। ੬।।
ਲਾਹੇ ਕਾਰਣਿ ਆਇਆ ਜਗ ਮਹਿ ਲੀਆ ਪੰਚਹੁ ਠਾਗ।। ਦਰਬਾਰੀ ਪੰਚ ਪੰਚੀਸਾ ਮਾਰੇ ਸੋਈ ਪਾਰ ਪਰਾਗ।। ੭।। ੫।।

**ਰਾਗ ਕਲਿਆਨ ।।**

ਮੇਰੇ ਪ੍ਰਭਿ ਕੀਨੇ ਪਰਿਉਪਕਾਰਿ ।। ਜਹ ਜਹ ਭੀਰ ਪਰੀ ਹਰਿ ਜਨ ਕਉ ਹਰਿ ਆਇ ਧਰਿ ਅਉਤਾਰਿ[3]।। ੧ ।। ਰਹਾਉ ।।
ਮਛੁ ਰੂਪੁ ਧਰਿ ਬੇਦ ਉਧਾਰੇ ਸੰਖਾਸੁਰਿ ਮਾਰਿ ਬਿਡਾਰਿ ।। ਕੁਰੰਭ ਰੂਪ ਮਧਕੈਟਿ ਸੰਘਾਰੇ ਚਉਦਹ ਰਤਨ ਨਿਕਾਰਿ ।। ੧ ।।
ਬੈਰਾਹਿ ਰੂਪ ਇਲਾ ਠਹਿਰਾਈ ਕਸਪੁ ਦੈਤੁ ਸੰਘਾਰਿ।। ਨਰਸਿੰਘ ਰੂਪ ਪ੍ਰਹਿਲਾਦਿ ਉਧਾਰੇ ਹਰਨਾਕਸੁ ਨਖਹਿ ਬਿਦਾਰਿ।।੨।।
ਬਾਮਨ ਬਲਿ ਛਲਿ ਪਿਆਲਿ ਪਠਾਏ ਸੁਰਪਤਿ ਬਿਪਤਿ ਨਿਵਾਰਿ ।। ਪਰਸਿਰਾਮ ਪ੍ਰਭਿ ਖੜਗੁ ਪਜੂਤਾ ਸਹੰਸ੍ਰ ਬਾਹੂ ਮਾਰਿ।।੩।।
ਸ੍ਰੀ ਰਾਮਚੰਦ ਕਰਨਾਨਿਧਿ ਠਾਕੁਰਿ ਕੀਨੇ ਖੇਲ ਅਪਾਰਿ ।। ਤੇਤੀਸ ਕੋਟਿ ਕੀ ਭਈ ਖਲਾਸੀ ਸੀਤਾ ਮੋਖੁ ਦੁਆਰਿ ।। ੪ ।।
ਲੰਕ ਭਭੀਖਨਿ ਕਉ ਜਿਨਿ ਦੀਨੀ ਤਿਸੁ ਕੇ ਗੁਣ ਸਦ ਸਾਰਿ।। ਬੇਸਵਾ ਮਿਤ੍ਰਿ ਕਾਜਿ ਸਵਾਰੇ ਅਹਿਲਿਆ ਸਿਲਾ ਉਧਾਰਿ।। ੫।।
ਸ੍ਰੀ ਕ੍ਰਿਸਨ ਚੰਦੁ ਕ੍ਰਿਪਾ ਪ੍ਰਭ ਧਾਰੀ ਕੰਸ ਕੇਸਿ ਪਛਾਰਿ ।। ਉਗਰਿਸੈਨ ਸਿਰਿ ਛਤ੍ਰੁ ਫਿਰਾਇਓ ਦ੍ਰੋਪਤਿ ਪੈਜਿ ਸਵਾਰਿ ।। ੬ ।।
ਤ੍ਰਿਣਾਵਰਤੁ ਅਘਾਸੁਰ ਘਾਏ ਜਰਾ ਸੰਧ ਸਸਿ ਪਾਰਿ।। ਸਚੀਪਤਿ[4] ਕਾ ਪ੍ਰਭਿ ਗਬ੍ਰ ਨਿਵਾਰਿਓ ਗਿਰਿ[5] ਕਰਿ[6] ਰਾਖਿਉ ਧਾਰਿ।। ੭।।
352.ਅ ਬਉਧੁ ਰੂਪ ਕਰਿ ਦੈਤਿ/ਭੁਲਾਏ ਰਖਿਆ ਦੀਨ ਦੈਆਰਿ ।। ਨਿਹਕਲੰਕ ਰੂਪ ਹਰਿ ਧਾਰੇ ਗੁਰਮੁਖਿ ਸੁਨਾ ਹਿੰਙਾਰਿ।। ੮।।
ਜਿਉ ਪਾਛੈ ਸਭਿ ਕਾਜਿ ਸਵਾਰੇ ਮੋਹਿ ਉਤਾਰਹੁ ਪਾਰਿ ।। ਨਾਨਕ ਪੰਥੀ ਸਰਨਿ ਦਰਬਾਰੀ ਰਾਖਹੁ ਕ੍ਰਿਪਾ ਧਾਰਿ ।। ੯।। ੩।।

**ਰਾਗੁ ਕਲਿਆਨ ।। ਭੋਪਾਲੀ ।।**

ਕਿਆ ਕਹਿ ਨਾਮੁ ਪੁਕਾਰੋ ਤੇਰਾ ।। ਬਿਅੰਤ ਅਨੰਤ ਅਪਾਰ ਸੁਆਮੀ ਗੁਨ ਗਾਵੈ ਜਨੁ ਚੇਰਾ ।। ੧ ।।
ਸ੍ਰੀਰਾਮ ਕ੍ਰਿਸਨ ਗੋਬਿੰਦੁ ਗੁਪਾਲ ਗੁਵਰਧਨਧਾਰੀ ।। ਪਾਰਬ੍ਰਹਮ ਪਰਮੇਸੁਰ ਮਾਧੋ ਮਧਸੂਦਨ ਬਨਵਾਰੀ ।। ੧ ।। ਰਹਾਉ ।।
ਰਿਖੀਕੇਸ ਧਰਨੀਧਰ ਮੋਹਨ ਹਲਧਰ ਬੀਰ ਸੁਜਾਨਾ ।। ਕਮਲ ਨੈਨ ਕਮਲਾਪਤਿ ਕੇਸਵ ਭਗਤਿ ਵਛਲਿ ਭਗਵਾਨਾ ।। ੨।।
ਅਬਿਆਕਤ[7] ਅਬਗਤ[8] ਅਗੋਚਰੁ ਅਜਰਾਵਰੁ ਨਿਰਹਾਰੀ।। ਨਿਹਕੇਵਲ ਨਿਹਕੰਟਕ ਨਰ ਹਰ ਨਰਪਤਿ ਕੁੰਜ ਬਿਹਾਰੀ।।੩।।
ਗੋਕਲ ਚੰਦੁ ਮੁਕੰਦ ਮਨੋਹਰ ਮੁਰਲੀਧਰ ਭਗਵੰਤਾ ।। ਮਛੁ ਕਛੁ ਬੈਰਾਹਿ ਬਿਸੰਭਰ ਰਘਪਤਿ ਸੀਤਾ ਕੰਤਾ ।। ੪ ।।
ਗਜਦਾਰਨ[9] ਗਜਤਾਰਨ ਗੋਵਿੰਦ ਗੁਣ ਨਿਧਾਨ ਸੁਖਿਦਾਈ।। ਰਾਵਣ ਰਿਪ[10] ਮਰੀਚ[11] ਪਰਹਾਰੀ ਹਰਿ ਪ੍ਰਭ ਸੁਖਿਦਾਤਾ ਕੁਇਰ ਕਨਾਈ।।੫।।
ਸਾਵਲ ਸੁੰਦਰ ਪੁਰਖੁ ਪੁਰਾਤਮ ਦੇਹਿ ਭਿਤਾਂਬਰ ਰਾਮਾਂ।। ਬਿਸਨੁ ਬਿਆਪਕੁ ਬ੍ਰਹਮ ਅਜੂਨੀ ਕੇਵਲ ਕ੍ਰਿਸਨ ਸਿਆਮਾ।।੬।।
ਆਦਿ ਅਨੀਲ ਅਨਾਦਿ ਅਨਾਹਤਿ ਹਰਿ ਹਰਿ ਅਪਰ ਅਪਾਰਾ।। ਬਿਸੁਨਾਇਕ[12] ਬਿਸੁ ਨਾਥ ਬਿਧਾਤੇ ਬਿਸੁ ਭੋਗੀ ਨਿਰੰਕਾਰਾ।।੭।।
ਸਰਨਿਜੋਗ ਅਪਰੰਪੁਰ ਸਾਹਿਬ ਸਚੁ ਨਾਮੁ ਕਰਤਾਰਾ।। ਅਕਾਲ ਅਜਾਲ ਅਬੈ ਅਬਿਨਾਸੀ ਨਿਰਭਉ ਕਰਨੈਹਾਰਾ।। ੮।।
353.ੳ ਭਉ ਖੰਡਨ ਦੁਖ ਭੰਜਨ ਸੁਆਮੀ ਲਾਲ ਗੁਲਾਲ ਦੈਆਲ/ਗੁਸਾਂਈ।। ਚਕ੍ਰਪਾਣ ਕਮਲਾਕਰ ਜਗਪਤਿ ਹਰਿ ਸੰਤਨ ਸੁਦਿਵਾਈ।।੯।।
ਪਤਿਤ ਉਧਾਰਨ ਪਾਪ ਨਖੰਡਨ ਪਰਮੇਸੁਰੁ ਪਰਧਾਮਾ[13]।। ਪਰਮਜੋਤਿ ਜਗਜੀਵਨਿ ਜਗਧਰ[14] ਅਛਲੁ[15] ਅਛੇਦੁ[16] ਅਕਾਮਾ[17] ।।੧੦।।
ਇਕ ਸੌ ਆਠ ਨਾਮ ਹਰਿ ਕੇਰੇ ਸਿਮਰਹੁ ਸਾਸਿ ਗਿਰਾਸਾ।।
ਨਾਨਕ ਪੰਥੀ ਸਰਨਿ ਦਰਬਾਰੀ ਅਨਿਦਿਨੁ ਤੁਧੁ ਭਗਵਾਨਾ।। ੧੧।। ੭।। ੬੯।।

---

1. ਹੰਸ 2. ਜ਼ਹਿਰੀ ਨਾਗ 3. ਇਸ ਸ਼ਬਦ ਵਿੱਚ ਆਏ ਅਵਤਾਰਾਂ ਬਾਰੇ ਦੇਖੋ ਅੰਤਿਕਾ-2 4. ਸਚੀ ਦਾ ਪਤੀ, ਇੰਦ੍ਰ 5. ਪਰਬਤ 6. ਹੱਥ ਉੱਤੇ 7. ਅਭਿਆਗਤ ਭਾਵ ਤਿਆਗੀ 8. ਜੋ ਗਤੀ ਵਿੱਚ ਨਹੀਂ 9. ਹਾਥੀਆਂ ਦਾ ਨਾਸ ਕਰਨ ਵਾਲਾ 10. ਰਾਵਣ ਦਾ ਵੈਰੀ 11. ਮਾਰੀਚ (ਜੋ ਸੋਨੇ ਦਾ ਹਿਰਨ ਬਣਿਆ ਸੀ) ਦਾ ਨਾਸ ਕਰਨ ਵਾਲਾ, ਸ੍ਰੀ ਰਾਮ 12. ਵਿਸ਼ਵ ਦੇ ਪਾਲਕ 13. ਉੱਚੇ ਸਥਾਨ ਵਾਲਾ 14. ਸੰਸਾਰ ਸਿਰਜਕ 15. ਜੋ ਛਲਿਆ ਨਾ ਜਾ ਸਕੇ 16. ਜੋ ਛੇਦਿਆ ਨਾ ਜਾ ਸਕੇ 17. ਜਿਸ ਦੀ ਕੋਈ ਕਾਮਨਾ ਨਾ ਹੋਵੇ

**ੴ ਸਤਿਗੁਰੂ ਬਾਬਾ ਨਾਨਕੁ ॥**
**ਗੁਰ ਅਭੇ ਰਾਮ ਪ੍ਰਸਾਦਿ ॥**
**ਰਾਗ ਕਲਿਆਨ ਕੀ ਵਾਰ ॥ ਸਲੋਕਾ ਨਾਲਿ ॥**

**ਸਲੋਕ ॥**

ਕਲਿਆਨ ਰੂਪੁ ਸਤਿਗੁਰੁ ਦਿਆਲੁ ਦੀਨਾ ਨਾਥ ਗੋਪਾਲ ॥ ਦੁਖਭੰਜਨ ਭਵਖੰਡਨੋ ਦਰਬਾਰੀ ਜਨ ਪ੍ਰਤਿਪਾਲ ॥ ੧ ॥
ਸੁਖਸਾਗਰੁ ਦੁਖਹਿਰਨੁ ਪ੍ਰਭੁ ਸਰਬਾਤਮੁ[1] ਬੇਅੰਤੁ ॥ ਅਸੁਰ ਸੰਘਾਰਨੁ ਪਾਰਬ੍ਰਹਮੁ ਦਰਬਾਰੀ ਨਾਹਨ ਅੰਤੁ ॥ ੨ ॥

**ਪਉੜੀ ॥**

ਧਨੁ ਧਨੁ ਕਰਤਾ ਪੁਰਖੁ ਪ੍ਰਭੁ ਪਰਮੇਸਰੁ ਦਾਤਾ ॥ ਘਟਿ ਘਟਿ ਭੋਗੇ ਭੋਗਿ ਆਪਿ ਹਰਿ ਆਪਿ ਬਿਧਾਤਾ ॥
ਆਪਿ ਅਲਪ ਤੁਆਪਿ ਰਵਿ ਰਹਿਆ ਆਵਰਨੁ[2] ਅਜਾਤਾ[3] ॥ ਤਿਸੁ ਜਨੁ ਦੂਖੁ ਨ ਵਿਆਪਈ ਜਿਨ ਹਰਿ ਪ੍ਰਭ ਜਾਤਾ ॥
ਜਿਸੁ ਘਟਿ ਘਟਿ ਜਾਤਾ ਪਾਰਬ੍ਰਹਮੁ ਤਿਸ ਕਉ ਕੁਸਰਾਤਾ[4]॥ ੧ ॥

**ਸਲੋਕ ॥**

ਕਲਿਆਨ ਕੁਸਲ ਤਾ ਕਉ ਭਈ ਜਾ ਘਟਿ ਖਿਮਾ ਨਿਵਾਸੁ ॥ ਸੁਖ ਸੰਤੋਖ ਕੈ ਦੇਸਿ ਮੈਂ ਕਹੈ ਦਰਬਾਰੀ ਦਾਸੁ ॥ ੧ ॥
ਸਤੁ ਸੰਤੋਖੁ ਸੁਖੁ ਸਾਂਤਿ ਪਦੁ ਕਿਸੈ ਵਿਰਲੈ ਕਉ ਦੀਨ ॥ ਦਰਬਾਰੀ ਮਸਤਕਿ ਭਾਗੁ ਜਿਸੁ ਸਾਧ ਸੰਗ ਮਨ ਲੀਨ ॥ ੨ ॥

**ਪਉੜੀ ॥**

353.ਅ ਜਿਸੁ ਘਟਿ ਨਾਮੁ ਨਿਵਾਸੁ ਹੈ ਸੋ ਸਭਿ ਸਿਰਤਾਜਾ ॥ ਖਿਮਾ ਸੰਤੋਖੁ ਹੰਢਾਵਦੇ ਤਿਨਾ/ਗਉਰੇ[5] ਕਾਜਾ ॥
ਊਠਤਿ ਬੈਠਤਿ ਹਰਿ ਭਜੈ ਤਿਸੁ ਪਾਰ ਜਹਾਜਾ ॥ ਐਥੇ ਓਥੈ ਸਦਾ ਸੁਖੁ ਸਚੁ ਸਿਦਕ ਬਿਰਾਜਾ ॥
ਦੋਖ ਮਿਟੈ ਦੁਖ ਉਤਰੈ ਸਭ ਸਚੁ ਸਮਾਜਾ ॥ ੨ ॥

**ਸਲੋਕ ॥**

ਸੁਖੁ ਸਤਿਗੁਰੁ ਕੀ ਦੈਆਂ ਮਹਿ ਕਲਿਆਨ ਕਹਨ ਮੋ ਨਾਹਿ॥ ਦਰਬਾਰੀ ਸਤ੍ਰੁਜੀਤੀਅਹਿ ਕਲਿਆਨਿ ਹੋਇ ਮਨ ਤਾਂਹਿ ॥੧॥
ਜਬ ਲਗੁ ਤਸਕਰਿ ਘਰੁ ਹਿਰਹਿ ਲੂਟਹਿ ਜਤੁ ਸਤੁ ਮਾਲੁ॥ ਤਬ ਲਗੁ ਕਹਾਂ ਕਲਿਆਨ ਹੈ ਜਬ ਤੁਟੈ ਨ ਜਮ ਕਾ ਜਾਲੁ॥੨॥

**ਪਉੜੀ ॥**

ਸਤਿਗੁਰੁ ਸਚਾ ਦੈਆ ਕਰੇ ਦੇਵੈ ਸੁਖੁ ਸੋਈ ॥ ਸਭਿ ਸਤ੍ਰੁਜੀਅ ਕੈ ਜੀਤੀਅਹਿ ਗੁਰ ਕ੍ਰਿਪਾ ਹੋਈ ॥
ਬਿਨੁ ਗੁਰੁ ਸੇਵੇ ਆਪਨੇ ਸੁਖੁ ਲਹੇ ਨ ਕੋਈ ॥ ਬਿਨੁ ਗੁਰੁ ਨਿਗੁਰਾ ਜਮ ਮਰੇ ਖਾਇ ਅਪਨੀ ਬੋਈ[6]॥
ਸਤਿਗੁਰ ਸੇਵੇ ਸੁਖੁ ਭੈਆ ਸਭਿ ਦੁਰਮਤਿ ਖੋਈ ॥ ੩ ॥

**ਸਲੋਕ ॥**

ਜਬ ਲਗੁ ਦੁਬਿਧਾ ਨ ਮਿਟੈ ਹਰਖੁ ਸੋਗੁ ਅਭਿਮਾਨੁ ॥ ਅਨਿਕ ਜਤਨ ਓਹੁ ਕਰਿ ਰਹੇ ਦਰਬਾਰੀ ਜਿਨ[7] ਕਲਿਆਨ ॥ ੧ ॥
ਪਰਨਿੰਦਿਆ ਕੋਊਕਰੈ ਊਚੁ ਨੀਚੁ ਰਜਾਨ ॥ ਉਸਤਤਿ ਨਿੰਦਾ ਤਿਆਗਿ ਬਿਨੁ ਦਰਬਾਰੀ ਜਿਨ ਕਲਿਆਨ ॥ ੨ ॥

**ਪਉੜੀ ॥**

ਜਬ ਲਗੁ ਮਨ ਮਹਿ ਵੈਰੁ ਵਾਦੁ ਤਬ ਲਗੁ ਸੁਖੁ ਨਾਹੀਂ ॥ ਹਰਖ ਸੋਗੁ ਚਿੰਤਾ ਘਨੀ ਤਾ ਕੈ ਮਨ ਮਾਹੀ ॥
ਨਿੰਦਕ ਨਰਕ ਨਿਵਾਸੁ ਹੈ ਮੁਖਿ ਚੋਟਾ ਖਾਹੀ ॥ ਬੇਮੁਖਿ ਸਦਾ ਨਿਸੁਰਖਰੂ[8] ਦੁਖੁ ਦੀ ਗਲ ਫਾਹੀ ॥
ਜਿਨਾ ਗੁਰੁ ਪੂਰਾ ਭੇਟਿਆ ਸੇ ਸੁਖੁ ਸਮਾਹੀ ॥ ੪ ॥

**ਸਲੋਕ ॥**

ਬੈਠਿ ਕੁਸੰਗਤ ਸੁਖ ਚਹੇ ਸੇ ਨਰ ਮੂੜ ਅਜਾਨ ॥ ਦਰਬਾਰੀ ਸਤਸੰਗਤਿ ਬਿਨਾ ਕਹੁ ਕਿਸੁ ਕਉ ਕਲਿਆਨ॥੧॥
354.ੳ ਤਿਸੁ ਕਲਿਆਨ ਨਾ ਕਦੇ ਹੋਇ ਸਤਸੰਗਤਿ ਤੇ ਦੂਰਿ ॥ ਦਰਬਾਰੀ ਸਾਧ ਸੰਗ ਬਿਨੁ ਨਾ ਮਿਲੈ ਜੋ ਸੰਗੀ ਨਿਕ/ਟਿ ਹਜੂਰਿ॥੨॥

---

1. ਸਰਬ ਆਤਮਾ 2. ਵਰਨਾਂ ਤੋਂ ਬਾਹਰ 3. ਜਿਸ ਦੀ ਕੋਈ ਜਾਤ ਨਹੀਂ 4. ਕੁਸ਼ਲ ਅਥਵਾ ਖੁਸ਼ੀ 5. ਭਾਰੇ, ਵੱਡੇ 6. ਆਪਣੀ ਬੀਜੀ ਭਾਵ ਆਪਣੇ ਕਰਮ 7. ਨਹੀਂ
8. ਜੋ ਸੁਰਖਰੂ ਅਥਵਾ ਨਿਸਚਿੰਤ ਨਹੀਂ

**ਪਉੜੀ ॥**

ਸਦਾ ਕੁਸੰਗਤ ਬੈਠਤੇ ਸਠਾ[1] ਕਿਉ ਸੁਖੁ ਪਾਹੀ ॥ ਤੇਹੋ ਜੇਹੀ ਮਤਿ ਹੋਇ ਫਲੁ ਜੇਹਾ ਖਾਹੀ ॥
ਸਾਕਤਿ ਕੈ ਸੰਗਿ ਬੈਠਿਆ ਸੁਖੁ ਸੁਪਨੇ ਨਾਹੀਂ ॥ ਨਰਕਿ ਸਿਧਾਰਹਿ ਸਣਿ ਕੁਟੰਬ ਜਨਮਹਿ ਮਰ ਜਾਹੀ ॥
ਪਾਰਬ੍ਰਹਮ ਤੇ ਭੁਲਿਆ ਫਿਰਿ ਆਵਹਿ ਜਾਹੀ॥ ੫॥

**ਸਲੋਕ ॥**

ਸਾਕਤੁ ਐਸਾ ਜਗਤਿ ਮਹਿ ਜੈਸਾ ਬਿਖੁ ਧਰੁ[2] ਨਾਗੁ ॥ ਦਰਬਾਰੀ ਤਿਆਗੈ ਕਾਚੁਰੀ[3] ਬਿਖੁ ਕਾ ਕਰੈ ਨ ਤਿਆਗੁ ॥ ੧ ॥
ਸਾਕਤੁ ਐਸਾ ਜਾਨੀਐ ਜੈਸਾ ਹਲਕਿਆ ਸੁਆਨੁ[4] ॥ ਤਿਸੁ ਕਾ ਦਾੜਿਆ ਨ ਬਚੇ ਦਰਬਾਰੀ ਐਸੀ ਮਾਨੁ ॥ ੨ ॥

**ਪਉੜੀ ॥**

ਜੈਸਾ ਬਿਸੀਅਰ ਬਿਖੁ ਧਰੋ ਤਿਉ ਸਾਕਤੁ ਜਾਨੁ ॥ ਕੁਮਤਿ ਨ ਤਿਆਗੈ ਬਿਸ[5] ਜਿਵੈ ਜਾਇ ਤਿਆਗ ਪਰਾਨ ॥
ਤਿਨ ਕੀ ਸੰਗਤਿ ਦੁਖੁ ਘਣਾ ਸਭਿ ਸੁਖ ਕੀ ਹਾਨ ॥ ਸੰਸਾ ਜਾਇ ਨ ਸਾਸਿ ਸਾਸਿ ਜਿਉ ਦਾੜਿ ਸੁਆਨ[6] ॥
ਤਿਨ ਕੀ ਸੰਗਤਿ ਕੀਤਿਆ ਕਦੇ ਨ ਕਲਿਆਨ ॥ ੬ ॥

**ਸਲੋਕ ॥**

ਗ੍ਰਿਹਿ ਧਨੁ ਹੋਇਆ ਮਿਤੁ ਜਿਸੁ ਬਹੁਬਾਹਾਂ ਬਲਵਾਨ ॥ ਜਬ ਲਗੁ ਹਰਿ ਮਨ ਨ ਵਸੈ ਤਬ ਲਗੁ ਨ ਕਲਿਆਨ ॥ ੧ ॥
ਸੋਭਾ ਸੁਰਤਿ ਅਚਾਰਵੰਤੁ ਕੁਲ ਕਾ ਦੀਪਕੁ ਭਾਨੁ[7]॥ ਆਪ ਪਛਾਤੇ ਬਾਹਰਾ ਦਰਬਾਰੀ ਜਿਨ ਕਲਿਆਨ ॥ ੨ ॥

**ਪਉੜੀ ॥**

ਅਮਿਤਾ[8] ਧਨੁ ਹੋਇ ਧਾਮ ਜਿਸੁ ਜਗ ਮਹਿ ਪਰਧਾਨਾ ॥ ਸੋਭਾ ਬਹੁਤੁ ਅਚਾਰਵੰਤੁ ਸਭ ਹੂੰ ਮਨ ਮਾਨਾ ॥
ਕੁਲ ਮਹਿ ਦੀਪਕੁ ਜਾਗਿਆ ਮਾਨੋ ਸਸਿ ਭਾਨਾ ॥ ਸੁਖਿ ਦਾਤਾ ਮਨਹੁ ਵਿਸਾਰਿ ਕੈ ਕੂੜੈ ਲਪਟਾਨਾ ॥
ਜਬ ਲਗੁ ਹਰਿ ਨਹੀ ਚੇਤਿਆ ਤਬ ਨ ਕਲਿਆਨਾ ॥ ੭ ॥

**ਸਲੋਕ ॥**

354.ਅ ਹੈਗੈ ਬਾਹਨਿ ਛਤ੍ਰਿ ਸਿਰਿ ਸੇਵਕਿ ਅਨਿਕ ਸੁਜਾਨ॥ ਹਰਿ ਸਿਮਰਿ/ਓ ਨਹੀਂ ਪ੍ਰੀਤਿ ਕਰਿ ਦਰਬਾਰੀ ਜਿਨਿ ਕਲਿਆਨ[9]॥੧॥
ਭੂਮਿ ਸਦਨ ਸੁਤ ਇਸਤ੍ਰੀ ਨਾਹੀ ਬਹੁ ਪਰਵਾਰਿ ॥ ਮਮਤਾ ਮੋਹਿਆ ਦੁਖੁ ਸਹੇ ਮਰ ਜਨਮੇ ਵਾਰੋਵਾਰਿ ॥ ੨ ॥

**ਪਉੜੀ ॥**

ਹਸਤੀ ਘੋੜੇ ਬਾਹਨੀ[10] ਬਹੁ ਸੇਵਕ ਸੁਜਾਨਾ ॥ ਭੂਮਿ ਸਦਨ ਰਚਿ ਮੰਦਰਾ ਪੇਖੇ ਬਿਗਸਾਨਾ[11]॥
ਸੁਤਿ ਥਿਤਿ ਵਾਰਾ ਦੇਖਿ ਦੇਖਿ ਬਹੁਤ ਹਰਖਾਨਾ[12]॥ ਮਰਣੁ ਵਿਸਾਰਿ ਵਿਗੁਚਿਆ ਮਮਤਾ ਮੋਹੁ ਬੰਧਾਨਾਂ ॥
ਫਿਰਿ ਫਿਰ ਆਵੈ ਜਾਇ ਨਿਤਿ ਕਹੁ ਕਿਉ ਕਲਿਆਨਾ॥ ੮॥

**ਸਲੋਕ ॥**

ਚਤ੍ਰ[13] ਜੁਗਾ ਸਮ ਆਰਜਾ ਅਥਵਾ ਕਲਪ[14] ਸਮਾਨ ॥ ਅੰਤ ਕਾਲ ਜਮਡੰਡੁ ਸਿਰਿ ਦਰਬਾਰੀ ਜਿਨ ਕਲਿਆਨ ॥ ੧ ॥
ਤੀਨ ਲੋਕ ਨਵਖੰਡ ਕੋ ਸਪਤ ਦੀਪ ਸੁਲਤਾਨ ॥ ਮਨ ਸੰਤੋਖੁ ਨ ਆਵਈ ਦਰਬਾਰੀ ਜਿਨ ਕਲਿਆਨ ॥ ੨ ॥

**ਪਉੜੀ ॥**

ਸਿਮਰੁ ਸੁਆਮੀ ਪਾਰਬ੍ਰਹਮੁ ਜੋ ਸਭ ਸਿਰਿ ਨਾਇਕੁ ॥ ਘਟਿ ਘਟਿ ਵਾਸੀ ਕਰਨਹਾਰੁ ਸੰਤਨ ਸੁਖਦਾਇਕੁ ॥
ਸਿਰਿ ਸਾਹਾ ਪਾਤਿਸਾਹੁ ਸੋ ਸਭ ਕੋ ਤਿਸੁ ਪਾਇਕੁ ॥ ਇਕੋ ਦਾਤਾ ਦੇਣਹਾਰੁ ਸਭਿ ਜਗੁ ਹੈ ਖਾਇਕੁ ॥
ਜਿਨ ਜਨ ਜਾਤਾ ਪਾਰਬ੍ਰਹਮੁ ਸੋਈ ਸੁਖਲਾਇਕੁ ॥ ੯ ॥

**ਸਲੋਕ ॥**

ਬਹੁਬਾਹਾ[15] ਅਮਿਤਿ ਬਲ ਜਿਤੇ ਸਗਲ ਜਹਾਨ ॥ ਜਬ ਲਗੁ ਮਨ ਨਹੀਂ ਜੀਤੀਐ ਤਬ ਲਗ ਨ ਕਲਿਆਨ ॥ ੧ ॥
ਸੁਖ ਸੇਜਾ ਬਹੁ ਸੁੰਦਰੀ ਇੰਦ੍ਰ ਸਚੀ[16] ਸਮਾਨ ॥ ਬਿਨੁ ਸੰਤੋਖ ਨ ਤ੍ਰਿਪਤੀਏ ਦਰਬਾਰੀ ਜਿਨ[17] ਕਲਿਆਨ ॥ ੨ ॥

---

1. ਮੂਰਖ 2. ਜ਼ਹਿਰ ਧਾਰੀ 3. ਕੁੰਜ ਲਾਹ ਦਿੰਦਾ ਹੈ 4. ਕੁੱਤਾ 5. ਜ਼ਹਿਰ 6. ਕੁੱਤੇ ਦਾ ਵੱਢਿਆ 7. ਸੂਰਜ 8. ਅਣਗਿਣਤ 9. ਕਲਿਆਣ ਨਹੀਂ 10. ਪਾਲਕੀ, ਸੁਖਪਾਲ 11. ਖੁਸ਼ੀ ਹੁੰਦਾ 12. ਅਨੰਦ ਵਿੱਚ 13. ਚਾਰਾਂ ਜੁਗਾਂ ਵਿੱਚ 14. ਕਲਪ, ਸਵਰਗਾਂ ਦਾ ਬ੍ਰਿਛ, ਜਿਸ ਦੀ ਪ੍ਰਾਪਤੀ ਤੇ ਸਭ ਸੁਖ ਪ੍ਰਾਪਤ ਹੁੰਦੇ ਹਨ 15. ਬਹੁ ਭੁਜਾਵਾਂ ਦੇ ਬਲ 16. ਇੰਦ੍ਰ ਦੀ ਅਪਸਰਾ 17. ਨਹੀਂ ਕਲਿਆਣ

**ਪਉੜੀ ॥**

ਸਾਹਿਬੁ ਸੇਵਹੁ ਆਪਣਾ ਦਿਨੁ ਰਾਤਿ ਸਲਾਹੋ ॥ ਸਾਸਿ ਸਾਸਿ ਸਿਮਰਹੁ ਸਦਾ ਫਿਰਿ ਖਤਾ ਨ ਖਾਹੋ ॥
ਨਵਕਾ[1] ਲਗੀ ਤੀਰ ਤਟ ਫਿਰਿ ਨ ਬਿਚਿ ਬਾਹੋ ॥ ਚਉਕੀ ਦੈ ਗੁਰ ਸਬਦ ਕੀ ਏ ਚੂਕਰ ਤ੍ਰਾਹੋ[2]॥
ਇਕਸੈ ਕੀ ਕਰੁ ਚਾਕਰੀ ਮੁਹਥਾਜੀ ਲਾਹੋ ॥ ੧੦ ॥

**ਸਲੋਕ ॥**

355.ੳ /ਰਾਖੇ ਬਰਤ ਇਕਾਦਸੀ ਕਰੇ ਦੁਆਦਸੀ ਦਾਨ ॥ ਜਬ ਜਾਨੈ ਕਛੁ ਮੈ ਕੀਆ ਦਰਬਾਰੀ ਬਿਰਥਾ ਜਾਨ ॥ ੧ ॥
ਬਸਤ੍ ਭੂਮ ਦਾਨ ਦੇਵੈ ਬਿਪ੍ਰ[3] ਪ੍ਰਧਾਨ ॥ ਮਨ ਮਹਿ ਧਰੇ ਗੁਮਾਨੁ ਜਬ ਦਰਬਾਰੀ ਬਿਨ ਕਲਿਆਨ ॥ ੨ ॥

**ਪਉੜੀ ॥**

ਰਾਖੇ ਬਰਤੁ ਇਕਾਦਸੀ ਸੰਜਮ ਨੇਮ ਸਮੇਤਾ ॥ ਬਸਤ੍ ਕੰਚਨ ਗਊ ਦਾਨੁ ਬਿਪਾ ਕਉ ਦੇਤਾ ॥
ਮਨ ਮਹਿ ਧਰੇ ਗੁਮਾਨੁ ਕੁਛ ਮੈ ਜੋਨੀ ਲੇਤਾ ॥ ਨਘ ਰਾਜੇ[4] ਵਲਿ ਦੇਖਿ ਲੈ ਅਰੁ ਨਿਰਗ[4] ਸਮੇਤਾ ॥
ਦਰਬਾਰੀ ਕੁਸਲ ਨਾ ਹੋਰ ਥੈ ਕੁਸਲੀ ਬ੍ਰਹਮਬੇਤਾ ॥ ੧੧ ॥

**ਸਲੋਕ ॥**

ਸਗਲੀ ਧਰਤੀ ਜੇ ਫਿਰੇ ਅਠਸਠਿ ਤੀਰਥ ਨਾਇ ॥ ਜਬੁ ਲਗੁ ਆਤਮ ਸੁਧਿ ਨਹੀਂ ਦਰਬਾਰੀ ਮੈਲੁ ਜਾਇ ॥ ੧ ॥
ਚਉਰਾਸੀਹ ਆਸਨਿ ਸਾਧ ਕੈ ਆਖ ਮੀਤ ਧਰੇ ਧਿਆਨੁ ॥ ਸਮਦਿਸਟੀ ਪਦੁ ਪਾਵੈ ਨਾਹੀਂ ਦਰਬਾਰੀ ਜਿਨ ਕਲਿਆਨ ॥ ੨॥

**ਪਉੜੀ ॥**

ਧਰਤੀ ਧਾਵੈ[5] ਸੁਖ ਨਹੀਂ ਬਹੁਤੈ ਫਿਰਿ ਥਾਕੈ ॥ ਦਾਦਰ[6] ਮੀਨੈ ਤੀਰਥੀ ਸੁਖ ਕਹੁ ਗ੍ਰਿਹਿ ਕਾਂ ਕੇ ॥
ਆਤਮਦਰਸੀ ਬਾਹਰਾ ਦੁਖੁ ਅਗਲਾ ਵਾਕੇ ॥ ਆਸਨਿ ਕਰੇ ਡੰਡੋਤਿ ਡੰਡ ਬੀਰ ਬਵੰਜਾ ਹਾ ਕੇ ॥
ਆਤਮ ਦਰਸੀ ਬਾਹਰਾ ਸੁਖੁ ਹੋਇ ਨ ਤਾ ਕੇ ॥ ੧੨ ॥

**ਸਲੋਕ ॥**

ਅਤ ਸੁੰਦਰੁ ਕੁਲ ਊਤਮੋ ਜਗ ਸੋਭਾ ਬੁਧਵਾਨੁ ॥ ਪ੍ਰੀਤਿ ਨ ਲਾਗੀ ਰਾਮ ਨਾਮ ਦਰਬਾਰੀ ਜਿਨ ਕਲਿਆਨ ॥ ੧ ॥
ਅਸਟਿ ਸਿਧ ਨਵਨਿਧਿ ਘਰਿ ਊਡਿ ਚਢੈ ਅਸਮਾਨ ॥ ਮਨ ਤੇ ਚਿੰਤਾ ਨਾ ਗਈ ਤਊ ਨਹੀਂ ਕਲਿਆਨ ॥ ੨ ॥

**ਪਉੜੀ ॥**

ਪਾਖੰਡ ਨ ਪਾਈਐ ਪਾਰਬ੍ਰਹਮੁ ਸਿਰਹੁ ਡੰਡੁ ਨ ਜਾਵੈ ॥ ਜੇਹਾ ਕੋਈ ਕਰਮੁ ਕਰੈ ਤੇਹੋ ਫਲੁ ਪਾਵੈ ॥
ਸੁਕ੍ਰਿਤੁ ਧਰਮੁ ਕਮਾਂਵਦੇ ਸੋ ਸੁਰਗੁ ਸਿਧਾਵੈ ॥ ਬਿਕ੍ਰਮੀ[7] ਨਰਕ ਸਿੰਧਾਵਨੀ ਮੁਖ ਚੋਟਾ ਖਾਵੈ ॥
355.ਅ ਸੁਖ ਸਦਾ ਤਿਨ/ਹਰਿ ਹਰਿ ਜਨਾ ਗੁਰ ਮਿਲਿ ਗੁਨ ਗਾਵੈ ॥ ੧੩ ॥

**ਸਲੋਕ ॥**

ਸਿਮ੍ਰਿਤਿ ਸਾਸਤ੍ ਘੋਖ ਕੈ ਅਠਦਸ ਪਾਠ ਪੁਰਾਨ ॥ ਜਬ ਲਗੁ ਸਾਂਤਿ ਨ ਆਵਈ ਦਰਬਾਰੀ ਨਾ ਕਲਿਆਨੁ ॥ ੧ ।
ਸਗਲ ਸਮਗ੍ਰੀ ਘਰ ਬਿਖੇ ਦੇਖਿ ਕਰੇ ਅਭਿਮਾਨ ॥ ਜਬ ਬਿਛੁੜੈ ਤਬ ਦੁਖੁ ਸਹੈ ਦਰਬਾਰੀ ਜਿਨ ਕਲਿਆਨ ॥ ੨ ॥

**ਪਉੜੀ ॥**

ਪਾਠ ਪੁਰਾਨ ਕੁਰਾਨ ਕਉ ਅਰੁ ਬੇਦੁ ਕਤੇਬਾ ॥ ਜੋਤਕੁ[8] ਜਾਣੈ ਜਗਤਿ ਮੈ ਕਰਿ ਲਏ ਹਿਸੇਬਾ ॥
ਸਗਲ ਸਮਗ੍ਰੀ ਲਾਭ ਕੈ ਘਾਟਿ ਬੈਠਾ ਜੇਬਾ[9]॥ ਚਲਦਿਆ ਸੰਗ ਨ ਚਲਨੀ ਕੋ ਭਯਾ ਬੇਬਾ[10]॥
ਲੇਖੇ ਨੂੰ ਜਬ ਪਕੜੀਐ ਪੂਛੈ ਧਰਮੁ ਨੇਬਾ[11]॥ ੧੪ ॥

**ਸਲੋਕ ॥**

ਸਗਲ ਸਮਗ੍ਰੀ ਮਹਿ ਰਹਹਿ ਸਭ ਕੋ ਮਿਥਿਆ ਮਾਨ ॥ ਕਰਹਿ ਭਗਤਿ ਭਗਵੰਤ ਕੀ ਤਿਨ ਕਉ ਸਦ ਕਲਿਆਨ ॥ ੧ ॥
ਬਸਤ੍ਰਹੀਨ ਕੁਲੀਨ ਨਾਹਿ ਮਨ ਆਤਮ ਗਿਆਨ ॥ ਆਠ ਪਹਿਰਿ ਇਕਿ ਤੇ ਲਿਵੈ ਦਰਬਾਰੀ ਤਿਨਾ ਕਲਿਆਨੁ ॥ ੨ ॥

---

1. ਬੇੜੀ, ਕਿਸ਼ਤੀ 2. ਤ੍ਰਾਸਣਾ, ਦੁੱਖ ਝੱਲਣਾ 3. ਬ੍ਰਾਹਮਣ 4. ਇਕ ਰਾਜਾ 5. ਭੱਜ ਦੌੜ ਕੇ 6. ਡੱਡੂ 7. ਚੰਗੇ ਕਰਮਾਂ ਤੋਂ ਬਿਨਾ 8. ਜੋਤਿਸ਼ 9. ਜੇਬ (ਭਾਵ ਜੋ ਆਪਣੀ ਦੌਲਤ ਹੈ) 10. ਭਰਾ ਅਤੇ ਭੈਣ 11. ਧਰਮਰਾਜ ਦਾ ਸਹਾਇਕ

**ਪਉੜੀ ॥**

ਗ੍ਰਿਹ ਬਨ ਇਕ ਸਮ ਜਾਨਿਆ ਹਰਿ ਭਗਤੀ ਰਾਤੇ ॥ ਦ੍ਰਿਸਟਿਮਾਨ ਸਭਿ ਨਸਟੁ ਹੈ ਕਰਿ ਨਿਸਚਉ ਜਾਤੇ ॥
ਸੰਸਾਰ ਸਾਗਰ ਕਉ ਤਰ ਗਏ ਸੰਗ ਸਾਥ ਲੰਘਾਤੇ[1] ॥ ਹਰਖੁ ਸੋਗੁ ਸਹੰਸਾ ਨਹੀਂ ਪ੍ਰੇਮੇ ਮਦ ਮਾਤੇ ॥
ਜਨਮ ਮਰਨ ਦਾ ਦੁਖੁ ਗੈਆ ਹੁਈ ਕੁਸਰਾਤੇ[2] ॥ ੧੫॥

**ਸਲੋਕ ॥**

ਹਰਖੁ ਸੋਗੁ ਚਿੰਤਾ ਨਹੀਂ ਸਦ ਹੀ ਏਕ ਸਮਾਨ ॥ ਕੰਚਨੁ ਲੋਹ ਬਰਾਬਰੀ ਦਰਬਾਰੀ ਤਿਨਾ ਕਲਿਆਨ ॥ ੧॥
ਰਾਜੇ ਪੰਡਤ ਚਤ੍ਰ ਬਹੁ ਕੋ ਲਏ ਨ ਤਿਨ ਕੋ ਨਾਮੁ ॥ ਬਿਨਾ ਭਗਤਿ ਭਗਵਾਨ ਕੀ ਸਭ ਮਰ ਹੁਏ ਖਾਮ[3] ॥ ੨ ॥

**ਪਉੜੀ ॥**

ਆਏ ਹਰਖ ਨ ਗਏ ਸੋਗੁ[4] ਦੋ ਏਕ ਸਮਾਨਾ ॥ ਕੰਚਨੁ ਲੋਹ ਬਰਾਬਰੀ ਮਨ ਲਾਭ ਨ ਹਾਨਾ ॥
356.ੳ ਰਾਤੇ ਰੰਗ ਗੋਵਿੰਦ ਕੈ ਗਾਵਹਿ ਗੁਣ ਗਿਆਨਾ ॥ ਪੰਡਿਤ ਕਾਜੀ ਪਚੁ ਮੁਏ ਮਜਬੀ/ਲੋਝਾਨਾ[5] ॥
ਊਚਿ ਨੀਚ ਹਰਿ ਸਿਮਰਿਆ ਸੋਈ ਪਰਧਾਨਾ ॥ ੧੬ ॥

**ਸਲੋਕ ॥**

ਜਿਨ ਘਰਿ ਬਿਪਤਿ ਬਿਰਾਜਈ ਰੂਪ ਕਰੂਪ ਕੁਚੀਲ ॥ ਪ੍ਰੀਤਿ ਲਗੀ ਪਾਰਬ੍ਰਹਮ ਸਉ ਉਧਰਤਿ ਭਈ ਨ ਢੀਲ ॥ ੧ ॥
ਊਚ ਨੀਚ ਕੋਈ ਜਪੈ ਹੰਉਮੈ ਤਜ ਮਨੁ ਲਾਇ ॥ ਜੋਊ ਚੜੈ ਜਹਾਜ ਪਰ ਪਾਰ ਪਵੈ ਸਤ ਭਾਇ ॥ ੨ ॥

**ਪਉੜੀ ॥**

ਬਿਦਰੁ ਦਾਸੀ ਸੁਤੁ ਅਤੁ ਕਰੂਪ ਜਗ ਚਰਨੀ ਲਾਗਾ ॥ ਠਾਕੁਰੁ ਆਇਆ ਬਿਦਰ ਘਰਿ ਭੂਪਤਿ ਤਜ ਭਾਗਾ ॥
ਰਵਿਦਾਸੁ ਭਗਤਿ ਘਰਿ ਆਇਆ ਦਿਜਾ[6] ਕਾ ਘਰੁ ਤਿਆਗਾ ॥ ਬਾਲਮੀਕ ਸਿਮਰਨੁ ਕੀਆ ਹੰਸੁ ਹੂਆ ਕਾਗਾ[7] ॥
ਦਰਬਾਰੀ ਹਰਿ ਗੁਨ ਗਾਉ ਤੂ ਜਾਹਿ ਕਿਲਵਿਖ ਦਾਗਾ[8] ॥ ੧੭ ॥

**ਸਲੋਕ ॥**

ਕਰੀ ਭਗਤਿ ਇਕ ਮਨ ਸੁਖੀ ਦੀਸਹਿ ਜਗ ਦੁਖ ਮਾਹਿ ॥ ਸ੍ਰਬ ਸੁਖ ਤਿਸੁ ਪਾਸੁ ਹੈ ਤਿਨ ਕਉ ਜਮ ਡਰ ਨਾਹਿ ॥ ੧ ॥
ਜਿਨ ਕਉ ਜਗ ਮੁਸਕਲ ਬਣੈ ਢੋਈ ਕੋਇ ਨ ਦੇਇ ॥ ਹਰਿ ਹਰਿ ਰਸਿਨਾ ਰਸਿ ਰਹੀ ਜਗ ਮਹਿ ਊਤਮ ਸੇਇ ॥ ੨ ॥

**ਪਉੜੀ ॥**

ਅੰਗ ਸਾਕ ਸਭ ਦੁਸਮਨਾ ਸੇ ਲਾਗੂ ਹੋਏ ॥ ਢੋਈ ਕੋਇ ਨ ਦੇਇ ਜ ਹੋਇ ਅਉਖਾ ਰੋਇ ॥
ਸਭੇ ਦੁਖ ਏਕਠਿ ਭਏ ਫੜਿ ਅਉਖੀ ਢੋਇ ॥ ਹਰਿ ਸਰਨਾਗਤਿ ਜੋ ਪਵੈ ਸਭੇ ਦੁਖ ਖੋਏ ॥
ਗਜ ਜਿਉ ਹੋਇ ਅਧੀਨੁ ਸੁਖੀ ਥਾਵ ਸਵਰੇ ਦੋਏ[9] ॥ ੧੮ ॥

**ਸਲੋਕ ॥**

ਰੇ ਮਨ ਹਰਿ ਹਰਿ ਸਿਮਰ ਲੈ ਤਉ ਕਉ ਬਨੈ ਨ ਢੀਲ ॥ ਆਜੁ ਕਾਲ ਜਮ ਮਾਰਸੀ ਸੈ ਕਹਣ ਨ ਦੇਸੀ ਹੀਲ[10] ॥ ੧ ॥
ਰੇ ਮਨ ਤੇਰੋ ਕੋ ਨਹੀਂ ਬਿਨੁ ਹਰਿ ਨਾਮ ਸਹਾਇ ॥ ਦਰਬਾਰੀ ਜੋ ਸਦ ਸੰਗ ਹੈ ਤਿਸੁ ਕਉ ਸਦਾ ਧਿਆਇ ॥ ੨ ॥

**ਪਉੜੀ ॥**

ਹਰਿ ਹਰਿ ਨਾਮੁ ਧਿਆਇ ਮਨਾ ਅੰਤ ਹੋਈ ਬੇਲੀ ॥ ਬਿਨੁ ਹਰਿ ਤੇਰਾ ਕੋ ਨਹੀਂ ਸੰਗਿ ਸਾਥੀ ਮੇਲੀ ॥
356.ਅ ਏਹੁ ਸਭੁ/ਕਿਛੁ ਛੋਡਿ ਸਿਧਾਰਣਾ ਜਿੰਦੁ ਜਾਗੁ ਇਕੇਲੀ ॥ ਕੋਇ ਨ ਸੰਗੀ ਅੰਗੁ ਸੰਗੁ ਤਿਤੁ ਅਉਖੀ ਵੇਲੀ ॥
ਏਹੁ ਜਗੁ ਦੇਖਿ ਨ ਭੂਲ ਤੂ ਜਗੁ ਮਾਇਆ ਖੇਲੀ ॥ ੧੯ ॥

**ਸਲੋਕ ॥**

ਰੇ ਮਨੁ ਬਿਨੁ ਸਤਸੰਗਤੀ ਹੋਵੈ ਨਾ ਕਲਿਆਨ ॥ ਸੰਸਾ ਸੋਗੁ ਨ ਬਿਆਪਈ ਸਤ ਸੰਗਤਿ ਪਰਵਾਨ ॥ ੧॥
ਕੰਗਾਲ ਬਿਰਤਿ ਕਰਿ ਖਾਈਐ ਰਹੀਐ ਸਾਧੂ ਸੰਗੁ ॥ ਬਿਸੀਅਰ[11] ਪੰਜੇ[12] ਬਿਸ ਭਰੇ ਤਿਨ ਕੋ ਲਗੈ ਨ ਡੰਗੁ ॥ ੨ ॥

---

1. ਲੰਘਾ ਦਿੱਤੇ 2. ਕੁਸ਼ਲ ਅਥਵਾ ਖੁਸ਼ੀ 3. ਨਾਸ ਹੋ ਗਏ, ਖਤਮ ਹੋਏ 4. ਮਿਲੇ ਦੀ ਖੁਸ਼ੀ ਨਹੀਂ ਗਏ ਦਾ ਦੁੱਖ ਨਹੀਂ 5. ਲੁੱਝਣ ਵਾਲਾ 6. ਪੰਡਿਤ ਦਾ 7. ਕਾਂ
8. ਪਾਪਾਂ ਦੇ ਦਾਗ 9. ਦੋਵੇਂ ਥਾਵ ਭਾਵ ਦੋਵੇਂ ਲੋਕ ਸੌਰ ਜਾਂਦੇ ਹਨ 10. ਠਹਿਰ ਜਾਹ 11. ਜ਼ਹਿਰੀਲੇ ਸੱਪ 12. ਕਾਮ, ਕ੍ਰੋਧ ਆਦਿ

**ਪਉੜੀ ॥**

ਸਤਿਸੰਗਤਿ ਪਾਟੰਤਰੇ[1] ਕਹੁ ਕਿਆ ਕੁਛ ਲਾਈਐ ॥ ਮੁਕਤਿ ਬੈਕੁੰਠਿ ਨ ਤਾਸੁ[2] ਸਮ ਕਹੁ ਕਿਤੁ ਮੁਖ ਗਾਈਐ ॥
ਸਾਧ ਸੰਗੁ ਦੁਰਲੰਭ ਹੈ ਵਡਭਾਗੀ ਪਾਈਐ ॥ ਕ੍ਰਿਪਾ ਕਰੈ ਜਾ ਪਾਰਬ੍ਰਹਮ ਤਾ ਨਾਮ ਧਿਆਈਐ ॥
ਜਿਸੁ ਸਾਧੂ ਸੰਗ ਪਰਾਪਤੇ ਨ ਬਿਆਪਤ ਮਾਈਐ ॥ ੨੦ ॥

**ਸਲੋਕ ॥**

ਰੇ ਮਨ ਸਿਮਰਿ ਗੁਪਾਲ ਰਾਇ ਸਾਕਤੁ ਸੰਗੁ ਤਿਆਗੁ ॥ ਦਰਬਾਰੀ ਪਾਵਹਿ ਸਰਬ ਸੂਖ ਗੁਰ ਕੀ ਚਰਨੀ ਲਾਗੁ ॥ ੧ ॥
ਰੇ ਮਨ ਗੁਰਮਤਿ ਲੀਜੀਐ ਦੁਰਮਤਿ ਦੀਜੈ ਡਾਰਿ ॥ ਦਾਵਾ ਛੋਡਹੁ ਨਿਵ ਚਲਹੁ ਦਰਬਾਰੀ ਉਤਰਹੁ ਪਾਰਿ ॥ ੨ ॥

**ਪਉੜੀ ॥**

ਧੰਨੁ ਧੰਨੁ ਸੇਈ ਸੰਤ ਜਨ ਜਿਨੀ ਨਾਮੁ ਧਿਆਇਆ ॥ ਹੋਰੁ ਨ ਕੀਤੀ ਆਸ ਕਾਇ ਹਰਿ ਮੰਗਲੁ ਗਾਇਆ ॥
ਭਏ ਅਬਾਛੀ[3] ਮਿਟੀ ਬਾਛਾ[4] ਸੰਤੋਖੁ ਹੰਢਾਇਆ ॥ ਗਿਆਨੁ ਗੁਰੂ ਘਟਿ ਚਾਨਣਾ ਸਭਿ ਘਟਿ ਦਿਸਟਾਇਆ ॥
ਦਰਬਾਰੀ ਦੀਜੈ ਨਾਮੁ ਦਾਨੁ ਗਹੋਂ ਤਿਨਿ ਸਰਨਾਇਆ ॥ ੨੧॥ ਜੁਮਲਾ੭੦॥ ਰਾਗ ੨੪ ॥

---
1. ਤੁੱਲ, ਬਰਾਬਰ 2. ਉਸ 3. ਬਿਨਾ ਇੱਛਾ ਤੋਂ 4. ਇੱਛਾ

**ੴ ਸਤਿਗੁਰੂ ਬਾਬਾ ਨਾਨਕੁ ।। ਅਭੇ ਰਾਮ ਪ੍ਰਸਾਦਿ ।।**

**ਰਾਗ ਨਟ ਨਾਰਾਇਣ ।। ਘਰੁ ੧ ।।**

ਰਾਮ ਜੀ ਪ੍ਰਭ ਤੁਮ ਤੇ ਸਗਲ ਸਰੇ ।। ਜੋ ਜੋ ਸਰਨਿ ਤੁਮਾਰੀ ਆਏ ਊਣੇ ਅਭਰਾ[1] ਭਰੇ।। ੧।। ਰਹਾਉ ।।
357.ੳ ਸਿਉ[2]/ਸਨਕਾਦਿਕ ਅਰੁ ਬ੍ਰਹਮਾਦਿਕ ਦੁਇ ਕਰ ਜੋਰ ਪਰੇ ।। ਸੇਖ ਨਾਗ ਸਹੰਸ੍ਰ ਸੁਖ ਜਾ ਕੈ ਨਿਤਿ ਨਉਤਨ[3] ਨਾਉ ਰਹੇ।। ੧।।
ਗਣੇਸ ਬਿਰੰਚਨ[4] ਸੇਸਿ[5] ਦਿਨੇਸਾ[6] ਹਰਿ ਜਪ ਪਾਰ ਪਰੇ ।। ਸੇਈ ਜਪਹਿ ਸੁਣਹਿ ਨਾਉ ਤੇਰਾ ਕਿਰਪਾ ਆਪਿ ਕਰੇ।। ੨ ।।
ਧਰਮਰਾਇ ਇੰਦ੍ਰ ਸਣੁ ਸਿਮਰਹਿ ਹਰਿ ਜਪ ਪਾਪ ਝਰੇ ।। ਜੋ ਜਨੁ ਨਾਮੁ ਜਪੇ ਪ੍ਰਭ ਤੇਰਾ ਜਮਕੰਕਰ ਪਾਪ ਟਰੇ ।। ੩ ।।
ਭਗਤ ਵਛਲੁ ਭਗਵਾਨੁ ਗੁਸਾਂਈ ਸਿਮਰਹੁ ਅਰੇ ਹਰੇ ।। ਨਾਨਕ ਪੰਥੀ ਭਣੇ ਦਰਬਾਰੀ ਹਰਿ ਜਪੁ ਪਾਪ ਜਰੇ[7]।। ੪ ।। ੧ ।।

**ਰਾਗੁ ਨਟ ਨਾਰਾਇਣ ।।**

ਰਾਮ ਬਹੁਤੇ ਪਾਪੀ ਤਾਰੇ ।। ਕਈ ਅਨੇਕ ਅਸੰਖ ਅਪਰਾਧੀ ਗਣੇ ਨ ਜਾਹਿ ਵੀਚਾਰੇ ।। ਰਹਾਉ ।।
ਕੇਤਕ ਮਹਮਾ ਬਰਨ ਸੁਨਾਵੋਂ ਕਉਤਕ ਕਰਨੇਹਾਰੇ ।। ਮਹਾਅਪਰਾਧੀ ਬਖਸਿ ਲਏ ਪ੍ਰਭ ਗੁਨਾਗਾਰ ਹਤਿਆਰੇ ।। ੧ ।।
ਲਾਖ ਲਾਖ ਲਾਖ ਕਈ ਉਧਰੇ ਕੇਤੇ ਪਤਿਤ ਉਧਾਰੇ ।। ਕਈ ਕੋਟਿ ਭੈ ਪਾਰ ਪਏ ਹੈ ਜਪਿ ਜਪਿ ਕ੍ਰਿਸਨ ਮੁਰਾਰੇ ।। ੨ ।।
ਖੋਟੇ ਦੈਤ੍ਰ ਕਪਟਿ ਪੂਤਨਾ ਬੰਧਕ ਜੇਹੇ ਤਾਰੇ ।। ਕੰਸ ਕੇਸ ਸਿਸਪਾਲ ਸਾਰਖੇ[8] ਆਪਨ ਹਥੀ ਮਾਰੇ ।। ੩ ।।
ਵਾਹੁ ਵਾਹੁ ਪਰਮੇਸੁਰੁ ਮਾਧੋ ਰਾਖੁ ਸਦਾ ਉਰਧਾਰੇ ।। ਨਾਨਕ ਪੰਥੀ ਜਨ ਦਰਬਾਰੀ ਤੁਮਰਾ ਕਰਨੇਹਾਰੇ ।। ੪ ।। ੨ ।।

**ਰਾਗੁ ਨਟ ਨਾਰਾਇਣ ।।**

ਰਾਮ ਤੇਰੇ ਨਾਮ ਕੇ ਵਣਜਾਰੇ ।। ਨਾਮੋ ਲੇਵਹਿ ਨਾਮੇ ਦੇਵਹਿ ਅਉਰੁ ਨ ਮੁਖਹੁ ਉਚਾਰੇ।।੧।। ਰਹਾਉ।।
ਅਠੇ ਪਹਰਿ ਕਰਹਿ ਹਰਿ ਸਿਮਰੁਨੁ ਅਹਿਨਿਸਿ ਸੰਞਿ ਸਕਾਰੇ ।। ਤਿਨ ਕਉ ਸੰਸਾ ਸੋਗ ਕਨੇਹਾ ਜੋ ਹਰਿ ਹਰਿ ਸਦਾ ਚਿਤਾਰੇ।।੧।।
ਰਾਮ ਨਾਮੁ ਨਿਖੁਟੇ ਨਾਹੀਂ ਭਗਤਾ ਭਰੇ ਭੰਡਾਰੇ ।। ਤਨੁ ਮਨੁ ਧਨੁ ਸਭੁ ਸਉਪਿ ਗੁਰੂ ਕਉ ਲੀਆ ਨਾਮੁ ਇਜਾਰੇ[9]।।੨।।
357.ਅ ਰਾਮ ਨਾਮ ਸਮ ਵਣਜੁ ਨ ਕੋਈ ਅਉਰ ਵਣਜ ਸਭਿ ਹਾਰੇ ।। ਐਥੇ ਓਥੇ/ਸੰਗਿ ਸਹਾਈ ਹਰਿ ਕਾ ਨਾਮੁ ਉਧਾਰੇ ।। ੩ ।।
ਧੰਨੁ ਸੇਈ ਹਰਿ ਨਾਮੁ ਵਣੰਜਹਿ ਤਿਨ ਤੇ ਸਦ ਬਲਿਹਾਰੇ ।। ਦਰਬਾਰੀ ਤੂੰ ਭੀ ਹੋਹਿ ਧਨਵੰਤਾ ਪਾਹਿ ਤਿਨਾਂ ਦੇ ਦੁਆਰੇ।।੪।।੩।।

**ਰਾਗੁ ਨਟ ਨਾਰਾਇਣ ।।**

ਰਾਮ ਕੀਏ ਕਾਮ ਘਨੇਰੇ ।। ਕਨਕੇ[10] ਗਨੇ ਰੇਤ ਕੇ ਕੋਈ ਕਉਤਕ ਗਨੇ ਨ ਜਾਨੀ ਤੇਰੇ ।। ੧ ।। ਰਹਾਉ ।।
ਆਪੇ ਇਕਨਾ ਕਰੇ ਖਲਾਸੀ ਇਕਿ ਚਉਰਾਸੀਹ ਫੇਰੇ ।। ਬੇਦ ਪੁਰਾਨ ਕੁਰਾਨ ਥਕੈ ਕਹਿ ਉਪਮਾ ਪਰੇ ਪਰੇਰੇ ।। ੧ ।।
ਪੂਤਨਾ ਕਪਟਣਿ ਮੁਕਤਿ ਪਠਾਈ ਮੁਕਤੇ ਪੂਤ ਕੁਮੇਰੇ ।। ਸੰਤ ਜਨਾ ਕੀ ਰਖਿਆ ਕੀਨੀ ਦੈਤ੍ਰ ਮਾਰ ਨਿਬੇਰੇ ।। ੨ ।।
ਜਿਸ ਨੂੰ ਸੰਤ ਮਿਲਾਵੈ ਅਪਨਾ ਚਾਨਣੁ ਹੋਇ ਅੰਧੇਰੇ ।। ਸੰਤੁ ਸਹਾਈ ਆਪਿ ਗੁਸਾਂਈ ਸੰਤਨ ਜੀ ਕੇ ਨੇਰੇ ।। ੩।।
ਸੰਤ ਜਨਾ ਕੀ ਜੋ ਸਰਨਾਈ ਜਮਕੰਕਰੁ ਆਇ ਨ ਹੇਰੇ[11]।। ਦਰਬਾਰੀ ਦਰਗਹ ਜਾਂਹਿ ਸੁਖਾਲੇ ਕੋਈ ਕਹੈ ਨ ਰੇਰੇ[12] ।।੪ ।।੪ ।।

**ਰਾਗੁ ਨਟ ਨਾਰਾਇਣ ।।**

ਮਨ ਰੇ ਪ੍ਰਭ ਕਉ ਭਗਤਿ ਪਿਆਰੀ ।। ਕਉਣੁ ਭਗਤਿ ਭਲੀ ਪ੍ਰਭ ਭਾਵੈ ਜਿਤੁ ਰੀਝੈ ਕ੍ਰਿਸਨ ਮੁਰਾਰੀ ।। ੧ ।। ਰਹਾਉ ।।
ਜਲ ਤਪੁ ਕਰਹਿ ਅਗਨਿ ਤਪ ਸਾਧਹਿ ਉਰਧ ਮੁਖੀ ਅਗ ਜਾਰੀ ।।
ਨਿਰਾਹਾਰ[13] ਰਹਹਿ ਇਕਿ ਵਰਤੀ ਸੁਭ ਮਨਸਾ ਮਨ ਧਾਰੀ ।। ੧ ।।
ਬਸਤ੍ਰ ਤਿਆਗਿ ਦਿਗੰਬਰ ਹੂਏ[14] ਅੰਨੁ ਤਜਿ ਦੂਧਾਧਾਰੀ ।।
ਨਿਉਲੀ ਕਰਮ[15] ਕਰਹਿ ਇਕਿ ਮੋਨੀ[16] ਇਕਨਾ ਲਾਈ ਤਾਰੀ ।। ੨ ।।
ਇਕਿ ਅਸਟਾਂਗ ਜੋਗ ਕਉ ਸਾਧਹਿ ਇਕਨਾ ਪ੍ਰੇਮ ਖੁਮਾਰੀ ।।
ਇਕਿ ਬਨਿਬਾਸੀ ਰਹਹਿ ਉਦਾਸੀ ਗਿਆਨ ਕਥਾ ਵੀਚਾਰੀ ।। ੩ ।।
ਸੇਈ ਭਲੇ ਜੋ ਪ੍ਰਭ ਜੋ ਪ੍ਰਭ ਨੂੰ ਭਾਵਨਿ ਜਿਨਾ ਹਉਮੈ ਦੁਰਮਤਿ ਮਾਰੀ ।।
ਸੋਈ ਕਰਹੁ ਜੋ ਸਤਿਗੁਰੂ ਕਹਿਆ ਸਾਚੁ ਭਾਖੇ ਦਰਬਾਰੀ ।। ੪ ।। ੫ ।।

---

1. ਜੋ ਖਾਲੀ ਹਨ 2. ਸ਼ਿਵ ਜੀ 3. ਨਵਾਂ ਨਾਮ 4. ਬ੍ਰਹਮਾ 5. ਸ਼ੇਸ਼ ਨਾਗ 6. ਸੂਰਜ 7. ਜਲ ਜਾਂਦੇ ਹਨ, ਨਾਸ ਹੋ ਜਾਂਦੇ ਹਨ 8. ਸ਼ਿਸ਼ੂਪਾਲ ਵਰਗੇ 9. ਉਜਰਤ ਵਜੋਂ 10. ਰੇਤ ਦੇ ਕਿਣਕੇ 11. ਦੇਖੇ 12. ਓਏ, ਉਏ 13. ਨਿਰ ਅਹਾਰ, ਭੁੱਖੇ 14. ਨੰਗੇ (ਸਰੀਰ ਜਿਨ੍ਹਾਂ ਦੇ ਕਪੜੇ ਹਨ) 15. ਯੋਗ ਦੀ ਕ੍ਰਿਆ 16. ਚੁੱਪ ਧਾਰਨੀ ਕਰਨੀ

**ਰਾਗੁ ਨਟ ਨਾਰਾਇਣ ॥**

358.ੳ ਸਭ ਤੇ ਊਤਮ ਭਗ/ਤਿ ਗੁਪਾਲ ॥ ਜਿਨ ਜਨ ਭਗਤਿ ਕਰੀ ਹਿਤਿ ਚਿਤਿ ਸਉ ਸੇ ਜਨ ਭਏ ਨਿਹਾਲ ॥ ੧ ॥ ਰਹਾਉ ॥
ਰਾਮ ਰਸਾਇਨ ਰਸਨਾ ਰਾਤੀ ਹੂਈ ਲਾਲ ਗੁਲਾਲ ॥ ਏਕਾ ਲਿਵ ਲਾਗੀ ਨਿਸੁਬਾਸਰੁ[1] ਤੂਟਾ ਮਮਤਾ ਜਾਲੁ ॥੧॥
ਊਚੁ ਨੀਚੁ ਕੋਈ ਜਾਤਿ ਨ ਬੂਝੈ ਜਪਿਆ ਜਿਨਿ ਕ੍ਰਿਪਾਲੁ॥ ਖਤ੍ਰੀ ਬ੍ਰਾਹਮਣ ਸੂਦ ਵੈਸ ਸਭਿ ਚਾਹਨ ਚਰਨ ਰਵਾਲ[2]॥੨॥
ਤਿਨ ਕਾ ਜਸੁ ਚਹੁ ਜੁਗੀ ਜਾਪੈ ਜਿਨਾ ਘਾਲੀ ਘਾਲ ॥ ਭਾਉ ਭਗਤਿ ਭਲੀ ਜਗ ਅੰਦਰਿ ਝੂਠੇ ਅਉਰ ਜੰਜਾਲ ॥ ੩॥
ਆਵਾਗਉਣੁ ਮਿਟੈ ਦਰਬਾਰੀ ਸੰਗੁ ਤਿਨਾ ਦਾ ਭਾਲ ॥ ੪ ॥ ੬ ॥

**ਰਾਗੁ ਨਟ ਨਾਰਾਇਣ ॥**

ਮੂਰਖੁ ਮਨੁ ਮਾਇਆ ਮਾਇਆ ਕਰਦਾ ॥ ਅੰਤ ਸਮੇ ਕੁਛ ਸੰਗਿ ਨ ਚਾਲੈ ਏਵੈ ਤਣਿ ਤਣਿ ਮਰਦਾ ॥ ੧ ॥
ਲਾਖ ਕਰੋੜੀ ਜੇ ਧੰਨ ਹੋਵਸਿ ਤਾ ਇਸੁ ਨਾਹਨ ਸਰਦਾ॥ ਸਾਗਰੁ ਜਿਵੈ ਰਹੈ ਅਣਿਭਰਿਆ ਤਿਉ ਹੀ ਏਹੁ ਨ ਭਰਿਦਾ ॥ ੧ ॥
ਦੇਵਣਹਾਰਾ ਨਾਹਿ ਪਛਾਤਾ ਏਹੁ ਮਾਇਆ ਕਾ ਬਰਿਦਾ॥ ਪੈਸੇ ਲੀਏ ਸਿਰੁ ਤਕ ਜਾਵੈ ਮਰਨਹੁ ਨਾਹਨ ਡਰਦਾ ॥ ੨ ॥
ਪਸੂਅਨ ਕੀ ਕਰਤੂਤਿ ਕਮਾਵੈ ਚੰਮੁ ਪਲੇਟਿਆ ਨਰਿ ਦਾ ॥ ਖਾਇ ਖਾਇ ਕਰੈ ਬਦਫੈਲੀ ਏਹੁ ਲਛਣ ਹੈ ਖਰਿ ਦਾ[3]॥ ੩ ॥
ਇਕੁ ਫਲੂ ਸੁਨ ਜਾਗੁ ਅਗਾਹਾ ਜੋ ਖਟਿ ਖਟਿ ਏਥੇ ਧਰਦਾ॥ ਤੂ ਦਰਬਾਰੀ ਗੁਰ ਮਿਲਿ ਗਾਉ ਗੋਬਿੰਦੇ ਕਰਿ ਭਰਵਾਸਾ ਹਰਿ ਦਾ॥ ੪॥ ੬[4]॥

**ਰਾਗੁ ਨਟ ਨਾਰਾਇਣ ॥**

ਸਾਕਤਿ ਸੁਪਨੇ ਸੰਗਿ ਭੁਲਾਨਾ ॥ ਸਤਿਗੁਰੁ ਪੂਰਾ ਮਿਲਿਓ ਨਾਹੀਂ ਕਰੇ ਜਗਾਇ ਸਿਆਨਾ ॥੧ ॥ ਰਹਾਉ ॥
ਦ੍ਰਿੜ ਸੁਪਨਾ ਕਰਿ ਬੈਠਾ ਮੂਰਖੁ ਮਹਾਂ ਮੂੜ੍ਹ ਅਗਿਆਨਾ ॥ਮਾਇਆ ਕੈ ਮਦ ਭਇਓ ਬਾਵਰੋ ਨ ਕੁਛ ਗਿਆਨੁ ਨ ਧਿਆਨਾ॥੧॥
358.ਅ /ਸਾਧ ਸਮਾਗਮੁ ਕਬਹੂ ਨ ਕੀਨਾ ਸਬਦ ਨ ਸੁਨਹੀ ਕਾਨਾ ॥ ਜਿਉ ਪਾਹੁਨ ਪਾਨੀ ਨਹਿ ਭੀਜੈ ਰੀਝੈ ਨਹ ਅਗਿਆਨਾ ॥ ੨॥
ਏਉ ਨ ਜਾਨੈ ਬੁਧਿ ਬਿਹੂ ਨਾ ਮੈ ਏਥੇ ਮਿਹਮਾਨਾ ॥ ਏਥੇ ਕੋਈ ਰਹਿਓ ਨਾਹੀ ਮੀਰ ਮਲਕ ਸੁਲਤਾਨਾ ॥ ੩ ॥
ਨਾ ਹਰਿ ਭਜਿਓ ਨਾ ਤੀਰਥ ਨਾਤਾ ਨ ਕੀਤੋ ਕੁਛ ਦਾਨਾ ॥ ਦਰਬਾਰੀ ਅਗੈ ਦਫਤਰ ਖੁਲੈ ਤਾ ਫਿਰਿ ਪਛੋਤਾਨਾ॥ ੪॥ ੮॥

**ਰਾਗੁ ਨਟ ਨਾਰਾਇਣ ॥**

ਜਾ ਕਉ ਰਾਖੇ ਆਪਿ ਦਿਆਲਾ ॥ ਤਾਤੀ ਵਾਉ ਨ ਤਾ ਕਉ ਲਾਗੈ ਪੋਹਿ ਨ ਸਕੈ ਪਾਲਾ ॥ ੧ ॥ ਰਹਾਉ ॥
ਸਾਧੂਸੰਗੁ ਪਰਾਪਤਿ ਤਾ ਕਉ ਜਾ ਕਉ ਹਰਿ ਕ੍ਰਿਪਾਲਾ॥ ਜੁ ਹਰਿ ਨਾਮੁ ਜਪੇ ਨਿਸੁਬਾਸਰੁ ਸੋਈ ਹੋਗੁ ਸੁਖਾਲਾ ॥ ੧ ॥
ਆਪੁ ਤਿਆਗ ਰਹੇ ਗੁਰ ਪਰਣੇ ਮਿਲੇ ਰਾਮ ਤਤਕਾਲਾ॥ ਸੋ ਕਿਉ ਉਝੜਿ ਪਾਏ ਧਿਙਾਣੈ[5] ਜਿਸੁ ਗੁਰ ਗਿਆਨ ਉਜਾਲਾ॥੨॥
ਇਕਿ ਵਲਿ ਹੋਹੁ ਕਹਹਿ ਸਭ ਸਾਧੂਛੋਡਹੁ ਆਲ ਜੰਜਾਲਾ[6]॥ ਆਜੁ ਕਾਲ ਤੁਧੁ ਆਇ ਗਿਰਾਸੇ ਜਮੁਜੰਦਾਰੁ ਬਿਆਲਾ[7]॥ ੩ ॥
ਜੋ ਜਨੁ ਸਾਧ ਸੰਗਿ ਹਰਿ ਸਿਮਰੇ ਸੋ ਕਹੀਐ ਧਨਵਾਲਾ॥ ਦਰਬਾਰੀ ਸੁਪਨੇ ਰਾਜਾ ਹੂਆ ਜਾਗਤਿ ਭਇਓ ਕੰਗਾਲਾ॥ ੪॥ ੯॥

**ਰਾਗੁ ਨਟ ਨਾਰਾਇਣ ॥**

ਹਰਿ ਹਰਿ ਕਰੇ ਸੁ ਨਾਹਿਨ ਹਾਰੇ ॥ ਆਪਿ ਤਰੇ ਸਗਲੇ ਕੁਲ ਤਾਰੇ ॥ ੧ ॥ ਰਹਾਉ ॥
ਅਠਸਠਿ ਤੀਰਥਿ ਕਾ ਫਲੁ ਪਾਵੈ ਜੋ ਹਿਤੁ ਕਰਿ ਨਾਮੁ ਉਚਾਰੇ ॥ ਗੰਗਾ ਜਿਵੈ ਪਵਿਤੁ ਕਰਸੀ ਜੋ ਅਹਿਨਿਸਿ ਨਾਮੁ ਚਿਤਾਰੇ ॥ ੧॥
ਗੁਰਮੁਖਿ ਹੋਇ ਜਪੇ ਜਗਦੀਸਰੁ ਜੋ ਜਮ ਡਰੁ ਸਿਰ ਤੇ ਡਾਰੇ॥ ਤਿਨਿ ਕੀ ਰੀਸ ਕਰੇ ਜੇ ਕੋਈ ਸੋ ਸਰਪਰ[8] ਦਰਗਹ ਹਾਰੇ॥ ੨॥
ਜਿਨਾ ਨਾਮੁ ਨ ਦਾਨੁ ਨ ਸੁਕ੍ਰਿਤ[9] ਸੇ ਨਰਕ ਪਾਹਿ ਕੂੜਿਆਰੇ ॥ ਅਉਤੁ ਜਣੇਂਦੇ ਗਏ[10] ਤਿਨਾ ਦੇ ਕਿਉ ਆਏ ਸੈਸਾਰੇ ॥ ੩॥
359.ੳ /ਭਜੁ ਸਰਨਿ ਭਗਤਿ ਕਰਿ ਹਰਿ ਕੀ ਸੰਗੀ ਸਗਲ ਉਧਾਰੇ॥ ਨਾਨਕ ਪੰਥੀ ਜਨੁ ਦਰਬਾਰੀ ਤਿਨਿ ਕੀ ਸਰਨਿ ਪੁਕਾਰੇ॥ ੪॥ ੧੦॥

**ਰਾਗੁ ਨਟ ਨਾਰਾਇਣ ॥**

ਹਰਿ ਹਰਿ ਕਰਹਿ ਸੁ ਹਾਰਹਿ ਨਾਹੀਂ ॥ ਜਿਤੁ ਮਾਰਗੁ ਲੂਟੇ ਬਹੁ ਸਾਥਾ ਓਹਿ ਪਾਹਿ ਨ ਓਨੀ ਰਾਹੀ[11]॥ ੧ ॥ ਰਹਾਉ ॥
ਜਿਨੀ ਹਰਿ ਹਰਿ ਜਪਿਆ ਮਨਿ ਮੁਖਿ ਊਜਲੁ ਆਗੈ ਜਾਹੀ ॥ ਜੈਸੀ ਲਾਗੈ ਪੇਡ ਆਦਿ ਤੇ ਤੈਸੀ ਜਾਇ ਨਿਬਾਹੀ[12] ॥ ੧॥
ਜੋ ਜੀਅ ਤਾਂਤਿ[13] ਕਰਹਿ ਤਿਨਿ ਕੇਰੀ ਤੇ ਨਰ ਨਰਕਿ ਸਿਧਾਹੀ॥ ਬਿਸਟਾ ਕੇ ਕੀੜੇ[14] ਸੇ ਹੋਸਨਿ ਤਿਤੁ ਮੁਖਿ ਬਿਸਟਾ ਖਾਹੀ॥ ੨॥

---

1. ਦਿਨ ਰਾਤ 2. ਚਰਨ ਧੂੜੀ 3. ਗਧੇ ਦਾ 4. ਇਥੇ ਮੂਲ ਰਚਨਾ ਵਿੱਚ ਲਿਖਾਰੀ ਤੋਂ ਦੁਬਾਰਾ 6 ਲਿਖਿਆ ਗਿਆ ਹੈ, ਅਸੀਂ ਗਿਣਤੀ ਵਿੱਚ ਸੋਧ ਨਹੀਂ ਕੀਤੀ, ਅਗੋਂ ਅੰਕ ਠੀਕ ਹਨ 5. ਧੱਕੇ ਨਾਲ 6. ਸੰਸਾਰ ਰੂਪੀ ਜਾਲ 7. ਭਿਆਨਕ 8. ਨਿਸਚੇ ਹੀ, ਲਾਜ਼ਮੀ 9. ਉੱਤਮ ਕਿਰਤ 10. ਜਿਨ੍ਹਾਂ ਦੇ ਜਣੇ ਹੋਏ ਭੀ ਦਰਗਾਹ ਵਿੱਚ ਸਾਥ ਨਹੀਂ ਦੇਂਦੇ ਉਹ ਪੁੱਤਰ ਜਣ ਕੇ ਵੀ ਅਉਤਰਿਆਂ ਵਰਗੇ ਹਨ 11. ਉਨ੍ਹਾਂ ਰਾਹਾਂ ਵਿੱਚ 12. ਨਿਬਹੀ, ਪ੍ਰਾਪਤ ਹੋਈ 13. ਈਰਖਾ 14. ਗੰਦਗੀ ਦੇ ਕੀੜੇ

ਰਾਮ ਨਾਮੁ ਮੁਖਿ ਸਿਮਰੇ ਬਾਝਹੁ ਰੋਦੇ ਡਿਠੇ ਧਾਹੀ[1]॥ ਸਾਧ ਨ ਸੇਵਹਿ ਨਾਮ ਨ ਸਿਮਰਹਿ ਏ ਦੁਖੁ ਪਾਵਹਿ ਤਾਹੀ ॥ ੩ ॥
ਸਰਨਿ ਪਰੇ ਨੂੰ ਬਖਸਗੁ ਸਾਹਿਬ ਸਮਝਿ ਦੇਖ ਮਨ ਮਾਂਹੀ ॥ ਦਰਬਾਰੀ ਨਾਉਂ ਬਖਿਸੰਦ ਧਰਾਇਆ ਕਿਉ ਤੈਨੂੰ ਬਖਸਗੁ ਨਾਹੀ॥ ੪॥ ੧੧॥

**ਰਾਗੁ ਨਟ ਨਾਰਾਇਣ ॥**

ਰਾਮ ਗੋਬਿੰਦੁ ਕ੍ਰਿਸਨ ਮੁਰਾਰੇ ॥ ਦੀਨ ਦਿਆਲਿ ਗੁਪਾਲ ਗੁਸਾਂਈ ਗਨੇ ਨ ਜਾਨੀ ਨਾਮ ਤੁਮਾਰੇ ॥ ੧ ॥ ਰਹਾਉ ॥
ਪਾਰਬ੍ਰਹਮੁ ਪਰਮੇਸਰੁ ਮਾਧੋ ਪਤਿਤ ਉਧਾਰਨਿਹਾਰੇ ॥ ਮਨਮੋਹਨ ਮਧਸੂਦਨ ਸੁਆਮੀ ਹਰਿ ਪ੍ਰਭ ਅਪਰ ਅਪਾਰੇ ॥ ੧ ॥
ਗੋਕਲਚੰਦ ਮੁਕੰਦ ਮਹੀਧਰ[2] ਕਰਨਾਨਿਧਿ ਗਿਰਧਾਰੇ[3]॥ ਕਰਤਾ ਪੁਰਖੁ ਨਿਰੰਜਨੁ ਨਰਹਰਿ[4] ਨਰਪਤਿ ਪ੍ਰਭ ਨਿਰੰਕਾਰੇ ॥ ੨ ॥
ਸੁਖ ਸਾਗਰੁ ਸੰਤਨ ਸੁਖਿਦਾਈ ਸ੍ਰੀਪਤਿ[5] ਪਾਹਨ ਤਾਰੇ॥ ਸੰਤ ਉਬਾਰਨਿ ਅਸੁਰ ਸਿੰਘਾਰਨਿ ਕੀਨੇ ਅਨਿਕ ਅਖਾਰੇ ॥ ੩ ॥
ਚਰਨ ਸਰਨ ਸ੍ਰੀਧਰ ਠਾਕਰ ਦੋਖ ਨ ਦੇਖੁ ਹਮਾਰੇ ॥ ਨਾਨਕ ਪੰਥੀ ਸਰਨਿ ਦਰਬਾਰੀ ਰਾਖੁ ਲਾਜ ਕਰਤਾਰੇ ॥ ੪ ॥ ੧੨ ॥

**ਰਾਗੁ ਨਟ ਨਾਰਾਇਣ ॥**

359.ਅ ਰਾਮ ਰਾਮ ਜਪਹੁ ਰੇ ਮਨ ਪਿਆਰੇ ॥ ਮਾਨਸਿ ਦੇਹਿ ਦੈਆ ਜਿਨਿ ਤੈਨੂੰ ਸਗਲੇ ਅੰਗ/ਸਬੂਤ ਸਵਾਰੇ॥ ੧ ॥ ਰਹਾਉ ॥
ਪ੍ਰਿਥਮ ਪਾਨੀ ਤੇ ਤੂ ਘਰਿਆ[6] ਮੂਰਤਿ ਸੂਰਤਿ ਖੂਬ ਉਤਾਰੇ ॥ ਜੱਠਰਿ ਅਗਨਿ ਜਹਾਂ ਸੀ ਵਾਸਾ ਕਰਿਦੇ ਆਪਿ ਉਬਾਰੇ ॥
ਮਾਤ ਗਾਤਾ[7] ਤੇ ਬਾਹਰ ਆਵਹੁ ਪਹਿਲਾ ਦੂਧੁ ਪਿਆਰੇ ॥ ਸੁਧਿ ਬੁਧਿ ਦੀਨੀ ਘਟਿ ਭੀਤਰਿ ਪਾਛੈ ਅੰਨੁ ਖਵਾਰੇ ॥ ੨ ॥
ਅਨਿਕ ਸਵਾਦ ਦੀਏ ਕਰਿ ਤੋ ਕਉ ਮੀਟੇ ਖਾਟੇ ਖਾਰੇ ॥ ਲੂਣੁ ਹਰਾਂਮੁ ਕਰੇ ਮਨ ਮੂਰਖੁ ਤਿਸ ਨੂੰ ਨਾਹਿ ਚਿਤਾਰੇ ॥ ੩ ॥
ਭਜਿਓ ਨ ਪਰਮੇਸਰੁ ਕਬਹੀ ਚਲਣੁ ਸੰਝ ਸਕਾਰੇ[8]॥ ਦਰਬਾਰੀ ਸਾਥੀ ਗਏ ਨਾਲਿ ਦੇ ਤੁਸੀ ਭੀ ਕਰਹੁ ਤਈਯਾਰੇ॥੪॥੧੩॥

**ਰਾਗੁ ਨਟ ਨਾਰਾਇਣ ॥**

ਰਾਮ ਅਪਨੇ ਜਨ ਵਡੀਆਏ॥ ਜਹ ਜਹ ਆਇ ਬਨਤ ਹੈ ਜਨ ਕਉ ਤਹ ਤਹ ਪੈਜ ਬਢਾਏ ॥ ੧ ॥ ਰਹਾਉ ॥
ਸੰਤਾ ਕੈ ਸੁਖਿ ਹਰਿ ਪ੍ਰਭੁ ਸੁਖੀਆ ਜਨ ਦੁਖੁ ਸਹਿਆ ਨ ਜਾਏ ॥ ਪ੍ਰਭ ਕਾ ਵੈਰੀ ਅਉਰੁ ਨ ਕੋਈ ਸੰਤਾ ਕੇ ਅਰਘਾਏ[9]॥ ੧ ॥
ਠਾਕੁਰ ਕੈ ਘਰਿ ਕਾਮੁ ਨ ਕੋਈ ਜਨ ਕੈ ਕਾਰ ਕਮਾਏ ॥ ਜੇਤੇ ਸੁਖੁ ਪੈਦਾਇਸਿ ਕੀਤੇ ਸੰਤਾ ਲੀਏ ਉਪਾਏ ॥ ੨ ॥
ਪ੍ਰਭ ਕੈ ਭੂਖ ਤ੍ਰਿਖਾ ਨਹੀਂ ਕਾਇ ਭੀਲਨੀ ਬੇਰ ਖਵਾਏ ॥ ਧੰਨੇ ਸਾਗੁ ਕਰਮਾ ਕੀ ਖਿਚਰੀ[10] ਨਾਮਾ ਦੂਧੁ ਪੀਆਏ ॥ ੩ ॥
ਭਗਤਿ ਕਹਨਿ ਸੋਈ ਹਰਿ ਕਰਸੀ ਜੋ ਕੁਛੁ ਭਗਤੁ ਕਰਾਏ॥ ਦਰਬਾਰੀ ਨਉਨਿਧਿ ਦਈ ਸੁਦਾਮੇ[11] ਸਤੂਖਾਇ ਅਘਾਇਏ[12]॥੪॥੧੪॥

**ਰਾਗੁ ਨਟ ਨਰਾਇਨ ॥ ਤਿਪਦੇ ॥**

ਰਾਮ ਜੀ ਹਮ ਤੁਮਰੇ ਦੁਆਰੇ ਢਠੇ ॥ ਤੁਮਰਾ ਜਸੁ ਗਾਵਹਿ ਸੁਆਮੀ ਅਹਿਨਿਸਿ ਪਹਰਿ ਅਠੇ ॥ ੧ ॥ ਰਹਾਉ ॥
ਤੁਮਰਾ ਜਸੁ ਐਸਾ ਪ੍ਰਭ ਸੁਆਮੀ ਜਮੁ ਸੁਣਿ ਸੋਇ[13] ਨਠੇ ॥ ਹਮਰੀ ਲਾਜ ਤੁਸਾਨੂੰ ਹਰਿ ਪ੍ਰਭਿ ਹਮ ਖੋਟੇ ਗੈਰ ਮਠੇ ॥ ੧ ॥
360.ੳ ਤੁਮਰੀ ਕ੍ਰਿਪਾ ਬਿਨਾ ਨ ਉਬਰਹਿ/ਜੇ ਨਾਵਹਿ ਤੀਰਥ ਅਠਿਸਠੇ ॥
ਰਾਮ ਨਾਮੁ ਹੈ ਪਾਪ ਬਿਨਾਸਨੁ[14] ਜਿਉ ਈਧਨੁ ਪਾਇ ਭਠੇ[15]॥ ੨ ॥
ਅਜਮਲ ਗਨਕਾ ਜੇਹੇ ਤਾਰੇ ਲੈ ਬੈਕੁੰਠਿ ਪਠੇ ॥ ਦਰਬਾਰੀ ਕਉ ਇਉ ਕਰਹੁ ਪਵਿਤ੍ਰੁ ਜਿਉ ਇੰਦ੍ਰ ਮੇਘ[16] ਲਠੇ॥੩॥੧॥੧੫॥

**ਰਾਗੁ ਨਟ ਨਾਰਾਇਣ ॥**

ਦੇਖਹੁ ਜੀ ਰੱਬ ਕੈ ਸਬੱਬ[17]॥ ਗਜ ਬੂਡਤੇ ਪੁਕਾਰ ਕੀਤੀ ਆਇ ਮਿਲਿਆ ਝੱਬ[18]॥ ੧ ॥ ਰਹਾਉ ॥
ਕੁਆਰ ਠਗੀ ਆਇ ਕੋਲੀ ਕਾਮ ਕੇਰੇ ਲੱਬ[19]॥ ਭਏ ਜਾਇ ਬੈਕੁੰਠ ਬਾਸੀ ਕਉਨੁ ਬਨਿਆ ਢੱਬੁ ॥ ੧ ॥
ਭ੍ਰਿਗ ਪ੍ਰਭ ਕਉ ਲਾਤ ਲਾਈ ਮਿਲੀ ਤਿਸ ਕਉ ਭੱਬ ॥ ਬੰਧਕ ਲਾਇਆ ਪਗ ਮਹਿ ਬਿਬਾਣ[20] ਆਏ ਛੱਬ ॥ ੨ ॥
ਸਿਸਿਪਾਲ ਕਉ ਸੰਜੋਜ ਦੀਨੀ ਬਚਨਿ ਬੋਲੈ ਕੱਬ[21]॥ ਜਨੁ ਦਰਬਾਰੀ ਸਰਨਿ ਪਰੁ ਤੂ ਕਿਉ ਨ ਆਵਗੁ ਅੱਬ॥੩॥੨॥੧੬॥

**ਰਾਗੁ ਨਟ ਨਰਾਇਨ ॥ ਦੁਪਦੇ ॥**

ਰਾਮ ਜੀ ਹਮ ਤੁਮਰੀ ਸਾਮ ਪਏ ॥ ਜੋ ਜੋ ਸਰਨਿ ਤੁਮਰੀ ਆਏ ਤੇ ਤੈ ਬਖਸਿ ਲਏ ॥ ੧ ॥ ਰਹਾਉ ॥
ਮਹਾਂ ਅਪਰਾਧੀ ਖੋਟੇ ਮਠੇ ਸੇ ਬੈਕੁੰਠਿ ਗਏ ॥ ਕਈ ਕੋਟਿ ਅਸੰਖ ਅਧਰਮੀ ਨਾਹ ਹਜਾਰ ਸਏ ॥ ੧ ॥
ਅੰਤੁ ਕਾਲ ਜਿਸ ਹਰਿ ਚਿਤਿ ਆਇਆ ਸੇ ਪਾਵਨੁ ਹੋਤਿ ਭਏ ॥ ਦਰਬਾਰੀ ਕਿਆ ਕੋ ਬਰਨ[22] ਸਨਾਵੈ ਕਉਤਕ ਨਿਤਿ ਨਏ ॥ ੨ ॥ ੧ ॥ ੧੭॥

---

1. ਧਾਹਾਂ ਮਾਰ ਕੇ 2. ਧਰਤੀ (ਮਹੀ) ਦਾ ਸੁਆਮੀ 3. ਪਰਬਤ ਧਾਰਨ ਕਰਨ ਵਾਲੇ 4. ਮਨੁੱਖ ਅਤੇ ਸਿੰਘ ਭਾਵ ਨਰ ਸਿੰਹ 5. ਲਛਮੀ ਦੇ ਪਤੀ 6. ਬਣਾਇਆ, ਘੜਿਆ 7. ਸਰੀਰ ਤੋਂ 8. ਸ਼ਾਮ ਸਵੇਰ 9. ਦੁਸ਼ਮਨਾਂ ਦਾ ਨਾਸ਼ ਕੀਤਾ 10. ਭਗਤਨੀ ਕਰਮਾਂ ਬਾਈ ਦੀ ਖਿਚੜੀ ਖਾਧੀ 11. ਇਥੇ ਮੂਲ ਲਿਖਤ ਵਿਚ 'ਮੇ' ਦੀ ਥਾਂ 'ਏ' ਦਰਜ ਹੈ 12. ਤ੍ਰਿਪਤ ਹੋਏ 13. ਖਬਰ ਸੁਣ ਕੇ 14. ਪਾਪਾਂ ਦਾ ਨਾਸ਼ ਕਰਨ ਵਾਲਾ 15. ਅੱਗ ਦੇ ਭੱਠੇ ਵਿੱਚ 16. ਬੱਦਲ 17. ਕਾਰਣ 18. ਤੁਰੰਤ 19. ਲਾਲਚ 20. ਜਹਾਜ਼ 21. ਪੁੱਠੇ ਬਚਨ 22. ਵਰਣਨ ਕਰਕੇ

**ਰਾਗੁ ਨਟ ਨਾਰਾਇਣ ॥**

ਜਾ ਕਉ ਰਬਿ ਰਜਾਇ ਸੁਖਾਨੀ ॥ ਸੋਈ ਸਾਧੁ ਭਲਾ ਸਮਦਰਸੀ ਸੋਈ ਬ੍ਰਹਮ ਗਿਆਨੀ ॥ ੧ ॥ ਰਹਾਉ ॥
ਸਭੇ ਜਪੁ ਤਪੁ ਪੂਰੇ ਹੋਏ ਜਾ ਆਗਿਆ ਪ੍ਰਭ ਕੀ ਮਾਨੀ ॥ ਏਦੂਪਰੇ ਤਪ ਹੋਰ ਨ ਕੋਈ ਏਹੁ ਤਪੁ ਹਕੁ ਹਕਾਨੀ[1]॥ ੧ ॥
ਕੀਤਾ ਪ੍ਰਭ ਕਾ ਸਿਰਿ ਪਰਿ ਧਰਿਆ ਨਾਹਿ ਭਇਆ ਅਭਿਮਾਨੀ॥
360.ਅ ਨਾਨਕ ਪੰਥੀ ਜਨੁ ਦਰਬਾਰੀ ਤਿਸੁ ਵਿਟਹੁ ਕੁ/ਰਬਾਨੀ॥ ੨॥ ੧੮॥

**ਰਾਗੁ ਨਟ ਨਾਰਾਇਣ ॥**

ਜਾ ਕਉ ਭਈ ਤੁਮਾਰੀ ਓਟ ॥ ਤਾ ਕਉ ਜੀਤਿ ਨ ਕੋਉ ਸਾਕੈ ਜੇ ਜੁਰਿ[2] ਆਵਹਿ ਕੋਟ॥ ੧॥ ਰਹਾਉ॥
ਰਾਮ ਨਾਮ ਕੀ ਢਾਲ ਜਿਨਾ ਥੇ ਲਗੇ ਨ ਜਮ ਕੀ ਚੋਟ॥ ਸਰਨਿ ਪਏ ਸੇ ਭਏ ਸੁਖਾਲੇ ਧਰਮਰਾਇ ਕੀ ਛੋਟ॥ ੧॥
ਜੋ ਜਨੁ ਪ੍ਰਭ ਕੀ ਪਨਹ ਤਕਾਵੈ ਬਖਸਿ ਲਏ ਸਭਿ ਖੋਟ॥ ਜਨੁ ਦਰਬਾਰੀ ਤੇਰਾ ਪ੍ਰਭ ਜੀ ਭਰੀ ਗੁਨਾਹਾ ਪੋਟ[3]॥ ੨॥ ੩॥ ੧੯॥

**ਰਰਾਗੁ ਨਟ ਨਾਰਾਇਣ ॥**

ਜਾ ਕਉ ਭਈ ਤੁਮਾਰੀ ਆਸਿ ॥ ਮਾਨੁਖ ਕੀ ਟੇਕ ਬਿਰਥੀ ਸਭੁ ਜਾਤੀ ਪ੍ਰਭੁ ਊਪਰਿ ਬਿਸੁਵਾਸੁ ॥ ੧ ॥ ਰਹਾਉ ॥
ਜਿਨਿ ਹਰਿ ਬਿਨੁ ਦੂਸਰੁ ਅਉਰੁ ਨ ਜਾਤਾ ਤਿਨਿ ਕੇ ਕਾਰਜ ਰਾਸਿ ॥
ਜਿਨਾ ਜਪਿਆ ਰਾਮ ਬਿਧਾਤਾ ਸਫੁਲੇ ਸਾਸਿ ਗਿਰਾਸਿ ॥ ੧ ॥
ਜਿਨਿ ਹਰਿ ਧਿਆਇਆ ਤਿਨਿ ਸੁਖੁ ਪਾਇਆ ਮਿਟਿ ਗਈ ਜਮ ਕੀ ਤ੍ਰਾਸਿ ॥
ਐਸੀ ਦਿੜਤਾ ਤੁਮ ਤੇ ਮਾਗੈ ਦਰਬਾਰੀ ਦਾਸਨ ਦਾਸੁ ॥ ੨ ॥ ੪ ॥ ੨੦ ॥

**ਰਾਗੁ ਨਟ ਨਾਰਾਇਣ ॥**

ਜਾ ਕਉ ਰਾਮ ਰਜਾਇ ਪਿਆਰੀ ॥ ਧੰਨੁ ਜਨਮੁ ਤਿਨਾ ਦਾ ਜਗ ਆਇਆ ਧੰਨੁ ਪਿਤਾ ਮਹਤਾਰੀ[4]॥ ੧ ॥ ਰਹਾਉ ॥
ਰਾਮ ਰਜਾਇ ਮੰਨੇ ਸਿਰਿ ਊਪਰਿ ਨਾ ਦਰਿ ਹੋਇ ਖੁਆਰੀ ॥ ਸੋਈ ਸੁੰਦਰੁ ਸੁਘੜੁ ਸਿਆਨਾ ਸੋਈ ਵਡਾ ਦੀਦਾਰੀ ॥ ੧ ॥
ਜਿਨ ਜਨ ਆਇਸਾ[5] ਮੰਨੀ ਪ੍ਰਭ ਕੀ ਜਮ ਕੀ ਦੁਬਿਧਾ ਟਾਰੀ ॥ ਐਸੇ ਸਾਧੂ ਕੀ ਸਰਨਾਈ ਜਾਇ ਪਰਹੁ ਦਰਬਾਰੀ ॥੨॥੫॥੨੧॥

**ਰਾਗੁ ਨਟ ਨਾਰਾਇਣ ॥**

ਜਾ ਕਉ ਰਬੁ ਰਜਾਇ ਸੁਖਾਵੈ ॥ ਧੰਨੁ ਧੰਨੁ ਤਿਸੁ ਕਾ ਕੁਲੁ ਸਗਲਾ ਸੋ ਭਗਤੁ ਭਲਾ ਪ੍ਰਭ ਭਾਵੈ ॥ ੧ ॥ ਰਹਾਉ॥
ਵੈਰੀ ਮਿਤ੍ਰ ਜਾ ਕੈ ਸਮਸਰਿ[6] ਭਲਾ ਬੁਰਾ ਨਹੀ ਮਨ ਮਹਿ ਆਵੈ ॥
361.ੳ ਹਰਖੁ ਸੋਗੁ ਜਾ ਕੈ ਕੁਛ/ਨਾਹੀਂ ਜੋ ਜੀਵਣੁ ਮੁਕਤਿ ਕਹਾਵੈ ॥ ੧ ॥
ਏਕੋ ਸਿਮਰੇ ਏਕੁ ਅਰਾਧੇ ਏਕਸਿ ਕੇ ਗੁਨ ਗਾਵੈ ॥
ਨਾਨਕ ਪੰਥੀ ਜਨੁ ਦਰਬਾਰੀ ਤਿਸੁ ਕੈ ਸਦਿ ਬਲਿ ਜਾਵੈ ॥ ੨ ॥ ੬ ॥ ੨੨ ॥

**ਰਾਗੁ ਨਟ ਨਾਰਾਇਣ ॥**

ਗੋਬਿੰਦ ਗੋਬਿੰਦ ਗੋਬਿੰਦ ਹਰੇ ॥ ਗੋਬਿੰਦ ਗੋਬਿੰਦ ਗੋਬਿੰਦ ਸਿਮਰੇ ਤਿਨ ਕਉ ਜਮੁ ਕਹੁ ਕਹਾਂ ਕਰੇ ॥ ੧ ॥ ਰਹਾਉ ॥
ਗੋਬਿੰਦ ਗੋਬਿੰਦ ਗੋਬਿੰਦ ਜਪਿਐ ਮਨ ਤਨ ਤੇ ਪਾਪ ਟਰੇ ॥
ਗੋਬਿੰਦ ਕੈ ਗੁਣ ਜੋ ਜਨ ਗਾਵਹਿ ਸੇਈ ਦਰਗਹ ਹੋਨਿ ਖਰੇ ॥ ੧ ॥
ਗੋਬਿੰਦੁ ਗੋਬਿੰਦੁ ਗੋਬਿੰਦੁ ਸਿਮਰੇ ਸੋ ਜਮ ਥੋਂ ਕਹਾ ਡਰੇ ॥
ਦਰਬਾਰੀ ਗੋਬਿੰਦੁ ਗੋਬਿੰਦੁ ਸਿਮਰੇ ਸੋ ਸੁਖ ਸਉ[7] ਪਾਰ ਪਰੇ ॥ ੨ ॥ ੭ ॥ ੨੩ ॥

**ਰਾਗੁ ਨਟ ਨਾਰਾਇਣ ॥**

ਦੇਖਹੁ ਰਾਮ ਜੀ ਕੇ ਕਾਮ ॥ ਸੀਤਾ ਕਉ ਬਨਵਾਸ ਦੀਓ ਗਇਓ ਕੁਬਜਾ ਧਾਮ ॥ ੧ ॥ ਰਹਾਉ ॥
ਹਰੀ ਚੰਦ ਬਜਾਰ ਬੇਚਿਓ ਸਣੇ ਪੁਤ੍ਰ ਭਾਮ[8] ॥ ਬਾਣੁ[9] ਬੰਧਕ ਚਰਨ ਲਾਇਓ ਦੀਓ ਸੁਖ ਬਿਸਰਾਮ ॥ ੧ ॥
ਮੁਕਤਿ ਕੋਲੀ ਸਣੇ ਕੰਨਿਆ ਲੋਕ ਗਾਵੈ ਆਮ ॥ ਨਾਨਕ ਪੰਥੀ ਜਨੁ ਦਰਬਾਰੀ ਸਾਮ ਤੇਰੀ ਸਿਆਮ[10]॥੨॥੮॥ ੨੮॥

---

1. ਹੱਕ ਸੱਚ ਪ੍ਰਭੂ ਦਾ 2. ਜੁੜ ਕੇ ਇਕੱਠੇ ਹੋ ਕੇ 3. ਪੋਟਲੀ, ਗੰਢ 4. ਮਾਤਾ 5. ਹੁਕਮ, ਆਗਿਆ 6. ਬਰਾਬਰ 7. ਨਾਲ, ਸਾਥ 8. ਪਤਨੀ 9. ਤੀਰ 10. ਐ ਕ੍ਰਿਸ਼ਨ (ਸਿਆਮ) ਅਸੀਂ ਤੇਰੀ ਸ਼ਰਨ (ਸ਼ਾਮ)

**ਰਾਗੁ ਨਟ ਨਾਰਾਇਣ ॥**

ਰਾਮ ਜੀ ਹਮ ਬਾਰਕ ਇਆਣੇ ॥ ਮਾਤ ਪਿਤਾ ਜਿਉ ਕਰਿ ਪ੍ਰਤਿਪਾਲਾ ਦੇ ਮਤਿ ਕਰਹੁ ਸਿਆਣੇ ॥ ੧ ॥ ਰਹਾਉ॥
ਸੁਚ ਅਸੁਚਾ[1] ਨ ਸਮਝੈ ਬਾਰਿਕੁ ਜਾ ਕੈ ਲਾਭ ਨ ਹਾਣੇ[2]॥ ਬੁਰੇ ਭਲੇ ਕੀ ਸਾਰ ਨ ਜਾਣੀ ਬਾਲਿਕਿਆ ਕੀ ਬਾਣੇ[3]॥੧॥
ਜੋ ਸੁਤੁ ਮਾਂਗਹਿ ਸੋ ਕੁਛੁ ਦੇਵਹਿ ਮਾਤ ਪਿਤਾ ਸੁਤ ਭਾਣੇ॥ਐਸਾ ਤੂ ਸੰਤਨ ਪਿਤ ਮਾਤਾ ਦਰਬਾਰੀ ਜਨੁ ਕੁਰਬਾਣੇ॥੨॥੯ ॥੨੫॥

**ਰਾਗੁ ਨਟ ਨਾਰਾਇਣ ॥**

361.ਅ ਸਭਿ ਘਟਿ ਰਾਮ ਸਮਾਣੇ ॥ ਏਕੋ ਸੂਤੁ/ਘਟਿ ਛੀਠ[4] ਬਹੁਭਾਤੀ ਆਪੇ ਤਾਣੇ ਬਾਣੇ ॥ ੧ ॥ ਰਹਾਉ ॥
ਕੰਚਨੁ ਏਕੁ ਭੂਖਨ ਬਹੁ ਭਾਤੀ ਭਿਨਿ ਭਿਨਿ ਨਾਮ ਵਖਾਣੇ ॥
ਊਚ ਨੀਚੁ ਸਭ ਮਹਿ ਪਰਮੇਸਰੁ ਮਾਇਆ ਭਰਮ ਭੁਲਾਣੇ ॥ ੧ ॥
ਖੇਡ ਅਟਪਟੀ[5] ਕੋਇ ਨ ਸਮਝੈ ਗੁਰਮੁਖਿ ਹੋਇ ਪਛਾਣੇ ॥
ਨਾਨਕ ਪੰਥੀ ਭਣੇ ਦਰਬਾਰੀ ਆਪਿ ਜਾਣਾਏ ਜਾਣੇ[6]॥ ੨ ॥ ੧੦ ॥ ੨੬ ॥

**ਰਾਗੁ ਨਟ ਨਾਰਾਇਣ ॥**

ਸਭਸਿ ਕਿਸੇ ਨੂੰ ਦੇ ਦਰਿ ਮਾਂਹਾਂ ਨਿਤਿ ਨਉਤਨਿ ਜੋਖਿ ਦਿਹਾੜੀ ॥
ਤਿਸ ਦਾ ਚਾਕਰੁ ਹੋਹੁ ਮਨ ਮੇਰੇ ਜਿਸਦਾ ਕੋਇ ਨ ਆੜੀ[7] ॥ ੧ ॥ ਰਹਾਉ ॥
ਸਿਰਿ ਸਾਹਾ ਪਤਿਸਾਹੁ ਸੁਣੀਦਾ ਸਭ ਕੋ ਤਿਸੁ ਦਾ ਭਾੜੀ[8] ॥
ਸਭੇ ਤਿਸ ਦਾ ਦਿੱਤਾ ਖਾਂਦੇ ਸਮਝਹਿ ਕਿਉ ਨ ਅਨਾੜੀ ॥ ੧ ॥
ਤਿਸ ਨੁਸਿਮਰੁ ਸਦਾ ਸੁਖੁ ਪਾਵਹਿ ਜੋ ਲਹਿਦਾ ਖਬਰ ਤੁਸਾੜੀ ॥
ਦਰਬਾਰੀ ਸਭ ਕੁਛ ਛੋਡਿ ਭਜੋ ਹਰਿ ਏਹਿ ਸਲਾਹਿ ਅਸਾੜੀ ॥ ੨ ॥ ੧੧ ॥ ੨੭ ॥

**ਰਾਗੁ ਨਟ ਨਾਰਾਇਣ ॥**

ਰਾਮ ਜੀ ਹਮ ਬਾਰਕ ਥਾਰੇ[9] ॥ ਅਪਨੇ ਕਰਿ ਦੇ ਰਾਖਹੁ ਪ੍ਰਭ ਜੀ ਮਾਤਾ ਪੂਤ ਜਿਵੈ ਪ੍ਰਿਤਪਾਰੇ ॥ ੧ ॥ ਰਹਾਉ ॥
ਪਿਤਾ ਪੁਤ੍ਰ ਕਉ ਬੁਰਾ ਨ ਮਾਨੈ ਸੁਤੁ ਖਿਨੁ ਖਿਨੁ ਭੂਲ ਬਿਗਾਰੇ ॥
ਪੂਤੁ ਕਪੂਤੁ ਨਿਲਾਇਕੁ ਮੂਰਖੁ ਅਪਣਾਇਤਿ[10] ਪਿਤਾ ਨ ਹਾਰੇ ॥ ੧ ॥
ਹਮ ਹੈਂ ਜੰਤ ਤੁਮਾਰੇ ਕੀਏ ਤੂ ਪੁਰਾਤਮੁ ਪਿਤਾ ਹਮਾਰੇ ॥
ਨਾਨਕ ਪੰਥੀ ਜਨੁ ਦਰਬਾਰੀ ਰਾਖਹੁ ਕ੍ਰਿਪਾ ਧਾਰੇ ॥ ੨ ॥ ੧੨ ॥ ੨੮ ॥

**ਰਾਗੁ ਨਟ ਨਰਾਇਨ ॥ ਅਸਟਪਦੀਆ ॥ ਘਰੁ ੧ ॥**

ਰਾਮ ਸੰਤਨ ਕਾਜ ਸਵਾਰੇ ॥ ਜਹ ਜਹ ਭੀਰ ਪਰੀ ਸੰਤਨ ਕਉ ਕਰਿ ਦੇ ਆਪਿ ਉਬਾਰੇ ॥ ੧ ॥ ਰਹਾਉ ॥
362.ੳ ਅਮਿਰੀਕ ਭਗਤਿ ਕਾ ਸਰਾਪੁ ਮਿਟਾਇ ਆਇਆ ਦਸ ਅਵਤਾਰੇ ॥ ਪਹਿਲਾਦ ਭਗਤਿ ਕੀ ਰਖਿਆ ਕੀਨੀ ਹਰ/ਨਾਖਸਿ ਨਖੀ ਬਿਦਾਰੇ ॥ ੧ ॥
ਜਨਕ ਭਗਤਿ ਤਬ ਨਰਕੁ ਠਰਾਇਆ[11] ਛਿਨਵੈ ਕ੍ਰੋੜਿ ਉਧਾਰੇ॥ ਲੰਕ ਭਭੀਖਨ ਕਉ ਪ੍ਰਭ ਬਖਸੀ ਰਾਵਣ ਪ੍ਰਾਣ ਪਧਾਰੇ॥ ੨॥
ਧ੍ਰੋਪਤਿ ਕੀ ਪ੍ਰਭ ਲਜਾ ਰਾਖੀ ਕੀਏ ਅਬਰਿ[12] ਅੰਬਾਰੇ[13]॥ ਪਾਂਡਵ ਰਾਖਿ ਲੀਏ ਅਪਨੇ ਕਰਿ ਕੈਰਵ ਸਗਲ ਸੰਘਾਰੇ ॥ ੩ ॥
ਚੰਦ੍ਰਹਾਂਸ ਕੀ ਰਖਿਆ ਕੀਨੀ ਬਿਖਿਆ ਅੰਗ ਸਵਾਰੇ॥ ਨਰਸੀ ਕੀ ਪ੍ਰਭ ਹੁੰਡੀ ਤਾਰੀ ਬਨਿ ਕੈ ਸਾਹੂ ਕਾਰੇ ॥ ੪ ॥
ਦੇਹੁਰਾ ਫੇਰਿਆ ਛਾਨਿ ਛਵਾਈ ਨਾਮੇ ਕੀ ਗਊ ਜੀਵਾਰੇ॥ ਸਧਨੇ ਕੀ ਸਤਿਆ ਪ੍ਰਭ ਰਾਖੀ ਕਰਿ ਗਊਆਂ ਬੈਲ ਦਿਖਾਰੇ॥ ੫॥
ਕੰਬੀਰ ਕੈ ਕੇਸੋ ਬਨਿ ਆਇਆ ਕਉਤਕ ਕਰਨੈਹਾਰੇ ॥ ਸੈਨ ਥਾਇ ਸੈਨੋ ਬਨਿ ਆਇਆ ਹਜਾਮਤਿ ਖੂਬ ਸਵਾਰੇ ॥ ੬॥
ਜੈਦੇਉ ਭਗਤਿ ਕਾ ਅੱਛਰੁ ਲਿਖਿਆ ਵਗੁ ਧੰਨੇ ਦਾ ਚਾਰੇ॥ ਤ੍ਰਿਲੋਚਨੁ ਨੂ ਦੇ ਲੋਚਨੁ ਮਿਲਿਆ ਰਿਵਦਾਸੈ ਪਾਹੁਨ ਤਾਰੇ ॥੭॥
ਭਗਤਾ ਨੂ ਪਰਮੇਸੁਰੁ ਪਿਆਰਾ ਹਰ ਜੀ ਭਗਤਿ ਪਿਆਰੇ ॥ ਨਾਨਕ ਪੰਥੀ ਜਨੁ ਦਰਬਾਰੀ ਸਦਾ ਸਦਾ ਬਲਿਹਾਰੇ॥ ੮॥ ੧੨॥ ੨੯॥

---

1. ਜੂਠ 2. ਨੁਕਸਾਨ 3. ਆਦਤ, ਸੁਭਾਅ 4. ਛੀਟ ਦਾ ਕੱਪੜਾ 5. ਉਲਟੀ ਪੁਲਟੀ ਖੇਡ (ਭਾਵ ਬੀਜ ਦੇ ਅੰਦਰ ਬ੍ਰਿਛ ਤੇ ਬ੍ਰਿਛ ਦੇ ਅੰਦਰ ਬੀਜ) 6. ਜੇ ਆਪ ਸਮਝਾਏ ਤਾਂ ਸਮਝੇ 7. ਮਿੱਤਰ 8. ਭਾੜਾ ਅਥਵਾ ਕਿਰਾਇਆ ਦੇਣ ਵਾਲਾ 9. ਤੁਹਾਡੇ 10. ਅਪਣਾਉਂਦਾ ਹੈ 11. ਠਾਰ ਦਿੱਤਾ 12. ਕੱਪੜਿਆਂ ਦਾ 13. ਅੰਬਾਰ ਭਾਵ ਢੇਰ

**ਰਾਗੁ ਨਟ ਨਾਰਾਇਣ ॥**

ਰਾਮ ਜੁਗ ਛਤ੍ਰੀਹ ਧੁੰਧੂਕਾਰੇ ॥ ਓਅੰਕਾਰ ਅਕਾਰੁ ਕੀਆ ਪ੍ਰਭ ਹਰਨੇ ਭਰਨੇਹਾਰੇ[1]॥ ੧ ॥ ਰਹਾਉ ॥
ਤੀਨ ਦੇਉ ਪੰਚ ਤਤ ਉਪਾਏ ਕਰਿ ਕੁਦਰਤਿ ਕਲਾ ਦਿਖਾਰੇ ॥ ਬ੍ਰਹਮਾ ਘਾੜੂ ਬਿਸਨੁ ਜੀਵਾਏ ਸਿਵ ਜੀ ਅੰਤ ਸੰਘਾਰੇ ॥੧॥
ਤੀਨ ਲੋਕ ਸਤਿ ਦੀਪ ਖੰਡ ਨਉ ਚਉਦਹ ਨਿਧਰ ਧਾਰੇ ॥ ਚੰਦੁ ਸੂਰਜੁ ਦੁਇ ਦੀਪਕ[2] ਰਾਖੇ ਰਾਤਿ ਦਿਵਸ ਉਜੀਆਰੇ ॥ ੨॥
362.ਅ ਸਤਿਜੁਗੁ ਤ੍ਰੇਤਾ ਦੁਆਪੁਰੁ ਕਲਿਜੁਗੁ ਏਹਿ ਥਾਪੇ ਜੁਗੁ ਚਾਰੇ ॥ ਚਾਰੇ ਦੀਏ ਚਹੁ ਹਥਿ ਦੀਏ ਵਾ/ਰੋ ਵਾਰਿ ਵੀਚਾਰੇ ॥ ੩ ॥
ਪੁੰਨ ਪਾਪ ਕਾ ਰਾਹੁ ਬਤਾਇਆ ਜੋ ਸੁਣਿ ਕੈ ਉਰਧਾਰੇ ॥ ਪੁੰਨਹੁ ਸੁਰਗੁ ਨਰਕੁ ਪਾਪੁ ਤੇ ਕਹਹਿ ਪੁਕਾਰ ਪੁਕਾਰੇ ॥ ੪ ॥
ਅੰਡਜ ਜੇਰਜ ਉਤਭੁਜ ਸੇਤਜ ਚਹੁ ਖਾਣੀ ਵਿਚਿ ਸਾਰੇ ॥ ਕੋਊ ਜੀਉ ਨ ਵਿਸਰੇ ਭੋਰਾ ਪਲ ਮਹਿ ਸਰਬ ਸਮਾਰੇ ॥ ੫ ॥
ਇਕਨਾ ਨੂੰ ਮਾਟੀ ਭੁਗਤਾਵੈ ਇਕਨਾ ਦੂਧੁ ਪਿਆਰੇ ॥ ਇਕਨਾ ਮਾਸੁ ਘਾਸੁ ਪ੍ਰਭੁ ਦੇਂਦਾ ਇਕਨਾ ਪਉਨੁ ਖਵਾਰੇ[3] ॥ ੬ ॥
ਇਕੁ ਕੁਮਾਰਗੁ ਲਾਇ ਭੁਲਾਏ ਇਕਿ ਭਗਤੀ ਲਾਇ ਉਧਾਰੇ ॥ ਸਚਿਆਰਾ ਨੂੰ ਕੋਊਨ ਬੂਝੇ ਦਰਗਹ ਜਾਨ ਸੁਖਾਰੇ ॥ ੭ ॥
ਨਾਨਕ ਪੰਥੀ ਜਨੁ ਦਰਬਾਰੀ ਤਉ ਦਰਿ ਪਰਾ[4] ਪੁਕਾਰੇ ॥ ਕਰਿ ਕ੍ਰਿਪਾ ਕ੍ਰਿਪਾਲ ਗੁਸਾਂਈ ਦਰਸਨੁ ਦੇਹੁ ਮੁਰਾਰੇ ॥ ੮॥ ੨॥ ੩੦॥

**ਰਾਗੁ ਨਟ ਨਾਰਾਇਣ ॥**

ਮਨ ਰੇ ਇਹੁ ਸਭੁ ਕੂੜੀ ਆਸਾ ॥ ੧ ॥ ਰਹਾਉ ॥
ਏਹੁ ਅਪੂਰਨੁ ਪੂਰੀ ਕਿਨਹੀ ਅੰਤਰਿ ਧਰਤੁ ਅਕਾਸਾ ॥ ੧ ॥ ਰਹਾਉ ॥
ਸਾਗਰ ਕੀ ਕੋ ਲਹਰਿ ਗਿਣੇ ਜੋ ਏਹੁ ਕੂੜਾ ਭਰਵਾਸਾ॥
ਸਾਗਰੁ ਨਦੀਆ ਪਾਇ ਨ ਭਰਿਆ ਤਿਉ ਮਨ ਮਹਿ ਵਧੀ ਪਿਆਸਾ॥
ਜੇ ਧਨੁ ਹੋਵਸੁ ਲਾਖ ਕ੍ਰੋੜੀ ਸੰਗਿ ਨ ਜਾਸੀ ਮਾਸਾ[5] ॥
ਧਨੁ ਅਰੁ ਧਾਂਮ ਨ ਕਾਂਮ ਕਿਤੇ ਹੀ ਸੰਗਿ ਨ ਕਛੂ ਸਿਧਾਸਾ[6]॥੨॥
ਲਖੁ ਲਖੁ ਵਰਸਾ ਆਉ ਜਿਨਾ ਦੀ ਕੰਚਨ ਕਰੇ ਅਵਾਸਾ ॥
ਤਿਸੁ ਕੀ ਆਸ ਨ ਪੂਰਨੁ ਹੋਈ ਸਭ ਕੋ ਗਇਆ ਨਿਰਾਸਾ॥ ੩॥
ਸੈਆ ਵਰਿਆ ਦੀਆਂ ਬਾਨਾਂ ਬੰਨਹਿ ਲੈਂਦਾ ਗਿਣਵੈ ਸਾਸਾ॥
ਅਜੁ ਕੇ ਕਲਿ ਤੁਧੁ ਕਾਲਿ ਗਿਰਾਸੇ ਕੰਢੀ ਉਤੇ ਵਾਸਾ॥੪॥
ਜਿਉ ਕਰਿ ਈਧਨ[7] ਅਗਨਿ ਨ ਤ੍ਰਿਪਤੇ ਤਿਉ ਮਨ ਮਿਟੇ ਨ ਪਿਆਸਾ ॥
363.ਉ ਤਿਸੁ ਨੁ ਚਿਤਿ ਕਰੇ ਜਿਨਿ[8] ਮੂਰ/ਖੁ ਜੋ ਦੇਦਾ ਸਾਸਿ ਗਿਰਾਸਾ ॥ ੫ ॥
ਜਮਕੰਕਰ ਮਾਰ ਕਰਨਿ ਮੁਘਧਰਿ[9] ਗਹਿ ਗਲ ਮੇਲਹਿ ਜਮਫਾਸਾ ॥
ਏਥੇ ਰਹਣੁ ਕਿਸੈ ਦਾ ਨਾਹੀਂ ਮਤੁ ਜੀਅ ਜਾਣਹਿ ਹਾਸਾ ॥ ੬ ॥
ਕਿਆ ਜਾਣਾ ਕੁਛ ਆਗੇ ਹੋਸੀ ਕੇਹਾ ਢੁਲਸੀ ਪਾਸਾ ॥
ਸਚੁ ਕਮਾਵਨਿ ਸੇ ਜਿਣਿ ਜਾਵਨਿ ਕਹਦੇ ਬੇਦ ਬਿਆਸਾ ॥ ੭ ॥
ਅਉਰੁ ਤਿਆਗਿ ਭਜੋ ਹਰਿ ਕੋ ਜਸੁ ਏਹੋ ਮਤਲਬ ਖਾਸਾ ॥
ਨਾਨਕ ਪੰਥੀ ਭਣੇ ਦਰਬਾਰੀ ਹਰਿ ਦਾਸਨਿ ਕੋ ਦਾਸਾ ॥ ੮ ॥ ੩ ॥ ੩੧॥ ਰਾਗੁ ੨੫॥

---

1. ਖਾਲੀ ਨੂੰ ਭਰਨ ਵਾਲਾ 2. ਦੀਵੇ 3. ਹਵਾ ਖਾਣ ਵਾਲੇ 4. ਪਿਆ ਹੋਇਆ 5. ਥੋੜਾ ਜਿੰਨਾ ਭੀ 6. ਸਿਧਾਵੇਗਾ ਅਥਵਾ ਜਾਵੇਗਾ 7. ਬਾਲਣ 8. ਨਹੀਂ 9. ਮੁਗਦਰ, ਮੂੰਗਲੀਆਂ (ਵਰਜ਼ਿਸ਼ ਕਰਨ ਵਾਲੀਆਂ) ਫੜ ਕੇ (ਗਹਿ)

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪ੍ਰਸਾਦਿ ॥**

**ਰਾਗੁ ਸਿਰੀਰਾਗੁ ॥ ਚਉਪਦੇ ॥ ਘਰੁ ੧॥**

ਪਾਰਬ੍ਰਹਮੁ ਪਰਮੇਸੁਰੁ ਮਾਧੋ ਦੀਨ ਦਿਆਲੁ ਗੋਪਾਲੁ ॥ ਅੰਤਰਜਾਮੀ ਸਰਬ ਸੁਆਮੀ ਸਰਬ ਘਟਾ ਪ੍ਰਤਿਪਾਲੁ ॥
ਸਭਨਾ ਕੈ ਸਿਰਿ ਕਾਲੁ ਕਰ ਏਕੋ ਆਪਿ ਅਕਾਲੁ ॥ ੧ ॥
ਸਾਹਿਬੁ ਸਚਾ ਸਰਨਿਜੋਗੁ ਸੁਖਸਾਗਰੁ ਨਿਰੰਕਾਰੁ ॥ ਪਤਤਿ ਉਧਾਰਨੁ ਪਰਮ ਤਤ ਨਿਰਧਾਰਾ ਅਧਾਰ[1]॥ ੧ ॥ ਰਹਾਉ ॥
ਗੋਬਿੰਦੁ ਗੁਣੀ ਨਿਧਾਨੁ ਪ੍ਰਭੁ ਪਤਤਿ ਉਧਾਰਨਹਾਰ ॥ ਭਗਤਿ ਵਛਲ ਭਵਖੰਡਣਾ ਗਰੀਬ ਨਿਵਾਜ ਮੁਰਾਰੁ ॥
ਗਰਬ ਪਰਹਾਰੀ ਭਗਤਿ ਪਤਿ ਸਿਰਿ ਸਿਰਿ ਦੇਵਣਹਾਰੁ ॥ ੨ ॥
ਸਾਸਿ ਸਾਸਿ ਸਲਾਹਿ ਤਿਸੁ ਜਿਸ ਦਾ ਕੀਤਾ ਹੋਇ ॥ ਆਪੇ ਕਰਨ ਕਰਾਵਨੋ ਦੂਸਰੁ ਅਉਰੁ ਨ ਕੋਇ ॥
ਦਾਤਾ ਭੁਗਤਾ ਦੈਨਹਾਰੁ ਏਕੋ ਸਾਚਾ ਸੋਇ ॥ ੩ ॥
363.ਅ ਜਿਸੁ ਦਾ ਸਭ ਜਸ ਗਾਂਵਦੇ ਬੇਦ ਪੁਰਾਨ ਕੁਰਾਨ ॥ ਸੋਈ ਸਿਮਰ/ਹੁ ਜੀਅੜੇ ਜਿਸੁ ਰਚਿਆ ਜੀਉ ਜਹਾਨੁ ॥
ਦਰਬਾਰੀ ਏਕੋ ਸਮਝ ਲੈ ਰਾਮੁ ਰਹੀਮੁ ਸੁਬਹਾਨੁ ॥ ੪ ॥ ੧ ॥

**ਰਾਗੁ ਸਿਰੀਰਾਗੁ ॥**

ਓਅੰ ਓਨਮ[2] ਆਦਿ ਕਉ ਜਿਸ ਕਉ ਰੂਪੁ ਨ ਰੇਖ ॥ ਓਅੰਕਾਰ ਅਕਾਰੁ ਕਰਿ ਧਾਰੇ ਭੇਖ ਅਭੇਖ ॥
ਅਉਰੁ ਸ੍ਰਿਸਟਿ ਸਭਿ ਲੇਖ ਵਿਚਿ ਕਰਤਾ ਆਪਿ ਅਲੇਖੁ ॥ ੧ ॥
ਓਹੀ ਏਕੁ ਧਿਆਉ ਮਨਾ ॥ ਉਸ ਕੇ ਗੁਨ ਸੁਨ ਮਗਨੁ ਹੋਇ ਜਨ ਆਇਆ ਤਿਸਹਿ ਗਨਾ[3]॥ ੧ ॥ ਰਹਾਉ ॥
ਓਰੇ ਕਛੂਨ ਹੋਇ ਉਸਿ ਕੀਆ ਸੈਸਾਰੁ ॥ ਖਾਣੀ ਬਾਣੀ ਸੁਰਗੁ ਨਰਕੁ ਉਝੜੁ ਰਾਹੁ ਬਿਉਹਾਰੁ ॥
ਓਹੋ ਕਰਨੈਹਾਰੁ ਹੈ ਤੂ ਤਜੁ ਹਉਮੈ ਭਾਰੁ ॥ ੨ ॥
ਊਤਮ ਆਏ ਸੇ ਸਫਲੁ ਦਰਗਹ ਸੇ ਪਰਵਾਣੁ ॥ ਆਠ ਪਹਰਿ ਇਕ ਤੇ ਲਿਵੈ ਗਾਵਹਿ ਗੁਣੀ ਨਿਰਬਾਣ ॥
ਆਪਿ ਤਰਹਿ ਕੁਲ ਸਗਲ ਸਣੁ ਚੂਕਾ ਆਵਣਜਾਣੁ ॥ ੩ ॥
ਉਕਤਿ ਸਿਆਣਪ ਤਿਆਗਿ ਸਭਿ ਰੇ ਮਨਨ ਹਰਿ ਜਸੁ ਲਾਗੁ ॥ ਸੁਖ ਸਭੇ ਘਰਿ ਆਵਨੀ ਦੂਖ ਜਾਨਿ ਸਭਿ ਭਾਗ ॥
ਦਰਬਾਰੀ ਸੰਗਤਿ ਸਾਧ ਕੀ ਤਿਆਗਹੁ ਸਾਕਤ ਕਾਗੁ[4]॥ ੪ ॥ ੨ ॥

**ਰਾਗੁ ਸਿਰੀਰਾਗੁ ॥**

ਆਦਿ ਨਿਰੰਜਨੁ ਆਦਿ ਪੁਰਖੁ ਅਬਚਲੁ[5] ਅਪਰ ਅਪਾਰੁ ॥ ਆਦਿ ਜੁਗਾਦੀ ਸਦਾ ਥਿਰੁ ਅੰਤੁ ਨ ਪਾਰਾਵਾਰੁ ॥
ਆਪ ਉਪਾਇ ਪ੍ਰਤਿਪਾਲਦਾ ਆਪੇ ਕਰੇ ਸੰਘਾਰੁ ॥ ੧ ॥
ਅਉਰੁ ਨ ਦੂਜਾ ਕੋਇ ਭਇਆ ॥ ਏਕੋ ਏਕੁ ਸੁਣੀਦਾ ਸਾਰੇ ਗੁਰ ਕੀ ਸਬਦੀ ਸਮਝਿ ਲਇਆ ॥ ੧ ॥ ਰਹਾਉ ॥
ਅਕਲਿ ਅਕਾਲੁ ਨ ਪਾਈਐ ਹਿਕਮਤਿ ਬੁਧੀ ਬਾਦਿ[6]॥ ਹਠ ਜਪ ਤਪ ਸਭਿ ਕਰਿ ਰਹੇ ਅਪਰਸਿ[7] ਤਿਆਗਿ ਅਨਾਦਿ[8]॥
364.ੳ ਇਤਿ ਬਿਧਿ ਹਰਿ ਪ੍ਰਭੁ ਨ ਮਿਲੈ ਪਾਈਐ ਗੁ/ਰ ਪਰਸਾਦਿ ॥ ੨ ॥
ਆਪਿ ਦਇਆ ਕਰਿ ਦੇਇ ਜਿਸੁ ਗੁਰਮਤਿ ਨਾਮੁ ਨਿਧਾਨੁ ॥ ਸੋਈ ਭਗਤੁ ਗੋਵਿੰਦੁ ਕਾ ਭਗਤਿ ਕਰੈ ਸਾਵਧਾਨ ॥
ਆਪ ਕਛੂਨ ਕਰ ਸਕੈ ਦੇਹਿ ਮੂਰਖੁ ਮੁਘਧੁ ਅਜਾਨੁ ॥ ੩ ॥
ਅਦਲ[9] ਕੀਏ ਛੁਟਕਣੁ ਨਾਹੀਂ ਫਦਲ[10] ਕਰਹੁ ਪ੍ਰਭੁ ਕੋਇ ॥ ਅਉਗਣਿ ਆਇਆ ਹਉ ਫਿਰਾਂ ਸੁਕ੍ਰਿਤ ਮੁਝੈ ਨ ਹੋਇ॥
ਦਰਬਾਰੀ ਤੁਮਰੀ ਸਰਨਿ ਹੈ ਕਰਿ ਕ੍ਰਿਪਾ ਦੁਰਮਤਿ ਖੋਇ ॥ ੪ ॥ ੩ ॥

**ਰਾਗੁ ਸਿਰੀਰਾਗੁ ॥**

ਏਕੋ ਏਕੁ ਵਖਾਣੀਏ ਰਸਨਾ ਲੈ ਲੈ ਸੁਆਦ ॥ ਰਾਮ ਰਸਾਇਣੁ ਰਸ ਭਲਾ ਅਵਰ ਸਾਦ ਬਰਬਾਦਿ ॥
ਰਾਮ ਨਾਮ ਰਸ ਲਏ ਬਿਨੁ ਦਰਗਹ ਮਿਲੈ ਨ ਦਾਦਿ[11]॥ ੧ ॥
ਈੜੀ ਏਵ ਕਰਹੁ ਫਰੀਆਦਿ ॥ ਏ ਦਮ ਬਿਰਥੇ ਜਾਹਿ ਮਤ ਕਰ ਸਤਿਗੁਰੁ ਪ੍ਰਸਾਦਿ ॥ ੧ ॥ ਰਹਾਉ ॥

---

1. ਬਿਨਾ ਅਧਾਰ ਵਾਲਿਆਂ ਦਾ ਅਧਾਰ 2. ਨਮਸਕਾਰ 3. ਗਿਣਤੀ ਜੋਗ 4. ਕਾਂ ਰੂਪੀ ਸਾਕਤ 5. ਸਥਿਰ 6. ਬਿਅਰਥ 7. ਅਛੋਹ, ਪਾਵਨ 8. ਜਿਸ ਦਾ ਅਰੰਭ ਨਹੀਂ ਹੈ 9. ਇਨਸਾਫ ਕੀਤਿਆਂ 10. ਫ਼ਜ਼ਲ, ਕ੍ਰਿਪਾ ਅਥਵਾ ਦਇਆ 11. ਉਸਤਤਿ, ਉਪਮਾ, ਵਡਿਆਈ

ਏਹੁ ਮੰਨ ਮੇਰਾ ਲਾਲਚੀ ਚਾਹੇ ਭੋਗ ਅਨੇਕ ॥ ਲਬੁ ਅੰਧੇਰਾ ਮਨ ਵਸੈ ਸੜਿਆ ਹੈਉਮੈ ਸੇਕ ॥
ਏਹਾ ਕ੍ਰਿਪਾ ਕਰਹੁ ਪ੍ਰਭ ਮਨ ਮਹਿ ਬਸੇ ਬਿਬੇਕ[1]॥ ੨ ॥
ਇਕਸ ਬਿਨਾ ਅਨਿ ਚਾਹਿ[2] ਜੋ ਸਿਰਿ ਦੁਖਾ ਸੰਤਾਪੁ ॥ ਰਾਮ ਨਾਮ ਜਬ ਬੀਸਰੇ[3] ਏਦੂ[4] ਬਡਾ ਨ ਪਾਪੁ ॥
ਏਹੁ ਮਨ ਮੂਰਖੁ ਮੁਗਧੁ ਹੈ ਜਾਨੇ ਨ ਪ੍ਰਤਾਪੁ ॥ ੩ ॥
ਏਕਸ ਕੇ ਗੁਨ ਗਾਉ ਮਨ ਪਤਿਤਹੁ ਹੋਇ ਪੁਨੀਤੁ ॥ ਜਨਮੁ ਨ ਜੂਏ ਹਾਰੀਏ ਕਲਿਜੁਗ ਅੰਦਰਿ ਜੀਤੁ ॥
ਵਿਚੇ ਗ੍ਰਿਸਤ ਉਦਾਸ[5] ਰਹੁ ਪਦਵੀ ਏਹੁ ਅਤੀਤੁ ॥ ੪ ॥
ਏਕਾ ਟੇਕ ਗੋਬਿੰਦ ਕੀ ਏਕਾ ਆਸ ਆਧਾਰੁ ॥ ਏਕਸ ਸੇਤੀ ਪਿਰਹੜੀ ਝੂਠਾ ਹੋਰੁ ਪਿਆਰੁ ॥
ਦਰਬਾਰੀ ਸਰਨੀ ਸੁਖੁ ਸਦਾ ਏਕੋ ਕਰਨੈਹਾਰ ॥ ੫ ॥ ੪ ॥

**ਰਾਗੁ ਸਿਰੀਰਾਗੁ ॥**

ਸਤਿਗੁਰੁ ਕੇ ਸਦਕੇ ਕੀਆ ਜਿਸੁ ਸਚੁ ਦਿਖਾਇਆ ਰਾਹੁ ॥ ਰਾਮ ਨਾਮ ਧਨੁ ਰਾਸਿ ਦੇਇ ਸਤਿਗੁਰੂ ਸਚਾ ਸਾਹੁ ॥
364.ਅ /ਭਾੜਾ ਲਾਗੁ ਨ ਲਗਈ ਸਤਿਗੁਰੁ ਕਾ ਵੇਸਾਹੁ[6]॥ ੧ ॥
ਸਸੇ ਸਤਿਗੁਰੁ ਕੀ ਸਰਨਾਇ ॥ ਈਹਾਂ ਸਭ ਸੇਵਾ ਕਰੈ ਦਰਗਹ ਸਾਬਤੁ ਜਾਇ ॥ ੧ ॥ ਰਹਾਉ ॥
ਸਤਿਗੁਰ ਕੀ ਮੁਹਰ ਨਾਮ ਹੈ ਸਭਿ ਕੋ ਕਰੇ ਸਲਾਂਮੁ ॥ ਜਮੁ ਜਗਾਤਿ ਨ ਮੰਗਈ ਸਉਰਨਿ ਸਭੇ ਕਾਂਮ ॥
ਦੇਖਿ ਛਾਪਿ[7] ਸਭ ਕੋ ਨਿਵੈ ਸਤਿਗੁਰ ਕੀ ਮੁਹਰ ਹਰਿਨਾਮੁ ॥ ੨ ॥
ਸਿਰਜਣਹਾਰੁ ਸਿਞਾਣੀਐ ਸਤਿਗੁਰ ਕੇ ਉਪਦੇਸਿ ॥ ਗੁਰੁ ਤੇ ਹੋਵੀ ਦਰਸੁ ਪਰਸੁ[8] ਸੰਗ ਜਾਣੈ ਸਗਲੇਸਿ[9] ॥
ਤਿਸੁ ਗੁਰ ਕੇ ਬਲਿਹਾਰਣੇ ਗੁਰ ਕਉ ਸਦਾ ਅਦੇਸੁ ॥ ੩ ॥
ਸਤਿਗੁਰੁ ਸੇਵਾ ਲਾਇ ਕੈ ਆਪ ਉਧਾਰਨਿਹਾਰੁ ॥ ਸੇਵਕ ਰਖੇ ਹਥੁ ਦੇਇ ਸਰਣਿ ਪਰੇ ਜੋ ਹਾਰ ॥
ਦਰਬਾਰੀ ਸਤਿਗੁਰ ਸਰਨਿ ਗਹੁ ਤੂ ਭੀ ਉਤਰਹਿ ਪਾਰਿ ॥ ੪ ॥ ੫ ॥

**ਰਾਗੁ ਸਿਰੀਰਾਗੁ ॥**

ਹਰਿ ਹਰਿ ਹਿਰਦੇ ਰਖੁ ਤੂ ਮੁਖਹੁ ਭਿ ਹਰਿ ਹਰਿ ਬੋਲੁ ॥ ਹਾਰਿ ਨ ਜੂਏ ਜਨਮੁ ਏਹੁ ਕਲਜੁਗ ਲਾਲੁ ਅਮੋਲੁ ॥
ਨਾਮੁ ਮਹਾਂਰਸੁ ਪੀਜੀਏ ਆਂਨ ਨ ਕਾਹੂ ਡੋਲੁ ॥ ੧ ॥
ਹਾਹੈ ਹਰਿ ਹਰਿ ਹਰਿ ਮੈ ਦੇਖੁ ॥ ਹਾਜਰੁ ਨਾਜਰੁ ਤੇ ਜਾਹਰੁ ਬਾਤਨੁ ਘਟਿ ਘਟਿ ਏਕੋ ਪੇਖੁ[10]॥ ੧ ॥ ਰਹਾਉ ॥
ਹਰਿ ਹਰਿ ਕਰਤਿਆ ਹਾਰਿ ਨ ਆਵੈ ਤੋਟਾ ਕਬਹੂਨ ਪਾਇ ॥ ਹਰਿ ਹਰਿ ਜਪੁ ਮੁੱਖ ਉਜਲਾ ਦਰਗਹ ਸਾਬਤੁ ਜਾਇ॥
ਜਮ ਕਾ ਡੰਡੁ ਨ ਲਗਈ ਜੇ ਹਰਿ ਕੇ ਗੁਨ ਗਾਇ ॥ ੨ ॥
ਹਰਿ ਹਰਿ ਹਰ ਮਹਿ ਪਸਰਿਆ ਖਾਲੀ ਕੋ ਥਾਉ ਨਾਂਹਿ ॥ ਏਕੋ ਏਕੁ ਵਰਤਿਦਾ ਏਕੋ ਹੈ ਮਨ ਮਾਂਹਿ ॥
ਰੇ ਮਨ ਭ੍ਰਮ ਨ ਭੂਲੁ ਤੂ ਇਕੁ ਤਜ ਆਂਨ[11] ਨ ਜਾਹਿ ॥ ੩ ॥
ਹੇਤੁ ਕਰਹੁ ਹਰਿ ਨਾਮ ਸਿਉ ਹੁਜਤਿ ਜਮੁ ਨ ਕਰੇ ॥ ਹਰਿ ਹਰਿ ਜਪਤਿ ਅਨੇਕ ਜਨ ਭਵਜਲੁ ਪਾਰ ਪਰੇ ॥
ਦਰਬਾਰੀ ਹਰਿ ਹਰਿ ਜਪਤਿਆ ਸੰਗੀ ਸਗਲ ਤਰੇ ।॥ ੪ ॥ ੬ ॥

365.ੳ **ਰਾਗੁ ਸਿਰੀ/ਰਾਗੁ ॥**

ਕੁਦਰਤਿ ਕਰਨੈਹਾਰ ਕੀ ਕਰਤਾ ਜਾਣੇ ਆਪ ॥ ਆਪੇ ਵੇਖਿ ਵਿਗਸਦਾ ਆਪਨੜਾ ਪਰਤਾਪੁ ॥
ਜੰਤੁ ਵਿਚਾਰਾ ਕਿਆ ਕਥੈ ਜਪਨਹੁ ਪ੍ਰਭੁ ਅਜਾਪ[12] ॥ ੧ ॥
ਕਰੈ ਕੇਵਲੁ ਕਰਨੈਹਾਰੁ ॥ ਆਪੇ ਕਰਤਾ ਦਾਤਾ ਭੁਗਤਾ ਆਪੇ ਕਰੇ ਸੰਘਾਰੁ ॥ ੧ ॥ ਰਹਾਉ ॥
ਕਾਹੇ ਤੂਮਨ ਡੋਲਤਾ ਕਰਤੇ ਕੀ ਕਰੁ ਟੇਕੁ ॥ ਸਰਨ ਬਿਨਾ ਜਗਦੀਸ ਕੀ ਬਚੇ ਨਹੀਂ ਅਧੁ ਏਕੁ ॥
ਪਰੇ ਸਰਨਿ ਪਰਤਿਪਾਲ ਕੀ ਉਧਰੇ ਪਤਿਤ ਅਨੇਕ ॥ ੨ ॥
ਕਾਹੇ ਕਰਹਿ ਪਾਖੰਡੁ ਮਨ ਕਰਤਾ ਜਾਣੈ ਸੋਇ ॥ ਕੁਰਬਾਣੇ ਵੰਞਾ ਕਰਨਹਾਰ ਕੀਆ ਜਾ ਕਾ ਹੋਇ ॥
ਕਰਨਕਾਰਨ ਸਮਰਥੁ ਪ੍ਰਭੁ ਮਨਿ ਮਹਿ ਰਖੁ ਪਰੋਇ ॥ ੩ ॥

---

1. ਗਿਆਨ 2. ਕਿਸੇ ਹੋਰ ਦੀ ਇੱਛਾ 3. ਵਿਸਰ ਜਾਏ 4. ਇਸ ਤੋਂ 5. ਨਿਰਲੇਪ, ਭਾਵ ਤਿਆਗੀ 6. ਭਰੋਸਾ 7. ਮੁਹਰ ਉੱਪਰ ਛਪਿਆ 8. ਛੂਹ 9. ਸੰਸਾਰ ਦਾ ਜਾਂ ਸਾਰਿਆਂ ਦਾ ਈਸ਼ਵਰ, ਪ੍ਰਭੂ 10. ਵੇਖ 11. ਹੋਰ 12. ਕਰਨ ਤੋਂ ਬਿਨਾਂ ਹੋਣ ਵਾਲਾ ਜਾਪ

ਕੋਟਿ ਬ੍ਰਹਮੰਡ ਕਾ ਨਾਇਕੋ ਕਰਤਾ ਪੁਰਖੁ ਅਲੇਖੁ ॥ ਨਉਤਨੁ ਨਾਮੁ ਜਪਤਾ ਰਹੈ ਅੰਤੁ ਨ ਪਾਵੈ ਸੇਖੁ ॥
ਦਰਬਾਰੀ ਸਰਨੀ ਤਉ ਪਰਹਿ ਧੁਰ ਲਿਖਿਆ ਹੋਵੈ ਲੇਖੁ ॥ ੪ ॥ ੭ ॥

**ਰਾਗੁ ਸਿਰੀਰਾਗੁ ॥**

ਖਾਲਕੁ ਖੇਲੇ ਖਲਕ ਮਹਿ ਖਾਲੀ ਕਾਇ ਨ ਜਾਇ॥ ਖੋਜੇ ਬੇਦ ਕਤੇਬ ਸਣੁ ਖਿਲਕਤਿ ਮਾਹਿ ਖੁਦਾਇ ॥
ਖਾਤਰ ਪਰਚੇ ਨਾਂਹਿ ਮਮ ਜਉ ਚਸਮਾਂ[1] ਦੀਦਾਰੁ ਨ ਪਾਇ ॥ ੧ ॥
ਖਖੇ ਖੋਲੁ ਚਸਮ ਹੋਹੁ ਚਾਖੁ[2]॥ ਖੈਰ ਖੂਬੀ ਖੌਫੁ ਖਾਣਾ ਏਹ ਖਾਤਰਿ ਰਾਖੁ ॥ ੧ ॥ ਰਹਾਉ ॥
ਖੇਡ ਕਲਜੁਗ ਮਾਹਿ ਪਾਈ ਲਇਆ ਆਪੁ ਲੁਕਾਇ॥ ਜਿਵੈ ਬਾਜੀਗਰ ਬਾਜੀ ਪਾਈ ਦਈ ਧੰਧ ਲਗਾਇ ॥
ਖੋਜ ਖੋਜੀ ਲਹੈ ਕੋਈ ਮਿਲੈ ਤਿਸੁ ਪ੍ਰਭੁ ਆਇ ॥ ੨ ॥
ਖੋਇ ਦੀਨੀ ਆਉ ਸਗਰੀ ਜਿਉ ਖੋਰੇ ਭਾਂਡੇ[3] ਨੀਰੁ ॥ ਮਨ ਮੂਰਖ ਕਰਿ ਨ ਹੰਘਿਓ ਸੰਤਾ ਸੇਤੀ ਸੀਰੁ[4]॥
ਵਿਚਿ ਹੰਉਮੈ ਜਨਮੁ ਗਵਾਇਆ ਜਿਉਂ ਕਾਂਜੀ ਖੋਇਆ ਖੀਰ[5] ॥ ੩ ॥
365.ਅ ਖਿਜਮਤ[6] ਖਾਂਵਦ ਕੀ ਕਰਹੁ ਖਤਾ ਨ ਖਾਵਹੁ ਮੀਤ ॥ ਪੋਟ ਖੋਟ[7] ਕੀ ਡਾਰੁ ਰੇ/ਰਾਖਹ ਸਾਦ ਪ੍ਰੀਤਿ ॥
ਦਰਬਾਰੀ ਗੁਰਮੁਖ ਜੋ ਭਏ ਜਨਮ ਚਲੇ ਜਗਜੀਤਿ ॥ ੪ ॥ ੮ ॥

**ਰਾਗੁ ਸਿਰੀਰਾਗੁ ॥**

ਗੋਬਿੰਦੁ ਗੁਣੀ ਨਿਧਾਨ ਕੈ ਸਦਾ ਸਦਾ ਗੁਣ ਗਾਉ ॥ ਗਰਬੁ ਗੁਮਾਨੁ ਗਵਾਇ ਮਨ ਗੁਰ ਕੀ ਸਰਨਿ ਸਿਧਾਉ ॥
ਲਾਗਹੁ ਸੇਵਾ ਸਾਧ ਕੀ ਪਾਵਹੁ ਅੰਮ੍ਰਿਤੁ[8] ਨਾਂਉ ॥ ੧ ॥
ਗਗੈ ਗੀਰਬੁ[9] ਛਾਡਿ ਮਨਾ ॥ ਗਹਿਰ ਗੰਭੀਰੁ ਗਹੀਰੁ ਅਰਾਧਹੁ ਨਿਹਚਲੁ ਏਹੁ ਧਨਾ ॥ ੧ ॥ ਰਹਾਉ ॥
ਗੁਰ ਕੀ ਸਾਖੀ ਸੋਧ ਕਮਾਵਹੁ ਚਲਹੁ ਤਿਤੁ ਮਗ ਚਾਲ ॥ ਗੁਣ ਗਾਵਹੁ ਮਨ ਗਹਹੁ ਗਰੀਬੀ ਹੋਵਹਿ ਸਦਾ ਨਿਹਾਲ ॥
ਤੂ ਸੁਣੁ ਰੇ ਮਨ ਬਾਵਰੇ ਹਰਿ ਭਜਿ ਛੋਡਿ ਜੰਜਾਲ ॥ ੨ ॥
ਗੋਤੇ ਖਾਹਿ ਨ ਜਗਤਿ ਮਹਿ ਨਿਕਸਹੁ ਬਾਹਰਿਵਾਰਿ ॥ ਹਉਲੇ ਲਗੇ ਜਾਇ ਤਟੁ[10] ਡੂਬੇ ਜਿਨ ਸਿਰਿ ਭਾਰਿ ॥
ਹਲਤ ਪਲਤ ਸੁਖੁ ਸਦਾ ਤਿਨ ਗੁਰਬਾਣੀ ਸੰਗਿ ਪਿਆਰਿ ॥ ੩ ॥
ਗਿਆਨੁ ਧਿਆਨੁ ਸਭ ਕੋ ਕਰੈ ਸਚੁ ਬਿਨੁ ਮੁਕਤਿ ਨ ਹੋਇ ॥ ਸਚ ਰਤੇ ਸੇ ਉਬਰੇ ਅਉਰੁ ਨ ਉਬਰੇ[11] ਕੋਇ ॥
ਦਰਬਾਰੀ ਸਚੁ ਪਛਾਣੁ ਤੂ ਏਕੋ ਸਾਹਿਬੁ ਸੋਇ ॥ ੪ ॥ ੯ ॥

**ਰਾਗੁ ਸਿਰੀਰਾਗੁ ॥**

ਘੋਖੇ ਬੇਦ ਪੁਰਾਂਨ ਸਭਿ ਆਨ ਨ ਭਾਖੇ ਕੋਇ ॥ ਘਟਿ ਘਟਿ ਮੈਂ ਹਰਿ ਜੂਬਸੈ ਜਲ ਥਲ ਮਹੀਅਲਿ ਸੋਇ ॥
ਆਦਿ ਅੰਤੁ ਮਧੁ ਏਕੁ ਦੂਸਰੁ ਹੋਆ ਨ ਹੋਇ ॥ ੧ ॥
ਘਘੈ ਘਟਿ ਘਟਿ ਮੈਂ ਹਰਿ ਦੇਖੁ ॥ ਅੰਤਰਿ ਬਾਹਰਿ ਏਕੁ ਹੈ ਭੇਖ ਅਨੇਕ ਅਲੇਖੁ ॥ ੧ ॥ ਰਹਾਉ ॥
ਘਟਿ ਮਟਿ[12] ਮਹਿ ਅਕਾਸ ਜਿਉ ਉਪਜੈ ਬਿਨਸੈ ਨਾਹਿ ॥ ਘਟ ਮਟੁ ਹੋਵੈ ਨਾਸੁ ਜਬ ਅਕਾਸ ਅਕਾਸੇ ਮਾਹਿ ॥
ਸਦਾ ਸਲਾਮਤਿ ਸਰਨਿਜੋਗੁ ਸਭਨਾ ਮਾਂਹਿ ਸਮਾਂਹਿ ॥ ੨ ॥
366.ੳ ਘਾੜੁ ਘੜੇ ਸੁਨਿਆਰ ਜਿਉ ਕੰਚਨ/ਨਾਨਾ ਰੂਪੁ ॥ ਨਾਮ ਰੂਪ ਅਨੇਕ ਕਰ ਕੰਚਨੁ ਇਕ ਸਰੂਪ ॥
ਆਪੇ ਰਯਤਿ ਰਾਉ ਆਪਿ ਆਪੇ ਚਤਰੁ ਸਰੂਪ ॥ ੩ ॥
ਘਾਲਹੁ ਮਨ ਮਹਿ ਏਕ ਰੂਪੁ ਏਕੋ ਏਕ ਉਚਾਰੁ ॥ ਰਾਮ ਰਹੀਮ ਖੁਦਾਇ ਇਕਿ ਹਕੁ ਸਚੁ ਕਰਨੈਹਾਰੁ ॥
ਦਰਬਾਰੀ ਦਰਿ ਪਰ[13] ਗਿਰ ਪਰਹੁ ਮਾਗਹੁ ਨਾਮ ਮੁਰਾਰ ॥ ੪ ॥ ੧੦ ॥

**ਰਾਗੁ ਸਿਰੀਰਾਗੁ ॥**

ਙਿਆਨ[14] ਨ ਗਲੀ ਪਾਈਐ ਬਿਨੁ ਖਾਧੇ ਭੂਖ ਨ ਜਾਇ ॥ ਙਿਆਨ ਦਿੜੇ ਦਿਲ ਅੰਦਰੇ ਭੂਖ ਭਗੇ ਜਬ ਖਾਇ ॥
ਙਿਆਨੀ ਸੋਈ ਜਾਣੀਐ ਜੋ ਗੁਰ ਕਾ ਸਬਦੁ ਕਮਾਇ ॥ ਙੰਙੇ ਗਾਵਹੁ ਗੁਣ ਨਿਧਿ ਨਾਮੁ ॥

---

1. ਅੱਖਾਂ ਨਾਲ 2. ਅੱਖਾਂ ਨਾਲ ਦੇਖ 3. ਖੁਰਨ ਵਾਲਾ ਅਥਵਾ ਕੱਚੇ ਭਾਂਡੇ 4. ਮਿਲਾਪ 5. ਕਾਂਜੀ ਨਾਲ ਦੁੱਧ (ਖੀਰ) 6. ਖਿਦਮਤ, ਸੇਵਾ 7. ਖੋਟੇ ਸਮਾਨ ਦੀ ਪੋਟਲੀ 8. ਅੰਮ੍ਰਿਤ 9. ਗਰਬ, ਹੰਕਾਰ 10. ਕਿਨਾਰੇ 11. ਤਰ ਜਾਂਦਾ ਹੈ 12. ਮਿੱਟੀ ਰੂਪੀ ਸਰੀਰ ਵਿੱਚ 13. ਦਰਵਾਜ਼ੇ ਉੱਤੇ 14. ਗਿਆਨ

ਙਿਆਨੁ ਧਿਆਨੁ ਸਭ ਪੂਰਨ ਹੋਵਹਿ ਪਾਵਹਿ ਅਬਚਲ ਧਾਂਮੁ ॥ ੧ ॥ ਰਹਾਉ ॥
ਙ੍ਰਿਸਤਿ[1] ਪਲੇਟੇ ਆਦਮੀ ਜਪਹਿ ਨ ਕ੍ਰਿਸਨ ਗੁਪਾਲ ॥ ਕਦੇ ਭਿ ਚਿਤਿ ਨ ਆਵਈ ਆਠੋ ਪਹਰਿ ਜੰਜਾਲ ॥
ਙੋਕਲ[2] ਨਾਥੁ ਚਿਤਾਰੁ ਮਨ ਜੋਹੇ ਨ ਜਮਕਾਲੁ ॥ ੨ ॥
ਙਿਣ ਙਿਣ ਰਾਖੇ ਮਾਲ ਕੁਹੋਵਸ ਧਨੁ ਬਹੁ ਧਾਮ ॥ ਚਿਤਿ ਨ ਆਵਸੁ ਦੇਣਹਾਰ ਸਭੁ ਧਨੁ ਧਾਮੁ ਸੁ ਖਾਮੁ[3] ॥
ਜਾਦੀ ਵਾਰੀ ਅੰਤ ਕਉ ਸੰਗ ਨਹੀਂ ਅਧ ਦਾਮੁ ॥ ੩ ॥
ਙੁਣ ਦਾਤਾ[4] ਮਨਿ ਸੇਵੀਏ ਪਾਵਹਿ ਸਹਜ ਅਨੰਦੁ ॥ ਅਠੇ ਪਹਰਿ ਚਿਤਾਰੁ ਚਿਤਿ ਗਾਵਹੁ ਗੋਵਿੰਦ ਛੰਦ ॥
ਦਰਬਾਰੀ ਗੋਙਲ ਚੰਦ ਜਪ ਪਰਹਿ ਨ ਜਮ ਕੀ ਬੰਦ ॥ ੪ ॥ ੧੧ ॥

**ਰਾਗੁ ਸਿਰੀਰਾਗੁ ॥**

ਚਾਉ ਏਤਾ ਭਾਰਿ ਸਿਰਿ ਅਗੈ ਅਉਖੀ ਜਾਇ ॥ ਚਉਕੀਦਾਰ ਚਬੂਤਰੇ ਲੈਨਿ ਹਿਸਾਬੁ ਮੁਕਾਇ ॥
ਚਲਨਿ ਸਾਲ ਸਰਾਫ ਥੇ ਖਿਟੈ ਗੈਰ ਭਵਾਇ ॥ ੧ ॥
ਚਚੇ ਚਰਨ ਕਮਲ ਢਹਿ ਲਾਗ ॥ ਚਉਕਸੇ ਹੋਵਹੁ ਚੋਰੁ ਤੇ ਮੋਹ ਨੀਂਦ ਤਿਆਗੁ ॥ ੧ ॥ ਰਹਾਉ ॥
366.ਅ /ਚਸਮਦੀਦੀ[5] ਚਾਲਸੀ ਰਹਣ ਨ ਏਥੇ ਹੋਇ ॥ ਚਾਰੇ ਜੁਗੁ ਤੂੰ ਸੋਧ ਲੈ ਰਹਿਆ ਨ ਸੁਣੀਐ ਕੋਇ ॥
ਇਕ ਚਲੈ ਜਗੁ ਜੀਤ ਕੈ ਇਕ ਜਨਮੁ ਪਦਾਰਥੁ ਖੋਇ ॥ ੨ ॥
ਚਾਰੋ ਬੇਦ ਪੁਕਾਰਦੇ ਖਟ ਸਾਸਤ੍ਰ ਭੀ ਨਾਲ ॥ ਅਠਦਸ ਕਹਨਿ ਪੁਕਾਰ ਫੁਨ ਘਟਿ ਘਟਿ ਬ੍ਰਹਮ ਸਮਾਲ ॥
ਬਾਹਰਿ ਢੂੰਢਣਿ ਕਿਉ ਪਾਵਹਿ ਅੰਦਰਿ ਨਾਥੁ ਨਿਹਾਲ ॥ ੩ ॥
ਚਤੁਰਾਈ ਪਾਈਐ ਨਹੀਂ ਚੇਰਾ ਹੋਇ ਕਮਾਉ ॥ ਚਲਣੁ ਅਜੁ ਕੇ ਕਲਿ ਹੈ ਕਹਾਂ ਵਸਾਵਹਿ ਥਾਂਉ[6]॥
ਦਰਬਾਰੀ ਏਹੁ ਅਭੀਚੁ[7] ਜਨਮੁ ਅਬਿ ਸੁਕ੍ਰਿਤ ਕਰ ਦਾਉ ॥ ੪ ॥ ੧੨ ॥

**ਰਾਗੁ ਸਿਰੀਰਾਗੁ ॥**

ਛਾਡੁ ਸਿਆਣਪ ਬਦੀ ਸਭ ਸਿਮਰਹੁ ਰੇ ਹਰਿ ਰਾਇ ॥ ਛਾਡਹੁ ਲਾਲਚ ਦੁਨੀ ਕੈ ਕਰਣਾ ਮੈਂ ਗੁਣ ਗਾਇ ॥
ਛਾਡਹੁ ਹਿਰਸਿ[8] ਹਵਾਇ ਸਭਿ ਜਮਕੰਕਰ ਬੰਦ ਨ ਪਾਇ ॥ ੧ ॥
ਛਾਡਹੁ ਸਰਬ ਜੰਜਾਲ ॥ ਛੀਜੈ ਨਿਤਿ ਨਿਤਿ ਆਵ ਰੇ ਕਾਲ ਗਹੇ ਅਜੁ ਕਾਲ ॥ ੧ ॥ ਰਹਾਉ ॥
ਛਾਰ ਸਵਾਰੀ ਪੂਤਰੀ[9] ਅਪਨੀ ਜੋਤਿ ਰਲਾਇ ॥ ਛਿਤ[10] ਪਰ ਮਾਨਸ ਦੇਹਿ ਸਮ ਅਉਰੁ ਜੂਨ ਜਿਨਿ ਕਾਇ ॥
ਛਿਨੁ ਛਿਨੁ ਤਿਸੈ ਸਮਾਰੁ ਸਭ ਕਿਛੁ ਜਿਸਹਿ ਰਜਾਇ ॥ ੨ ॥
ਛਾਪ[11] ਮੁਹਰਿ ਜਗਦੀਸ ਦੀ ਸੋ ਸਤਿਗੁਰ ਕੇ ਪਾਸਿ ॥ ਛਪੇ ਨਹੀਂ ਜਗ ਜਾਪ ਦੇ ਜਿਸ ਉਰ ਮੁਹਰਿ ਪਈਆਸਿ ॥
ਜਮ ਜਗਾਤ ਨ ਮੰਗਈ ਸੁਣੀ ਕਥਾ ਇਤਿਹਾਸ ॥ ੩ ॥
ਛੁਟਕਣਿ ਸਤਿਗੁਰ ਸਰਨਿ ਮੈਂ ਭਾਜ ਪਵਹੁ ਭਉ ਜਾਇ ॥ ਛਾਡਹੁ ਦੁਰਮਤਿ ਦੁਰਬੁਧੀ ਏਕਸ ਸਿਉ ਲਿਵ ਲਾਇ ॥
ਦਰਬਾਰੀ ਭਾਣੇ ਆਪਣੇ ਸਤਿਗੁਰੁ ਦੇਇ ਮਿਲਾਇ ॥ ੪ ॥ ੧੩ ॥

**ਰਾਗੁ ਸਿਰੀਰਾਗੁ ॥**

ਜੋੜਹੁ ਮਨੁ ਜਗਦੀਸ ਸਉ ਜਮੁ ਨ ਜੋਹੇ ਤੋਹਿ ॥ ਜੇ ਸੁਖੁ ਲੋੜਹਿ ਜੀਅ ਕਉ ਤੋੜਹੁ ਮਾਇਆ ਮੋਹਿ ॥
367.ੳ ਜਗ/ਤੇ ਭਗਤੇ[12] ਵੈਰ ਹੈ ਤੁ ਜਨ ਕਾ ਚੇਰਾ ਹੋਹਿ ॥ ੧ ॥
ਜਜੈ ਜਾਵਣਾ ਤਹਿਕੀਕ[13] ॥ ਜੋ ਆਇਆ ਸੋ ਚਾਲਸੀ ਸਾਚੀ ਏਹ ਹਕੀਕ[14]॥ ੧ ॥ ਰਹਾਉ ॥
ਜਰ ਜੋਬਨੁ ਤਰ ਛਾਂਵ[15] ਜਿਉ ਜਾਂਦੀ ਬਿਲਮੁ ਨ ਹੋਇ ॥ ਜੋ ਭਰਵਾਸਾ ਕਰਿ ਬਹੇ ਮੂਰਖ ਕਹੀਏ ਸੋਇ ॥
ਜਗ ਧੂੱਏ ਕਾ ਧਉਲਹਰੁ[16] ਥਿਰੁ ਜਿਨ ਦੀਸੈ ਕੋਇ ॥ ੨ ॥
ਜੋਖੋ[17] ਕੇਹੜੀ ਜਾ ਜੁਗੀ ਰੇ ਮਨ ਤੁਮਰੇ ਨਾਲਿ ॥ ਜਾਮਨੁ ਕਉਨੁ ਜਹਾਨ ਮੈਂ[18] ਦੇਗੁ ਜਮਾਂ ਨੂ ਟਾਲਿ ॥
ਜਿੰਦੁ ਇਕਲੀ ਪਕੜੀਏ ਲੈਨ ਮੁਕਾਇ ਹਵਾਲਿ[19] ॥ ੩ ॥

---

1. ਗ੍ਰਿਸਤ 2. ਗੋਕਲ 3. ਨੁਕਸਦਾਰ 4. ਗੁਣਦਾਤਾ 5. ਅੱਖ ਝਪਕਣ ਸਮੇਂ 6. ਥਾਵਾਂ ਵਸਾਉਂਦੇ 7. ਜਿੱਤ ਪ੍ਰਾਪਤ ਕਰਨ ਵਾਲਾ 8. ਲਾਲਚ 9. ਪੁਤਲੀ (ਖ਼ਾਕ ਦੀ ਬਣਾਈ) 10. ਸੰਸਾਰ, ਦੁਨੀਆਂ 11. ਮੁਹਰ ਉੱਤੇ ਲਿਖਿਆ ਹੋਇਆ 12. ਸੰਸਾਰੀ ਲੋਕਾਂ ਅਤੇ ਭਗਤਾਂ ਦਾ 13. ਸਚਾਈ 14. ਸਚਾਈ 15. ਬ੍ਰਿਛ ਦੀ ਛਾਂ 16. ਮਹਿਲ 17. ਧਨ ਦੌਲਤ 18. ਵਿੱਚ 19. ਹਵਾਲ

ਜਾਣਾ ਜਾਣਾ ਸਭੁ ਕੋ ਕਹੈ ਮਨਹੁ ਨ ਜਾਨੈ ਕੋਇ ॥ ਜੀਵਤ ਮਰੈ ਜੋ ਜਗਤਿ ਮੈਂ ਬਹੁੜਿ ਨ ਮਰਣਾ ਹੋਇ·1॥
ਦਰਬਾਗੀ ਦੇਖੁ ਬੀਚਾਰੁ ਬਿਨੁ ਕ੍ਰਿਪਾ ਮਿਲੈ ਨ ਸੋਇ ॥ ੪ ॥ ੧੪ ॥

**ਰਾਗੁ ਸਿਰੀਰਾਗੁ ॥**

ਝਖ ਝਖ ਮਾਰਣ ਜਗ ਵਾਦੁ ਹੈ ਹੰਉਮੈ ਕ੍ਰੋਧ ਵਧਾਉ ॥ ਝੂਰਿ ਝੂਰਿ ਝਖੇਹਿ ਝਖਣਾ[1] ਜਪਹਿ ਨ ਜਗਪਤਿ[2] ਨਾਉਂ ॥
ਐਥੇ ਸੋਭਾ ਨ ਲਹੇ ਆਗੇ ਠਉਰੁ ਨ ਠਾਉ ॥ ੧ ॥
ਝਝੈ ਝੀਵਰ[3] ਮੇਲਿਓ ਜਾਲੁ ॥ ਜਿਉ ਮਛੀ ਤਿਉ ਮਾਣਸਾ ਖਾਇ ਅਚੇਤੀ ਕਾਲੁ[4] ॥ ੧ ॥ ਰਹਾਉ ॥
ਝੁਰਹਿ ਕਾਂਹਿ ਪ੍ਰਾਣੀਆ ਵਿਣੁ ਜਾਣੇ ਅਣਜਾਇ ॥ ਝਖਿ ਝਖਿ ਕੇਤੇ ਖਪਿ ਗਏ ਕਟੀ ਨ ਜਮ ਕੀ ਕਾਣਿ ॥
ਤਿਸੁ ਕਉ ਜਮੁ ਕਹੁ ਕਿਆ ਕਰੈ ਜਿਸੁ ਪਹਿ ਨਾਮੁ ਨੀਸਾਣੁ ॥ ੨ ॥
ਝੂਠੇ ਲਾਲਚ ਦੁਨੀ ਕੇ ਲਾਗੁ ਵਿਗੂਤੇ ਲੋਗ ॥ ਝੇਰਾ ਕਦੇ ਨ ਚੁਕਈ ਬਾਧੇ ਬਿਖਿਆ ਭੋਗ[5] ॥
ਸੁਖਾ ਤੇ ਦੁਖ ਹੋਹਿਗੇ ਭੋਗਾਂ ਤੇ ਰੋਗ ॥ ੩॥
ਝਾੜਹੁ ਝੂਠ ਗੁਮਾਨੁ ਮਨ ਝੇਰਾ ਤਿਆਗਹੁ ਹੋਰੁ ॥ ਸਰਨਿ ਗਹੋ ਸਤਿਗੁਰੂ ਕੀ ਮੇਟਹੁ ਮਨ ਕਾ ਸੋਰੁ[6] ॥
ਦਰਬਾਰੀ ਸਰਨਿ ਸਿਧਾਉ ਤੂ ਲਗੇ ਨ ਜਮ ਕਾ ਜੋਰੁ ॥ ੪ ॥ ੧੫॥

**ਰਾਗੁ ਸਿਰੀਰਾਗੁ ॥**

ਞਮ ਕੀ ਞੇਰ[7] ਨ ਗਰ ਪਰੇ[8] ਸੰਤਨ ਸਰਨੀ ਪਾਹਿ ॥ ਸੰਤਿ ਸਰਨਿ ਸੁਖ ਘਣਾ ਦਰਗਹ ਸਾਬਤੁ ਜਾਹਿ ॥
367.ਅ /ਸੰਤ ਮੁਹਥਾਜੀ ਕਾਢੀਐ ਜਮ ਮੁਹਿਤਾਜੀ ਲਾਹਿ ॥ ੧ ॥
ਞਞੇ ਞਰਾ ਞਰਾ[9] ਜਪਿ ਲੇਹਿ ॥ ਞਰਾ ਮਰਾ[10] ਜਬ ਲਗੁ ਨਹੀ ਜਬ ਲਗੁ ਸਾਬਤ ਦੇਹਿ ॥ ੧ ॥ ਰਹਾਉ ॥
ਞਮ[11] ਕੈ ਪੰਥ ਨ ਪਾਈਅਹਿ ਮਨ ਸੰਤਨ ਸੇਵਾ ਲਾਗੁ ॥ ੨ ॥
ਸੰਤ ਟਹਲ ਤਿਸੁ ਕਉ ਮਿਲੈ ਜਿਸੁ ਮਸਤਕਿ ਵਡਿਭਾਗਿ ॥ ਸੰਤ ਸੰਗ ਸਾਗਰੁ ਤਰੇ ਜਿਉ ਬੇੜੀ ਲੋਹਾ ਲਾਗ ॥ ੩ ॥
ਸੰਤਨ ਕੀ ਮਨ ਓਟ ਲੈ ਸਾਧ ਜਨਾ ਗਹੁ ਸਾਮ[12] ॥ ਸਾਧ ਸਹਾਈ ਹੋਹਿ ਜਿਸੁ ਤਿਸੇ ਜਪਾਵਹਿ ਨਾਮੁ ॥
ਰਾਮ ਨਾਮ ਪ੍ਰਤਾਪ ਕਰਿ ਜਮ ਸਿਉ ਪਰੇ ਨ ਜਾਮ ॥ ਞਨਮੁ[13] ਸਵਾਰਹੁ ਹਰਿ ਭਜਹੁ ਤਜਹੁ ਸਾਕਤਿ ਕਾ ਸੰਗੁ ॥
ਭਉ ਉਪਜੈ ਭੈ ਭਉ ਭਜੈ ਸੰਤਨ ਕੇ ਸਹਲੰਗ[14] ॥ ਦਰਬਾਰੀ ਸਦਕਾ ਸਾਧ ਕਾ ਤੂਟੈ ਜਮ ਕਾ ਲੰਗ[15] ॥ ੪ ॥ ੧੬ ॥

**ਰਾਗੁ ਸਿਰੀਰਾਗੁ ॥**

ਟੇਢਾ ਟੇਢਾ ਕਿਉ ਫਿਰਹਿ ਮਤੁ ਟੋਏ ਗਿਰਿ ਪਾਹਿ ॥ ਟੋਹਿ ਟੋਹਿ ਮਾਰਗ ਚਲਹੁ ਟੂਕੁ[16] ਸਮਝਹੁ ਮਨ ਮਾਹਿ ॥
ਟੇਰਤਿ ਸਤਿਗੁਰੁ ਦਿਆਲੁ ਹੋਇ ਸੁਣਿ ਗਿਣਿ ਖਤਾ ਨ ਖਾਹਿ ॥ ੧ ॥
ਟੰਕੈ ਟੇਕ ਲੇਹੁ ਗੁਰਦੇਵ ॥ ਟੂਟਹਿ ਬੰਧਨ ਮੁਕਤਿ ਹੋਇ ਲਾਗੋ ਸਾਧੂ ਸੇਵ ॥ ੧ ॥ ਰਹਾਉ ॥
ਟੋਲੇ ਟਾਲੈ ਦਿਨੁ ਗਇਆ ਰਾਤਿ ਗਵਾਈ ਸੋਇ ॥ ਟੋਲਹੁ ਰੇ ਮਨ ਮਾਹਿ ਤੁਮ ਆਗੈ ਗਇਆ ਕੀ ਹੋਇ ॥
ਟੁਰਨ ਫਿਰਨ ਤੇ ਮਨੁ ਮਿਟੈ ਹਰਿ ਹਰਿ ਸਿਮਰੇ ਸੋਇ ॥ ੨ ॥
ਟਾਲੇ ਜਮ ਕੀ ਧਾੜਿ[17] ਕਉ ਸਤਿਗੁਰੁ ਹੈ ਸਮਰਥੁ ॥ ਅਪਨੈ ਸੇਵਕ ਜਾਨ ਕੈ ਰਾਖੇ ਦੇ ਕਰਿ ਹਥੁ ॥
ਦੇਹੁ ਦਇਆ ਕਰਿ ਸਤਿਗੁਰਾ ਨਾਮ ਜਵੇਹੀ ਵਥੁ[18]॥ ੩ ॥
368.ੳ ਟੰਕੁ ਟੰਕੁ ਜਗ ਤੇ ਟੁਟਹੁ ਸਤਿ ਸੰਗਤਿ ਕਰਿ ਹੇਤੁ ॥ ਸਾਕਤ ਕੈ ਸੰਗਿ ਉਜੜੈ ਜਿਉ ਕਰਿ/ਚਿੜੀਆ ਖੇਤੁ ॥
ਦਰਬਾਰੀ ਸਰਨਿ ਗੋਬਿੰਦ ਕੀ ਕਾਗਹੁ ਹੰਸੁ[19] ਸੁਚੇਤੁ ॥ ੪ ॥ ੧੭ ॥

**ਰਾਗੁ ਸਿਰੀਰਾਗੁ ॥**

ਠਾਕ[20] ਰਖਹੁ ਮਨੁ ਆਪਣਾ ਇਕ ਮਨ ਨਾਮੁ ਸਮਾਰੁ ॥ ਠਉਰੁ ਠਉਰੁ ਸੁਖੁ ਨਾ ਲਹਹਿ ਮਨ ਮਹਿ ਸਮਝੁ ਬੀਚਾਰੁ ॥
ਠਾਹਰਿ ਏਕਾ ਨਾਮ ਕੀ ਅਹਿਨਿਸਿ ਨਾਮੁ ਚਿਤਾਰੁ ॥ ੧ ॥
ਠਠੈ ਠਾਕਰ ਸਉ ਕਰਿ ਪ੍ਰੀਤਿ ॥ ਜਮੁ ਜੰਦਾਰੁ ਨ ਪੁਛਈ ਜੇ ਰਾਖਹੁ ਗੁਰ ਪ੍ਰਤੀਤਿ[21] ॥ ੧ ॥ ਰਹਾਉ ॥

---

1. ਝੱਖ ਮਾਰਨਾ 2. ਜਗ ਦਾ ਪਤਿ, ਪ੍ਰਭੂ 3. ਝਿਊਰ, ਮਹਿਰਾ 4. ਮੌਤ 5. ਜ਼ਹਿਰੀਲੇ ਪਦਾਰਥ 6. ਸ਼ੋਰ, ਰੌਲਾ 7. ਜੇਰ, ਜੇਵਰੀ ਅਥਵਾ ਰੱਸੀ 8. ਗਲ ਵਿੱਚ ਪਵੇ 9. ਬਾਰ ਬਾਰ ਅਨਿਕ ਬਾਰ 10. ਬੁਢੇਪਾ (ਞਰਾ= ਜਰਾ) ਅਤੇ ਮੌਤ (ਮਰਾ) 11. ਜਮ 12. ਸ਼ਰਨ 13. ਜਨਮ 14. ਨਾਲ, ਸਾਥ 15. ਕੰਧ ਅਥਵਾ ਰੁਕਾਵਟ 16. ਜ਼ਰਾ 17. ਸੈਨਾ, ਜਮਾਂ ਦਾ ਦਲ 18. ਨਾਮ ਜਹੀ ਵਸਤੂ 19. ਕਾਗ ਤੋਂ ਹੰਸ 20. ਰੋਕ ਕੇ 21. ਵਿਸ਼ਵਾਸ

ਠਉਰਿ ਨ ਸੂਝੈ ਦੂਸਰੀ ਜਾ ਕੀ ਲੀਜੈ ਓਟ ॥ ਏਕੋ ਏਕੁ ਸਭ ਕੋ ਕਹੈ ਏਕੁ ਸਿਮਰੁ ਹੋਇ ਛੋਟ ॥
ਸਰਨਿ ਪਰਹੁ ਪਾਰਬ੍ਰਹਮ ਕੀ ਲਗੈ ਨ ਜਮ ਕੀ ਚੋਟ ॥ ੨ ॥
ਠਾਢਿ ਤਿਨਾ ਮਨ ਅੰਦਰੇ ਜਪਿਆ ਹਰਿ ਹਰਿ ਨਾਂਉ ॥ ਨਾਮ ਬਿਨਾ ਧ੍ਰਿਗ ਜੀਵਣਾ ਨ ਤਿਸ ਠਉਰ ਨ ਠਾਉ ॥
ਜੋ ਜਨ ਰਤੇ ਰਾਮ ਨਾਮ ਤਿਨ ਬਲਿਹਾਰੇ ਜਾਉ ॥ ੩ ॥
ਠੋਰ ਠਾਰ[1] ਦੇਖੀ ਸਭਾ ਹਰਿ ਬਿਨੁ ਕੋਇ ਨ ਕਾਮ ॥ ਹਰਿ ਜੈਸਾ ਸਾਜਨੁ ਨਹੀਂ ਤਿਸੁ ਕੀ ਗਹੁ ਮਨ ਸਾਮ ॥
ਦਰਬਾਰੀ ਸਿਮਰਹੁ ਰਾਮ ਨਾਮੁ ਅਹਿਨਿਸਿ ਆਠੋ ਜਾਮ ॥ ੪ ॥ ੧੮ ॥

**ਰਾਗੁ ਸਿਰੀਰਾਗੁ ॥**

ਡੋਲਨ ਤੇ ਰਹੁ ਰੇ ਮਨਾ ਤਿਆਗਹੁ ਸੰਸਾ ਸੋਗ ॥ ਜੋ ਕਰਤੇ ਕਰਿ ਪਾਇਆ ਸੋ ਬਾਥਿ ਤੁਸਾਡੇ ਹੋਗੁ ॥
ਜਿਸੁ ਪ੍ਰਭੁ ਦੇਵੈ ਤਿਸੁ ਮਿਲੈ ਹਰਿ ਪ੍ਰੇਮੁ ਮਹਾਂਰਸੁ ਭੋਗੁ ॥ ੧ ॥
ਡਡੈ ਡਾਢਾ ਬੇਪਰਵਾਹੁ ॥ ਕਰਨ ਕਰਾਵਨਹਾਰੁ ਪ੍ਰਭੁ ਅਹਿਨਿਸਿ ਤਿਸੈ ਸਲਾਹੁ ॥ ੧ ॥ ਰਹਾਉ ॥
ਡਹਕਿ ਡਹਕਿ[2] ਸਗਲੀ ਮੂਈ ਕੂੜੈ ਬੰਧੈ ਲਾਗਿ ॥ ਮੋਹਿ ਨੀਂਦ ਗੋਇ[3] ਸਭੇ ਕਿਸੈ ਨ ਲਥੀ ਜਾਗਿ ॥
ਗੁਰ ਮਿਲਿ ਵਿਰਲੇ ਉਬਰੇ ਜਿਨ ਮਸਤਕਿ ਊਤਮਿ ਭਾਗਿ ॥ ੨ ॥
ਡੂਬ ਗਏ ਭੈ ਸਾਗਰੇ ਜਿਨਿ ਸਿਰਿ ਪਾਪਾ ਭਾਰ ॥ ਪ੍ਰੀਤਿ ਨ ਭਈ ਮਲਾਹ ਸਉ[4] ਕਉਣੁ ਉਤਾਰੇ ਪਾਰ ॥
ਨਾ ਬੇੜੀ ਨ ਤੁਹਲੜਾ[5] ਬੂਡਿ ਗਏ ਮੰਝਧਾਰਿ ॥ ੩ ॥
368.ਅ ਡਕ ਡੋ/ਲ ਤਜ ਮਨਾ ਲਾਗ ਰਹਹੁ ਹਰਿਨਾਮ ॥ ਸਾਸਿ ਸਾਸਿ ਸਾਲਾਹੁ ਸੋ ਅਹਿਨਿਸਿ ਆਠੋਜਾਮ ॥
ਦਰਬਾਰੀ ਦੁਖੁ ਸੁਖੁ ਬਾਹਰੀ ਗਹੁ ਸਤਿਗੁਰ ਕੀ ਸਾਮ ॥ ੪ ॥ ੧੯ ॥

**ਰਾਗੁ ਸਿਰੀਰਾਗੁ ॥**

ਢੂਢਹਿ ਬੇਦ ਕਤੇਬ ਮਹਿ ਘਟਿ ਘਟਿ ਬੇਪਰਵਾਹੁ ॥ ਗੁਝਾ ਛੰਨਾ ਨਾਹਿ ਪ੍ਰਭੁ ਕੁਦਰਤਿ ਦੇਖਿ ਸਲਾਹੁ ॥
ਕੀਤਾ ਜਿਸ ਦਾ ਨਾ ਮਿਟੈ ਵਾਹੁ ਵਾਹੁ ਪ੍ਰਭੁ ਵਾਹੁ ॥ ੧ ॥
ਢਢੈ ਢਾਹਿ ਉਸਾਰਣਹਾਰੁ ॥ ਰੀਤੇ ਭਰੇ[6] ਭਰੇ ਸਖਨਾਵੈ[7] ਯਹਿ ਤਾ ਕਉ ਬਿਉਹਾਰੁ ॥ ੧ ॥ ਰਹਾਉ ॥
ਢੇਰੁ ਗਵਾਈ ਆਉ ਅਬ ਆਉ ਸੰਤਨ ਕੈ ਪਾਸਿ ॥ ਤਿਸ ਕਉ ਸਦਾ ਸਲਾਹੁ ਮੁਖਿ ਜਿਸ ਦੀਨੇ ਸਾਸਿ ਗਿਰਾਸਿ ॥
ਰੇ ਮਨ ਭੂਲੁ ਨ ਭ੍ਰਮ ਕੈ ਸਿਮਰੁ ਸਦਾ ਗੁਣਤਾਸੁ[8] ॥ ੨ ॥
ਢਾਕਹੁ ਪੜਦਾ ਪਾਰਬ੍ਰਹਮ ਜਿਉ ਧ੍ਰੋਪਤਿ ਰਾਖੀ ਲਾਜ ॥ ਕੋਲੀ ਕਾਂਮੀ ਤਾਰਿਓ ਗਜ ਗਨਕਾ ਸਉਰੇ ਕਾਜ ॥
ਜਿਉ ਪਹਿਲਾਦੁ ਉਬਾਰਿਓ ਹਰਨਾਖਸ ਉਘਰੇ ਪਾਜ ॥ ੩ ॥
ਢੋਰ ਨਿਆਈ ਮਤ ਮੁਝ ਢੋਵੈ ਬੋਝਾ[9] ਸੀਸ ॥ ਜੋ ਗੁਰ ਮਿਲਿ ਗੁਨ ਗਾਂਵਦੇ ਤਿਨ ਸਉ ਕੈਸੀ ਰੀਸ ॥
ਤਿਨ ਸਰਨਾਈ ਉਬਰਹਿ ਦਰਬਾਰੀ ਬਿਸਵੈ ਬੀਸ ॥ ੪ ॥ ੨੦ ॥

**ਰਾਗੁ ਸਿਰੀਰਾਗੁ ॥**

ਣੋਕਰ[10] ਹੋਵਹੁ ਖਸਮ ਕੈ ਸਾਧਹੁ ਸਗਲੈ ਦੂਤਿ ॥ ਸਦਾ ਕਰਹੁ ਹਰਿ ਚਾਕਰੀ ਵਖਰੁ ਰਾਖੁ ਸਬੂਤ ॥
ਪਤ ਉਧਾਰਨੁ ਸਿਮਰੁ ਮਨ ਲਗਹਿ ਨ ਰਵਿ ਕੋ ਪੂਤੁ[11] ॥ ੧ ॥
ਣਾਣੈ ਣਾਮ[12] ਧਿਆਇ ॥ ਅਉਰੁ ਸਭੋ ਕਛੁ ਛੋਡਿ ਕੈ ਹਰਿ ਪ੍ਰਭ ਕੈ ਗੁਨ ਗਾਇ ॥ ੧ ॥ ਰਹਾਉ ॥
ਣਾ ਸੀ[13] ਕੋ ਸੰਗਿ ਤੁਧੁ ਸਾਥਿ ਨ ਕੋਇ ਜਾਇ ॥ ਜੇਹਾ ਬੀਜੈ ਸੋ ਲੁਣੈ ਪਾਸਿ ਨ ਭੋਰਾ[14] ਪਾਇ ॥
ਪਿਛਲਾ ਕੀਤਾ ਭੋਗਿਆ ਅਬ ਕਰਹਿ ਲਹਹਿਗਾ ਜਾਇ ॥ ੨ ॥
369.ੳ ਣਾਮ ਵਿਹੂਣੇ ਆਦਮੀ ਜਮ ਕੀਤੇ ਮਾਰ ਖਰਾਬੁ ॥ ਦੋਜਕ ਲਹਨਿ ਸਜਾਇ/ਜਾਇ ਪਾਵਹਿ ਘਣੇ ਅਜਾਬ ॥
ਸਚੁ ਛੋਡਿ ਕਚੁ ਸਉ ਲਗੈ ਭੂਲੈ ਰੈਨ ਖੁਆਬ[15] ॥ ੩ ॥
ਣਾਮ ਜਪਹਿ ਨਿਰੰਕਾਰ ਦਾ ਨਿਰਮਲ ਹੋਵੈ ਦੇਹਿ ॥ ਮਾਣਸ ਜਨਮੁ ਦੁਲੰਭੁ ਹੈ ਲਾਹਾ ਜਗ ਮਹਿ ਲੇਹਿ ॥
ਦਰਬਾਰੀ ਗੁਰ ਮਿਲਿ ਨਾਮੁ ਜਪੁ ਸੁਫਲਿਓ ਆਇਆ ਏਹਿ ॥ ੪ ॥ ੨੧ ॥

---

1. ਠੋਕ ਠੋਕ ਕੇ ਭਾਵ ਚੰਗੀ ਤਰ੍ਹਾਂ ਪਰਖ ਕੇ 2. ਖਪ ਖਪ ਕੇ 3. ਗੁੱਝੇ ਹੋਏ ਭਾਵ ਲੀਨ ਹੋਏ ਹੋਏ 4. ਗੁਰੂ ਨਾਲ 5. ਨਦੀ ਪਾਰ ਕਰਨ ਲਈ ਰੱਸਿਆਂ ਨਾਲ ਬੰਨ੍ਹਿਆ ਕਾਠ ਦਾ ਪੁਤਲਾ 6. ਖਾਲੀ ਨੂੰ ਭਰਦਾ ਹੈ 7. ਸੱਖਣਾ ਕਰਦਾ ਹੈ ਭਾਵ ਖਾਲੀ ਕਰਦਾ ਹੈ 8. ਪ੍ਰਭੂ, ਗੁਣਾਂ ਦਾ ਮਾਲਕ 9. ਭਾਰ, ਬੋਝ 10. ਨੌਕਰ 11. ਧਰਮ ਰਾਜ (ਸੂਰਜ ਦਾ ਪੁੱਤਰ) 12. ਨਾਮ 13. ਨਹੀਂ ਸੀ 14. ਦੁੱਖ 15. ਰਾਤ ਦੇ ਸੁਪਨੇ (ਸੰਸਾਰ ਰੂਪੀ ਸੁਪਨਾ)

**ਰਾਗੁ ਸਿਰੀਰਾਗੁ ॥**
ਤੇਰਾ ਤਕਵਾ[1] ਪਕੜਿਆ ਤੇਰਾ ਮਨ ਮਹਿ ਤਾਣੁ ॥ ਤੂੰ ਹੈ ਕਰਤਾ ਕਰਣਹਾਰੁ ਅੰਤਰਜਾਮੀ ਜਾਣੁੰ ॥
ਤੇਰੀ ਟੇਕ ਅਧਾਰ ਮੁਝ ਤੂਕਰਹਿ ਸੋਈ ਪਰਵਾਣੁ ॥੧॥
ਤਤੈ ਤੇ ਬਿਨੁ ਕੋਈ ਨਾਹਿ ॥ ਤੇਰਾ ਮਾਣੁ ਮਨ ਅੰਦਰੇ ਤੂਦੇਹਿ ਸੁ ਖਾਹਿ ॥੧॥ ਰਹਾਉ ॥
ਤੁਧੁ ਬਿਨੁ ਦੂਸਰੁ ਨਾਹਿ ਕੋ ਜਿਹਿ ਕਰਹਿ ਪੁਕਾਰ ॥ ਤੂ ਕਰਤਾ ਪੁਰਖੁ ਅਗੰਮੁ ਹੈ ਦੀਨ ਦਿਆਲਿ ਮੁਰਾਰਿ ॥
ਜਿਉ ਜਾਨਹਿ ਤਿਉ ਰਾਖਿ ਲੈ ਪਇਆ ਸਰਨੀ ਹਾਰਿ ॥੨॥
ਤੂਹੈ ਦਾਤਾ ਦੇਣਹਾਰੁ ਮੰਗਤੁ ਸਗਲ ਜਹਾਨੁ ॥ ਲਖ ਚਉਰਾਸੀਹ ਮੇਦਨੀ[2] ਸਭਨਾ ਦੇਵਹਿ ਦਾਨੁ ॥
ਸਿਰਿ ਸਾਹਾ ਪਤਿਸਾਹੁ ਤੂੰ ਹੁਕਮੁ ਤੇਰਾ ਪਰਵਾਨੁ ॥ ੩ ॥
ਭਾਣਾ ਭਲਾ ਹੈ ਜੋ ਤੁਧੁ ਕੀਆ ਆਪਿ ॥ ਇਕਨਾ ਸੁਖੁ ਰਸ ਭੋਗ ਦੈ ਇਕਨਾ ਦੁਖ ਸੰਤਾਪ ॥
ਦਰਬਾਰੀ ਐਸਾ ਪਾਰਬ੍ਰਹਮੁ ਅਹਿਨਿਸਿ ਖਿਨੁ ਖਿਨੁ ਜਾਪੁ ॥੪॥੨੨॥

**ਰਾਗੁ ਸਿਰੀਰਾਗੁ ॥**
ਥੀਉ ਸਿਆਣੇ[3] ਰੇ ਮਨਾ ਥੋੜੀ ਰਹੀਆ ਆਉ[4]॥ ਥੋਕੁ ਨ ਕੋਈ ਸਾਥਿ ਹੈ ਕਰਹਿ ਕੂੜਾਵਾ ਚਾਉ ॥
ਸਰਪਰ[5] ਉਠੀ ਚਲਣਾ ਏਹੁ ਨਾਹਨਿ ਨਿਹਚਲੁ ਥਾਉ ॥੧॥
ਥਥੈ ਥਾਉ ਸਮਾਲੁ ॥ ਜਿਥੈ ਹੈ ਤੈ ਵੰਞਣਾ[6] ਤਿਸੁ ਦਾ ਮਾਰਗੁ ਭਾਲੁ ॥੧॥ ਰਹਾਉ ॥
ਥੋੜੀ ਜੇਹੀ ਆਰਜਾ ਬਹੁਤਾ ਕਰਹਿ ਵਿਥਾਰੁ ॥ ਥੋੜੀ ਨੀਵ ਨਿਹਾਲ ਤੂਨਾ ਏਡੀ ਕੰਧ ਉਸਾਰੁ ॥
ਏਸਿ ਭਰੋਸਾ ਕਛੁ ਨਹੀਂ ਗਿਰਤ ਨ ਲਾਗੈ ਬਾਰ ॥੨॥
369.ਅ ਥਾਕੈ ਆਵ/ਣਿ ਜਾਣਿ ਮਹਿ ਥਿਤਿ ਨ ਈਹਾਂ ਹੋਇ ॥ ਪੀਉ ਗਇਆ ਦਾਦਾ ਗੈਆ ਛਡਿ ਛਡਿ ਸਭੋ ਸੋਇ ॥
ਏਕਸ ਹਰਿ ਕੈ ਨਾਮ ਬਿਨੁ ਸਭ ਸੁਖ ਚਲਿਆ ਖੋਇ ॥੩॥
ਥਾਪ ਉਥਾਪਣਹਾਰੁ ਪ੍ਰਭ ਤਿਸੁ ਕੇ ਗੁਨ ਨਿਤਿ ਗਾਉ ॥ ਸਗਲਿ ਸਿਆਣਪ ਛਡਿ ਕੈ ਇਕ ਮਨ ਇਕੁ ਧਿਆਉ ॥
ਦਰਬਾਰੀ ਸਰਨਿ ਗੋਬਿੰਦੁ ਗੁਹੁ ਲਗੈ ਨ ਤਤੀ ਵਾਉ ॥੪॥੨੩॥

**ਰਾਗੁ ਸਿਰੀਰਾਗੁ ॥**
ਦੀਨ ਦਿਆਲ ਗੁਪਾਲ ਪ੍ਰਭੁ ਸਰਨਿਜੋਗੁ ਸਮਰਥੁ ॥ ਬੇਦ ਕਤੇਬਹੁ ਬਾਹਰਾ ਕਥਨਹੁ ਏਕੁ ਅਕਥੁ ॥
ਕੋਟਿ ਕਵੀਸਰਿ ਜੇ ਮਿਲਹਿ ਮਥੀਐ ਨਾਹਿ ਅਮਥੁ[7]॥੧॥
ਦਦੈ ਦੁਖਭੰਜਨੁ ਨਿਰਵੈਰੁ ॥ ਹਰਿ ਪ੍ਰਭ ਵਡਾ ਪਾਰਖੁ[8] ਚੁਣ ਕਢੈ ਵਿਚਹੁ ਗੈਰੁ[9] ॥੧॥ ਰਹਾਉ ॥
ਦੋਖ ਉਤਾਰੈ ਦੁਖੁ ਹਰੈ ਗਹੁ ਤਿਸੁ ਕੀ ਸਰਨਾਇ ॥ ਪਤਿਤ ਉਧਾਰਨੁ ਪਾਰਬ੍ਰਹਮੁ ਬਖਸੇ ਆਪਿ ਰਜਾਇ ॥
ਜੋ ਪ੍ਰਭ ਭਾਵੈ ਸੋ ਥੀਐ ਪਾਸ ਨ ਕਾਈ ਪਾਇ ॥੨॥
ਦੁਨੀਆ ਦੁਖ ਸਹੇੜੀਏ ਦੁਖੁ ਲਗੇ ਜਬ ਜਾਇ ॥ ਜਿਸੁ ਦਿਤੀ ਤਿਸੁ ਛੋਡਿ ਕੈ ਲਾਗਹਿ ਆਨ ਸੁਆਇ[9] ॥
ਸੁਖਾ ਤੇ ਦੁਖ ਹੋਨਿਗੇ ਬਿਨੁ ਭਗਵਾਨ ਸਹਾਇ ॥੩॥
ਦੇਹਿ ਸਵਾਰੀ ਜੀ ਉਪਾਇ ਪਤਿ ਪਤਿਸਟਾ[10] ਭੋਗ ॥ ਤਿਸੁ ਕਉ ਸਦਾ ਸਲਾਹੁ ਮਨ ਸਦਾ ਸਲਾਹਨਿਜੋਗ ॥
ਦਰਬਾਰੀ ਬਿਸਰੇ ਪਾਰਬ੍ਰਹਮੁ ਤਾ ਭੋਗਾ ਤੇ ਹੋਹਿ ਰੋਗ ॥੪॥੨੪॥

**ਰਾਗੁ ਸਿਰੀਰਾਗੁ ॥**
ਧੋਰਾ[11] ਹਰਿ ਕਾ ਨਾਮੁ ਹੈ ਧਨੁ ਪੂੰਜੀ ਵੇਸਾਹੁ ॥ ਰਾਮ ਨਾਮੁ ਧਨੁ ਸੰਚੀਐ ਲੀਚੈ ਅਗਲਾ ਲਾਹੁ ॥
ਨਾਮੁ ਨਿਖੁਟਿ ਨ ਜਾਵਈ ਜਿਸੁ ਦੇਵੈ ਬੇਪਰਵਾਹੁ ॥੧॥
ਧਧੈ ਧਿਆਉ ਧਨੀ ॥ ਜੋ ਜਨੁ ਸਿਮਰੇ ਪਾਰਬ੍ਰਹਮੁ ਆਇਆ ਤਿਸਹਿ ਗਨੀ[12]॥੧॥ ਰਹਾਉ ॥
ਧੀਰਜੁ ਧਰਮ ਹੰਢਾਈਐ ਧਨੁ ਧਰਨੀ ਰਹਿ ਜਾਗੁ[13]॥ ਸਤਿਗੁਰੁ ਸਬਦ/ਸੁਨਾਵਈ ਗੁਰਬਚਨੀ ਮਨ ਲਾਗੁ ॥
370.ੳ ਸੰਤ ਸੰਗਿ ਹਰਿ ਸਿਮਰੀਏ ਜੇ ਮਸਤਕਿ ਹੋਵੈ ਭਾਗੁ ॥੨॥

---
1. ਆਸਰਾ 2. ਜੂਨਾਂ 3. ਸਿਆਣਾ ਹੋ ਜਾਹ (ਜੀਓ) 4. ਉਮਰ 5. ਨਿਸਚੇ ਹੀ 6. ਜਾਣਾ 7. ਜਿਸਨੂੰ ਮਿਣਿਆ ਨਾ ਜਾ ਸਕੇ ਅਰਥਾਤ ਜਿਸਦਾ ਵਿਚਾਰ (ਮਥਣ) ਨਾ ਹੋ ਸਕੇ 8. ਪਰਖ ਕਰਨ ਵਾਲਾ 9. ਹੋਰ ਕਿਸੇ ਦੇ ਨਾਲ 10. ਮਾਨ, ਇੱਜ਼ਤ, ਸਤਿਕਾਰ 11. ਧੁਰਾ, ਆਸਰਾ 12. ਗਿਣਤੀ ਯੋਗ 13. ਜਾਏਗਾ

ਧਰਨੀਧਰੁ[1] ਗੁਨ ਗਾਇ ਲੈ ਧਕਾ ਲਗੈ ਨ ਤੋਹਿ ॥ ਧ੍ਰੋਹੁ ਮੋਹੁ ਤਜੁ ਰੇ ਮਨਾ ਮਾਇਆ ਸਕੈ ਨ ਮੋਹਿ ॥
ਰਾਮ ਨਾਮ ਧਨੁ ਊਤਮੋ ਜਿਸੁ ਜਮ ਸਕੈ ਨ ਜੋਹਿ ॥ ੩ ॥
ਧਾਰੁ ਦੈਆ ਦੁਖਭੰਜਨਾ ਦੇਵਹੁ ਸਾਧੂ ਧੂਰਿ ॥ ਤੂ ਦਾਤਾ ਮੈ ਮੰਗਤਾ ਮਨ ਕੀ ਸਰਧਾ ਪੂਰ ॥
ਦਰਬਾਰੀ ਜਨ ਕਉ ਦਾਨੁ ਦੇਹਿ ਦੇਖਹੁ ਸਦਾ ਹਜੂਰ ॥ ੪ ॥ ੨੫॥

**ਰਾਗੁ ਸਿਰੀਰਾਗੁ ॥**

ਨਾਰਾਇਣੁ ਕੇ ਨਾਮ ਬਿਨੁ ਪਸੁ ਪੰਖੀ ਹੋਇ ਪ੍ਰੇਤੁ ॥ ਆਗੈ ਸੋ ਕੁਛੁ ਲੁਣਹਿਗਾ ਜੋ ਜਨਮ ਕਮਾਇਆ ਏਤੁ[2] ॥
ਜੋ ਬੀਜੈ ਸੋ ਉਗਵੈ ਏਹੁ ਮਾਨਸ ਦੇਹੀ ਖੇਤੁ ॥ ੧ ॥
ਨੰਨੈ ਨਾਮੁ ਨਿਰੰਜਨੁ ਲੇਹੁ ॥ ਹਲਤ ਪਲਤੁ ਮੁਖ ਊਜਲਾ ਨਿਰਮਲੁ ਹੋਵੈ ਦੇਹੁ ॥ ੧॥ ਰਹਾਉ ॥
ਨਾਰਾਇਣੁ ਅਜਮਲ ਕਹਿਆ ਸੁਤ ਅਪਨੈ ਕੈ ਹੇਤਿ ॥ ਛੋਡਿ ਗਏ ਜਮਦੂਤਿ ਤਿਸੁ ਨਰਕਿ ਸਜਾਇ ਨ ਦੇਤਿ ॥
ਰਾਮ ਨਾਮ ਜੋ ਜਨ ਜਪੈ ਛੁਟੈ ਕੁਟੰਬ ਸਮੇਤਿ ॥ ੨ ॥
ਗਜ ਗ੍ਰਿਸੇ ਮੁਖ ਕੂਕਿਆ ਨਾਰਾ[3] ਕਹਿ ਮੁਖਿ ਮਾਹਿ ॥ ਇਣਾ[4] ਸੁ ਆਗੈ ਰਹਿ ਗੈਆ ਪ੍ਰਭ ਆਇ ਚਲਿ ਤਾਹਿ ॥
ਲੈ ਗਏ ਤੁਰਤੁ ਬੈਕੁੰਠ ਕਉ ਢੀਲ ਕਰੀ ਪ੍ਰਭ ਨਾਹਿ ॥ ੩ ॥
ਨਾਰਾਇਣ ਜਪੁ ਰੇ ਮਨਾ ਤੂੰ ਕਤ ਢੀਲਾ ਮੂੜ ॥ ਅਜਮਲੁ ਗਜ ਗਨਕਾ ਤਰੈ ਕੋਲੀ ਕਾਮੀ ਕੂੜ ॥
ਦਰਬਾਰੀ ਦੀਨ ਦਿਆਲ ਤੇ ਮਾਂਗਉ ਸੰਤਨ ਧੂੜ ॥ ੪ ॥ ੨੬ ॥

**ਰਾਗੁ ਸਿਰੀਰਾਗੁ ॥**

ਪਾਰਬ੍ਰਹਮੁ ਪ੍ਰਭੁ ਸਿਮਰੀਐ ਕੀਜੈ ਗੁਰੁ ਕਾ ਧਿਆਨੁ ॥ ਪਤਿਤ ਉਧਾਰਨੁ ਪਾਰਬ੍ਰਹਮੁ ਹਰਿ ਹਰਿ ਗੁਣੀ ਨਿਧਾਨੁ ॥
ਤਿਸੁ ਕੀ ਕਰੁ ਮਨ ਬੰਦਗੀ ਪਾਵਹਿ ਦਰਗਹ ਮਾਨੁ ॥ ਪਪੈ ਪਤਿਤ ਉਧਾਰਨਹਾਰੁ ॥
ਜੋ ਜੋ ਸਿਮਰੇ ਪਾਰਬ੍ਰਹਮੁ ਸੋ ਪਾਵੈ ਮੋਖੁ ਦੁਆਰੁ ॥ ੧ ॥ ਰਹਾਉ ॥
370.ਅ ਪ੍ਰੀਤਮ ਮਨਹੁ ਨ ਵੀਸਰੇ/ਖਿਨੁ ਖਿਨੁ ਸਦਾ ਸਮਾਲੁ ॥ ਪਲੁ ਭਰਿ ਬਿਲਮੁ ਨ ਕੀਜੀਐ ਸਮਝ ਲੇਹੁ ਤਤਕਾਲ ॥
ਘਟਿ ਘਟਿ ਅੰਤਰਿ ਰਵਿ ਰਹਿਆ ਦੇਖਹੁ ਨਦਰ ਨਿਹਾਲ ॥ ੨ ॥
ਪ੍ਰਿਥਮ ਦੇਹਿ ਸਵਾਰ ਕੈ ਭੀਤਰ ਬਾਹੀ[5] ਜਿੰਦੁ ॥ ਸੁਧ ਬੁਧ ਘਟਿ ਸਾਜਿ ਕੈ ਐਸਾ ਸਿਰੀ ਗੋਵਿੰਦੁ ॥
ਜੋ ਸੁਖ ਭੋਗ ਭੋਗਾਇਦਾ ਸੋ ਕਿਉ ਵਿਸਰੈ ਬਿੰਦੁ ॥ ੩ ॥
ਪਾਹਿ ਸਰਨਿ ਜਗਦੀਸ ਕੀ ਛੋਡਹੁ ਸਗਲਾ ਮਾਣੁ ॥ ਚੇਤੁ[6] ਸਵੇਰੇ ਚਲਣਾ ਜਾਣੁ ਏਥੈ ਮਿਹਮਾਣੁ ॥
ਦਰਬਾਰੀ ਸਰਨਿ ਅਲੇਖਾ[7] ਕੀ ਲਗੈ ਨ ਜਮ ਕਾ ਬਾਣੁ ॥ ੪ ॥ ੨੭ ॥

**ਰਾਗੁ ਸਿਰੀਰਾਗੁ ॥**

ਛੋਡਿ ਦੇਹੁ ਦਲ ਭਰਮ ਦਾ ਫੜਹੁ ਭਗਤਿ ਕਾ ਰਾਹੁ ॥ ਪਹੁਚਹੁ ਜਿਉ ਨਿਜ ਧਾਮ ਕਉ ਤਿਉ ਤਿਤੁ ਮਾਰਗ ਪਾਹੁ ॥
ਸਾਥੀ ਸਤਿਗੁਰੁ ਸੇਵ ਤੂੰ ਰੇ ਮਨ ਖਤਾ ਨ ਖਾਹੁ ॥ ੧ ॥
ਫਫੈ ਫੇਰਿ ਨ ਫਾਹੀ ਫਾਸੁ ॥ ਸਤਿਗੁਰ ਕੀ ਕਰੁ ਚਾਕਰੀ ਅਉਰ ਤਜਹੁ ਸਭਿ ਆਸਿ ॥ ੧ ॥ ਰਹਾਉ ॥
ਫਾਰਕੁ[8] ਹੋਵਹੁ ਫਿਕਰੁ ਤਜ ਫਤਹਿ ਹੋਇ ਮਨ ਜੀਤਿ ॥ ਅਹਿਨਿਸਿ ਸਿਮਰਹੁ ਸ੍ਰੀਰਾਮੁ ਆਠ ਪਹਿਰਿ ਨਿਤਿ ਨੀਤਿ ॥
ਇਕੁ ਪਲੁ ਬਿਲਮੁ ਨ ਕੀਜੀਏ ਅਉਸਰੁ ਜਾਸੀ ਬੀਤਿ ॥ ੨ ॥
ਫਿਰਤਿ ਫਿਰਤਿ ਅਬਿ ਹਾਰਿ ਕੈ ਆਇ ਪਰੈ ਸਰਨਾਇ ॥ ਜਿਉ ਜਾਨਹੁ ਤਿਉ ਰਾਖੁ ਲੇਹੁ ਅਪਨੀ ਭਗਤੀ ਲਾਇ॥
ਤੂ ਮਿਹਰਵਾਨੁ ਬਖਿਸੰਦੁ ਹੈ ਬਖਸਹੁ ਆਪਿ ਰਜਾਇ ॥ ੩ ॥
ਫਾਹੀ ਕਾਟਹੁ ਜਮਾ ਕੀ ਕਰਨਹਾਰੁ ਕਰਤਾਰ ॥ ਰਾਖਹੁ ਅਪਨੈ ਬਿਰਦੁ ਕੀ ਭੈਜਲ ਤੇ ਕਰੁ ਪਾਰਿ ॥
ਦਰਬਾਰੀ ਲਿਖਿਆ ਮੁੜਿ ਲਿਖਹੁ ਤੂ ਹਰਿ ਪ੍ਰਭੁ ਕਰਨੈਹਾਰੁ ॥ ੪ ॥ ੨੮ ॥

1. ਧਰਤੀ ਦਾ ਸੁਆਮੀ ਪ੍ਰਭੂ 2. ਇਸ ਜਨਮ ਵਿੱਚ 3. ਨਾਰਾਇਣ ਦਾ ਪਹਿਲਾ ਭਾਗ ਨਾਰਾ 4. ਨਾਰਾਇਣ ਦਾ ਦੂਜਾ ਭਾਗ, ਇਣ 5. ਜਿੰਦ ਪਾਈ 6. ਸਿਮਰ 7. ਜੋ ਲੇਖੇ ਵਿੱਚ ਨਹੀਂ 8. ਫਾਰਗ, ਵਿਹਲਾ

**ਰਾਗੁ ਸਿਰੀਰਾਗੁ ॥**

ਬੇਪਰਵਾਹੁ ਬਿਅੰਤ ਕੈ ਗੁਣ ਸਦਾ ਸਦਾ ਤੂ ਗਾਉ ॥ ਗੁਰਬਾਣੀ ਜੋ ਲਿਖਿਆ ਸੋ ਲੈ ਮੰਨ ਵਸਾਉ ॥
371.ੳ ਤਿਸੁ ਗੁਰ ਕੈ ਬਲਿਹਾਰਣੈ ਜਿਸੁ ਅਨਿਦਿਨੁ ਮ/ਨ ਮਹਿ ਨਾਉਂ ॥ ੧ ॥
ਬਬੈ ਬ੍ਰਹਮ ਗਿਆਨੁ ਬੀਚਾਰੁ ॥ ਘਟਿ ਘਟਿ ਮੈਂ ਪਰਮਾਤਮਾ ਸੋ ਕਰਨ ਕਰਾਵਨਹਾਰੁ ॥ ੧ ॥ ਰਹਾਉ ॥
ਬਾਹਰਿ ਭੀਤਰਿ ਰਵਿ ਰਹਿਆ ਬਿਰਲਾ[1] ਜਾਨੈ ਕੋਇ ॥ ਆਪੇ ਜੋੜਿ ਵਿਛੋੜਦਾ ਆਪਿ ਮਿਲਾਏ ਸੋਇ ॥
ਆਪੇ ਦੁਖ ਸੁਖ ਦੇਣ ਜੋਗ ਆਪੇ ਕਰੇ ਸੋ ਹੋਇ ॥ ੨ ॥
ਬੀਨਾ ਦਾਨਾ[2] ਆਪਿ ਹੈ ਕਰਿ ਕਰਿ ਦੇਖੇ ਚੋਜ ॥ ਇਕ ਡੋਬੇ ਇਕਿ ਕਾਢਿਆ ਜਿਉ ਜਲ ਮਹਿ ਅੰਭੋਜ[3] ॥
ਪ੍ਰਭ ਕੀ ਕੀਮਤਿ ਨ ਪਵੈ ਜਿਉ ਜਲ ਮਛੁਲੀ ਖੋਜ[4] ॥ ੩ ॥
ਬੂਝੈ ਬੂਝਨਹਾਰੁ ਕੋ ਗੁਰਸਬਦੀ ਬੀਚਾਰੁ ॥ ਜਲ ਥਲ ਮਹੀਅਲਿ[5] ਰਵਿ ਰਹਿਆ ਹਰਿ ਪ੍ਰਭੁ ਏਕੰਕਾਰੁ ॥
ਦਰਬਾਰੀ ਐਸਾ ਪਾਰਬ੍ਰਹਮੁ ਸਾਸਿ ਸਾਸਿ ਉਰਧਾਰਿ ॥ ੪ ॥ ੨੯ ॥

**ਰਾਗੁ ਸਿਰੀਰਾਗੁ ॥**

ਭਗਤਿ ਕਰਹੁ ਭਗਵੰਤ ਕੀ ਭਉ ਭਾਗੈ ਭਉ[6] ਹੋਇ ॥ ਭਜਨ ਬਿਨਾ ਸੁਖੁ ਨਾ ਲਹਹਿ ਜਨਮੁ ਜਾਹਿ ਸਭੁ ਖੋਇ ॥
ਆਵਣਜਾਣਾ ਤਉ ਮਿਟੈ ਗੁਰ ਮਿਲਿ ਸਿਮਰਹੁ ਸੋਇ ॥ ੧ ॥
ਭਭੈ ਭਾਗ ਪਰਹੁ ਸਰਨਾਇ ॥ ਭਰਮਹਿ ਨ ਫਿਰਿ ਜੂਨ ਮਹਿ ਅਹਿਨਿਸਿ ਹਰਿ ਗੁਨ ਗਾਇ ॥ ੧ ॥ ਰਹਾਉ ॥
ਭਉਦਾ ਭਉਦਾ ਹਾਰਿਆ ਬਾਟਿ ਨ ਕਾਟੀ ਮੂਲਿ ॥ ਕੋਲੂ ਕੇਰੇ ਬੈਲ ਜਿਉ ਖਲ ਖਾਇ ਭੈਆ ਅਸਥੂਲ[7] ॥
ਫਲ ਕੀ ਸਾਰ ਨ ਜਾਣਹੀ ਉਰਝਿ ਰਹਿਆ ਸੰਗ ਫੂਲ[8] ॥ ੨ ॥
ਭੋਗਹੁ ਰੋਗਾ ਹੋਵਣਾ ਸੁਖਹੁ ਹੋਵਹਿ ਦੂਖ ॥ ਨਾਮੁ ਵਿਸਾਰ ਵਿਗੁਚਣਾ ਬਿਨੁ ਬੀਜੇ ਜਾਇ ਨ ਭੂਖ ॥
ਨਿੰਦਕ ਨਿਗੁਰੇ ਨਰਕਿ ਜਾਂਹਿ ਫਿਰਿ ਹੋਵਹਿ ਪਾਹੁਨ ਰੁਖ[9] ॥ ੩ ॥
ਭੋਰੁ[10] ਭੈਆ ਫਿਰਿ ਨਿਸ ਭਈ ਰਾਤਿ ਗਈ ਭੈਆ ਭੋਰੁ ॥ ਹਰਿ ਪ੍ਰਭੁ ਚਿਤਿ ਨ ਆਇਓ ਮਨਮੁਖਿ ਗਲਾ ਹੋਰੁ ॥
371.ਅ ਦਰਬਾਰੀ ਬਧਾ ਮਾਰੀਐ ਜੋ ਦਰਗਹ ਅੰਦਰਿ/ਚੋਰੁ ॥ ੪ ॥ ੩੦ ॥

**ਰਾਗੁ ਸਿਰੀਰਾਗੁ ॥**

ਮਾਇਆ ਮੋਹੇ ਪਚ ਮੁਏ ਮਨਮੁਖ ਮਤਿ ਗਵਾਰ ॥ ਮਿਲਿਓ ਨ ਸਾਧੂਸੰਗਤੀ ਭਜਿਓ ਨ ਪੁਰਖੁ ਮੁਰਾਰ ॥
ਰਾਮ ਨਾਮ ਸਤਿਸੰਗ ਬਿਨੁ ਦਰਗਹ ਹੋਇ ਖੁਆਰ ॥ ੧ ॥
ਮੰਮੇ ਮਧਸੂਦਨੁ[11] ਮਨ ਰਾਖੁ ॥ ਸਾਸਿ ਸਾਸਿ ਚਿਤਾਰ ਚਿਤਿ ਮੁਖੁ ਤੇ ਹਰਿ ਹਰਿ ਆਖੁ ॥ ੧ ॥ ਰਹਾਉ ॥
ਮੋਹਨ ਮਾਧਵ ਮਿਹਰਿਵਾਨੁ ਮੁਰਲੀਧਰੁ ਭਗਵਾਨੁ ॥ ਧਰਨੀਧਰ ਹਰਿ ਧਨਖਧਰੁ[12] ਤਿਸੁ ਕਾ ਕਰੁ ਮਨੁ ਧਿਆਨੁ ॥
ਮੁਕੰਦ[13] ਮਨੋਹਰੁ ਸਿਮਰੀਐ ਪਾਈਅਹਿ ਦਰਗਹ ਮਾਨੁ ॥ ੨ ॥
ਮੁਕਟੁ ਸੀਸ ਕਰ[14] ਗਦਾ ਪਦਮ ਚਕ੍ਰ ਸੰਖ ਮੁਖ ਬੈਨ[15] ॥ ਗੋਕਲ ਬਿੰਦ੍ਰਾਬਨ ਬਿਖੇ ਆਪਿ ਚਰਾਵਤਿ ਧੈਨ[16] ॥
ਗਰਬ ਗਵਾਇ ਇੰਦ੍ਰ ਕਾ ਮੋਹਨੁ ਮੋਹੇ ਮੈਨੁ[17] ॥ ੩ ॥
ਮਾਤ ਜਸੋਮਤਿ ਧੰਨੁ ਹੈ ਖੇਲੈ ਜਾ ਕੀ ਗੋਦ ॥ ਸਿਧ ਸਮਾਧ ਨ ਆਵਈ ਸਭਿ ਸੁਰ ਕਰਹਿ ਸਰੋਦੁ[18] ॥
ਦਰਬਾਰੀ ਧੰਨੁ ਗੋਪੰਙਨਾ[19] ਜਾਂ ਸੰਗਿ ਕੇਲ ਕਮੋਦ[20] ॥ ੪ ॥ ੩੧ ॥

**ਰਾਗੁ ਸਿਰੀਰਾਗੁ ॥**

ਯਗਜੀਵਨੁ ਯਗਦੀਸਰੋ ਯਗਪਤਿ[21] ਜਪੁ ਮਨ ਨੀਤਿ ॥ ਯਨਮ ਮਰਨ ਤੇ ਬਾਹਰਾ ਸਭ ਮਹਿ ਸਰਬ ਅਤੀਤਿ ॥
ਨਿਰਭਉ ਪ੍ਰਭੁ ਨਿਰਵੈਰੁ ਹੈ ਨਾ ਕੋ ਵੈਰੀ ਮੀਤੁ ॥ ਯਯੈ ਯਗਨਨਾਥ[22] ਜਸੁ ਗਾਉ ॥
ਯਰਮ ਮਰਨ ਤੇ ਉਬਰਹਿ ਪਾਵਹਿ ਨਿਹਚਲੁ ਠਾਉ ॥ ੧ ॥ ਰਹਾਉ ॥

---

1. ਵਿਰਲਾ, ਕੋਈ ਕੋਈ 2. ਦੇਖਣ ਵਾਲਾ ਤੇ ਜਾਣਨ ਵਾਲਾ 3. ਜਲ (ਅੰਭ) ਵਿੱਚ ਪੈਦਾ ਹੋਣ ਵਾਲਾ, ਕਮਲ 4. ਜਲ ਵਿੱਚ ਮਛਲੀ ਖੋਜਦੀ ਹੈ 5. ਵਿਚਕਾਰ 6. ਡਰ 7. ਇਕ ਥਾਂ ਤੇ ਟਿਕਿਆ 8. ਫੁੱਲ 9. ਪੱਥਰ 10. ਸਵੇਰ ਹੋਈ 11. ਪ੍ਰਭੂ 12. ਧਨੁਸ਼ ਨੂੰ ਧਾਰਨ ਕਰਨ ਵਾਲਾ, ਰਾਮ 13. ਮੁਕਤੀ ਦੇਣ ਵਾਲਾ 14. ਹੱਥ 15. ਬੰਸੁਰੀ 16. ਗਊਆਂ 17. ਕਾਮ 18. ਆਨੰਦ 19. ਗੋਪੀਆਂ 20. ਜੋ ਕੁ (ਪ੍ਰਿਥਵੀ ਨੂੰ) ਮੋਦ (ਆਨੰਦ) ਦਿੰਦਾ ਹੈ ਭਾਵ ਕ੍ਰਿਸ਼ਨ 21. ਜੱਗ ਅਥਵਾ ਸੰਸਾਰ ਦਾ ਮਾਲਕ 22. ਜਗਨ ਨਾਥ

ਯਗ ਮਹਿ ਯਾਰੁ ਨ ਸੁਝਈ ਦੇਖੀ ਸਗਲ ਢੰਢੋਲਿ ॥ ਪੀਊ ਗਇਆ ਦਾਦਾ ਗਇਆ ਰਹਿਆ ਨ ਕੋਈ ਕੋਲਿ ॥
ਏਹੁ ਸੁਫਨਾ ਏਵੈ ਰੈਨਿ ਦਾ ਦੇਖੁ ਚਸਮਾ[1] ਤੂ ਖੋਲਿ ॥ ੨ ॥
ਯੋਬਨ[2] ਬਾਦਰ ਛਾਂਵ ਜਿਉ ਚਲਤ ਨਾ ਲਾਗੈ ਢੀਲ ॥ ਜਿਨਾ ਪੰਜਾ ਤੁਮੋਹਿਆ ਸੇ ਛਡਿ ਜਾਨਿ ਬਖੀਲ[3]॥
ਜਮਕੰਕਰ ਭੇਜੇ ਖਸਮ ਦੇ ਕਹਨਿ ਨ ਦੇਨੀ ਹੀਲ[4] ॥ ੩ ॥
372.ੳ ਯਨ/ਮ ਯੂਨ[5] ਤੇ ਬਾਦੀਅਹਿ ਜੇ ਗੁਰ ਕੀ ਮਤਿ ਲੇਹਿ ॥ ਜਮੁ ਨ ਮੰਗੈ ਲਾਗੁ ਦੋਦੁ[6] ਜੇ ਮਨੁ ਤਨੁ ਧਨੁ ਗੁਰੁ ਦੇਹਿ ॥
ਦਰਬਾਰੀ ਦਾਵਾ ਦੂਰਿ ਕਰਿ ਹਰਿ ਕੀ ਭਗਤਿ ਕਰੇਹਿ ॥ ੪ ॥ ੩੨ ॥

**ਰਾਗੁ ਸਿਰੀਰਾਗੁ ॥**

ਰਾਮੁ ਰਾਮੁ ਜਪੁ ਰੇ ਮਨਾ ਰਾਮ ਨਾਮ ਕੀ ਟੇਕ ॥ ਰਾਮ ਰਸਾਇਨੁ[7] ਚਾਖ ਕੈ ਉਤਰੈ ਪਾਰ ਅਨੇਕ ॥
ਰਾਮ ਨਾਮੁ ਜਿਸੁ ਜਨ ਲਇਆ ਰਹੀ ਗਿਲਾਨ ਨ ਏਕ ॥ ੧ ॥
ਰਾਰੈ ਰਘਪਤੁ ਰਾਜਾ ਰਾਮੁ ॥ ਸੀਤਾਪਤਿ ਹਨੂਮਾਨਪਤਿ ਸਗਲ ਸਵਾਰੇ ਕਾਮ ॥ ੧ ॥ ਰਹਾਉ ॥
ਰਾਮ ਨਾਮ ਰਸਨਾ ਰਤੀ ਸਾਨ ਚਢੀ[8] ਤਲਵਾਰਿ ॥ ਰਾਮ ਨਾਮ ਕੀ ਪਾਨ ਦੇਹੁ ਕਾਟੈ ਕਰਮ ਬਿਕਾਰ ॥
ਰਾਮ ਨਾਮ ਮਹਮਾ ਅਧਕਿ ਮੋਹਿ ਨ ਸਾਕਉ ਸਾਰ ॥ ੨ ॥
ਰਾਮ ਨਾਮ ਗਨਕਾ ਕਹਿਆ ਸੁਕ[9] ਪਢਨੈ ਕੈ ਹੇਤਿ ॥ ਪਾਪ ਬਿਨਾਸ ਉਜਲ ਭਈ ਕਾਲਖ ਕਟਿ ਕੈ ਸੇਤਿ[10] ॥
ਏਕਸ ਦੁਹਿ ਚਹੁ ਕਿਆ ਗਨੀ ਹਰਿ ਜਪਿ ਉਧਰੇ ਕੇਤ[11]॥ ੩॥
ਰੁਕਮਨ ਪਤਿ[12] ਰਾਧਕਿ ਰਵਨ ਤਿਸੁ ਕੀ ਸਿਪਤਿ ਸਲਾਹਿ ॥ ਰਾਮ ਨਾਮੁ ਲਿਖਿ ਤਾਰਿਆ ਸਾਗਰੁ ਨੀਰੁ ਅਥਾਹਿ ॥
ਦਰਬਾਰੀ ਪਾਹੁਨ ਤਰ ਗਏ ਤੂ ਕਿਉ ਤਰ ਜਿਨਿ[13] ਜਾਹਿ ॥ ੪॥ ੩੩॥

**ਰਾਗੁ ਸਿਰੀਰਾਗੁ ॥**

ਲਾਗੀ ਲਗਨਿ ਗੋਬਿੰਦੁ ਸਿਉ ਵਿਸਰਿਆ ਘਰੁ ਬਾਰੁ ॥ ਲਥੀ ਲਾਜ ਜਹਾਨ ਦੀ ਹੋਈ ਬਾਹਰਿਵਾਰ ॥
ਲਾਲ ਪਿਆਰੇ ਬਾਹਰਾ ਕਿਉ ਕਰਿ ਕਰੇ ਕਰਾਰ ॥ ੧ ॥
ਲਲੈ ਲਾਜ ਗਵਾਉ ॥ ਲਾਜ ਗਈ ਬਿਨੁ ਕਾਜੁ ਸਰਿਓ ਨਹੀਂ ਲਾਜ ਤਿਆਗਿ ਲਿਵ ਲਾਉ ॥ ੧ ॥
ਲੋਕ ਲਾਜ ਕੁਲ ਕਾਜ ਨ ਤਜੁ ਪਾਵਹਿ ਪਦੁ ਨਿਰਬਾਨੁ ॥ ਲਾਲਚ ਛਾਡਹੁ ਦੁਨੀ ਕੇ ਲਗੈ ਨ ਰਵਿ ਸੁਤ[14] ਬਾਨ ॥
ਲੀਲਾ ਗਾਉ ਗੋਬਿੰਦ ਗੁਨ ਰਾਖਹੁ ਏਕੁ ਧਿਆਨੁ ॥ ੨ ॥
372.ਅ ਲੁਝ/ਹੁ[15] ਨਾਹਨ ਸਾਂਤਿ ਗਹੁ ਧੀਰਜੁ ਖਿਮਾ ਹੰਢਾਉ ॥ ਲੋਭ ਲਹਰਿ ਤੇ ਉਬਰਹੁ ਸੰਤੋਖ ਵਰੇ ਤੇ ਆਉ ॥
ਆਇ ਲਗੀ ਤਰ ਕੂਲ[16] ਢਿਗ ਲੈ ਨਉਕਾ ਤਟ ਲਾਉ ॥ ੩ ॥
ਲਾਜ ਗਵਾਈ ਕਾਜ ਕਉ ਕਾਜੁ ਨ ਸਰਿਓ ਕੋਇ ॥ ਲਾਲੁ ਅਮੋਲਕ ਜਨਮੁ ਸੀ ਸੰਗਿ ਕਉਡੀ ਚਲਿਆ ਖੋਇ ॥
ਦਰਬਾਰੀ ਜਾਂਦੀ ਵਾਰ ਨੁਹਰਿ ਬਿਨੁ ਸੰਗਿ ਨ ਕੋਇ ॥ ੪ ॥ ੩੪ ॥

**ਰਾਗੁ ਸਿਰੀਰਾਗੁ ॥**

ਵਚਨ ਵੀਚਾਰ ਹਿੰਞਾਰ ਮਨ ਜੋ ਲਿਖਿਆ ਗੁਰਦੇਵ ॥ ਜੋ ਗੁਰ ਕਹਿਆ ਕਮਾਵਹੀ ਪਾਵਹਿ ਅਲਖ ਅਭੇਵ ॥
ਅਉਰੁ ਸਭੋ ਕੁਛ ਤਿਆਗਿ ਕੈ ਕੀਜੈ ਗੁਰ ਕੀ ਸੇਵ ॥ ੧ ॥
ਵਵੈ ਵਾਹਗੁਰੂ ਮੁਖਿ ਬੋਲੁ ॥ ਗੁਰਬਾਣੀ ਦਧ ਰਿੜਕੀਏ ਲੀਜੈ ਘ੍ਰਿਤੁ ਵਿਰੋਲ[17] ॥ ੧ ॥ ਰਹਾਉ ॥
ਵੇਲਾ ਏਹਿ ਵਿਹਾਵਈ ਨ ਆਵੈ ਹਥ ਸਮਾ ॥ ਵਖਤਿ ਗਏ ਪਛੁਤਾਵਣਾ ਕਰਿ ਲੇਖਾ ਲੈਗੁ ਜਮਾ ॥
ਅਪਾ ਪੀਹੁ ਨ ਛੋੜੀਏ ਜੋ ਦੇਵੈ ਛੋਡਿ ਤਮਾ ॥ ੨ ॥
ਵਾਟ ਬੁਰੀ ਜਮਧਾਮ ਕੀ ਕਦੇ ਨਖੁਟਿ ਨ ਜਾਇ ॥ ਕੋਲੂ ਕੇਰੇ ਬੈਲ ਜਿਉ ਭ੍ਰਮ ਭ੍ਰਮ ਉਥਾਇ ॥
ਫਿਰਿ ਚਉਫੇਰੇ ਕੂਪ[18] ਦੇ ਵਾਟ ਨ ਲੇਖੇ ਪਾਇ ॥ ਤਾਣੀ ਤਣਸੀ ਰੈਣਿ ਦਿਨੁ ਨਾਹਿ ਵਿਦੇਸੁ ॥
ਕਈ ਕੋਸ ਨਿਸਦਿਨ ਫਿਰੈ ਕਾਟੈ ਨਾਹਿ ਕਲੇਸ ॥ ਦਰਬਾਰੀ ਕੀਤੇ ਆਪਣੇ ਆਪੇ ਆਵਨਿ ਪੇਸ[19] ॥ ੪ ॥ ੩੫॥

---

1. ਅੱਖਾਂ 2. ਜੋਬਨ, ਜੁਆਨੀ 3. ਨੀਚ, ਚੁਗਲ 4. ਠਹਿਰ ਜਾਉ 5. ਜੂਨਾਂ 6. ਮਹੂਲ, ਟੈਕਸ, ਲਾਗੀਆਂ ਦਾ ਲਾਗ ਆਦਿ 7. ਦੁਆਈ 8. ਤਿੱਖੀ ਕੀਤੀ 9. ਤੋਤਾ 10. ਸਫੈਦ 11. ਕਿੰਨੇ ਹੀ 12. ਰੁਕਮਣੀ ਦਾ ਪਤੀ, ਕ੍ਰਿਸ਼ਨ 13. ਨਾ 14. ਸੂਰਜ ਪੁੱਤਰ ਅਥਵਾ ਧਰਮਰਾਜ 15. ਇਛਾ ਕਰੋ 16. ਤਰ ਕੇ 17. ਘਿਉ ਕੱਢ ਲਉ 18. ਖੂਹ ਦੇ ਦੁਆਲੇ 19. ਅੱਗੇ

**ਰਾਗੁ ਸਿਰੀਰਾਗੁ ॥**

ਰੂੜਾ[1] ਠਾਕਰੁ ਮਾਹਰੋ ਜਾ ਕਾ ਆਦਿ ਨ ਅੰਤੁ ॥ ਖੋਜਤ ਖੋਜਤ ਥਕ ਪਏ ਕਿਨੈ ਨ ਪਾਇਓ ਅੰਤੁ ॥
ਈਸਰੁ ਬ੍ਰਹਮਾ ਇੰਦ ਸਣੁ ਨਵਤਨੁ ਜਪੈ ਅਨੰਤ ॥ ੧ ॥
ਝਾੜੈ ਝਾੜਿ ਝਾੜਿ[2] ਨਬੇੜੁ ॥ ਜੋ ਕੁਛੁ ਪਾਵਹਿ ਐਤਿ ਜਨਮ ਸਭ ਅਪਨਾ ਕੀਤਾ ਫੇੜੁ ॥ ੧ ॥ ਰਹਾਉ ॥
373.ੳ ਝੜਕਿ ਝਾੜਿ[3]/ਭੂਪਤਿ ਮੂਏ ਜਿਨ ਘਰ ਲਸਕਰਾ[4] ਲਾਂਉ ॥ ਹੰਉ ਹੰਉ ਕਰਤੇ ਖਪ ਗਏ ਮਮਾ[5] ਕਹਤੇ ਦੇਸ ਗਿਰਾਉ ॥
ਝਾੜਿ ਕਰੰਤੇ ਲੜਿ ਮੁਏ ਲੇਤ ਨ ਕੋਊ ਨਾਉਂ ॥ ੨ ॥
ਝਾੜਿ ਤਿਆਗੀ ਸੀਤਲੁ ਭਏ ਖਿਮਾ ਧੀਰਜ ਘਟਿ ਵਾਸੁ ॥ ਸੁਖੇ ਭਏ ਤਜ ਕ੍ਰੋਧ ਕਾਮ ਮਨ ਮਹਿ ਸਚੁ ਬਿਸਵਾਸੁ ॥
ਤਿਨ ਕੈ ਸੰਗਿ ਸੁਖੁ ਪਾਈਐ ਹੋਵੈ ਬੰਦ ਖਲਾਸ ॥ ੩ ॥
ਝਾੜਿ ਛੋਡਿ ਗਹੁ ਸਚੁ ਸੁਖ ਰੇ ਮਨ ਸਮਝ ਖਲੋਇ ॥ ਹੀਰੇ ਜੇਹਾ ਜਨਮੁ ਹੈ ਕਉਡੀ ਸੰਗ ਨ ਖੋਇ ॥
ਦਰਬਾਰੀ ਸਰਨਿ ਗੋਪਾਲ ਕੀ ਹਲਤ ਪਲਤ ਸੁਖੁ ਹੋਇ ॥ ੪ ॥ ੩੬ ॥

**ਰਾਗੁ ਸਿਰੀਰਾਗੁ ॥ ਘਰੁ ੨॥**

ਕਰਦਾ ਹਕ ਹਾਂ ਕਹਾਂ ਕਹਾਣੀਆਂ ਕਹਣੀ ਕਛੂ ਨ ਹੋਇ ॥ ਰਹਣੀ ਰਹੇ ਸੋ ਉਬਰੇ ਕਹਣੀ ਬਚੇ ਨ ਕੋਇ ॥ ੧॥
ਭਾਈ ਰੇ ਭਜਨ ਕਰਹੁ ਚਿਤੁ ਲਾਇ ॥ ਸਾਸਿ ਗਿਰਾਸਿ ਨ ਬੀਸਰੇ ਲਾਗ ਰਹੋ ਹਰਿ ਨਾਇ ॥ ੧ ॥ ਰਹਾਉ ॥
ਨੀਰ ਵਿਰੋਲ ਵਿਗੁਚੀਐ[6] ਦਧ ਮਥ ਲੈ ਨਵਨੀਤਿ[7] ॥ ਬਾਂਸ ਬਜਾਈ ਫੂਕ ਜਿਉ ਭਜਨ ਬਿਨਾ ਇਵ ਪ੍ਰੀਤਿ ॥ ੨ ॥
ਤਜਹੁ ਪਾਖੰਡ ਪ੍ਰਾਨੀਅਹੁ ਪਾਵਹੁ ਪਦੁ ਨਿਰਬਾਨੁ ॥ ਭੇਖ ਨ ਭਿਜੈ ਪਾਰਬ੍ਰਹਮੁ ਕਹਦੇ ਬੇਦ ਪੁਰਾਨ ॥ ੩ ॥
ਪਾਪੁ ਬਿਨਾਸਨੁ ਭੈ ਹਰਨੁ ਕਲਿ ਮਹਿ ਹਰਿ ਕੋ ਨਾਂਉ ॥ ਦਰਬਾਰੀ ਸਰਨਿ ਗੋਬਿੰਦ ਕੀ ਪਾਈਐ ਅਬਚਲੁ ਠਾਉ॥੪॥੧॥ ੩੭॥

**ਰਾਗੁ ਸਿਰੀਰਾਗੁ ॥**

ਰਾਮੁ ਰਾਮੁ ਸਭ ਕੋ ਕਹੈ ਮੁਖ ਬੋਲਨਿ ਬਿਉਹਾਰਿ ॥ ਅੰਤਰ ਆਤਮੈ ਹਰਿ ਬਸੈ ਸੋਈ ਉਤਰੇ ਪਾਰਿ ॥
ਭਾਈ ਰੇ ਰਾਮ ਕਹਨਿ ਮੈਂ ਭੇਦੁ ॥ ਗੁਰਮੁਖਿ ਹੋਇ ਕੈ ਹਰਿ ਭਜੈ ਕਹਦੇ ਸ੍ਰਿਮਤਿ ਬੇਦੁ ॥ ੧ ॥ ਰਹਾਉ ॥
373.ਅ ਲਿਖੇ ਪੜ ਮਨ ਨਾ ਵਸੈ ਅੰਤਰ ਮਾਇਆ ਹੇਤੁ ॥ ਕੀ ਖਲਵਾੜੇ[8] ਖਾਵਸੀ ਚਿੜੀਆ ਖਾਇਆ ਖੇ/ਤੁ ॥ ੨ ॥
ਅਖੀ ਮੀਟ ਪਾਖੰਡੁ ਕਰਿ ਪਰਚਾਇਓ[9] ਜਗੁ ਜਾਇ ॥ ਉਦਰ ਪੂਰਣ[10] ਕੈ ਕਾਰਣੈ ਆਗੈ ਥਾਂਇ ਨ ਪਾਇ ॥ ੩ ॥
ਕਥਨੀ ਬਦਨੀ ਬਹੁ ਕਰੇ ਮਨ ਮਹਿ ਅਤਿ ਅਭਿਮਾਨੁ ॥ ਗਰਬ ਗਵਾਏ ਕਾਜ ਸਭਿ ਗਲਿਆ ਵਿਚਿ ਗੁਮਨ ॥ ੪ ॥
ਤਜ ਵਡਿਆਈ ਮਾਨਤਾ ਚਰਨ ਕਮਲ ਉਰਧਾਰਿ ॥ ਦਰਬਾਰੀ ਸੰਤਨ ਸਰਨਿ ਗਹੁ ਪਾਵਹਿ ਮੋਖੁ ਦੁਆਰੁ॥ ੫॥੨॥ ੩੮॥

**ਰਾਗੁ ਸਿਰੀਰਾਗੁ ॥**

ਪਾਪੀ ਭਗਤਿ ਨ ਭਾਵਈ ਹਰਿ ਜਸੁ ਸੁਨੈ ਨ ਕਾਨ ॥ ਮਨੁ ਤਨੁ ਧਨੁ ਜਿਸੁ ਸਭੁ ਦੀਆ ਸਕਹਿ ਨ ਤਿਸੈ ਪਛਾਨ ॥ ੧ ॥
ਭਾਈ ਰੇ ਭਗਤਿ ਬਿਨਾ ਭਵ ਬਾਦਿ[11]॥ ਮਾਨਸ ਦੇਹੀ ਜਿਸੁ ਦਈ ਤਿਸੁ ਜਸੁ ਕਰਹਿ ਨ ਯਾਦਿ ॥ ੧ ॥ ਰਹਾਉ ॥
ਲੂਣ ਹਰਾਂਮੀ ਗੁਨਹਗਾਰ ਕੀਆ ਜਾਨਹ ਨਾਂਹ ॥ ਖਸਮਹੁ ਘੁਥੇ ਜੋ ਫਿਰਹਿ ਦਰਗਹ ਚੋਟਾ ਖਾਂਹਿ ॥ ੨ ॥
ਅਕਿਰਤਘਣਾ[12] ਕੀ ਕਿਰਤ ਕਉ ਲਾਗੈ ਜਮ ਕੀ ਕਾਂਨ ॥ ਲਹਹਿ ਸਜਾਈ ਨਰਕ ਵਿਚਿ ਦੁਖ ਹੀ ਮਾਹਿ ਗਲਤਾਨ॥ ੩॥
ਪਤਤਿ ਉਧਾਰਨ ਭੈ ਹਰਨ ਨਾਉ ਜਿਸੈ ਬਖਿਸੰਦੁ ॥ ਦਰਬਾਰੀ ਸਰਨਿ ਗੋਵਿੰਦੁ ਗਹੁ ਹੋਇ ਸੁਖਾਲੀ ਜਿੰਦੁ ॥੪॥੩॥੩੯ ॥

**ਰਾਗੁ ਸਿਰੀਰਾਗੁ ॥**

ਅਟਿਆ[13] ਹਠੁ ਕਰੇ ਹਠ ਮੈ ਮਿਲੈ ਨ ਕੋਇ ॥ ਪਿਰੁ ਪਰਮੇਸਰੁ ਤਉ ਮਿਲੈ ਜਉ ਪ੍ਰੇਮ ਭਗਤਿ ਮਨ ਹੋਇ ॥ ੧ ॥
ਮਨ ਰੇ ਗੁਰੁ ਮਿਲਿ ਭਗਤਿ ਕਮਾਉ ॥ ਸਾਧ ਸੰਗ ਤੇ ਪਾਈਐ ਪ੍ਰੇਮ ਭਗਤਿ ਭਉ ਭਾਉ[14]॥ ੧ ॥ ਰਹਾਉ ॥
ਕਪਟਿ ਭਗਤਿ ਕਾ ਕਉਨੁ ਗੁਨੁ ਮੁਖ ਮੀਠੇ ਮਨ ਧ੍ਰੋਹੁ ॥ ਮਾਨਸ ਜਨਮੁ ਬਿਰਥਾ ਗਇਆ ਨਾ ਤਿਸੁ ਏਹੁ ਨ ਓਹੁ ॥ ੨॥
374.ੳ ਭੇਖ ਪਖੰਡ ਭੀਜੈ ਨਹੀਂ[15] ਭਗਤਿ ਵਛਲੁ ਭਗਵਾਨੁ ॥ ਸਾਚ ਬਿਨਾ ਮਾਨੈ ਨਹੀਂ/ਅੰਤਰਜਾਮੀ ਜਾਨ ॥ ੩॥
ਸਰਨਿ ਪਰਹੁ ਗੁਰਦੇਵ ਕੀ ਛੋਡਹੁ ਪਾਪ ਪਖੰਡ ॥ ਦਰਬਾਰੀ ਭਜ ਭਗਵਾਨ ਕਉ ਲਗੈ ਨ ਜਮ ਕਾ ਡੰਡੁ॥੪॥੪॥ ੪੦॥

---

1. ਰੂੜਾ ਅਥਵਾ ਸੁੰਦਰ 2. ਝਗੜਾ, ਲੜਾਈ 3. ਤੜਪ, ਤੜਪ 4. ਫੌਜ 5. ਮੇਰਾ 6. ਨਿਰਾਸ਼ ਹੋਈਏ 7. ਮੱਖਣ 8. ਪਿੜ ਵਿੱਚ, ਉਹ ਥਾਂ ਜਿੱਥੇ ਵੱਢੀ ਕਣਕ ਇੱਕਠੀ ਕੀਤੀ ਜਾਂਦੀ ਹੈ 9. ਸੰਸਾਰ ਨੂੰ ਦਿਖਾਇਆ 10. ਪੇਟ ਦੀ ਪੂਰਤੀ ਲਈ 11. ਜਨਮ (ਭਵ) ਬੇਅਰਥ ਹੈ 12. ਜੋ ਕੀਤੇ ਨੂੰ ਨਾ ਜਾਣੇ 13. ਭਰਿਆ ਹੋਇਆ 14. ਡਰ ਅਤੇ ਪਿਆਰ (ਭਾਉ) 15. ਪ੍ਰਭੂ ਭਿਜਦਾ ਅਥਵਾ ਪ੍ਰਸੰਨ ਨਹੀਂ ਹੁੰਦਾ

**ਰਾਗੁ ਸਿਰੀਰਾਗੁ ॥**

ਦੀਨ ਦਿਆਲ ਦਮੋਦਰਾ ਘਟਿ ਘਟਿ ਤੇਰਾ ਵਾਸੁ ॥ ਜਲ ਥਲ ਮਹੀਅਲ ਪੂਰਨੋ ਵਣ ਤ੍ਰਿਣ ਮਾਹਿ ਨਿਵਾਸੁ ॥ ੧ ॥
ਭਾਈ ਰੇ ਖਾਲੀ ਕਾਇ ਨ ਜਾਇ ॥ ਬੇਦੁ ਪੁਰਾਨ ਕੁਰਾਨ ਲਉ ਸਾਸਤ੍ ਦੇਖੁ ਸੁਧਾਇ[1]॥ ੧ ॥ ਰਹਾਉ ॥
ਆਪੇ ਸਿੰਘੁ ਅਜਾ[2] ਆਪਿ ਆਪ ਆਪ ਚਿਰੀ[3] ਆਪਿ ਬਾਜੁ॥ ਕਉਨੁ ਮਰੇ ਕਉਨ ਮਾਰਸੀ ਆਪਿ ਖਾਇ ਆਪਿ ਖਾਜੁ[4]॥੨॥
ਗੁਰ ਕ੍ਰਿਪਾ ਤੇ ਪਾਈਐ ਗੁਰਮੁਖਿ ਤਤੁ ਬੀਚਾਰੁ ॥ ਗੁਰ ਬਿਨੁ ਸੋਝੀ ਨ ਪਵੈ ਭੈ ਚਕ੍ਰਿਤੁ ਸੰਸਾਰੁ ॥ ੩ ॥
ਆਪੇ ਠਾਕਰੁ ਸੇਵਕੋ ਕੁਦਰਤਿ ਕਉ ਬਲਿ ਜਾਉ ॥ ਦਰਬਾਰੀ ਵੇਪਰਵਾਹਿ ਕੈ ਰੈਨਿ ਦਿਨੇ ਗੁਨ ਗਾਉ॥੪॥ ੫॥ ੪੧॥

**ਰਾਗੁ ਸਿਰੀਰਾਗੁ ॥**

ਸਾਕਤੁ ਸੰਗਿ ਨ ਕੀਜੀਐ ਦੂਰਹੁ ਹੀ ਭਜ ਜਾਹੁ ॥ ਸਾਕਤੁ ਸਦਾ ਨਿਸੁਰਖਰੂ[5] ਮਤੁ ਤਿਸੁ ਸੰਗੁ ਖੋਟਾ ਖਾਹੁ ॥ ੧ ॥
ਭਾਈ ਰੇ ਸੰਤ ਸੰਗ ਕਰਿ ਹੇਤੁ ॥ ਸਾਖਤ ਕਾਰੀ ਕੰਬਰੀ[6] ਧੋਈ ਹੋਇ ਨ ਸੇਤੁ[7] ॥ ੧ ॥ ਰਹਾਉ ॥
ਸਾਖਤੁ ਮੂਰਖ ਸਰਪ ਸਮ ਤ੍ਰਿਸਨਾ ਬਿਖੁ[8] ਜਿਸੁ ਮਾਂਹਿ ॥ ਸਰਪ ਮੰਤ੍ਰ ਪਰਸਿੱਧ ਹੈ ਸਾਖਤ ਮੰਤ੍ਰ ਨਾਹਿ ॥ ੨ ॥
ਸਾਕਤੁ ਕਾ ਸੰਗ ਬੁਰਾ ਹੈ ਮਾਨੋ ਹਲਕਿਆ ਸੁਆਨ[9]॥ ਸੰਤ ਸੰਗਿ ਸੁਖੁ ਉਪਜੈ ਹੋਵੈ ਜਾਨਨ ਅਜਾਨ ॥ ੩ ॥
ਸਾਖਤਿ ਮਿਲਿ ਹਰਿ ਵੀਸਰੈ ਦਰਗਹ ਹੋਹਿ ਖੁਆਰੁ ॥ ਸੰਤ ਸੰਗ ਗੁਨ ਜਾਣੀਅਹਿ ਦਰਬਾਰੀ ਮੋਖੁ ਦੁਆਰੁ ॥ ੪॥੬॥੪੨॥

**ਰਾਗੁ ਸਿਰੀਰਾਗੁ ॥**

374.ਅ ਮੁਧੇ ਐਸਾ ਨਰੁ ਸੀਗਾਰ ॥ ਐਸੇ ਭੂਖਨ[10] ਪਹਿਰੁ ਤਨੁ ਜਿਤੁ ਪਿਰੁ ਧਰੇ/ਪਿਆਰੁ ॥ ੧ ॥ ਰਹਾਉ ॥
ਦੈਆ ਦੰਦਾਸਾ[11] ਮੁਖਿ ਸਦਾ ਸੁਰਮਾ ਸਰਮ ਹੰਢਾਇ ॥ ਮਉਲੀ ਮਹਿਦੀ ਮੋਹੁ ਤਜਿ ਧੀਰਜ ਧੜੀ ਬੰਧਾਇ ॥ ੧ ॥
ਪਾਨ ਪ੍ਰੀਤਿ ਪ੍ਰੀਤਿ ਮੈ ਸੁਪਾਰੀ ਸਿਵਿ[12] ਵਿਚਿ ਪਾਇ॥ ਕਥੁ[13] ਕਰੈ ਸੁਭ ਕਰਮ ਕੀ ਬੀੜਾ ਦ੍ਰਿੜੁ ਬੁਧਿ ਲਾਇ ॥ ੨ ॥
ਪਰਮਲੁ ਪ੍ਰੀਤਿ ਗੋਵਿੰਦ ਸਿਉ ਚੋਲੀ ਭਗਤਿ ਕਢਾਇ ॥ ਲਾਲੀ ਪਾਵਹਿ ਲਾਲ ਕੀ ਮਹਿਦੀ ਆਪੁ ਪੀਸਾਇ ॥ ੩ ॥
ਦੀਪਕ ਕਰਹੁ ਗਿਆਨ ਕਾ ਸਤ ਕੀ ਸੇਜ ਵਿਛਾਇ ॥ ਦਰਬਾਰੀ ਸਦਾ ਸੁਹਾਗਣੀ ਜੋ ਪਿਰ ਲਈ ਮਿਲਾਇ॥੪॥੬॥੪੩॥

**ਰਾਗੁ ਸਿਰੀਰਾਗੁ ॥**

ਮੁਧੇ ਥੀਵੀ ਥਿਰੁ ਸੁਹਾਗੁ ॥ ਕੰਤੁ ਰੀਸਾਲੂ ਤਉ ਮਿਲੈ ਸਿਵ ਸੀਸ ਗੁਦਾਵਹੁ[14] ਬਾਗੁ ॥ ੧॥ ਰਹਾਉ॥
ਸਤਸਰ[15] ਕਰ ਇਸਨਾਨੁ ਤੂ ਸਤਸੰਗੁ ਸੁਗੰਧ ਲਗਾਇ ॥ ਸੋਲਹ ਕਲਾ[16] ਸੀਗਾਰ ਏਹੁ ਖੋੜਸ ਅੰਗ ਬਣਾਇ ॥ ੧ ॥
ਬਤੀਹ ਲਛਣਿ[17] ਭਗਤਿ ਕੈ ਬਤੀਹ ਏਹ ਅਭਰਨ ॥ ਤਜ ਦੁਰਗੰਧ ਅਭਿਮਾਨੁ ਜੋ ਪਰੋ ਚਰਨਨ ਕੀ ਸਰਨ ॥ ੨ ॥
ਜੇ ਲੋੜਹਿ ਕੰਤੁ ਰੀਝਾਇਆ ਨਉਧਾ ਭਗਤਿ ਕਮਾਇ ॥ ਏਹਾ ਸੇਵਾ ਖਸਮ ਦੀ ਨਾਰਦ ਕਹੀ ਸੁਣਾਇ ॥ ੩ ।
ਨਜਰ ਕਰੇ ਜਿਸੁ ਆਪਣੀ ਹੋਵੈ ਪ੍ਰਭ ਕ੍ਰਿਪਾਲੁ ॥ ਦਰਬਾਰੀ ਦੇਇ ਸੁਹਾਗ ਜਿਸੁ ਸੁਤੀ ਲਏ ਉਠਾਲ ॥ ੪ ॥ ੭ ॥ ੪੪ ॥

**ਰਾਗੁ ਸਿਰੀਰਾਗੁ ॥**

ਇਹੁ ਮਨੁ ਰੋਗੁ ਵਿਆਪਿਆ ਦੁਖ ਵਿਚਿ ਆਵਣਜਾਣੁ ॥ ਤੀਨ ਤਾਪ ਤ੍ਰਿਸਨਾ ਜਲੈ ਸਿਰਿ ਊਪਰਿ ਜਮਕਾਣ ॥ ੧ ॥
ਭਾਈ ਰੇ ਸਤਿਗੁਰੁ ਵੈਦੁ ਸੁਜਾਣੁ ॥ ਬਾਹਿ ਜਿਨਾ ਦੀ ਪਕੜਿਸੀ ਖੋਵੈ ਰੋਗੁ ਪਛਾਣ ॥ ੧ ॥ ਰਹਾਉ ॥
ਅਉਖਦ ਨਾਮ ਲਗਾਇਕੈ ਭਾਉ ਭਗਤਿ ਅਨੁਪਾਨੁ[18]॥ ਪ੍ਰੇਮ ਨੀਰ ਸਿਉ ਪੀਜੀਐ ਗੁਰਮੁਖਿ ਕਹੀ ਬਖਾਨ ॥ ੨ ॥
375.ੳ /ਦੁਕ੍ਰਿਤ ਭੋਜ ਨਵਾਇ ਲੇ ਇਨ ਕਾ ਪਥੁ[19] ਕਰਾਇ ॥ ਨਵੈ ਦੁਆਰੇ ਮੂੰਦ ਕਰਕ ਮਤੁ ਝੋਲਾ[20] ਲਗਿ ਜਾਇ ॥ ੩ ॥
ਸਿਰੁ ਦੀਜੈ ਐਸੇ ਵੈਦ ਕਉ ਜੋ ਕਾਟੈ ਹਉਮੈ ਰੋਗੁ ॥ ਆਵਣਜਾਣਾ ਕਾਟ ਕੈ ਦਰਬਾਰੀ ਕਰੈ ਅਰੋਗੁ ॥ ੪ ॥ ੯ ॥ ੪੫॥

**ਰਾਗੁ ਸਿਰੀਰਾਗੁ ॥**

ਪਤਤਿ ਉਧਾਰਨੁ ਪਾਰਬ੍ਰਹਮ ਭਗਤਿ ਵਛਲ ਹਰਿ ਰਾਇ ॥ ਭਗਤਾ ਕੀ ਪਤ ਰਖਦਾ ਆਪੈ ਹੋਇ ਸਹਾਇ॥ ੧ ॥
ਮੇਰਾ ਠਾਕੁਰੁ ਅਗਮ ਅਪਾਰੁ ॥ ਅੰਤੁ ਨ ਕੋਇ ਪਾਇ ਸਕੈ ਬੇਅੰਤੁ ਬੇਸੁਮਾਰੁ ॥ ੧ ॥ ਰਹਾਉ ॥
ਅਮਿਰੀਕੁ ਉਬਾਰ ਉਧਾਰਿਉ ਧਾਰੇ ਦਸ ਅਉਤਾਰ ॥ ੧ ॥ ਰਖਿਆ ਕਰੀ ਪਹਿਲਾਦ ਕੀ ਹਰਨਾਕਸੁ ਨਖੀ ਬਿਦਾਰ[21]॥੨॥
ਕੋਟ ਤੇਤੀ ਸੈ ਦੇਵਤੇ ਰਾਵਨ ਕੀ ਬੰਦਸਾਲ[22] ॥ ਬੰਧਨ ਕਾਟਿ ਮੁਕਤੇ ਕੀਏ ਸੀਯਪਤਿ[23] ਰਾਮ ਦਿਆਲ॥ ੩ ॥
ਧ੍ਰੋਪਤਿ ਪੜਦਾ ਰਾਖਿਆ ਕੀਏ ਚੀਰ ਅਨੇਕ ॥ ਤਿਸੁ ਸਰਨਾਈ ਪਉ ਮਨਾ ਦਰਬਾਰੀ ਰਾਖਹੁ ਟੇਕ ॥ ੪ ॥ ੧੦ ॥ ੪੬ ॥

---

1. ਸੋਧ ਕੇ ਅਥਵਾ ਵਿਸ਼ਲੇਸ਼ਣ ਕਰਕੇ 2. ਸ਼ੇਰ (ਸਿੰਘ) ਤੇ ਬਕਰੀ (ਅਜਾ) 3. ਚਿੜੀ 4. ਖੁਰਾਕ, ਭੋਜਨ 5. ਜੋ ਸੁਰਖਰੂ (ਅਜ਼ਾਦ) ਨਹੀਂ 6. ਕਾਲੀ ਕੰਬਲੀ 7. ਸਫ਼ੇਦ 8. ਤ੍ਰਿਸ਼ਨਾ ਰੂਪੀ ਜ਼ਹਿਰ 9. ਕੁੱਤਾ 10. ਗਹਿਣੇ 11. ਦੰਦਾਂ ਨੂੰ ਸਾਫ ਕਰਨ ਵਾਲਾ ਸੱਕ 12. ਆਤਮ ਗਿਆਨ 13. ਕਥਨ, ਕਥਾ 14. ਗੁੰਦਵਾਉਣਾ ਭਾਵ ਸਿਰ ਨੂੰ ਮੀਢੀਆਂ ਨਾਲ ਗੁੰਦਣਾ 15. ਸੱਚ ਦੇ ਸਰੋਵਰ ਦਾ 16. ਸ਼ਿੰਗਾਰ ਕਰਨ ਦੀ ਕਲਾਵਾਂ 17. ਬੱਤੀ ਸੁਲੱਖਣ ਵੇਖੋ ਅੰਤਿਕਾ-2 18. ਖਾਣਾ-ਪੀਣਾ 19. ਪ੍ਰਹੇਜ਼, ਰੋਗ ਲਈ ਵਰਜਿਤ ਨਿਯਮ 20. ਇਕ ਬਿਮਾਰੀ ਜਿਸ ਵਿੱਚ ਹੱਥ ਪੈਰ ਹਿਲਦੇ ਰਹਿੰਦੇ ਹਨ 21. ਨਹੁੰਆਂ ਨਾਲ ਕੀਤਾ 23. ਕੈਦ ਵਿੱਚ 24. ਸੀਤਾ ਦੇ ਪਤੀ, ਰਾਮ ਜੀ

**ਰਾਗੁ ਸਿਰੀਰਾਗੁ ॥**

ਰਾਮ ਰਾਮ ਰਸਨਾ ਰਟਹੁ ਹਿਰਦੇ ਰਾਖਹੁ ਰਾਮੁ ॥ ਤਿਸੁ ਬਿਸਰੈ ਕਿਉ ਹਰਿ ਸਰੇ ਜਿਸ ਸਉ ਤੇਰਾ ਕਾਂਮੁ ॥ ੧ ॥
ਮਨ ਰੇ ਰਾਮੁ ਰਟਹੁ ਧਰ ਧਿਆਨੁ ॥ ਈਹਾਂ ਸੁਖੁ ਮੁਖੁ ਊਜਲੇ ਦਰਗਹ ਪਾਵਹਿ ਮਾਨੁ॥ ੧ ॥ ਰਹਾਉ ॥
ਰਾਮ ਨਾਮ ਜਪ ਊਬਰੇ ਨਾਮਾ ਰਵਿਦਾਸੁ ਕਬੀਰੁ ॥ ਬਹੁਤ ਸਿਆਣੇ ਡੂਬਿ ਗਏ ਜਿਨ ਰਾਮ ਨ ਕੀਨਾ ਸੀਰੁ[1]॥ ੨ ॥
ਰਾਮ ਜਪਤਿ ਊਤਮ ਭਏ ਊਚੀ ਤਿਨ ਕੀ ਜਾਤਿ ॥ ਰਾਮ ਵਿਸਾਰਹਿ ਨੀਚ ਸੇ ਮੂਰਖ ਮਤਿ ਕਮਜਾਤਿ ॥ ੩ ॥
ਛੋਡਹੁ ਸਕਲ ਜੰਜਾਲ ਮਨ ਹਿਰਦੇ ਨਾਮੁ ਸਮਾਲੁ ॥ ਦਰਬਾਰੀ ਮੁਖੁ ਊਜਲ ਸਦਾ ਕਸਮਲ ਜਾਹਿ ਜੰਗਾਲ[2]॥੪॥੧੧॥੪੭॥

**ਰਾਗੁ ਸਿਰੀਰਾਗੁ ॥**

375.ਅ ਰਾਮ ਨਾਮ ਸਮ ਕਛੁ ਨਹੀਂ ਜੇਤੀ ਜਗੁ ਕਰਤੂਤਿ ॥ ਏਕਸ ਹਰਿ/ਕੈ ਨਾਮ ਬਿਨੁ ਕਰਮ ਧਰਮ ਸਭ ਊਤਿ[3] ॥ ੧ ॥
ਭਾਈ ਰੇ ਪੂਛਹੁ ਬੇਦ ਪੁਰਾਨ ॥ ਗੁਰਮੁਖਿ ਬਾਕ ਬੀਚਾਰ ਦੇਖ ਕੁਛ ਨਾਹਨ ਨਾਮ ਸਮਾਨ ॥ ੧ ॥ ਰਹਾਉ ॥
ਅਠਸਠਿ ਤੀਰਥ ਜੇ ਕਰੇ ਮੱਜਨੁ[4] ਮਤੁ ਚਿਤਿ ਲਾਇ॥ ਰਾਮ ਨਾਮ ਸਮ ਨ ਪੁਜੇ ਦੇਖਹੁ ਮਨ ਪ੍ਰਤਾਇ ॥ ੨ ॥
ਬਰਤਿ ਇਕਾਦਸਿ ਜੇ ਕਰੇ ਨਿਰਜਲ ਰਾਖੇ ਕੋਇ ॥ ਰਾਮ ਨਾਮ ਸਮ ਨ ਲਗੇ ਨਾਮੁ ਜਪਤ ਸੁਖੁ ਹੋਇ ॥ ੩ ॥
ਕਾਸੀ ਕਰਵਤੁ[5] ਜੇ ਲਏ ਗੰਗਾ ਮਹਿ ਪਰਵਾਹਿ ॥ ਗਿਆਨ ਬਿਹੂਨੇ ਪਚ ਮੁਏ ਜਮ ਮਰਿ ਆਵਹਿ ਜਾਹਿ ॥ ੪ ॥
ਭਜਨੁ ਕਰਹੁ ਭਗਵਾਨ ਕਾ ਜਿਸੁ ਤਾਰੇ ਪਤਿਤ ਅਨੇਕ ॥ ਅਜਮਲ ਗਜ ਗਨਕਾ ਤਰੇ ਦਰਬਾਰੀ ਅਉਰ ਅਨੇਕ॥੫॥੧੨॥੪੮॥

**ਰਾਗੁ ਸਿਰੀਰਾਗੁ ॥**

ਰਾਮ ਰਸਾਇਣੁ ਚਾਖੀਏ ਤਜੀਏ ਅਉਰ ਸਵਾਦ ॥ ਨਾਮੁ ਮਹਾਂਰਸੁ ਅੰਮ੍ਰਿਤੋ ਹੋਰ ਸਭੇ ਰਸ ਬਾਦਿ ॥ ੧ ॥
ਭਾਈ ਰੇ ਰਾਮ ਨਾਮ ਰਸੁ ਪੀਉ ॥ ਆਧਿ ਬਿਆਧਿ ਉਪਾਧਿ ਜਾਇ ਸਦਾ ਸੁਹੇਲਾ ਥੀਉ ॥ ੧ ॥ ਰਹਾਉ ॥
ਜਿਨ ਪੀਆ ਜੇ ਤ੍ਰਿਪਤਿ ਭਏ ਲਾਥੀ ਤ੍ਰਿਸਨਾ ਭੂਖ ॥ ਸਹੰਸਾ[6] ਸੋਗੁ ਨ ਰੋਗੁ ਤਨ ਈਹਾ ਊਹਾ ਸੁਖੁ ॥ ੨ ॥
ਰਾਮ ਨਾਮ ਪ੍ਰਤਾਪ ਕੀ ਕੇਤਕ ਹੌਂ ਸੁਨਾਇ ॥ ਕੇਤੇ ਜਪਿ ਜਪਿ ਉਧਰਿਆ ਗਣਤੀ ਗਣੀ ਨ ਜਾਇ ॥ ੩ ॥
ਢੀਲ ਕਰਹੁ ਮਤੁ ਜੀਅਰੇ ਰਸਨਾ ਰਾਮੁ ਉਚਾਰ ॥ ਦਰਬਾਰੀ ਸਿਮਰਨਿ ਰਾਮ ਕੇ ਪਾਵਹਿ ਮੋਖੁ ਦੁਆਰੁ॥੪॥੧੩॥੪੯॥

**ਰਾਗੁ ਸਿਰੀਰਾਗੁ ॥**

ਸੋਈ ਦਿਵਸੁ ਸੁਹਾਵੜਾ ਜਿਸੁ ਚਿਤੁ ਆਵੈ ਰਾਮੁ ॥ ਫਿਟ ਸੁ ਰੁਤ ਭਲੇਰੜੀ[7] ਜਿਤੁ ਦਿਨੁ ਵਿਸਰੇ ਨਾਮੁ ॥ ੧ ॥
ਮਨ ਰੇ ਕਬਹੂਨ ਨਾਮੁ ਵਿਸਾਰੁ ॥ ਕੁਦਰਤਿ ਦੇਖਿ ਸਲਾਹੁ ਤੂੰ ਸਚਾ ਸਿਰਜਨਹਾਰੁ ॥ ੧ ॥ ਰਹਾਉ ॥
376.ੳ ਮਾਟੀ ਪਾਣੀ ਮਹਿ ਧਰੀ[8] ਈਧਣ ਭਾ/ਹਿ ਮਿਲਾਇ ॥ ਨਾ ਓਹੁ ਗਲੇ ਨ ਜਲੇ ਓਹੁ ਐਸੀ ਕਰੀ ਰਜਾਇ ॥ ੨ ॥
ਪੰਚ ਤਤ ਇਕ ਠਉਰ ਕਰਿ ਸਾਜ ਕੀਆ ਕਲਬੂਤੁ[9]॥ ਅਪਨੀ ਕਲਾ ਮਿਲਾਇਕੈ ਕੀਨੀ ਸ੍ਰਿਸਟਿ ਸਬੂਤੁ ॥ ੩ ॥
ਐਸਾ ਪ੍ਰਭ ਕਿਵ ਵੀਸਰੇ ਘਟਿ ਘਟਿ ਜਿਸੇ ਨਿਵਾਸੁ॥ ਦਰਬਾਰੀ ਸਦਾ ਸਲਾਮਤੀ ਤਿਸ ਕਾ ਮਨ ਬਿਸਵਾਸੁ॥੪॥੧੪॥੫੦ ॥

**ਰਾਗੁ ਸਿਰੀਰਾਗੁ ॥**

ਭਲਕੇ ਉਠਿ ਸਮਾਏ ਪਰਮੇਸੁਰੁ ਪਰਵਦਗਾਰੁ ॥ ਇਕ ਮਨ ਇਕ ਚਿਤਿ ਹੋਇ ਕੈ ਹਰਿ ਪ੍ਰਭ ਕੇ ਗੁਣ ਸਾਰੁ ॥ ੧ ॥
ਭਾਈ ਰੇ ਗੁਰਮੁਖਿ ਗਿਆਨੁ ਬੀਚਾਰੁ ॥ ਸਤਿਗੁਰ ਕਹਿਆ ਸੋ ਕਾਨ ਕਰ[10] ਅਨਦਿਨੁ ਰਖੁ ਉਰਧਾਰਿ ॥ ੧ ॥ ਰਹਾਉ ॥
ਸਤੀ ਪਹਿਰੀ ਸਤੁ ਕਰਹੁ ਪੜਿਆ ਸੰਗਿ ਮਿਲਾਪੁ ॥ ਜਿਥੇ ਸਚੁ ਵਖਾਣੀਏ ਬਿਨਸੇ ਕੂੜੁ ਸੰਤਾਪੁ ॥ ੨ ॥
ਜਗਤ ਸਿਆਣਪ ਝੂਠੁ ਹੈ ਚਲਦਿਆ ਨਾਲ ਨ ਜਾਇ ॥ ਪੁਛਹੁ ਬੇਦ ਬਿਆਸ ਕਉ ਲਿਖਿਆ ਪਲੇ ਪਾਇ ॥ ੩ ॥
ਆਪਹੁ ਕਛੂ ਨ ਕਰਿ ਸਕਹਿ ਨ ਕਛੁ ਇਸੁ ਕੇ ਹਾਥ ॥ ਦਰਬਾਰੀ ਕਰਨਕਰਾਵਨੋ ਆਪ ਅਨਾਥਾ ਨਾਥ ॥ ੪ ॥ ੧੫॥੫੧॥

**ਰਾਗੁ ਸਿਰੀਰਾਗੁ ॥**

ਇਹੁ ਮਨੁ ਮੂਰਖੁ ਅੰਧਲਾ ਮਾਰਗੁ ਨਦਰਿ ਨ ਪਾਇ ॥ ਜਿਤੁ ਮਾਰਗ ਪਾਇ ਮੂਸੀਐ[11] ਤਿਤੁ ਮਾਰਗ ਮਨੁ ਜਾਇ ॥ ੧ ॥
ਭਾਈ ਰੇ ਸਤਿਗੁਰੁ ਜਾਣੀਜਾਣੁ ॥ ਮਾਰਗ ਪਾਇ ਪਹੁਚਾਇਦਾ ਜੋ ਸਰਨਿ ਪਰੇ ਤਜ ਮਾਣੁ[12]॥ ੧ ॥ ਰਹਾਉ ॥
ਚਾਰ ਭਾਉ[13] ਜੋ ਭਗਤਿ ਕੇ ਸਤਿਗੁਰੁ ਜਾਣੈ ਭੇਤੁ ॥ ਤਿਸੁ ਕਉ ਗੁਰ ਸਮਝਾਇਦੇ ਜੋ ਬੂਝੈ ਕਰਿ ਹੇਤੁ ॥ ੨ ॥

---

1. ਮਿਲਾਪ 2. ਨਾਸ ਹੋ ਜਾਂਦੇ ਹਨ 3. ਬੇਸਮਝ, ਮੂਰਖ, ਗਲਤ 4. ਇਸ਼ਨਾਨ 5. ਕਾਂਸ਼ੀ ਵਿਖੇ ਇਕ ਆਰਾ (ਕਰਵਤੁ) ਜਿਸ ਹੇਠ ਮਰਨਾ, ਮੁਕਤੀ ਪ੍ਰਾਪਤੀ ਸਮਝਿਆ ਜਾਂਦਾ ਸੀ 6. ਸਹਿਸ ਅਥਵਾ ਸੰਸਾ 7. ਭਲੀ ਰੁੱਤ ਵੀ ਫਿਟ ਹੈ, ਬੁਰੀ ਹੈ 8. ਧਰਤੀ ਸਮੁੰਦਰ ਵਿੱਚ ਧਰੀ ਹੈ 9. ਸਰੀਰ 10. ਧਿਆਨ ਨਾਲ ਸੁਣ 11. ਠੱਗੇ ਜਾਈਏ 12. ਹੰਕਾਰ 13. ਭਗਤੀ ਦੇ ਚਾਰ ਭਾਵ ਵੇਖੋ ਪਰਚੀਆਂ ਭਗਤਾਂ ਦੀਆਂ ਪੰਨਾ 131

376.ਅ ਜੋਗੁ ਵੈਰਾਗੁ ਪਰੇਮ ਕਉ ਨਉਧਾ ਭਗਤਿ ਕਰਾਇ ॥ ਜੋ ਸੇਵਕ ਸਰਨੀ ਪਰੇ ਤਿਸੁ ਪ੍/ਭ ਦੇਇ ਮਿਲਾਇ ॥ ੩ ॥
ਦੀਨ ਦਿਆਲ ਸਤਿਗੁਰੁ ਪ੍ਰਭ ਭਿੰਨੁ ਭੇਦੁ ਜਿਨ ਜਾਨੁ॥ ਦਰਬਾਰੀ ਸਤਿਗੁਰ ਸਰਨਿ ਗਹੁ ਪਾਵਹਿ ਪਦੁ ਨਿਰਬਾਨੁ॥੪॥੧੬॥੫੨॥

**ਰਾਗੁ ਸਿਰੀਰਾਗੁ ॥**

ਨਾ ਕੋ ਚਜੁ ਅਚਾਰੁ ਮੁਝ ਅਉਗਣਿਆਰੀ ਨਾਰਿ ॥ ਕਿਉ ਕਰਿ ਭਾਵਾ ਕੰਤ ਕਉ ਜਾਨਉ ਨਾਂਹਿ ਸੀਗਾਰ ॥ ੧ ॥
ਮਨ ਰੇ ਕਿਉ ਪਾਵਹਿ ਦਰ ਮਾਨੁ ॥ ਕਹਿਆ ਨ ਮਾਨਹਿ ਕੰਤ ਕਾ ਗੁਣ ਖੋਏ ਅਭਿਮਾਨ ॥ ੧ ॥ ਰਹਾਉ ॥
ਪੂਛੋ ਜਾਇ ਸੁਹਾਗਣੀ ਕਿਉ ਪਿਰ ਪਿਆਰੀ ਹੋਇ ॥ ਆਗਿਆ ਮੰਨੈ ਕੰਤ ਕੀ ਸਦਾ ਸੁਹਾਗਣ ਸੋਇ ॥ ੨ ॥
ਨਾਰ ਭਤਾਰਹੁ ਬਾਹਰੀ[1] ਦੁਰਾਚਾਰ ਤਿਸੁ ਨਾਉਂ ॥ ਪੇਈਐ[2] ਸੋਭਾ ਨ ਲਹੇ ਸਾਹੁਰੜੇ ਜਿਨ[3] ਥਾਉ ॥ ੩ ॥
ਖਸਮੇ ਭਾਵੇ ਸਾ ਭਲੀ ਆਪੇ ਲਏ ਮਿਲਾਇ ॥ ਦਰਬਾਰੀ ਭਾਣੈ ਖਸਮ ਕੈ ਆਪਹੁ ਮਿਲੀ ਨ ਕਾਇ ॥ ੪ ॥ ੧੭ ॥੫੩ ॥

**ਰਾਗੁ ਸਿਰੀਰਾਗੁ ॥**

ਸੰਤ ਸਹਾਈ ਸਿਮਰੀਏ ਸਿਰਜਣਹਾਰੁ ਸੁਜਾਣੁ ॥ ਜਾਣੇ ਮਨ ਕੀ ਚਿਤਵਨੀ[4] ਅੰਤਰਜਾਮੀ ਜਾਣੁ ॥
ਸੋ ਕਿਉ ਮਨਹੁ ਵਿਸਾਰੀਏ ਜਿਸੁ ਦੀਏ ਪਿੰਡ ਪਰਾਣ ॥ ੧ ॥
ਭਾਈ ਰੇ ਐਸਾ ਹੈ ਪ੍ਰਭੁ ਸੋਇ ॥ ਘਟਿ ਘਟਿ ਜਾ ਕੀ ਜੋਤਿ ਹੈ ਖਾਲੀ ਥਾਉ ਨ ਕੋਇ ॥ ੧ ।ਰਹਾਉ ॥
ਪਾਕੀ ਨਾਈ[5] ਪਾਕੁ ਹੈ ਪਰਵਦਗਾਰੁ ਬਿਅੰਤੁ ॥ ਨਉਤਨਿ ਨਾਮੁ ਨਿਤਪ੍ਰਤ ਜਪੈ ਅੰਤੁ ਨ ਲਹੇ ਅਨੰਤੁ ॥
ਏਕ ਜੀਹ ਕਿਆ ਕਹਿ ਸਕੈ ਉਸਤਤਿ ਕੋਊ ਜੰਤੁ ॥ ੨ ॥
ਬੇਪਰਵਾਹੁ ਅਥਾਹੁ ਤੂਦੀਨ ਦਿਆਲੁ ਅਕਾਲੁ ॥ ਮਉਲਾ ਮਾਲਕੁ ਮਿਹਰਵਾਨੁ ਮਨਮੋਹਨੁ ਪ੍ਰਤਪਾਲੁ ॥
ਜਲ ਜਲਾਲ ਹਵਾਲ ਸੁਣੁ ਕਾਟਹੁ ਜਮ ਜੰਜਾਲੁ ॥ ੩ ॥
377.ੳ ਆਇ ਪਇਆ ਸ/ਰਨਾਗਤੀ ਜਿਉ ਜਾਨਹਿ ਤਿਉ ਰਖੁ ॥ ਕਥਨੇ ਤੇ ਆਕਥੁ ਪ੍ਰਭੁ ਏਕੁ ਪੁਰਖੁ ਅਲਖੁ ॥
ਦਰਬਾਰੀ ਪ੍ਰਭ ਸਰਨਾਗਤੀ ਆਧੀਣਾ ਕਰਿ ਪਖੁ[6] ॥ ੪ ॥ ੧੮॥ ੫੪ ॥

**ਰਾਗੁ ਸਿਰੀਰਾਗੁ ॥**

ਊਚੇ ਮੰਦਰ ਸੋਹਣੇ ਇੰਦ੍ਰਪੁਰੀ ਸਮਾਨ॥ ਸੁੰਦਰ ਨਾਰੀ ਸੇਜ ਸੁਖ ਹਰਿ ਬਿਨੁ ਜਾਨੁ ਮਸਾਨੁ ॥ ੧ ॥
ਭਾਈ ਰੇ ਰਾਮ ਨਾਮ ਬਿਨੁ ਖਾਮ[7]॥ ਈਹਾਂ ਕਾ ਈਹਾਂ ਰਹੇ ਕਾਂਮ ਨਹੀਂ ਧਨੁ ਧਾਂਮੁ ॥ ੧ ॥ ਰਹਾਉ ॥
ਸਾਹੁ ਸਦਾਏ ਸੰਚੁ ਧਨ ਜਾਨੈ ਬਡੋ ਧਨਾਢਿ ॥ ਨਾਗੀ ਪੈਰੀ ਤੇ ਗਏ ਸੰਗ ਨ ਚਾਲੇ ਆਢਿ ॥ ੨ ॥
ਜਿਨ ਕੈ ਮਨ ਮੁਖਿ ਹਰਿ ਬਸੈ ਸੇਈ ਬੇਪਰਵਾਹਿ ॥ ਈਹਾਂ ਸਦਾ ਅਨੰਦ ਮੈਂ ਆਗੈ ਪਤਿ ਸਿਉ ਜਾਹਿ ॥ ੩ ॥
ਸੁਖ ਸੰਪਤਿ ਹਰਿ ਨਾਮ ਕੀ ਜਿਨ ਪਲੈ ਸੇ ਸਾਹਿ ॥ ਦਰਬਾਰੀ ਵੰਞਨਿ ਸਾਬਤੇ ਤਿਨ ਕਉ ਸੰਸਾ ਨਾਹਿ ।।੪।।੧੯।। ੫੫।।

**ਰਾਗੁ ਸਿਰੀਰਾਗੁ ॥**

[8]ਗੋਬਰ ਗੋਲੀ ਗੁੜ ਭੈਆ ਭਉਂਦੂ ਭੋਗੁ ਪੁਨੀਤ[8] ॥ ਤਿਉ ਸਾਕਤ ਪਿਆਰੇ ਪਾਪ ਹੈ ਮੀਠੀ ਸਦਾ ਅਨੀਤਿ ॥ ੧ ॥
ਭਾਈ ਰੇ ਭਉਰਾ ਭੋਗੁ ਏਹਿ ॥ ਦੇਖਹਿ ਸੁੰਦਰ ਫੂਲ ਬਾਸੁ ਤਿਉ ਸੰਤ ਰਾਮ ਰਸੁ ਲੇਹਿ ॥ ੧ ॥ ਰਹਾਉ ॥
ਮਖੀ ਪਰਮਲੁ ਪਰਹਰੇ[9] ਮਹਾ ਦੁਰਗੰਧ[10] ਸੁਖਾਇ ॥ ਤਿਉ ਸਾਕਤ ਕਉ ਬਿਖੇ ਰਸੁ ਭਗਤਿ ਭਾਉ ਜਿਨ ਭਾਇ ॥ ੨ ॥
ਚਿਚੜ ਦੁਧੁ ਨ ਸੁਝਈ ਲੋਹੂਸੰਗੁ ਸਨੇਹੁ ॥ ਤਿਉ ਸਾਕਤੁ ਜਸੁ ਛਡੁ ਕੈ ਨਿੰਦਾ ਸਿਉ ਮਨੁ ਦੇਹਿ ॥ ੩ ॥
ਸਾਕਤ ਸੰਗ ਨ ਕੀਜੀਏ ਜੇ ਕਾ ਪਾਰ ਵਸਾਇ ॥ ਦਰਬਾਰੀ ਸੰਗਤਿ ਸਾਧ ਕੀ ਮੁਖਿ ਊਜਲ ਗੁਨ ਗਾਇ॥੪॥੨੦॥੫੬॥

**ਰਾਗੁ ਸਿਰੀਰਾਗੁ ॥**

377.ਅ ਸਾਈ ਸੁੰਦਰ ਸੋਹਣੀ ਜੋ ਜਪਦੀ ਹਰਿ ਨਾਉਂ ॥ ਨਾਮ ਵਿਹੂਣੇ ਨਰਕ ਜਾਨਿ ਦੁਖ ਮੈ/ਪਾਵਹਿ ਥਾਉ ॥ ੧ ॥
ਭਾਈ ਰੇ ਭਗਤਿ ਕਰਹੁ ਭਉ ਜਾਇ ॥ ਸਤਿਗੁਰੁ ਇਉ ਉਪਦੇਸਿਆ ਆਠ ਪਹਰਿ ਲਿਵ ਲਾਇ ॥ ੧ ॥ ਰਹਾਉ ॥
ਭਗਤਿ ਵਿਹੂਣੀ ਦੇਹਰੀ ਸਾਸ ਬਿਨਾ ਸਿਉ ਮਾਸੁ ॥ ਭਗਤਿ ਕਰਹਿ ਭਗਵੰਤ ਕੀ ਪਾਵਹਿ ਸੂਖ ਨਿਵਾਸੁ ॥ ੨ ॥
ਭਗਤਿ ਬਿਨਾ ਪਾਈਐ ਨਹੀਂ ਭਉ ਬਿਨੁ ਭਗਤਿ ਨ ਹੋਇ ॥ ਗੁਰਪਰਸਾਦੀ ਭਉ ਪਵੈ ਤਾ ਫਲ ਪਾਵੇ ਕੋਇ ॥ ੩ ॥
ਬਿਨਾ ਭਗਤਿ ਭਗਵਾਨ ਕੀ ਡੂਬੇ ਸਾਧ ਅਨੇਕ ॥ ਦਰਬਾਰੀ ਉਧਰੇ ਸੇ ਸੁਣੇ ਜਿਨ ਮਨ ਹਰਿ ਕੇ ਟੇਕ ॥ ੪ ॥ ੨੧ ॥ ੫੭ ॥

---

1. ਪਤੀ ਤੋਂ ਬਗੈਰ 2. ਪੇਕੇ 3. ਨਹੀਂ 4. ਜੋ ਮਨ ਵਿੱਚ ਚਿਤਵਿਆ ਅਥਵਾ ਸੋਚਿਆ ਹੈ 5. ਨਾਮ 6. ਆਪਣਾ ਪੱਖ ਕਰੋ 7. ਖਾਮੀ, ਨੁਕਸਾਨਦਾਰ 8. ਗੋਬਰ ਦੀ ਗੋਲੀ ਮੂਰਖਾਂ ਨੂੰ ਗੁੜ ਪ੍ਰਤੀਤ ਹੁੰਦਾ ਹੈ 9. ਛੱਡ ਦਿੰਦੀ ਹੈ 10. ਦੁਰਗੰਧੀ, ਬੁਰੀ ਵਾਸ਼ਨਾ

**ਰਾਗੁ ਸਿਰੀਰਾਗੁ ॥**

ਸਾਈ ਜਾਇ ਸੁਹਾਵਣੀ ਜਿਹ ਹਰਿ ਨਾਮੁ ਵਖਾਨੁ ॥ ਪਕੇ ਊਚੇ ਧਉਲਹਰਿ ਬਿਨੁ ਹਰਿ ਨਾਮ ਮਸਾਨੁ[1] ॥ ੧ ॥
ਭਾਈ ਰੇ ਰਾਮ ਨਾਮ ਜਸੁ ਗਾਉ ॥ ਤਿਆਗੁ ਤਗਾਦੇ[2] ਹੋਰ ਸਭ ਅਨਿਦਿਨੁ ਹਰਿ ਹਰਿ ਧਿਆਉ ॥ ੧ ॥ ਰਹਾਉ ॥
ਰੁਖੀ ਮਿਲੀ ਖਾਇ ਕੈ ਜਪੀਐ ਅੰਮ੍ਰਿਤੁ ਨਾਮੁ ॥ ਨਾਮ ਬਿਨਾ ਬਹੁ ਬਿਞਨਾ[3] ਸੇ ਬਿਖੁ ਸਮਾਨ ਹਰਾਮੁ ॥ ੨ ॥
ਰਾਮ ਨਾਮ ਮਹਿ ਜਾਗੀਏ ਸੋ ਜਾਗਣੁਸਾਰੁ ॥ ਅਉਰ ਧੰਧੁ ਲਗ ਜਾਗਣਾ ਕੂੜੁ ਕਪਟੁ ਬਿਕਾਰੁ ॥ ੩ ॥
ਬੇਦ ਪੁਰਾਨ ਸਾਧੂਕਹਹਿ ਸੋ ਸਾਚ ਬੀਚਾਰੁ ॥ ਦਰਬਾਰੇ ਪਰਸੇ ਪਾਰਬ੍ਰਹਮ ਰਾਖੇ ਜੋ ਉਰਧਾਰ ॥ ੪ ॥ ੨੨ ॥ ੫੮ ॥

**ਰਾਗੁ ਸਿਰੀਰਾਗੁ ॥ ਘਰੁ ੩॥**

ਖਾਕ ਦਰ ਖਾਕ ਸੰਉ[4] ਖਾਕ ਮਿਲਿ ਜਾ ਜੁਗੀ ਖਾਕ ਸਉ ਪਾਕ ਸੋ ਸਮਝ ਭਾਈ ॥
ਤੀਨ ਅਰੁ ਚਾਰ ਅਉ ਪੰਚ ਤੇ ਪਰੇ ਹੈ ਸਰਬ ਤੇ ਜੁਦਾ ਹੈ ਸਰਬ ਠਾਈ ॥ ੧ ॥
ਦੂਖ ਅਰੁ ਸੂਖ ਤੇ ਸਦਾ ਅਲਾਹਦਾ ਲੇਪੁ ਨ ਛੇਪ ਸਸਿ ਸੂਰ[5] ਨਿਆਂਈ ॥੧॥ ਰਹਾਉ ॥
378.ੳ ਦ੍ਰਿਸਟਿ ਨ ਮੁਸਟਿ ਹੈ ਸ੍ਰਿਸਟਿ ਮਹਿ ਸ੍ਰਿਸਟਿ ਹੈ ਕਰੇ ਸੁਮੇਰ[6] ਤੇ ਤੁਰਤੁ/ਰਾਈ ॥
ਸਖਣੇ ਭਰੇ ਅਰੁ ਭਰੇ ਖਾਲੀ ਕਰੇ ਤਾਸੁ ਕੀ ਕੀਮ ਨ ਕਿਨੈ ਪਾਈ ॥ ੨ ॥
ਆਪਿ ਖਾਇ ਆਪਿ ਕਉ ਆਪਿ ਬਾਕੀ ਰਹੈ ਦੂਸਰੇ ਕੀ ਨਹੀਂ ਠਉਰੁ ਕਾਈ ॥
ਏਕ ਹੀ ਏਕੁ ਸਭੁ ਕੋਇ ਏਕੋ ਕਹੈ ਏਕ ਕੀ ਬਾਤਿ ਗੁਰ ਸੁਣਾਈ ॥ ੩ ॥
ਬੀਜ ਮੈਂ ਬ੍ਰਿਖ ਹੈ ਬ੍ਰਿਖ ਮੈ ਬੀਜ ਹੈ ਨਾਹਿ ਬੀਜੋ ਬਛੁ ਦੇਖੁ ਲਾਈ ॥
ਜਨੁ ਕਹੈ ਦਰਬਾਰੀ ਪ੍ਰਭ ਕੀ ਬੇਸੁਮਾਰੀ ਬੇਦ ਪੁਰਾਨ ਕੁਰਾਨ ਗਾਈ ॥ ੪ ॥ ੧ ॥ ੫੯ ॥

378.ੳ **ਰਾਗੁ ਸਿਰੀਰਾਗੁ ਚੌਪਦੇ ਘਰੁ ੪ ॥**

ਅਤੇ ਤੂ ਸਮਰਥ ਸਪੂਰਣੁ ਸਾਗਰੁ ਮੈਂ ਪੂਰੋ ਜਸੁ ਕਹਾਂ ਕਰਾਂ ॥ ਜਿਧਰ ਦੇਖਾਂ ਤਿਧਰ ਏਕੋ ਦੂਸਰੁ ਹੋਇ ਤਾ ਰਿਦੈ ਧਰਾਂ ॥ ੧ ॥
378.ਅ ਨਾ ਜਾਣਾ ਜੋਗ ਨ ਜਾਣਾ ਜੁਗਤੀ ॥ ਨ ਜਾਣੋਂ ਬੰਧ ਨ ਜਾਣੋਂ ਮੁਕਤੀ ॥ ੧ ॥ ਰਹਾਉ ॥
ਦੇ ਤੁਧ ਸਲਾਹੋ ਸੰਞ ਸਬਾਹੀ[7] ॥ ਤੁਧ ਸਲਾਹਨਿ ਤਿਨਾ ਸਲਾਹੀ ਅਉਰੁ ਨ ਕੀਰਤਿ ਜਾਣੋ ਗਾਇ॥ ਸੁਣੀ ਸੁਣਾਈ ਲੇਖੇ ਲਾਇ ॥੨॥
ਵਿਚਕਾਰ ਤੇਰਾ ਦਿਤਾ ਪੈਨਣੁ ਖਾਣੁ ॥ ਤੂ ਅੰਤਰਜਾਮੀ ਜਾਣੀਜਾਣੁ ॥
ਲੱਗਿਆ ਹੋਰੁ ਨ ਸੁਝੈ ਦੂਜਾ ਥਾਉ ॥ ਤੇਰੀ ਟੇਕ ਤੇਰਾ ਮਨ ਨਾਉ ॥ ੩ ॥
ਪੱਤਰਾ ੳ ਸਰਨਸੂਰ ਭਗਵਾਨੁ ਗੁਸਾਂਈ ॥ ਸਭਸ ਕਿਸੇ ਦਾ ਸਾਂਝਾ ਸਾਂਈ ॥
ਮੈਂ ਜੀਵਾ ਪ੍ਰਭ ਜੀ ਤੇਰੀ ਨਾਈ ॥ ਦਰਬਾਰੀ ਦਾਸੁ ਤੇਰੀ ਸਰਨਾਈ ॥ ੪ ॥ ੧ ॥

**ਰਾਗੁ ਸਿਰੀਰਾਗੁ ॥**

ਰਬ ਰਜਾਇ ਉਤੇ ਜੋ ਰਾਜੀ ॥ ਸੋਈ ਪੰਡਿਤ ਸੋਈ ਕਾਜੀ ॥
378.ੳ ਭਾਣਾ ਪ੍ਰਭ ਦਾ ਜਿਸੁ ਜੀਅ ਆਵੈ ॥ ਸੋ ਜਨੁ ਖਤਾ ਨ ਕਬਹੂ ਖਾਵੈ ॥ ੧ ॥
ਅਤੇ ਅ. ਆਗਿਆ ਪ੍ਰਭ ਕੀ ਏਉ ਨ ਜਾਇ ॥ ਹੋਇ ਫਿਰਾਊਨਾ[8] ਪਤ ਜਾਇ ਗਵਾਇ ॥ ੧ ॥ ਰਹਾਉ ॥
ਵਿਚਕਾਰ ਭਾਣਾ ਪ੍ਰਭ ਦਾ ਜੋ ਸਿਰਿ ਸਹੇ ॥ ਪਰਮ ਪਦਾਰਥੁ ਸੋ ਜਨੁ ਲਹੇ ॥ ਭਾਣਾ ਮੰਨੇ ਸੋ ਸੁਘੜੁ ਸੁਜਾਣ ॥ ੨ ॥
ਅ ਸਭ ਕੁਛ ਭਾਣੇ ਅੰਦਰ ਹੋਈ ॥ ਭਾਣੇ ਇਤਰ ਨ ਦੀਸੈ ਕੋਈ ॥
ਵਡਹੁ ਵਡੇਰੀ ਜੇਤੀ ਕੇਤੀ ॥ ਭਾਣੇ ਅੰਦਰਿ ਵਰਤੇ ਤੇਤੀ ॥ ੩ ॥
ਦੁਖੁ ਸੁਖੁ ਭਾਣੇ ਭੀਤਰੁ ਹੋਗੁ ॥ ਭਾਣੇ ਭੋਗੀ ਭਾਣੇ ਰੋਗੁ ॥
ਦਰਬਾਰੀ ਅਗਿਆਨੀ ਹੋਇ ਦੁਖਾਲਾ ॥ ਗਿਆਨੀ ਭੋਗੈ ਹੋਇ ਸੁਖਾਲਾ ॥ ੪ ॥ ੨[9] ॥

**ਰਾਗੁ ਸਿਰੀਰਾਗੁ ॥**

ਇਹੁ ਜਗੁ ਸੁਪਨਾ ਜਾਨ ਭੂਲਹੁ ਨਾਹੀ ਸਾਹਿਬੋ ਸਚੁ ਗੁਰ ਸਮਝ ਬਾਣੀ ॥
ਤੀਨੁ ਅਰੁ ਪੰਚ[10] ਪ੍ਰਪੰਚੁ ਰਚਿਓ ਪ੍ਰਭੁ ਤੀਨ[11] ਅਰ ਸਪਛਿ[12] ਰਚ ਚਾਰ ਖਾਣੀ[13] ॥ ੧ ॥

---

1. ਜਿੱਥੇ ਮੁਰਦੇ ਸਾੜੇ ਜਾਂਦੇ ਹਨ 2. ਆਸਰੇ 3. ਸਬਜ਼ੀ, ਅਥਵਾ ਅਨਿਕ ਪ੍ਰਕਾਰ ਦੇ ਭੋਜਨ 4. ਨਾਲ 5. ਚੰਦ ਸੂਰਜ ਤਰ੍ਹਾਂ 6. ਪਰਬਤ 7. ਸ਼ਾਮ ਅਤੇ ਸਵੇਰ 8. ਫਿਰਾਊਨ ਮਿਸਰ ਦਾ ਇਕ ਜ਼ਾਲਮ ਰਾਜਾ, ਭਾਈ ਦਰਬਾਰੀ ਫਿਰਾਊਨ ਤੋਂ 'ਹੰਕਾਰੀ' ਦੇ ਅਰਥ ਲੈਂਦਾ ਹੈ 9. ਇਨ੍ਹਾਂ ਦੋ ਸ਼ਬਦਾਂ ਦੀ ਗਿਣਤੀ ਮੂਲ ਰਚਨਾ ਵਿੱਚ ਸ਼ਾਮਲ ਨਹੀਂ 10. ਕਾਮਾਦਿਕ 11. ਤੀਨ ਲੋਕ 12. ਸਪਤ ਦੀਪ 13. ਚਾਰ ਖਾਣੀਆਂ

ਮਨ ਕਾਸ ਸੇਤੀ ਚਿਤੁ ਲਾਇਆ ਹੀ॥ ਕਚੁ[1] ਕਉ ਸਚੁ ਕਹ ਸਚੁ ਨ ਸਮਝਿਓ ਏਤ ਬਿਧਿ ਭਰਮ ਭੁਲਾਏ ਓਹੀ॥੧॥ ਰਹਾਉ॥
ਰੂਪ ਬਹੁ ਰੰਗ ਕਰ ਸ੍ਰਿਸਟਿ ਬਹੁ ਭਾਤ ਰਚਿ ਆਪਿ ਸਭ ਮਾਹਿ ਹੈ ਜਿਉ ਤੰਦੁ ਤਾਣੀ[2]॥
ਕਉਣੁ ਕੁਦਰਤਿ ਕਰੀ ਧਰਨ ਨਿਧਰ ਧਰੀ ਆਬਿ ਆਤਸ ਰਲੀ ਖਾਕ[3] ਪਾਣੀ ॥੨॥
ਹੋਤ ਹੀਹੈ ਨਹੀਂ ਸਬਦੁ ਬੀਚਾਰੁ ਐ ਮ੍ਰਿਗ ਤ੍ਰਿਸਨਾ ਜਿਵੈ ਕਹਿ ਵਖਾਣੀ ॥
ਗੁਰਬਚਨ ਬੀਚਾਰ ਦਰਬਾਰੀ ਜਨੁ ਕਹਤੁ ਹੈ ਹੋਗੁ ਸੋਈ ਜੋਈ ਰਾਮ ਭਾਣੀ॥੩॥੨॥੬੦॥

**ਰਾਗੁ ਸਿਰੀ ਰਾਗੁ ॥ ਘਰੁ ੪ ॥**

ਸੋਈ ਸੇਵਹੁ ਜਿਨ ਜਗੁ ਸਿਰਿਆ ਸਾਚਾ ਪਰਵਦਗਾਰੋ ॥ ਲਖ ਚਉਰਾਸੀਹ ਜੋਨ ਉਪਾਈ ਆਪੇ ਦੇਵਣਹਾਰੋ ॥੧॥
ਤਰਣਾ ਸਾਧੋ ਤਰਣਾ ਗੁਰਸਬਦੀ ਭਵਜਲੁ ਤਰਣਾ ॥੧॥ ਰਹਾਉ॥
ਦੀਨ ਦਿਆਲ ਗੁਪਾਲ ਗੁਸਾਂਈ ਆਪੇ ਕਰਣੇਹਾਰਾ ॥ ਤਿਸੁ ਕੀ ਸਰਣੀ ਪਉ ਮਨ ਮੇਰੇ ਪਾਵਹਿ ਭੈ ਨਿਧਿ ਪਾਰਾ ॥੨॥
378.ਅ ਜਿਨਿ ਇਕੁ ਜ/ਪਿਆ ਬੰਧਨ ਕਪਿਆ[4] ਮੁਕਤੁ ਭਇਆ ਸੈਸਾਰੇ ॥ ਮੋਹਿ ਅਨਾਥ ਸਰਨਿ ਪ੍ਰਭ ਤੇਰੀ ਅਜਮਲ ਵਾਂਙੂ ਤਾਰੇ॥
ਤੂ ਹੈ ਦਾਤਾ ਪੁਰਖੁ ਬਿਧਾਤਾ ਮੈਂ ਤੇਰੀ ਸਰਣਾਈ ॥ ਨਾਨਕ ਪੰਥੀ ਜਨੁ ਦਰਬਾਰੀ ਤੇਰਾ ਰਾਂਮ ਗੁਸਾਈ ॥੪॥੧॥੬੧॥

**ਰਾਗੁ ਸਿਰੀਰਾਗੁ ॥ ਘਰੁ ੫ ॥**

ਅਕਲ ਕਲਾ ਨਹੀਂ ਪਾਈਐ ॥ ਗੁਰ ਮਿਲਿ ਗੋਬਿੰਦ ਗਾਈਐ ॥
ਅਹਿਨਿਸਿ ਹਰਿ ਹਰਿ ਧਿਆਈਐ ॥ ਤਉ ਪ੍ਰੇਮੁ ਪਦਾਰਥੁ ਪਾਈਐ ॥੧॥
ਜੇ ਗੁਰਚਰਨੀ ਚਿਤੁ ਲਾਈਐ ॥੧॥ ਰਹਾਉ ॥
ਗੋਕਲ ਨਾਥੁ ਅਰਾਧੀਐ ॥ ਇਹੁ ਧਾਵਤੁ[5] ਮਨੂਆ ਬਾਧੀਐ ॥
ਜੋ ਬੀਜੇ ਸੋਈ ਰਾਧੀਐ[6]॥ ਸਭ ਦੁਨੀਆ ਦੁਬਿਧਾ ਖਾਧੀਐ ॥੨॥
ਤੁਮ ਸੇਵਹੁ ਸਾਂਈ ਆਪਣਾ ॥ ਦਿਨੁ ਰਾਤੀ ਹਰਿ ਹਰਿ ਜਾਪਣਾ ॥
ਕਰਤਾ ਕਰੇ ਸੁ ਮੰਨੀਐ॥ ਸਭਿ ਦੁਬਿਧਾ ਦੁਰਮਤਿ ਭੰਨੀਐ ॥੩॥
ਸਾਹਿਬ ਸਚਾ ਏਕੁ ਹੈ ॥ ਪਰੁ ਜਾ ਘਟਿ ਗੁਰੂ ਬਿਬੇਕ ਹੈ ॥
ਦਰਬਾਰੀ ਏਕੁ ਸਮਾਲੀਐ ॥ ਨਾ ਫਾਸਹਿ ਜਮ ਜਾਲੀਐ ॥੪॥੧॥੬੨॥

**ਰਾਗੁ ਸਿਰੀਰਾਗੁ ॥ ਘਰੁ ੧॥**

ਦੀਨ ਦਿਆਲੁ ਗੋਪਾਲੁ ਸੋਈ ਜਿਨਿ ਰਚਿਆ ਸੈਸਾਰੁ ॥ ਲਖ ਚਉਰਾਤੀਹ ਜੋਨ ਜੀਅ ਪ੍ਰਭੁ ਸਭਨਾ ਪੋਖਨਹਾਰੁ ॥੧॥
ਮਨ ਰੇ ਤਿਸੁ ਕੀ ਸਰਨਿ ਸਿਧਾਉ ॥ ਹੋਵੈ ਜਨਮੁ ਸਕਾਰਥਾ ਕਰਤੇ ਕੇ ਗੁਣ ਗਾਉ ॥੧॥
ਜੋ ਦੇਣਾ ਸੋ ਦੇ ਰਹਿਆ ਅਉਰੁ ਨ ਦੇਵਣਹਾਰੁ ॥ ਦੂਸਰੁ ਕੋਇ ਨ ਸਿਰਜਿਆ ਆਪਿ ਉਪਾਇ ਸਵਾਰ ॥੨॥
ਏਕਸ ਕੇ ਗਣ ਗਾਹੀਅਹਿ ਜੋ ਕਰਤਾ ਪੁਰਖੁ ਅਲੇਖੁ ॥ ਸਭਨਾ ਤੇ ਪ੍ਰਭ ਬਾਹਰਾ ਘਟਿ ਘਟਿ ਸੋਈ ਦੇਖੁ ॥੩॥
379.ੳ ਸੋਈ ਸਾਹਿਬੁ ਸਿਮਰੀਐ ਜਿਸ ਦਾ ਕੀਤਾ ਹੋਇ ॥ ਦਰਬਾਰੀ ਕ/ਰਤਾ ਕਰਣਹਾਰੁ ਦੂਸਰੁ ਨਾਹਨ ਕੋਇ ॥੪॥੧॥੬੩॥

**ਰਾਗੁ ਸਿਰੀਰਾਗੁ ॥ ਘਰੁ ੭॥**

ਤੇਰੇ ਦਿਤੇ ਦਾਨ ਪਿਆਰੇ ਸਭਿ ਕੋਇ ਅਘਾਇਆ[7]॥ ਲਖ ਚਉਰਾਸੀਹ ਜੀਅ ਜੋਨ ਭੈ ਆਪਿ ਉਪਾਇਆ ॥੧॥
ਅਕੇਲਾ ਪਤਿਤ ਪਾਵਨੁ ॥ ਤੇਰਾ ਰਟੋ ਗਾਵਨੁ ॥੧॥ ਰਹਾਉ ॥
ਕਉਨੁ ਜਾਨੈ ਕੁਦਰਤਿ ਆਚਰਜ ਰੂਪਾ ॥ ਰੂਪ ਰੇਖ ਨ ਵਰਨੁ ਜਾਪੇ ਅਕਥ ਅਨੂਪਾ ॥੨॥
ਅੰਤੁ ਨ ਪਾਰੁ ਨ ਪਾਇ ਤੇਰਾ ਪਰੇ ਤੇ ਪਰਲਾ ॥ ਨਰ ਨਾਰੀ ਨਾਇਕੋ ਤੂ ਸਭ ਸੇਵਰਲਾ[8] ॥੩॥
ਜਨੁ ਦਰਬਾਰੀ ਸਰਨਿ ਹੈ ਪਨਹ ਤੇਰੀ ਤਾਕੀ ॥ ਜਿਉ ਜਾਨਹੁ ਤਿਉ ਰਾਖਿ ਲੇਹੁ ਮੇਰੀ ਮਤਿ ਥਾਕੀ ॥੪॥੧॥੬੪॥

---

1. ਝੂਠੇ ਸੰਸਾਰ 2. ਤਾਣੀ ਦੇ ਤੰਦਾਂ ਵਾਂਗ 3. ਪਾਣੀ, ਅੱਗ ਅਤੇ ਧਰਤੀ (ਖਾਕ) 4. ਕੱਟਿਆ ਗਿਆ 5. ਭੱਜਿਆ ਫਿਰਦਾ 6. ਕੱਟੀਏ ਅਰਥਾਤ ਲੁਣੀਏ 7. ਤ੍ਰਿਪਤ ਹੋਇਆ 8. ਸੇਵਾ ਕਰਵਾਉਣ ਵਾਲਾ

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪਰਸਾਦਿ ॥**
**ਰਾਗੁ ਸਿਰੀਰਾਗੁ ਅਸਟਪਦੀਆ ॥ ਘਰੁ ੧॥**
**ਸਲੋਕ ॥**
ਆਵਣੁ ਆਏ ਸੇ ਸਫਲੁ ਜਿਨ ਕੈ ਮਨ ਮੁਖਿ ਨਾਮੁ ॥ ਆਵਣਜਾਣ ਤੇ ਰਹੇ ਪਾਇਆ ਅਬਚਲੁ ਧਾਮੁ ॥ ੧॥
**ਅਸਟਪਦੀ ॥**
ਜਾ ਕਉ ਅਉਖੀ ਬਹੁ ਬਣੈ ਕਰੈ ਨ ਕੋਇ ਸਹਾਇ ॥ ਅੰਗ ਸੰਗ ਸਭਿ ਤਜ ਗਏ ਝਲੇ ਕਾਇ ਨ ਜਾਇ ॥
ਕਹੇ ਨਿਲਾਇਕੁ[1] ਜਗਤੁ ਤਿਸੁ ਮੁਹਿ ਨ ਲਗਾਵੈ ਕੋਇ॥ ਜੇ ਸਰਨਿ ਗਹੇ ਜਗਦੀਸ ਦੀ ਤਾ ਸਭਨਾ ਪਿਆਰਾ ਹੋਇ॥੧॥
ਸਾਹਿਬੁ ਅਨਾਥਾ ਕੈ ਸਿਰਿ ਨਾਥੁ ॥ ਨਿਆਸਰਿਆ ਕਾ ਆਸਰਾ ਨਿਰਧਨ ਕੇ ਘਰਿ ਆਥ[2] ॥ ੧ ॥ ਰਹਾਉ ॥
ਰੂਪਹੀਣੁ ਧਨੁਹੀਣੁ ਹੋਇ ਜਾਤ ਪਾਤ ਕੁਲਹੀਨੁ[3]॥ ਬਸਤ੍ਰਹੀਨੁ ਦਲਦ੍ਰੀ ਧਾਮਹੀਣ ਆਧੀਨੁ ॥
379.ਅ ਭੋਜਨ ਸੰਸਾ ਸਦਾ ਰਹੈ ਕੋਇ ਨ ਦੇਵਸੁ ਥਾਉ ॥ ਜੇ ਚਿਤ ਆਵਸੁ ਪਾਰਬ੍ਰਹਮੁ/ਤਾ ਉਹੁ ਸਭਨਾ ਕੇ ਸਿਰਿ ਰਾਉ[4]॥ ੨ ॥
ਕਾੜੇ ਅੰਦਰਿ ਕਰਿ ਰਹਿਆ ਦੇਹੀ ਉਪਜੇ ਰੋਗੁ ॥ ਆਧਿ ਵਿਆਧਿ ਉਪਾਧਿ ਤੇ ਕਦੇ ਨਾਹੀਂ ਨਿਹਸੋਗੁ ॥
ਮਨੁ ਤਨੁ ਪੀਰ ਰੰਵਾਣਿਆ[5] ਚੈਨੁ ਨਹੀ ਮਨ ਮਾਹਿ ॥ ਚਿਤਿ ਆਵੈ ਤਿਸੁ ਕਰਨਹਾਰੁ ਤਾ ਸਭਿ ਸੁਖੁ ਤਿਸੁ ਹੀ ਪਾਹਿ।੩॥
ਮੂਰਖੁ ਮੁਗਧੁ ਅਕ੍ਰਿਤਿਘਣੁ ਪਾਪੁ ਕਰੇ ਦਿਨੁ ਰਾਤਿ ॥ ਚੋਰੀ ਯਾਰੀ ਨਿੰਦਿਆ ਹਿੰਸਾ ਜੀਆ ਘਾਤ[6]॥
ਤੀਰਥ ਬਰਤ ਨਾ ਪੁੰਨ ਦਾਨੁ ਸੁਕ੍ਰਿਤੁ ਕੀਆ ਨ ਕੋਇ ॥ ਗੁਰੁ ਮਿਲਿ ਸਰਨਿ ਗੁਬਿੰਦ ਕੀ ਖਿਨ ਮਹਿ ਨਿਰਮਲੁ ਹੋਇ।੪॥
ਉਚੇ ਮੰਦਰ ਧਉਲਹਰਿ ਪਕੇ ਬੰਕ[7] ਦੁਆਰ ॥ ਗਜ ਗੀਰੀ ਕਰਿ ਚਿਤ੍ਰੇ ਮੂਰਤਿ ਰਿਖੀ ਅਪਾਰ ॥
ਸੁਫੇ ਸਵਾਰੇ ਸੁਇਨ[8] ਰੰਗਿ ਐਸਾ ਬਨੈ ਅਵਾਸੁ[9]॥ ਪਾਰਬ੍ਰਹਮੁ ਪ੍ਰਭੁ ਭੂਲ ਜਾਇ ਤਾ ਤਿਸੁ ਨਰਕ ਨਿਵਾਸੁ ॥ ੫ ॥
ਸਾਹੁ ਸਵਾਏ ਸੰਚੁ ਧਨ[10] ਬਹੁਤੁ ਮਿਲੈ ਤਿਸੁ ਲੋਗੁ ॥ ਜਗ ਪੰਚਾ ਮਹਿ ਪਤਿ ਭਰੀ ਦੇਹੀ ਸਦਾ ਅਰੋਗੁ ॥।
ਰਿਧ ਸਿਧ ਠਾਂਢੀ ਸਦਾ ਚਿਤਿ ਮਹਿ ਚਿੰਤ ਨ ਕਾਇ ॥ ਜੇ ਤਿਸੁ ਵਿਸਰੇ ਦੇਣਿਹਾਰੁ ਤਾ ਦਰਿ ਦਰਿ ਧਕੇ ਖਾਇ ॥ ੬ ॥
ਜੇ ਜੁਗ ਚਾਰੇ ਆਰਜਾ[11] ਸਭਿ ਸੈ ਸਿਰਿ ਸਿਰਿਤਾਜੁ ॥ ਸੁੰਦਰੁ ਰੂਪੁ ਅਨੂਪੁ ਅਤ ਸਵਰੇ ਸਭੇ ਕਾਜ ॥
ਭੋਗੈ ਭੋਗ ਅਨੇਕ ਬਿਧਿ ਲੂਟੇ ਜਗਤਿ ਅਭੀਚੁ[12]॥ ਜੇ ਤਿਸੁ ਵਿਸਰੈ ਰਾਮ ਨਾਮੁ ਤਾ ਓਹੁ ਨੀਚਾ ਤੇ ਨੀਚੁ ॥ ੭ ॥
ਉਚੀ ਉਤਮ ਕੁਲ ਵਿਖੇ ਉਤਮੁ ਅਤ ਅਸਥਾਨੁ ॥ ਤੀਰਥ ਧਰਤ ਸਦਾ ਕਰੈ ਪੁੰਨ ਧਰਮ ਸੁਚ ਦਾਨੁ ॥
ਸੁਭ ਕਰਤੂਤਾ ਸਭਿ ਕਰੈ ਗੁਰ ਮਿਲਿ ਲਿਉ ਭਜੈ ਨ ਤਾਸੁ[13]॥ ਆਵਣ ਜਾਣ ਨ ਕਟੀਐ ਪਰਮੇਸੁਰੁ ਵਿਸਰਿ ਜਾਸੁ ॥ ੮ ॥
380.ਉ ਬਿਦਰੁ ਸੁਦਾਮਾ/ਦਾਲਧੀ ਪਰਮੇਸਰੁ ਸਉ ਪ੍ਰੀਤਿ ॥ ਗਏ ਬੈਕੁੰਠੀ ਸੰਗੁ ਸੇਣੁ[14] ਗਾਈਅਤਿ ਅਜਲਉ ਗੀਤਿ[15]॥
ਦੁਰਜੋਧਨ ਭੂਪਾਲ[16] ਬਡ ਅਉਰਾ ਗਣਤਿ ਨ ਕਾਇ ॥ ਦਰਬਾਰੀ ਏਉ ਨ ਸਮਝਸੀ ਤਉ ਏਨਾ ਤੇ ਪਰਤਾਇ ॥ ੯ ॥ ੧ ॥
**ਰਾਗੁ ਸਿਰੀਰਾਗੁ ॥**
ਜੇਤੇ ਜੀਅ ਤੇਤੇ ਸਭਿ ਤੇਰੇ ॥ ਅਉਰ ਨਾਹੀਂ ਦੂਜੇ ਕਿਸੁ ਕੇਰੇ ॥
ਤੂਬਖਸਹਿ ਤਾ ਮਾਰੇ ਕਉਣੁ ॥ ਤੇਰੇ ਭਾਣੇ ਜਾਗਣੁ ਸਉਣੁ ॥ ੧ ॥
ਕਾਹੇ ਰੋਸੁ ਕਰਹ ਜੀਅ ਸਾਥਿੰ ॥ ਕਰਣੁ ਕਰਾਵਣੁ ਪ੍ਰਭ ਕੈ ਹਾਥਿ ॥ ੧ ॥ ਰਹਾਉ ॥
ਜੇਤੇ ਹਰਿ ਪ੍ਰਭ ਜੀਅ ਉਪਾਏ ॥ ਸਭੇ ਅਪਨੀ ਨਥ[17] ਚਲਾਏ ॥
ਸਭ ਕੁਛੁ ਕੀਤਾ ਪ੍ਰਭ ਕਾ ਹੋਗੁ ॥ ਅਉਰੁ ਨ ਕੋਈ ਕਰਣੇਜੋਗੁ ॥ ੨ ॥
ਦੇਵ ਦੈਤਿ ਮੁਨ ਜਨ ਹੈ ਜੇਤੇ ॥ ਪ੍ਰਭ ਕੀ ਆਗਿਆ ਚਲਹਿ ਤੇਤੇ ॥
ਆਗਿਆ ਤੇ ਬਾਹਰਿ ਕਿਛੁ ਨਾਹਿ ॥ ਸਭ ਕੁਛੁ ਪ੍ਰਭ ਕੀ ਆਗਿਆ ਮਾਹਿ ॥ ੩ ॥
ਆਪੇ ਬਖਸੇ ਆਪੇ ਮਾਰੇ ॥ ਆਪੇ ਡੋਬੇ ਆਪੇ ਤਾਰੇ ॥
ਆਪਿ ਉਪਾਵੇ ਆਪ ਖਪਾਵੇ ॥ ਆਪੇ ਸਭਨਾ ਧੰਧੇ ਲਾਵੇ ॥ ੪॥
ਰਾਜਾ ਬਲੁ ਪਇਆਲ ਪਠਾਇਆ ॥ ਹਰੀਚੰਦੂ ਬਜਾਰ ਬਿਕਾਇਆ ॥
ਇਨ ਤੇ ਪਰੇ ਕਹੋ ਕਉਨੁ ਹੋਇ ॥ ਪ੍ਰਭ ਬਿਨੁ ਕਰਨੈਹਾਰੁ ਨ ਕੋਇ ॥ ੫ ॥

---

1. ਜੋ ਲਾਇਕ ਨਹੀਂ 2. ਧਨ ਦੌਲਤ 3. ਜੋ ਉੱਚੀ ਕੁੱਲ ਦੇ ਨਹੀਂ 4. ਸ਼ਾਹ, ਅਮੀਰ 5. ਪੀੜ ਨਾਲ ਪਰੁੰਨਿਆ 6. ਕਤਲ ਕਰੇ, ਮਾਰੇ 7. ਪੱਕੇ ਮਹਿਲ 8. ਸੋਫੇ ਨਾਲ ਸਵਾਰੇ (ਸੋਫ਼ਾ ਅੰਗਰੇਜ਼ੀ ਦਾ ਸ਼ਬਦ ਹੈ) 9. ਰਹਿਣ ਦੀ ਥਾਂ 10. ਧਨ ਇੱਕਤ੍ਰ ਕਰਕੇ 11. ਚਹੁੰ ਜੁਗਾਂ ਦੀ ਉਮਰ 12. ਅਤਿ ਜਿਤ ਅਥਵਾ ਨਾ ਜਿੱਤਿਆ ਜਾਣ ਵਾਲਾ 13. ਉਸ ਨੂੰ 14. ਰਿਸ਼ਤੇਦਾਰ ਸਮੇਤ 15. ਅਜਲ ਤੋਂ ਗੀਤ 16. ਰਾਜਾ 17. ਹੁਕਮ ਵਿੱਚ, ਨੱਥ (ਕਾਬੂ)

ਸਿਆਮੁ ਸੁੰਦਰੁ[1] ਰਾਜਾ ਇਕੁ ਭਇਆ ॥ ਪਾਉ ਕਟਾਏ ਦੋਜਕ ਗੈਆ ॥
[2]ਸਉ ਉਲਾਮਾ ਸਸਿਪਾਲ ਅਲਾਇਆ ॥ ਸੰਜੋਜ ਮੁਕਤਿ ਕਉ ਤੁਰਤੁ ਪਠਾਇਆ[2] ॥ ੬ ॥
ਪੂਦਨਾ ਕਪਟਣ ਕੁਬਰੀ ਤਾਰੀ ॥ ਸੀਤਾ ਸਤੀ ਬਨ ਮਾਹਿ ਨਿਕਾਰੀ ॥
ਵਾ ਕੀ ਗਤਿ ਮਿਤਿ ਲਖੀ ਨ ਜਾਈ ॥ ਦਰਬਾਰੀ ਤਾ ਕੀ ਗਹੁ ਸਰਨਾਈ ॥ ੭ ॥

**ਰਾਗੁ ਸਿਰੀਰਾਗੁ ॥**

380.ਅ ਪਹਿਲੈ ਪਿ/ਆਰਿ ਪਰਾਣੀਆ ਪਿਆਰੇ ਪ੍ਰੀਤਿ ਲਗੀ ਥਣ ਦੁਧੁ ॥
ਭੂਖ ਤ੍ਰਿਖਾ ਦੁਇ ਬਿਆਪਣ ਲਾਗੇ ਪਰਾਣੀਆ ਪਿਆਰੇ ਅਉਰ ਨ ਘਟਿ ਮਹਿ ਸੁਧ ॥
ਸੁਧ ਬੁਧ ਘਟਿ ਹੋਰ ਨ ਕਾਈ ਭਲਾ ਬੁਰਾ ਜਿਨ ਜਾਣੇ ॥ ਬਾਲਕਬੁਧ ਅਵਸਥਾ ਪਹਿਲੀ ਬੁਧ ਹੀਣ ਅਈਆਣੇ[3]॥
ਜਤੁ ਸਤੁ ਸੰਜਮੁ ਨੇਮੁ ਨ ਕੋਈ ਨ ਘਟਿ ਮਹਿ ਕਾਮੁ ਕ੍ਰੁਧ ॥ ਦਰਬਾਰੀ ਪਹਿਲੈ ਪਿਆਰਿ ਪਰਾਣੀ ਪ੍ਰੀਤਿ ਲਗੀ ਥਣੁ ਦੁਧੁ ॥੧॥
ਦੂਜੈ ਪਿਆਰਿ ਪਰਾਣੀਆ ਪਿਆਰੇ ਮਾਇ ਬਾਪ ਕੀ ਸੁਧ ॥ ਮਾਤਾ ਪਿਤਾ ਪਛਾਨਣ ਲਗਾ ਪਰਾਣੀਆ ਪਿਆਰੇ ਸੁਰਤਿ ਪਈ ਘਟਿ ਤੁਧ ॥
ਮਾਤ ਪਿਤਾ ਪ੍ਰਤਪਾਲਨ ਲਾਗੇ ਸੁਤ ਹਿਤ ਅਤ ਸੁਖੁ ਪਾਏ॥ ਦਿਨੁ ਦਿਨੁ ਅਉਧ ਘਟੇ[4] ਨਹੀਂ ਜਾਣੇ ਮਨ ਮਹਿ ਖਟ ਖਵਾਏ॥
ਜਿਨ ਸਭ ਕੁਛ ਦੀਆ ਤਿਸੇ ਨ ਜਾਣੇ ਬਿਆਪੀ ਸਕਲ ਕਬੁੱਧ॥ ਦਰਬਾਰੀ ਦੂਜੀ ਦਹੀ ਵਿਹਾਣੀ ਮਾਤ ਪਿਤਾ ਕੀ ਸੁੱਧ ॥੨॥
ਤੀਜੈ ਪਿਆਰਿ ਪਰਾਣੀਆ ਪਿਆਰੇ ਭਯਾ ਭਾਭੀ[5] ਬੇਬ ॥
ਹਥੋ ਹਥ ਲਡਾਇ ਖਿਡਾਇਨਿ ਪਰਾਣੀਆ ਪਿਆਰੇ ਅੰਗ ਸਾਕ ਸਭ ਜੇਬ ॥
ਅਉਰ ਨ ਕਾਈ ਸਾਰ ਸਮਾਲੇ ਆਦਿ ਅੰਤ ਨਹੀ ਜਾਣੇ ॥ ਤਨੁ ਮਨੁ ਧਨੁ ਅਪਨਾ ਕਰ ਸਮਝੈ ਜਿਸ ਕਾ ਤਿਸੁ ਨ ਪਛਾਣੇ ॥
ਰਾਮ ਨਾਮ ਕੀ ਸੁਧ ਨ ਕੀਨੀ ਖਾਲੀ ਖਾਧੀ ਖੇਬ[6]॥ ਦਰਬਾਰੀ ਤੀਜੈ ਪਹਰਿ ਪਰਾਣੀ ਭਯਾ ਭਾਭੀ ਬੇਬ ॥ ੩ ॥
ਚਉਥੇ ਪਿਆਰ ਪਰਾਣੀਆ ਪਿਆਰੇ ਮੀਠੀ ਲਾਗੀ ਖੇਡ ॥
ਖੇਡ ਖਾਇ ਸਉ[7] ਅਹਿਨਿਸਿ ਖੋਏ ਪਰਾਣੀਆ ਪਿਆਰੇ ਜਾਣੇ ਨਾ ਨਿਜ ਪੇਡੁ[8]॥
381.ੳ ਪੇਡੁ ਪਛਾਣ ਨ ਸਕੈ ਆਪਣਾ ਕਹਿ ਆਇਆ ਕ/ਹਿ ਜਾਣਾ॥ ਇਕੁ ਖਿਨੁ ਯਾਦਿ ਕਰੇ ਨਹੀਂ ਖਾਵਦ ਜਿਸ ਕੈ ਪਿੰਡ ਪਰਾਣਾ॥
ਆਜ ਕਾਲਿ ਤੁਧ ਕਾਲਿ ਸੰਘਾਰੇ ਤੂਬੈਠਾ ਥੈਨਿ ਮੇਡ[9]॥ ਦਰਬਾਰੀ ਚਉਥੇ ਪਿਆਰਿ ਪਰਾਣੀ ਜਨਮ ਗਵਾਇਆ ਖੇਡਿ॥ ੪॥
ਪੰਜਵੈ ਪਿਆਰਿ ਪਰਾਣੀਆ ਪਿਆਰੇ ਖਾਣ ਪੀਣ ਕੀ ਧਾਤ ॥
ਖਟ ਰਸ[10] ਚਾਹਿ ਚਾਹੇ ਚਿਤਿ ਪਰਾਣੀਆ ਪਿਆਰੇ ਅਉਰੁ ਨ ਜਾਨੈ ਬਾਤ ॥
ਖਟਾ ਮਿਠਾ ਸੁਆਦ ਸਲੂਣਾ ਨਿਤਿ ਨਿਤਿ ਰਸਨਾ ਚਾਹੇ ॥ ਹਿੰਸਾ ਪਾਪ ਕਰੇ ਇਸ ਲੀਏ ਕੂੜ ਕੁਸੁਤ ਮੁਖਿ ਭਾਹੇ ॥
ਜਿਸੁ ਰਚਿ ਰਚਿਆ ਤਿਸੇ ਨ ਚੇਤੇ ਨਾਮ ਨੇ ਲੇਈ ਵਾਤ ॥ ਦਰਬਾਰੀ ਪੰਜਵੀ ਦਹੀ ਵਿਹਾਣੀ ਖਾਣ ਪੀਣ ਕੀ ਧਾਤੁ ॥ ੫॥
ਛਿਵੈਂ ਪਿਆਰ ਪਰਾਣੀਆ ਪਿਆਰੇ ਕਾਂਮ ਨ ਪੁੱਛੀ ਜਾਤਿ ॥
ਅਹਿਨਿਸ ਚੈਨ ਨ ਆਵਈ ਪਰਾਣੀਆ ਪਿਆਰੇ ਕਾਂਮਨ[11] ਸੇਤੀ ਬਾਤ ॥
ਮਾਤ ਪਿਤਾ ਕੀ ਲਾਜ ਨ ਕਾਈ ਕੁਲ ਕੀ ਕਾਨ ਤਿਆਗੀ ॥
ਪਰਮੇਸੁਰੁ ਤੇ ਡਰੇ ਨ ਨਿਡਰੁ ਅਹਿਨਿਸਿ ਤ੍ਰਿਸਨਾ ਲਾਗੀ ॥
ਕਾਂਮ ਕ੍ਰੋਧ ਮੋਹਿ ਬਸਿ ਹੂਆ ਕਰੇ ਪਰਾਈ ਤਾਤ[12]॥ ਦਰਬਾਰੀ ਛੀਵੀ ਗਈ ਅਵਸਥਾ ਕਾਂਮ ਨ ਪੁਛੀ ਜਾਤ ॥ ੬ ॥
ਸਤਵੇਂ ਪਿਆਰਿ ਪਰਾਣੀਆ ਪਿਆਰੇ ਸੰਜਮ ਕੀਆ ਘਰਿ ਵਾਸ ॥
ਮਾਤ ਪਿਤਾ ਸਉ ਪਿਆਰਿ ਚੁਕਾਇਆ ਪਰਾਣੀਆ ਪਿਆਰੇ ਨਾਰ ਸੇਤੀ ਇਕਲਾਸੁ[13] ॥
ਨਾਰ ਸੇਤੀ ਇਕਲਾਸੁ ਬੰਧਾਇਆ ਧਨ ਸੰਚਨ ਕੀ ਆਸਾ ॥ ਪ੍ਰਭ ਸਉ ਪ੍ਰੀਤਿ ਕਰੇ ਨਹੀਂ ਭੋਰਾ ਸੁਝੈ ਨ ਜਮ ਕੀ ਫਾਸਾ ॥
ਰਾਮ ਨਾਮੁ ਬਿਨ ਅਤਿ ਦੁਖੁ ਪਾਵੈ ਹੋਵਸਿ ਨਰਕਿ ਨਿਵਾਸ॥ ਦਰਬਾਰੀ ਸਤਵੇਂ ਪਿਆਰਿ ਪਰਾਣੀ ਧਨੁ ਸੰਜ ਕੀਆ ਘਰਵਾਸੁ॥੭॥
381.ਅ /ਅਠਵੈ ਪਿਆਰਿ ਪਰਾਣੀਆ ਪਿਆਰੇ ਕ੍ਰੋਧੁ ਵਧਿਆ ਤਨੁ ਨਾਸੁ ॥
ਭਲਾ ਬੁਰਾ ਨਹੀ ਸਮਝੈ ਪਰਾਣੀ ਪਿਆਰੇ ਮਨ ਮਾਇਆ ਅਭਿਆਸੁ ॥

---

1. ਭਾਈ ਦਰਬਾਰੀ ਅਨੁਸਾਰ ਇਕ ਰਾਜਾ 2. ਸ਼ਿਸ਼ੂਪਾਲ ਨੇ ਕ੍ਰਿਸ਼ਨ ਜੀ ਨੂੰ 100 ਗਾਲ੍ਹ ਕੱਢੀ ਸੀ, ਫਿਰ ਵੀ ਕ੍ਰਿਸ਼ਨ ਜੀ ਨੇ ਮੁਕਤੀ ਪ੍ਰਦਾਨ ਕੀਤੀ 3. ਨਿਆਣੇ, ਬੱਚੇ 4. ਉਮਰ ਘਟਦੀ ਨੂੰ 5. ਭਰਾ, ਭਰਜਾਈ (ਭਾਬੀ) ਅਤੇ ਭੈਣ (ਬੇਬ) 6. ਪਦਾਰਥ 7. ਸੌਂ ਕੇ 8. ਮੁੱਢ 9. ਮੇੜ੍ਹ ਕਈ ਜਾਨਵਰਾਂ ਜਾਂ ਮਨੁੱਖਾਂ ਦਾ ਇਕੱਠ 10. ਛੇ ਰਸ (ਭੋਜਨ ਦੇ) 11. ਇਸਤਰੀ 12. ਈਰਖਾ, ਨਿਖੇਧੀ 13. ਇਖਲਾਸ, ਮੇਲ ਮਿਲਾਪ

ਹਰਿ ਰਸੁ ਛੋਡਿ ਬਿਖਿਆ ਧਨੁ ਸੰਚੈ ਜਰਾ ਜਰਵਾਣਾ ਦੇਖੈ॥ ਜੋ ਕੁਛੁ ਬੋਲੇ ਚਾਲੇ ਚਿਤਵੇ ਸੋ ਸਭ ਧਰੀਅਗੁ ਲੇਖੈ ॥
ਚਿਤ ਗੁਪਤ ਲਿਖਿ ਦੇਨਿ ਧਰਮ ਕਰ ਲੇਖੇ ਸੁਖ ਦੁਖੁ ਤ੍ਰਾਸੁ ॥ ਦਰਬਾਰੀ ਅਠਵੇ ਨਾਮ ਬਿਹੂਨੇ ਪਾਵਹਿ ਨਰਕ ਨਿਵਾਸੁ॥੮॥
ਨਾਵੇਂ ਧਉਲੇ ਪਰਾਣੀਆ ਪਿਆਰੇ ਲੈਦਾ ਉਭੇ ਸਾਹਿ[2] ॥ ਹਥ ਮਰੋੜੇ ਸਿਰ ਧੁਣੇ ਪਰਾਣੀਆ ਪਿਆਰੇ ਲੈਆ ਬੁਢੇਪੇ ਢਾਹਿ॥
ਬਿਰਧਪਨੁ ਆਇਆ ਪਛੋਤਾਇਆ ਜਾਇ ਨ ਕਛੂ ਕਮਾਇਆ ॥ ਨੈਨਹੀਨ ਨਕੁ ਵਗੈ ਅਸਾਰੋਂ ਪਗ ਕਰ[3] ਥਾਕ ਰਹਾਇਆ॥
ਰਾਮ ਨਾਮ ਬਿਨੁ ਬਿਰਥਾ ਪ੍ਰਾਣੀ ਪਾਈਅਹਿ ਨਰਕ ਮਝਾਹਿ॥ ਦਰਬਾਰੀ ਨਵਾ ਪਿਆਰੁ ਬਿਆਰਥਾ ਧਉਲੇ ਉਭੇ ਸਾਹਿ॥੯॥
ਦਸਵੇ ਦਧਾ ਪਰਾਣੀਆ ਪਿਆਰੇ ਗੈਆ ਹੋਇ ਸੁਆਹਿ ॥
ਕੀਆ ਕਮਾਣਾ ਸੰਗ ਚਲਿਆ ਪਰਾਣੀਆ ਪਿਆਰੇ ਪਾਇਆ ਬਿਖੜੇ ਰਾਹਿ ॥
ਬਿਖੜੀ ਰਾਹੀ ਰੋਵੇ ਧਾਹੀ ਲੇਖੇ ਨੂੰ ਜਬ ਫੜਿਆ ॥ ਕਰਮ ਕਮਾਏ ਦੇਣੇ ਆਏ ਸੈ ਵਾਰੀ ਭਨਿ ਭਨਿ ਘੜਿਆ ॥
ਜਿਨ ਸਚੁ ਕਮਾਇਆ ਨਾਮੁ ਧਿਆਇਆ ਸੇ ਦਰਗਹ ਸਾਬਤੁ ਜਾਹਿ ॥
ਦਰਬਾਰੀ ਦਧਾ ਦਸਵੇ ਪਰਾਣੀ ਗਇਆ ਹੋਇ ਸੁਆਹਿ ॥ ੧੦ ॥ ੩ ॥

**ਰਾਗੁ ਸਿਰੀਰਾਗੁ ॥ ਅਸਟਪਦੀ ਘਰੁ ੩ ॥**

ਤੈ ਧਾਰੀ ਕੁਦਰਤਿ ਆਪਣੀ ॥ ਤੈ ਆਪੇ ਥਾਪ ਉਥਾਪਣੀ ॥
382.ੳ ਅਉਰੁ ਨ ਕੋ/ਈ ਦੂਸਰਾ ਜੋ ਪਾਵੈ ਤੇਰਾ ਪਾਰੁ ਜੀ ॥ ੧ ॥
ਹਉ ਘੋਲ ਘੁਮਾਈ ਘੰਨੀਐ ਬਲਿਹਾਰ ਤੇਰੇ ਦਰਸ ਥੋ ॥ ੧ ॥ ਰਹਾਉ ॥
ਤੈ ਆਪੇ ਸ੍ਰਿਸਟਿ ਸਵਾਰੀਆ ॥ ਤੁਧੁ ਨਿਧਰ ਧਰਤੀ ਧਾਰੀਆ ॥
ਤੂਕਰਣਕਾਰਣ ਸਮਰਥੁ ਹੈ ਕਉਣੁ ਜਾਣੈ ਤੇਰੀ ਸਾਰ ਜੀ ॥ ੨ ॥
ਤੈ ਨਉਖੰਡ ਪ੍ਰਿਥੀ ਸਾਜੀਆ ॥ ਸਭਿ ਥਾਂਈ ਜੋਤਿ ਬਿਰਾਜੀਆ ॥
ਜਿਉ ਮਾਲਾ ਮਣੀਏ ਸੂਤਿ ਵਾਂਙੁ ਅੰਤਰ ਬਾਹਰਿਵਾਰ ਜੀ ॥ ੩ ॥
ਤੂ ਘਟਿ ਘਟਿ ਮਾਂਹਿ ਸਮਾਇਆ ॥ ਕਖ ਓਲ੍ਹੇ ਲਖੁ ਲੁਕਾਇਆ ॥
ਕੋਈ ਸਮਝ ਨ ਸਕਈ ਤੇਰੀ ਖੇਲ ਅਪਾਰ ਜੀ ॥ ੪ ॥
ਜਸੁ ਨਾਨਕ ਪੰਥੀ ਗਾਂਵਦਾ ॥ ਦਰਬਾਰੀ ਤੁਧੁ ਧਿਆਂਵਦਾ ॥
ਤੂਪਤਿਤ ਉਧਾਰਨੁ ਪਾਰਬ੍ਰਹਮੁ ਸਚਾ ਪਰਵਦਗਾਨੁ ਜੀ ॥ ੫ ॥ ੧ ॥
ਤੇਰੀ ਕਲਾ ਨਿਆਰੀਆ ॥ ਤੈ ਮਾਇਆ ਆਪਿ ਪਸਾਰੀਆ ॥
ਸਭਨਾ ਸਾਰ ਸਮਾਲਦਾ ਸਿਰ ਸਿਰਿ ਦੇਵਣਹਾਰਨੁ ਜੀ ॥ ੧ ॥
ਤੂਆਪੇ ਕਰਿ ਕਰਿ ਦੇਖਦਾ ॥ ਮਿਟੈ ਨ ਲਿਖਿਆ ਲੇਖ ਦਾ ॥
ਸੋਈ ਸੰਗ ਹੋਵਣਾ ਜੋ ਲਿਖਿਆ ਲੇਲਾਰ[4] ਜੀ ॥ ੨ ॥
ਤੂੰ ਆਪੇ ਆਪ ਉਪਾਂਇਦਾ॥ ਸਿਰੇ ਸਿਰਿ ਧੰਧੇ ਲਾਇਦਾ ॥
ਤੇਹੀ ਕਾਰ ਕਮਾਂਵਦੇ ਜੋ ਲਿਖਿਆ ਕਰਤਾਰ ਜੀ ॥ ੩ ॥
ਸੁਣਿ ਸੁਣਿ ਰਾਮ ਕਹਾਣੀਆ ॥ ਕਈ ਉਧਰੇ ਪ੍ਰੇਤ ਪ੍ਰਾਣੀਆ ॥
ਸਾਕਤ ਸੁਨਹਿ ਨ ਕੰਨੁ ਦੇਇ ਮੂਰਖ ਮੁਗਧ ਗਵਾਰ ਜੀ ॥ ੪ ॥
ਭਗਤਾ ਭਾਣਾ ਮੰਨਿਆ ॥ ਸੇ ਸਚੇ ਦਰ ਪਰਵੰਨਿਆ ॥
ਦਰਬਾਰੀ ਮੰਗੈ ਨਿਤਿ ਦਰ ਸੰਤਾ ਤਿਨਾ ਰਵਾਰ[5] ਜੀ ॥ ੫ ॥ ੨ ॥ ੧੦ ॥
ਕਰਿ ਕੁਦਰਤਿ ਕਲਾ ਦਿਖਾਰੀਆ ॥ ਜਗੁ ਭਉਦਾ ਭਰਮ ਭਵਾਰੀਆ ॥
382.ਅ ਕੋਟਾ ਮਧੋ[6] ਉਬਰੇ ਜਿਸ ਨੂੰ ਲਏ ਬਚਾਇ ਜੀ/॥ ੧ ॥
ਮੈ ਕੁਦਰਤਿ ਥੋ ਬਲਿਹਾਰਣੇ ॥ ਘੋਲ ਘੁਮਾਇਆ ਵਾਰਣੇ ॥
ਮੈ ਤਿਨਾ ਵਿਟਹੁ ਵਾਰਿਆ ਮੰਨੀ ਜਿਨਾ ਰਜਾਇ ਜੀ ॥ ੨ ॥

1. ਬੁਢੇਪਾ 2. ਔਖੇ ਸਾਹ 3. ਪੈਰ ਅਤੇ ਹੱਥ (ਕਰ) 4. ਲਿਖਾਰੀ ਦਾ ਅਥਵਾ ਪ੍ਰਭੂ ਦਾ 5. ਚਰਨ ਧੂੜੀ 6. ਕ੍ਰੋੜਾਂ ਵਿਚੋਂ

ਮੈ ਲੀਤੀ ਸਰਣਿ ਸੁਜਾਣ ਦੀ ॥ ਬਖਸੰਦੁ ਗੁਰੂ ਮਿਹਰਵਾਣ ਦੀ ॥
ਅਸੰਖ ਖਤੇ[1] ਖਿਨਿ ਬਖਸਦਾ ਜਿਸੁ ਅਜਮਲੁ ਲੀਆ ਰਖਾਇ ਜੀ ॥ ੩ ॥
ਮੈਂ ਤੇਰੋ ਨਾਂਉ ਧਿਆਂਵਦਾ ॥ ਗੁਣ ਤੇਰੇ ਨਿਸਿਦਿਨਿ ਗਾਂਵਦਾ ॥
ਐਸੀ ਕ੍ਰਿਪਾ ਕਰਹੁ ਪ੍ਰਭ ਦੂਜਾ ਨ ਦਿਖਲਾਇ ਜੀ ॥ ੪ ॥
ਦਰਬਾਰੀ ਤੁਧੁ ਸਲਾਹਿਦਾ ॥ ਤੇਰੇ ਦਰਸਨ ਨੂੰ ਮਨੁ ਚਾਹਿਦਾ ॥
ਅਉਰੁ ਇਛਾ ਮੋਹ ਮਨ ਨਾਹਿ ਨਾਇ ਦਰਸਨ ਦਾਨ ਦਿਵਾਇ ਜੀ ॥ ੫॥੩॥ ੧੫ ॥
ਤੂ ਕਰਨ ਕਾਰਨ ਗੁਸਾਂਈਆਂ ਸਭਨਾ ਸਿਰਿ ਸਾਂਝਾ ਸਾਈਆਂ ॥
ਤੁਝ ਤੇ ਬਾਹਰਿ ਕੁਛ ਨਾਹੀ ਸਭ ਕੁਛ ਤੁਮਰੇ ਹਾਥ ਜੀ ॥ ੧ ॥
ਤੇਰਾ ਕੀਤਾ ਵਰਤਿਦਾ ॥ ਕੁਛ ਅੰਤੁ ਨ ਤੇਰੇ ਚਰਤਿ[2] ਦਾ ॥
ਕਰਿ ਕਰਿ ਦੇਖਹਿ ਆਪ ਤੂ ਏਹ ਬਪੁਰਾ ਜੀਉ ਅਨਾਥੁ ਜੀ ॥ ੨ ॥
ਕਰਦੇ ਸਭੇ ਕਰਾਇਆ ॥ ਕਿਨੈ ਮਰਮੁ ਨ ਤੇਰਾ ਪਾਇਆ ॥
ਮੂਰਖ ਜਾਣਹਿ ਦੂਰਿ ਹੈ ਤੂ ਸਭਸਿ ਕਿਸੈ ਦੇ ਸਾਥ ਜੀ ॥ ੩ ॥
ਤੁਧੁ ਭਾਣੇ ਸਭ ਕੋ ਚੱਲਦਾ ॥ ਬਿਨੁ ਭਾਣੇ ਕਖੁ ਨ ਹੱਲਦਾ ॥
ਸਭ ਜਗੁ ਤੇਰੀ ਨਥ[3] ਵਿਚਿ ਤੂ ਸਭਨਾ ਸਿਰਿ ਨਾਥੁ ਜੀ ॥ ੪ ॥
ਕਿਆ ਕੋ ਗਾਵ ਸੁਣਾਵਈ ॥ ਇਕੁ ਤਿਲੁ ਭਰ ਮਰਮੁ[4] ਨ ਪਾਵਈ ॥
ਦਰਬਾਰੀ ਮੂਰਖੁ ਕਿਆ ਕਥੈ ਜਾ ਕਥਨਹੁ ਆਪਿ ਅਕਥੁ ਜੀ ॥ ੫ ॥੪ ॥੨੦ ॥
ਇਕਨਾ ਬਖਸਿ ਮਿਲਾਇਦਾ ॥ ਇਕਿ ਜੂਨੀ ਵਿਚਿ ਭਵਾਂਇਦਾ ॥
ਆਪਹੁ ਕੁਛੂਨ ਹੋਵਈ ਸਭੁ ਤੇਰਾ ਕੀਤਾ ਹੋਗੁ ਜੀ ॥ ੧ ॥
383.ਓ ਤੂਹੇ ਮਾਰਗ ਪਾਂਵਦਾ ॥ ਫਿਰਿ ਤੂਹੈ ਭਰਮੁ ਭੁਲਾ/ਵਦਾ ॥
ਹੋਰੁ ਨਾ ਕੋਈ ਕਰਨਹਾਰੁ ਇਕੁ ਤੂਹੇ ਕਰਣੈ ਜੋਗੁ ਜੀ ॥ ੨ ॥
ਇਕ ਨਰਕ ਵਿਚਿ ਬਿਲਲਾਂਵਦੇ ॥ ਇਕਿ ਜਾਇ ਸੁਰਗ ਸੁਖੁ ਪਾਂਵਦੇ ॥
ਇਕ ਆਵਣ ਜਾਣਹੁ ਰਖਿਆ ਇਕਿ ਕੀਤੇ ਰੋਗ ਅਰੋਗ ਜੀ ॥ ੩ ॥
ਇਕਿ ਕਰਿ ਕਰਿ ਥਾਕੈ ਹੁਟਿ ਗਏ ॥ ਇਕਿ ਤੇਰੀ ਦਰਗਹ ਥਾਂਇ ਪਏ ॥
ਜਿਨਾ ਬਖਸਹਿ ਆਪਿ ਤੂ ਤਿਨਾ ਨਾ ਸੰਸਾ ਸੋਗੁ ਜੀ ॥ ੪ ॥
ਅਰਦਾਸ ਸੁਨਹੁ ਜਨ ਜੰਤ ਕੀ ॥ ਧੂਰ ਦੇਹੁ ਨਿਜ ਸੰਤ ਕੀ[5] ॥
ਦਰਬਾਰੀ ਕੀ ਏਹੁ ਬੇਨਤੀ ਦੇਹੁ ਰਾਮ ਨਾਮ ਰਸੁ ਭੋਗੁ ਜੀ ॥ ੫ ॥ ੫ ॥ ੨੫॥ ੪ ॥

**ਰਾਗੁ ਸਿਰੀਰਾਗੁ ॥ ਅਸਟਪਦੀ ਘਰੁ ੫॥**

ਸਭੁ ਤੇਰਾ ਕੀਤਾ ਹੋਇ ਜੀ ॥ ਮੈਂ ਬੁਝਿਆ ਸਤਿਗੁਰੁ ਆਪਣਾ ਤੁਧੁ ਜੇਵਡ ਅਉਰੁ ਨ ਕੋਇ ਜੀ ॥ ੧ ॥ ਰਹਾਉ ॥
ਤੂੰ ਸਾਹਿਬੁ ਸਚੁ ਮਹਿੰਡੜਾ[6]॥ ਮੈ ਓਲਾ ਲਇਆ ਤਹਿੰਡੜਾ[7]॥
ਤੁਝ ਬਾਝਹੁ ਦੂਜਾ ਕੋ ਨਹੀਂ ਸਭ ਡਿਠੀ ਠੋਕ ਵਜਾਇ ਜੀ ॥ ੧ ॥
ਮੈ ਗਿਧੀ[8] ਸਾਮ ਤੁਸਾੜੀਆ ॥ ਅਬ ਰਾਖਹੁ ਸਰਮ ਅਸਾੜੀਆ ॥
ਜਿਉ ਧ੍ਰੋਪਤਿ ਪੜਦਾ ਢਕਿਆ ਦਿਤੇ ਚੀਰ ਵਧਾਇ ਜੀ ॥ ੨ ॥
ਤੂ ਕਰਣਕਾਰਣ ਸਮਰਥੜਾ॥ ਨ ਕਥਿਆ ਜਾਇ ਅਕਥੜਾ ॥
ਤੇਰਾ ਅੰਤੁ ਨ ਪਾਰੁ ਹੈ ਸਭ ਉਧਰੇ ਤੁਧੁ ਧਿਆਇ ਜੀ ॥ ੩ ॥
ਮੈ ਤੇਰੀ ਸਰਨਿ ਬਬਾੜੀਆ[9] ॥ ਤੁਧੁ ਜੇਵਡੁ ਹੋਰੁ ਨ ਆੜੀਆ[10] ॥
ਜਿਸ ਦੀ ਸਾਮ ਸਿਧਾਈਐ ਤੁਧੁ ਜੇਵਡੁ ਤੂ ਹਰਿ ਰਾਇ ਜੀ ॥ ੪ ॥

1. ਗਲਤੀਆਂ 2. ਚਲਿਤ੍ਰ ਅਥਵਾ ਕੌਤਕ 3. ਕਾਬੂ ਵਿੱਚ 4. ਭੇਦ 5. ਆਪਣੇ ਸੰਤ ਦੀ 6. ਮੇਰਾ 7. ਤੇਰਾ 8. ਪਕੜ ਲਈ 9. ਐ ਪ੍ਰਭੂ, ਲਈ ਹੈ 10. ਆੜੀ, ਮਿੱਤ

ਮੈ ਸੁਣੀ ਅਕਥ ਕਹਾਣੀਆ॥ ਜੋ ਸੰਤ ਜਨਾ ਮਨ ਭਾਣੀਆ ॥
ਜਿਤੁ ਸੁਣ ਪਾਪੀ ਤਰ ਗਏ ਦਰਬਾਰੀ ਤੂ ਜਸੁ ਗਾਇ ਜੀ ॥ ੫ ॥ ੧ ॥
ਵਾਹੁ ਵਾਹੁ ਵਡਿਆਈਆ ॥ ਤੇਰਿਆ ਸੰਤਾ ਗਾਂਵ ਸੁਣਾਈਆਂ ॥
383.ਅ ਜਿ/ਨਾ ਸੁਣਿ ਕੈ ਮੰਨਿਆ ਤਿਨਾ ਵਿਟਹੁ ਕੁਰਬਾਣੁ ਜੀ ॥ ੧ ॥
ਤੂ ਸਾਹਿਬੁ ਸਾਹੁ ਅਸਾਡੜਾ ॥ ਸਭੁ ਕੀਤਾ ਹੋਗੁ ਤੁਸਾਡੜਾ ॥
ਹੋਰੁ ਨ ਕੋਈ ਕਰਣਹਾਰੁ ਤੂ ਸਾਹਿਬੁ ਸਚੁ ਨਿਰਬਾਣੁ ਜੀ ॥ ੨ ॥
ਪ੍ਰਭ ਪਤਿਤ ਉਧਾਰੇ ਕੇਤੜੇ ॥ ਮੋਹ ਗਣੈ ਨ ਜਾਨੀ ਜੇਤੜੇ ॥
ਅਜਮਲ ਗਨਿਕਾ ਸਾਰਖੇ ਜਿਨ੍ਹਾ ਚੁਕੀ ਜਮ ਕੀ ਕਾਣ ਜੀ ॥ ੩ ॥
ਤੂ ਘਟਿ ਘਟਿ ਵਾਸੀ ਸਚੜਾ ॥ ਏਹੁ ਜਗਤੁ ਸਬਾਇਆ ਕਚੜਾ ॥
ਤੂ ਜਾਣਹਿ ਜਿਨਿ ਉਪਾਈਆ ਪ੍ਰਭੁ ਅੰਤਰਜਾਮੀ ਜਾਣੁ ਜੀ ॥ ੪ ॥
ਦਰਬਾਰੀ ਸਰਨਿ ਤਿਹਾੜੀਆ ॥ ਦੇਹੁ ਦਰਸਨੁ ਘੁਲੇ ਤਾੜੀਆ ॥
ਕਰਿ ਕ੍ਰਿਪਾ ਕ੍ਰਿਪਾਲ ਪ੍ਰਭ ਨਿਮਾਣਿਆ ਦਾ ਤੂ ਮਾਣੁ ਜੀ ॥ ੫ ॥ ੨ ॥ ੧੦ ॥
ਤੇਰਾ ਦਿਤਾ ਖਾਵਣਾ ॥ ਤੂ ਦੇਹਿ ਸੋਈ ਕੁਛੁ ਪਾਵਣਾ ॥
ਹੋਰੁ ਨ ਕੋਈ ਦੇਣਹਾਰੁ ਤੂ ਇਕੋ ਸਰਬ ਦਤਾਰੁ ਜੀ ॥ ੧ ॥
ਤੂ ਆਪੇ ਭੰਨ ਸਵਾਰਿਦਾ ॥ ਤੂ ਆਪੇ ਕਾਰਜ ਸਾਰਿਦਾ ॥
ਕੀਤਾ ਤੇਰਾ ਵਰਤਿਦਾ ਕੋ ਹੋਰੁ ਨ ਕਰਨੇਹਾਰੁ ਜੀ ॥ ੨ ॥
ਬਾਸਿਸਟੁ ਬਿਆਸੁ ਧਿਆਂਵਦੇ ॥ ਪਰਾਸੁਰਾ[1] ਸਣੁ ਗੁਣ ਗਾਂਵਦੇ ॥
ਨਾਰਦੁ ਗਾਵੈ ਨਿਰਤਿ ਕਰ ਕੋਇ ਨ ਪਾਵੈ ਪਾਰੁ ਜੀ ॥ ੩ ॥
ਛਿਅ ਜਤੀ ਭਿ ਤੁਧੁ ਸਲਾਹਿਦੇ ॥ ਜਸੁ ਗਾਵਨਿ ਨਾਲਿ ਸਬਾਂਹਿਦੇ ॥
ਨਾਥ ਸਿਧ ਨਰ ਦੇਵਤੇ ਗੁਣ ਗਾਵਨਿ ਚਿਤਿ ਕਰਾਰੁ ਜੀ ॥ ੪ ॥
ਸਿਮ੍ਰਿਤਿ ਸਾਸਤ੍ਰ ਗਾਵਦੇ ॥ ਪੁਰਾਨ ਕੁਰਾਂਨ ਸੁਣਾਵਦੇ ॥
ਦਰਬਾਰੀ ਪਾਰੁ ਨ ਪਾਇ ਨੀ ਕਰਦੇ ਸਭ ਜੈਕਾਰੁ ਜੀ ॥ ੫ ॥ ੩ ॥ ੧੫ ॥
ਤੂ ਪਰੇ ਤੇ ਪਰੇ ਪਰੇਡੜਾ ॥ ਕਉਣੁ ਜਾਣੈ ਸਾਹਿਬੁ ਕੇਡੜਾ ॥
ਆਦਿ ਨ ਅੰਤੁ ਨ ਮਧੁ ਜਿਸੁ ਕਿਆ ਕੋ ਕਰੇ ਵਖਾਣੁ ਜੀ ॥ ੧ ॥
384.ੳ ਏਹੁ ਅਨਾਥੁ ਵਿਚਾਰਾ ਜੀ/ਅੜਾ ॥ ਤੁਮ ਦੇਹੁ ਮਿਹਰ ਦਾ ਲੀਅੜਾ[2] ॥
ਤੇਰੀ ਪਨਹਾ[3] ਪਵਿਤੁ ਹੈ ਹੋਰੁ ਸਭੁ ਕੁਛੁ ਆਵਣ ਜਾਣੁ ਜੀ ॥
ਤੂ ਹਾਜਰੁ ਨਾਜਰੁ ਜਾਹਰਾ ॥ ਕੋ ਥਾਂਉ ਨਹੀਂ ਤੁਧੁ ਬਾਹਰਾ ॥
ਆਪੇ ਨੇੜੇ ਦੂਰ ਤੂ ਦੇਹਿ ਸੁ ਪੈਨਣੁ ਖਾਣੁ ਜੀ ॥ ੩ ॥
ਤੂ ਆਪੇ ਸਭਿ ਰੰਗ ਮਾਣਦਾ ॥ ਜਸੁ ਆਪਣਾ ਆਪਿ ਵਖਾਣਦਾ ॥
ਅਉਰ ਨ ਸੋਝੀ ਕਿਸੇ ਨੂੰ ਤੂੰ ਆਪੇ ਸੁਘੜੁ ਸੁਜਾਣੁ ਜੀ ॥ ੪ ॥
ਜਿਸੁ ਤੇਰਾ ਭਾਣਾ ਭਾਂਵਦਾ ॥ ਸੋ ਤੈਨੂੰ ਸੰਤੁ ਸੁਖਾਂਵਦਾ ॥
ਦਰਬਾਰੀ ਤਿਨਿ ਤੇ ਵਾਰਿਆ ਸਦਾ ਸਦਾ ਕੁਰਬਾਣੁ ਜੀ ॥ ੫ ॥
ਨਰੁ ਕਾਹੇ ਨੂੰ ਧਨੁ ਜੋੜਿਦਾ ॥ ਝੂਠੁ ਰਹਿਆ ਏਥੇ ਲੋੜਿਦਾ ॥
ਘੜੀ ਮੁਹਤ ਕਾ ਪਾਹੁਣਾ ਏਥੇ ਤੂ ਮਿਹਮਾਣੁ ਜੀ ॥ ੬ ॥
ਡਿਠਾ ਮੋਹ[4] ਬੀਚਾਰਕੈ ॥ ਸਰਨਿ ਪਇਆ ਅਬ ਹਾਰਿ ਕੈ॥
ਜਿਉ ਜਾਣਹੁ ਤਿਉ ਰਾਖੁ ਲੇਹੁ ਦਰਬਾਰੀ ਤੁਮਰਾ ਤ੍ਰਾਣ ਜੀ ॥੭॥ ੪ ॥੨੨॥੧ ॥ ੫॥

1. ਰਿਸ਼ੀ ਪਰਾਸ਼ਰ, ਬਿਆਸ ਦਾ ਪਿਤਾ 2. ਲੀੜਾ ਅਥਵਾ ਕੱਪੜਾ 3. ਆਸਰਾ, ਓਟ 4. ਮੋਹਿ ਅਥਵਾ ਮੈਂ

**ਰਾਗੁ ਸਿਰੀਰਾਗੁ ॥ ਘਰੁ ੩ ॥**

ਦੀਨ ਦਿਆਲ ਕੀ ਸਾਮ ਗਹੁ ਰੇ ਮਨਾ ਭਗਤਿ ਵਛਲੁ ਭਵ ਕਾਟਿ ਡਾਰੇ ॥
ਨਾਮ ਕੀ ਨਾਉ ਕਰਿ ਭਗਤਿ ਕਾ ਵੰਝੁ[1] ਕਰ ਜਗਤ ਦੁਖ ਦੁਤਰੋ[2] ਪਾਹਿ ਪਾਰੇ ॥ ੧ ॥
ਮਨੁ ਜਗਤਿ ਕੀ ਸਕਤਿ ਭੁਲਾਇਆ ਹੀ॥ ਆਪੁ ਲੁਕਾਇ ਕੈ ਨਾਮੁ ਛਪਾਇਕੈ ਕੂੜ ਕੈ ਧੰਧ ਲਗਾਇਆ ਹੀ॥੧॥ ਰਹਾਉ॥
ਸਰਨ ਸਮਰਥ ਕੀ ਤਖੁ ਹਰਿਨਾਮੁ ਲੈ ਵਖੁ ਸਾ ਭਲੀ ਜੋ ਨਾਲ ਚੱਲੈ ॥
ਨਾਮੁ ਆਖਟੁ ਨਖੁਟਿ ਨਾ ਜਾਇ ਹੈ ਸੇ ਸਾਹ ਧਨਾਢ ਜਿਨ ਨਾਮੁ ਪਲੈ ॥ ੨ ॥
ਰਾਮ ਗੁਣ ਗਾਇ ਕੈ ਹੋਇ ਰਹੁ ਸੁਰਖਰੂ ਜਮੁਜੰਦਾਰੁ ਨ ਕਛੂ ਆਖੇ॥
384.ਅ ਕਉਨ ਹੈ ਧਰਮਰਾਇ ਕਉਨ ਕੀ ਹਦ ਹੈ ਕਉਨ ਬੁਝੈ[3] ਜਿਨਾ ਰਾਮੁ ਗਾ/ਖੇ॥ ੩॥
ਜੀਤ ਜਗੁ ਜਾਹਿਗਾ ਰੇਣ ਹੋਇ ਰਹੋ ਜਨ ਸਰਨ ਸਾਧੂ ਸਭੇ ਸੁਖ ਪਾਵਹਿ ॥
ਦੇਖੁ ਬੀਚਾਰੁ ਹਿੰਝਾਰ ਕਰ ਰਾਮ ਨਾਮ ਭਜਹੁ ਗੋਬਿੰਦ ਨਾ ਜੂਨ ਜਾਵਹਿ ॥ ੪ ॥
ਕਰਮ ਕੀ ਰੇਖ ਪਰ ਮੇਖ[4] ਸਾਧੂ ਕਰੇ ਸਾਧ ਕੀ ਜੀਭ ਤਰਵਾਰ ਤਿਖੀ ॥
ਸਾਧ ਜੋ ਕਹੀ ਸੋ ਸਹੀ ਹੋਇ ਨਿਬੜੇ [5]ਰਾਮ ਕੀ ਲਿਖੀ ਕਉ ਫੇਰਿ ਲਿਖੀ[5] ॥ ੫ ॥
ਰਾਮ ਅਰੁ ਸੰਤ ਮੈਂ ਭਿੰਨੁ ਨ ਸਮਝੀਐ ਨੀਰ ਤਰੰਗ ਜਿਉ ਸਮਝ ਦੇਖੋ ॥
ਬਾਕ ਗੁਰ ਕਹੈ ਹੈ ਸਰਬ ਮੈ ਬ੍ਰਹਮੁ ਹੈ ਕਟਕ ਕੰਚਨ[6] ਜਿਵੈ ਏਕੁ ਪੇਖੋ ॥ ੬ ॥
ਹੋਹੁ ਪਵਿਤ ਪੁਨੀਤੁ ਗੁਰ ਸਬਦ ਕਰ ਰਾਮ ਕੀ ਸਾਮ ਗਹੁ ਸੁਖੀ ਹੋਵਹਿ ॥
ਦਰਬਾਰੀ ਦਾਸ ਕੀ ਆਸ ਮਨ ਦਰਸ ਕੀ ਲੋਚ ਹੈ ਦੇਹੁ ਦਰਸਨੁ ਨ ਜੂਨ ਜੋਵਹਿ ॥ ੭ ॥ ੧ ॥ ੬ ॥

**ਰਾਗੁ ਸਿਰੀਰਾਗੁ ॥ ਘਰੁ ੪ ॥**

ਤੂ ਸਮਰਥੁ ਸਪੂਰਣੁ ਸਾਗਰੁ ਮੈਂ ਪੂਰੇ ਜਸੁ ਕਹਾ ਕਰਾਂ ॥ ਜਿਧਰ ਦੇਖਾਂ ਤਿਧਰ ਏਕੋ ਦੂਸਰੁ ਹੋਇ ਤਾ ਰਿਦੈ ਧਰਾਂ ॥
ਨਾ ਜਾਣਾ ਜੋਗੁ ਨਾ ਜਾਣਾ ਜੁਗਤੀ ॥ ਨ ਜਾਣੋ ਬੰਧਨ ਨ ਜਾਣੋ ਮੁਕਤੀ ॥ ੧ ॥ ਰਹਾਉ ॥
ਤੁਧ ਸਲਾਹੀ ਸੰਝ ਸਬਾਹੀ[7]॥ ਤੁਧ ਸਲਾਹਨਿ ਤਿਨਾ ਸਲਾਹੀ ॥
ਅਉਰੁ ਨ ਕੀਰਤਿ ਜਾਣੋਂ ਗਾਇ ॥ ਸੁਣੀ ਸੁਣਾਈ ਲੇਖਾ ਲਾਇ ॥ ੨ ॥
ਤੇਰਾ ਦਿਤਾ ਪੈਨਣੁ ਖਾਣੁ ॥ ਤੂੰ ਅੰਤਰਜਾਮੀ ਜਾਣੀਜਾਣੁ ॥
ਹੋਰੁ ਨ ਸੁਝੈ ਦੂਜਾ ਥਾਉ ॥ ਤੇਰੀ ਟੇਕ ਤੇਰਾ ਮਨ ਨਾਉ ॥ ੩ ॥
ਤੂਹੇ ਦਾਤਾ ਤੂਹੇਂ ਭੁਗਤਾ ਤੂ ਹੈਂ ਕਰਣੇਹਾਰਾ ॥ ਕਰਮਹੀਣ ਕਾ ਕਰੁ ਖਸਮਾਨਾ ਤੂਪਤਿਤ ਉਧਾਰਨਹਾਰਾ ॥ ੪ ॥
385.ੳ ਮੈ ਮੂਰਖੁ ਕਿਛੁ ਕਹਿ ਨ ਸਾਕੋ ਤੇਰੀ ਉਸਤਤਿ ਕੇਹੀ ॥ ਤੇਰਾ ਕੀਤਾ ਕਿਆ ਕੋ ਬਰਨੇ ਤੂ/ਹੈ ਜਾਣਹਿ ਜੇਹੀ ॥ ੫ ॥
ਜੋ ਕੁਛੁ ਕਰੇ ਸੁ ਆਪੇ ਕਰਤਾ ਅਉਰੁ ਕਿਸੇ ਸੁਣਾਈ ॥ ਵਡੇ ਵਡੇਰੇ ਹੋਇ ਹੋਇ ਬਿਨਸੇ ਮਸਲਤਿ[8] ਕਿਸੇ ਨ ਪਾਈ ॥ ੬ ॥
ਮਹੰਮਦੁ ਕਹੀਐ ਯਾਰੁ ਖੁਦਾਈ ਤਿਨਿ ਭੀ ਅੰਤੁ ਨ ਪਾਇਆ ॥ ਮੂਸਾ ਗਲਾਂ ਕਰੇ ਨਜੀਕੀ[9] ਤਿਸੁ ਥੋ ਆਪੁ ਲੁਕਾਇਆ॥੧॥
ਸਰਨ ਸੂਰੁ ਭਗਵਾਨੁ ਗੁਸਾਂਈ ॥ ਸਭਸ ਕਿਸੇ ਦਾ ਸਾਂਝਾ ਸਾਂਈ ॥
ਮੈਂ ਜੀਵਾ ਪ੍ਰਭ ਜੀ ਤੇਰੀ ਨਾਈ ॥ ਦਰਬਾਰੀ ਦਾਸ ਤੇਰੀ ਸਰਨਾਈ ॥ ੮ ॥ ੭ ॥

**ਰਾਗੁ ਸਿਰੀਰਾਗੁ ॥**

ਰਬ ਰਜਾਇ ਉਤੇ ਜੋਰਾ ਜੀ ॥ ਸੋਈ ਪੰਡਿਤੁ ਸੋਈ ਕਾਜੀ ॥
ਭਾਣਾ ਪ੍ਰਭਿ ਜਿਸੁ ਜੀਅ ਆਵੇ ॥ ਸੋ ਜਨੁ ਖਤਾ ਨ ਕਬਹੂ ਖਾਵੈ ॥ ੧ ॥
ਆਗਿਆ ਪ੍ਰਭ ਕੀ ਏਉ ਨ ਜਾਇ ॥ ਹੋਇ ਫਿਰਾਊਨ ਪਤਿ ਜਾਇ ਗਵਾਇ ॥ ੧ ॥ ਰਹਾਉ ॥
ਭਾਣਾ ਪ੍ਰਭ ਕਾ ਜੋ ਸਿਰਿ ਸਹੈ ॥ ਪਰਮ ਪਦਾਰਥੁ ਸੋ ਜਨੁ ਲਹੈ ॥
ਭਾਣਾ ਮੰਨੇ ਸੋ ਪਰਵਾਣੁ ॥ ਭਾਣਾ ਮੰਨੇ ਸੋ ਸੁਘੜੁ ਸੁਜਾਣੁ ॥ ੨ ॥

1. ਚੱਪੂ 2. ਕਠਿਨ, ਔਖਾ 3. ਪੁੱਛਦਾ 4. ਰੇਖ ਵਿੱਚ ਮੇਖ ਭਾਵ ਬੁਰੇ ਤੋਂ ਚੰਗਾ 5. ਰਾਮ ਦੀ ਲਿਖੀ ਨੂੰ ਪਲਟ ਕੇ ਫਿਰ ਲਿਖਿਆ ਜਾਂਦਾ ਹੈ 6. ਸੋਨਾ (ਕਟਕ), ਕੰਚਨ ਵੀ ਸੋਨਾ 7. ਸ਼ਾਮ ਸਵੇਰੇ 8. ਨੇਕ ਸਲਾਹ 9. ਪ੍ਰਭੂ ਦੇ ਨਜ਼ਦੀਕ ਹੋਣ ਬਾਰੇ

ਸਭ ਕੁਛੁ ਭਾਣੇ ਅੰਦਰਿ ਹੋਈ ॥ ਭਾਣੇ ਇਤਰਾ[1] ਨ ਦੀਸੈ ਕੋਈ ॥
ਵਡਹੁ ਵਡੇਰੀ ਜੇਤੀ ਕੇਤੀ ॥ ਭਾਣੇ ਅੰਦਰ ਵਰਤੇ ਤੇਤੀ ॥ ੩ ॥
ਭਾਣੇ ਅੰਦਰ ਸਭੇ ਥੋਕ ॥ ਭਾਣੇ ਅੰਦਰ ਵਰਤਹ ਲੋਕ ॥
ਭਾਣੇ ਤੇ ਬਾਹਰਿ ਕਿਛੁ ਨਾਹਿ ॥ ਸਭੁ ਕੁਛੁ ਵਰਤੇ ਭਾਣੇ ਮਾਂਹਿ ॥ ੪॥
ਭਾਣੇ ਮਾਹਿ ਭੀੜ ਮੁਕਲਾਈ[2] ॥ ਭਾਣੇ ਭੀਤਰ ਸਭ ਲੁਕਾਈ ॥
ਭਾਣੇ ਤੇ ਬਾਹਰਿ ਕੁਛੁ ਹੋਵੈ ॥ ਮਾਣਸ ਜਨਮ ਕਾਹੇ ਇਹੁ ਖੋਵੈ ॥੫॥
ਪ੍ਰਭ ਕਾ ਮੰਨ ਮਨ ਮਾਂਹੀ ॥ ਸੁਖੁ ਪਾਵਹਿ ਤੂੰ ਦਰਗਹ ਤਾਹੀ ॥
385.ਅ ਪ੍ਰਭ ਭਾਣੇ ਨਾਉ ਜੁ ਧਰੇ ॥ ਬਜਹਗਾਰੁ[3]/ਹੋਇ ਪਾਪੀ ਮਰੇ ॥
ਦੁਖੁ ਸੁਖੁ ਭਾਣੇ ਭੀਤਰ ਹੋਗੁ ॥ ਭਾਣੇ ਭੋਗੀ ਭਾਣੇ ਰੋਗੁ ॥
ਦਰਬਾਰੀ ਅਗਿਆਨੀ ਹੋਇ ਦੁਖਾਲਾ[4] ॥ ਗਿਆਨੀ ਭੋਗੀ ਹੋਇ ਸੁਖਾਲਾ ॥ ੭ ॥ ੮ ॥

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਮ ਪ੍ਰਸਾਦਿ ॥**

**ਰਾਗੁ ਸਿਰੀਰਾਗੁ ॥ ਛੰਤ ॥**

ਮਨਮੋਹਨਾ ਜੀਓ ਮਾਧੋ ਤੂ ਅੰਤਰਜਾਮੀ ਜਾਣੇ ॥ ਮਨਮੋਹਨਾ ਜੀਓ ਮਾਧੋ ਤੂ ਆਪੇ ਸੁਘੜੁ ਸੁਜਾਣੇ ॥
ਸੁਘੜ ਸੁਜਾਣੋ ਜਾਣੀਜਾਣੋ ਪੀਤੰਬਰ ਬਨਵਾਰੀ ॥ ਘਟਿ ਘਟਿ ਵਾਸੀ ਸਰਬ ਨਿਵਾਸੀ ਜਾ ਕੀ ਕਲਾ ਨਿਆਰੀ ॥
ਕਾਰਨ ਕਰਨ ਸਮਰੱਥ ਸਿਰੀਧਰ ਦੀਨ ਦਿਆਲ ਗੁਪਾਲਾ ॥ ਨਾਨਕ ਪੰਥੀ ਭਣੇ ਦਰਬਾਰੀ ਦੀਜੈ ਸੰਤ ਰਵਾਲਾ ॥ ੧ ॥
ਮਨਮੋਹਨਾ ਜੀਉ ਮਾਧੋ ਮਧਸੂਦਨ ਹਰਿ ਰਾਇਆ ॥ ਮਨਮੋਹਨਾ ਜੀਉ ਮਾਧੋ ਤੂ ਘਟਿ ਘਟਿ ਮਾਹਿ ਸਮਾਇਆ ॥
ਸਭ ਮਾਂਇ ਸਮਾਇਆ ਆਇ ਨ ਜਾਇਆ ਅਸਥਿਰ ਆਪਿ ਅਡੋਲੋ ॥ ਮੋਲ ਨ ਮੁਲੀਐ ਤੋਲ ਨ ਤੁਲੀਐ ਜਾ ਕਾ ਨਾਮੁ ਅਮੋਲੋ ॥
ਕਰਤਾ ਪੁਰਖੁ ਨਿਰੰਜਨੁ ਸਾਹਿਬੁ ਦੁਖਿ ਹਰਿਤਾ ਹਰਿ ਸੋਈ ॥ ਨਾਨਕ ਪੰਥੀ ਭਣੇ ਦਰਬਾਰੀ ਪ੍ਰਭ ਆਗੈ ਅਰਜੋਈ ॥ ੨ ॥
ਮਨਮੋਹਨ ਜੀਉ ਮਾਧੋ ਤੂੰ ਸਰਨਿਸੂਰੁ[5] ਭਗਵਾਨੋ ॥ ਮਨਮੋਹਨਾ ਜੀਉ ਮਾਧੋ ਤੂੰ ਸਿਰਿ ਸਾਹਾ ਸੁਲਤਾਨੋ ॥
ਤੂ ਮਿਹਰਵਾਨੋ ਦੇਵਹਿ ਦਾਨੋ ਲਖ ਚੌਰਾਸੀਹ ਮੰਗੇ ॥ ਸਭਸ ਕਿਸੈ ਦਹੀ ਚਿਤਵੀ ਸਮਝੈ ਸਭਿ ਕੈ ਸੰਗਿ ਅਸੰਗੋ[6] ॥
386.ੳ ਜੋ ਕੁਛੁ ਦੇਣਾ ਸੋ ਦੇ ਰਹਿਆ ਘਾਲ ਨ ਕਾ ਕੀ ਭਾ/ਨੈ ॥ ਨਾਨਕ ਪੰਥੀ ਭਣੇ ਦਰਬਾਰੀ ਅੰਤਰਜਾਮੀ ਜਾਨੇ ॥ ੩ ॥
ਮਨਮੋਹਨਾ ਜੀਓ ਮਾਧੋ ਤੂ ਖਾਲਕ ਖਸਮ ਖਵੰਦੋ ॥ ਖਸਮ ਖਵੰਦੋ ਗੋਕਲਚੰਦੋ ਜਾ ਕੀ ਕੀਤੀ ਹੋਵੈ ॥
ਕਾ ਪਰਿ ਕਿਰਪਾ ਕਰੇ ਗੁਸਾਂਈ ਦੇ ਨਾਮੁ ਦੁਰਮਤਿ ਧੋਵੈ ॥ ਸਿਮਰਹੁ ਸੋਈ ਸਿਰਜਣਹਾਰਾ ਜਿਸੁ ਬਿਨੁ ਅਉਰੁ ਨ ਕੋਈ ॥
ਨਾਨਕ ਪੰਥੀ ਭਣੇ ਦਰਬਾਰੀ ਹਰਿ ਪ੍ਰਭੁ ਸਾਚਾ ਸੋਈ ॥ ੪ ॥ ੧ ॥

**ਰਾਗੁ ਸਿਰੀਰਾਗੁ ਛੰਤੁ ॥**

ਕਰਨਕਾਰਨ ਸਮਰਥੁ ਅਕਥੁ ਸੰਤ ਗੁਣ ਗਾਵਹੇ ਜੀਉ ॥ ਨਾਮੁ ਨਿਰਮਲੁ ਸਚੀ ਵਥੁ[7] ਸੰਤ ਜਨ ਧਿਆਵਹੇ ਜੀਉ ॥
ਨਾਮੁ ਧਿਆਵਹਿ ਹਰਿ ਗੁਣ ਗਾਵਹਿ ਪਾਵਹਿ ਅਬਚਲੁ ਧਾਮੋ॥ ਊਠਤਿ ਬੈਠਤ ਸੋਵਤ ਜਾਗ੍ਰਤਿ ਮਨ ਮੁਖਿ ਹਰਿ ਹਰਿ ਨਾਮੋ॥
ਰਾਮ ਰਸ ਰਾਤੇ ਜਗ ਬਿਖਿਆ ਤੇ ਰਹਹਿ ਨ ਗੁਝੈ ਛੰਨੇ[8] ॥ ਨਾਨਕ ਪੰਥੀ ਭਣੇ ਦਰਬਾਰੀ ਸੇ ਸਾਧੂ ਪ੍ਰਵੰਨੇ ॥ ੧ ॥
ਦੀਨਾ ਨਾਥ ਦਇਆਲ ਗੁਪਾਲ ਸੁਆਮੀ ਮੇਰਾ ਜੀਉ ॥ ਕ੍ਰਿਪਾ ਨਿਧਿ ਕ੍ਰਿਪਾਲ ਅਕਾਲ ਮੈਂ ਜਨੁ ਤੇਰਾ ਜੀਉ ॥
ਮੈਂ ਜਨੁ ਤੇਰਾ ਤੂੰ ਪ੍ਰਭੁ ਮੇਰਾ ਮੈਂ ਤੇਰਾ ਭਰਵਾਸਾ ॥ ਤੇਰਾ ਦੀਆ ਸਭ ਕੁਛੁ ਲੀਆ ਤੁਹਿ ਦਿਤੇ ਸਾਸਿ ਗਿਰਾਸਾ ॥
ਜੀਉ ਪਿੰਡੁ ਸਭੁ ਤੇਰਾ ਦਿਤਾ ਤੂਹੇ ਮਾਣੁ ਨਿਮਾਣੇ ॥ ਨਾਨਕ ਪੰਥੀ ਭਣੇ ਦਰਬਾਰੀ ਕਾਟਹੁ ਜਮ ਕੀ ਕਾਣੇ[9] ॥ ੨ ॥
ਤੂ ਪ੍ਰਭੁ ਅਗਮੁ ਅਥਾਹੁ[10] ਅਗਾਹੁ ਅਗੋਚਰੋ[11] ਜੀਉ ॥ ਆਪੇ ਆਪਿ ਅਪਾਰੁ ਸਚਾ ਪਤਿਸਾਹੁ ਕਿਸੈ ਨ ਗੋਚਰੋ[12] ਜੀਓ ॥
386.ਅ ਕਿਸੇ ਨ ਕਾਣਾ ਪ੍ਰਭ ਸਤ੍ਰਾਣਾ[13] ਸਭਸਿ ਕਿਸੇ ਸਿਰਿ ਸਾਂ/ਈ॥ ਸਭਨਾ ਦੀ ਪ੍ਰਭੁ ਸਾਰ ਸਮਾਲੇ ਮਾਤ ਪਿਤਾ ਸੁਤ ਨਿਆਂਈ॥
ਕੋਈ ਜੀਉ ਨ ਖਾਲੀ ਪ੍ਰਭ ਤੇ ਦੇਖਹੁ ਨਦਰ ਨਿਹਾਰੇ ॥ ਨਾਨਕ ਪੰਥੀ ਭਣੇ ਦਰਬਾਰੀ ਸਭੁ ਮਧੁ ਸਭਿ ਤੇ ਨਿਆਰੇ।।੩।।

---

1. ਇਤਰਾਂ, ਬਿਨਾਂ 2. ਆਪਣੇ ਕਬਜ਼ੇ ਵਿੱਚ ਲਿਆਂਦੀ 3. ਗੁਨਾਹਗਾਰ 4. ਦੁਖੀ 5. ਸਰਨ ਆਏ ਨੂੰ ਸੰਭਾਲਣ ਵਾਲਾ ਸੂਰਮਾ 6. ਜੋ ਕਿਸੇ ਦੇ ਸੰਗ ਨਹੀਂ 7. ਵਸਤੂ 8. ਲੁਕੇ ਛੁਪੇ 9. ਜਮਾਂ ਦੀ ਗੁਲਾਮੀ 10. ਜਿਸ ਤਾਈਂ ਪਹੁੰਚ ਨਾ ਹੋ ਸਕੇ 11. ਆਸਰਾ, ਅਧੀਨਗੀ 12. ਸਾਰੇ ਤਾਣ ਅਥਵਾ ਜੋਰ ਵਾਲਾ 13. ਸੰਸਾਰ (ਆਲਮ) ਤੋਂ ਅਲੱਗ

ਤੂ ਕਰਨਹਾਰੁ ਕਰਤਾਰੁ ਸਿਰਜਨਹਾਰੁ ਨਿਰਾਲਮੋ ਜੀਉ ॥ ਤੂ ਦੇਵਣਹਾਰੁ ਦਾਤਾਰੁ ਅਪਾਰ ਸਭੁ ਤੇਰਾ ਆਲਮੋ[1] ਜੀਉ ॥
ਸਭੁ ਕੋ ਤੇਰਾ ਤੂ ਸਭਨਾ ਕੇਰਾ ਸਾਂਝਾ ਸਾਹਿਬੁ ਸੋਈ ॥ ਅਉਰੁ ਨ ਕੋਈ ਦੂਜਾ ਕੀਆ ਆਪੇ ਸਿਰਜੀ ਗੋਈ[2]॥
ਬੇਦ ਪੁਰਾਨ ਕੁਰਾਨ ਧਿਆਵਹਿ ਪੰਡਿਤ ਸੁਰਤੇ[3] ਕਾਜੀ ॥ ਨਾਨਕ ਪੰਥੀ ਭਣੇ ਦਰਬਾਰੀ ਰਾਮ ਬਨਾਈ ਬਾਜੀ ॥ ੪ ॥ ੨ ॥

**ਰਾਗੁ ਸਿਰੀਰਾਗੁ ਛੰਤੁ ॥**

ਮਧਸੂਦਨਾ ਜੀਓ ਮਾਧੋ ਮੈ ਆਇਆ ਸਰਨਿ ਤੁਮਾਰੀ ॥ ਮਧਸੂਦਨਾ ਜੀਓ ਮਾਧੋ ਰਾਖਹੁ ਪੈਜ ਹਮਾਰੀ ॥
ਪੈਜ ਹਮਾਰੀ ਰਾਮ ਮੁਰਾਰੀ ਜਿਉ ਜਾਣਹੁ ਤਿਉ ਰਾਖਹੁ ॥ ਪਾਰਬ੍ਰਹਮ ਪਰਮੇਸੁਰ ਸੁਆਮੀ ਮੈਨੂਮੇਰਾ ਆਖਹੁ ॥
ਕਰਨਕਾਰਨ ਸਮਰਥੁ ਸ੍ਰੀਧਰ[4] ਪਤਿਤ ਉਧਾਰਨਹਾਰਾ ॥ ਨਾਨਕ ਪੰਥੀ ਜਨੁ ਦਰਬਾਰੀ ਦੀਨ ਦਿਆਲ ਤੁਮਾਰਾ ॥ ੧ ॥
ਮਧਸੂਦਨਾ ਜੀਉ ਮਾਧੋ ਤੁਧ ਆਪਿ ਉਪਾਈ ਮਾਇਆ ॥ ਮਧਸੂਦਨਾ ਜੀਉ ਮਾਧੋ ਜਿਸੁ ਥੇ ਜਗਤੁ ਉਪਾਇਆ ॥
ਜਗਤੁ ਸਬਾਇਆ ਆਪਿ ਉਪਾਇਆ ਸਿਰਿ ਸਿਰਿ ਧੰਧੇ ਲਾਇਆ ॥ ਐਸੀ ਕੁਦਰਤਿ ਕਰਿ ਦਿਖਲਾਈ ਘਟਿ ਘਟਿ ਆਪੁ ਲੁਕਾਇਆ ॥
387.ੳ ਤੇਰੀ ਗਤਿ ਮਿਤਿ ਤੂਹੇ ਜਾਣਹਿ ਕਰੇ ਮਲੂਮ ਨ ਕੋਈ ॥ ਨਾਨਕ ਪੰਥੀ ਜਨੁ ਦਰਬਾਰੀ ਤੁਮਰਾ ਤੂ ਪ੍ਰਭ ਸੋ/ਈ ॥ ੨ ॥
ਮਧਸੂਦਨਾ ਜੀਉ ਮਾਧੋ ਤੁਮਰੀ ਕਲਾ ਨਿਆਰੀ ॥ ਮਧਸੂਦਨਾ ਜੀਉ ਮਾਧੋ ਤੈ ਆਪੇ ਕੁਦਰਤਿ ਧਾਰੀ ॥
ਕੁਦਰਤਿ ਧਾਰੀ ਪ੍ਰਭ ਬਨਿਵਾਰੀ ਦੀਨ ਦਿਆਲ ਮੁਰਾਰੀ ॥ ਅਜਮਲੁ ਗਨਿਕਾ ਕੀ ਗਤਿ ਕੀਨੀ ਅਹਿਲਿਆ ਸਿਲਾ ਉਧਾਰੀ॥
ਚੰਦ੍ਰਹਾਂਸ ਕੀ ਰਖਿਆ ਕੀਨੀ ਧ੍ਰੋਪਤਿ ਲਾਜ ਰਖਾਈ ॥ ਨਾਨਕ ਪੰਥੀ ਜਨ ਦਰਬਾਰੀ ਤੇਰੀ ਸਾਮ ਤਕਾਈ ॥ ੩ ॥
ਮਧਸੂਦਨਾ ਜੀਉ ਮਾਧੋ ਖਸਮਾਨਾ[5] ਕਰਹੁ ਹਮਾਰਾ ॥ ਮਧਸੂਦਨਾ ਜੀਉ ਮਾਧੋ ਮੈਂ ਆਦਿ ਜੁਗਾਦਿ ਤੁਮਾਰਾ ॥
ਮੈਂ ਗਰੀਬੁ ਤੁਮਾਰਾ ਕਿਆ ਹਮਾਰਾ ਚਾਰਾ ਜਿਉ ਭਾਵੈ ਤਿਉ ਕੀਜੈ ॥ ਮਨ ਮਾਹਿ ਪ੍ਰੀਤਿ ਏਹੁ ਦਰਸਨ ਕੀ ਰਾਮ ਨਾਮੁ ਮੁਖਿ ਦੀਜੈ ॥
ਨਾਨਕ ਪੰਥੀ ਜਨੁ ਦਰਬਾਰੀ ਆਇ ਪਇਆ ਸਰਨਾਈ ॥ ਕਰਿ ਕਿਰਪਾ ਰਾਖਹੁ ਜਗਜੀਵਨ ਜਿਉ ਸਿਉ[6] ਬਿਖੁ ਕੰਠ ਲਗਾਈ ॥੪॥੩॥

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪ੍ਰਸਾਦਿ ॥**

**ਰਾਗੁ ਸਿਰੀਰਾਗ ਕੀ ਵਾਰ ॥ ਪਉੜੀ ॥**

ਆਪੇ ਆਪਿ ਨਿਰੰਜਨਾ ਨਿਰਭਉ ਨਿਰੰਕਾਰਾ ॥ ਖੰਡ ਬ੍ਰਹਮੰਡ ਸਮੇਟਿ ਕੈ ਹੋਇ ਬੈਠਾ ਨਿਆਰਾ ॥
ਛਤ੍ਰੀਹ ਜੁਗੁ ਸਮਾਧ ਵਿਚਿ ਲਾਇ ਧੁੰਧੂਕਾਰਾ ॥ ਵਰਨਾ ਚਿਹਨਾ ਬਾਹਰਾ ਇਕੁ ਏਕੰਕਾਰਾ ॥
ਪਹਿਲਾ ਨਾਉ ਨਿਰੰਕਾਰੁ ਸੀ ਹੁਣਿ ਸਿਰਜਣਹਾਰਾ ॥ ੧ ॥
ਪੰਚ ਤਤ ਅਰ ਤੀਨ ਦੇਉ ਪ੍ਰਭਿ ਆਪਿ ਉਪਾਏ ॥ ਸੂਤ੍ਰ ਬਧਾ ਰਚਨਾ ਜਗੁ ਸਾਜ ਦਿਖਾਏ ॥
ਮਿਟੀ ਪਾਣੀ ਬਿਰੰਚ[7] ਨੂੰ ਪੌਣੁ ਬਿਸਨ ਫੜਾਏ ॥ ਦੇ ਬੈਸੰਤਰ ਥਾਪਿਆ ਸਿਵ ਸੰਘਾਰੁ ਕਰਾਏ ॥
387.ਅ ਰਹਿਆ/ਆਪ ਅਲਾਂਹਦਾ ਅਉਰਾ ਸਿਰਿ ਲਾਏ ॥ ੨ ॥
ਆਪੇ ਜਗਤ ਉਪਾਇਕੈ ਆਪਿ ਧੰਧੈ ਲਾਇਆ ॥ ਆਪੇ ਉਝੜ ਪਾਇਦਾ ਇਕਿ ਮਾਰਗ ਪਾਇਆ ॥
ਇਕਿ ਵਿਛੋੜੇ ਪਾਰਬ੍ਰਹਮ ਇਕਿ ਆਪਿ ਮਿਲਾਇਆ ॥ ਜੋ ਜਨ ਬਖਸੇ ਆਪਿ ਪ੍ਰਭ ਤਿਨਾ ਹੁਕਮੁ ਮਨਾਇਆ ॥
ਪਰੇ ਪਹੇਰਾ ਪਾਰਬ੍ਰਹਮੁ ਕਿਨੈ ਅੰਤੁ ਨ ਪਾਇਆ ॥ ੩ ॥
ਕਥੀ ਨ ਜਾਵੈ ਇਕ ਜੀਭ ਅਕਥ ਕਹਾਣੀ ॥ ਆਪੇ ਧਰਤੀ ਧਾਰੀਆ ਪੌਣੁ ਬੈਸੰਤਰੁ[8] ਪਾਣੀ ॥
ਲਖ ਚਉਰਾਸੀਹ ਮੇਦਨੀ ਰਚਿ ਚਾਰੇ ਖਾਣੀ ॥ ਛਤੀਹ ਜੁਗ ਤੇ ਓ ਰਲੀ ਬਾਤਿ ਬੇਦ ਬਖਾਣੀ ॥
ਏਦਹੂ[9] ਪਰਨੇ ਪਾਰ ਕੀ ਕਿਨੈ ਕੀਮ ਨ ਜਾਣੀ ॥ ੪ ॥
ਆਪੇ ਕਰਿ ਕਰਿ ਵੇਖਦਾ ਨ ਦੂਜਾ ਕੋਈ ॥ ਲਖ ਚੌਰਾਸੀਹ ਮੇਦਨੀ ਤੁਝ ਤੇ ਹੀ ਹੋਈ ॥
ਸਭਨਾ ਨੋ ਪਹੁਚਾਇਦਾ ਦਾਨੁ ਖੰਡੀ ਲੋਈ ॥ ਜਿਨਾ ਹੁਕਮੁ ਨ ਮੰਨਿਆ ਦਰਿ ਲਹਨਿ ਨ ਢੋਈ ॥
ਸਭਿ ਕੋ ਤੇਰਾ ਮੰਗਤਾ ਹਥਿ ਤੇਰੇ ਡੋਈ[10]॥ ੫ ॥
ਬੇਦ ਕਤੇਬਹੁ ਬਾਹਰਾ ਅਪਰੰਪੁਰੁ ਆਪੇ ॥ ਚਾਰੇ ਜੁਗ ਇਕੋ ਇਕੋ ਬੇਦ ਚਾਰੇ ਥਾਪੇ ॥

1. ਸੰਸਾਰ, ਦੁਨੀਆਂ 2. ਦੁਨੀਆਂ 3. ਗੁਰੂ ਉਪਦੇਸ਼ ਨੂੰ ਧਿਆਨ ਨਾਲ ਸੁਣਨ ਵਾਲਾ 4. ਲਛਮੀ ਦਾ ਪਤੀ, ਵਿਸ਼ਣੂ 5. ਮਾਲਕ ਬਣੋ ਭਾਵ ਮਾਲਕ ਬਣ ਕੇ ਰੱਖਿਆ ਕਰੋ 6. ਸ਼ਿਵ ਜੀ 7. ਬ੍ਰਹਮਾ 8. ਅਗਨੀ 9. ਇਸ ਤੋਂ 10. ਵਰਤਾਉਣ ਵਾਲੀ ਵੱਡੀ ਕੜਛੀ

ਦੂਸਰੁ ਕੋਇ ਨ ਉਪਜਿਆ ਜੋ ਫੇਰਿ ਉਥਾਪੇ ॥ ਭਗਤਾ ਕਾ ਭਉ ਭਾਗਿਆ[1] ਸੁਣਿ ਪ੍ਰਭ ਪ੍ਰਤਾਪੇ ॥
ਵਰਨਾ ਚਿਹਨਾ ਬਾਹਰਾ ਕੁਦਰਤਿ ਤੇ ਜਾਪੇ ॥ ੬ ।
ਸਰਬ ਘਟਾ ਕਾ ਮਾਲਕੋ ਅਪਰੰਪੁਰੁ ਸੁਆਮੀ ॥ ਕਰਨ ਕਾਰਨ ਸਮਰਥੁ ਹੈ ਪ੍ਰਭੁ ਅੰਤਰਜਾਮੀ ॥
ਕੁਦਰਤਿ ਕੀਮਤਿ ਨ ਪਵੈ ਅਪਰੰਪੁਰ ਧਾਮੀ[2] ॥ ਜੋ ਜਨੁ ਜਪਦੇ ਰਾਮ ਨਾਮੁ ਸੋ ਭਇਆ ਇਨਾਮੀ[3] ॥
ਜਿਨਾ ਨਾਮੁ ਵਿਸਾਰਿਆ ਸੇ ਜਮ ਕੇ ਦਾਮੀ[4]॥ ੭ ॥
ਤ੍ਰਿਣ ਤੇ ਕਰਦਾ ਮੇਰੁ ਪ੍ਰਭੁ ਪ੍ਰਬਤ ਤੇ ਰਾਈ ॥ ਊਣੇ ਖਿਨ ਮਹਿ ਪੂਰਦਾ ਸੁਭਰ ਸਖਨਾਈ[5]॥
388.ੳ ਵਿਛੀਆ ਸਫਾਂ ਉਠਾਇਦਾ ਫੇ/ਰਿ ਹੋਰਿ ਵਿਛਾਈ ॥ ਆਪਣੀ ਗਤਿ ਮਿਤਿ ਜਾਣਦਾ ਕਿਨੈ ਕੀਮ ਨ ਪਾਈ ॥
ਦਰਬਾਰੀ ਵੇਖ ਵਿਗੱਸ[6] ਤੂ ਪ੍ਰਭ ਕੀ ਵਡਿਆਈ ॥ ੮ ॥
ਤੂ ਕਰਤਾ ਪੁਰਖ ਅਗੰਮੁ ਹੈ ਆਪਿ ਕਰਨੈਹਾਰਾ ॥ ਲਖ ਚਉਰਾਸੀਹ ਜੂਨ ਦੀ ਆਪਿ ਕਰੇ ਸਮਾਰਾ ॥
ਅਸਥਾਵਰਾ[7] ਜੰਗਮਾ[8] ਪਾਲਦਾ ਪ੍ਰਭੁਸਰਬ ਦਾਤਾਰਾ ॥ ਧਰਤਿ ਆਕਾਸ ਥੰਮਾਇਓਂ ਪ੍ਰਭੁ ਨਿਧਰਧਾਰਾ ॥
ਕਿਨੈ ਨ ਪਾਇਓ ਪਾਰਬ੍ਰਹਮੁ ਪ੍ਰਭ ਪਰਲਾ ਪਾਰਾ ॥ ੯ ॥
ਤੂ ਸਿਰਿ ਸਾਹਾ ਪਾਤਿਸਾਹੁ ਹੈ ਦੋਹੀ ਸਭਿ ਥਾਈ ॥ ਤੂੰ ਪਾਕੀ ਨਾਂਈ ਪਾਕ ਹੈ ਸਚੁ ਸਚਾ ਸਾਂਈ ॥
ਦਾਤਾ ਭੁਗਤਾ ਆਪਿ ਤੂ ਆਪਿ ਸ੍ਰਿਸਟਿ ਉਪਾਈ ॥ ਆਪੇ ਵੇਖਿ ਵਿਗੱਸਦਾ ਆਪਿ ਬਾਜੀ ਪਾਈ ॥
ਕਰਹਿ ਕਰਾਵਹਿ ਆਪਿ ਤੂ ਸਿਰਿ ਅਵਰਾ ਲਾਈ ॥ ੧੦ ॥
ਲਖ ਚਉਰਾਸੀਹ ਮੇਦਨੀ ਪ੍ਰਭ ਆਪਿ ਉਪਾਈ ॥ ਆਪੇ ਸਾਰ ਸਮਾਲਦਾ ਮਾਤ ਪਿਤਾ ਨਿਆਂਈ ॥
ਆਪੇ ਬਖਸਿ ਮਿਲਾਇਦਾ ਭਗਤਾ ਦੈ ਤਾਈ ॥ ਅਸੁਰਾ ਆਪਿ ਖਪਾਇਦਾ ਗੋਬਿੰਦੁ ਗੋਸਾਂਈ ॥
ਸਰਬ ਘਟਾ ਦਾ ਮਾਲਕੋ ਕੁਦਰਤਿ ਦਿਖਲਾਈ ॥ ੧੧ ॥
ਹਿੰਦੂ ਮੁਸਲਮਾਨੁ ਦੁਇ ਪ੍ਰਭ ਆਪਿ ਉਪਾਏ ॥ ਦੁਇ ਧੜਿ ਕੀਤੇ ਆਪਿ ਤੈ ਦੁਇ ਰਾਹ ਚਲਾਏ ॥
ਚਾਰ ਕਤੇਬਾ ਬੇਦ ਚਾਰ ਜੁਗ ਮਹਿ ਪ੍ਰਗਟਾਏ ॥ ਕਈ ਜਮਾਤੀ ਪੰਥ ਸਾਜ ਆਪਿ ਆਪੁ ਛਪਾਏ ॥
ਇਕਨਾ ਇਕੁ ਪਛਾਣਿਆ ਇਕ ਦੁਬਿਧਾ ਪਾਏ ॥ ੧੨ ॥
ਕਰਨ ਕਾਰਨ ਸਮਰਥੁ ਤੂਸਿਰੀ ਕ੍ਰਿਸਨ ਗੋਪਾਲਾ ॥ ਕਰਿ ਕਰਿ ਕੁਦਰਤਿ ਦੇਖਦਾ ਪ੍ਰਭੁ ਦੀਨ ਦਿਆਲਾ ॥
ਜਲ ਥਲ ਮਹੀਅਲ ਰਵਿ ਰਹਿਆ ਕਰਣਾ ਕ੍ਰਿਪਾਲਾ[9]॥ ਤੂ ਸਦਾ ਸਲਾਮਤ ਨਿਰੰਕਾਰ ਨ ਬਿਰਧ ਨ ਬਾਲਾ[10]॥
388.ਅ /ਜਿਨਾ ਇਕ ਪਛਾਣਿਆ ਤੂਟੇ ਜਮਜਾਲਾ[11]॥ ੧੩ ॥
ਆਦਿ ਜੁਗਾਦੀ ਨਿਰਮਲਾ ਨਿਰਭਉ ਨਿਰੰਕਾਰਾ ॥ ਆਦਿ ਅਨੀਲ ਅਨਾਹਦੋ ਸਚੁ ਸਿਰਜਣਹਾਰਾ ॥
ਹਰਨ ਭਰਨ[12] ਚਖ ਫੋਰੁ ਜਿਸੁ ਕਿਸੁ ਪਾਈਐ ਪਾਰਾ ॥ ਵਰਨਾ ਚਿਹਨਾ ਬਾਹਰਾ ਪ੍ਰਭੁ ਪਰਵਦਗਾਰਾ ॥
ਸਰਬ ਘਟਾ ਮਹਿ ਰਵਿ ਰਹਿਆ ਸਭਨਾ ਤੇ ਨਿਆਰਾ ॥ ੧੪ ॥
ਤੇਰੀ ਲੀਤੀ ਓਟਿ ਪ੍ਰਭਿ ਤਾਣੁ ਮਾਣੁ ਤੁਮਾਰਾ ॥ ਦੂਸਰੁ ਕੋਈ ਨਾਂਹਿ ਹੋਰੁ ਤੁਝ ਬਾਝ ਹਮਾਰਾ ॥
ਸਭਿ ਕੁਛੁ ਤੈਥੋ ਮੰਗਣਾ ਤੂ ਦੇਵਣਹਾਰਾ ॥ ਤੂ ਅਗਮ ਅਥਾਹੁ ਹੈ ਪ੍ਰਭੁ ਠਾਕੁਰੁ ਭਾਰਾ ॥
ਜੋ ਤੂ ਕਰਹਿ ਸੋ ਹੋਇਸੀ ਕਿਆ ਜੰਤੁ ਵਿਚਾਰਾ ॥ ੧੫॥
ਦਰਬਾਰੀ ਦਰਸਨੁ ਚਾਂਹਿਦਾ ਦੇਂਦਾ ਕਿਉ ਨਾਹੀ ॥ ਰਾਮ ਨਾਮੁ ਤੁਮ ਲਿਖਹੁ ਪ੍ਰਭ ਮੇਰੇ ਮਨ ਮਾਹੀ ॥
ਮਨੁ ਪਾਹਨੁ[13] ਪਾਪਾਂ ਦਬਿਆ ਏਹੁ ਲੰਘਗੁ ਤਾਂਹੀ ॥ ਮੇਰੇ ਮਗਰਹੁ ਲਾਹੀਐ ਜਮੁ ਕੀ ਉਗਰਾਹੀ ॥
ਕਰੁ ਕ੍ਰਿਪਾ ਕ੍ਰਿਪਾਲ ਪ੍ਰਭ ਕਾਟਹੁ ਜਮ ਫਾਹੀ ॥ ੧੬ ॥
ਜਿਉ ਜਾਣਹੁ ਤਿਉ ਰਾਖਿ ਲੇਹੁ ਹੁਣਿ ਸਰਣੀ ਆਇਆ ॥ ਜਿਉ ਕਰਨਾ ਕਰਿ ਰਾਖਿਆ ਹੀਹਾ ਗੁਹਿਰਾਇਆ[14] ॥
ਕੰਨਿਆ ਤੇ ਪੁਰਖਨੁ ਕੀਆ ਪ੍ਰਭ ਜਨਮੁ ਵਟਾਇਆ ॥ ਸਰਣਿ ਅਲਾਈ ਬਾਲਕੇ ਓਹੁ ਜਾਇ ਨ ਘਾਇਆ[15] ॥
ਕੋਟੁ ਮੁਰੱਬਤੁ ਕਰਿ ਦੀਆ ਵਰੁ ਬਾਲ ਪਸਾਇਆ ॥ ੧੭ ॥

1. ਡਰ ਲੱਥ ਗਿਆ 2. ਅਪਹੁੰਚ ਸਥਾਨ (ਧਾਮੀ) ਉੱਤੇ 3. ਸਤਿਕਾਰ ਯੋਗ 4. ਧਨ ਵਾਲੇ ਭਾਵ ਸਾਮੀਆਂ 5. ਭਰੇ ਹੋਏ (ਸੁਭਰ) ਸੱਖਣੇ ਕਰਦਾ 6. ਪ੍ਰਸੰਨ ਹੋ 7. ਸਥਿਰ 8. ਅਸਥਿਰ ਜੋ ਇਕ ਥਾਂ ਨਹੀਂ ਟਿਕਦੇ 9. ਦਇਆ ਤੇ ਕ੍ਰਿਪਾ ਕਰਨ ਵਾਲਾ 10. ਬੱਚਾ 11. ਜਮ ਦਾ ਜਾਲ 12. ਖੋਹ ਲੈਣ ਵਾਲਾ ਤੇ ਦੇਣ ਵਾਲਾ 13. ਪੱਥਰ 14. ਹੀਹਾ, ਵੇਖੋ ਅਗਲੀ ਸਤਰ 15. ਨਾਸ ਨਾ ਹੋਵੇ

ਬਾਸਿਸਟੁ ਬਿਆਸੁ ਅਰਾਧਦੇ ਬ੍ਰਹਮਾ ਗੁਣ ਗਾਵੈ ॥ ਸਿਵ ਸੰਕਰੁ ਗਉਰੀ ਸਣ ਗਣੇਸ ਇੰਦ੍ਰ ਹਰਿ ਧਿਆਵੈ ॥
ਸਨਕਾਦਿਕ ਬ੍ਰਹਮਾਦਕਾ ਨਾਰਦੁ ਲਿਵਲਾਵੈ ॥ ਮੁਨ ਜਨ ਧਿਆਵਹਿ ਧਿਆਨੁ ਧਰ ਛਡਿ ਸਭੇ ਦਾਵੈ ॥
ਕਵੀਸਰ ਕਥਹ ਅਕਥ ਕਉ ਜਿਨ ਕਥਿਆ ਜਾਵੈ ॥ ੧੮॥

389.ੳ ਮਾਲਕ ਮਉਲਾ/ਮਿਹਰਵਾਨੁ ਮਧਸੂਦਨੁ ਮਾਧੋ ॥ ਪਾਰਬ੍ਰਹਮੁ ਪਰਮੇਸਰੋ ਹਰਿ ਅਗਮ ਅਗਾਧੋ ॥
ਪਤਿਤ ਉਧਾਰਨੁ ਸਰਨਿਜੋਗੁ ਦਿਨੁ ਰੈਨਿ ਅਰਾਧੋ ॥ ਬੇਦੁ ਪੁਰਾਨ ਪੁਕਾਰਦੇ ਸੁਨੀਅਹੁ ਸਚ ਸਾਧੋ ॥
ਜਿਨ ਜਨ ਸਚੁ ਪਛਾਣਿਆ ਫਿਰ ਕਾਲ ਨ ਖਾਧੋ ॥ ੧੯ ॥
ਬ੍ਰਹਮਾ ਜਿਸਦਾ ਕਾਰਕੁੰਨੁ[1] ਅਤਿ ਆਗਿਆਕਾਰੀ ॥ ਪਰਮਧਾਮੁ ਜਿਸੁ ਧਾਮੁ ਹੈ ਮਹਾਂਦੇਉ ਭੰਡਾਰੀ ॥
ਇੰਦ੍ਰ ਕੀਤਾ ਮੇਘ ਪਰ ਜਮੁ ਧਰਮੁ ਪਟਵਾਰੀ ॥ ਭਗਤਿ ਫਕੀਰ ਦੀਵਾਨ ਹੈ ਚਿਤਿ ਗੁਪਤਿ ਲਿਖਾਰੀ ॥
ਨਾਨਕ ਪੰਥੀ ਗਾਂਵਦਾ ਤਿਸ ਨੂੰ ਦਰਬਾਰੀ ॥ ੨੦ ॥
ਜਿਸ ਦਾ ਕੀਤਾ ਜਗਤ ਹੈ ਜਿਸੁ ਆਪ ਉਪਾਇਆ ॥ ਨਾ ਤਿਸੁ ਬਾਪ ਨ ਮਾਇ ਨ ਕਿਨਹੀ ਜਾਇਆ ॥
ਜਿਸੁ ਹਿੰਦੂ ਕਹਦੇ ਰਾਮ ਰਾਮ ਮੁਸਲਮਾਨ ਖੁਦਾਇਆ ॥ ਸਿਵ ਸੰਕਰ ਬ੍ਰਹਮੇ ਸਾਰਖੇ[2] ਇੰਦ੍ਰ ਧਰਮ ਧਿਆਇਆ ॥
ਜਿਸੁ ਪੀਰ ਪੈਕੰਬਰ ਸਿਮਰਦੇ ਸੋ ਦਰਬਾਰੀ ਧਿਆਇਆ ॥ ੨੧ ॥
ਪਾਰਬ੍ਰਹਮੁ ਪਰਮੇਸਰੋ ਜਿਨਿ ਗਨਕਾ ਤਾਰੀ ॥ ਆਇਆ ਸੀ ਘਰਿ ਬਿਦਰ ਦੇ ਪ੍ਰਭ ਕੁੰਜ[3] ਬਿਹਾਰੀ ॥
ਗੋਕਲ ਚੰਦ ਮੁਕੰਦ[4] ਪ੍ਰਭ ਜਿਨਿ ਗੁਆਰ ਉਧਾਰੀ ॥ ਬੇਦ ਪੁਰਾਨਾ ਜਿਸ ਨੂੰ ਕਹਹਿ ਗੋਵਰਨਧਾਰੀ[5] ॥
ਨਾਨਕ ਪੰਥੀ ਗਾਂਵਦਾ ਢਾਢੀ ਦਰਬਾਰੀ ॥ ੨੨ ॥ ੧ ॥ ੬੪ ॥ ੮ ॥ ੩ ॥ ਜੁਮਲਾ ੭੬ ॥ ਰਾਗੁ ੨੬ ॥

1. ਕੰਮ ਸੰਭਾਲਣ ਵਾਲਾ 2. ਵਰਗੇ, ਆਦਿ 3. ਕੁੰਜ (ਬਨ ਦੀਆਂ ਗਲੀਆਂ ਵਿੱਚ ਵਿਚਰਨ ਵਾਲਾ (ਬਿਹਾਰੀ) 4. ਮੁਕਤੀ ਦੇਣ ਵਾਲਾ 5. ਗੋਵਰਧਨ ਪਰਬਤ ਧਾਰਨ ਕਰਨ ਵਾਲਾ

**ੴ ਸਤਿਗੁਰੂ ਬਾਬਾ ਨਾਨਕ ॥ ਅਭੈ ਰਾਮ ਪ੍ਰਸਾਦਿ ॥**

**ਰਾਗੁ ਸੂਹੀ ॥ ਚਉਪਦੇ ਘਰੁ ੧ ॥**

389.ਅ ਜਿਤੁ ਮਾਰਗਿ ਹਰਿ ਪਾਈਐ ਸਤਿਗੁਰ ਮਾਰਗੁ ਦਸੁ ॥ ਸਾ ਬਿਧਿ ਕੀਚੈ ਸਤਿਗੁਰਾ ਲ/ਗੈ ਨ ਨਾਗਨਿ[1] ਡਸੁ॥੧॥ ਰਹਾਉ॥
ਮੇਰੇ ਮਨ ਮਹਿ ਪਿਆਰ ਹੈ ਕਿਉ ਦਰਸਨੁ ਪਾਇ ॥ ਕਰਿ ਕ੍ਰਿਪਾ ਪ੍ਰਭਿ ਆਪਣੀ ਮਨਿ ਕੀ ਦੁਰਮਤਿ ਜਾਇ ॥ ੧ ॥
ਏਹੁ ਵਿਛੋੜਾ ਨਾ ਖਵਾਂ[2] ਮੈ ਪਹਿ ਸਹਿਓ ਨ ਜਾਇ ॥ ਜਿਉ ਜਾਨਹੁ ਪ੍ਰਭ ਤਿਉ ਕਰਹੁ ਤਕੀਆ[3] ਤਉ ਸਰਨਾਇ॥ ੨ ॥
ਮੈ ਪ੍ਰਭਿ ਫਿਰਿ ਕੇ ਵੇਖਿਆ ਇਕਸਿ ਬਿਨਾ ਨਹੀਂ ਕੋਇ ॥ ਇਕੁ ਖਿਨੁ ਦਰਸੁ ਦਿਖਾਵਣਾ ਜਿਉ ਗਤਿ ਹਮਰੀ ਹੋਇ॥ ੩ ॥
ਪਰਉਪਕਾਰੀ ਸੁਣੀਦਾ ਬੇਦਿ ਪੁਰਾਨ ਉਗਾਹਿ[4]॥ ਦਰਬਾਰੀ ਕੀ ਪ੍ਰਭ ਬੇਨਤੀ ਰਾਖੋ ਦੋਜਕਿ ਭਾਹਿ ॥ ੪ ॥ ੧ ॥

**ਰਾਗੁ ਸੂਹੀ ॥**

ਜਿਨਿ ਕਉ ਗੁਰ ਪ੍ਰਸਾਦੁ ਸੋ ਹਰਿ ਪਾਇਸੀ ॥ ਮਨਿ ਕੀ ਉਤਰੈ ਮੈਲੁ ਹਰਿ ਗੁਨ ਗਾਇਸੀ ॥ ੧ ॥ ਰਹਾਉ ॥
ਜੋ ਭਾਣੀ ਪ੍ਰਿ[5] ਆਪਿ ਤਿਨ ਸਹੁ ਪਾਇਆ ॥ ਮਿਟਨੀ ਸਗਲ ਕਲੇਸਿ ਜੋ ਹਰਿ ਭਾਇਆ ॥ ੧ ॥
ਤੂਸਮਰਥੁ ਅਕਥੁ ਅਪਰਿ ਅਪਾਰਿਆ ॥ ਜਿਨਿ ਕੇ ਸੁਆਮੀ ਵਲਿ ਕਾਰਜ ਸਾਰਿਆ ॥ ੨ ॥
ਦੂਖ ਰੋਗੁ ਬਿਕਾਰੁ ਸਗਲਿ ਮਿਟਾਇਸੀ ॥ ਇਕਿ ਮਨਿ ਏਕਿ ਕਰਾਰਿ ਕਾਲੁ ਨ ਖਾਇਸੀ ॥ ੩ ॥
ਜਿਨ ਕਉ ਪ੍ਰਭੁ ਦਿਆਲੁ ਭਗਤੀ ਲਾਇਸੀ ॥ ਦਰਬਾਰੀ ਖਰੇ ਅਨੂਪ[6] ਦਰਿ ਪੈਧੇ ਜਾਇਸੀ ॥ ੪ ॥ ੨ ॥

**ਰਾਗੁ ਸੂਹੀ ॥**

ਤਿਨਿ ਕਉ ਸਦਾ ਅਨੰਦੁ ਏਕੁ ਧਿਆਇਸੀ ॥ ਦੂਜੇ ਚਿਤੁ ਨ ਲਾਇ ਅਸਥਿਰੁ ਮਤ ਪਾਇਸੀ ॥ ੧ ॥ ਰਹਾਉ ॥
ਕਰਨੈਹਾਰੁ ਸਲਾਹਿ ਦੂਜਾ ਨਾਹਿ ਕੋਇ ॥ ਆਂਨ ਨ ਕਾਈ ਜਾਇ ਏਕੋ ਸਦਾ ਸੋਇ ॥ ੧ ॥
390.ੳ ਜਿਨਾ ਨ ਜਾਤਾ ਖਸਮੁ ਸੇ ਸਦਾ ਦੁਖਾਲਿਆ[7]॥ ਦੂਖ ਘਣੇ ਸੁਖ ਨਾਂਹਿ ਗਰਬਿ ਸਿ ਗਾਲਿ/ਆ[8] ॥ ੨ ॥
ਚਰਨਿ ਸਰਨਿ ਕੀ ਓਟ ਉਧਰੇ ਮੁਘਧਿ[9] ਨਰਿ ॥ ਦਰਬਾਰੀ ਏਕੁ ਸਲਾਹਿ ਭੈਜਲੁ ਬਿਖਮੁ[10] ਤਰਿ ॥ ੩ ॥ ੩ ॥

**ਰਾਗੁ ਸੂਹੀ ॥**

ਭਾਂਡਾ ਭਾਉ ਧਰੋ ਘਟਿ ਭੀਤਰਿ ਹਰਿ ਜਸੁ ਦੂਧ ਵਧਾਵਹੁ ॥
ਸੁਰਤਿ ਸਮਾਇਣ[11] ਮੇਲਹੁ ਤਾ ਮਹਿ ਇਤਿ ਬਿਧਿ ਦਹੀ ਜਮਾਵਹੁ ॥ ੧ ॥
ਨਿਹਚੈ ਸਿਮਰੁ ਸਿਆਮਾ ॥ ਪੂਰਨ ਹੋਵਹਿ ਕਾਮਾ ॥ ੧ ॥ ਰਹਾਉ ॥
ਧਿਆਨੁ ਧਰਮੁ ਦੁਇ ਪਕੜਹੁ ਕਰਮਹਿ ਨੇਤ੍ਰਾ[12] ਤੂਟਿ ਨ ਜਾਵੈ ॥
ਜਿਹਬਾ[13] ਫਿਰੈ ਮਧਾਣੀ ਨਿਆਂਈ ਰਾਮ ਰਾਮ ਮੁਖਿ ਗਾਵੈ ॥ ੨ ॥
ਗੁਰੁ ਕਉ ਬੂਝ ਕਰਹੁ ਇਹੁ ਕਾਂਮਾ ਤਉ ਸਭਿ ਬਿਧਿ ਹਥਿ ਆਵੈ ॥
ਭਾਂਵੈ ਕੇਹਾ ਖਰਾ ਸਿਆਣਾ ਗੁਰ ਬਿਨੁ ਗਤਿ ਨਹੀਂ ਪਾਵੈ ॥ ੩ ॥
ਰਾਮੁ ਨਾਮੁ ਸਿਮਰਤਿ ਸੁਖੁ ਉਪਜੈ ਤਤੁ ਗਿਆਨ ਘਿਉ ਆਵੈ ॥
ਨਾਨਕ ਪੰਥੀ ਭਣੇ ਦਰਬਾਰੀ ਇਤਿ ਬਿਧਿ ਅੰਮ੍ਰਿਤੁ ਪਾਵੈ ॥ ੪ ॥ ੪ ॥

**ਰਾਗੁ ਸੂਹੀ ॥**

ਬਾਜੀਗਰ ਜੈਸੇ ਖੇਡ ਪਵਾਈ ॥ ਖਾਕਹੁ[14] ਖਲਕ ਉਪਾਇ ਦਿਖਾਈ ॥
ਬਾਜੀਗਰ ਸਾਂਗੁ ਬਣਾਇਆ ॥ ਬਨਿ ਦਸ ਅਵਤਾਰੀ ਆਇਆ ॥ ੧ ॥
ਪ੍ਰਭ ਕੀ ਆਚਰਜ ਕਹਾਨੀ ॥ ਕਿਨੈ ਗੁਰਮੁਖ ਵਿਰਲੈ ਜਾਨੀ ॥ ੧ ॥ ਰਹਾਉ ॥
ਹੋਰ ਕੀ ਹੋਰ ਵਿਖਾਲੀ ॥ ਪ੍ਰਭ ਐਸੀ ਦਈ ਭਵਾਲੀ[15]॥
ਬਾਜੀਗਰ ਕੋ ਕੋ ਨ ਪਛਾਨੇ ॥ ਬਾਜੀ ਸੰਗਿ ਸਭੇ ਲਪਟਾਨੇ ॥ ੨ ॥

---

1. ਮਾਇਆ ਰੂਪੀ ਨਾਗਨ 2. ਸਹਿ ਸਕਾਂ 3. ਆਸਰਾ 4. ਸ਼ਾਹਦੀ ਭਰਦੇ ਹਨ, ਸਾਖਸ਼ੀ 5. ਪਿਰ, ਪਤੀ 6. ਬਹੁਤ ਸੁੰਦਰ 7. ਦੁੱਖੀ, ਔਖੇ 8. ਹੰਕਾਰ ਨੇ ਨਾਸ ਕਰ ਦਿੱਤਾ 9. ਮੂਰਖ 10. ਕਠਿਨ ਭਵਜਲ ਭਾਵ ਸੰਸਾਰ ਸਮੁੰਦਰ 11. ਸੁਰਤੀ ਦੀ ਜਾਗ ਲਾਉ 12. ਮਧਾਣੀ ਨੂੰ ਘੁੰਮਾਉਣ ਵਾਲਾ ਰੱਸਾ 13. ਜੀਭ, ਰਸਨਾ 14. ਖਾਕ ਤੋਂ, ਮਿੱਟੀ ਤੋਂ 15. ਚੱਕਰ

ਨਿਰਗੁਣ ਤੇ ਸਰਗੁਣੁ ਬੀਆ[1] ॥ ਪ੍ਰਭ ਐਸਾ ਕਉਤਕੁ ਕੀਆ ॥
ਕੋਇ ਨ ਜਾਨੈ ਜਾ ਕਾ ਭੇਉ ॥ ਆਖਿ ਪੁਜਾਰੀ ਆਪੇ ਦੇਉ ॥ ੩ ॥
ਬਾਜੀਗਰੁ ਖੇਡ ਸਮੇਟੇ ॥ ਤਬ ਸਭ ਹੀ ਬਾਜੀ ਮੇਟੇ ॥
390.ਅ ਤਬ ਆਪੇ ਇਕੁ ਅਕੇਲਾ ॥ ਦਰਬਾਰੀ/ਨਾ ਕੋ ਗੁਰੂ ਨ ਕੋਈ ਚੇਲਾ ॥ ੪ ॥ ੫॥

**ਰਾਗੁ ਸੂਹੀ ॥**

ਕਰਤੇ ਸਗਲੀ ਸਿਸਟਿ ਉਪਾਈ ॥ ਮਾਨਸ ਦੇਹਿ ਕਉ ਦਈ ਵਡਾਈ ॥
ਭਿੰਨਿ ਭਿੰਨਿ ਕਰਿ ਸਿਰਸਟਿ[2] ਸਵਾਰੀ ॥ ਮਾਨਸਿ ਕਉ ਦੀਨੀ ਸਿਰਦਾਰੀ ॥ ੧ ॥।
ਮਾਨਸਿ ਦੇਹਿ ਮੁਕਤਿ ਕੀ ਦਾਤੀ ॥ ਤਿਨ ਹਰਿ ਭਜਿਆ ਜਿਨਿ ਬਿਧਿ ਜਾਤੀ ॥ ੧ ॥ ਰਹਾਉ ॥
ਐਸੀ ਅਕਲ ਏਸ ਕਉ ਦੀਨੀ ॥ ਕਰਿ ਹਿਕਮਤਿ[3] ਸਭਿ ਵਸਿ ਕਰਿ ਲੀਨੀ ॥
ਇਸਿ ਤੇ ਬਲੀ ਨ ਕੋਇ ਕੀਆ ॥ ਇਸ ਕੀ ਕਲਾ ਤਲੇ ਸਭਿ ਦੀਆ ॥ ੨ ॥
ਇਸ ਕੇ ਲੀਏ ਕੀਏ ਭੋਗ ॥ ਵਿਛੜਣੁ ਮਿਲਣੁ ਸੰਜੋਗ ਵਿਜੋਗ ॥
ਇਸਿ ਲੀਏ ਸਭ ਸਾਜ ਸਵਾਰੇ ॥ ਤਾ ਮੂਰਖੁ ਕਿਉ ਤਾਹਿ ਬਿਸਾਰੇ ॥ ੩ ॥
ਲੂਣ ਹਰਾਮੀ ਮੂਰਖੁ ਏਹੁ ॥ ਖੋਵੈ ਐਸਾ ਦੁਰਲਭ ਦੇਹੁ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਰਿ ਭਜੁ ਸਾਚੀ ਬਾਤਿ ਬੀਚਾਰੀ ॥ ੪ ॥ ੬ ॥

**ਰਾਗੁ ਸੂਹੀ ॥**

ਹਰਿ ਪ੍ਰਭਿ ਕਰਤੇ ਕੁਦਰਤਿ ਧਾਰੀ ॥ ਕੁਦਰਤਿ ਕਰਿ ਸਭਿ ਸਿਸਟਿ ਸਵਾਰੀ ॥
ਮਾਨਸਿ ਦੇਹਿ ਅਨੂਪ[4] ਬਣਾਈ ॥ ਮੁਕਤਿ ਕੀ ਪਉੜੀ ਸਮਝਹੁ ਭਾਈ ॥
ਮੁਕਤਿ ਬੈਕੁੰਠਿ ਏਸਿ ਦੇਹੀ ਤੇ ॥ ਸੁਰਗੁ ਨਰਕੁ ਜੋਨਿ ਏਹੀ ਤੇ ॥ ੧ ॥ ਰਹਾਉ ॥
ਇਸਿ ਕੈ ਨਉ ਦਰਵਾਜੈ ਸਾਜੈ ॥ ਭੀਤਰਿ ਇਸਿ ਕੈ ਪਉਣੁ[5] ਬਿਰਾਜੈ ॥
ਸਭਿ ਘਟਿ ਭੀਤਰਿ ਆਪੁ ਲੁਕਾਇਆ ॥ ਇਹੁ ਬੂਝਿ ਨ ਸਕੈ ਮੋਹਿਆ ਮਾਇਆ ॥ ੨ ॥
ਜਬ ਲਗੁ ਪਉਣੁ ਫਿਰੈ ਤਬ ਦੇਹਿ ॥ ਪਉਣ ਗਏ ਫਿਰਿ ਹੋਸੀ ਖੇਹਿ ॥
ਦੇਹਿ ਪਉਣ ਕਾ ਕੀ ਭਰਵਾਸਾ ॥ ਹਰਿ ਹਰਿ ਸਿਮਰੁ ਹੋਇ ਦਾਸਨ ਦਾਸਾ ॥ ੩ ॥
391.ੳ ਐਸੀ ਦੇਹਿ ਨ/ਸਸਤੀ ਖੋਇ[6] ॥ ਹਿੱਲਿ ਮਲੱਕੇ ਇਹ ਨ ਹੋਇ ॥
ਦਰਬਾਰੀ ਹਰਿ ਭਜੁ ਜਨਮੁ ਸਵਾਰ ॥ ਆਵਣੁ ਹੋਇ ਨ ਵਾਰੋ ਵਾਰ ॥ ੪ ॥ ੭ ॥

**ਰਾਗੁ ਸੂਹੀ ॥**

ਜਿਸਿ ਪ੍ਰਭ ਦਿਤੀ ਮਾਣਸਿ ਦੇਹਿ ॥ ਤਿਸ ਦਾ ਕੀਤਾ ਕਦਿ ਤੂ ਦੇਹਿ ॥
ਹਾਥਿ ਪਾਉ ਨੈਨ ਮੁਖ ਕਾਨਾ ॥ ਬੋਲਨਿ ਕਉ ਮੁਖਿ ਦਈ ਜੁਬਾਨਾ ॥ ੧ ॥
ਐਸਾ ਸਾਚਾ ਸਾਹਿਬ ਮੇਰਾ ॥ ਜਿਨਿ ਸਾਜਿ ਸਵਾਰਿਆ ਸਭੁ ਕੁਛ ਤੇਰਾ ॥ ੧ ॥ ਰਹਾਉ ॥
ਸੁਧਿ ਬੁਧਿ ਦੀਨੀ ਘਟਿ ਪਾਇ ॥ ਸਾਬਤੁ ਸਭਾ ਸਬੂਤੁ ਬਣਾਇ ॥
ਤਿਸ ਕਾ ਜਸੁ ਮਨ ਸਦਹੀ ਗਾਉ ॥ ਆਠਿ ਪਹਰਿ ਸਾਸਿ ਸਾਸਿ ਧਿਆਉ ॥ ੨ ॥
ਸੁਨਣ ਕਹਣ ਖਾਣ ਕੇ ਸੁਆਦੁ ॥ ਜਿਨ ਦੀਏ ਤਿਸੁ ਰਖੁ ਯਾਦ ॥
ਰਾਮ ਕਛੂ ਕਹੁ ਰਾਖਿਓ ਨਾਹਿ ॥ ਸਮਝਿ ਦੇਖੁ ਅਪਨੇ ਮਨ ਮਾਹਿ ॥ ੩॥
ਤਿਸ ਕਉ ਸਿਮਰੁ ਸਦਾ ਸੁਖੁ ਪਾਵਹਿ ॥ ਤਿਸ ਕਉ ਸਿਮਰਿ ਨ ਜੂਨੀ ਆਵਹਿ ॥
ਕੀਤੇ ਕਾ ਗੁਣ ਕਛੂ ਤੂ ਮਾਨੁ ॥ ਦਰਬਾਰੀ ਸਿਮਰੁ ਸਦਾ ਭਗਵਾਨੁ ॥ ੪ ॥ ੮ ॥

1. ਦੂਸਰਾ 2. ਸ੍ਰਿਸ਼ਟ, ਦੁਨੀਆਂ 3. ਸ੍ਰਿਸ਼ਟੀ ਭਾਵ ਸੰਸਾਰ 4. ਸੁੰਦਰ 5. ਹਵਾ 6. ਸਸਤੀ ਨਾ ਗੁਆ ਭਾਵ ਬੇਅਰਥ ਨਾ ਗੁਆ 7. ਪੂਰਾ, ਪੂਰਨ

**ਰਾਗੁ ਸੂਹੀ ॥**

ਈਧਨ[1] ਕੇ ਹੋਵਹਿ ਬਹੁ ਭਾਰੇ[2] ॥ ਭੋਰਾ ਭਾਹਿ[3] ਭਸਮ ਕਰਿ ਡਾਰੇ ॥
ਐਸਾ ਰਾਮ ਨਾਮ ਪ੍ਰਤਾਪਾ ॥ ਲਘ ਦੀਰਘ[4] ਕੋ ਰਹੇ ਨ ਪਾਪਾ ॥ ੧ ॥
ਰਾਮ ਨਾਮ ਜਪਹੁ ਮਨ ਪਿਆਰੇ ॥ ਰਾਮ ਨਾਮ ਨਿਧਿ ਪਾਹੁਨ ਤਾਰੇ ॥ ੧ ॥ ਰਹਾਉ ॥
ਜਿਉ ਜਲੁ ਮਲੁ[5] ਸਭਿ ਧੋਇ ਉਤਾਰੈ ॥ ਮੈਲਾ ਊਜਲਿ ਕਰਿ ਚਿਲਕਾਰੇ[6] ॥
ਐਸੋ ਰਾਮ ਨਾਮੁ ਸੁਣਿ ਪਾਇਆ ॥ ਇਕੁ ਖਿਨੁ ਜਪਿਆ ਪਾਪ ਗਵਾਇਆ ॥ ੨ ॥
ਜਿਉ ਕੰਚਨ[7] ਕਉ ਆਗਿ ਸਵਾਰੈ ॥ ਖੋਟ ਕਾਢਿ ਕੁੰਦਨੁ[7] ਕਰਿ ਡਾਰੇ ॥
391.ਅ ਇਸ ਤੀ[8] ਅਧਿਕ ਨਾਮ ਕੀ ਮਹਿਮਾ ॥ ਖਿਨ ਮਹਿ ਧੋਇ/ਉਤਾਰੇ ਵਹਿਮਾ ॥ ੩ ॥
ਰਾਮ ਨਾਮੁ ਜਪੁ ਘਾਨਿ ਨ ਕਾਈ ॥ ਜਿਨ ਜਨ ਏਕਾ ਰਾਮ ਲਿਵ ਲਾਈ ॥
ਤਿਨ ਹੀ ਜਾਇ ਖਲਾਸੀ ਪਾਈ ॥ ਜਨੁ ਦਰਬਾਰੀ ਜਪੁ ਰਘੁਰਾਈ ॥ ੪ ॥ ੯ ॥

**ਰਾਗੁ ਸੂਹੀ ॥**

ਬਿਨਾ ਸੰਤੋਖ ਨ ਕੋ ਤ੍ਰਿਪਤਾਵੈ ॥ ਅਨਿਕ ਜਤਨ ਕਰਿ ਨਾਂਹਿ ਅਘਾਵੈ[9] ॥
ਜੇ ਧਨੁ ਹੋਵੈ ਲਾਖ ਕਰੋੜੀ ॥ ਤਉ ਭੀ ਤ੍ਰਿਸਨਾ ਮੁਖੁ ਨ ਮੋੜੀ ॥ ੧ ॥
ਸੁਖੁ ਸੁਨਿਆ ਸੰਤੋਖੇ ਮਾਂਹਿ ॥ ਅਉਰੁ ਠਉਰੁ ਸੁਨਿਆ ਸੁਖੁ ਨਾਹਿ ॥ ੧ ॥ ਰਹਾਉ ॥
ਤੀਨ ਭਵਨ ਕਾ ਹੋਵਸੁ ਰਾਜੁ ॥ ਤਉ ਭੀ ਮਨ ਕਾ ਸਰੇ ਨ ਕਾਜੁ ॥
ਨਉ ਖੰਡਨ ਪਰੁ ਹੁਕਮੁ ਜਉ ਕਰੈ ॥ ਤਉ ਤ੍ਰਿਸਨਾ ਆਗੈ ਪਗੁ[10] ਧਰੈ ॥ ੨ ॥
ਸੁੰਦਰ ਨਾਰੀ ਹੋਹਿ ਅਨੇਕ ॥ ਪਕੜੇ ਨ ਮਨੁ ਕਬਹੂ ਟੇਕ ॥
ਬਹੁਤੁ ਆਰਜਾ ਜੀਵਨੁ ਚਾਹੈ ॥ ਮਨਹੁ ਉਮੇਦ ਨ ਕਬਹੁ ਲਾਹੈ ॥ ੩ ॥
ਸੋ ਸੁਖੀਆ ਜੋ ਤ੍ਰਿਸਨ ਬੁਝਾਵੈ ॥ ਸਬਰ ਸਬੂਰੀ ਕੈ ਘਰਿ ਆਵੈ ॥
ਨਾਨਕ ਪੰਥੀ ਜਨੁ ਦਰਬਾਰੀ ॥ ਤਿਸੁ ਜਨ ਵਿਟਹੁ ਸਦ ਬਲਿਹਾਰੀ ॥ ੪ ॥ ੧੦ ॥

**ਰਾਗੁ ਸੂਹੀ ॥**

ਜਿਨਾ ਸਤਿਗੁਰੁ ਪੁਰਖੁ ਮਨਾਇਆ ॥ ਤਿਨਾ ਪ੍ਰੇਮੁ ਪਦਾਰਥੁ ਪਾਇਆ ॥
ਜਿਨਿ ਜਨ ਸਤਿਗੁਰ ਸੇਵਾ ਕੀਨੀ ॥ ਗਿਆਨੁ ਧਿਆਨੁ ਤਿਨਿ ਸਭਿ ਬਿਧਿ ਚੀਨੀ[11] ॥ ੧ ॥
ਰੇ ਮਨ ਗੁਰੁ ਕੀ ਚਰਨੀ ਲਾਗੁ ॥ ਸਨਮੁਖ ਹੋਇ ਬੇਮੁਖੀ ਤਿਆਗੁ ॥ ੧ ॥ ਰਹਾਉ ॥
ਗੁਰ ਸੇਵਾ ਤੇ ਸਭ ਕੁਛ ਪਾਇਆ ॥ ਗੁਰੁ ਸੇਵਾ ਤੇ ਨਾਮੁ ਧਿਆਇਆ ॥
ਗੁਰੁ ਕੀ ਸੇਵਾ ਜਿਨਿ[12] ਜਨ ਕਰੀ ॥ ਭਿਨ ਕੀ ਦੁਬਿਧਾ ਦੁਰਮਤਿ ਜਰੀ ॥ ੨ ॥
ਜਿਨ ਗੁਰ ਆਗੇ ਕਰੀ ਨ ਘਾਲਿ ॥ ਜੰਮੈ ਮਰੈ ਖਾਇ ਤਿਸੁ ਕਾਲੁ ॥
392.ੳ ਜਿਨ ਜਨ ਗੁਰੁ ਕਾ ਬਚਨੁ ਕ/ਮਾਇਆ ॥ ਗੁਰ ਕੈ ਭਾਣੈ ਸਭਿ ਸੁਖ ਪਾਇਆ ॥ ੩ ॥
ਗੁਰ ਬਿਨੁ ਅਉਰ ਨ ਕਾਈ ਓਟਿ ॥ ਗੁਰ ਬਿਨੁ ਕਦੇ ਨ ਹੋਵਹਿ ਛੋਟਿ ॥
ਰੇ ਮਨ ਸਤਿਗੁਰ ਸਰਨੀ ਆਵਹੁ ॥ ਦਰਬਾਰੀ ਗੁਰੁ ਮਿਲਿ ਹਰਿ ਗੁਣ ਗਾਵਹੁ ॥ ੪ ॥ ੧੧ ॥

**ਰਾਗੁ ਸੂਹੀ ॥**

ਸਿਵ[13] ਬਿਨ ਸੇਵਾ ਕਿਤੇ ਨ ਕਾਮ ॥ ਹਉਮੈ ਕਰੇ ਤਾ ਸੇਵਾ ਖਾਮ[14] ॥
ਸਾਹਿਬ ਕਾ ਜੋ ਸੇਵਕੁ ਹੋਵੈ ॥ ਪ੍ਰਿਥਮੇ ਵਿਚਹੁ ਹਉਮੈ ਖੋਵੈ ॥ ੧ ॥
ਆਪੁ ਛਡਿ ਗੁਰੁ ਪਰਣੈ[15] ਰਹੈ ॥ ਆਪੁ ਜਣਾਇ ਨ ਕਛੂਹੂ ਕਹੈ ॥ ੧ ॥ ਰਹਾਉ ॥
ਸੇਵਕੁ ਹੋਵੈ ਕਰੈ ਜਬਾਬੁ[16] ॥ ਸੋ ਤਉ ਦਰਗਹ ਹੋਗੁ ਖਰਾਬੁ ॥

---

1. ਬਾਲਣ 2. ਵੱਡੇ ਢੇਰ 3. ਥੋੜੀ (ਭੋਰਾ) ਜਿਹੀ ਅੱਗ 4. ਛੋਟੇ ਵੱਡੇ 5. ਮੈਲ 6. ਲਿਸ਼ਕਦਾ 7. ਸਾਧਾਰਨ ਸੋਨੇ ਵਿੱਚੋਂ 8. ਤੋਂ 9. ਤ੍ਰਿਪਤ ਹੋਵੇ, ਅਨੰਦ ਪ੍ਰਾਪਤ ਕਰੇ 10. ਅੱਗੇ ਪੈਰ ਧਰੇ, ਭਾਵ ਹੋਰ ਤ੍ਰਿਸ਼ਨਾ ਕਰੇ 11. ਵੇਖੀ, ਪਰਖੀ 12. ਜਿਸ 13. ਕਲਿਆਣ, ਨਿਮਰਤਾ 14. ਖਾਮੀ, ਨੁਕਸਦਾਰ 15. ਆਸਰੇ 16. ਹੁਕਮ ਨਾ ਮੰਨੇ

ਆਪੁ ਤਿਆਗੁ ਜੋ ਸੇਵਾ ਕਰੇ ॥ ਸੋ ਜਨੁ ਭਉ ਨਿਧਿ ਸੁਖ ਸਉ ਤਰੈ ॥ ੨ ॥
ਸੇਵਕ ਕਉ ਸੇਵਾ ਫਲੁ ਦੇਇ ॥ ਜੋ ਜਨੁ ਗੁਰ ਕੀ ਆਗਿਆ ਲੇਇ ॥
ਸੋਈ ਸੇਵਕੁ ਸਭ ਸੁਖੁ ਪਾਵੈ ॥ ਗੁਰ ਕੀ ਕਹੀ ਜੋ ਕਾਰ ਕਮਾਵੈ ॥ ੩ ॥
ਸੋ ਸਤਿਗੁਰ ਜਿਸੁ ਪ੍ਰਭੁ ਪਛਾਤਾ ॥ ਸੋ ਸੇਵਕੁ ਗੁਰੁ ਪੂਰਾ ਜਾਤਾ ॥
ਨਾਨਕ ਪੰਥੀ ਜਨੁ ਦਰਬਾਰੀ ॥ ਸਤਿਗੁਰੁ ਸੇਵਕ ਤੇ ਬਲਿਹਾਰੀ ॥ ੪ ॥ ੧੨ ॥

**ਰਾਗੁ ਸੂਹੀ ॥**

ਸਿਵ[1] ਬਿਨ ਸੇਵਾ ਪਵੈ ਨ ਥਾਇ ॥ ਇਤਿਹਾਸ ਕਥਾ ਦੇਖਹੁ ਪ੍ਰਤਾਇ ॥ ੧ ॥ ਰਹਾਉ ॥
ਸਿਵ ਕੀ ਸੇਵਾ ਰਾਵਣ ਕਰੀ ॥ ਸਿਵ ਬਿਨ ਸੇਵਾ ਰਾਮ ਪ੍ਰਹਰੀ[2] ॥ ੧ ॥
ਹਰਨਾਕਸਿ ਤਪਿਸਾ ਅਤਿ ਧਾਰੀ ॥ ਸਿਵ ਬਿਨੁ ਮੂਆ ਬਾਜੀ ਹਾਰੀ ॥ ੨ ॥
ਸਿਵ ਸੇਵਾ ਭਸਮਾਤਰ[3] ਸਾਧੀ ॥ ਨਿਜੁ ਕਰੁ ਛੁਹ[4] ਮੂਆ ਅਪਰਾਧੀ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਇਵ ਸੇਵਾ ਰੀਝੈ ਬਨਿਵਾਰੀ ॥ ੪ ॥ ੧੩ ॥

**ਰਾਗੁ ਸੂਹੀ ॥**

ਸਿਵ ਮਹਿ ਸੇਵਾ ਕਰੀਐ ਭਾਈ ॥ ਸਿਵ ਮਹਿ ਸੇਵਾ ਸਦਾ ਸੁਖਦਾਈ ॥ ੧ ॥ ਰਹਾਉ ॥
392.ਅ ਸਿਵ ਮਹਿ ਸੇਵਾ ਜਨਕ ਕਮਾਈ ॥ ਛਿਨਵੈ ਕਰੋੜੀ/ਮੁਕਤਿ ਪਠਾਈ ॥ ੧ ॥
ਸਿਵ ਮਹਿ ਸੇਵਾ ਕਰੀ ਕਬੀਰ ॥ ਨਉ ਕਰੋੜੀ ਕੇ ਕਟੇ ਜਜੀਰ ॥ ੨ ॥
ਸਿਵ ਮਹਿ ਭਗਤਿ ਭਗਤਿ ਕਰਿ ਗਏ ॥ ਪਾਰਬ੍ਰਹਮ ਕੇ ਦਰਸੀ ਭਏ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਧੰਨ ਭਗਤਿ ਜਿਨਾ ਭਗਤਿ ਪਿਆਰੀ ॥ ੪ ॥ ੧੪ ॥

**ਰਾਗੁ ਸੂਹੀ ॥ ਘਰੁ ੨ ॥**

ਕਉਨੁ ਕਾਂਮ ਮਾਇਆ ਬਜਾਜੀ[5] ॥ ਜੈਸੀ ਬਾਜੀਗਰ ਦੀ ਬਾਜੀ ॥ ੧ ॥
ਪਲ ਮਹਿ ਹੈ ਪਲ ਮੈ ਹੈ ਨਾਂਈ ॥ ਮੁਇਆ ਗਇਆਂ ਦੇ ਸਾਥਿ ਨ ਜਾਂਹੀ ॥ ੧ ॥ ਰਹਾਉ ॥
ਸੁਪਨ ਸਾਰਖੀ ਦੀਜੈ ਮਾਇਆ ॥ ਕੁਛੁ ਦਾ ਕੁਛੁ ਸੁਪਨੈ ਭਖਿ ਲਾਇਆ ॥ ੨ ॥
ਮਾਇਆ ਛਲੁ ਛਲਤੀ ਹੈ ਭਾਈ ॥ ਆਪੁ ਦਿਖਾਵੈ ਦੇਇ ਭੁਲਾਈ ॥ ੩ ॥
ਮਾਇਆ ਮੋਹੁ ਨ ਜਨਮੁ ਗਵਾਵਹੁ ॥ ਦਰਬਾਰੀ ਗੁਰੁ ਮਿਲਿ ਹਰਿ ਗੁਣ ਗਾਵਹੁ ॥ ੪ ॥ ੧ ॥ ੧੫ ॥

**ਰਾਗੁ ਸੂਹੀ ॥**

ਮਾਇਆ ਏਹੁ ਬਜਾਜੀ ਪਾਜੁ ॥ ਇਸਿ ਤੇ ਕੋਇ ਨ ਸਉਰੇ ਕਾਜੁ ॥
ਖਿਨੁ ਖਿਨੁ ਮਾਇਆ ਕਾਮੁ ਬਿਗਾਰੇ ॥ ਜਿਸੁ ਪਹਿ ਹੋਇ[6] ਅੰਧੁ ਕਰਿ ਡਾਰੇ ॥ ੧ ॥
ਮਾਇਆ ਮਾਇਆ ਕਰਤੇ ਮੂਏ ॥ ਸਰਪਿ ਜੂਨਿ ਫਿਰਿ ਫਿਰਿ ਸੇ ਹੂਏ ॥ ੨ ॥
ਮਾਇਆ ਲੀਏ ਪਾਪ ਕਮਾਵੈ ॥ ਤਉ ਫਿਰਿ ਮਾਇਆ ਹਾਥਿ ਨ ਆਵੈ ॥ ੩ ॥
ਮਾਇਆ ਮੋਹੇ ਸਗਲੇ ਜੰਤ ॥ ਦਰਬਾਰੀ ਉਬਰਹਿ ਗੁਰ ਕੇ ਮੰਤੁ ॥ ੪ ॥ ੨ ॥ ੧੬ ॥

**ਰਾਗੁ ਸੂਹੀ ॥**

ਮਾਇਆ ਤੇ ਕੋ ਕਾਜੁ ਨ ਸਉਰੇ ॥ ਖਪਿ ਖਪਿ ਮਰਹਿ ਮਾਇਆ ਕਉ ਬਉਰੇ[7] ॥ ੧ ॥
ਮਾਇਆ ਸਾਥਿ ਨ ਕੋਇ ਅਘਾਇਆ[8] ॥ ਕਰਦੇ ਮੂਏ ਮਾਇਆ ਮਾਇਆ ॥ ੧ ॥ ਰਹਾਉ ॥
ਰਾਵਣ ਤੇ ਬਹੁਤੀ ਕਿਸੁ ਪਾਸਿ ॥ ਸੋ ਰਾਵਣੁ ਉਠਿ ਗਇਆ ਨਿਰਾਸੁ ॥ ੨ ॥
393.ੳ ਜਰਜੋਧਨੁ[9] ਰਾ/ਜਾ ਅਭਿਮਾਨੀ ॥ ਏਥੇ ਛੋਡਿ ਗਇਆ ਰਜਧਾਨੀ ॥ ੩ ॥
ਸਤਿਜੁਗ ਤ੍ਰੇਤੇ ਦੁਆਪੁਰ ਗਏ ॥ ਦਰਬਾਰੀ ਮਾਇਆ ਕੇ ਭੂਖੇ ਭਏ ॥ ੪ ॥ ੩ ॥ ੧੭ ॥

---

1. ਨਿਮਰਤਾ 2. ਰਾਮ ਨੂੰ ਛੱਡ ਦਿੱਤਾ 3. ਭਸਮਾਸੁਰ, ਇਕ ਦੈਂਤ ਜਿਸ ਨੂੰ ਵਰ ਸੀ ਕਿ ਉਹ ਜਿਸਦੇ ਸਿਰ ਤੇ ਹੱਥ ਰੱਖੇਗਾ, ਉਹ ਭਸਮ ਹੋ ਜਾਏਗਾ 4. ਆਪਣੇ ਹੱਥ ਦੀ ਛੁਹ ਨਾਲ 5. ਵਪਾਰ ਕਰਨ ਵਾਲੀ 6. ਜਿਸ ਕੋਲ ਹੋਵੇ 7. ਮੂਰਖ 8. ਤ੍ਰਿਪਤ ਹੋਇਆ 9. ਦੁਰਯੋਧਨ

**ਰਾਗੁ ਸੂਹੀ ॥**

ਮਾਇਆ ਰੂਪੁ ਬਨਾਇਆ ਨਾਰੀ ॥ ਨਾਰਿ ਰੂਪ ਸਗਲੀ ਠਗਿ ਮਾਰੀ ॥ ੧ ॥
ਕਉਨ ਕਉਨ ਗਨਤੀ ਮਹਿ ਆਵੈ ॥ ਅਜੁਲਉ[1] ਨਾਰ ਜਗਤੁ ਭਰਮਾਵੈ ॥ ੧ ॥ ਰਹਾਉ ॥
ਚਾਰੋ ਮੁਖ ਬ੍ਰਹਮੇ ਜੋ ਕੀਏ ॥ ਸਹੰਸ੍ ਭਗ ਇੰਦ੍ਰ ਕਉ ਥੀਏ ॥ ੨ ॥
ਮੋਹਨੀ ਬਨਿ ਸਿਵ ਜੀ ਭਰਮਾਏ ॥ ਸਿਙੀ ਰਿਖਿ[2] ਬਨਿ ਤੇ ਘਰਿ ਆਏ ॥ ੩ ॥
ਨਾਰੀ ਮੁਨ ਰਿਖ ਦੇਵ ਸੰਘਾਰੇ ॥ ਦਰਬਾਰੀ ਇਹੁ ਕਿਆ ਜੰਤ ਵਿਚਾਰੇ ॥ ੪ ॥ ੪ ॥ ੧੮ ॥

**ਰਾਗੁ ਸੂਹੀ ॥**

ਮਾਇਆ ਨਾਰ ਠਗਉਰੀ ਪਾਈ ॥ ਜਿਸੁ ਸਗਲੀ ਬਿਸੁ ਭਰਮਿ ਭੁਲਾਈ ॥ ੧ ॥
ਕੋਊਹਰਿ ਜਨੁ ਵਿਰਲਾ ਬਚਿਆ ॥ ਜੋ ਆਠਿ ਪਹਰਿ ਹਰਿ ਹਰਿ ਰੰਗ ਰਚਿਆ ॥ ੧ ॥ ਰਹਾਉ ॥
ਨਾਰ ਹੇਤ ਭਸਮੰਤਰੁ[3] ਮੂਆ॥ ਨਾਰ ਹੇਤ ਰਾਵਣੁ ਖਿਉ[4] ਹੂਆ ॥ ੨॥
ਨਾਰ ਹੇਤ ਬਾਲੀ ਮਰਿ ਗਇਆ ॥ ਜਨਮੇਜਾ ਜਉ ਕੁਸਟੀ ਭਇਆ ॥
ਕਉਨ ਕਉਨ ਗਨੋ ਭਟ[5] ਮਾਰੇ ॥ ਦਰਬਾਰੀ ਇਹੁ ਕੀ ਜੰਤ ਵਿਚਾਰੇ ॥ ੪ ॥ ੫॥ ੧੯॥

**ਰਾਗੁ ਸੂਹੀ ॥**

ਮਾਇਆ ਨਾਗਨ ਡਸਤੀ ਨੀਤਿ ॥ ਤ੍ਰਿਸਨਾ ਬਿਖੁ ਚੜਿ ਬੈਠੀ ਚੀਤਿ ॥ ੧ ॥
ਚਕਰ ਚਾੜਿ ਸਭ ਜੰਤੁ ਭਵਾਇਆ ॥ ਭਸਮ ਭਏ ਨਹੀਂ ਛੂਟੀ ਮਾਇਆ ॥ ੧ ॥ ਰਹਾਉ ॥
ਜੇਤੇ ਛਲ ਵਲ ਮਾਇਆ ਲੀਏ ॥ ਸਭ ਪਰਪੰਚ ਮਾਇਆ ਕੇ ਕੀਏ ॥ ੨ ॥
ਮੋਹ ਮਾਇਆ ਬਹੁ ਜੂਨ ਭਵਾਏ ॥ ਮਮਤਾ ਮਾਇਆ ਬਹੁ ਦੁਖਦਾਏ ॥ ੩ ॥
393.ਅ ਮਾਇਆ ਤਿਆਗੇ ਹਰਿ ਜਸ ਲਾਗੇ ॥ ਦਰਬਾਰੀ ਦਿ/ਸਨ ਸੇ ਵਡਿਭਾਗੇ ॥ ੪ ॥ ੬ ॥ ੨੦ ॥

**ਰਾਗੁ ਸੂਹੀ ॥**

ਸਾਧ ਸੰਗ ਤੇ ਸਦਕੈ ਜਾਈਐ ॥ ਜਾਂ ਤੇ ਸੁਧਿ ਬੁਧਿ ਸਭਿ ਪਾਈਐ ॥੧॥
ਸਾਧੂਬਿਨਾ ਨ ਮਾਰਗੁ ਸੁਝੈ ॥ ਬੁਰਾ ਭਲਾ ਬਿਨੁ ਸਾਧ ਨ ਬੁਝੈ ॥ ੧ ॥ ਰਹਾਉ ॥
ਸਾਧ ਸੰਗਿ ਤੇ ਸਭਿ ਸੁਖ ਪਾਵੈ ॥ ਸਾਧੂ ਸੰਗਤਿ ਨਰਕਿ ਨ ਜਾਵੈ ॥ ੨ ॥
ਸਾਧ ਸੰਗੁ ਕੀਚੈ ਮਨ ਮੇਰੇ ॥ ਸਭੇ ਅਉਗਣਿ ਮਿਟਨੀ ਤੇਰੇ ॥ ੩ ॥
ਸਾਧ ਸੰਗਿ ਬਹੁਤੇ ਜਨ ਤਰੇ ॥ ਦਰਬਾਰੀ ਸਾਧੂਸੰਗਿ ਉਧਰੇ ॥ ੪ ॥ ੭ ॥ ੨੧ ॥

**ਰਾਗੁ ਸੂਹੀ ॥**

ਦੀਨ ਦਿਆਲ ਗੁਪਾਲ ਗੁਸਾਂਈ ॥ ਭਗਤਿ ਵਛਲੁ ਸੰਤਨ ਸੁਖਿਦਾਈ ॥ ੧ ॥
ਪਤਿਤ ਪਵਿਤ੍ ਕਰਨੈਹਾਰਾ ॥ ਪਾਰਬ੍ਰਹਮੁ ਭਗਤਾ ਕਾ ਪਿਆਰਾ ॥ ੧ ॥ ਰਹਾਉ ॥
ਦਾਮੋਦਰੁ[6] ਦੂਖ ਭੰਜਨੁ ਦਾਤਾ ॥ ਕਰਤਾ ਪੁਰਖੁ ਬਿਅੰਤੁ ਬਿਧਾਤਾ ॥ ੨ ॥
ਅਪਰ ਅਪਾਰ ਅਗੋਚਰੁ ਸੋਈ ॥ ਹੈ ਹੋਸੀ ਪ੍ਰਭੁ ਅਉਰੁ ਨ ਕੋਈ ॥ ੩ ॥
ਘਟਿ ਘਟਿ ਵਾਸੀ ਅੰਤਰਜਾਮੀ ॥ ਜਨੁ ਦਰਬਾਰੀ ਤਾ ਕੀ ਸਾਮੀ ॥ ੪ ॥ ੮ ॥ ੨੨ ॥

**ਰਾਗੁ ਸੂਹੀ ॥**

ਆਪੇ ਆਪ ਨਿਰੰਜਨੁ ਸੋਈ ॥ ਜਿਨਿ ਸਿਰਜ ਸਵਾਰੀ ਸਾਜੀ ਗੋਈ[7] ॥ ੧ ।
ਸਿਮਰੁ ਸਦਾ ਸੁਖਦਾਤਾ ਸਾਂਈ ॥ ਜੋ ਘਟਿ ਘਟਿ ਰਵਿਆ ਸਭਨੀ ਥਾਂਈ ॥ ੧ ॥ ਰਹਾਉ ॥
ਬੇਪਰਵਾਹੁ ਅਥਾਹੁ ਅਨੂਪਾ[8]॥ ਰੰਗੁ ਨ ਰੇਖੁ ਨ ਵਰਨੁ ਨ ਰੂਪਾ ॥ ੨ ॥
ਨਿਸਿਦਿਨੁ ਸਿਮਰਹਿ ਸੇ ਵਡਿਭਾਗੇ ॥ ਕਲਿਜੁਗ ਅੰਦਰ ਸੇਈ ਜਾਗੇ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਮੈਂ ਮੂਰਖ ਕਉ ਰਾਖੁ ਬਿਹਾਰੀ ॥ ੪ ॥ ੯ ॥ ੨੩ ॥

---

1. ਮੁੱਢ ਤੋਂ, ਆਰੰਭ ਤੋਂ, ਅਜ਼ਲ ਤੋਂ 2. ਇਕ ਰਿਖੀ ਜਿਸਦੇ ਸਿੰਗ ਹਨ ਜਿਸ ਤੋਂ ਸਿੰਗੀ ਰਿਖੀ ਸੰਗਿਆ ਹੋਈ। ਇਸ ਨੂੰ ਅਪਸਰਾਂ ਜੰਗਲ ਤੋਂ ਆਪਣੇ ਦੇਸ਼ ਲੈ ਆਈਆਂ ਵੇਖੋ ਅੰਤਿਕਾ-। 3. ਭਸਮਾਸੁਰ, ਜੋ ਪਾਰਬਤੀ ਨੂੰ ਵਰਨਾ ਚਾਹੁੰਦਾ ਸੀ 4. ਖੈ ਅਥਵਾ ਨਾਸ਼ 5. ਜੋਧੇ, ਬਹਾਦਰ 6. ਕ੍ਰਿਸ਼ਨ ਜੀ 7. ਸਾਰੀ ਦੁਨੀਆਂ 8. ਜਿਸ ਦੇ ਰੂਪ ਜੈਸਾ ਹੋਰ ਨਹੀਂ

**ਰਾਗੁ ਸੂਹੀ ॥**
ਆਦਿ ਪੁਰਖੁ ਅਪਰੰਪੁਰੁ ਓਈ ॥ ਜਿਸ ਕਾ ਕੀਆ ਹੈ ਸਭ ਕੋਈ ॥ ੧ ॥
394.ੳ ਰੇ ਮਨ ਮੇਰੇ ਸਿਮਰੁ ਬਿਅੰਤਾ ॥ ਜਾ ਕਾ ਪਾਰਾਵਾਰੁ ਨ ਅੰਤਾ ॥ ੧ ॥/ ਰਹਾਉ ॥
ਈਸਰੁ ਬ੍ਰਹਮਾ ਸੇਵਹਿ ਸੇਖਿ[1]॥ ਜਾ ਕਉ ਸਿਮਰਹਿ ਸਗਲੇ ਭੇਖਿ ॥ ੨ ॥
ਜਾ ਕੀ ਗਤਿ ਮਿਤਿ ਕਿਨੈ ਨਾ ਜਾਤੀ ॥ ਜਿਸ ਕਉ ਗਾਵਹਿ ਸਗਲ ਜਮਾਤੀ ॥ ੩ ॥
ਤੂ ਕਿਉ ਐਸਾ ਖਸਮੁ ਨ ਧਿਆਵਹਿ ॥ ਦਰਬਾਰੀ ਸਿਮਰੁ ਪਰਮਗਤਿ ਪਾਵਹਿ ॥ ੪ ॥ ੧੦ ॥ ੨੪ ॥

**ਰਾਗੁ ਸੂਹੀ ॥**
ਸੇਵਾ ਕਰੇ ਸੋਈ ਫਲ ਪਾਵੈ ॥ ਬਿਨੁ ਸੇਵਾ ਕਿਛੁ ਹਾਥਿ ਨ ਆਵੈ ॥ ੧ ॥
ਹਰਿ ਸਿਮਰਨਿ ਬਿਨੁ ਨ ਛੁਟਕਾਰਾ ॥ ਬਿਨੁ ਜਹਾਜ ਨਿਧਿ ਪਾਇ ਨ ਪਾਰਾ ॥ ੧ ॥ ਰਹਾਉ ॥
ਪੂਜੀ ਬਿਨਾ ਨ ਸਉਦਾ ਹਾਟਿ ॥ ਤੁਰਿਆ ਬਿਨਾ ਨ ਕਟੀਐ ਵਾਟਿ[2]॥ ੨ ॥
ਭਉ ਬਿਨਾ ਜਿਉ ਭਗਤਿ ਨ ਹੋਈ ॥ ਬਿਨੁ ਭਗਤੀ ਜਿਨਿ ਮੁਕਤ ਨ ਕੋਈ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਗੁਰਬਾਣੀ ਐਸੇ ਬੀਚਾਰੀ ॥ ੪ ॥ ੧੧ ॥ ੨੫॥

**ਰਾਗੁ ਸੂਹੀ ॥**
ਰਕਤੁ ਬਿੰਦੁ[3] ਤੇ ਦੇਹਿ ਉਪਾਈ ॥ ਪਰਕਾਰ ਫੇਰਿ ਕਰਿ ਖੂਬ ਬਣਾਈ ॥ ੧ ॥
ਤਾ ਤੂ ਕੀਤਾ ਮਾਣਸਿ ਜਾਤਿ ॥ ਖਸਮ ਵਿਸਾਰਿ ਭਇਓਹੁ ਕਮਜਾਤਿ ॥ ੧ ॥ ਰਹਾਉ ॥
ਨਖ ਸਿਖ[4] ਲਉ ਕਰਿ ਭਲੀ ਸਵਾਰੀ ॥ ਸੁੰਦਰ ਕਰ ਦਿਖਿਲਾਈ ਸਾਰੀ ॥ ੨ ॥
ਸਭ ਹੀ ਅੰਗ ਸਬੂਤੁ ਬਣਾਏ ॥ ਹਾਥ ਪਾਉ ਅੰਗੁਰੀ ਨਖ[5] ਲਾਏ ॥ ੩ ॥
ਐਸੀ ਬਣਤਿ ਬਣਾਈ ਨੀਕੀ[6] ॥ ਦਰਬਾਰੀ ਕਾਈ ਠਉਰੁ ਨ ਫੀਕੀ ॥ ੪ ॥ ੧੨ ॥ ੨੬ ॥

**ਰਾਗੁ ਸੂਹੀ ॥**
ਪ੍ਰਿਥਮ ਵਸਿਆ ਗਰਭ ਮਝਾਰੇ ॥ ਓਥੈ ਹਰਿ ਪ੍ਰਭ ਪ੍ਰਾਨ ਉਬਾਰੇ ॥ ੧ ॥
ਐਸਾ ਪ੍ਰਭੁ ਮਨ ਕਿਉ ਬਿਸਰਾਈਐ ॥ ਸਾਸਿ ਸਾਸਿ ਤਿਸ ਕੈ ਗੁਨ ਗਾਈਐ ॥ ੧ ॥ ਰਹਾਉ ॥
394.ਅ ਦਸੀ ਮਹੀਨੀ ਸਾਬਤੁ ਕੀਆ ॥ ਤਉ ਫੁਨਿ ਜਨਮੁ ਮਾਣ/ਸਿ ਕਉ ਦੀਆ ॥ ੨ ॥
ਬਾਹਰਿ ਆਦਾ ਦੂਧ ਪਿਆਰੇ ॥ ਵਡਾ ਭਇਆ ਫਿਰਿ ਅੰਨੁ ਖਵਾਰੇ ॥ ੩ ॥
ਸਭ ਕੁਛ ਦੇਵਣਹਾਰੁ ਸੁਆਮੀ ॥ ਦਰਬਾਰੀ ਸੋ ਜਪੁ ਅੰਤਰਜਾਮੀ ॥ ੪ ॥ ੧੩ ॥ ੨੭ ॥

**ਰਾਗੁ ਸੂਹੀ ॥**
ਜਿਨਿ ਪ੍ਰਭ ਤੇਰੀ ਬਣਤਿ ਬਣਾਈ ॥ ਜੋ ਪ੍ਰਭ ਸਿਮਰੁ ਸਦਾ ਸੁਖਿਦਾਈ ॥ ੧ ॥
ਜੋ ਪ੍ਰਭੁ ਤੇਰੇ ਪੜਦੇ ਕਜੈ[7]॥ ਤਿਸ ਕਉ ਸਿਮਰਹੁ ਜਿਤੁ ਕਿਤੁ ਪਜੈ ॥ ੧ ॥ ਰਹਾਉ ॥
ਜੋ ਪ੍ਰਭੁ ਤੇਰੇ ਕਾਜ ਸਵਾਰੇ ॥ ਸਾਸਿ ਸਾਸਿ ਤਿਸੁ ਕਉ ਨ ਚਿਤਾਰੇ ॥ ੨ ॥
ਛਾਜਨੁ ਭੋਜਨੁ ਜੋ ਪਹੁਚਾਵੈ ॥ ਤਿਸੁ ਕਾ ਜਸੁ ਏਹੁ ਕਿਉ ਜਿਨਿ[8] ਗਾਵੈ ॥ ੩ ॥
ਐਸਾ ਦਾਤਾ ਨਾਹਿ ਵਿਸਾਰੋ ॥ ਦਰਬਾਰੀ ਸਾਸਿ ਸਾਸਿ ਸਮਾਰੋ ॥ ੪ ॥ ੧੪ ॥ ੨੮ ॥

**ਰਾਗੁ ਸੂਹੀ ॥**
ਸਤਿਗੁਰੁ ਸਾਹਿਬ ਸਰਨੀ ਸੂਰਾ ॥ ਘਟਿ ਘਟਿ ਵਾਸੀ ਪ੍ਰਨ ਕਾ ਪੂਰਾ ॥ ੧ ॥
ਜਿਸੁ ਰਾਖੇ ਤਿਸੁ ਕੋਇ ਨ ਮਾਰੇ ॥ ਜਿਸੁ ਕਉ ਕਰਿ ਦੇ ਲੇਤਿ ਉਬਾਰੇ ॥ ੧ ॥ ਰਹਾਉ ॥
ਜੋ ਸਤਿਗੁਰ ਕੀ ਸਰਨੀ ਪਇਆ ॥ ਜਨਮ ਜੋਨਿ ਤੇ ਸੇ ਰਖਿ ਲਇਆ ॥ ੨ ॥
ਜੋ ਜਨੁ ਗੁਰ ਕੀ ਕਾਰ ਕਮਾਵੈ ॥ ਸੋ ਜਨਮ ਨ ਮਰੈ ਨ ਆਵੈ ਜਾਵੈ ॥ ੩ ॥
ਗੁਰ ਪਰਮੇਸੁਰੁ ਏਕੋ ਦੇਖੁ ॥ ਦਰਬਾਰੀ ਸਤਿਗੁਰੁ ਪੁਰਖ ਅਲੇਖੁ ॥ ੪ ॥ ੧੫ ॥ ੨੯ ।

1. ਇਸਲਾਮ ਵਿੱਚ ਇਕ ਸਤਿਕਾਰ ਯੋਗ ਆਹੁਦਾ, ਸ਼ੇਖ 2. ਸਫ਼ਰ (ਵਾਟਿ) ਨਹੀਂ ਮੁੱਕਣਾ 3. ਮਾਤਾ ਦਾ ਰਿਤੂ ਅਤੇ ਪਿਤਾ ਦੇ ਬੀਰਜ 4. ਪੈਰ ਦੇ ਨਹੁੰ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਸਾਰੇ ਅੰਗ 5. ਨਹੁੰ 6. ਸੁੰਦਰ 7. ਕੱਜਦਾ ਹੈ, ਢਕਦਾ ਹੈ 8. ਨਾ

**ਰਾਗੁ ਸੂਹੀ ॥**
ਸੇਵਾ ਹੋਇ ਨ ਆਵੈ ਕਾਈ ॥ ਨਾ ਮੈਂ ਪ੍ਰਭ ਕੀ ਕੀਰਤਿ ਗਾਈ ॥ ੧ ।
ਕਿਉ ਕਰਿ ਜਾਇ ਲਹਗੁ ਦਰਿ ਢੋਈ[1] ॥ ਅਉਗਣਿ ਬਹੁਤੇ ਗੁਣੁ ਨਹੀਂ ਕੋਈ ॥ ੧ ॥ ਰਹਾਉ ॥
ਗੈਆਨ ਗੈਆ ਨ ਤੀਰਥ ਨਾਤਾ ॥ ਨਾ ਮੈ ਕਰਮੁ ਸੁਕਰਮੁ ਕਮਾਤਾ ॥ ੨ ॥
ਨਾ ਮੈਂ ਵਰਤਿ ਇਕਾਦਸਿ ਰਾਖੇ ॥ ਨਾ ਮੈਂ ਕਬਹੂ ਸਚੁ ਸੁਭਾਖੇ ॥ ੩ ॥
395.ੳ ਅਬ ਮੈ ਸਾਧੂ ਸਰਨਿ/ਸਿਧਾਇਆ ॥ ਦਰਬਾਰੀ ਕਉ ਰਾਖਹੁ ਹਰਿ ਰਾਇਆ ॥ ੪ ॥ ੬ ॥ ੩੦ ॥
**ਰਾਗੁ ਸੂਹੀ ॥**
ਸੁਭ ਇਛਾ ਦੀਜੈ ਪ੍ਰਭ ਮੋ ਕਉ ॥ ਆਠਿ ਪਹਰਿ ਸਿਮਰੋ ਪ੍ਰਭ ਤੋ ਕਉ ॥ ੧ ॥
ਅਉਰ ਨ ਇਛਾ ਮਨ ਮਹਿ ਬਾਂਛੋਂ[2] ॥ ਆਠਿ ਪਹਰਿ ਤੁਮਰਾ ਜਸੁ ਜਾਚੋ ॥ ੧ ॥ ਰਹਾਉ ॥
ਸ੍ਵਨੀ[3] ਤੇਰਾ ਜਸੁ ਸੁਨਿ ਪਾਵਉ ॥ ਮੁਖ ਰਸਨਾ ਤੇਰਾ ਜਸੁ ਗਾਵਉ ॥ ੨ ॥
ਸਾਧੂ ਸੇਵ ਕਰੰਉ ਕਰਿ ਸੇਤੀ ॥ ਸੁਫਲੀ ਹੋਇ ਆਰਜਾ ਤੇਤੀ ॥ ੩ ॥
ਮੈਂ ਮਾਂਗੋ ਤੂ ਦੇਹਿ ਦਤਾਰਾ ॥ ਦਰਬਾਰੀ ਮਾਂਗੈ ਦਰਸੁ ਤੁਮਾਰਾ ॥ ੪ ॥ ੧੭ ॥ ੩੧ ॥
**ਰਾਗੁ ਸੂਹੀ ॥**
ਜੇ ਖਰ[4] ਚਾਇ ਕਿਤਾਬੀ ਲਦੈ ॥ ਤਿਸੁ ਉਲਮਾਉ[5] ਨ ਕੋਈ ਸਦੈ ॥ ੧ ॥
ਤਿਉ ਸਾਂਕਤਿ ਕਉ ਬੇਦ ਸੁਨਾਏ ॥ ਨ ਉਨਿ ਸਮਝੇ ਨਾਹਿ ਕਮਾਏ ॥ ੧ ॥ ਰਹਾਉ ॥
ਜਿਉ ਹਸਤੀ[6] ਲੈ ਨੀਰ ਨਵਾਇਆ ॥ ਖੇਹ ਉਡਾਇ ਛਾਰੁ ਸਿਰਿ ਪਾਇਆ ॥ ੨ ॥
ਤਿਉ ਹੀ ਸਾਕਤੁ ਤੀਰਥਿ ਨਾਤਾ ॥ ਛਾਰ ਨਿਆਈ ਪਾਪ ਕਮਾਤਾ ॥ ੩ ॥
ਸਾਧੂ ਕ੍ਰਿਪਾ ਜਿਸੁ ਪਰ ਕਰੈ ॥ ਦਰਬਾਰੀ ਕਾਗਹੁ ਹੰਸੁ ਕਰ ਧਰੇ ॥ ੪ ॥ ੧੮ ॥ ੩੨ ॥
**ਰਾਗੁ ਸੂਹੀ ॥**
ਤੁਮ ਦੇਖਤਿ ਮੈ ਪਾਪ ਕਮਾਵਉ ॥ ਕਿਆ ਮੁਖਿ ਲੈ ਅਰਦਾਸਿ ਸੁਨਾਵਉ ॥ ੧ ॥
ਤੂ ਮਿਹਰਵਾਨੁ ਬਖਿਸੰਦੁ ਗੁਸਾਂਈ ॥ ਬਖਸਹੁ ਅਜਮਲ ਗਨਕਾ ਨਿਆਈ ॥ ੧ ॥ ਰਹਾਉ ॥
ਤੇਰਾ ਦਿਤਾ ਪੈਨੋ ਖਾਉ[7] ॥ ਖਾਇ ਖਾਇ ਮੈਂ ਮੁਕਰ ਪਾਉ ॥ ੨ ॥
ਤੂੰ ਬਖਿਸੰਦੁ ਬਿਆਪਕੁ ਸੋਈ ॥ ਕਿਸੁ ਪਹਿ ਜਾਉ ਨ ਦੂਸਰੁ ਕੋਈ ॥ ੩ ॥
ਮੈਂ ਅਬ ਹਾਰਿ ਪਇਆ ਸਰਨਾਈ ॥ ਜਨੁ ਦਰਬਾਰੀ ਲੇਹੁ ਮਿਲਾਈ ॥ ੪ ॥ ੧੯ ॥ ੩੩ ॥
**ਰਾਗੁ ਸੂਹੀ ॥**
395.ਅ ਨਾਰਾਇਣਿ ਨਿਰਭਉ ਅਬਿਨਾਸੀ ॥ ਅੰਤ/ਰਜਾਮੀ ਘਟਿ ਘਟਿ ਵਾਸੀ ॥ ੧ ॥
ਵਾਸਦੇਵ ਬੇਸੁੰਭਰ[8] ਸੁਆਮੀ ॥ ਪਤਿਤ ਪਵਿਤ੍ਰ ਸਭਿ ਘਟਿ ਗਾਮੀ ॥ ੧ ॥ ਰਹਾਉ ॥
ਗੁਣੀ ਨਿਧਾਨੁ ਗੋਬਿੰਦ ਗੁਸਾਂਈ ॥ ਸੁਖ ਸਾਗਰੁ ਸੰਤਨ ਸੁਖਿਦਾਈ ॥ ੨ ॥
ਪਾਕੁ ਬਿਐਬੁ[9] ਅਲਖੁ ਅਜੋਨੀ ॥ ਜਿਸ ਦੀ ਕੀਤੀ ਮਿਟੈ ਨ ਹੋਨੀ ॥ ੩ ॥
ਤੇਰੀ ਆਸ ਭਰੋਸਾ ਤੇਰਾ ॥ ਜਨੁ ਦਰਬਾਰੀ ਤੇਰਾ ਚੇਰਾ ॥ ੪ ॥ ੨੦ ॥ ੩੪ ॥
**ਰਾਗੁ ਸੂਹੀ ॥**
ਮੋਕਉ ਦਾਨੁ ਦੇਹਿ ਗੁਰਦੇਵਾ ॥ ਕਰਿ ਕਿਰਪਾ ਲਾਵਹੁ ਨਿਜ ਸੇਵਾ ॥ ੧ ॥
ਸੰਤ ਜਨਾ ਕੀ ਦੀਜੈ ਧੂਰ ॥ ਹਮਰੀ ਮਨਸਾ ਪ੍ਰਭ ਜੀ ਪੂਰ ॥ ੧ ॥ ਰਹਾਉ ॥
ਭਗਤਿ ਭਾਉ ਦੀਜੈ ਮਨ ਮਾਂਹੀ ॥ ਹਰਿ ਕਾ ਸਿਮਰਨੁ ਵਿਸਰੈ ਨਾਹੀਂ ॥ ੨ ॥
ਤੁਮ ਸਮਸਰਿ[10] ਕੋਈ ਅਉਰੁ ਨ ਦਾਤਾ ॥ ਸਭਿ ਸਿਰਿ ਊਪਰਿ ਪੁਰਖੁ ਬਿਧਾਤਾ ॥ ੩ ॥
ਜਨੁ ਦਰਬਾਰੀ ਸਰਨਿ ਤੁਮਾਰੀ ॥ ਰਾਖਿ ਲੇਹੁ ਪ੍ਰਭ ਕ੍ਰਿਪਾ ਧਾਰੀ ॥ ੪ ॥ ੨੧ ॥ ੩੫ ॥

---

1. ਆਸਰਾ 2. ਚਾਹੇ, ਆਸ ਰਖੇ 3. ਕੰਨਾ ਵਿੱਚ 4. ਗਧਾ, ਖੋਤਾ 5. ਇਲਮ ਵਾਲਾ, ਗਿਆਨ ਵਾਲਾ 6. ਹਾਥੀ 7. ਪਹਿਨਦਾ ਅਤੇ ਖਾਂਦਾ ਹਾਂ 8. ਦੁਨੀਆਂ ਨੂੰ ਪਾਲਣ ਵਾਲਾ 9. ਬਿਨਾ ਐਬ ਤੋਂ 10. ਬਰਾਬਰ

**ਰਾਗੁ ਸੂਹੀ ॥**
ਸੇਵਾ ਅਪਨੀ ਲਾਵਹੁ ਮੈਨੂ॥ ਆਠ ਪਹਰਿ ਹਰਿ ਗਾਵਾ ਤੈਨੂ॥ ੧ ॥
ਮੈਂ ਭਰਵਾਸਾ ਮਨਿ ਮਹਿ ਤੇਰਾ ॥ ਤੂ ਪਾਰਬ੍ਰਹਮੁ ਪਰਮੇਸੁਰੁ ਮੇਰਾ ॥ ੧ ॥
ਮੋ ਕਉ ਦੀਜੈ ਅਪਨਾ ਨਾਮੁ ॥ ਤਉ ਮਨੁ ਪਾਵੈ ਸੁਖੁ ਬਿਸਰਾਮੁ ॥ ੨ ॥
ਤੂਹੈ ਦੇਵਣਹਾਰੁ ਬਿਧਾਤਾ ॥ ਮੈ ਤੁਝ ਬਿਨੁ ਦੂਸਰੁ ਅਉਰੁ ਨ ਜਾਤਾ ॥ ੩ ॥
ਐਸੀ ਕ੍ਰਿਪਾ ਕਰਹੁ ਮੁਰਾਰੀ ॥ ਅਪਨਾ ਕਰਿ ਲੀਜੈ ਦਰਬਾਰੀ ॥ ੪ ॥੨੨ ॥ ੩੬ ॥

**ਰਾਗੁ ਸੂਹੀ ॥**
ਜਿਨਿ ਸੀਤਾ ਫੇਰੀ ਲੰਕਾ ਜੀਤੀ ॥ ਲੰਕਾ ਜੀਤੀ ਭਭੀਛਨ ਦੀਤੀ ॥ ੧ ॥
ਤਿਸ ਨੁ ਸਿਮਰੁ ਜਿਸੁ ਨਾਉ ਉਡਾਈ[1]॥ ਪਾਨੀ ਊਪਰਿ ਸਿਲਾ[2] ਤਰਾਈ ॥ ੧ ॥ ਰਹਾਉ ॥
ਨਰਸਿੰਘੁ ਹੋਇ ਪਹਿਲਾਦ ਛਡਾਇਆ ॥ ਹਰਨਾਕਸੁ ਨਖਾ[3] ਸੰਗਿ ਘਾਇਆ ॥ ੨ ॥
396.ੳ /ਬਿਦਰੁ ਸੁਦਾਮਾ ਜਿਨਹਿ ਤਰਾਏ ॥ ਪੂਤ ਕੁਮੇਰ ਬੈਕੁੰਠ ਪਠਾਏ ॥ ੩ ॥
ਧ੍ਰੋਪਤਿ ਕੀ ਜਿਨਿ ਪੈਜ ਸਵਾਰੀ ॥ ਤਿਸੁ ਕੀ ਸਰਨਿ ਪਾਹਿ ਦਰਬਾਰੀ ॥ ੪ ॥ ੨੩ ॥ ੩੭ ॥

**ਰਾਗੁ ਸੂਹੀ ॥**
ਜਿਤੁ ਘਟਿ ਖਿਮਾ[4] ਨਿਵਾਸੁ ਸੁ ਸੁਖੀਆ ॥ ਜਿਤੁ ਘਟਿ ਕੋਪੁ[5] ਵਸੈ ਸੋ ਦੁਖੀਆ ॥ ੧ ॥
ਰਾਮ ਨਾਮੁ ਜਪੇ ਸੋ ਮੁਕਤਾ ॥ ਰਾਮ ਨਾਮੁ ਜੋਗ ਸਭਿ ਜੁਗਤਾ ॥ ੧ ॥ ਰਹਾਉ ॥
ਜਤੁ ਸਤੁ ਸੰਜਮੁ ਦੈਆ ਕਮਾਵੈ ॥ ਸੋ ਜਨੁ ਦੋਜਕ ਕਹੁ ਕਿਉ ਜਾਵੈ ॥ ੨ ॥
ਵਰਤ ਨੇਮ ਕਰੇ ਸੁਚ ਸੇਤੀ ॥ ਸੋਈ ਲੁਣਸੇ[6] ਰਾਧੇ[7] ਖੇਤੀ ॥ ੩ ॥
ਰਾਮ ਨਾਮ ਬਹੁ ਪਤਿਤ ਉਧਾਰੇ ॥ ਦਰਬਾਰੀ ਤੈਨੂ ਕਿਉ ਨ ਉਬਾਰੇ ॥ ੪ ॥ ੨੪ ॥ ੩੮॥

**ਰਾਗੁ ਸੂਹੀ ॥**
ਜਿਉ ਭਾਰਥ[8] ਆਡੇ ਰਾਖੇ ਤੋਹਿ ॥ ਕਰਿ ਕਿਰਪਾ ਤਿਉ ਰਾਖਹੁ ਮੋਹਿ ॥ ੧ ॥
ਚੰਦ੍ਰਹਾਸ[9] ਕੀ ਰਖਿਆ ਕੀਨੀ ॥ ਬਿਖਹੂ ਤੇ ਬਿਖਿਆ ਕਰਿ ਦੀਨੀ ॥ ੧ ॥ ਰਹਾਉ ॥
ਹੀਹੈ[9] ਗੁਹਰਾਏ ਕਾ ਜਨਮ ਵਟਾਇਆ ॥ ਕੰਨਿਆ ਤੇ ਕਰਿ ਪੁਰਖੁ ਦਿਖਾਇਆ ॥ ੨॥
ਕੁੰਭ[10] ਮਹਿ ਦਾਦਰੁ[11] ਥੀ ਆਇਆ ॥ ਈਂਧਨ ਤਾ ਕੈ ਤਲੈ ਜਲਾਇਆ ॥ ੩ ॥
ਗੈਵਰ[12] ਚਰਨ ਸੰਗਿ ਕੁੰਭ ਫੂਟਾ ॥ ਦਰਬਾਰੀ ਇਤਿ ਬਿਧਿ ਮਰਨਹੁ ਛੂਟਾ ॥ ੪ ॥ ੨੫ ॥ ੩੯ ॥

**ਰਾਗੁ ਸੂਹੀ ॥**
ਮਤੀ ਦੇਂਦਿਆਂ ਉਮਰਿ ਗਵਾਈ ॥ ਇਸਿ ਮਨ ਕਉ ਇਕਿ ਨ ਲਗੀ ਕਾਈ ॥ ੧ ॥
ਇਹੁ ਮਨੁ ਕਦੇ ਨ ਸਮਝਿ ਖਲੋਤਾ ॥ ਜੈਸੇ ਨਲਨੀ[13] ਬਾਧਾ ਤੋਤਾ ॥ ੧ ॥ ਰਹਾਉ ॥
ਕਾਨ[14] ਪੁਰਾਨ ਸੁਨੀ ਬਹੁ ਸਾਖੀ ॥ ਹਿਰਦੇ ਅੰਦਰਿ ਇਕਿ ਨ ਰਾਖੀ ॥ ੨ ॥
ਇਸ ਮਨ ਕਉ ਥਾਕੈ ਸਮਝਾਇ ॥ ਮਨੁ ਜਿਨਿ ਸਮਝੈ ਉਝੜ ਜਾਇ॥ ੩ ॥
396.ਅ ਸੁਆਨ ਪੂਛ[15] ਜਿਉ ਹੋਇ ਨ ਸੁਧਾ ॥ ਦਰਬਾਰੀ ਪੰਚ ਪੰਚੀਸੀ ਰੁਧਾ[16]/॥ ੪ ॥ ੨੬ ॥੪੦ ॥

**ਰਾਗੁ ਸੂਹੀ ॥**
ਸਮਝਾਂਵਿਦਿਆ ਸਭਿ ਅਉਧ ਵਿਹਾਣੀ ॥ ਸਿਰਿ ਤੇ ਟਲੀ ਨ ਆਵਣ ਜਾਣੀ ॥ ੧ ॥
ਰੇ ਮਨ ਮੇਰੇ ਜਪੁ ਗੁਰਬਾਣੀ ॥ ਗੁਰਮੁਖਿ ਸਾਚੀ ਕਥਾ ਵਖਾਣੀ ॥ ਰਹਾਉ ॥
ਜੋ ਗੁਰ ਕਹੀ ਸੁ ਸਿਖੁ ਕਮਾਵੈ ॥ ਸੋ ਸੇਵਕੁ ਸਾਹਿਬ ਮਨ ਭਾਵੈ ॥ ੨ ॥
ਗੁਰ ਬਿਨੁ ਥਾਉਂ ਨ ਪਾਵੈ ਕੋਈ ॥ ਚਤਰੁ ਸਿਆਣਾ ਕੇਹਾ ਹੋਈ ॥ ੩ ॥
ਗੁਰ ਪਰਮੇਸੁਰੁ ਇਕੁ ਕਰਿ ਧਿਆਵਹੁ ॥ ਤਉ ਦਰਬਾਰੀ ਸਭਿ ਸੁਖ ਪਾਵਹੁ ॥ ੪ ॥ ੨੭ ॥ ੪੧ ॥

---

1. ਕਿਸ਼ਤੀ ਉਡਾ ਕੇ ਬੈਕੁੰਠ ਵਿੱਚ ਭੇਜੀ 2. ਪੱਥਰ 3. ਨਹੁੰਆਂ 4. ਮੁਆਫ਼ੀ, ਖਿਮਾ ਕਰਨੀ 5. ਗੁੱਸਾ 6. ਵੱਢੇਗਾ, ਕੱਟੇਗਾ 7. ਬੀਜੀ ਹੋਈ 8. ਮਹਾਂਭਾਰਤ ਦਾ ਯੁੱਧ 9. ਵੇਖੋ ਅਗਲੀ ਸਤਰ 10. ਘੜਾ 11. ਡੱਡੂ 12. ਉੱਤਮ ਹਸਤੀ, ਭਾਵ ਪ੍ਰਭੂ 13. ਨਲਕੀ, ਜਿਸ ਨਾਲ ਸ਼ਿਕਾਰੀ ਤੋਤੇ ਨੂੰ ਫੜਦੇ ਹਨ 14. ਕੰਨਾਂ ਨਾਲ 15. ਕੁੱਤੇ ਦੀ ਪੂਛ 16. ਰੁੰਨਿਆ, ਲੀਨ

**ਰਾਗੁ ਸੂਹੀ ॥**
ਇਹੁ ਮਨੁ ਰੋਗੀ ਵੈਦੁ ਗੁਰਦੇਵਾ ॥ ਅਉਖਧੁ[1] ਦੇਗੁ ਕਰਹੁ ਗੁਰ ਸੇਵਾ ॥ ੧ ॥
ਰਾਮ ਨਾਮ ਅਉਖਧ ਮੁਖਿ ਦੇਵੈ ॥ ਚੰਗਾ ਹੋਇ ਸੁ ਦਾਰੂ ਸੇਵੇ ॥ ੧ ॥ ਰਹਾਉ ॥
ਜੰਮਣੁ ਮਰਣੁ ਰੋਗ ਦੁਇ ਭਾਰੇ ॥ ਸੋ ਸਤਿਗੁਰੁ ਇਨਿ ਕਉ ਕਟਿ ਡਾਰੇ ॥ ੨ ॥
ਤ੍ਰਿਸਨਾ ਮਮਤਾ ਪ੍ਰਿਥਮ ਖੋਵੈ ॥ ਆਵਣ ਜਾਵਣੁ ਮਿਟਨਿਗੇ ਦੋਵੈ ॥ ੩ ॥
ਸਤਿਗੁਰ ਕੀ ਸਰਨਾਈ ਪਾਹਿ ॥ ਦਰਬਾਰੀ ਮਨ ਕਾ ਧੋਖਾ ਲਾਹਿ ॥ ੪ ॥ ੨੮ ॥ ੪੨ ॥

**ਰਾਗੁ ਸੂਹੀ ॥**
ਤੂ ਪ੍ਰਭੁ ਪਤਿਤ ਉਧਾਰਨਹਾਰਾ ॥ ਮੈਂ ਨਿਰਗੁਣੁ ਪਾਪੀ ਅਤਿ ਭਾਰਾ ॥ ੧ ॥
ਦੋਊ ਧਿਰਾ[2] ਭਏ ਪ੍ਰਨਧਾਰੀ ॥ ਅਪਨਾ ਪ੍ਰਾਨ ਸਮਾਲੁ ਮੁਰਾਰੀ ॥ ੧ ॥ ਰਹਾਉ ॥
ਮੈਂ ਤਾ ਪਾਪਹੁ ਨਾਹਿ ਨ ਟਰਿਆ ॥ ਅਪਨਾ ਪਰਨੁ ਪਾਪੁ ਮੁਹਿ ਕਰਿਆ ॥ ੨ ॥
ਅਬ ਦੇਖਉ ਪਰਨੁ ਕਉਨ ਹਾਰੇ ॥ ਪਤਿਤ ਉਧਾਰਨ ਕਰਨੇਹਾਰੇ ॥ ੩ ॥
ਅਪਨਾ ਪਰਨਾ[3] ਪਰਨੁ ਸਮਾਰੁ ਸੁਆਮੀ ॥ ਜਨੁ ਦਰਬਾਰੀ ਮਤਿ ਕਾ ਖਾਮੀ[4] ॥ ੪ ॥ ੨੯ ॥ ੪੩ ॥

**ਰਾਗੁ ਸੂਹੀ ॥**
ਸੇਵਹੁ ਸਾਹਿਬੁ ਹੋਇ ਉਧਾਰੁ ॥ ਹਰਿ ਸਿਮਰਨਿ ਬਿਨੁ ਪਵੈ ਨ ਪਾਰ ॥ ੧ ॥
397.ੳ ਮਨ ਰੇ/ਰਾਮੁ ਨਾਮੁ ਜਪੁ ਜਾਪੁ ॥ ਰਾਮ ਜਪੇ ਉਤਰਹਿ ਸਭਿ ਪਾਪ ॥ ੧ ॥ ਰਹਾਉ ॥
ਦਾਨੁ ਭਲਾ ਜੋ ਦਇਆ ਕਮਾਵੈ ॥ ਦਇਆ ਬਿਨਾ ਸਭੁ ਦਾਨੁ ਗਵਾਵੈ ॥ ੨ ॥
ਸਭੁ ਸੰਤੋਖੁ ਵਸੈ ਘਟਿ ਮਾਹੀ ॥ ਤਿਸੁ ਕਉ ਸੰਸਾ ਕੋਈ ਨਾਹੀਂ ॥ ੩ ॥
ਨਾਨਕ ਪੰਥੀ ਜਨੁ ਦਰਬਾਰੀ ॥ ਗੁਰ ਕੀ ਸਾਖੀ ਮੁਖਹੁ ਉਚਾਰੀ ॥ ੪ ॥ ੩੦ ॥ ੪੪ ॥

**ਰਾਗੁ ਸੂਹੀ ॥**
ਭਗਤਿ ਵਛਲੁ ਭਵਖੰਡਨਹਾਰਾ ॥ ਦੀਨ ਦਿਆਲੁ ਭਗਤਾ ਕਾ ਪਿਆਰਾ ॥ ੧ ॥
ਵਾਸਦੇਵ ਕੇਸਵ[5] ਕਰਤਾਰਾ ॥ ਰਿਖੀ ਕੇਸੁ ਪ੍ਰਭੁ ਕਰਨੈਹਾਰਾ ॥ ੧ ॥ ਰਹਾਉ ॥
ਚਕ੍ਰਪਾਣ ਮੁਰਲੀਧਰ ਮੋਹਨੁ ॥ ਸੁੰਦਰੁ ਸੁਆਮੀ ਘਟਿ ਘਟਿ ਸੋਹਨੁ ॥ ੨ ॥
ਦਾਨਾ ਬੀਨਾ ਗਹਿਰ ਗੰਭੀਰਾ ॥ ਨੰਦ ਲਾਲੁ ਹਲਧਰ ਕੋ ਬੀਰਾ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੇਰੀ ਸਰਨਿ ਪੈਆ ਗਿਰਧਾਰੀ ॥ ੪ ॥ ੩੧ ॥ ੪੫॥

**ਰਾਗੁ ਸੂਹੀ ॥**
ਜੋ ਮਰਿ ਗਏ ਸੁ ਪਾਛੈ ਪਏ ॥ ਪਾਛੈ ਰਹੇ ਸੁ ਤਕੜੇ ਭਏ ॥ ੧ ॥
ਮਾਇਆ ਮਮਤਾ ਦੂਣੀ ਚਉਣੀ ॥ ਭੂਲਿ ਗਈ ਇਨਿ ਤੇ ਓਹੁ ਗਉਣੀ ॥ ੧ ॥ ਰਹਾਉ ॥
ਓਹੁ ਕੀ ਲੈ ਗਏ ਤੈ ਕੀ ਲੈਣਾ ॥ ਸੰਗੀ ਕੋਇ ਨ ਭਾਈ ਭੈਣਾ ॥
ਪਿਉ ਦਾਦਾ ਪੜਿਦਾਦਾ[6] ਗਇਓ ॥ ਉਨਿ ਕੈ ਸਾਥਿ ਕਹੋ ਕੁਛ ਦਇਓ ॥
ਨਾਨਕ ਪੰਥੀ ਜਨੁ ਦਰਬਾਰੀ॥ ਜੋ ਗੁਰ ਆਖੀ ਸੋ ਮੁਖਹੁ ਉਚਾਰੀ ॥ ੪ ॥ ੩੨ ॥ ੪੬ ॥

**ਰਾਗੁ ਸੂਹੀ ॥**
ਤੈ ਦੇਖਤਿ ਬਹੁਤੀ ਉਠਿ ਗਈ ॥ ਉਪਜਿ ਖਲੋਤੀ ਸ੍ਰਿਸਟੀ ਨਈ ॥ ੧ ॥
ਇਕਿ ਆਵਹਿ ਇਕਿ ਜਾਵਹਿ ਨੀਤਾ ॥ ਆਗਾ ਭਰਿਆ[7] ਨਾ ਪਾਛਾ ਰੀਤਾ[8] ॥ ੧ ॥ ਰਹਾਉ ॥
397.ਅ ਆਵਾਗਉਣੁ ਰਚਾਇਆ ਰਾਮ ॥ ਇਕਨਾ ਦੁਖੁ/ਇਕਨਾ ਬਿਸਰਾਮੁ ॥ ੨ ॥
ਇਸਿ ਕੈ ਹਾਥਿ ਨ ਕਛੂਹੀ ਕੀਆ ॥ ਜੋ ਕੁਛ ਥੀਆ[9] ਸੋ ਪ੍ਰਭ ਤੇ ਥੀਆ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਕਰਨਕਾਰਨ ਸਮਰਥੁ ਮੁਰਾਰੀ ॥ ੪ ॥ ੩੩ ॥ ੪੭ ॥

---

1. ਦੁਆਈ 2. ਤੂੰ (ਪ੍ਰਭੂ) ਅਤੇ ਮੈਂ (ਦਰਬਾਰੀ) 3. ਆਸਰਾ, ਓਟ 4. ਅਧੂਰੀ ਮੱਤ ਵਾਲਾ 5. ਕੇਸਾਧਾਰੀ, ਪ੍ਰਭੂ 6. ਦਾਦੇ ਦਾ ਪਿਤਾ 7. ਅੱਗੇ ਲਈ ਕੁਝ ਨਹੀਂ ਕੀਤਾ 8. ਖਾਲੀ 9. ਹੋਇਆ

**ਰਾਗੁ ਸੂਹੀ ॥**

ਜਿਸ ਕੈ ਮਨ ਸਿਮਰਨਿ ਕਾ ਚਾਉ ॥ ਤਿਸ ਕੈ ਸਦ ਬਲਿਹਾਰੇ ਜਾਉ ॥ ੧ ॥
ਸਤਸੰਗਤਿ ਜਿਸ ਕਉ ਅਤਿ ਪਿਆਰੀ ॥ ਤਿਸ ਤੇ ਜਾਉ ਸਦ ਬਲਿਹਾਰੀ ॥ ੧ ॥ ਰਹਾਉ ॥
ਜਿਸ ਜਨ ਕਉ ਗੁਰ ਸੇਤੀ ਪਿਆਰੁ ॥ ਤਿਸੁ ਭਰਿਆ ਭੈਜਲੁ ਸੈਸਾਰੁ ॥ ੨ ॥
ਜੋ ਜਨੁ ਹਰਿ ਹਰਿ ਸਿਮਰੇ ਨੀਤ ॥ ਸਗਲ ਉਧਾਰੇ ਪਿਆਰੇ ਮੀਤ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਧੰਨੁ ਜਗ ਆਇਆ ਜੋ ਭਜੇ ਮੁਰਾਰੀ ॥ ੪ ॥ ੩੪ ॥ ੪੮ ॥

**ਰਾਗੁ ਸੂਹੀ ॥**

ਕੋਊ ਪੜੇ ਪੁਰਾਨ ਕੁਰਾਨਾ ॥ ਕੋਊ ਗੰਗਾਦਿਕ[1] ਇਸਨਾਨਾ ॥ ੧ ॥
ਸਚ ਕਮਾਏ ਬਾਝੁ ਨ ਛੂਟੇ ॥ ਜਉ ਲਉ ਮਨ ਤੇ ਮੈ ਨਾ ਤੂਟੇ ॥ ੧ ॥ ਰਹਾਉ ॥
ਕੋ ਗਿਰਹੀ[2] ਕੋ ਭਇਆ ਉਦਾਸੀ[3] ॥ ਬਿਨੁ ਹਰਿ ਸਿਮਰਨਿ ਕਟੇ ਨ ਫਾਸੀ ॥ ੨ ॥
ਕਿਨਹੀ ਅੰਗ ਬਿਭੂਤ[4] ਚਢਾਈ ॥ ਕਿਨਹੀ ਲੇ ਗਲਿ ਮਾਲਾ ਪਾਈ ॥ ੩ ॥
ਜਿਸ ਕੀ ਥਾਇ ਪਵੈ ਸੋ ਸਹੀ ॥ ਦਰਬਾਰੀ ਜਿਸ ਜਨ ਕੀ ਪਤਿ ਰਹੀ ॥ ੪ ॥ ੩੫ ॥ ੪੯ ॥

**ਰਾਗੁ ਸੂਹੀ ॥**

ਨਵਤਨ[5] ਭੇਖੁ ਨਿਤਾਪ੍ਰਤ ਕੀਜੈ ॥ ਜੇ ਭੇਖੀ ਕੀਤੀ ਸਾਹਿਬੁ ਭੀਜੈ ॥ ੧ ॥
ਜਾਣੀਜਾਣੁ ਸਭੋ ਕੁਛ ਜਾਣੈ ॥ ਸਚੁ ਪਖੰਡੁ ਸਭੋ ਪਹਿਛਾਣੈ ॥ ੧ ॥ ਰਹਾਉ ॥
ਨਾਤਿਆ ਮਿਲੈ ਤਾ ਤੀਰਥ ਨਾਵਾ ॥ ਦਸ ਪਵੈ ਤਾ ਧਰਤੀ ਧਾਵਾ[6] ॥ ੨ ॥
ਸਤਿਗੁਰ ਕਹਿਆ ਘਟਿ ਹੀ ਮਾਹੀ ॥ ਬਾਹਰਿ ਢੂਢਨਿ ਕਾਹੇ ਜਾਹੀ ॥ ੩ ॥
398 ੳ ਨਾਨਕ ਪੰਥੀ ਭ/ਣੇ ਦਰਬਾਰੀ ॥ ਕਿਰਪਾ ਕਰੇ ਤਾ ਮਿਲੈ ਮੁਰਾਰੀ ॥ ੪ ॥ ੩੬ ॥ ੫੦ ॥

**ਰਾਗੁ ਸੂਹੀ ॥**

ਖਾਂਵਦ ਕੀ ਜੋ ਖਿਜਮਤਿ[7] ਕਰੇ ॥ ਸੋ ਸੇਵਕੁ ਕਹੁ ਕਿਸੁ ਤੇ ਡਰੇ ॥ ੧ ॥
ਖਿਜਮਤਿ ਬਿਨਾ ਨਾ ਖਾਂਵਦ[8] ਰੀਝੇ ॥ ਖਿਜਮਤ ਕਰੇ ਸੋਈ ਜਨੁ ਸੀਝੇ ॥ ੧ ॥ ਰਹਾਉ ॥
ਖਿਜਮਤਗਾਰੁ ਖਸਮ ਕਾ ਹੋਵੈ ॥ ਖਿਜਮਤਿ ਤਿਆਗਿ ਨ ਨਿਸਲੁ ਸੋਵੈ ॥ ੨ ॥
ਸੋ ਖਿਜਮਤਗਾਰੁ ਨ ਖਾਲੀ ਰਹੈ ॥ ਜੋ ਖਾਂਵਦ ਕੀ ਆਗਿਆ ਸਿਰਿ ਸਹੈ ॥ ੩ ॥
ਖਸਮਹੁ[9] ਖਤਾ ਨ ਖਾਵੈ ਕੋਈ ॥ ਦਰਬਾਰੀ ਸੋ ਦਰਿ ਪਾਵੈ ਢੋਈ ॥ ੪ ॥ ੩੭ ॥ ੫੧ ॥

**ਰਾਗੁ ਸੂਹੀ ॥**

ਮਿਹਨਤਿ ਕਰੈ ਮਜੂਰੀ ਪਾਵੈ ॥ ਮਿਹਨਤਿ ਬਿਨ ਕਿਛੁ ਹਾਥਿ ਨ ਆਵੈ ॥ ੧ ॥
ਦੇਖਹੁ ਸਮਝਿ ਕਰਹੁ ਬੀਚਾਰੁ ॥ ਕਰੇ ਸੁ ਪਾਵੈ ਕਹੈ ਸੈਸਾਰੁ ॥ ੧ ॥ ਰਹਾਉ ॥
ਜੇਹਾ ਬੀਜੈ ਤੇਹਾ ਲੁਣੈ ॥ ਬੇਦੁ ਪੁਰਾਨ ਕਾਨ ਮੋਹਿ ਸੁਣੇ ॥ ੨ ॥
ਬਿਨੁ ਕਿਛੁ ਕੀਤੇ ਪਾਇ ਨ ਪਲੈ ॥ ਐਥੇ ਕੀਤਾ ਓਥੇ ਚਲੇ ॥ ੩ ॥
ਨਾਨਕ ਪੰਥੀ ਜਨੁ ਦਰਬਾਰੀ ॥ ਕੀਤਾ ਪਾਈਅਗੁ[10] ਬਾਰੰਬਾਰੀ ॥ ੪ ॥ ੩੮ ॥ ੫੨ ॥

**ਰਾਗੁ ਸੂਹੀ ॥**

ਸਿਉ[11] ਸੇਵਾ ਜਿਸੁ ਪ੍ਰਭ ਕੀ ਕਰੈ ॥ ਬ੍ਰਹਮਾ ਜਿਸੁ ਕੈ ਗੁਣ ਉਚਰੈ ॥ ੧ ॥
ਤੂ ਤਿਸੁ ਕੈ ਗੁਣੁ ਕਿਉ ਜਿਨਿ ਗਾਵਹਿ ॥ ਭੂਲਾ ਫਿਰਹਿ ਮਹਾਦੁਖੁ ਪਾਵਹਿ ॥ ੧ ॥ ਰਹਾਉ ॥
ਸਕਰ[12] ਜਾ ਕਾ ਜਸੁ ਨਿਤਿ ਗਾਵੈ ॥ ਸੇਖ ਨਾਗੁ ਨਿਤਿ ਨਵਤਨੁ ਧਿਆਵੈ ॥ ੨ ॥
ਸੇਖ ਮਸਾਇਕ ਪੀਰ ਪੈਕੰਬਰ[13] ॥ ਅਹਿਨਿਸਿ ਸਿਮਰਹਿ ਪ੍ਰਭ ਪੀਤੰਬਰ[14] ॥ ੩ ॥
ਗਰੀਬ ਨਿਵਾਜ ਗਰਬੁ ਪਰਹਾਰੀ ॥ ਤਿਸੁ ਕੀ ਸਰਨਿ ਪਾਹਿ ਦਰਬਾਰੀ ॥ ੪ ॥ ੩੯ ॥ ੫੩ ॥

---

1. ਗੰਗਾ ਆਦਿਕ 2. ਗ੍ਰਹਿਸਥੀ 3. ਸੰਸਾਰ ਤੋਂ ਨਿਰਲੇਪ, ਉਪਰਾਮ 4. ਪਿੰਡੇ ਉਪਰ ਸੁਆਹ 5. ਨਵੇਂ ਨਵੇਂ 6. ਜਾਵਾਂ 7. ਖਿਦਮਤ ਅਥਵਾ ਸੇਵਾ 8. ਮਾਲਕ, ਪ੍ਰਭੂ 9. ਪਤੀ (ਪਰਮੇਸ਼ਰ) 10. ਪਾਵੇਗਾ 11. ਸ਼ਿਵ ਜੀ 12. ਸ਼ੰਕਰ 13. ਇਸਲਾਮ ਵਿੱਚ ਸਤਿਕਾਰੇ ਅਹੁਦਿਆਂ ਵਾਲੇ, ਸ਼ੇਖ, ਮਸਾਇਕ, ਪੀਰ ਅਤੇ ਪੈਗੰਬਰ 14. ਪੀਲੇ ਰੰਗ ਦੇ ਬਸਤਰ (ਅੰਬਰ) ਪਾਉਣ ਵਾਲਾ, ਕ੍ਰਿਸ਼ਨ

**ਰਾਗੁ ਸੂਹੀ ॥**

398.ਅ ਗੋਬਿੰਦ ਕੇ ਗੁ/ਣ ਗਾਉ ਸਵੇਰੇ ॥ ਲਖ ਚਉਰਾਸੀਹ ਫਿਰਹਿ ਨ ਫੇਰੇ ॥ ੧ ॥
ਸਮਝ ਮਨਾ ਗੁਣ ਗਾਉ ਗੋਬਿੰਦੋ ॥ ਸਭ ਫਲ ਪਾਵਹਿ ਤੂਮਨ ਚਿੰਦੈ ॥ ੧ ॥ ਰਹਾਉ ॥
ਬੰਦਾ ਸੁ ਜੋ ਬੰਦਗੀ ਕਰੈ ॥ ਜਮ ਕੈ ਬੰਧਨ ਮਾਹਿ ਨ ਪਰੈ ॥ ੨ ॥
ਬਿਨਾ ਬੰਦਗੀ ਬੰਧ ਨ ਤੂਟੈ ॥ ਭਗਤਿ ਕਰੇ ਮੋਹ ਮਾਇਆ ਛੁਟੈ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਸਰਨਿ ਪਾਹਿ ਫਿਰਿ ਪਾਇ ਨ ਭਾਰੀ[1] ॥ ੪ ॥ ੪੦ ॥ ੫੪ ॥

**ਰਾਗੁ ਸੂਹੀ ॥**

ਕੋਈ ਸੁਘੜ ਸਿਆਣਾ ਸਾਧੁ ॥ ਜਿਨਿ ਤਜਿਆ ਕਪਟੁ ਕੂੜ ਅਪਰਾਧੁ ॥ ੧ ॥
ਜਿਨ ਜਨ ਜਪਿਆ ਹਰਿ ਹਰਿ ਜਾਪੁ ॥ ਤਿਸੁ ਕੈ ਨਿਕਟਿ ਨ ਆਵੈ ਪਾਪੁ ॥ ੧ ॥ ਰਹਾਉ ॥
ਸੋਈ ਸੁੰਦਰੁ ਉਤਮੁ ਜਾਤਿ ॥ ਜਿਨਿ ਜਪਿਆ ਹਰਿ ਹਰਿ ਦਿਨੁ ਰਾਤਿ ॥ ੨ ॥
ਜਿਸੁ ਹਰਿ ਜਪਿਆ ਜੋ ਜਨੁ ਸੁਖੀ ॥ ਰਾਮ ਨਾਮ ਸਿਮਰਨਿ ਬਿਨੁ ਦੁਖੀ ॥ ੩ ॥
ਰਾਮ ਨਾਮ ਕੀ ਸੁਣੁ ਵਡਿਆਈ ॥ ਦਰਬਾਰੀ ਤਰੇ ਚੰਮਿਆਰ ਕਸਾਈ[2] ॥ ੪ ॥ ੪੧ ॥ ੫੫॥

**ਰਾਗੁ ਸੂਹੀ ॥**

ਨਾਮ ਬਿਨਾ ਨਰੁ ਕਿਤੇ ਨ ਕਾਮ ॥ ਨਾਮ ਬਿਨਾ ਨਰ ਜਮ ਕੇ ਧਾਮ ॥ ੧॥ ਰਹਾਉ ॥
ਨਾਮ ਬਿਨਾ ਨਰੁ ਨਰਕ ਸਿਧਾਵੈ ॥ ਨਾਮ ਬਿਨਾ ਨਰੁ ਗੋਤੇ ਖਾਵੈ ॥ ੧ ॥ ਰਹਾਉ ॥
ਦੂਧ ਪੂਤ ਬਿਨੁ ਜੈਸੀ ਗੋਇ[3] ॥ ਐਸੋ ਨਾਮੁ ਬਿਨਾ ਨਰੁ ਹੋਇ ॥ ੨ ॥
ਖੁਸਰਾ ਪੁਤਰ ਜੇ ਕਰਿ ਭਇਆ ॥ ਆਲ ਉਲਾਦ[4] ਦੋਹਾਂ ਥੋ ਗਇਆ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਨਾਮੁ ਜਪੇ ਸੋਈ ਸੁਭ ਕਾਰੀ ॥ ੪ ॥ ੪੨ ॥ ੫੬ ॥

**ਰਾਗੁ ਸੂਹੀ ॥**

ਕਹਿਆ ਖੁਦਾਇ ਨ ਜੀਅ ਦੁਖਾਵਹੁ ॥ ਮੋਹ ਮੁਹਬਤਿ ਮਿਹਰਿ ਹੰਢਾਵਹੁ ॥ ੧ ॥ ਰਹਾਉ ॥
ਜੀਆ ਦਰਦ ਨ ਦੇਵਹੁ ਭੋਰਾ ॥ ਸਭਿ ਘਟਿ ਮਾਹਿ ਬਸੇਰਾ ਮੋਰਾ ॥ ੧ ॥
399.ੳ /ਸਚੁ ਕਮਾਵਹੁ ਹੋਵਹੁ ਕਾਜੀ ॥ ਕੁਫਰੁ[5] ਤਿਆਗਹੁ ਜੀਤਹੁ ਬਾਜੀ ॥ ੨ ॥
ਜੀਅ ਦੁਖਾਵਹੁ ਦਰਦੁ ਨ ਪਾਵਹੁ ॥ ਆਪਿ ਦੁਖੀ ਹੋਇ ਕਹਾਂ ਰੁਆਵਹੁ ॥ ੩ ॥
ਦਰਦਵੰਦੁ ਦਰਵੇਸ[6] ਕਹਾਵਹਿ ॥ ਖਿਮਾ ਗਰੀਬੀ ਮਿਹਰਿ ਕਮਾਵਹਿ ॥ ੪ ॥
ਜੀਅ ਦੁਖਾਵਹਿ ਲਹਹਿ ਅਜਾਬੁ[7]॥ ਦਰਬਾਰੀ ਭਾਖੇ ਸੋਧੁ ਕਿਤਾਬੁ ॥ ੫ ॥ ੪੩ ॥ ੫੭ ॥

**ਰਾਗੁ ਸੂਹੀ ॥ ਦੁਪਦੇ ॥**

ਪ੍ਰਿਥਮੇ ਜਪ ਲੈ ਅਗਮ ਅਗਾਧਿ[8]॥ ਤੁਝੇ ਨ ਬਿਆਪੇ ਆਧਿ ਬਿਆਧਿ ॥ ੧ ॥
ਦੁਤੀਐ ਦੁਰਮਤਿ ਦੁਬਿਧਾ[9] ਤਿਆਗਿ ॥ ਕਾਮ ਕ੍ਰੋਧ ਲੋਭ ਤੇ ਭਾਗੁ ॥ ੧ ॥
ਤ੍ਰਿਤੀਏ ਤ੍ਰੈਗੁਣ[10] ਤਿਆਗੁ ਸਵੇਰੇ ॥ ਦਰਬਾਰੀ ਫਿਰਹਿ ਨਾ ਜੂਨੀ ਫੇਰੇ ॥ ੨ ॥ ੧ ॥

**ਰਾਗੁ ਸੂਹੀ ॥**

ਜਿਨ ਜਨ ਨਿੰਦਿਆ ਤਜੀ ਪਰਾਈ ॥ ਤਿਨ ਜਣੁ ਜਪਿਆ ਰਘੁਰਾਈ ॥ ੧ ॥
ਜਿਨ ਜਪਿਆ ਮਨ ਮੁਖਿ ਹਰਿ ਰਾਇ ॥ ਤਿਨਿ ਕੀ ਕੀਮਤਿ ਕਹੀ ਨ ਜਾਇ ॥ ੧ ॥ ਰਹਾਉ ॥
ਪਰ ਧਨੁ ਜਿਸੁਨੈ ਨ ਹਿਰਿ[11] ਲੀਆ ॥ ਤਿਸੁ ਦਰਬਾਰੀ ਜਣੁ ਪੁੰਨ ਕੀਆ ॥ ੨ ॥ ੨ ॥

**ਰਾਗੁ ਸੂਹੀ ॥**

ਸੋ ਕੁਛ ਭਲਾ ਜੋ ਪ੍ਰਭ ਕੋ ਭਾਵੈ ॥ ਆਪੇ ਕਰਤਾ ਕਰੇ ਕਰਾਵੈ ॥ ੧ ॥
ਮਾਣਸਿ ਹਾਥਿ ਨ ਕਛੁ ਹੀ ਕੀਆ ॥ ਜੋ ਕੁਛੁ ਥੀਆ ਸੋ ਪ੍ਰਭ ਤੇ ਥੀਆ ॥ ੧ ॥ ਰਹਾਉ ॥
ਜੋ ਪ੍ਰਭ ਭਾਵੈ ਸੋਈ ਭਲਾ ॥ ਦਰਬਾਰੀ ਇਸਿ ਮਹਿ ਰੋਲੁ ਨ ਰਲਾ[12]॥ ੨ ॥ ੩ ॥

---

1. ਸੰਕਟ 2. ਇਥੇ ਸੰਕੇਤ ਭਗਤ ਰਵਿਦਾਸ ਅਤੇ ਸਧਨੇ ਭਗਤ ਤੋਂ ਹੈ 3. ਗਊ 4. ਵੰਸ਼ (ਆਲ) ਅਤੇ ਸੰਤਾਨ (ਉਲਾਦ) 5. ਸੱਚ ਨੂੰ ਲੁਕਾਉਣ ਦਾ ਕਾਰਜ 6. ਖ਼ੁਦਾ ਦਾ ਪਿਆਰਾ 7. ਦੁੱਖ ਝੱਲੇ 8. ਪ੍ਰਭੂ, ਜਿਸ ਤੱਕ ਪਹੁੰਚ ਨਾ ਹੋਵੇ 9. ਦੁਚਿੱਤੀ, ਦੋ ਪਾਸਿਆਂ ਦੀ ਸੋਚ 10. ਰਜੋ ਤਮੋ ਸਤੋ 11. ਖੋਹਿਆ, ਪ੍ਰਾਪਤ ਕੀਤਾ 12. ਰੌਲਾ ਅਤੇ ਰੁਕਾਵਟ

**ਰਾਗੁ ਸੂਹੀ ॥**

ਸੋ ਸੁੰਦਰ ਸਾਰੂਪ ਸਿਆਣਾ ॥ ਜੋ ਜਨੁ ਮੰਨੇ ਪ੍ਰਭ ਕਾ ਭਾਣਾ ॥ ੧ ॥
ਸੋਈ ਪੰਡਿਤੁ ਸੋਈ ਗਿਆਨੀ ॥ ਜਿਨ ਜਨ ਪ੍ਰਭ ਕੀ ਆਗਿਆ ਮਾਨੀ ॥ ੧ ॥ ਰਹਾਉ ॥
ਦਰਬਾਰੀ ਤੂਪਉ ਤਿਸੁ ਸਰਣਾਈ ॥ ਜੋ ਜਨੁ ਸਾਕੁਰ[1] ਰਬਿ ਰਜਾਈ ॥ ੨ ॥ ੪ ॥

**ਰਾਗੁ ਸੂਹੀ ॥**

399.ਅ ਸੋ ਸੂਰਾ ਜੋ ਜੀਤੇ ਜੀਉ ॥ ਜੀਅ/ਜੀਤੇ ਬਿਨ ਫਤੇ ਨ ਈਉ ॥
ਪੰਚ ਪੰਚੀਸ ਸਾਧ ਜੋ ਲਏ ॥ ਸੋਈ ਸੂਰੇ ਜਗ ਮਹਿ ਭਏ ॥ ੧ ॥ ਰਹਾਉ ॥
ਅਉਰ ਅਡੰਬਰ ਥੋਥੇ ਜਾਨੁ ॥ ਦਰਬਾਰੀ ਓਥੇ ਸਚੁ ਪਰਵਾਨੁ ॥ ੨ ॥ ੫ ॥

**ਰਾਗੁ ਸੂਹੀ ॥**

ਦਾਵਾ ਤਜੈ ਸੋਈ ਦਰਵੇਸੁ[2] ॥ ਦਰਵੇਸੀ ਮਿਲੈ ਨ ਭਗਵੈ ਭੇਸ ॥ ੧ ॥
ਸੁਭ ਕਰਮ ਕਰੈ ਸੋਭਾ ਪਾਵੈ ॥ ਕਰਮ ਨਾਮ ਸਭ ਕੋਈ ਗਾਵੈ ॥ ੧ ॥ ਰਹਾਉ ॥
ਜੇਹਾ ਕਰੇ ਤੇਹਾ ਸੁਖੁ ਹੋਇ ॥ ਦਰਬਾਰੀ ਮੇਟਿ ਨ ਸਕੈ ਕੋਇ ॥ ੨ ॥ ੬ ॥

**ਰਾਗੁ ਸੂਹੀ ॥**

ਫਾਰਕੁ ਹੋਵੈ ਸੋਈ ਫਕੀਰੁ ॥ ਬਦਕਰਮਾ ਸਉ ਤੋੜੈ ਸੀਰੁ[3] ॥ ੧ ॥
ਸਬਰ ਸਬੂਰੀ ਤੋਸਾ[4] ਕਰੈ ॥ ਤ੍ਰਿਸਨਾ ਮਾਰ ਦੂਰਿ ਪ੍ਰਹਰੈ ॥ ੧ ॥ ਰਹਾਉ ॥
ਭਰਮ ਤਿਆਗ ਨ ਭਵੈ ਭਵਾਲੀ[5] ॥ ਦਰਬਾਰੀ ਤਿਸੁ ਕਾ ਸਾਹਿਬ ਵਾਲੀ ॥ ੨ ॥ ੭ ॥

**ਰਾਗੁ ਸੂਹੀ ॥**

ਸੇਵਾ ਕਰੇ ਸੋਈ ਜਿਣਿ[6] ਜਾਇ ॥ ਬਿਨੁ ਸੇਵਾ ਕੁਛ ਸਾਥਿ ਨ ਜਾਇ ॥ ੧ ॥
ਸਿਉ[7] ਬਿਨੁ ਸੇਵਾ ਹੋਵੈ ਨਾਹੀਂ ॥ ਸਮਝਿ ਦੇਖੁ ਅਪਨੇ ਮਨ ਮਾਂਹੀ ॥ ੧ ॥ ਰਹਾਉ ॥
ਸੋਈ ਸੇਵਾ ਜੋ ਹਰਿ ਭਾਵੈ ॥ ਦਰਬਾਰੀ ਰਾਮ ਨਾਮ ਗੁਨ ਗਾਵੈ ॥ ੨ ॥ ੮ ॥

**ਰਾਗੁ ਸੂਹੀ ॥**

ਸੋ ਸਾਧੁ ਜੋ ਆਪਾ ਸਾਧੇ ॥ ਅਗਮ ਅਗਾਧ ਮਨ ਮਹਿ ਅਰਾਧੇ ॥ ੧ ॥
ਸਾਧ ਸੇਵ ਤੇ ਸਾਧੂ ਹੋਵੈ ॥ ਪਿਛਲਾ ਪਾਪੁ ਕਰਮ ਸਭੁ ਖੋਵੈ ॥ ੧ ॥ ਰਹਾਉ ॥
ਸਾਧੂ ਕੇ ਸੰਗਿ ਕੇਤੇ ਤਰੇ ॥ ਦਰਬਾਰੀ ਪਾਪੀ ਪਤਿਤ ਉਧਰੇ ॥ ੨ ॥ ੯ ॥

**ਰਾਗੁ ਸੂਹੀ ॥**

ਜਿਤੁ ਕੁਲ ਦਾਸ ਨ ਢਾਕ ਪਲਾਸ[8] ॥ ਸਭ ਕੁਲ ਕਾ ਹੋਇ ਨਰਕ ਨਿਵਾਸੁ ॥ ੧ ॥
ਨਾਮ ਬਿਨਾ ਨਰੁ ਬਿਰਥਾ ਆਇਆ ॥ ਗਲਿ ਜਮਫਾਸੀ ਜਨਮੁ ਗਵਾਇਆ ॥ ੧ ॥ ਰਹਾਉ ॥
ਨਿੰਦਕ ਨਿਗੁਰੇ ਜਮ ਕੀ ਜੇਰਿ[9] ॥ ਦਰਬਾਰੀ ਪਏ ਚਉਰਾਸੀਹ ਫੇਰਿ ॥ ੨ ॥ ੧੦ ॥

**ਰਾਗੁ ਸੂਹੀ ॥**

ਪਰਾਈ ਕਮਾਈ ਕਾਮਿ ਨ ਆਈ ॥ ਸਾਈ ਕੰਮ ਸੋ ਆਪਿ ਕਮਾਈ ॥ ੧ ॥
ਜੇਹੀ ਕਰਨੀ ਤੇਹੀ ਭਰਣੀ ॥ ਬੇਦ ਪੁਰਾਨ ਕੁਰਾਨਹੁ ਬਰਣੀ[10] ॥ ੧ ॥ ਰਹਾਉ ॥
ਨਾਨਕ ਪੰਥੀ ਭਣੇ ਦਰਬਾਰੀ ॥ ਹਾਰਣੁ ਜੀਤਣੁ ਏਹਾ ਵਾਰੀ ॥ ੨ ॥ ੧੧ ॥ ੬੯ ॥

400.ੳ **/ਰਾਗੁ ਸੂਹੀ ॥ ਘਰ ੩ ॥**

ਚਰਨ ਸਰਨ ਤਰੀਐ ਭਉ ਸਾਗਰੁ ॥ ਧਰਮ ਰਾਇ ਕਾ ਫਾਟੇ ਕਾਗਰੁ[11] ॥ ੧ ॥
ਪਉ ਮਨ ਮੇਰੇ ਹਰਿ ਸਰਣਾਇ ॥ ਅਹਿਨਿਸਿ ਰਾਮ ਨਾਮੁ ਗੁਨ ਗਾਇ ॥ ੧ ॥ ਰਹਾਉ ॥
ਕਰਤੇ ਕੀ ਰਾਖਹੁ ਮਨ ਟੇਕ ॥ ਗੁਰਮਤਿ ਸਾਚੀ ਏਹਾ ਏਕ ॥ ੨ ॥

---

1. ਸ਼ੁਕਰ ਕਰਨ ਵਾਲਾ 2. ਅਲਹਿਦਾ, ਵੱਖਰਾ 3. ਮਿਲਾਪ, ਮੇਲ 4. ਸਬਰ ਦਾ ਭੋਜਨ 5. ਚੱਕਰ 6. ਜਿੱਤ ਜਾਵੇ 7. ਨਿਮਰਤਾ 8. ਇਕ ਬ੍ਰਿਛ ਜੋ ਆਮ ਵਰਤੋਂ ਵਿੱਚ ਨਹੀਂ ਆਉਂਦਾ 9. ਜਮ ਦੀ ਰੱਸੀ (ਜ਼ੇਰ) 10. ਕਹੀ ਹੈ 11. ਕਾਗਜ਼

ਜੋ ਪ੍ਰਭੁ ਕਰੈ ਭਲਾ ਸੋ ਮਾਨੁ ॥ ਕਾਹੇ ਭੂਲਹਿ ਕਰਹਿ ਗੁਮਾਨੁ ॥ ੩ ॥
ਕਰਤੇ ਕੀ ਮਿਤਿ ਕਰਤਾ ਜਾਣੈ ॥ ਦਰਬਾਰੀ ਦਾਸ ਸ਼ਦਾ ਕੁਰਬਾਣੈ ॥ ੪ ॥ ੧ ॥

**ਰਾਗੁ ਸੂਹੀ ॥**

ਸੋਈ ਸੂਰਾ ਸਾਧੇ ਆਪੁ ॥ ਸੋ ਸਿਆਣਾ ਜੋ ਕਰੇ ਨ ਪਾਪੁ ॥ ੧ ॥
ਪਉ ਮਨ ਮੇਰੇ ਤਿਸੁ ਸਰਣਾਈ ॥ ਜਿਨ ਜਨ ਰਾਮ ਨਾਮ ਲਿਵ ਲਾਈ ॥ ੧ ॥ ਰਹਾਉ ॥
ਜਿਨ ਜਨੁ ਜਪਿਆ ਇਕੁ ਮਨੁ ਨਾਮੁ ॥ ਮਹਾਂਰਥੀ ਸੋਈ ਵਰੀਆਮੁ[1] ॥
ਜਿਨ ਪ੍ਰਭੁ ਜਾਤਾ ਸਭ ਘਟਿ ਮਾਹਿ ॥ ਜਨਮ ਮਰਨੁ ਭਉ ਤਿਨ ਕਉ ਨਾਹਿ ॥
ਜੋ ਜਨੁ ਬਖਸੇ ਆਪਿ ਦਿਆਰਾ ॥ ਦਰਬਾਰੀ ਤਿਨ ਕੀ ਮੰਗੇ ਰਵਾਰਾ[2] ॥ ੪ ॥ ੨ ॥ ੭੦ ॥

**ਰਾਗੁ ਸੂਹੀ ॥ ਘਰੁ ੪ ॥**

ਭਲਾ ਸੁਹਾਵਾ ਦੇਸ ਸੋ ਜਿਥੇ ਸੰਤ ਨਿਵਾਸ ॥ ਜਹਾਂ ਨ ਸਾਧ ਬਿਰਾਜਹੀ ਸੇ ਦੇਸ ਉਦਾਸ ॥ ੧ ॥
ਜਿਥੈ ਆਸਣੁ ਸੰਤ ਕਾ ਸਾ ਧਰਤਿ ਸੁਹਾਵੀ ॥ ਸਾਧ ਸੰਗਿ ਸਭਿ ਤੇ ਪਰੇ ਪੁਗਣਿ ਕੀ ਦਾਵੀ ॥ ੧ ॥ ਰਹਾਉ ॥
400.ਅ ਸੰਤ ਬਿਨਾ ਜਿਨਿ ਪਾਈ/ਐ ਨਿਜ ਪਦ ਕਾ ਰਾਹੋ ॥ ਸਾਧ ਸੰਗਿ ਮਿਲਿ ਪਾਈਐ ਪ੍ਰਭੁ ਬੇਪਰਵਾਹੋ ॥ ੨ ॥
ਬਾਕ ਕਮਾਵੈ ਸਾਧ ਕੈ ਸੋ ਸੂਰਾ ਭਾਈ ॥ ਸਾਧੂ ਸੰਗੁ ਨਬੇਰੁ ਹੋਇ ਬਾਕੀ ਰਹੈ ਨ ਰਾਈ ॥ ੩ ॥
ਸੰਤ ਰਾਮ ਜਿਨ ਭਿੰਨ ਹੈ ਸਮਝਹੁ ਮਨ ਮਾਹੀ ॥ ਨਾਨਕ ਪੰਥੀ ਆਖਿਆ ਦਰਬਾਰੀ ਤਾਹੀ ॥ ੪ ॥ ੧ ॥

**ਰਾਗੁ ਸੂਹੀ ॥**

ਸਾਧ ਸਿਪਾਹੀ ਰਾਮ ਕੈ ਗੜ੍ਹ[3] ਤੋੜਨਿਹਾਰੇ ॥ ਪਾਛੈ ਮੁਖੁ ਨ ਮੋੜਨੀ ਆਗੈ ਪਗੁ ਧਾਰੈ ॥ ੧ ॥ ਰਹਾਉ ॥
ਸਬਦੁ ਸੇਲ ਸਾਧੂਗਹੇ ਹਥੀਆਰ ਸਮਾਰੇ ॥ ਤਮਕ ਮਿਟੀ ਤਰਵਾਰ ਮਾਰ ਦੈਤਿ ਬਿਡਾਰੇ ॥ ੧ ॥
ਖਿਮਾ ਗਰੀਬੀ ਢਾਲ ਗਹਿ ਹੋਏ ਤਈਆਰੇ ॥ ਘੋੜਾ ਲੀਆ ਬਬੇਕੁ ਸਾਧ ਜਤੁ ਜੀਨੁ ਸਵਾਰੇ ॥ ੨ ॥
ਕਰੀ ਕਟਾਰੀ ਕਰਮ ਸੁਭ ਰਾਮ ਰਾਮ ਪੁਕਾਰੇ ॥ ਬਰਛੀ ਪਕੜੀ ਬਿਰਹੁ ਕੀ ਤੀਰ ਨਿਹ ਚਿੰਤਾਰੇ ॥ ੩ ॥
ਧਿਆਨੁ ਕਮਾਨ ਗੁਰਚਰਨ ਕਾ ਪੰਚ ਪੰਚੀਸਾ[4] ਮਾਰੇ ॥ ਦਰਬਾਰੀ ਐਸੇ ਸੰਤ ਸੂਰ ਪਰਮੇਸੁਰ ਪਿਆਰੇ ॥ ੪ ॥ ੨ ॥

**ਰਾਗੁ ਸੂਹੀ ॥**

ਭਲੀ ਭਈ ਗੁਰ ਕਾਢਿਆ ਭੈਜਲ ਬਹਿ ਜਾਤੇ[5] ॥ ਪਰਉਪਕਾਰੀ ਸਤਿਗੁਰੂ ਗੁਰੁ ਜੀ ਕੈ ਦਾਤੇ ॥ ੧ ॥ ਰਹਾਉ ॥
ਭਏ ਪਵਿਤ੍ਰ ਪਤਤਿ ਤੇ ਗੁਰ ਧੂਰੀ ਨਾਤੇ ॥ ਸੀਤਲੁ ਸਾਂਤ ਸਦਾ ਸੁਖੀ ਨ ਹੋਵਹਿ ਤਾਤੇ[6] ॥ ੧ ॥
ਤਤ ਮਿਥਿਆ ਕਾ ਸਮਝਣਾ ਗੁਰ ਦੀਨੀ ਗਿਆਤੇ ॥ ਸਚੁ ਸਹੀ ਮਨ ਅੰਦਰੇ ਫਾਰਕੁ[7] ਮਿਥਿਆਤੇ ॥ ੨ ॥
ਜਿਨਿ ਕਉ ਕ੍ਰਿਪਾ ਗੁਰ ਕਰੀ ਚਹੁ ਕੁੰਡੀ ਜਾਤੇ ॥ ਵੈਰੀ ਮਿਤ੍ਰ ਹੋਵਈ ਦੂਤ ਦੁਸਮਨ ਹਾਤੇ ॥ ੩ ॥
401.ੳ ਨੀਚਹੁ ਤੇ ਊਚੇ ਭਏ ਸਤਿਗੁਰ ਕ੍ਰਿਪਾ ਤੇ ॥ ਜਨ ਦਰਬਾਰੀ/ਵਾਰਿਆ ਗੁਰ ਤੇ ਬਹੁ ਭਾਤੇ ॥ ੪ ॥ ੩ ॥

**ਰਾਗੁ ਸੂਹੀ ॥**

ਭਲੀ ਸਰੀ[8] ਗੁਰਦੇਵ ਤੇ ਡੁਬਦੇ ਕਢਿ ਲੀਏ ॥ ਜਮਕੰਕਰ ਕੀ ਕਾਣਿ ਗੁਰ ਅਪਨੇ ਕੀਏ ॥ ੧ ॥ ਰਹਾਉ ॥
ਤਿਨ ਕੋ ਜਮੁ ਕਹੁ ਕਿਆ ਕਰੇ ਜੋ ਗੁਰ ਕੇ ਥੀਏ ॥ ਤਿਨਿ ਕੈ ਸਦਕੈ ਵੰਞੀਏ[9] ਵਸਿ ਗੁਰੁ ਹੀਏ ॥ ੧ ॥
ਜਿਨ ਗੁਰ ਦੀਨਾ ਰਾਮ ਰਸੁ ਸੋਈ ਜਨੁ ਪੀਏ ॥ ਜਿਨ ਕਉ ਸਤਿਗੁਰੁ ਬਖਿਸਿਆ ਸੇ ਜਾਨਹੁ ਜੀਏ ॥ ੨ ॥
ਸੇ ਧਰਮਰਾਇ ਕੈ ਵਸਿ ਹੈ ਜੋ ਲਾਗੇ ਬੀਏ[10] ॥ ਜਿਨਾ ਗੁਰੂ ਨ ਚੇਤਿਓ ਜਮ ਕੇ ਅਰਥੀਏ[11] ॥ ੩ ॥
ਜੋ ਸਤਿਗੁਰ ਸੇਵਹਿ ਆਪਣਾ ਤਿਸੁ ਨਿਰਮਲੁ ਧੀਏ ॥ ਦਰਬਾਰੀ ਗੁਰ ਤੇ ਵਾਰਿਆ ਗੁਰੁ ਵਸਿਆ ਹੀਏ[12] ॥ ੪ ॥ ੪ ॥

**ਰਾਗੁ ਸੂਹੀ ॥**

ਭਲੀ ਸੁਹਾਵੀ ਆਰਜਾ[13] ਸਿਮਰਨਿ ਬਿਨੁ ਜਾਵੈ ॥ ਮਾਣਸ ਜਨਮੁ ਦੁਲੰਭੁ ਹੈ ਫਿਰਿ ਹਾਥਿ ਨ ਆਵੈ ॥ ੧ ॥ ਰਹਾਉ ॥
ਵਖਤ ਵਿਹਾਣੇ[14] ਝੂਰਨਾ ਪਾਛੈ ਪਛੁਤਾਵੈ ॥ ਏਥਹੁ ਭੂਲਾ ਫੇਰਿ ਨਰੁ ਚਉਰਾਸੀਹ ਧਾਵੈ ॥ ੧ ॥

---

1. ਯੋਧਾ, ਬਹਾਦਰ 2. ਚਰਨ ਧੂੜੀ 3. ਕਿਲ੍ਹਾ 4. ਕਾਮ ਕ੍ਰੋਧ ਆਦਿਕ ਦੀਆਂ 5-5 ਪ੍ਰਵਿਰਤੀਆਂ 5. ਵਹਿੰਦੇ ਜਾਂਦੇ 6. ਕ੍ਰੋਧੀ, ਗੁੱਸੇ 7. ਅਲੱਗ, ਵੱਖਰਾ 8. ਚੰਗੀ ਕੀਤੀ 9. ਜਾਈਏ 10. ਕਿਸੇ ਦੂਜੇ ਦੇ 11. ਜਮ ਦੇ ਅਰਥ ਭਾਵ ਜਮ ਦੇ ਵਾਸਤੇ, ਨਮਿੱਤ 12. ਹਿਰਦੇ ਵਿੱਚ 13. ਉਮਰ 14. ਬੀਤ ਜਾਣ ਤੇ

ਪਾਪਾ ਤੇ ਪਾਵਨੁ ਭਇਆ ਜੋ ਹਰਿ ਗੁਣ ਗਾਵੈ ॥ ਜਿਉ ਪਾਰਸਿ ਭੇਟੈ ਲੋਹੁ ਤੇ ਓਹੁ ਜਨਮੁ ਵਟਾਵੈ ॥੨॥
ਸੋਈ ਜੀਤੇ ਜਨਮੁ ਜਾਇ ਜੋ ਹਰਿ ਲਿਵ ਲਾਵੈ ॥ ਸਫੁਲੀ ਹੋਵੈ ਆਰਜਾ ਹਰਿ ਨਾਮੁ ਸਿਧਾਵੈ ॥੩॥
ਦੀਨ ਦਿਆਲ ਗੁਪਾਲ ਦੀ ਜੋ ਸਾਮ ਸਿਧਾਵੈ ॥ ਜਨੁ ਦਰਬਾਰੀ ਸਿਮਰੁ ਤੂ ਦੁਰਮਤਿ ਨਸਿ ਜਾਵੈ ॥੪॥੫॥

**ਰਾਗੁ ਸੂਹੀ ॥**

ਸਤਿਗੁਰ ਕਾਢੇ ਕੂਪ[1] ਤੇ ਗਿਰ[2] ਊਪਰ ਚਾੜੇ ॥ ਦਹਦਿਸਿ ਫਿਰਦੇ ਧਾਂਵਦੇ ਗਹਿ[3] ਅੰਦਰਿ ਵਾੜੇ ॥੧॥ ਰਹਾਉ ॥
ਸਤਿਗੁਰ ਦਿਤੀ ਦੀਖਿਆ ਦੂਤ ਦੁਸਮਨ ਝਾੜੇ ॥ ਲਬੁ ਕੁਤਾ ਹੈ ਹਲਕਿਆ ਸੋ ਆਇਨ[4] ਦਾੜੇ[5] ॥੧॥
401.ਅ /ਸਤਿਗੁਰ ਕ੍ਰਿਪਾ ਜੇ ਕਰੇ ਚੁਕਗੁ ਸਭਿ ਝਾੜੇ[6] ॥ ਰਾਜੁ ਹਲੇਮੀ ਵਰਤਿਸੀ ਕੋ ਕਿਸੇ ਨ ਚਾੜੇ ॥੨॥
ਸਿਰ ਉਪਰਿ ਕਾਲੁ ਨਿਹਾਲਦਾ ਨਿਤਿ ਨਿਤਿ ਦਿਹਾੜੇ ॥ ਤੂ ਸੁਤਾ ਹੋਇ ਨਿਸਲੋ[7] ਕਾਲੁ ਪਾਇਆ ਬਬਾੜੇ[8] ॥੩॥
ਜੋ ਗੁਰੁ ਕੀ ਸਰਨਾਗਤੀ ਸਭਿ ਦੁਖ ਨਿਵਾੜੇ ॥ ਦਰਬਾਰੀ ਗੁਰ ਕ੍ਰਿਪਾ ਕਰੈ ਭਰਮ ਪੜਦਾ ਸਾੜੇ ॥੪॥੬॥

**ਰਾਗੁ ਸੂਹੀ ॥**

ਭਗਤ ਵਛਲੁ ਭਗਵਾਨੁ ਹੈ ਭਗਤਾ ਕਾ ਪਿਆਰਾ ॥ ਸਭਿ ਘਟਿ ਅੰਤਰਿ ਰਵਿ ਰਹਿਆ ਸਭਨਾ ਤੇ ਨਿਆਰਾ ॥੧॥ ਰਹਾਉ ॥
ਪਤਿਤ ਪਵਿਤ੍ਰ ਪਾਰਬ੍ਰਹਮੁ ਪਾਕੁ ਪਰਵਦਗਾਰਾ ॥ ਅੰਤ ਨ ਪਾਰਾਵਾਰੁ ਹੈ ਪ੍ਰਭੁ ਬੇਸੁਮਾਰਾ ॥੧॥
ਦੀਨ ਦਿਆਲੁ ਗੁਪਾਲੁ ਹੈ ਹਰਿ ਕਰਨੈਹਾਰਾ ॥ ਲਖ ਚਉਰਾਸੀਹ ਮੰਗਤੇ ਇਕੁ ਰਾਮੁ ਦਤਾਰਾ ॥੨॥
ਕਰਨ ਕਾਰਨ ਸਮਰਥੁ ਸੋਇ ਦੁਖ ਭੰਞ[9] ਮੁਰਾਰਾ ॥ ਜਿਸਦੇ ਕੀਤੇ ਦੀਪ ਲੋਇ ਸੋ ਸਿਰਜਨਹਾਰਾ ॥੩॥
ਜਿਸਨੁ ਰਖੇ ਬਖਸਿ ਕੇ ਨਿਰੰਜਨੁ ਨਿਰੰਕਾਰਾ ॥ ਜਨੁ ਦਰਬਾਰੀ ਕਿਆ ਕਥੈ ਗੁਣ ਅਪਾਰ ਅਪਾਰਾ ॥੪॥੭॥

**ਰਾਗੁ ਸੂਹੀ ॥**

ਮੇਰੀ ਏਹੁ ਬਿਨੰਤੀਆ ਪ੍ਰਭਿ ਮੇਰੀ ਏਹਿ ਬਿਨੰਤੀਆ ॥੧॥ ਰਹਾਉ ॥
ਮੈਂ ਮੂਰਖੁ ਮੁਘਧੁ ਅਜਾਣੁ ਹਾਂ ਕੁਛੁ ਸੁਧ ਨ ਆਵੈ ॥ ਅਬਿ ਹਾਰਿ ਪਰਿਆ ਸਰਨਾਗਤੀ ਜਿਉ ਤੈਨੂ ਭਾਵੈ ॥੧॥
ਮੈਨੂ ਤੇਰੀ ਓਟਿ ਹੈ ਹੋਰੁ ਥਾਉ ਨ ਕੋਈ ॥ ਵੱਸਿ ਨਹੀਂ ਕਿਛੁ ਹਥਿ ਨਹੀਂ ਤੂ ਕਰਹਿ ਸੋ ਹੋਈ ॥੨॥
ਤੇਰਾ ਭਾਣਾ ਭਲਾ ਹੈ ਜੇ ਕੋ ਮੰਨਿ ਜਾਣੈ ॥ ਸੁਖੁ ਦੁਖੁ ਸਭ ਕੁਛੁ ਵਰਤਿਦਾ ਪ੍ਰਭ ਤੇਰੇ ਭਾਣੈ ॥੩॥
ਨਾਨਕ ਪੰਥੀ ਗਾਂਵਦਾ ਗੁਣ ਗੋਬਿੰਦ ਰਾਇਆ ॥ ਦਰਬਾਰੀ ਕਉ ਪ੍ਰਭ ਬਖਸਿ ਲੇਹੁ ਤੇਰੀ ਸਰਨਾਇਆ ॥੪॥੮॥

**ਰਾਗੁ ਸੂਹੀ ॥**

402.ੳ ਪਾਹੁਨ ਪੂਜਹਿ/ਬਾਵਰੇ ਮੂਰਖ ਅਭਾਗੇ ॥ ਚੇਤਨਤਾ ਕਉ ਛਡਿ ਕੈ ਜੜ ਸੇਤੀ ਲਾਗੇ ॥੧॥ ਰਹਾਉ ॥
ਨਿਰਗੁਨੁ ਸਰਗੁਨੁ ਛੋਡਿ ਕੈ ਸਠ ਪਥਰ ਪੂਜੇ ॥ ਡੂਬੇ ਭਵਜਲੁ ਸੇ ਸੁਣੇ ਜੋ ਲਾਗੇ ਦੂਜੇ[10] ॥੧॥
ਪਾਹੁਨ ਡੂਬੇ ਨੀਰ ਮਹਿ ਕਿਉ ਤੁਝ ਕਉ ਤਾਰੇ ॥ ਰਾਮ ਨਾਮੁ ਕਿਉ ਨ ਜਪਹਿ ਜਿਨਿ ਪਤਿਤ ਉਧਾਰੇ ॥੨॥
ਠਾਕੁਰੁ ਕਉ ਠਾਕਰੁ ਕਹੈ ਜਨਮ ਅਪਨਾ ਖੋਵੈ ॥੩॥ ਭਗਤਿ ਵਖਾਣਹਿ ਸਬਦ ਮਹਿ ਸਾਈ ਸੁਧ ਬਾਣੀ ॥
ਦਰਬਾਰੀ ਸੁਣਿ ਕੈ ਗੁਰਮੁਖੀ ਸਾ ਆਖਿ ਵਖਾਣੀ ॥੪॥੯॥

**ਰਾਗੁ ਸੂਹੀ ॥**

ਏਥੇ ਏਹੁ ਪਰਾਹੁਣਾ ਨਰੁ ਸਮਝੈ ਨਾਹੀਂ ॥ ਗਲ ਪਉਸੀ ਸੰਗਲੁ ਜਮ ਦਾ ਫਿਰਿ ਰੋਣਗੁ ਧਾਹੀ ॥੧॥ ਰਹਾਉ ॥
ਪਿਛੁਲੇ ਸਭ ਹੀ ਉਠਿ ਗਏ ਸਣ ਆਂਢਿ ਗਵਾਂਢੀ ॥ ਵਸਤੂ ਸਮਾਲੀ ਖਾਂਵਦਾ ਏਹ ਮੂਰਖੁ ਪਾਂਡੀ[11] ॥੧॥
ਲਾਖ ਕ੍ਰੋੜੀ ਧਨੁ ਮਿਲੈ ਖਾਲੀ ਉਠਿ ਜਾਣਾ ॥ ਝੂਠੇ ਲਾਲਚ ਲਾਗ ਕੈ ਖਪ ਮਰਹਿ ਅਜਾਣਾ ॥੨॥
ਮਾਤ ਪਿਤਾ ਸੁਤ ਬੰਧ ਜਨ ਏਹੁ ਝੂਠੁ ਪਸਾਰਾ ॥ ਸੰਗਿ ਨ ਕੋਈ ਕਿਸੇ ਦੇ ਕੂੜਾ ਵਰਤਾਰਾ ॥੩॥
ਜਗਤ ਭੁਲਾਨਾ ਭਰਮ ਮੋਹ ਮਾਇਆ ਕੇ ਮਦ ਕਾ ॥ ਦਰਬਾਰੀ ਕਉ ਪ੍ਰਭ ਬਖਸਿ ਲੇਹੁ ਸੰਤਨ ਕਾ ਸਦਕਾ[12] ॥੪॥੧੦॥

**ਰਾਗੁ ਸੂਹੀ ॥**

ਜਾ ਕੀ ਜੋਤਿ ਬਿਰਾਜਤੀ ਸਭਿ ਘਟਿ ਘਟਿ ਮਾਹੀ ॥ ਤਿਸੁ ਕਉ ਸਿਮਰਹੁ ਰੇ ਮਨਾ ਜਿਸੁ ਬਿਨੁ ਕੋ ਨਾਹੀਂ ॥੧॥ ਰਹਾਉ ॥

---

1. ਖੂਹ ਵਿਚੋਂ 2. ਪਰਬਤ ਉੱਪਰ 3. ਘਰ, ਗ੍ਰਹਿ 4. ਆ ਕੇ 5. ਵੱਢਦਾ ਹੈ 6. ਝਗੜੇ 7. ਨਿਸ਼ਚਿਤ, ਬੇਫਿਕਰ ਹੋ ਕੇ 8. ਬੋਲ ਰਿਹਾ ਹੈ 9. ਦੁੱਖ ਦੂਰ ਕਰਨ ਵਾਲਾ 10. ਕਿਸੇ ਹੋਰ ਗੁਰੂ ਦੇ 11. ਪੰਡ ਚੁੱਕਣ ਵਾਲਾ 12. ਕਿਰਪਾ ਕਰਕੇ

ਜਾ ਕਾ ਕੀਤਾ ਵਰਤਿਦਾ ਕੋ ਮੋੜਿ ਨ ਸਾਕੈ ॥ ਅੰਤੁ ਨ ਕਿਨਹੂ ਪਾਇਆ ਸਭੁ ਕੁਛੁ ਕਰਿ ਥਾਕੈ ॥ ੧ ॥
ਈਸਰੁ ਬ੍ਰਹਮਾ ਸੇਵਦੇ ਇੰਦੂ ਧਰਮਰਾਇਆ ॥ ਪਰੇ ਪਰੇਰਾ ਪਾਰਬ੍ਰਹਮੁ ਕਿਨੈ ਅੰਤੁ ਨ ਪਾਇਆ ॥ ੨ ॥
402.ਅ ਸਨਕਾਦਿਕ ਬ੍ਰਹਮਾਦਿਕਾ ਮੁਨ ਸੁਰ/ਨਰ ਜੇਤੇ ॥ ਕਿਨਹੀ ਮਰਮਾ[1] ਨ ਪਾਇਓ ਅਉਰੁ ਧਿਆਵਹਿ ਕੇਤੇ ॥ ੩ ॥
ਕਰਤਾ ਪੁਰਖ ਅਗੰਮ ਹੈ ਗਮ[2] ਕਿਨੈ ਨ ਪਾਈ ॥ ਦਰਬਾਰੀ ਤਿਸ ਪਾਰਬ੍ਰਹਮ ਕੀ ਤੂਪਉ ਸਰਨਾਈ ॥ ੪ ॥ ੧੧ ॥

**ਰਾਗੁ ਸੂਹੀ ॥**

ਸਤਿਗੁਰੁ ਵਿਟਹੁ ਵਾਰਿਆ ਕੀਤਾ ਚਉਖੰਨੀ[3] ॥ ਤਿਸ ਥਉ ਸਦਾ ਬਲਿਹਾਰਨੇ ਗੁਰ ਆਖੀ ਮੰਨੀ ॥ ੧ ॥
ਜੋ ਜਨ ਗੁਰੁ ਕਾ ਸੇਵਕੋ ਤਿਸੁ ਕਉ ਹਉ ਸੇਵਾ ॥ ਜੋ ਤਨ ਮਨ ਦੇਵੈ ਗੁਰੂਕਉ ਤਿਸ ਕਉ ਮਨ ਦੇਵਾ ॥ ੧ ॥
ਗੁਰ ਕੀ ਉਪਮਾ ਬਹੁਤ ਹੈ ਮੁਹ ਕਹੀ ਨ ਜਾਵੈ ॥ ਜੇ ਭਾਵੈ ਸਤਿਗੁਰੂ ਕਉ ਏਹਾ ਥਾਇ ਪਾਵੈ ॥ ੨ ॥
ਗੁਰ ਜੇਵਡ ਹੋਰ ਨ ਮਿਤ੍ਰ ਗੁਰੁ ਪ੍ਰਾਨ ਅਧਾਰਾ ॥ ਗੁਰੁ ਕੀ ਸਾਖੀ ਜੋ ਕਹੈ ਮੋ ਜੀਅ ਤੇ ਪਿਆਰਾ ॥ ੩ ॥
ਧੰਨੁ ਧੰਨੁ ਗੁਰੂ ਸਤਿਗੁਰੂ ਸੁਖੁ ਮਾਰਗ ਪਾਵੈ ॥ ਜਨ ਦਰਬਾਰੀ ਵਾਰਣੇ ਗੁਰੁ ਤੇ ਬਲਿ ਜਾਵੈ ॥ ੪ ॥ ੧੨ ॥

**ਰਾਗੁ ਸੂਹੀ ॥**

ਭਲਾ ਸੁਹਾਵਾ ਦਿਵਸੁ ਸੋ ਜਿਤੁ ਪ੍ਰਭ ਚਿਤਿ ਆਵੈ ॥ ਸੋ ਮੂਰਤ[4] ਭਲਾ ਸੰਜੋਜ[5] ਹੈ ਗੁਨ ਹਰਿ ਕੇ ਗਾਵੈ ॥ ੧ ॥ ਰਹਾਉ ॥
ਸੋਈ ਦੇਸ ਸੁਹਾਣਾ ਜਿਥੇ ਸਾਧ ਵਸੰਦੇ ॥ ਸਾਧੂ ਸੰਗਤਿ ਬਾਹਰਾ[6] ਪਦਾਰਥ ਗੰਦੇ ॥ ੧ ॥
ਸਾਸ ਸਕਾਰਥ ਸੇ ਗਨੀ ਜੋ ਹਰਿ ਹਰਿ ਗਾਵੈ ॥ ਰਾਮ ਨਾਮ ਬਿਨੁ ਜੋ ਲਏ ਸਾਸ ਬਿਰਥਾ ਜਾਵੈ ॥ ੨ ॥
ਮਾਣਸ ਦੇਹੀ ਸਫਲ ਸੋ ਜੋ ਸਾਧੂ ਸੇਵੈ ॥ ਤਨੁ ਮਨੁ ਸਉਪੇ ਗੁਰੁ ਕਉ ਗੁਰੁ ਆਗਿਆ ਲੇਵੇ ॥ ੩ ॥
ਜੋ ਜੀਅ ਗੁਰ ਤੇ ਬੇਮੁਖੀ ਸੇ ਦੁਖੀਏ ਰੋਗੀ ॥ ਦਰਬਾਰੀ ਗੁਰ ਕੀ ਸਰਨਿ ਪਾਹਿ[7] ਫਿਰਹਿ ਸੰਜੋਗੀ ॥ ੪ ॥ ੧੩ ॥ ੮੩ ॥

**ਰਾਗੁ ਸੂਹੀ ॥**

402 ਅਤੇ ਜਿਨਿ ਪ੍ਰਭ ਰਚਿਆ ਸਭੁ ਸੈਸਾਰਾ ॥ ਕਰਣ ਕਾਰਣ ਸਮਰਥ ਮੁਰਾਰਾ ॥ ੧ ॥ ਰਹਾਉ ॥
403 ਦੇ ਆਪੇ ਕਰਿ ਕਰਿ ਵੇਖਣਹਾਰਾ ॥ ਦੀਨਾ ਨਾਥੁ ਅਨਾਥੁ ਮੁਰਾਰਾ ॥ ੧ ॥
ਵਿਚਕਾਰ ਪਾਕੀ ਨਾਈ ਪਾਕੁ ਦੈਆਰਾ ॥ ਆਪੇ ਧਰਤੀ ਧਾਰਨਹਾਰਾ ॥ ੨ ॥
ਲੱਗਿਆ ਸਭਿ ਘਟਿ ਵਾਸੀ ਸਭ ਤੇ ਨਿਆਰਾ ॥ ਸਭਿ ਰਸਿ ਆਪੇ ਭੋਗਣਹਾਰਾ ॥ ੩॥
ਪੱਤਰਾ[8] ਆਪੇ ਰਚਿਆ ਸਗਲ ਅਕਾਰਾ ॥ ਜਨੁ ਦਰਬਾਰੀ ਦਾਸੁ ਤੁਮਾਰਾ॥

**ਰਾਗ ਸੂਹੀ ॥ ਘਰ ੫ ॥ ਪੜਤਾਲ ॥**

ਕਰਤਾ ਪੁਰਖ ਨਿਰੰਜਨਾ ਕਾਰਨ ਕਰਨਾ ਧਾਰਨ ਧਰਨਾ ॥ ਤੁਮਰਾ ਪਰਨਾ ਸਰਨਾ ਤੁਮਰੀ ਸਰਨਾ ॥ ੧ ॥ ਰਹਾਉ ॥
ਦੀਨ ਦਿਆਲਾ ਪ੍ਰਭ ਕ੍ਰਿਪਾਲਾ ਸਭ ਪ੍ਰਿਤਪਾਲਾ ਸ੍ਰੀ ਨੰਦ ਲਾਲ ਬਰਨ ਅਬਰਨਾ ॥ ੧॥
ਜਨ ਦਰਬਾਰੀ ਸਰਨਿ ਤੁਮਾਰੀ ਪ੍ਰਭ ਗਿਰਧਾਰੀ ਕੁਬਜਾ ਤਾਰੀ ਕਰ ਕੈ ਕਰਨਾ ॥ ੨ ॥

**ਰਾਗੁ ਸੂਹੀ ॥**

ਦਾਨ ਦੇਹਿ ਦੇਹਿ ਪ੍ਰੀਤਮ ਮਨਮੋਹਨਾ ਕਰਨ ਕਰਾਵਨਾ ॥
ਤੂਹੇ ਤੂਹੇ ਅਉਰਿ ਨਹੀਂ ਕੋਈ ਤੂੰ ਸੋਈ ਸੋਈ ਸਦਾ ਸਚੁ ਸਾਹਿਬ ਹਰੀਆ[9]॥ ਰਹਾਉ ॥
403.ੳ /ਸਿਮਰੁ ਅਬਿਨਾਸੀ ਕਾਟੇ ਜਮਫਾਸੀ ਤਿਆਗਹੁ ਮਤ ਦਾਸੀ ਧਰਮਵਾਸੀ ਤਉ ਤਰੀਆ ॥
ਗਾਵਹੁ ਗੋਬਿੰਦੁ ਸੁਖੁ ਪਾਵੈਗੀ ਜਿੰਦ ਨ ਬਿਲਮੁਹੁ ਇਕੁ ਬਿੰਦੁ[10] ਕਾਮੁ ਕ੍ਰੋਧੁ ਮਨ ਜਰੀਆ ॥ ੧ ॥
ਚੇਤੁ ਰੇ ਅਚੇਤੁ ਖੇਤੁ ਰਾਖੁ ਕਰ ਹੇਤੁ[11] ਭੇਤੁ ਦੀਆ ਗੁਰਦੇਵ ਸਰਨ ਪਰੀਆ ॥
ਜਨੁ ਕਹੈ ਦਰਬਾਰੀ ਸਰਨਿ ਹਰ ਜੀ ਤੁਮਾਰੀ ਮੁਰਾਰੀ ਕ੍ਰਿਪਰੀਆ ॥ ੨ ॥ ੨ ॥

---

1. ਭੇਦ 2. ਪਹੁੰਚ 3. ਚਾਰ ਖੰਡ, ਭਾਵ ਬਲਿਹਾਰ ਜਾਂਦਾ ਹਾਂ 4. ਮਹੂਰਤ, ਸਮਾਂ 5. ਮੁਕਤੀ ਦਾ ਭਾਵ 6. ਬਗੈਰ 7. ਜਾਪਦਾ ਹੈ ਕਿ ਲਿਖਾਰੀ ਕੋਲੋਂ ਕੋਈ ਸ਼ਬਦ ਰਹਿ ਗਿਆ ਹੈ, ਏਥੇ 'ਸੋ' ਸ਼ਬਦ ਚਾਹੀਦਾ ਹੈ 8. ਇਹ ਸ਼ਬਦ 402/403 ਪੱਤਰਿਆਂ ਵਿਚਕਾਰ ਲੱਗੇ ਇਕ ਛੋਟੇ ਜਿਹੇ ਪੱਤਰੇ ਉੱਪਰ ਲਿਖਿਆ ਹੋਇਆ ਹੈ ਜਿਸਦੇ ਅੰਤ ਵਿੱਚ ਕੋਈ ਨੰਬਰ ਨਹੀਂ ਹੈ 9. ਕਰਤਾਰ 10. ਇਕ ਪਲ ਦੀ ਵੀ ਦੇਰੀ ਨਹੀਂ 11. ਪਿਆਰ

**ਰਾਗੁ ਸੂਹੀ ॥**

ਹਰਿ ਪ੍ਰਭੁ ਸਾਚਾ ਸਿਰਜਨਹਾਰਾ ॥ ਆਪੇ ਪਾਲੇ ਆਪਿ ਸੰਘਾਰਾ ॥ ੧ ॥
ਐਸਾ ਹਰਿ ਸਿਮਰੁਹੁ ਕਰਿ ਪਿਆਰਾ ॥ ਤਾ ਤੁਮ ਭਵਜਲੁ ਪਾਵਹੁ ਪਾਰਾ ॥ ੧ ॥ ਰਹਾਉ ॥
ਦੀਨ ਦਿਆਲੁ ਗੁਪਾਲੁ ਮੁਰਾਰਾ ॥ ਹਰਿ ਪ੍ਰਭੁ ਪਤਿਤ ਉਧਾਰਨਹਾਰਾ ॥ ੨ ॥
ਕਰਨਕਾਰਨ ਸਮਰਥੁ ਅਪਾਰਾ ॥ ਤੈ ਲੋਅ ਧਾਰੇ ਨਿਧਰ ਧਾਰਾ ॥ ੩ ॥
ਹਾਜਰੁ ਨਾਜਰੁ ਦੀਨ ਦਿਆਰਾ ॥ ਦਰਬਾਰੀ ਕੋ ਪ੍ਰਭੁ ਬੇਸੁਮਾਰਾ ॥ ੪ ॥ ੪ ॥ ੮੭ ॥

**ਰਾਗੁ ਸੂਹੀ ॥ ਘਰੁ ੬ ॥**

ਅਰਦਾਸ ਕਰੰਉ ਗੁਰਦੇਵ ਪਹਿ ਦਾਨੁ ਦੇਹਿ ਦਾਤਾਰਾ ॥ ਤੁਝ ਬਿਨੁ ਹੋਰ ਨ ਸੁਝਈ ਤੂ ਪ੍ਰੀਤਮ ਪਿਆਰਾ ॥ ੧ ॥
ਤੁਧੁ ਆਗੇ ਬੇਨੰਤੀਆ ਭਉ ਪਾਵਹੁ ਪਾਰਾ ॥ ਜਿਉ ਜਾਣਹਿ ਤਿਉ ਰਾਖ ਲੇਹਿ ਤੂਦੀਨ ਦਿਆਰਾ ॥ ੧ ॥ ਰਹਾਉ ॥
ਮਾਰਗੁ ਦਸਹੁ ਰਾਮ ਕਾ ਕਹੁ ਕਿਉ ਕਰਿ ਪਾਈਐ ॥ ਹਮਰੇ ਹਥਿ ਪ੍ਰਭ ਕਿਛੁ ਨਹੀਂ ਤਿਤੁ ਰਾਹ ਚਲਾਈਐ ॥ ੨ ॥
ਮੈਂ ਮੂਰਖੁ ਮੁਗਧੁ ਅਜਾਣੂ ਹਾਂ ਮੈ ਜਾਣ ਨ ਕਾਈ ॥ ਮਨੁ ਦਹਿਦਿਸਿ ਕਉ ਧਾਂਵਦਾ ਕਰਦਾ ਬੁਰਿਆਈ ॥ ੩ ॥
ਹੁਣਿ ਤਕੀ ਸਰਣਿ ਤਿਹੰਡੀਆ[1] ਜਿਉ ਜਾਣਹੁ ਰਾਖਹੁ॥ ਦਰਬਾਰੀ ਸਰਨਿ ਤਿਹਾਰੀਆ ਮੁਖਿ ਮੇਰਾ ਆਖਹੁ॥੪॥੧॥੮੮॥

403.ਅ /**ਰਾਗੁ ਸੂਹੀ ॥**

ਉਤਮੁ ਜਨਮੁ ਮਨੁਖੁ ਦਾ ਸੋ ਦੀਆ ਪ੍ਰਭ ਤੁਧੁ ॥ ਜਿਸੁ ਤੂ ਸਾਜ ਸਵਾਰਿਆ ਮਨ ਤਿਸੁ ਨੂੰ ਬੁਝੁ ॥ ੧ ॥
ਤਿਸੁ ਸਾਧੂ ਸਰਨਿ ਗਹੂ ਜੋ ਦਸੇ ਪ੍ਰਭ ਰਾਹੁ ॥ ਰੇ ਮਨ ਜਨਮੁ ਦੁਲੰਭੁ ਹੈ ਏਥਹੁ ਖਤਾ ਨ ਖਾਹੁ ॥ ੧ ॥ ਰਹਾਉ ॥
ਰਾਮ ਨਾਮ ਕੇ ਨਾਮ ਬਿਨੁ ਜਮ ਲੈ ਜਾਸਨਿ ਬੰਨਿ ॥ ਤੁਨਾ[2] ਸੁਣਹੀ ਕੰਨੁ ਦੇ ਕੂਕ ਸੁਣਾਇਆ ਤੰਨਿ[2] ॥ ੨ ॥
ਵਾਰੀ ਆਪੋ ਆਪਣੀ ਸਭ ਕੋ ਚਲਣਹਾਰੁ ॥ ਏਥੇ ਰਹਣ ਨ ਕਿਸੇ ਦਾ ਜੇਤਾ ਏਹੁ ਸੈਸਾਰੁ ॥ ੩ ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਪੈਆ ਗੁਰਦੇਵ ॥ ਕਰਿ ਕਿਰਪਾ ਕ੍ਰਿਪਾਲ ਗੁਸਾਂਈ ਲਾਵਹੁ ਅਪਨੀ ਸੇਵ॥੪॥੨॥੮੯॥

**ਰਾਗੁ ਸੂਹੀ ॥ ਘਰੁ ੭ ॥**

ਤੂੰ ਆਪਣਾ ਭਾਣਾ ਆਪਿ ਮਨਾਇਹਿ ਜਿਸ ਪਰ ਹੋਵਹਿ ਕਿਰਪਾਲ ॥
ਆਪਣਾ ਨਾਮੁ ਜਪਾਇਹਿ ਆਪੇ ਹਰਿ ਪ੍ਰਭ ਦੀਨ ਦਿਆਲੁ ॥ ੧ ॥
ਮੇਰੇ ਰਾਮ ਮੋ ਕਉ ਦੀਜੈ ਸੰਤ ਰਵਾਲਾ[3]॥ ਤੇਰਾ ਦਿਤਾ ਸਭ ਕੋ ਭੁੰਚੇ[4] ਤੂੰ ਸਰਥ ਜੀਆ ਪ੍ਰਤਿਪਾਲਾ ॥ ੧ ॥ ਰਹਾਉ ॥
ਜਿਨ ਕੈ ਹਿਰਦੈ ਵਸਿਆ ਮੇਰਾ ਗੋਬਿੰਦੁ ਸੋਈ ਸੰਤੁ ਸੁਹੇਲਾ ॥
ਜਿਸੁ ਦਿਨਿ ਸੰਤੁ ਮਿਲੈ ਸੁਖੁ ਪਾਈਐ ਧੰਨੁ ਸੁ ਸੋਈ ਵੇਲਾ ॥ ੨ ॥
ਤੂ ਆਗੰਮੁ ਆਕਥੁ ਨ ਕਥੀਅਹਿ ਕਿਆ ਕੋ ਕਥੈ ਕਹਾਣੀ ॥
ਤੇਰੀ ਗਤਿ ਮਿਤਿ ਤੂਹੇ ਜਾਣਹਿ ਅਉਰੁ ਨ ਕਿਨਹੂ ਜਾਣੀ ॥ ੩ ॥
ਤੂ ਪਤਿਤ ਪਵਿਤ੍ਰ ਕਰਨੈਹਾਰਾ ਲਾਲੁ ਗੁਪਾਲੁ ਗੋਬਿੰਦਾ ॥
ਨਾਨਕ ਪੰਥੀ ਜਨੁ ਦਰਬਾਰੀ ਹਰਿ ਪ੍ਰਭੁ ਤੇਰਾ ਬੰਦਾ ॥ ੪ ॥ ੧ ॥

**ਰਾਗੁ ਸੂਹੀ ॥**

ਭਾਗ ਵਡੇ ਹਰਿ ਸੰਤ ਜਨਾ ਕੈ ਜਿਨਿ ਜਪਿਆ ਹਰਿ ਹਰਿ ਨਾਮਾ ॥
404.ੳ ਸਫਲੁ ਤਿਨਾ ਦਾ ਜਗ ਮਹਿ ਆਇਆ ਪੂ/ਰਨ ਹੋਵਹਿ ਕਾਮਾ ॥ ੧ ॥
ਮੇਰੇ ਰਾਮ ਰਾਇ ਮੈ ਤਾਣੁ ਤੁਮਾਰਾ ॥ ਜਿਉ ਰਾਖਹੁ ਤਿਉ ਰਹੀਐ ਗੋਬਿੰਦ ਤੁਧੁ ਬਿਨ ਕੋ ਨ ਹਮਾਰਾ ॥ ੧ ॥ ਰਹਾਉ ॥
ਜਿਨ ਕੈ ਹਿਰਦੈ ਵਸਿਆ ਮੇਰਾ ਹਰਿ ਹਰਿ ਸੇ ਸੁਖੀਐ ਜਗ ਮਾਹੀ॥ ਜਮੁਜੰਦਾਰੁ ਪੁਛੈ ਤਿਨ ਕਉ ਜਨਮੁ ਮਰਨੁ ਤਿਨ ਨਾਹੀਂ॥੨॥
ਤਿਨ ਸੰਤਨ ਬਾਂਛਉ ਧੂਰਾ ਜਿਨ ਇਕਿ ਮਨ ਇਕੁ ਧਿਆਇਆ॥ ਤਿਨ ਕੈ ਸਦਕੈ ਜਾਉ ਸਦਾ ਹੀ ਜਿਨ ਅਹਿਨਿਸਿ ਹਰਿ ਜਸੁ ਗਾਇਆ ॥੩॥
ਪਤਿਤ ਪਵਿਤ੍ਰ ਸਾਧੂਜਗ ਮਹਿ ਪਰਉਪਕਾਰੀ ਆਏ ॥ ਨਾਨਕ ਪੰਥੀ ਭਣੇ ਦਰਬਾਰੀ ਸਾਧ ਸੇਵ ਸੁਖ ਪਾਏ ॥ ੪ ॥ ੨ ॥

---

1. ਤੇਰੀ 2. ਤੈਨੂੰ 3. ਚਰਨ ਧੂੜੀ 4. ਖਾਵੇ, ਖਾਂਦਾ ਹੈ

**ਰਾਗੁ ਸੂਹੀ ॥**

ਤੇਰੇ ਕਉਣ ਕਉਣੁ ਕਉਤਕ ਕਹੰਉ ਤੂ ਬੇਪਰਵਾਹੁ ਅਥਾਹਾ[1]॥ ਤੂ ਅਪਰੰਪੁਰੁ ਪਾਰਬ੍ਰਹਮੁ ਪ੍ਰਭੁ ਹਰਿ ਹਰਿ ਬੇਪਰਵਾਹਾ॥੧ ॥
ਮੈ ਤੁਮਰੀ ਓਟ ਗੁਸਾਂਈ ॥ ਜਿਉ ਜਾਣਹੁ ਤਿਉ ਰਾਖਹੁ ਪ੍ਰਭ ਜੀ ਪਰਿਆ ਤਉ ਸਰਨਾਈ ॥ ੧ ॥ ਰਹਾਉ ॥
ਤੂ ਆਪੇ ਕਉਤਕ ਆਪੇ ਜਾਣਹਿ ਅਉਰੁ ਨ ਜਾਣੇ ਕੋਈ ॥ ਤੂ ਆਪੇ ਆਪਿ ਆਪਿ ਬਿਧਾਤਾ ਦੂਸਰੁ ਹੋਆ ਨ ਹੋਈ ॥ ੨ ॥
ਤੇਰਾ ਕੀਤਾ ਵਰਤੇ ਜਗ ਮਹਿ ਮੋੜਿ ਨ ਕੋਈ ਸਕੈ ॥ ਇਕ ਫਾਸੀ ਕਾਟੀ ਕੀਏ ਖਲਾਸੀ ਇਕ ਜੂਨੀ ਫਿਰਦੇ ਥਕੈ[2] ॥ ੩ ॥
ਨਾ ਕੋ ਵੈਰੀ ਨਾ ਕੋ ਮਿਤ੍ਰੁ ਸਭਨਾ ਸਿਰਿ ਸਾਂਝਾ ਸਾਂਈ ॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਪਨਹ ਤਕਾਈ ॥ ੪ ॥ ੩ ॥

**ਰਾਗੁ ਸੂਹੀ ॥**

ਨਾਮੁ ਹਮਾਰੈ ਸਾਲਗ੍ਰਿਾਮਾ ਰਾਮ ਨਾਮ ਕੀ ਪੂਜਾ ॥ ਰਾਮ ਨਾਮੁ ਗਲ ਤੁਲਸੀ ਮਾਂਲਾ ਅਉਰੁ ਨ ਜਾਨਉ ਦੂਜਾ॥ ੧ ॥
404.ਅ ਮੇਰੇ ਰਾਮ ਰਾਇ ਮੁਹ ਦੀਜੈ ਨਾਮ ਨਿਧਾਨਾ॥ ਰਾਮ ਨਾਮ ਬਿਨੁ ਅਉਰੁ ਨ ਜਾਚਉ[3] ਨਾਮੋ ਗਿਆਨੁ ਧਿਆਨਾ ॥/੧।ਰਹਾਉ॥
ਨਾਮੁ ਹਮਾਰੇ ਤੀਰਥ ਬਰਤਾ ਰਾਮ ਨਾਮੁ ਇਸਨਾਨਾ ॥ ਰਾਮ ਨਾਮੁ ਹੈ ਸਭੁ ਕੁਛ ਹਮਰੇ ਅਉਰ ਕਛੂ ਨਹੀਂ ਜਾਨਾ ॥ ੨ ॥
ਨਾਮੋ ਵਣਜੁ ਨਾਮ ਕੀ ਖੇਤੀ ਨਾਮੋ ਲੇਵਾ ਦੇਵੀ ॥ ਨਾਮੋ ਹਮਰੇ ਕਥਾ ਕਹਾਣੀ ਰਾਮ ਨਾਮੁ ਹਮ ਸੇਵੀ ॥ ੩ ।
ਨਾਮੋ ਸਖਾ ਸਹਾਈ ਸੰਗੀ ਰਾਮ ਨਾਮ ਧਰ ਲੀਤੀ॥ ਦਰਬਾਰੀ ਬਾਦਿ[4] ਚਸੇ ਪਲ ਘੜੀਆ[5] ਜੋ ਰਾਮ ਨਾਮ ਬਿਨੁ ਬੀਤੀ॥੪॥੪॥

**ਰਾਗੁ ਸੂਹੀ ॥**

ਕਿਸੁ ਪਹਿ ਜਾਵਉ ਕਿਸ ਕਉ ਬੂਝੋਂ[6] ਕੋ ਮੁਝ ਰਾਹੁ ਬਤਾਵੈ ॥ ਕਉਣ ਸੁ ਸਾਧ ਸਿਫਤੀ ਰਤਾ ਮੋ ਕਉ ਨਾਮੁ ਦਿੜਾਵੈ ॥ ੧॥
ਮੈਂ ਕਿਸ ਕੀ ਸੇਵ ਕਮਾਵਉ ॥ ਐਸਾ ਕੋਈ ਮੋ ਕਉ ਮੇਲਹੁ ਹਰਿ ਪ੍ਰਭ ਮੋਹ ਮਿਲਾਵਉ॥੧॥ ਰਹਾਉ ॥
ਐਸਾ ਸਤਿਗੁਰੁ ਸਭਿ ਸਿਰਿ ਦਾਤਾ ਮਾਰਗੁ ਦਸਣਹਾਰਾ ॥ ਘਟਿ ਘਟਿ ਵਾਸੀ ਹਰਿ ਪ੍ਰਭੁ ਮੇਰਾ ਸਭਿ ਤੇ ਰਹੇ ਨਿਆਰਾ ॥ ੨॥
ਜਾਪ ਨ ਤਾਪ ਕੀਏ ਪ੍ਰਭ ਪਾਈਐ ਬਿਨੁ ਸਤਿਗੁਰੁ ਕੀ ਕਰਨਾ॥ ਰੇ ਮਨ ਮੇਰੇ ਤੂ ਸਮਝੁ ਸਵੇਰੇ ਗਹੁ ਸਤਿਗੁਰ ਕੀ ਸਰਨਾ॥ ੩॥
ਜੇ ਗੁਰੁ ਕ੍ਰਿਪਾ ਕਰੇ ਸੇਵਕ ਪਰ ਮਾਰਗ ਮੇਲ ਮਿਲਾਵੈ ॥ ਨਾਨਕ ਪੰਥੀ ਭਣੇ ਦਰਬਾਰੀ ਗੁਰ ਬਿਨੁ ਕੋਇ ਨ ਪਾਵੈ॥੪॥੫॥

**ਰਾਗੁ ਸੂਹੀ ॥**

ਸੇਈ ਸੰਤ ਭਲੇ ਜਗ ਆਏ ਜਿਨੀ ਹਰਿ ਹਰਿ ਨਾਮੁ ਧਿਆਇਆ ॥
ਤਿਨ ਕੈ ਦਰਸਨ ਡਿਠੇ ਜੀਵੀਐ ਸਾਧੋ ਧੰਨੁ ਸੰਗੁ ਤਿਨਾ ਦਾ ਪਾਇਆ ॥ ੧ ॥
ਮੇਰੇ ਰਾਮ ਰਾਇ ਤੇਰਿਆਂ ਸੰਤਾਂ ਤੇ ਬਲਿਹਾਰੀ ॥ ਤਿਨ ਕੀ ਧੂਰ ਮਿਲੈ ਮੁਖਿ ਲਾਵੇ ਕ੍ਰਿਪਾ ਧਾਰ ਮੁਰਾਰੀ ॥ ੧ ॥ ਰਹਾਉ ॥
ਸੰਤਨ ਕੇ ਇਕੀਹ ਕੁਲ ਉਧਰੇ ਸੰਗੀ ਸਗਲ ਤਰਾਏ ॥ ਜੋ ਜੋ ਸੰਤ ਸੇਵ ਆਇ ਲਾਗੇ ਸੇ ਬਹੁਰਿ ਨ ਜੋਨੀ ਆਏ ॥ ੨ ॥
405.ੳ ਖਿਮਾ ਸਚੁ ਸੰਤੋਖੁ ਦ/ਇਆ ਸਿਵ[7] ਸੀਲ[8] ਸੰਜਮੁ ਜਤਧਾਰੀ ॥ ਐਸੇ ਸੰਤ ਜਨਾ ਕੈ ਦਰਸਨ ਤਰੀਐ ਮੋ ਕਉ ਮੇਲ ਮੁਰਾਰੀ।।੩॥
ਨਾਨਕ ਪੰਥੀ ਜਨੁ ਦਰਬਾਰੀ ਹਰਿ ਪਹਿ ਕਰੇ ਜੋਦਰੀਆ[9]॥ ਸਾਧੁ ਮਿਲਾਵਹੁ ਕ੍ਰਿਪਾ ਕਰਿ ਕੈ ਜਾਉ ਸਦਾ ਬਲਿਹਰੀਆ॥੪॥੬॥

**ਰਾਗੁ ਸੂਹੀ ॥**

ਤੀਰਥ ਦੁਇ ਪਗ[10] ਸਾਧੂ ਕੇਰੇ ਗੰਗਾ ਅਰੁ ਕੁਰਖੇਤਰੁ ॥ ਅਭੀਚ ਨਿਛਤ੍ਰ[11] ਸਾਧੁ ਮਿਲੈ ਜਬ ਮੁਖੁ ਕਾ ਛੇਤਰੁ ॥ ੧ ॥
ਮੇਰੇ ਰਾਮ ਰਾਇ ਮੋ ਕਉ ਸਾਧੁ ਮਿਲਾਈਐ ॥ ਅਉਰੁ ਉਪਾਉ ਕਲੂ ਕੋ ਨਾਹੀਂ ਸਾਧ ਸੰਗ ਹਰਿ ਪਾਈਐ ॥ ੧॥ ਰਹਾਉ ॥
ਸਾਧ ਜਨਾ ਕੈ ਜੋ ਮੁਖੁ ਮੇਲੈ ਸਹੰਸ ਗੁਣਾ ਹੋਇ ਫਲੀਐ॥ ਅਠਸਠਿ ਮਜਨ ਕਾ ਫਲੁ ਪਾਈਐ ਜੇ ਸੰਤੁ ਧੂਰ ਮੁਖ ਮਲੀਐ ॥੨॥
ਜੰਮਣ ਮਰਣੁ ਦੁਹਾਂ ਤੇ ਉਬਰੇ ਜੋ ਸੰਤਨ ਕੀ ਸਿਖ ਸੁਣੀਐ ॥ ਹਲਤੁ ਪਲਤੁ[12] ਸਉਰਨਿ ਦੁਇ ਤਿਸੁ ਕੈ ਮੁਖਿ ਸਾਧੂ ਉਪਮਾ ਭਣੀਐ[13]॥੩॥
ਜੰਮਣ ਮਰਣ ਦੁਹਾ ਤੇ ਬਾਹਰਿ ਸਾਧੂਪਰਉਪਕਾਰੀ ॥ ਨਾਨਕ ਪੰਥੀ ਜਨੁ ਦਰਬਾਰੀ ਸਾਧ ਵਿਟਹੁ ਬਲਿਹਾਰੀ ॥ ੪ ॥ ੭ ।

**ਰਾਗੁ ਸੂਹੀ ॥**

ਗੰਗਾ ਗਇਆ ਗੁਦਾਵਰਿ[14] ਜਾਈਐ ਮਿਟੈ ਨ ਮਨ ਕਾ ਦੋਖਾ ॥ ਕਾਮੁ ਕ੍ਰੋਧੁ ਅਹੰਕਾਰੁ ਨ ਛੂਟੇ ਕਿਉ ਕਰਿ ਹੋਵੈ ਮੋਖਾ[15]॥ ੧॥
ਮੇਰੇ ਮਨ ਤਾ ਤੇ ਰਾਮੁ ਧਿਆਈਐ ॥ ਮੁਖੁ ਪਵਿਤ੍ਰ ਜੀਉ ਸੁਖਾਲਾ ਰਾਮ ਨਾਮ ਲਿਉ[16] ਲਾਈਐ ॥ ੧ ॥ ਰਹਾਉ ॥
ਕਾਸੀ ਕਰਵਤੁ[17] ਗੰਗਾ ਡੂਬੈ ਜੰਮਣੁ ਮਰਣੁ ਨ ਮੇਟੈ ॥ ਜੰਮਣੁ ਮਰਣ ਦੁਹਾਂ ਤੇ ਉਬਰੇ ਜੋ ਸਾਧੂ ਸਤਿਗੁਰ ਭੇਟੇ ॥ ੨ ॥

---

1. ਜਿਸ ਦਾ ਥਾਹ ਨਹੀਂ ਪਾਇਆ ਜਾ ਸਕਦਾ 2. ਥੱਕ ਗਏ 3. ਜਚਦਾ ਨਹੀਂ ਚੰਗਾ ਨਹੀਂ ਲਗਦਾ 4. ਬੇਅਰਥ 5. ਇਕ ਘੜੀ ਵਿੱਚ 60 ਪਲ ਤੇ ਇਕ ਪਲ ਵਿੱਚ 3 ਚਸੇ 6. ਪੁਛੀਏ 7. ਕਲਿਆਣ 8. ਸੀਤਲ 9. ਬੇਨਤੀ 10. ਦੋਵੇਂ ਪੈਰ ਹਨ 11. ਅਭੀਚ ਇਕ ਨਛਤ੍ਰ, ਜਿਸ ਸਮੇਂ ਗੰਗਾ ਦੇ ਇਸ਼ਨਾਨ ਨੂੰ ਪਵਿੱਤਰ ਸਮਝਿਆ ਜਾਦਾ ਹੈ 12. ਲੋਕ ਪਰਲੋਕ 13. ਉਪਮਾ ਕਰੀਏ ਜਾਂ ਕਹੀਏ 14. ਗੋਦਾਵਰੀ ਨਦੀ ਦਾ ਇਸ਼ਨਾਨ, ਦੱਖਣ ਵਿੱਚ, ਗੰਗਾ ਵਾਂਗ ਹੀ ਪਵਿੱਤਰ ਸਮਝਿਆ ਜਾਂਦਾ ਹੈ 15. ਮੁਕਤੀ 16. ਲਿਵ 17. ਆਰਾ, ਜਿਸ ਹੇਠ ਮਰਨਾ ਮੁਕਤੀ ਸਮਝਿਆ ਜਾਂਦਾ ਸੀ

405.ਅ ਭਾਵੈ ਅਠਸਠਿ ਤੀਰਥ ਨਾਵੈ ਮਨ ਕੀ ਮੈਲੁ ਨ ਜਾਵੈ ॥ /ਜੇਹਾ ਕੀਤਾ ਤੇਹਾ ਲੀਤਾ ਕੀਤੇ ਦਾ ਫਲੁ ਪਾਵੈ ॥ ੩ ॥
ਕਰੇ ਤਪਸਿਆ ਜਲ ਅਗਨੀ ਮਹਿ ਜਮ ਕਾ ਡੰਡੁ ਨ ਚੂਕੈ॥ ਸਾਧ ਸੰਗਿ ਗੁਨ ਗਾਇ ਸੁ ਮੁਕਤਾ ਜਨੁ ਦਰਬਾਰੀ ਕੂਕੈ॥ ੪॥ ੮॥

**ਰਾਗੁ ਸੂਹੀ ॥**

ਸਾਧ ਸਮਾਗਮ ਕੀਜੈ ਭਾਈ ਜਾ ਤੇ ਸਭਿ ਸੁਖ ਪਾਈਅਹਿ॥ ਤਨ ਮਨ ਕਾ ਸਗਲਾ ਦੁਖੁ ਨਾਸੈ ਜੇ ਸਾਧੂ ਚਰਨ ਧਿਆਈਅਹਿ॥੧॥
ਮੇਰੇ ਰਾਮ ਰਾਇ ਮੁਝੁ ਸਾਧੂਕਾ ਸੰਗੁ ਦੀਜੈ ॥ ਸਾਧ ਤੇਰੇ ਕੀ ਟਹਲਿ ਕਮਾਵਉ ਗੁਰਸਬਦੀ ਮਨੁ ਭੀਜੈ ॥ ੧ ॥ ਰਹਾਉ ॥
ਸਾਧ ਬਿਨਾ ਸੰਤੋਖੁ ਨ ਹੋਈ ਸਾਂਤਿ ਸਾਧ ਤੇ ਪਾਈਐ॥ ਸਾਧ ਪ੍ਰਸਾਦਿ ਮਿਲੈ ਜਗਜੀਵਨੁ ਕਿਉ ਨ ਸਾਧ ਗੁਨ ਗਾਈਐ॥੨॥
ਸਾਧੂ ਦਾਤਾ ਪਰਉਪਕਾਰੀ ਹਰਿ ਹਰਿ ਭਗਤਿ ਦਿੜਾਵੈ ॥ ਜਿਸ ਕੇ ਭਾਗੁ ਭਲੇ ਸੇ ਸਿਮਰੇ ਸੋ ਸਾਧੂ ਕਾ ਸੰਗੁ ਪਾਵੈ ॥ ੩ ॥
ਨਾਨਕੁ ਪੰਥੀ ਜਨੁ ਦਰਬਾਰੀ ਸਾਧ ਸਰਨਿ ਅਬ ਆਇਆ॥ ਹਰਿ ਹਰਿ ਨਾਮ ਜਪੇ ਜੋ ਸਾਧੂ ਤਿਸੁ ਕਾ ਜਸੁ ਮੈ ਗਾਇਆ ॥੪॥੯॥੯੮॥

**ਰਾਗੁ ਸੂਹੀ ॥ ਘਰੁ ੯ ॥**

ਏਹਿ ਜੁ ਸਗਲ ਸਮਗ੍ਰੀ ਸੋ ਸਭ ਬਿਨਸਨਹਾਰੁ ਜੀ ॥ ਚਲਦਿਆ ਨਾਲ ਨ ਚਲੇ ਏਹੁ ਸਭੁ ਕੂੜ ਪਿਆਰੁ ਜੀ ॥ ੧ ॥
ਸਿਮਰਹੁ ਸਿਰਜਣਹਾਰੁ ਬਿਅੰਤੁ ਅਪਾਰੁ ਜੀ ॥ ਜਿਨ ਸਭ ਕੁਛ ਤੈਨੂ ਦੀਆ ਤਿਸੈ ਸਮਾਰ ਜੀ ॥ ੧ ॥ ਰਹਾਉ ॥
ਏਥੇ ਰਹਣਾ ਨਾਹਿ ਚਲਣੁ ਚਿਤਾਰ ਜੀ ॥ ਤੇਰਾ ਤਾ ਕੁਛੁ ਨਾਂਹਿ ਦੇਖੁ ਹਿੰਝਾਰੁ[1] ਜੀ ॥ ੨ ॥
ਕੂੜਾ ਸਭ ਕੁਟੰਬੁ ਕੂੜ ਬਿਉਹਾਰੁ ਜੀ ॥ ਅਖੀ ਦੇਖ ਨ ਸਮਝੈ ਮੁਗਧੁ ਗਵਾਰੁ ਜੀ ॥ ੩ ॥
406.ੳ ਭੈਜਲੁ ਬਿਖਮੁ ਅਥਾਹੁ ਕਿਉ ਪਾਈਐ ਪਾਰੁ ਜੀ ॥ ਦਰਬਾਰੀ ਸਚੁ ਸਲਾਹੁ ਲੰਘਾਵਣਹਾਰੁ ਜੀ/॥ ੪ ॥ ੧ ॥

**ਰਾਗੁ ਸੂਹੀ ॥**

ਤਿਸੇ ਨੂੰ ਸਾਲਾਹਿ ਜੋ ਸਿਰਜਣਹਾਰੁ ਜੀ ॥ ਲਖ ਚਉਰਾਸੀਹ ਮੰਗੈ ਇਕੁ ਦਤਾਰੁ ਜੀ ॥ ੧ ॥
ਕਰਣ ਕਾਰਣ ਸਮਰਥੁ ਸੋ ਪਰਵਦਗਾਰੁ ਜੀ ॥ ਜਿਨ ਰਖੇ ਧਰਨ ਅਕਾਸੁ ਨਿਧਰ ਧਾਰ ਜੀ ॥ ੧ ॥ ਰਹਾਉ ॥
ਪਤਿਤ ਉਧਾਰਨਹਾਰੁ ਦੀਨ ਦਿਆਰੁ ਜੀ ॥ ਪਾਰੁ ਨ ਕੋਈ ਪਾਵੈ ਬੇਸੁਮਾਰੁ ਜੀ ॥ ੨ ॥
ਤਿਸੁ ਨੂਸਦਾ ਸਮਾਰੁ ਜੁ ਕਰਨੈਹਾਰੁ ਜੀ ॥ ਤਿਸੁ ਦੀ ਸਰਨੀ ਪਾਹਿ ਆਪੁ ਉਬਾਰੁ ਜੀ ॥ ੩ ॥
ਤੇਰੀ ਸਰਣਿ ਦਿਆਲ ਤੂੰ ਅਪਰ ਅਪਾਰੁ ਜੀ ॥ ਦਰਬਾਰੀ ਮਾਂਗੈ ਦਾਨੁ ਦੇਹਿ ਦੀਦਾਰੁ ਜੀ ॥ ੪ ॥ ੪ ॥ ੨ ॥

**ਰਾਗੁ ਸੂਹੀ ॥**

ਤੂ ਸਰਨੀਸੂਰੁ ਭਗਵਾਨੁ ਗੋਬਿੰਦੁ ਗੁਪਾਲੁ ਜੀ ॥ ਕਰਨ ਕਾਰਨ ਸਮਰੱਥੁ ਅਗੰਮੁ ਅਕਾਲੁ ਜੀ ॥ ੧ ॥
ਜਿਨਾ ਪਛਾਤਾ ਇਕੁ ਸੇ ਭਏ ਨਿਹਾਲੁ ਜੀ ॥ ਸੇ ਰਤੇ ਰੰਗ ਮਜੀਠ[2] ਲਾਲੁ ਗੁਲਾਲੁ ਜੀ ॥ ੧ ॥ ਰਹਾਉ ॥
ਤੇਰੀ ਸ੍ਰਿਸਟਿ ਸਬਾਈ ਤੂ ਪ੍ਰਤਪਾਲੁ ਜੀ ॥ ਤੂਹੇ ਉਤਪਤਿ ਕਰਤਾ ਤੂਹੈ ਕਾਲੁ ਜੀ ॥ ੨ ॥
ਤੂ ਮਾਤ ਪਿਤਾ ਮਿਹਰਵਾਨੁ ਮੈ ਸੁਤੁ[3] ਬਾਲੁ ਜੀ ॥ ਅਪਨੀ ਨਦਰਿ ਨਿਹਾਲੁ ਕਾਟਹੁ ਜਾਲੁ ਜੀ ॥ ੩ ॥
ਕਰਿ ਕ੍ਰਿਪਾ ਕ੍ਰਿਪਾਲ ਦੇਖਹੁ ਹਾਲੁ ਜੀ ॥ ਦਰਬਾਰੀ ਦੀਜੈ ਦਾਨੁ ਸੰਤ ਰਵਾਲ[4] ਜੀ ॥ ੪ ॥ ੩ ॥ ੧੦੧ ॥

**ਰਾਗੁ ਸੂਹੀ ॥ ਘਰੁ ੧੦ ॥ ਕਾਫੀਆ ॥**

ਜੋਬਨੁ ਬਾਦਿ[5] ਗਵਾਇਆ ਆਵਨ ਬਾਵਲੇ[6]॥ ਰਹਦੀ ਆਉ ਸਵਾਰਿ ਹਰਿ ਗੁਣਿ ਗਾਇ ਲੇ ॥ ੧ ॥
ਪਲ ਪਲ ਘਟਦੀ ਜਾਦੀ ਤੇਰੀ ਆਰਜਾ ॥ ਸੰਗਿ ਨ ਭਾਈ ਭਾਬੀ ਸੁਤੁ ਪਿਤੁ ਭਾਰਜਾ[7]॥ ੧ ॥ ਰਹਾਉ ॥
ਵੇਲਾ ਵਖਤੁ ਵਿਹਾਣੇ ਫਿਰਿ ਪਛੋਤਾਵਣਾ ॥ ਏਹਿ ਜੁ ਦੇਖਹਿ ਸਾਜੁ ਸੁ ਕਾਮ ਨ ਆਵਣਾ ॥ ੨ ॥
406.ਅ ਭਗਤਿ ਵਛਲੁ ਭਗਵਾਨੁ ਸੋ ਰਿ/ ਦੈ ਵਸਾਈਐ ॥ ਅਨਿਦਿਨੁ ਹਰਿ ਗੁਣ ਗਾਇ ਪਰਮਪਦੁ ਪਾਈਐ ॥ ੩ ॥
ਸਤਿਗੁਰ ਕੀ ਸਰਣਾਇ ਸ੍ਰੀਧਰੁ[8] ਸੇਵੀਐ ॥ ਦਰਬਾਰੀ ਪਤਿ ਸਿਉ ਜਾਹਿ ਦਰਗਹ ਮੇਵੀਐ[9] ॥ ੪ ॥ ੧ ॥

**ਰਾਗੁ ਸੂਹੀ ॥**

ਸਾਬਾਹੀ[10] ਸਾਲਾਹੁ ਸਿਰਜਨਹਾਰ ਨੂੰ ॥ ਤੇਰਾ ਕੀਤਾ ਹੋਇ ਪਤਿਤ ਉਧਾਰੁ ਤੂ॥ ੧ ॥
ਅਗੰਮੁ ਅਥਾਹ ਬਿਅੰਤੁ ਅਗੋਚਰੁ ਸਚਿਆ ॥ ਜਿਨਾ ਨ ਜਾਤਾ ਸਚੁ ਸਭੇ ਸੇ ਕਚਿਆ ॥ ੧ ॥ ਰਹਾਉ ॥
ਕਾਦਰੁ[11] ਕਰਣ ਕਰੀਮੁ ਕਰਤਾ ਕਰਣਹਾਰੁ ॥ ਦੀਨ ਦਿਆਲ ਗੁਪਾਲ ਬਿਸੰਭਰ[12] ਭਰਣਹਾਰ ॥ ੨ ॥

---

1. ਵੇਖ, ਸਮਝ 2. ਪੱਕੇ ਰੰਗ ਵਿੱਚ, ਪ੍ਰਭੂ ਦੇ ਰੰਗ ਵਿੱਚ 3. ਪੁੱਤਰ 4. ਚਰਨ ਧੂੜ 5. ਬੇਅਰਥ 6. ਐ ਮੂਰਖ 7. ਪਤਨੀ 8. ਲਛਮੀ (ਸ੍ਰੀ) ਦਾ ਪਤੀ, ਵਿਸ਼ਣੂ, ਭਾਵ ਭਗਵਾਨ 9. ਪ੍ਰਾਪਤ ਕਰੀਏ 10. ਸਦਾ ਹੀ 11. ਸੰਸਾਰ ਸਾਜਣ ਵਾਲਾ ਅਲਾਹ 12. ਵਿਸ਼ਵ ਦਾ ਪਾਲਣਹਾਰ

ਨਾਥਾ ਕੈ ਸਿਰਿ ਨਾਥੁ ਪਤਿਤ ਉਧਾਰਨੋ ॥ ਪਾਰਬ੍ਰਹਮੁ ਪਰਮੇਸੁਰੁ ਦੁਤਰੁ[1] ਤਾਰਨੋ ॥ ੩ ॥
ਕਰਿ ਕਰਿ ਵੇਖੇ ਆਪਿ ਆਪਿ ਕਰਾਇਦਾ ॥ ਦਰਬਾਰੀ ਲਗੈ ਤਿਤੁ ਜਿਤੁ ਜਿਤੁ ਲਾਇਦਾ ॥ ੪ ॥ ੨ ॥

**ਰਾਗੁ ਸੂਹੀ ॥**

ਕੂੜ ਪਸਾਰਾ ਦੇਖਿ ਨ ਮਨਮੁਖਿ ਭੂਲੀਐ ॥ ਕੂੜੈ ਕਚੇ ਕੰਮ ਨ ਮੂਰਖ ਡੁਲੀਐ ॥ ੧ ॥
ਜੋ ਚਲੈ ਜੀਅ ਦੇ ਨਾਲਿ ਸੋਈ ਸਚੁ ਸੰਜੀਐ[2] ॥ ਸੋ ਧਨੁ ਸੰਚਹੁ ਨਾਹਿ ਜਿ ਨਾਹੂ ਵੰਜੀਐ ॥ ੧ ॥ ਰਹਾਉ ॥
ਮਿਰਗ ਤ੍ਰਿਸਨਾ ਕੇ ਨੀਰ ਨਿਆਂਈ ਜਗਤੁ ਹੈ ॥ ਤਿਨ ਕਉ ਬੂਝਹੁ ਜਾਇ ਜੋ ਹਰਿ ਕਾ ਭਗਤੁ ਹੈ ॥ ੨ ॥
ਸਗਲ ਸਮਗ੍ਰੀ ਦੇਖ ਨ ਸਾਥਿ ਸਿਧਾਵਸੀ ॥ ਸਾਧੂ ਕੂਕਿ ਸੁਣਾਵਹਿ ਬੇਦੁ ਬਤਾਵਸੀ ॥ ੩ ॥
ਰਾਮ ਨਾਮੁ ਨਿਤਿ ਸਿਮਰਹੁ ਪਤਿਤ ਉਧਾਰਿਆ ॥ ਜਿਨ ਜਪਿਆ ਹਰਿਨਾਮੁ ਦਰਬਾਰੀ ਵਾਰਿਆ ॥ ੪ ॥ ੩ ॥

**ਰਾਗੁ ਸੂਹੀ ॥**

ਕੂੜ ਕੁਟੰਬੁ ਨਿਹਾਰਹਿ ਨਾਲ ਨਿ ਹੋਵਨਾ ॥ ਇਨਿ ਕੀ ਸੰਗਤਿ ਲਾ ਆਪੁ ਵਿਗੋਵਣਾ ॥ ੧ ॥
407.ੳ ਅਪਣਾ ਆਪੁ ਪਛਾਣੁ ਮੂੜ ਨ ਭੂਲੀਐ ॥ ਗੁਰ ਕਾ ਸਬਦ ਬੀਚਾਰੁ ਰੇ ਮਨ ਘੁਲੀਐ ॥ ੧ ॥/ ਰਹਾਉ ॥
ਦੇਖਿ ਬਜਾਜੁ[3] ਨ ਭੂਲੁ ਮਨਮੁਖਿ ਮੂੜਿਆ ॥ ਏਹਿ ਜਿ ਦੇਖਹਿ ਸਾਕ ਸਬਾਏ[4] ਕੂੜਿਆ ॥ ੨ ॥
ਸਿਹਰਿ ਤਮਾਸਾ[5] ਜਗੁ ਨ ਦੇਖ ਪਤੀਜੀਐ ॥ ਗੁਰ ਕਾ ਸਬਦੁ ਸਮਾਲੁ ਲਾਹਾ ਲੀਜੀਐ ॥ ੩ ॥
ਜੋ ਗੁਰੁ ਦਸੇ ਕਾਰ ਸੁ ਕਾਰ ਕਮਾਵਣੀ ॥ ਦਰਬਾਰੀ ਬਿਰਥੀ ਜਾਇ ਨ ਭੁਲਗੁ[6] ਭਾਵਣੀ ॥ ੪ ॥ ੪ ॥

**ਰਾਗੁ ਸੂਹੀ ॥**

ਸਾਹਿਬੁ ਸਿਰਜਨਹਾਰੁ ਸਿਰੰਦਾ[7] ਪਾਤਿਸਾਹੁ ॥ ਅਨਿਦਿਨੁ ਮੁਖ ਤੇ ਬੋਲਹੁ ਸਾਹਿਬੁ ਵਾਹੁ ਵਾਹੁ ॥ ੧ ॥ ਰਹਾਉ ॥
ਤੇਰਾ ਕੀਤਾ ਵਰਤੇ ਹੋਰੁ ਨ ਕੋਇ ਹੈ ॥ ਦੁਨੀਆ ਆਵਣਜਾਣੀ ਸਚਾ ਸੋਇ[8] ਹੈ ॥ ੧ ॥
ਮੋਹ ਗਰੀਬੁ ਅਨਾਥੁ ਮੋ ਧਰ[9] ਤੇਰੀਆ ॥ ਤੂ ਪੜਦੇਪੋਸੁ[10] ਖਾਵੰਦੁ ਰਖਿ ਪਤਿ ਮੇਰੀਆ ॥ ੨ ॥
ਭਾਣੇ ਦਾ ਪ੍ਰਭੁ ਖਸਮੁ ਭਾਵੈ ਸੋ ਕਰੇ ॥ ਰਾਈ ਕਰਸੀ ਮੇਰੁ[11] ਅਭਰ ਸਰ ਭਰੇ ॥ ੩ ॥
ਦਰਬਾਰੀ ਕੀ ਅਰਦਾਸਿ ਤੁਮਰੇ ਪਾਸਿ ਹੈ ॥ ਦੀਜੈ ਸੰਤ ਰਵਾਲ ਹਮਰੀ ਆਸਿ ਹੈ ॥ ੪ ॥ ੫ ॥ ੧੦੬ ॥

**੧ਓ ਸਤਿਗੁਰੂ ਬਾਬਾ ਨਾਨਕ ॥ ਅਭੇ ਰਾਮ ਪਰਸਾਦਿ ॥**

**ਰਾਗ ਸੂਹੀ ॥ ਅਸਟਪਦੀਆ ॥ ਘਰੁ ੧ ॥**

ਨਾ ਮੈਂ ਚਜੁ ਆਚਾਰੁ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥ ੧ ॥
ਚਿਕੜਿ ਡੁਬੀ ਮੈਲੁ ਨ ਧੋਵਾ ॥ ਕਿਉ ਕਰਿ ਕੰਤ ਪਿਆਰੀ ਹੋਵਾ ॥ ਰਹਾਉ ॥
ਨਾ ਮੈ ਰੂਪੁ ਨ ਕੀਆ ਸੀਗਾਰੋ ॥ ਕਿਉ ਕਰਿ ਰਾਵੈ ਸੇਜ ਭਤਾਰੋ[12] ॥ ੨ ॥
ਅਉਗਣਿ ਬਹੁਤੇ ਗੁਣ ਨਹੀਂ ਭੋਰਾ ॥ ਇਹੁ ਮਨੁ ਮੇਰਾ ਪਥਰੁ ਕੋਰਾ[13] ॥ ੩ ॥
ਤੁਧੁ ਆਗੈ ਫਰੀਆਦਿ ਸੁਣਾਈ ॥ ਜਿਉ ਜਾਣਹੁ ਤਿਉ ਹੋਹੁ ਸਹਾਈ ॥ ੪ ॥
407.ਅ ਪਤਿਤ ਉਧਾਰਨੁ ਨਾਮੁ ਤੁਮਾਰਾ ॥ ਅਬਿ ਪ/ੜਦਾ ਢਕਿ ਲੇਹੁ ਹਮਾਰਾ ॥ ੫ ॥
ਤੁਮਰਾ ਨਾਉ ਪਇਆ ਜਗ ਮਾਹੀ ॥ ਅਉਗਣਿ ਬਹੁਤੇ ਸੁਕ੍ਰਿਤੁ[14] ਨਾਹੀਂ ॥ ੬ ॥
ਅਬਿ ਮੋਹ ਹਰਿ ਲਈ ਸਰਣਾਈ ॥ ਦਰਬਾਰੀ ਤੇਰਾ ਬਖਸੁ ਬੁਰਾਈ ॥ ੭ ॥ ੧ ॥

**ਰਾਗੁ ਸੂਹੀ ॥ ਘਰੁ ੨ ॥**

ਨਾਰਾਇਣੁ ਅਰਜਨ ਸਮਝਾਏ ॥ ਤੀਨ ਭਾਂਤਿ ਕੇ ਭਗਤਿ ਬਤਾਏ ॥ ੧ ॥
ਉਤਮ ਮਧਮ ਔਰ ਨਕਿਸਟਿ[15] ॥ ਇਕ ਸਰਬੰਗੀ ਇਕਿ ਦਿੜਿਇਸਟਿ[16] ॥ ਰਹਾਉ ॥

---

1. ਕਠਿਨ ਭਾਵ ਭਵ ਸਾਗਰ 2. ਇਕੱਤ੍ਰ ਕਰੀਏ 3. ਬਜ਼ਾਰ ਭਾਵ ਸੰਸਾਰ 4. ਸਾਰੇ 5. ਜਾਦੂ ਦਾ ਤਮਾਸ਼ਾ (ਜਿਸ ਵਿੱਚ ਜਾਦੂਗਰ ਮਨੁੱਖ ਦੀ ਨਿਗ੍ਹਾ ਬੰਨ ਦਿੰਦੇ ਹਨ ਜਿਸ ਕਰਕੇ ਉਸਨੂੰ ਅਸਲੀ ਚੀਜ਼ ਨਹੀਂ ਦਿਸਦੀ 6. ਭੁੱਲ ਨਾ ਜਾਵੇ 7. ਸ੍ਰਿਸ਼ਟੀ ਨੂੰ ਸਾਜਣ ਵਾਲਾ 8. ਉਹੋ ਹੀ ਭਾਵ ਪਰਮਾਤਮਾ 9. ਆਸਰਾ, ਟੇਕ 10. ਪੜਦਾ ਪਾਉਣ ਵਾਲਾ ਭਾਵ ਦੇਖ ਕੇ ਅਛਡਿੱਠ ਕਰਨ ਵਾਲਾ, ਗੁਨਾਹ ਢੱਕਣ ਵਾਲਾ 11. ਰਾਈ (ਸਰ੍ਹੋਂ ਦੇ ਬੀਜ ਵਰਗਾ ਬੀਜ) ਤੋਂ ਪਰਬਤ 12. ਪਤੀ ਦੀ ਸੇਜਾ ਮਾਨਣ 13. ਨਿਰੋਲ ਪੱਥਰ 14. ਉੱਤਮ ਕਾਰਜ ਭਾਵ ਨਾਮ ਜਪਣਾ 15. ਕਨਿਸ਼ਟ, ਨੀਚ ਕਿਸਮ ਦੇ 16. ਆਪਣੇ ਇਸ਼ਟ (ਧਰਮ) ਵਿੱਚ ਦ੍ਰਿੜ

ਇਕਿ ਨਿਰਗੁਨ ਇਕਿ ਸਰਗੁਨ ਮਾਨਹਿ ॥ ਇਕਿ ਨਿਰਗੁਨ ਸਰਗੁਨ ਏਕੁ ਪਛਾਨਹਿ ॥ ੨ ॥
ਇਕਿ ਵੇਦਾਂਤੀ ਭਗਤਿ ਕਮਾਵਹਿ ॥ ਇਕਿ ਜੋਗੀਸਰ ਜੋਗ ਗਤਿ ਪਾਵਹਿ ॥ ੩ ॥
ਇਕਿ ਪ੍ਰੇਮੀ ਇਕ ਅਰਥੀ ਰੋਗੀ[1] ॥ ਮੈਨੂ ਸਿਮਰਹਿ ਇਨੀ ਸੰਜੋਗੀ ॥ ੪ ॥
ਸੁਤਿਆ ਨਾਲੋਂ ਸਭੇ ਚੰਗੇਰੇ ॥ ਸੁਣੁ ਅਰਜ[2] ਏਹੀ ਮਤਿ ਮੇਰੇ ॥ ੫ ॥
ਇਕਿ ਇਕਿਅੰਗੀ[3] ਇਕਿ ਸਰਬੰਗੀ ॥ ਦੁਹੂ ਅਨ ਮਹਿ ਮਤਿ ਕਿਹਿ ਦੀ ਚੰਗੀ ॥ ੬ ॥
ਸਰਬ ਘਟਾ ਮਹਿ ਜਿਨਿ ਮੈ ਜਾਤਾ ॥ ਸਭ ਕੋ ਮੇਰੇ ਮਾਹਿ ਪਛਾਤਾ ॥ ੭ ॥
ਐਸੇ ਭਗਤ ਅਤ ਮੋਹ ਪਿਆਰੇ ॥ ਅਰਜਨ ਕਉ ਕਹਿਆ ਕਰਤਾਰੇ ॥ ੮ ॥
ਨਾਨਕ ਪੰਥੀ ਭਣੇ ਦਰਬਾਰੀ ॥ ਗੋਸਟਿ ਅਰਜਨ ਕਿਰਸਨ ਮੁਰਾਰੀ ॥ ੯ ॥ ੨ ॥

**ਰਾਗੁ ਸੂਹੀ ॥**

ਨਾਰਾਇਣੁ ਨਾਰਦ ਸਮਝਾਵੈ ॥ ਭਗਤਾ ਕੀ ਕੀਤੀ ਮੁਹਿ ਭਾਵੈ ॥ ੧ ॥
ਜਹ ਸੰਤ ਕਰਹਿ ਮੈ ਤਹਿ ਚਲ ਜਾਵਾ ॥ ਰਸਨਾ ਬਧਾ ਕਾਰ ਕਮਾਵਾ ॥ ੧ ॥ ਰਹਾਉ ॥
ਅਮਿਰੀਕ ਭਗਤਿ ਸਰਾਪੁ ਮਿਟਾਇਆ ॥ ਦਸ ਅਵਤਾਰ ਆਪਿ ਮੈਂ ਆਇਆ ॥ ੨ ॥
408.ੳ ਪਹਿਲਾਦ ਭਗਤਿ ਕੀ ਟੇਕ ਬੰਧਾਈ ॥ ਨਰਸਿੰਘ ਰੂਪ ਕਰਿ ਕਲਾ ਦਿ/ਖਾਈ ॥ ੩ ॥
ਧ੍ਰੋਪਤਿ ਕੀ ਮੈਂ ਪੈਜ ਸਵਾਰੀ ॥ ਅਠਾਰਹ ਖੂਹਣੀ ਚਮੂ[4] ਸੰਘਾਰੀ ॥ ੪ ॥
ਨਾਮੇ ਕੀ ਜਾਇ ਗਊ ਜੀਵਾਈ ॥ ਦੇਹੁਰਾ ਫੇਰਿਆ ਛਾਨਿ ਛਵਾਈ ॥ ੫ ॥
ਕੰਬੀਰ ਕੇ ਕੇਸੋ ਬਨਿ ਆਇਆ ॥ ਨਰਸੀ ਕਾ ਕਾਰਜੁ ਕਰਵਾਇਆ ॥ ੬ ॥
ਜੋ ਜੋ ਭਗਤਿ ਕਹਹਿ ਸੋ ਕਰਾ ॥ ਭਗਤੋ ਕੀ ਆਖੀ ਪਗੁ ਧਰਾ ॥ ੭ ॥
ਨਾਰਾਇਣ ਨਾਰਦੁ ਸਮਝਾਇਆ ॥ ਮੈ ਲਾਗੋ ਭਗਤਾ ਕਾ ਲਾਇਆ ॥ ੮ ॥
ਨਾਨਕ ਪੰਥੀ ਭਣੇ ਦਰਬਾਰੀ ॥ ਗੋਸਟਿ ਨਾਰਦ ਨਾਰਾਇਨ ਸੁਭਕਾਰੀ ॥ ੯ ॥ ੩ ॥

**ਰਾਗੁ ਸੂਹੀ ॥**

ਨਾ ਮੈ ਸੁੰਦਰ ਨਾ ਮੈ ਸਿਆਣੀ ॥ ਨਾ ਮੈਂ ਮੰਨੀ ਪਿਰ ਕੀ ਭਾਣੀ ॥ ੧ ॥
ਸਭੇ ਅਉਗਣਿ ਗੁਣਿ ਨਹੀਂ ਕੋਈ ॥ ਕਿਉ ਕਰਿ ਜਾਇ ਲਹਾ ਦਰਿ ਢੋਈ[5] ॥ ੧ ॥ ਰਹਾਉ ॥
ਗਇਆ ਸੁ ਜੋਬਨੁ ਧਨ ਕੁਮਲਾਣੀ ॥ ਮਿਟੀ ਨ ਸਿਰ ਤੇ ਆਵਣਜਾਣੀ ॥ ੨ ॥
ਸਾਇ ਸੁਹਾਗਣ ਜੋ ਪਿਰ ਲੋੜੀ ॥ ਕਹਾਂ ਕਰੇ ਜੋ ਮੁਢਹੁ ਤੋੜੀ[6] ॥ ੩ ॥
ਕੰਤ ਸੁਖਾਵੈ ਸਾਇ ਸੁਹਾਗਣਿ ॥ ਸਾਈ ਸੁੰਦਰ ਸਾ ਵਡਿਭਾਗਣਿ ॥ ੪ ॥
ਨਾ ਮੁਹਿ ਚਜੁ ਅਚਾਰੁ ਨ ਕੋਈ ॥ ਮੋ ਤੇ ਕਾਮਣਿ ਕਮ ਜਿਨਿ ਹੋਈ ॥ ੫ ॥
ਸਾਜ ਸੀਗਾਰ ਕਾਮਣਿ[7] ਜਾਉ ਆਵੈ ॥ ਸਾਈ ਸੁਹਾਗਣਿ ਕੰਤੇ ਭਾਵੈ ॥ ੬ ॥
ਪੂਛਹੁ ਜਾਇ ਸੁਹਾਗਣਿ ਸਿਆਣੀ ॥ ਪਿਰੁ ਪਾਵਨ ਕੀ ਕਰਹੁ ਕਹਾਣੀ ॥ ੭ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਾਰਿ ਪਰਿਆ ਅਬ ਸਰਨਿ ਤੁਮਾਰੀ ॥ ੮ ॥ ੪ ॥

**ਰਾਗੁ ਸੂਹੀ ॥**

408.ਅ ਮੰਞ ਕਰੂਪ[8] ਕਸੋਹਣੀ ਮੈਂ ਚਜੁ ਅਚਾਰ ਨ ਕੋਇ ਜੀ ॥ ਮੁਖਿ ਮਿਠਾ ਬੋਲਿ ਨ ਜਾਣਉ ਕਿਉ ਰੀਝੈ ਸਹੁ ਸੋਇ ਜੀ/ ॥ ੧ ॥
ਜੋ ਕੀਨੀ ਸੇਵ ਸੁਹਾਗਣੀ ਸੋ ਮੋ ਪਹਿ ਸੇਵ ਨ ਹੋਇ ਜੀ ॥ ਅਉਗਣ ਪੰਕਜ[9] ਮੈਂ ਭਰੀ ਮੈਲ ਨ ਸੰਕਉ ਧੋਇ ਜੀ ॥ ੨ ॥
ਦਿਨਸੁ ਗਵਾਇਆ ਖੇਡਦੀ ਰਾਤਿ ਗਵਾਈ ਸੋਇ ਜੀ ॥ ਵਥੁ[10] ਭੀ ਰਖੁ ਨ ਹੰਘੀਆ[11] ਹਭ ਧਨੁ ਚਲੀ ਖੋਇ ਜੀ ॥ ੩ ॥
ਅਗੈ ਢੋਈ ਕਿਉ ਲਹਾਂ ਕਿਸੈ ਸੁਣਾਈ ਰੋਇ ਜੀ ॥ ਜਿਨੀ ਗੁਣਾ ਸਹੁ ਰਾਵੀਐ ਮੋ ਪਹਿ ਨ ਗੁਣ ਓਇ ਜੀ ॥ ੪ ॥
ਮੈਂ ਕਚੁ ਕਪੂਰੁ[12] ਹੰਢਾਵਦੀ ਗੁਣੁ ਹਾਰੁ ਨ ਕੰਠ ਪਰੋਇ ਜੀ ॥ ਸ਼ਰਮ ਨ ਸੁਰਮਾ ਮੇਲਿਆ ਸਿਵਿ ਖਿਮਾ[13] ਨ ਚੀਰ ਸਮੋਇ ਜੀ ॥ ੫ ॥

---

1. ਪੈਸੇ ਦੀ ਚਾਹ ਦੇ ਰੋਗੀ 2. ਬੇਨਤੀ 3. ਪ੍ਰਭੂ ਦੇ ਇਕ ਅੰਗ ਨੂੰ ਮੰਨਣ ਵਾਲੇ 4. ਫੌਜ, ਸੈਨਾ 5. ਆਸਰਾ 6. ਆਰੰਭ ਤੋਂ ਹੀ ਵਿਛੜੀ 7. ਨਾਰੀ, ਪਤਨੀ 8. ਮੈਂ ਬੇ-ਰੂਪ ਹਾਂ 9. ਔਗੁਣ ਦੇ ਚਿੱਕੜ ਵਿੱਚ 10. ਵਸਤੂ 11. ਸਕੀ 12. ਮੁਸ਼ਕ ਕਾਫੂਰ ਜਿਸਦੀ ਮਹਿਕ ਛੇਤੀ ਉੱਡ ਜਾਂਦੀ ਹੈ 13. ਨਿਮਰਤਾ ਅਤੇ ਮਾਫ਼ੀ

ਜਿਨੀ ਸਖੀ ਸਹੁ ਸੇਵਿਆ ਤਿਨਾ ਸਹੁ ਲੀਤੋਇ ਜੀ ॥ ਸਚ ਬਿਨਾ ਸਹੁ ਨ ਭਿਜੈ ਕੂੜੀ ਗਲ ਨ ਗੋਇ ਜੀ ॥ ੬ ॥
ਜਿਨਾ ਨ ਸਚੁ ਵਣੰਜਿਆ ਚਲੀਆ ਅੰਤਿ ਬਿਗੋਇ[1] ਜੀ ॥ ਮੋ ਤੇ ਚੰਗ ਚੰਗੇਰੀਆ ਰਹੀਆਂ ਉਰੇ ਖਲੋਇ ਜੀ ॥ ੭ ॥
ਮੈ ਕਉਣੁ ਵਿਚਾਰੀ ਅਉਗਣੀ ਮੋ ਤੇ ਕਛੂਨ ਹੋਇ ਜੀ ॥ ਦਰਬਾਰੀ ਦਾਸ ਕੀ ਬੇਨਤੀ ਢੰਗੀ ਬੇੜਾ ਢੋਇ ਜੀ ॥ ੮ ॥੫॥

**ਰਾਗੁ ਸੂਹੀ ॥**

ਮੈ ਕਉਚਾਰੀ[2] ਕਰਮਹੀਣ ਕਿਉ ਪਾਈ ਸਹਿ ਸੰਗੁ ਜੀ ॥ ਸਹੁ ਅੰਤਰਜਾਮੀ ਜਾਣਦਾ ਮੈ ਮਨ ਤਨ ਅੰਤਰੁ ਭੰਗੁ ਜੀ॥੧॥
ਮੈ ਮੈਲੀ ਬਹੁ ਮਲੁ[3] ਭਰੀ ਸਚ ਨ ਲਾਗੋ ਰੰਗੁ ਜੀ ॥ ਮੈ ਸਚੁ ਸੀਗਾਰ ਨ ਸਾਜਿਆ ਪਹਰ ਲਈ ਕਚਬੰਗ[4] ਜੀ ॥ ੨ ॥
ਮੈ ਸਹਿ ਸੇਵਿ ਨ ਜਾਤੀਆ ਸੁਤੀ ਸੰਗ ਕੁਸੰਗੁ ਜੀ ॥ ਸੁਪਨੈ ਸੁਖਿ ਸਰਸੀ ਭਈ ਮਨ ਮਹਿ ਭਈ ਉਮੰਗ ਜੀ ॥ ੩ ॥
ਏਤੁ ਭੁਲਾਵੈ ਭ੍ਰਮ ਕੈ ਸਹਿ ਸੰਗਾ[5] ਸੰਗੁ ਅਸੰਗੁ[6] ਜੀ ॥ ਮਿਰਗ ਤ੍ਰਿਸਨਾ ਕੇ ਨੀਰ ਜਿਉ ਭਰਮੀ ਜਿਵੈ ਕੁਰੰਗੁ[7] ਜੀ ॥ ੪ ॥
409.ੳ ਬਾਗ ਕੁਮਲਾ/ਣਾ ਦੇਖਿ ਕੈ ਚਲੈ ਉਡਿ ਤ੍ਰਿੰਗ ਜੀ ॥ ਬਗਾ[8] ਬਹਿਠੇ ਆਇ ਅਬਿ ਰੰਗਹੁ ਰੰਗੁ ਬਿਰੰਗੁ ਜੀ ॥ ੫ ॥
ਮੋਹਿ ਅਜਾਨ ਨ ਜਾਨਊਫਾਸ ਪਰਾ ਭ੍ਰਮ ਲੰਗੁ[9] ਜੀ ॥ ਕਿਉ ਕਰਿ ਸਹਿ ਨੂੰ ਸੰਭਲਾ ਮੈ ਮੰਦਾ ਸੰਗ ਸਲੰਗੁ[10] ਜੀ ॥ ੬ ॥
ਆਜੁ ਕਾਲਿ ਉਠਿ ਚਲਣਾ ਡਸਈ ਕਾਲ ਭਵੰਗੁ[11] ਜੀ॥ ਕਿਆ ਮੁਖੁ ਆਗੈ ਲੈ ਚਲਉ ਪੁਣੀਐ ਪਾਣੀ ਪੰਗੁ ਜੀ॥ ੭ ॥
ਸੁਖੀ ਸਵਨਿ ਸੁਹਾਗਣੀ ਮੋਹਿ ਡੁਹਾਗਣਿ ਕੋਇ ਨ ਢੰਗ ਜੀ॥ ਦਰਬਾਰੀ ਦਾਸ ਕੀ ਬੇਨਤੀ ਆਪ ਕਰਹੁ ਪ੍ਰਭ ਅੰਗੁ ਜੀ॥ ੮॥੬॥

**ਰਾਗੁ ਸੂਹੀ ॥**

ਭਾਣੈ ਭਗਤਿ ਕਰਾਇੰਦਾ ਭਾਣੈ ਲਏ ਮਿਲਾਇ ਜੀ ॥ ਭਾਣੈ ਭਰਮਿ ਭੁਲਾਂਇਦਾ ਰਾਹੋ ਓਝੜਿ ਪਾਇ ਜੀ ॥ ੧ ॥
ਭਾਣੈ ਤਖਤਿ ਬਹਾਂਇਦਾ ਭਾਣੈਂ ਭੀਖ ਮੰਗਾਇ ਜੀ ॥ ਭਾਂਣੈ ਭਗਤੀ ਲਾਇਦਾ ਗੁਰਮਤਿ ਮਾਰਗਿ ਲਾਇ ਜੀ ॥ ੨ ॥
ਭਾਣੇ ਦੁਖ ਸੁਖ ਲਾਇੰਦਾ ਭਾਣੈ ਰੋਗੁ ਗਵਾਇ ਜੀ ॥ ਭਾਣੈ ਸੁਰਗ ਦਿਵਾਇਦਾ ਭਾਣੇ ਨਰਕਿ ਪਠਾਇ ਜੀ ॥ ੩ ॥
ਭਾਣੇ ਭੋਗ ਭੋਗਾਇਦਾ ਭਾਣੈ ਭੀਖ ਮੰਗਾਇ ਜੀ ॥ ਭਾਣੇ ਵਾਟ ਚਲਾਂਇਦਾ ਭਾਣੈ ਥਿਰੁ ਸੁਖੁ ਪਾਇ ਜੀ ॥ ੪ ॥
ਭਾਣੈ ਕਿਸੈ ਬੁਝਾਇਦਾ ਭਾਣੈ ਹੁਕਮੁ ਮਨਾਇ ਜੀ ॥ ਭਾਣੈ ਭਰਮਿ ਭੁਲਾਇਦਾ ਭਾਣੈ ਲਏ ਬਚਾਇ ਜੀ ॥ ੫ ॥
ਭਾਣੈ ਅਭਖੁ ਭਖਾਇਦਾ ਭਾਣੈ ਭਖੁ ਖਵਾਇ ਜੀ ॥ ਭਾਣੈ ਸਚੁ ਦ੍ਰਿੜਾਇਦਾ ਭਾਣੈ ਝੂਠੁ ਲਗਾਇ ਜੀ ॥ ੬ ॥
ਭਾਣੈ ਵਿਚਿ ਵਰ ਜੇਤਾ ਜਗਤੁ ਉਪਾਇ ਜੀ ॥ ਭਾਣੈ ਉਪਾਇ ਖਪਾਇਦਾ ਸਦਾ ਹਰਿ ਪ੍ਰਭੁ ਰਾਇ ਜੀ ॥ ੭ ॥
409.ਅ ਭਾਣੇ ਅੰਦਰਿ ਸਭ ਕੋ ਕੋ ਬਾਹਰਿ ਭਾਣੈ ਨਾਹਿ ਜੀ ॥ ਦਰਬਾਰੀ ਸਿਰਜਣਹਾਰ ਦੈ ਭਾ/ਣੈ ਨੋ ਸਾਲਾਹਿ ਜੀ॥੮॥੭॥ ੧੧੩॥

**੧ਓ ਸਤਿਗੁਰੂ ਬਾਬਾ ਨਾਨਕੁ ॥ ਅਭੈ ਰਾਮ ਪਰਸਾਦਿ ॥**

**ਰਾਗੁ ਸੂਹੀ ॥ ਛੰਤ ਘਰੁ ੧ ॥**

ਕਰਤੇ ਪੁਰਖ ਨਿਰੰਜਨ ਸਤਿਜੁਗੁ ਸਾਜਿਆ ਬਲਿਰਾਮ ਜੀ ॥ ਉਨੀ ਧਰ ਅਉਤਾਰ ਸੇਤ[12] ਰੰਗ ਬਿਰਾਜਿਆ ਬਲਿਰਾਮ ਜੀ ॥
ਆਪ ਬਿਰਾਜੇ ਸੰਤ ਨਿਵਾਜੈ ਸਾਮ ਵੇਦ ਕੀ ਵਾਰੀ ॥ ਹਰਨਕਸਪ ਹਰਨਾਕਸ ਜੇਹੇ ਮਾਰੇ ਕੁਦਰਤਿ ਧਾਰੀ ॥
ਕਰਿ ਕਰਿ ਕੁਦਰਤਿ ਦੇਖਨਹਾਰਾ ਆਪੇ ਆਪਿ ਬਿਧਾਤਾ ॥ ਨਾਨਕ ਪੰਥੀ ਭਣੇ ਦਰਬਾਰੀ ਸੰਤਾ ਰਾਮੁ ਪਛਾਤਾ ॥ ੧ ॥
ਆਦਿ ਨਿਰੰਜਨ ਪੁਰਖ ਪੁਰਾਤਮੁ ਤੇਤਾ ਜੁਗੁ ਫੁਨ ਧਾਰਿਆ ਬਲਿਰਾਮ ਜੀ ॥
ਤੇਤੀਸ ਕਰੋੜੀ ਬੰਦਿ ਛਡਾਈ ਰਾਵਣੁ ਦੁਸਟ ਬਿਡਾਰਿਆ ਬਲਿਰਾਮ ਜੀ ॥
ਰਾਵਣੁ ਮਾਰ ਭਭੀਖਣ ਬਖਸੇ ਕੀਤਾ ਰਾਮ ਕਹਾਣਾ ॥ ਪੰਜ ਅਉਤਾਰ ਧਾਰੇ ਜੁਗ ਤ੍ਰੇਤੇ ਲਾਲ ਬਣਾਇਆ ਬਾਣਾ ॥
ਰੁਗ ਵੇਦ ਸਣਾਈ ਸਾਖੀ ਜਿਉ ਜਿਉ ਤੇਤੇ[13] ਹੋਈ ॥ ਨਾਨਕ ਪੰਥੀ ਭਣੇ ਦਰਬਾਰੀ ਦੂਜਾ ਅਉਰੁ ਨ ਕੋਈ ॥ ੨ ॥
ਕਰਨ ਕਾਰਨ ਸਮਰਥ ਸੁਆਮੀ ਦੁਆਪਰ ਜੁਗ ਭੀ ਆਣਿਆ ਬਲਿਰਾਮ ਜੀ ॥
ਤਿਉ ਤਿਉ ਕਉਤਕਿ ਕੀਤੇ ਜਿਉ ਪ੍ਰਭ ਭਾਣਿਆ ਬਲਿਰਾਮ ਜੀ ॥
ਆਪਣੇ ਭਾਣੇ ਪ੍ਰਭ ਨਿਰਬਾਣੇ ਸਿਸੁਪਾਲ ਕੰਸੁ ਗਹਿ ਮਾਰਿਆ ॥
ਤੀਨ ਅਉਤਾਰ ਧਰੇ ਜੁਗੁ ਦੁਆਪਰ ਪੀਤਾਂਬਰੁ ਪ੍ਰਭ ਧਾਰਿਆ ॥

---

1. ਲੈ ਹੋਣ ਦੀ ਕ੍ਰਿਆ 2. ਅਉਗਣ ਭਰੀ, ਬੁਰੇ ਚੱਜ ਅਚਾਰ ਵਾਲੀ 3. ਮੈਲ ਦੀ ਭਰੀ 4. ਕੱਚ ਦੀ ਬੰਗ ਅਥਵਾ ਚੂੜੀ 5. ਪਤੀ ਦੇ ਨਾਲ 6. ਮੇਲ ਨਹੀ 7. ਮਿਰਗ, ਹਰਨ 8. ਬਗਲੇ 9. ਭਰਮ ਦੀ ਦੀਵਾਰ, ਰੁਕਾਵਟ 10. ਸਾਥ, ਨਾਲ 11. ਭੁਯੰਗ, ਸੱਪ 12. ਸਫੇਦ 13. ਤ੍ਰੇਤਾ ਯੁੱਗ

ਦੈਤ੍ ਮਾਰੇ ਸੰਤ ਉਬਾਰੇ ਜੁਜਰ ਬੇਦ ਸੁਣਾਇਆ ॥ ਨਾਨਕ ਪੰਥੀ ਭਣੇ ਦਰਬਾਰੀ ਦੁਆਪੁਰੁ ਜੁਗੁ ਸਹਾਇਆ॥੩॥
410.ੳ ਦੀਨ ਦਿਆਲ ਗੁਪਾਲ ਕਲਿਜੁਗੁ ਆਂਦਾ ਬਲਿਰਾਮ ਜੀ ॥ ਜਪ ਲੈ ਹਰਿ ਹਰਿ ਨਾਮੁ ਵਖ/ਤੁ ਵਿਹਾਂਦਾ ਬਲਿਰਾਮ ਜੀ॥
ਵਖਤੁ ਵਿਹਾਂਦਾ ਏਵੇ ਜਾਂਦਾ ਨਾਮ ਬਿਨਾ ਗਤਿ ਨਾਹੀਂ॥ ਬੇਦੁ ਅਥਰਬਣੁ ਕਲਜੁਗਿ ਆਖੇ ਹਰਿ ਸਿਮਰਹੁ ਮਨ ਮਾਂਹੀ॥
ਨਿਹਕਲੰਕੁ ਹੋਇ ਆਵਗੁ ਆਪੇ ਕਲਜੁਗ ਨੀਲਾ ਬਾਣਾ॥ ਨਾਨਕ ਪੰਥੀ ਭਣੇ ਦਰਬਾਰੀ ਕਉਤਕੁ ਏਹੁ ਰਬਾਣਾ[1]॥੪॥੧॥

**ਰਾਗੁ ਸੂਹੀ ॥ ਛੰਤੁ ॥**

ਸਰਨਜੋਗ ਸਮਰਥ ਸ੍ਰਿਸਟੀ ਸਾਜੀਆ ਬਲਰਾਮ ਜੀ ॥ ਜੰਮਣੁ ਮਰਣੁ ਬਣਾਇ ਬਣਾਈ ਬਾਜੀਆ[2] ਬਲਰਾਮ ਜੀ ॥
ਬਾਜੀ ਬਣਾਈ ਖੇਡ ਮਚਾਈ ਆਪੇ ਵੇਖਣਿਹਾਰਾ ॥ ਆਪਿ ਉਪਾਏ ਆਪ ਖਪਾਏ[3] ਆਪੇ ਸਰਬ ਦਾਤਾਰਾ ॥
ਆਗਿਆ ਅੰਦਰਿ ਸਭ ਕੋ ਵਰਤੇ ਬਾਹਰਿ ਕੋਈ ਨਾਹੀਂ ॥ ਨਾਨਕ ਪੰਥੀ ਭਣੇ ਦਰਬਾਰੀ ਸੁਬਾ[4] ਹੀ ਤੁਧੁ ਸਲਾਹੀ ॥ ੧ ॥
ਜਗੰਨਾਥ ਜਗਦੀਸਰ ਧਰਤੀ ਧਾਰੀਆ ਬਲਿਰਾਮ ਜੀ ॥ ਲਖ ਚੌਰਾਸੀਹ ਜੂਨ ਆਪਿ ਪਸਾਰੀਆ ਬਲਿਰਾਮ ਜੀ ॥
ਆਪਿ ਪਸਾਰੀ ਪ੍ਰਭ ਬਨਿਵਾਰੀ ਸਿਰਿ ਸਿਰਿ ਦੇਵਣਹਾਰਾ ॥ ਆਪੇ ਵੇਖੇ ਵਿਗਸੈ ਕਰਤਾ ਕਉਤਕੁ ਦਿਸਟਾ ਭਾਰਾ ॥
ਆਪੇ ਮਾਰੇ ਆਪਿ ਜੀਵਾਰੇ ਆਪੇ ਕਰਿ ਕਰਿ ਵੇਖੇ॥ ਨਾਨਕ ਪੰਥੀ ਭਣੇ ਦਰਬਾਰੀ ਸਭ ਕਿਛੁ ਜਿਸੁ ਦੇ ਲੇਖੇ ॥ ੨ ॥
ਚਾਰੇ ਖਾਣੀ ਬਾਣੀ ਨੀਕੀ[5] ਬਣਤਿ ਬਲਿਰਾਮ ਜੀ॥ ਆਪੋ ਆਪਣਾ ਕ੍ਰਿਤ ਕਮਾਂਵਨਿ ਜੇਹੀ ਕਲਮ ਵਗਾਈ ਬਲਿਰਾਮ ਜੀ॥
ਕਲਮ ਵਗਾਈ ਧੰਧੇ ਲਾਈ ਘਟਿ ਘਟਿ ਆਪੁ ਲੁਕਾਇਆ॥ ਜਿਨਾ ਸਤਿਗੁਰੁ ਪੂਰਾ ਭੇਟਿਆ ਤਿਨਾ ਅਦਿਸਟੁ ਦਿਖਾਇਆ॥
410.ਅ ਅਸਥਾਵਰ ਜੰਗਮ ਕੀਟ ਪਤੰਗਮ[6] ਸਭਨਾਂ ਮਾਹਿ ਸ/ਮਾਨਾ ॥ ਨਾਨਕ ਪੰਥੀ ਭਣੇ ਦਰਬਾਰੀ ਤੂੰ ਹੇ ਬੀਨਾ ਦਾਨਾ ॥ ੩ ॥
ਪਤਿਤ ਉਧਾਰਨੁ ਪਾਰਬ੍ਰਹਮੁ ਜਗਦੀਸਰੋ ਬਲਿਰਾਮ ਜੀ॥ ਸਿਰ ਸਾਹਾ ਪਤਿਸਾਹੁ ਤੂ ਈਸਰ ਕੈ ਸਿਰ ਈਸਰੋ ਬਲਿਰਾਮ ਜੀ॥
ਈਸਰ ਸਿਰਿ ਈਸੋ ਪ੍ਰਭ ਜਗਦੀਸੋ ਕਾਰਨ ਕਰਨ ਗੁਸਾਈ ॥ ਊਚ ਨੀਚ ਅਰੁ ਉਤਮੁ ਮਧਮੁ ਸਭਨਾ ਸਾਂਝਾ ਸਾਂਈ ॥
ਘਟਿ ਘਟਿ ਵਾਸੀ ਸਰਬ ਨਿਵਾਸੀ ਦੁਖ ਭੰਜਨੁ ਸੁਖਿਦਾਈ॥ ਨਾਨਕ ਪੰਥੀ ਜਨੁ ਦਰਬਾਰੀ ਆਇਆ ਤਉ ਸਰਨਾਈ॥ ੪॥ ੨॥

**ਰਾਗੁ ਸੂਹੀ ॥ ਛੰਤੁ ਘਰੁ ੨ ॥**

ਅਬ ਹਮ ਸਰਨੀ ਆਏ ॥ ਚਰਨੀ ਲੇਹੁ ਲਗਾਏ ॥
ਨੇਹੁ ਲਗਾਏ ਕਰਹੁ ਸਹਾਏ ਤੁਧੁ ਬਿਨੁ ਹੋਰੁ ਨ ਕੋਈ ॥ ਮਾਣੁ ਤਾਣੁ ਸਭ ਮੇਰਾ ਤੂਹੈ ਓਟ ਤੁਮਾਰੀ ਹੋਈ ॥
ਅਉਰੁ ਕਛੂਮੈ ਜਾਣੋਂ ਨਾਹੀਂ ਗੁਰਸਬਦੀ ਗੁਣ ਗਾਏ ॥ ਨਾਨਕ ਪੰਥੀ ਭਣੇ ਦਰਬਾਰੀ ਅਬ ਸਰਨ ਤੁਮਾਰੀ ਆਏ ॥ ੧ ॥
ਤੁਮਰੀ ਓਟ ਗੁਪਾਲਾ ॥ ਕਰਹੁ ਹਮਾਰੀ ਪ੍ਰਤਿਪਾਲਾ ॥
ਕਰੁ ਪ੍ਰਤਿਪਾਲਾ ਦੀਨ ਦਿਆਲਾ ਸਗਲ ਸ੍ਰਿਸਟਿ ਕਾ ਦਾਤਾ ॥ ਅਉਰੁ ਨ ਦੂਜਾ ਕੋਈ ਸੁਣਿਆ ਤੂਹੇ ਪੁਰਖੁ ਬਿਧਾਤਾ ॥
ਕਰਿ ਕਰਿ ਵੇਖੇ ਕਉਤਕ ਕਰਤਾ ਭਗਤ ਵਛਲੁ ਨੰਦ ਲਾਲਾ॥ ਨਾਨਕ ਪੰਥੀ ਭਣੇ ਦਰਬਾਰੀ ਤੇਰੀ ਓਟ ਗੁਪਾਲਾ॥ ੨॥
ਤੇਰੀ ਟੇਕ ਮੁਰਾਰੀ॥ ਲਜਾ ਰਾਖੁ ਹਮਾਰੀ ॥
ਲਜ ਮੁਰਾਰੀ ਗਿਰਵਰਧਾਰੀ ਨਿਰਗੁਨੁ ਸਰਗੁਨੁ ਆਪੇ ॥ ਆਪੇ ਕਾਰ ਕਰਾਏ ਕਰਤਾ ਆਪੇ ਥਾਪ ਉਥਾਪੇ ॥
ਕੁਬਰੀ ਕੇ ਪ੍ਰਭ ਅੰਗ ਸਵਾਰੇ ਅਜਮਲੁ ਗਨਕਾ ਤਾਰੀ ॥ ਨਾਨਕ ਪੰਥੀ ਭਣੇ ਦਰਬਾਰੀ ਤੇਰੀ ਸਰਨਿ ਮੁਰਾਰੀ॥ ੩॥
ਤੂ ਦੀਨ ਦਿਆਲੁ ਗੁਪਾਲਾ ॥ ਸਭਿ ਘਟਿ ਮਾਂਹਿ ਨਿਰਾਲਾ ॥
411.ੳ ਤੂਹੀ ਨਿਰਾਲਾ ਸਰਬ ਉਜਾ/ਲਾ ਵਰਤੇ ਤੇਰਾ ਭਾਣਾ ॥ ਜੋ ਤੂ ਕਰਹਿ ਸੋਈ ਸੁਖੁ ਤੇਰੋ[7] ਦਿਤਾ ਖਾਣਾ ॥
ਤੂਹੇ ਕਰਤਾ ਦਾਤਾ ਭੁਗਤਾ ਤੂ ਸਰਬ ਜੀਆ ਪ੍ਰਤਪਾਲਾ ॥ ਨਾਨਕ ਪੰਥੀ ਸਰਨ ਦਰਬਾਰੀ ਦੀਨ ਦਿਆਲ ਗੁਪਾਲਾ॥੪॥੩॥

**ਰਾਗੁ ਸੂਹੀ ॥ ਛੰਤੁ ॥**

ਹਮਰਾ ਏਕ ਸੁਆਮੀ ॥ ਘਟਿ ਘਟਿ ਅੰਤਰਿਜਾਂਮੀ ॥
ਅੰਤਰਿਜਾਮੀ ਘਟਿ ਘਟਿ ਗਾਮੀ ਤਿਸੁ ਹਰਿ ਕਾਲੁ ਨ ਕਰਮਾ ॥ ਅਪਰ ਅਪਾਰਾ ਬੇਸੁਮਾਰਾ ਨ ਹਰਿ ਬਰਨ ਅਸਰਮਾ[8] ॥
ਜਾਤਿ ਪਾਤਿ ਸਗਲਿ ਤੇ ਨਿਆਰਾ ਕਉਣ ਠਾਉ ਤਿਹਿ ਧਾਮੀ ॥ ਦਰਬਾਰੀ ਅਉਰੁ ਨ ਦੂਸਰੁ ਹੋਆ ਹਮਰਾ ਏਕੁ ਸੁਆਮੀ॥੧॥
ਹਰਿ ਪ੍ਰਭੁ ਆਦਿ ਜੁਗਾਦਾ ॥ ਤਿਸੁ ਹਰਿ ਰਾਖੁਈ ਯਾਦਾ ॥

---

1. ਰੱਬ ਦਾ 2. ਬਾਜ਼ੀ, ਖੇਡ 3. ਲੈ ਕਰੇ, ਨਾਸ ਕਰੇ 4. ਸਾਰੇ 5. ਉੱਤਮ, ਸੁੰਦਰ 6. ਕੀੜਿਆਂ ਪਤੰਗਿਆ, ਸਥਿਰ (ਅਸਥਾਵਰ) ਤੇ ਚਲੰਤ 7. ਇਥੇ 'ਤੇਰਾ' ਸ਼ਬਦ ਚਾਹੀਦਾ ਸੀ, ਜੋ ਲਿਖਾਰੀ ਤੋਂ ਵਿਸਰ ਗਿਆ ਜਾਪਦਾ ਹੈ 8. ਬਿਨਾਂ ਸ਼ਰਨ ਤੋਂ

ਸਦਾ ਸਦਾ ਯਾਦ ਰਖਹੁ ਪ੍ਰਭੁ ਸਾਚਾ ਇਕੁ ਖਿਨੁ ਨਾਹਿ ਵਿਸਾਰੋ ॥ ਦੂਸਰੁ ਭ੍ਰਮੁ ਨ ਰਾਖਹੁ ਮਨ ਮਹਿ ਏਕੋ ਹਰਿ ਉਰਿਧਾਰੋ ॥
ਸਦਾ ਸਦਾ ਹਰਿ ਗਾਵਹੁ ਕੀਰਤਿ ਛੋਰਹੁ ਸਗਲਿ ਤਗਾਦਾ[1]॥ ਦਰਬਾਰੀ ਤਿਸੁ ਬਿਨੁ ਆਂਨ ਨ ਕੋਈ ਹਰਿ ਪ੍ਰਭੁ ਆਦਿ ਜੁਗਾਦਾ॥੨॥
ਤਿਨਿ ਘਰਿ ਭਈ ਹੈ ਵਧਾਈ ॥ ਮਿਲਿਆ ਜਾਦਮਿਰਾਈ ॥
ਮਿਲੇ ਹਰਿ ਰਾਇ ਪੈਆ ਜਿਨਿ ਭਾਇ ਵਡਿਭਾਗੀ ਪ੍ਰਭੁ ਪਾਇਆ ॥ ਜਨਮ ਮਰਨ ਕਾ ਸੰਸਾ ਚੂਕਾ ਹਰਿ ਚਰਨੀ ਚਿਤੁ ਲਾਇਆ॥
ਤਿਨ ਸਰਨਾਈ ਸੁਖ ਸਮੂਹਾ ਸੰਕਟੁ ਨ ਤਿਲੁ ਰਾਈ ॥ ਦਰਬਾਰੀ ਜਿਸੁ ਕੇ ਮਸਤਕਿ ਲਿਖਿਆ ਤਿਨਿ ਘਰਿ ਭਈ ਵਧਾਈ॥੩॥
ਤਿਨਿ ਕਉ ਕੇਹਾ ਕਾਰਾ ॥ ਰਾਖੇ ਦੀਨ ਦਿਆਰਾ ॥
ਰਾਖੇ ਦੀਨ ਦਿਆਰਾ ਜਿਨਿ ਰਖਵਾਰਾ ਤਿਨਿ ਕਉ ਭਉ ਨ ਬਿਆਪੈ ॥ ਰੋਗੁ ਸੋਗੁ ਨ ਦੁਖ ਸੰਸਾ ਆਧਿ ਵਿਆਧਿ ਨ ਤਾਪੈ॥
411.ਅ ਤਿਨਿ ਕੀ ਮਹਮਾ ਬ/ਰਨਿ ਨ ਸਾਕੋ ਜਿਨਿ ਕਰਨਾ ਕਰਿਤਾਰਾ॥
ਦਰਬਾਰੀ ਸਤਿ ਸਤਿ ਸੋ ਸੁਖੀਆ ਜਿਸੁ ਕਾ ਹਰਿ ਰਖਿਵਾਰਾ॥ ੪॥ ੪॥

**ਰਾਗੁ ਸੂਹੀ ॥ ਛੰਤੁ ॥**

ਗੋਬਿੰਦ ਗੋਕਲ ਆਏ ॥ ਮਨਮੋਹਨਿ ਰੂਪੁ ਬਨਾਏ ॥
ਮਨਮੋਹਨਿ ਆਏ ਸੰਤ ਧਿਆਏ ਕਾਰਜ ਸਗਲ ਸਵਾਰੇ ॥ ਪੂਦਨਾ ਤਾਰੀ ਅਸੁਰ ਸੰਘਾਰੀ ਪੂਤ ਕੁਮੇਰ ਉਧਾਰੇ[2]॥
ਬਛੁਰੇ ਚਾਰੇ ਦੈਤ ਬਿਦਾਰੇ ਨੰਦ ਨੰਦਨ[3] ਜਸਮਤੁ[4] ਪਿਆਰੇ ॥ ਇੰਦ੍ਰ ਕਾ ਪ੍ਰਭਿ ਮਾਨੁ ਮਿਟਾਇਆ ਬ੍ਰਹਮੇ ਗਰਬੁ ਨਿਵਾਰੇ ॥
ਖੇਲ ਨਈ ਨਿਤਿ ਖੇਲੇ ਕਨ੍ਹੀਆ ਬਛੁਰੇ ਬਾਲ ਉਬਾਰੇ ॥ ਨਾਨਕ ਪੰਥੀ ਜਨੁ ਦਰਬਾਰੀ ਪਰਿਆ ਸਰਨਿ ਦੁਆਰੇ ॥ ੧ ॥
ਹਰਿ ਖੇਲੇ ਬ੍ਰਿਜਿ ਖਿਲਾਰੀ ॥ ਹਰਿ ਬੇਨੁ ਬਜਾਇ ਬਿਹਾਰੀ ॥
ਬੇਨੁ ਬਜਾਵੈ ਧੇਨੁ ਚਰਾਵੈ ਮੋਹੀ ਸਗਲ ਗੁਆਰੀ ॥ ਮਨਮੋਹਨੁ ਮਾਧੋ ਅਗਮ ਅਗਾਧੋ ਜਿਸੁ ਨੈ ਧਰਨੀ ਧਾਰੀ ॥
ਸਿਵ ਸਨਕਾਦਿਕ ਅਰੁ ਬ੍ਰਹਮਾਦਿਕ ਰਹੇਂ ਧਿਆਨੁ ਲਿਵਤਾਰੀ॥ ਮੋਰ ਮੁਕਟੁ ਸਿਰ ਸੰਖ ਚਕ੍ਰ ਕਰ ਕੁੰਡਲ ਕੀ ਛਬ ਨਿਆਰੀ॥
ਸੁਦਾਮੇ ਦਾ ਜਿਸੁ ਦਾਰਧ ਕਟਿਆ ਕੁਬਜਾ ਦੇਹਿ ਸਵਾਰੀ ॥ ਦੇਹੁ ਦਰਸੁ ਮਨਮੋਹਨ ਮਾਧੋ ਮਾਗੇ ਜਨੁ ਦਰਬਾਰੀ॥ ੨॥
ਬਿੰਦ੍ਰਾਬਨ ਮਹਿ ਰਾਸ ਰਸੀ ॥ ਕਾਰਤਿਕ ਮਾਸ ਕੀ ਰੈਨ ਸਸੀ[5]॥
ਸਾਰੰਗ ਸੋਰਠਿ ਸੰਗਿ ਮਲਾਇਰਿ ਦੇਵਕਲੀ[6] ਕਲਿਆਣ ਬਸੀ॥ ਬਾਂਸੁਰੀ ਕੀ ਧੁਨਿ ਸੰਗਿ ਬਿਰਾਜਤਿ ਖੇਲਤ ਖੇਲਤ ਗੁਆਰ[7] ਹਸੀ॥
[8]ਰਾਧੰਕਿ ਚੰਦ੍ਰ ਚੰਬੀ ਪੇਜੀ[8] ਨਿਰਤਿ ਕਰੇ ਦੁਰਮਤਿ ਨਸੀ॥ ਤਾਲ ਮਿਲਾਵਤਿ ਰਾਗੁ ਬਜਾਵਤਿ ਕੰਦ੍ਰਪ[9] ਕੀ ਮਾਨੋ ਕ੍ਰਾਂਤਿ[10] ਖਸੀ[11]॥
412.ੳ ਹਾਸ ਬਿਲਾਸ ਹੁਲਾਸ ਬਢਿਓ ਮਨ ਰਾਸ ਛਿਮਾਸ ਬਨਾਇ ਸੁ/ਹਾਈ ॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਪਨਹਿ ਤਕਾਈ॥ ੩॥
ਮਥੁਰਾ ਮਹਿ ਹਰਿ ਆਇਆ ॥ ਕਉਤਕੁ ਕਰਿ ਦਿਖਿਲਾਇਆ ॥
ਚਲਤੁ ਦਿਖਾਇਆ ਹਰਿ ਪ੍ਰਭ ਰਾਇਆ ਮਾਰੇ ਦੈਤ ਸਬਾਏ ॥ ਧਨਖੁ ਬਿਡਾਰਨਿ ਕਰੀ ਸੰਘਾਰਨਿ ਕੇਸੀ ਕੰਸ ਪਚਾਏ ॥
ਉਗਰਸੈਨ ਕਉ ਤਖਤਿ ਬੈਠਾਇਓ ਕੁਦਰਤਿ ਕਰਨੈਹਾਰੇ ॥ ਮਾਤ ਪਿਤਾ ਕੀ ਬੰਦਿ ਛਡਾਈ ਦੀਨ ਦਿਆਲ ਮੁਰਾਰੇ ॥
ਕੁਬਜਾ ਕਰੀ ਪੁਨੀਤ ਬਿਧਾਤੇ ਭਗਤਾ ਕਾਰਜ ਸਾਰੇ ॥ ਨਾਨਕ ਪੰਥੀ ਜਨੁ ਦਰਬਾਰੀ ਪਰਿਆ ਸਰਨਿ ਦੁਆਰੇ ॥ ੪ ॥ ੫॥

**ਰਾਗੁ ਸੂਹੀ ॥ ਛੰਤੁ ਘਰੁ ੩ ॥**

ਦਰਸਨੁ ਦੇਹੁ ਮੇਰੇ ਪ੍ਰੀਤਮਾ ਮੈ ਚਾਉ ਘਨੇਰਾ ਰਾਮ ॥ ਦਰਸਨੁ ਤੇਰਾ ਦੇਹ ਪ੍ਰਭੁ ਮੇਰਾ ਮੈ ਮਨ ਤੁਮਰੀ ਆਸਾ ॥
ਮੇਰੀ ਨਜਰ ਨ ਆਵਹਿ ਕਤ ਕੂ ਘਟਿ ਘਟਿ ਤੁਧੁ ਨਿਵਾਸਾ ॥
ਜਿਉ ਜਾਣਹੁ ਤਿਉ ਰਾਖਹੁ ਮੈਨੂੰ ਤੂ ਮੇਰਾ ਪ੍ਰਭੁ ਦਾਤਾ ॥ ਨਾਨਕ ਪੰਥੀ ਭਣੇ ਦਰਬਾਰੀ ਤੂ ਪ੍ਰਭ ਪੁਰਖੁ ਬਿਧਾਤਾ ॥ ੧ ॥
ਤੇਰੇ ਦਰਸਨ ਕੀ ਪਰਮੇਸੁਰ ਮੈ ਮਨ ਆਸ ਘਨੇਰੀ ਰਾਮ॥ ਤੂ ਅੰਤਰਜਾਮੀ ਘਟਿ ਘਟਿ ਗਾਂਮੀ[12] ਮਨਸਾ ਪੂਰਹੁ ਮੇਰੀ ਰਾਮ ॥
ਮਨਸਾ ਮੇਰੀ ਧੂਰ ਸੰਤਨ ਕੇਰੀ ਦੀਜੈ ਹੋਇ ਦਇਆਲਾ ॥ ਏਹੁ ਦਾਨੁ ਦੀਜੈ ਜਗਜੀਵਨ ਮਨ ਮਹਿ ਤੇਰੀ ਭਾਲਾ ॥
ਅਉਰੁ ਕਛੂ ਮੈ ਚਾਹੋ ਨਾਂਹੀ ਤੇਰਾ ਨਾਮੁ ਸੁਹਾਵੈ ॥ ਨਾਨਕ ਪੰਥੀ ਜਨੁ ਦਰਬਾਰੀ ਤੇਰਾ ਹੀ ਜਸੁ ਗਾਵੈ ॥ ੨ ॥
ਤੇਰੇ ਦਰਸਨ ਵਿਟਹੁ ਵਾਰੀ ਵੰਞਾਂ ਤੇਰੀ ਕੁਦਰਤਿ ਥੋ ਬਲਿ ਜਾਵਾ ਰਾਮ ॥
ਤੇਰੀ ਮਹਮਾ ਬਰਨਿ ਨ ਸਾਕੋ ਸੁਣੀ ਸੁਣਾਈ ਗਾਵਾ ਰਾਮ ॥

---

1. ਸਾਰੇ ਆਸਰੇ 2. ਕੁਬੇਰ ਦੇ ਪੁੱਤਰਾਂ ਦਾ ਉਧਾਰ ਕੀਤਾ 3. ਨੰਦ ਲਾਲ ਜੀ ਦੇ ਪੁੱਤਰ 4. ਯਸ਼ੋਧਾ 5. ਚਾਨਣੀ (ਪੂਰਨਮਾਸ਼ੀ ਦੀ) ਰਾਤ 6. ਇਕ ਰਾਗ ਦਾ ਨਾਮ 7. ਗੁਆਰਨਾਂ, ਗੋਪੀਆਂ 8. ਗੁਆਰਨਾਂ ਦੇ ਨਾਮ 9. ਕਾਮਦੇਵ 10. ਚਾਲ, ਗਤੀ 11. ਖਤਮ ਹੋ ਗਈ 12. ਹਰ ਸਰੀਰ ਵਿੱਚ ਵਸਣ ਵਾਲਾ

412.ਅ ਸੁਣੀ ਸੁਣਾਈ ਗਾ/ਵਾ ਜੇ ਤੁਧੁ ਭਾਵਾ ਮੈਂ ਮੂਰਖੁ ਮੁਘਧੁ[1] ਗਵਾਰੋ ॥ ਜੇ ਮੈਂ ਪਾਪੀ ਪਤਿਤੁ ਪੁਰਾਣਾ ਭੀ ਸਿਰਿ ਦਾਗੁ[2] ਤੁਮਾਰੋ ॥
ਲਾਜ ਬਿਰਦ ਕੀ ਰਾਖੋ ਰਹੀਐ ਨਾਹਤ[3] ਵਾਹਿ ਨ ਕਾਈ ॥ ਨਾਨਕ ਪੰਥੀ ਜਨੁ ਦਰਬਾਰੀ ਤੂ ਪਤਿਤ ਉਧਾਰਨੁ ਸਾਂਈ॥੩॥
ਦੁਖ ਸੁਖ ਤੁਧੁ ਧਿਆਈ ਪਿਆਰੇ ਜੇ ਹੋਵੈ ਕਰਮੁ ਤੁਮਾਰਾ ਰਾਮ॥ ਤੁਮਰੀ ਕ੍ਰਿਪਾ ਹੋਈ ਬਾਝਹੁ ਕਿਆ ਜੰਤੁ ਵਿਚਾਰਾ ਰਾਮ॥
ਕਿਆ ਜੰਤੁ ਵਿਚਾਰਾ ਤੂ ਕਰਣੇਹਾਰਾ ਕਿਆ ਕਹੁ ਹਾਥ ਹਮਾਰੇ ॥ ਗਲੇ ਹਮਾਰੇ ਜੇਵਰੀ[4] ਪਿਆਰੇ ਪਕੜੀ ਹਾਥੁ ਤੁਮਾਰੇ ॥
ਜਹ ਜਹ ਖਿੰਚੇ ਤਹ ਤਹ ਜਾਈਐ ਤੇਰੇ ਭਾਣੇ ਭਉਣਾ ॥ ਨਾਨਕ ਪੰਥੀ ਭਣੇ ਦਰਬਾਰੀ ਕਾਟਹੁ ਆਵਾਗਉਣਾ॥੪॥੬ ॥

**ਰਾਗੁ ਸੂਹੀ ॥ ਛੰਤੁ ਘਰੁ ੪ ॥**

ਦਰਸਨ ਦੀਜੈ ਕਿਰਪਾ ਕੀਜੈ ਮੈ ਮਨ ਆਸ ਤੁਮਾਰੀਆ॥ ਤੂ ਪ੍ਰਭ ਦਾਤਾ ਪੁਰਖੁ ਬਿਧਾਤਾ ਮਨਸਾ ਪੂਰਹ[5] ਹਮਾਰੀਆ ॥
ਆਸ ਹਮਾਰੀ ਪੂਰਹੁ ਠਾਕੁਰੁ ਅਉਰੁ ਨ ਕੋਈ ਦੂਜਾ ॥ ਨਾ ਮੈ ਸੇਵਾ ਭਗਤਿ ਨ ਜਾਨੋ ਨਾ ਕਰਿ ਜਾਨੋ ਪੂਜਾ ॥
ਮਿਹਰ ਕਰਹੁ ਤਉ ਮੇਲਹੁ ਸੁਆਮੀ ਹਮਰੀ ਸੇਵਨ ਘਾਲਾ[6]॥ ਨਾਨਕ ਪੰਥੀ ਭਣੇ ਦਰਬਾਰੀ ਤੂ ਪ੍ਰਭੁ ਦੀਨ ਦਿਆਲਾ ॥ ੧ ॥
ਤੂ ਬੇਪਰਵਾਹੁ ਅਥਾਹੁ ਅਗੰਮੁ ਬਿਅੰਤੁ ਅਗੋਚਰੋ[7]॥ ਤੂ ਆਪੇ ਆਪਿ ਆਪਿ ਪ੍ਰਭੁ ਕਿਸੇ ਨ ਗੋਚਰੋ[8]॥
ਹਰਿ ਪ੍ਰਭੁ ਏਹਾ ਕਿਸੇ ਨ ਜੇਹਾ ਜਿਸ ਕਉ ਰੂਪੁ ਨ ਰੇਖਾ ॥ ਕੁਦਰਤਿ ਦੇਖ ਸਲਾਹਨਿ ਸੇਵਕਿ ਕਿਸੇ ਨ ਜਾਈ ਦੇਖਾ ॥
ਘਟਿ ਘਟਿ ਵਸਿਆ ਸਤਿਗੁਰ ਦਸਿਆ ਖਾਲੀ ਥਾਉਂ ਨ ਕੋਈ ॥ ਨਾਨਕ ਪੰਥੀ ਭਣੇ ਦਰਬਾਰੀ ਆਪੇ ਸਾਚਾ ਸੋਈ ॥ ੨ ॥
413.ੳ ਕਰਹੁ ਕਹਾਣੀ/ਰਾਮ ਕੀ ਭਾਈ ਮੁਖੁ ਹੋਵੈ ਤੇਰਾ ਪਾਵਨੋ ॥ ਸ੍ਰਵਨ ਹੋਹਿ ਪਵਿਤ੍ਰ ਸਾਧੋ ਸੁਣਿ ਸੁਣਿ ਪ੍ਰਭ ਕਾ ਗਾਵਨੋ ॥
ਸੁਣਿ ਸੁਣਿ ਗਾਵਨੁ ਹੋਵਹਿ ਪਾਵਨੁ ਪਾਪ ਜਲਹਿ ਜਿਉ ਘਾਸੋ[9]॥ ਰਾਮ ਨਾਮ ਜਪੁ ਜਾਇ ਅੰਧੇਰਾ ਹੋਇ ਆਵੈ ਪ੍ਰਗਾਸੋ ॥
ਸੋਈ ਹਸਤਿ[10] ਪਵਿਤ੍ਰ ਹੋਵਹਿ ਲਿਖਹਿ ਨਾਮੁ ਚਿਤੁ ਲਾਈ ॥ ਨਾਨਕ ਪੰਥੀ ਭਣੇ ਦਰਬਾਰੀ ਸੁਖੁ ਦੇਵੈ ਸੁਖਿਦਾਈ ॥ ੩ ॥
ਜਿਨਾ ਗੁਰ ਮਿਲਿ ਇਕੁ ਅਰਾਧਿਆ ਸੇ ਮੁਖਿ ਸਦਾ ਸੁਹਾਵਣੇ ਆਹੇ ॥ ਸੇ ਚਲੇ ਦਰਗਹ ਸੁਰਖ਼ਰੂ ਸੇ ਲੋਕ ਮੁਹਤਾਜੀ[11] ਲਾਹੇ॥
ਮੁਹਤਾਜੀ ਲਾਹੀ ਖਤਾ ਨ ਖਾਹੀ ਹਰਿ ਸਿਮਰਹਿ ਸਾਸਿ ਗਿਰਾਸਾ॥ ਏਕਾ ਮਨਸਾ ਦਰਸਨ ਕੇਰੀ ਤਿਆਗੀ ਅਉਰੁ ਬਿਆਸਾ[12]॥
ਮਨਸਾ ਪੂਰਨਹਾਰੁ ਸੁਆਮੀ ਸੰਤ ਜਨਾ ਕਾ ਰਾਖਾ ॥ ਨਾਨਕ ਪੰਥੀ ਭਣੇ ਦਰਬਾਰੀ ਕਾਟੇ ਸਗਲ ਬਿਆਖਾ[13]॥ ੪ ॥ ੭ ॥

**ਰਾਗੁ ਸੂਹੀ ॥ ਛੰਤੁ ॥**

ਕਰਤਾ ਪੁਰਖ ਨਿਰੰਜਨੋ[14] ਨਿਹਕੇਵਲੋ[15] ਧਰਨੀਧਰੁ ਸੋਈ ॥ ਸ੍ਰੀਧਰੋ[16] ਮਨਮੋਹਨੋ ਪਤਿਤ ਪਵਿਤ੍ਰ ਓਈ ॥
ਪਤਿਤ ਪਵਿਤ੍ਰ ਓਈ ਅਉਰੁ ਨ ਕੋਈ ਘਟਿ ਘਟਿ ਜਿਸਹਿ ਬਸੇਰਾ॥ ਨਾਨਕ ਪੰਥੀ ਜਨੁ ਦਰਬਾਰੀ ਆਦਿ ਅੰਤ ਪ੍ਰਭ ਤੇਰਾ॥੧॥
ਆਦਿ ਜੁਗਾਦਿ ਸਦਾ ਸਚੁ ਸੋ ਪ੍ਰਭੁ ਅਗਮੁ ਅਪਾਰੁ ਅਥਾਹੋ ॥ ਵਡੇ ਤੇ ਵਡਾ ਊਚੇ ਤੇ ਊਚਾ ਬੇਪਰਵਾਹੁ ਅਗਾਹੋ ॥
ਬੇਪਰਵਾਹੋ ਅਗਮ ਅਥਾਹੋ ਦੀਨ ਦਿਆਲੁ ਮੁਰਾਰੀ॥ ਜਿਉ ਜਾਣਹੁ ਤਿਉ ਰਾਖਹੁ ਪ੍ਰਭ ਜੀ ਸਰਨਿ ਪਇਆ ਦਰਬਾਰੀ॥੨॥
413.ਅ ਪਾਰਬ੍ਰਹਮੁ ਪਰਮੇਸੁਰੁ ਮਾਧੋ ਮਧਸੂਦਨ[17] ਮਿਹਰਵਾਨੋ ॥ ਕਰਤਾ/ਕਰਨਾ ਧਾਰਨ ਧਰਨਾ ਆਪਿ ਪਸਾਵੈ ਦਾਨੋ ॥
ਪ੍ਰਭ ਮਿਹਰਵਾਨੋ ਹਉ ਕਰਬਾਨੋ ਤੇਰੀ ਸਾਮ ਸਿਆਮਾ ॥ ਨਾਨਕ ਪੰਥੀ ਜਨ ਦਰਬਾਰੀ ਦੇ ਦਰਸੁ ਸਵਾਰਹੁ ਕਾਮਾ ॥ ੩ ॥
ਭਗਤ ਵਛਲੁ ਭਗਵਾਨੁ ਭਵਖੰਡਣੋ[18] ਨਾਰਾਇਣੋ ਨਿਹਕੰਟਕ[19] ਸਾਂਈ॥ ਸਰਨਜੋਗੁ ਸਮਰਥੁ ਸੁਖੁ ਸਾਗਰੁ ਕਾਰਨ ਕਰਨ ਗੁਸਾਂਈ॥
ਸਾਚੇ ਸਾਂਈ ਹਉ ਬਲਿ ਜਾਈ ਤੇਰਾ ਮਾਣ ਨਿਮਾਣੇ ॥ ਨਾਨਕ ਪੰਥੀ ਭਣੇ ਦਰਬਾਰੀ ਅੰਤਰਜਾਮੀ ਜਾਣੇ॥੪॥ ੮॥ ੧੨੧॥

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪਰਸਾਦਿ ॥**

**ਰਾਗ ਸੂਹੀ ਕੀ ਵਾਰ ॥**

**ਸਲੋਕੁ ॥**

ਸਾਹਿਬੁ ਸਚਾ ਸੋ ਧਣੀ ਸਿਰਿ ਸਿਰਿ ਦੇਵਣਹਾਰੁ ॥ ਦਾਤਾ ਆਪਿ ਅਪਾਰੁ ਹੈ ਮਗਹਿ[20] ਸਗਲਿ ਦੁਆਰਿ[21] ॥ ੧ ॥

**ਪਉੜੀ ॥**

ਤੂ ਮਨਮੋਹਨ ਮਾਧਵਾ ਸਚੁ ਪ੍ਰਭੂ ਹਮਾਰਾ ॥ ਮੈ ਜਾਚਉ ਦਰ ਮੰਗਤਾ ਤੂ ਦੇਵਣਹਾਰਾ ॥
ਸੁਬਾ ਕੀ ਕਰੀ ਕਲਾਣ[22] ਉਠਿ ਤੂੰ ਸੁਣੀ ਦਾਤਾਰਾ ॥ ਤੁਧੁ ਬਿਨੁ ਅਉਰੁ ਨ ਦੇਣਿਹਾਰੁ ਤੂ ਠਾਕੁਰੁ ਭਾਰਾ ॥

---

1. ਮੂਰਖ ਭਾਵ ਘਣਾ ਮੂਰਖ 2. ਦੋਸ਼ ਉਲ੍ਹਾਮਾ 3. ਨਹੀਂ ਤਾਂ 4. ਰੱਸੀ, ਸੰਗਲ 5. ਇੱਛਾ ਪੂਰੀ ਕਰੋ 6. ਘਾਲ ਅਥਵਾ ਮਿਹਨਤ 7. ਜਿਸ ਤੱਕ ਪਹੁੰਚ ਨਾ ਹੋ ਸਕੇ 8. ਗੋਚਰਾ, ਅਧੀਨ 9. ਘਾਹ 10. ਹੱਥ 11. ਲੋਕਾਂ ਦੀ ਗੁਲਾਮੀ 12. ਬੇ ਆਸਾ, ਜਿਨ੍ਹਾਂ ਤੋਂ ਆਸ ਨਹੀਂ ਸੀ 13. ਬਿਆਧਾ ਭਾਵ ਸਗਲੇ ਦੋਖ 14. ਮਾਇਆ ਰਹਿਤ 15. ਨਿਰਲੇਪ 16. ਵਿਸ਼ਣੂ, ਲਕਸ਼ਮੀ (ਸ੍ਰੀ) ਦਾ ਪਤੀ 17. ਮਧੁ ਦੈਂਤ ਦਾ ਨਾਸ਼ ਕਰਨ ਵਾਲਾ 18. ਡਰ ਦਾ ਨਾਸ਼ ਕਰਨ ਵਾਲਾ, ਪ੍ਰਭੂ 19. ਬਿਨਾ ਦੋਸ਼ ਤੋਂ, ਬਿਨਾ ਦੁੱਖ ਤੋਂ 20. ਮੰਗਦੇ ਹਨ 21. ਸਾਰਾ ਸੰਸਾਰ 22. ਉਸਤਤਿ

ਕਰਿ ਕਿਰਪਾ ਕਿਰਪਾ ਨਿਧਾਨ ਦੇਹਿ ਦਰਸੁ ਅਪਾਰਾ ॥ ਤੁਧ ਪਹਿ ਇਹੁ ਅਰਦਾਸ ਹੈ ਤੂ ਸੁਨੀ ਦੈਆਰਾ[1] ॥ ੧ ॥

**ਸਲੋਕੁ ॥**

ਵਡਾ ਸਾਹਿਬੁ ਦੇਣਿਹਾਰੁ ਦੇਵਣ ਪ੍ਰਭ ਕੀ ਰੀਤਿ ॥ ਮੰਗਣੁ ਹਮਰਾ ਬਰਨੁ[2] ਹੈ ਕਈ ਜੁਗ ਭਏ ਬਤੀਤਿ ॥
ਜੋ ਕੁਛੁ ਦੇਣਾ ਸੋ ਦੇ ਰਹਿਆ ਮਿਟੈ ਭ੍ਰਮ ਕੀ ਭੀਤਿ ॥ ਦਰਬਾਰੀ ਕਰੁ ਸੰਤੋਖੁ ਮਨ ਗੁਰਬਚਨੀ ਪ੍ਰਤੀਤਿ ॥ ੧ ॥

**ਪਉੜੀ ॥**

414.ੳ ਹੰਉ ਪ੍ਰਭਿ ਤੇਰਾ ਮੰਗਤਾ ਨਿਤ ਕਰੀ ਪਸਾ/ਉ ॥ ਅਨਿਦਿਨੁ ਤੈਨੂ ਗਾਂਵਣਾ ਹਮਰਾ ਬਿਰਦਾਉ[3]॥
ਤੁਧ ਬਿਨੁ ਹੋਰੁ ਮੰਗਣਾ ਸਭਿ ਮਿਥਿਆ ਸੁਆਉ ॥ ਤੁਧ ਬਿਨੁ ਅਸਿਥਿਰੁ ਕੁਛੁ ਨਾਹੀ ਤੂ ਨਿਹਚਲ ਥਾਂਉ ॥
ਤੁਹਿ ਬਿਨੁ ਜਾਚਉ[4] ਅਉਰ ਜਾਇ[5] ਮਨ ਲਾਜ ਮਰਾਉ ॥ ਏਹੋ ਦਾਨੁ ਪਸਾਇ ਪ੍ਰਭ ਜਸੁ ਤੁਮਰਾ ਗਾਉ ॥ ੨ ॥

**ਸਲੋਕੁ ॥**

ਸੂਹਿਵੀਏ[6] ਸਾਂਗ ਉਤਾਰਿਧਰੁ ਸਚਾ ਬਾਣਾ ਪੈਨੁ[7] ॥ ਕੰਤ ਨ ਕਚ ਪਤੀਜਈ ਏਹੁ ਸੁਨੁ ਸਾਚਾ ਵੈਨੁ[8]॥
ਦਰਬਾਰੀ ਬਿਨੁ ਪਿਰੁ ਪਿਰਹੜੀ[9] ਕਿਉ ਮਨ ਪੜਿਈ ਚੈਨੁ ॥ ੧ ॥

**ਪਉੜੀ ॥**

ਹਉ ਢਾਢੀ ਦਰਿ ਗਾਂਵਦਾ ਤੁਧ ਆਦਿ ਨ ਜਾਪੈ ॥ ਕੀ ਗੁਣ ਕਹਿ ਕਰ ਗਾਂਵਊ ਕਛੁ ਨਾਹਿ ਸੀਞਾਪੈ[10] ॥
ਮੋ ਮਤ ਹੋਛੀ ਬੁਧਿਹੀਣ ਕਿਆ ਉਸਤਤਿ ਗਾਪੈ[11]॥ ਜੇ ਹਉ ਪੂਤੁ ਕਪੂਤੁ ਹਾ ਤਉ ਲਾਜ ਫੁਨ ਬਾਪੈ ॥
ਕਰਿ ਕ੍ਰਿਪਾ ਦੇਹਿ ਦਰਸੁ ਦਾਨ ਮੁਹਿ ਲਗਹਿ ਨ ਪਾਪੈ ॥ ਅਪਨਾ ਕਰਿ ਕੈ ਰਾਖ ਲੇਹੁ ਸੰਕਟੁ ਨਹ ਵਿਆਪੈ ॥ ੩ ॥

**ਸਲੋਕੁ ॥**

ਸੂਹਿਵੀਏ ਰੰਙਣ ਰੰਗੁ ਤੂਕਪੜੁ ਲਾਲੁ ਗੁਲਾਲੁ ॥ ਸੂਹਾ ਵੇਸੁ ਉਤਾਰਿ ਧਰੁ ਸਚੁ ਪੈਨਿ ਲਈ ਤਤੁਤਾਲੁ ॥
ਕੰਤ ਸਿਉ ਕੀਚੈ ਪ੍ਰੀਤਿ ਅਤਿ ਛੋਡਿ ਦੇਹਿ ਅਉਰ ਖਿਆਲੁ ॥ ਦਰਬਾਰੀ ਬਾਝਹੁ ਪਿਰਿ ਮਿਲੈ ਭਠਿ[12] ਰੂਪੁ ਧਨੁ ਮਾਲੁ॥੧॥

**ਪਉੜੀ ॥**

ਮੈਂ ਪ੍ਰਭ ਤੇਰੈ ਦੁਆਰਿ[13] ਹਾਂ ਤੁਧ ਛੋਡਿ ਨ ਜਾਊ॥ ਤੁਧ ਬਿਨੁ ਅਉਰੁ ਨ ਜਾਇ ਹੈ ਜਹ ਜਾਇ ਸੁਣਾਉ ॥
ਦਇਆ ਨਾਥੁ ਹੋਹੁ ਦਿਆਲੁ ਜੀ ਤੁਧ ਸਿਉ ਲਿਵ ਲਾਊਂ ॥ ਤੋਹਿ ਸਲਾਹਿ ਨ ਜਾਣਊ ਕਿਆ ਸੇਵ ਕਰਾਊ॥
414.ਅ ਸਰਨੀਸੁਰ ਉਬਾਰਿ ਲੇਹੁ ਮਾਰਤਿ ਪੰਜ ਹਾਊ[14]॥ ਨਾਮੁ ਦਾ/ਨੁ ਦੇਹੁ ਦਿਆਲ ਪ੍ਰਭੂ ਅੰਨ ਆਸ ਮਿਟਾਊ॥ ੪॥

**ਸਲੋਕੁ ॥**

ਧਰਮੁ ਪਾਹੁ ਤਨਿ ਲਾਈਐ ਪਾਈਐ ਸਚੁ ਮਜੀਠਿ[15]॥ ਰੰਗੁ ਚਲੂਲਾ[16] ਤਉ ਲਗੈ ਦਇਆ ਦੇਹੁ ਜਬ ਪੀਠਿ ॥
ਪ੍ਰੇਮ ਅਗਨਿ ਕੇ ਤਾਉ ਸੰਉ ਲਾਗਤਿ ਰੰਗਿ ਅਡੀਠਿ[17] ॥ ਦਰਬਾਰੀ ਰੰਗੁ ਨ ਪਾਹਿ ਬਿਨੁ ਕੰਤ ਨ ਬਾਝਿ ਬਸੀਠਿ[18]॥ ੧ ॥

**ਪਉੜੀ ॥**

ਕਿਉ ਪ੍ਰਭ ਮਨਹੁ ਵਿਸਾਰੀਐ ਜਿਸੁ ਬਾਝੁ ਨ ਕੋਈ ॥ ਆਪੇ ਆਪਿ ਤੂ ਆਪਿ ਹੈ ਸਚੁ ਸਚਾ ਸੋਈ ॥
ਜਿਸ ਦੇ ਤੂ ਪ੍ਰਭਿ ਵਲਿ ਹੈ ਨਿਜ ਨਾਮੁ ਦਿਤੋਈ ॥ ਜੋ ਜਨ ਜਪਦੇ ਰਾਮ ਨਾਮੁ ਤਿਸ ਦੁਰਮਤਿ ਖੋਈ ॥
ਜਿਸ ਨੂੰ ਬਖਸਹਿ ਆਪਿ ਤੂ ਤਿਸੁ ਦਰਗਹ ਢੋਈ ॥ ਜਿਸ ਤੁਠਾ ਗੁਰੁ ਨਾਨਕੋ ਸੋ ਪਾਰ ਪਇਓਈ ॥੫॥

**ਸਲੋਕੁ ॥**

ਸੂਹੀਏ[19] ਸੰਜਮੁ ਸਿਖਿ ਲੈ ਨੀ ਕੋ ਚਜੁ ਅਚਾਰੁ ॥ ਸਾਹੁਰੇ ਢੋਈ ਤਉ ਲਹਹਿ ਪੇਈਜੇ[20] ਪਿਰ ਸੰਗਿ ਪਿਆਰੁ ॥
ਕਦੇ ਨ ਹੋਇ ਰੰਡੇਪੜਾ[21] ਤੂ ਅਪਨਾ ਖਸਮੁ ਸੁਮਾਰੁ ॥ ਦਰਬਾਰੀ ਸਦਾ ਸੁਹਾਗਣੀ ਜੋ ਭਾਣੀ ਕਰਤਾਰ ॥ ੧ ॥

**ਪਉੜੀ ॥**

ਸਭਿ ਬਿਧਿ ਜਾਨਣਿਹਾਰੁ ਹੈ ਪ੍ਰਭੁ ਅੰਤਰਜਾਮੀ ॥ ਕਿਆ ਕੋ ਤਿਸੁ ਤੇ ਲੁਕਿ ਕਰੇ ਘਟਿ ਘਟਿ ਕੋ ਗਾਮੀ ॥
ਬਿਨ ਸਚੀ ਭਗਤਿ ਨ ਰੀਝਦਾ ਪ੍ਰਭੁ ਸਚੁ ਹਕਾਮੀ[22]॥ ਇਕੁ ਹਰਿ ਨਾਮੁ ਨਿਧਾਨੁ ਸਚੁ ਹੋਰੁ ਸਭਿ ਕਿਛੁ ਖਾਮੀ ॥

---

1. ਦਇਆ ਕਰਨ ਵਾਲੇ 2. ਬਿਰਦ, ਆਦਤ 3. ਨਿੱਤ ਕਰਮ, ਨਿੱਤ ਨੇਮ 4. ਇੱਛਾ ਹੋਵੇ, ਚਾਹਾਂ 5. ਜਗਹ 6. ਸੂਹੇ ਬਸਤਰਾਂ ਵਾਲੀਏ 7. ਪਹਿਨ 8. ਵਚਨ 9. ਪਿਆਰ 10. ਸਿਆਂਣਦਾ, ਗਿਆਨ ਨਹੀਂ 11. ਗਾਵਾਂ 12. ਅੱਗ ਦੀ ਭੱਠੀ ਵਰਗਾ 13. ਜਗਹ ਥਾਂ 14. ਘਾਤਕ, ਡਰਾਉਣੇ 15. ਪੱਕਾ ਰੰਗ, ਪ੍ਰਭੂ ਦਾ ਰੰਗ 16. ਲਾਲ ਰੰਗ ਦਾ 17. ਅਦਿੱਖ, ਜੋ ਨ ਦਿਸੇ 18. ਵਕੀਲ 19. ਲਾਲ ਕੱਪੜੇ ਪਾਉਣ ਵਾਲੀਏ 20. ਪੇਕੇ ਭਾਵ ਇਸ ਸੰਸਾਰ ਵਿੱਚ 21. ਪਤੀ ਵਿਹਾਣੀ ਨਾਰੀ 22. ਹੱਕ ਸੱਚ ਵਾਲਾ ਭਾਵ ਪ੍ਰਭੂ

ਸਭਿ ਕਿਛੁ ਬਿਨਸਨਹਾਰੁ ਹੈ ਹਰਿ ਇਕੁ ਮੁਕਾਮੀ[1] ॥ ਤਿਸੁ ਹੀ ਕੈ ਗੁਨ ਗਾਇ ਲੈ ਜੋ ਅਪਰੰਪਰ ਧਾਮੀ ॥ ੬ ॥

**ਸਲੋਕੁ ॥**

ਸੂਹਿਵੀਏ[2] ਸਚੁ ਵਣੰਜੁ ਕਰੁ ਤੂੰ ਕਚੁ[3] ਨ ਲਾਂਈ ਚਿਤੁ ॥ ਰੰਗ ਕਸੁੰਭੇ ਨਾ ਰਚੀ ਇਹਿ ਦਿਨ ਚਾਰ ਅਨਿਤੁ ॥

415.ੳ ਏਕ ਪਛਾਣੀ ਭਉ ਫੜੀ ਜਨਮ ਪਦਾਰਥੁ ਜਿਤੁ ॥ ਦਰਬਾਰੀ/ਸੰਗ ਨ ਜਾ ਜੁਗੀ ਸਹੰਸ ਸਿਆਣਪ ਚਿਤ ॥ ੧ ॥

**ਪਉੜੀ ॥**

ਏਕੋ ਸੰਗਿ ਸਹਾਇ ਸਦਾ ਸਚਾ ਦਿਲਿ ਜਾਨੀ ॥ ਕ੍ਰਿਪਾ ਕਰਿ ਜਿਸੁ ਨਾਮੁ ਦੇਇ ਤਿਸੁ ਤ੍ਰਿਖਾ ਬੁਝਾਨੀ ॥
ਘਟਿ ਘਟਿ ਮਾਹਿ ਵਰਤਿਦਾ ਪ੍ਰਭ ਸਚੁ ਹਕਾਨੀ ॥ ਸਿਰਿ ਸਾਹਾ ਪਾਤਿਸਾਹੁ ਤੂ ਤੇਰੀ ਰਾਜਧਾਨੀ ॥
ਸਪਤਦੀਪ ਨਵਖੰਡ ਆਨਿ ਤ੍ਰਿਹੁ ਲੋਈ ਮਾਨੀ ॥ ਸਭਿ ਤੇਰੀ ਉਪਮਾ ਆਖਦੇ ਮੁਖ ਗਾਵਹਿ ਬਾਨੀ ॥ ੭ ॥

**ਸਲੋਕੁ ॥**

ਸੂਹਿਵੀਏ ਸਚੁ ਪੈਨਣਾ ਕੂੜਿ ਨ ਲਾਈ ਅੰਗੁ ॥ ਸਚਾ ਰੰਗੁ ਮਜੀਠ ਦਾ ਸਭੁ ਸੂਹਾ ਕਚਾ ਰੰਗੁ ॥
ਸੂਹਾ ਛੋਡਹੁ ਲਾਲੁ ਗਹਹੁ[4] ਤੂਟੀ ਜਮ ਕਾ ਲੰਗੁ ॥ ਦਰਬਾਰੀ ਸੰਗ ਸੁਹਾਗਣੀ ਕਦੇ ਨ ਪਵਈ ਭੰਗੁ ॥ ੧ ॥

**ਪਉੜੀ ॥**

ਸਚੁ ਖਾਣਾ ਸਚੁ ਪੈਨਣਾ ਕਰੁ ਸਚੀ ਰੀਤਾ ॥ ਸਚੀ ਪੂੰਜੀ ਗੁਰ ਦਈ ਸਚੁ ਸਉਦਾ ਕੀਤਾ ॥
ਸਾਧ ਸੰਗਿ ਬਿਖਿਆ ਤਜੀ ਪ੍ਰੇਮ ਪਿਆਲਾ ਪੀਤਾ ॥ ਤਿਸੁ ਸਰਨਾਗਤਿ ਪਉ ਮਨਾ ਜਿਨਿ ਆਤਮੁ ਜੀਤਾ ॥
ਸਾਧ ਸੰਗਿ ਹਰਿ ਗੁਣ ਰਮਹੁ ਢਾਹਹੁ ਭਰਮਿ ਭੀਤਾ ॥ ਯਹਿ ਕਰ ਨਾ ਫੁਨ ਆਵਈ ਏਹੁ ਅਉਸਰ ਬੀਤਾ ॥ ੮ ॥

**ਸਲੋਕੁ ॥**

ਸੂਹੀਏ ਸੋ ਸਹੁ ਢੂਢਿ ਲਹੁ ਸਹੀਆ ਸਉ ਸੰਗੁ ਤੋਰ ॥ ਇਕੁ ਖਿਨੁ ਪਿਆਰਾ ਵੀਸਰੈ ਕਦੇ ਨ ਤਿਆਗੈ ਖੋਰੁ ॥
ਰਜਨੀ[5] ਸਹੁ ਜਿਨਿ ਭੇਟਿਆ ਫਿਰਿ ਕਿਆ ਕਰਸਹਿ ਭੋਰ[6] ॥ ਅਪਨਾ ਪਿਆਰਾ ਪਾਇ ਲੈ ਕਰ ਸਤਸੰਗਤਿ ਜੋਰ ॥ ੧ ॥

**ਪਉੜੀ ॥**

415.ਅ ਸੋ ਪ੍ਰਭੁ ਸਦਾ ਸਮਾਲੀਐ ਨਿਤਿ ਸਾਸਿ ਗਿਰਾਸਿ ॥ ਆਠ ਪ/ਹਿਰ ਇਕਿ ਤੈ ਲਵੈ ਹੋਰੁ ਤਿਆਗਹੁ ਆਸਿ ॥
ਜੀਉ ਪਿੰਡੁ ਸਭੁ ਜੇਤੜਾ ਹਰਿ ਪ੍ਰਭਿ ਕੀ ਰਾਸਿ ॥ ਤੁਧ ਬਿਨੁ ਠਉਰ ਨ ਠਾਂਉ ਹੋਰੁ ਜਾਈਐ ਜਿਸੁ ਪਾਸਿ ॥
ਦੇਵਹੁ ਦਰਸਨੁ ਦਾਨੁ ਪ੍ਰਭ ਮੇਟਹੁ ਮਨ ਪਿਆਸਿ ॥ ਸੰਸਾ ਸੋਗੁ ਨ ਹੋਵਈ ਮਿਟੈ ਜਮ ਕੀ ਤ੍ਰਾਸਿ ॥ ੯ ॥

**ਸਲੋਕੁ ॥**

ਸੂਹੀਏ ਸੀਤਲੁ ਸਾ ਭਈ ਜਿਸੁ ਹੰਉਮੈ ਨਾਹੀ ਸੇਕੁ ॥ ਅਨਿਕ ਰੂਪ ਹਰਿ ਧਾਰਿਆ ਮਨ ਮਹਿ ਸਮਝਹੁ ਏਕ ॥
ਵਿਕਰਮਾ[7] ਤੇ ਰਹਿਤ ਭਇਆ ਜਿਨਿ ਭੇਟਿਆ ਪੁਰਖੁ ਬਬੇਕ[8] ॥
ਦਰਬਾਰੀ ਜਲ ਥਲ ਰਵਿ ਰਹਿਆ ਗੁਰ ਸਬਦੀ ਕਰਿ ਦੇਖੁ ॥ ੧ ॥

**ਪਉੜੀ ॥**

ਸਾਈ ਸੀਤਲੁ ਆਖੀਐ ਜਿਸੁ ਹੰਉਮੈ ਤਿਆਗੀ ॥ ਕਚਹੁ ਕੰਚਨੁ[9] ਸਾ ਭਈ ਗੁਰਚਰਨੀ ਲਾਗੀ ॥
ਜਿਨਾ ਠਗਾ[10] ਜਗੁ ਠਗਿਆ ਤਿਨਾ ਨਾਹਨ ਠਾਗੀ ॥ ਗੁਰਮਤਿ ਰਿਦੈ ਸਮਾਣੀਐ ਦੁਰਮਤਿ ਉਠਿ ਭਾਗੀ ॥
ਸਤਿਗੁਰ ਟੇਰਿ ਸੁਨੀ ਜਿਸੈ ਸਾ ਕਲ ਮਹਿ ਜਾਗੀ ॥ ਤਿਨ ਕੀ ਦੀਜੈ ਧੂਰਿ ਮੁਝੈ ਮਿਲਹੈ ਵਡਿਭਾਗੀ ॥ ੧੦ ॥

**ਸਲੋਕੁ ॥**

ਸੂਹਿਵੀਏ ਸੁਣੁ ਵੈਣੁ ਸਚੁ ਤੂਸਚਾ ਵਣਜੁ ਵਿਹਾਝੁ[11] ॥ ਖੋਟਹੁ ਖੋਟਾ ਖਾਵਣਾ ਜਦਿ ਕਦਿ ਉਘਰੇ ਪਾਜੁ ॥
ਗੁਰਸਬਦੀ ਸਚੁ ਸਮਝ ਕੈ ਖਾਹਿ ਨ ਖਾਜੁ ਅਗ੍ਰਾਜੁ[12] ॥ ਦਰਬਾਰੀ ਦਫਤਰ ਸੋਧਿ ਕੈ ਬਿਗਰੈ ਸਉਰੈ ਕਾਜੁ ॥ ੧ ॥

**ਪਉੜੀ ॥**

ਜਿਨ ਜਿਨ ਸਚੁ ਵਣੰਜਿਆ ਸਾ ਕਦੇ ਨ ਹਾਰੀ ॥ ਕੰਚਨ ਵੰਨੀ ਸਾ ਭਈ ਬਿਨਸੀ ਮਤਿਕਾਰੀ[13] ॥

---

1. ਪੱਕੇ ਤੌਰ ਤੇ ਰਹਿਣ ਵਾਲਾ 2. ਝੂਠਾ, ਨਾਸ਼ਵਾਨ 3. ਕੁਸੰਭੇ ਦਾ ਰੰਗ ਜੋ ਕੱਚਾ ਹੁੰਦਾ ਹੈ 4. ਭਾਵੇ ਸੂਹਾ ਤੇ ਲਾਲ ਇਕੋ ਜਿਹੇ ਰੰਗ ਹਨ ਪਰ ਭਾਈ ਦਰਬਾਰੀ ਅਨੁਸਾਰ ਸੂਹਾ ਰੰਗ ਦੁਨਿਆਵੀ ਤੇ ਲਾਲ ਰੰਗ ਨਿਰੰਕਾਰੀ ਹੈ 5. ਰਾਤ ਨੂੰ ਭਾਵ ਜਵਾਨੀ ਵਿੱਚ 6. ਸਵੇਰੇ, ਭਾਵ ਬੁਢਾਪੇ ਵਿੱਚ 7. ਬੁਰੇ ਕਰਮਾਂ ਤੋਂ 8. ਗਿਆਨਵਾਨ 9. ਕੱਚ ਤੋਂ ਸੋਨਾ 10. ਠੱਗਾਂ ਭਾਵ ਮਾਇਆ 11. ਸੱਚ ਦਾ ਵਪਾਰ ਕਰ, ਪ੍ਰਭੂ ਦਾ 12. ਅਸ਼ੁਧ ਭੋਜਨ 13. ਕਾਲੀ ਮੱਤ, ਬੁਰੀ ਮੱਤ, ਬਿਨਸ ਗਈ

416.ੳ ਗਿਆਨ ਨੈਨ ਭਰਿ ਦੇਖਿਆ ਜਿਨਿ ਏਹਿ ਕਲ ਧਾਰੀ ॥ ਤਿਸੁ ਬਿਨੁ ਅਉਰ ਨ ਦੇਖਣਾ/ਜਿਸੁ ਸ੍ਰਿਸਟਿ ਸਵਾਰੀ ॥
ਗੁਰਮੁਖਿ ਅੰਦਰ ਚਾਂਦ ਨਾਮ[1] ਮਨਮੁਖਿ ਅੰਧਿਆਰੀ ॥ ਦਰਬਾਰੀ ਜਨੁ ਸਰਨਾਗਤੀ ਰਖੁ ਲਾਜ ਮੁਰਾਰੀ ॥ ੧੧ ॥

**ਸਲੋਕੁ ॥**

ਸੂਹੀਏ ਸਜਣੁ[2] ਛੋਡਿ ਕੈ ਅਉਰੁ ਨ ਮਿਤੁ ਕਰੀ ॥ ਅਉਰੁ ਨ ਕੋਊਥਿਰ ਰਹੈ ਜੈਸੇ ਛਾਵ ਤਰੀ[3]॥
ਤਬ ਲਗ ਸੁੰਦਰ ਸੋਹਣੀ ਜਬ ਲਗੁ ਸਾਖ[4] ਹਰੀ ॥ ਦਰਬਾਰੀ ਏਕੁ ਵਿਸਾਰਿਐ ਕਾਜ ਨ ਕੋਇ ਸਰੀ ॥ ੧ ॥

**ਪਉੜੀ ॥**

ਅਗੰਮੁ ਅਗੋਚਰੁ ਅਲਖੁ ਹੈ ਤਿਸੁ ਸਦਾ ਸਲਾਹੀ ॥ ਸਚਾ ਸਾਹਿਬੁ ਸੋ ਧਨੀ ਤਿਸੁ ਬਿਨੁ ਕੋ ਨਾਹੀ ॥
ਸੋ ਪ੍ਰਭੁ ਛੋਡਿ ਵਿਗੁਚਣਾ[5] ਕਿਸੁ ਪਾਸਿ ਸਿਧਾਹੀ ॥ ਹਰਿ ਪ੍ਰਭੁ ਸਿਮਰੁ ਨਿਸੰਗ ਹੋਇ ਮੁਹਥਾਜੀ ਲਾਹੀ ॥
ਸਤਿਗੁਰ ਜਿਉ ਫੁਰਮਾਇਆ ਚਲਹੁ ਤਿਤੁ ਰਾਹੀ ॥ ਕਰਹੁ ਕਲਾਣ[6] ਖਸੰਮ ਦਰਿ ਉਠਿ ਸੰਝਿ ਸਬਾਹੀ[7]॥ ੧੨ ॥

**ਸਲੋਕੁ ॥**

ਸੂਹਿਵੀਏ ਸਜਣੁ ਸਚੁ ਹੈ ਸਭਿ ਕਿਛੁ ਜਾਣੀ ਜਾਣੁ ॥ ਲੁਕਿ ਲੁਕਿ ਕਰਮ ਕਮਾਵਣੇ ਲੈਸੀ[8] ਸਰਬ ਪਛਾਣ ॥
ਪਿਰੁ ਰੀਸਾਲੂ[9] ਸਾਂਝਵਾਂ[10] ਜਿਸੁ ਨਾਹੀਂ ਜਮ ਕੀ ਕਾਣਿ ॥ ਦਰਬਾਰੀ ਲੀਜੈ ਓਟ ਹਰਿ ਜਿਸ ਕਾ ਮਨ ਮਹਿ ਤਾਣੁ ॥ ੧ ॥

**ਪਉੜੀ ॥**

ਅੰਤਰਜਾਮੀ ਆਪਿ ਸਭਾ ਬਿਧਿ ਘਟਿ ਘਟਿ ਜਾਣੀ ॥ ਨਉ[11] ਖਟ ਤੁਝੈ ਅਰਾਧਦੇ ਬੇਦ ਚਾਰੇ ਖਾਣੀ ॥
ਦਸ ਅਸਟੀ ਜਸੁ ਭਾਖਿਆ ਕਰਿ ਕਥਾ ਕਹਾਣੀ ॥ ਨਵ ਪ੍ਰਿਥੀ[12] ਸਾਜ ਕੈ ਨਿਜ ਜੋਤਿ ਸਮਾਣੀ ॥
ਚਤੁਦਸੀ ਅਰੁ ਸਪਤਿ ਤੀਨ ਗੁਣ ਗਾਵਹਿ ਬਾਣੀ ॥ ਸਭਿ ਸੈ ਸਿਰਿ ਸਿਰਿਤਾਜੁ ਤੂਤੁਧੁ ਨ ਹਾਣੀ ॥ ੧੩ ॥

**ਸਲੋਕੁ ॥**

416.ਅ ਸੂਹੀਏ ਸੁਤਾ[13]/ਨ ਫੇਰੀਏ ਰਹੀਏ ਸਦਾ ਇਕ ਭਾਇ ॥ ਤਾ ਪਿਰੁ ਪਾਵਹਿ ਆਪਣਾ ਸਿਵਿ[14] ਕੀ ਸੇਜਿ ਵਿਛਾਇ ॥
ਦਰਬਾਰੀ ਜੋ ਪਿਰਿ ਭਾਣੀ ਆਪਣੇ ਰਾਵੈ ਆਪਿ ਰਜਾਇ ॥ ੧ ॥

**ਪਉੜੀ ॥**

ਪਾਪ ਕਸੰਮਲ ਭਾਗਿਆ ਸਚੁ ਨਾਮੁ ਧਿਆਈ ॥ ਜਨਮ ਜਨਮ ਮਲੁ ਕਟੀਐ ਸਤਿਗੁਰ ਸਰਨਾਈ ॥
ਸਾਧੂਸਰਨੀ ਭਜ ਪਉ ਫਿਰਿ ਆਇ ਨ ਜਾਈ ॥ ਆਧਿ ਉਪਾਧਿ ਵਿਆਧਿ ਮਿਟੈ ਹਰਿ ਕੈ ਗੁਨ ਗਾਈ ॥
ਧਰਮ ਧਾਮ ਮਗੁ ਕਟੀਐ ਰਹੈ ਚਿੰਤ ਨ ਕਾਈ ॥ ਤਿਨਾ ਦਰਗਹ ਸਦਾ ਮੁਖ ਉਜਲੇ ਜਿਨਾ ਹਰਿ ਲਿਵ ਲਾਈ ॥ ੧੪ ॥

**ਸਲੋਕੁ ॥**

ਸੂਹੀਏ ਸਾ ਕੁਲਵੰਤ ਹੈ ਸਾ ਕਹੀਐ ਪਤਿਵੰਤ ॥ ਸਾ ਸੁੰਦਰ ਸਾ ਸੋਹਣੀ ਜੋ ਭਾਣੀ ਨਿਜ ਕੰਤ[15]॥ ੧ ॥

**ਪਉੜੀ ॥**

ਜੋ ਅਪਣੈ ਪ੍ਰਭ ਭਾਣਿਆ ਤਿਨਿ ਸਿਉ ਕਿਆ ਰੀਸਾ ॥ ਤੀਹ ਲਛਣ[16] ਭਗਤ ਕੇ ਸਾਧ ਭਏ ਇਕੀਸਾ[17]॥
ਸਤਿਗੁਰੁ ਭੇਟੈ ਬਾਹਰਾ ਇਵ ਕੂੜੀ ਠੀਸਾ[18]॥ ਗੁਰ ਮਿਲਿ ਸਭਿ ਸੁਖ ਪਾਈਅਹਿ ਜਪੀਐ ਜਗਦੀਸਾ ॥
ਸਰਨਿ ਪਰੈ ਜੇ ਰਖਿ ਲਏ ਪ੍ਰਭਿ ਬਿਸਵੈ ਬੀਸਾ ॥ ਦਰਬਾਰੀ ਸਰਣੀ ਭਜ ਪਉ ਸਤਿਗੁਰੁ ਪ੍ਰਭੁ ਈਸਾ ॥੧੫॥

**ਸਲੋਕੁ ॥**

ਬੱਤੀਸਹੁ ਪਲਛਣ[19] ਅਭਰਣਿ ਕਰੁ ਸੋਲਹ ਕਲਾ[20] ਸੀਗਾਰ ॥ ਸਿਵ ਕੀ ਸੇਜ ਵਿਛਾਈਐ ਮਤੁ ਪਿਰੁ ਧਰੇ ਪਿਆਰੁ ॥
ਜੋ ਰਾਵੀ[21] ਪਿਰ ਆਪਣੇ ਸਾਈ ਸੁੰਦਰ ਨਾਰਿ ॥ ੧ ॥

**ਪਉੜੀ ॥**

ਸੁਖੁ ਤਿਨਾ ਕਉ ਸਦਾ ਸਦਾ ਘਟਿ ਨਾਮੁ ਨਿਵਾਸੁ ॥ ਖਿਮਾ ਗਰੀਬੀ ਬੰਦਗੀ ਸਚੀ ਰਹਰਾਸ[22] ॥

---

1. ਚੰਦਰਮਾ ਰੂਪੀ ਨਾਮ 2. ਪ੍ਰਭੂ 3. ਬ੍ਰਿਛ ਦੀ 4. ਸ਼ਾਖਾ, ਟਹਿਣੀ 5. ਉਦਾਸ ਰਹਿਣਾ 6. ਉਸਤਤਿ 7. ਸ਼ਾਮ (ਸੰਝਿ), ਸਵੇਰੇ (ਸਬਾਹੀ) 8. ਲਵੇਗਾ 9. ਸੁੰਦਰ 10. ਸਾਂਝ ਪਾ ਲੈ (ਸਾਂਝ ਵਾਲਾ) 11. ਨੌਂ ਵਿਆਕਰਣ ਅਰਥਾਤ ਨੌਂ ਪ੍ਰਕਾਰ ਦੀ ਵਿੱਦਿਆ 12. ਨੌਂ ਧਰਤੀਆਂ, ਨੌਂ ਖੰਡ 13. ਧਿਆਨ, ਚਿੱਤ 14. ਨਿਮਰਤਾ 15. ਆਪਣੇ (ਨਿਜ) ਪਤੀ ਨੂੰ 16. ਭਗਤਾਂ ਦੇ ਤੀਹ ਪ੍ਰਕਾਰ ਦੇ ਲੱਛਣ 17. ਸਾਧਾਂ ਲਈ ਇੱਕੀ ਪ੍ਰਕਾਰ ਦੇ 18. ਸ਼ੇਖੀ, ਕਥਨ 19. ਬੱਤੀ ਲਛਣ ਪ੍ਰਾਪਤ ਕਰ 20. ਸੋਲਾਂ ਸਿੰਗਾਰ 21. ਰੰਗੀ ਹੋਈ 22. ਅਰਦਾਸ

417.ੳ ਆਨਿ ਧਿਰਾ ਥੇ ਤੋੜਿ ਕੈ ਇਕ ਸਉ ਇਕਲਾਸੁ[1] ॥ /ਐਥੇ ਸੁਖੁ ਆਗੇ ਸੁਖੀ ਦਰ ਮਿਲੈ ਸਥਾਸ ॥
ਭਗਤਿ ਭਲੀ ਭਗਵੰਤ ਕੀ ਮਿਟਿ ਜਾਇ ਪਿਆਸ ॥ ਧੂਰ ਤਿਨਾ ਕੀ ਮੈ ਮਿਲੈ ਜਮੁ ਦੇ ਨ ਤ੍ਰਾਸੁ ॥ ੧੬ ॥

**ਸਲੋਕੁ ॥**

ਸੂਹੀਏ ਸਤ ਕੀ ਸੇਜ ਕਰ ਤੂ ਦੀਪਕੁ ਗਿਆਨੁ ਜਗਾਇ ॥ ਖਿਮਾ ਧੀਰਜੁ ਸੰਗਾਰ[2] ਕਰੁ ਤਾ ਪਿਰੁ ਮਿਲਈ ਆਇ ॥ ੧ ॥
ਸੂਹ ਥੇ ਸੂਹਾ ਵੇਸੁ ਕਰੁ ਤੈ ਕੰਬਲੜੀ ਉਤਾਰਿ ॥ ਮਤੁ ਸੁਹਾਗਣਿ ਕਾਢੀਅਹਿ ਆਵੀ ਕੰਤੁ ਦਰਬਾਰਿ ॥ ੨ ॥

**ਪਉੜੀ ॥**

ਸਾਧੂ ਸਰਨੀ ਪਉ ਮਨਾ ਨ ਆਵਹਿ ਵੱਤਿ ॥ ਈਹਾਂ ਪਾਵਹਿ ਸੁਖ ਘਣਾ ਦਰ ਰਹਿਸੀ ਪੱਤਿ ॥
ਜੋ ਦਿਸਿ ਆਵੈ ਨਾਸਵੰਤੁ ਬਿਸੁ[3] ਈਸਰੁ ਸੱਤਿ ॥ ਦੁਰਮਤਿ ਸਗਲੀ ਬਿਨਸਿ ਜਾਇ ਲੀਜੈ ਗੁਰਮੱਤਿ ॥
ਵਖਰੁ ਨਾਮੁ ਵਿਹਾਝ ਲੈ ਲਾਹਾ ਥੱਤਿ ॥ ਜੇਹਾ ਬੀਜਹਿ ਲੁਣਹਿਗਾ ਅਬ ਲਾਗੀ ਵੱਤਿ[4] ॥ ੧੭ ॥

**ਸਲੋਕੁ ॥**

ਸੂਹੀ ਰਾਗ ਸੁਲਖਣਾ ਜਿਤੁ ਜਪੀਐ ਕਰਤਾਰੁ ॥ ਧੰਨੁ ਸੁ ਗਾਵਣਹਾਰ ਜਨ ਜੋ ਗਾਵਹਿ ਮਨ ਕਰ ਪਿਆਰੁ ॥ ੧ ॥

**ਪਉੜੀ ॥**

ਸਾਧ ਕਥਾ ਹਿਰਦੈ ਧਰਹੁ ਆਵੈ ਮਨ ਸਾਂਤਿ ॥ ਸਾਧੂ ਚਰਨੀ ਲਗਿਆ ਬਿਨਸੇ ਸਭਿ ਤਾਂਤਿ[5] ॥
ਤਿਆਗਹੁ ਸਗਲ ਸਮਗ੍ਰੀ ਹੋਇ ਜਪਹੁ ਇਕਾਂਤਿ ॥ ਦਰਗਹ ਸਚੁ ਪਰਖੀਐ ਨ ਜਾਤਿ ਸਫਾਤਿ[6] ॥
ਕੀਤਾ ਚਲਗੁ ਸੰਗਿ ਤੁਧ ਹੋਰੁ ਤਾਤ[7] ਨ ਮਾਤਿ ॥ ਅਉਰੌ ਕੀ ਕਿਆ ਕਹੋ ਬਾਤਿ ਸੰਗ ਚਲੈ ਨ ਗਾਤਿ ॥ ੧੮ ॥

**ਸਲੋਕੁ ॥**

ਸੂਹੀ ਉਤਮੁ ਤਾ ਭਣੀ ਸੁਰਿ ਭਰਿ ਗਾਵੈ ਰਾਮੁ ॥ ਜਿਥੇ ਹਰਿ ਜਸੁ ਉਚਰੀਏ ਸੋਈ ਸੁੰਦਰੁ ਧਾਮੁ ॥
417.ਅ ਆਸਾ ਮਨਸਾ ਤਿਆਗਿ ਕੈ ਇਕੁ ਜਪੀਐ ਨਿਹਕਾਮੁ[8] ॥ ਦਰਬ/ਾਰੀ ਆਵਣ ਜਾਣ ਤੇ ਰਹਹਿ ਪਾਵਹਿ ਸੁਖ ਬਿਸਰਾਮੁ ॥੧॥

**ਪਉੜੀ ॥**

ਜਿਥੈ ਹਰਿ ਗੁਣ ਗਾਵੀਅਹਿ ਸੋ ਊਤਮੁ ਅਸਥਾਨਾ ॥ ਸੇਈ ਸੁੰਦਰ ਸੋਹਣੇ ਸਿਮਰਹਿ ਭਗਵਾਨਾ ॥
ਇਕ ਕਰਦੇ ਸੁਕ੍ਰਤ ਪੁੰਨੁ ਦਾਨੁ ਇਕ ਪੜਹਿ ਪੁਰਾਨਾ ॥ ਇਕ ਤੀਰਥ ਬਾਸੀ ਬਰਤ ਕਰਹਿ ਮੁਖਿ ਕਥਹਿ ਗਿਆਨਾ ॥
ਤਿਨ ਕੀ ਸਰਨੀ ਪਉ ਮਨਾ ਜੋ ਨਿਰ ਅਭਿਮਾਨਾ ॥ ਸੇਈ ਬਖਸੇ ਪਾਰਬ੍ਰਹਮ ਜਿਨ ਨਾਹਿ ਗੁਮਾਨਾ ॥ ੧੯ ॥

**ਸਲੋਕੁ ॥**

ਸੂਹੀ ਰਾਗੁ ਅਲਾਪੀਐ ਹਰਿ ਗੁਣ ਭਲੇ ਕਰਾਰਿ ॥ ਜਮ ਜੰਦਾਰੁ ਨ ਪੁਛਈ ਭੈਜਲ ਪਾਵਹਿ ਪਾਰਿ ॥ ੧ ॥
ਸੂਹੀਏ ਬਿਨੁ ਦਿਲਿ ਦਿਤਿਆ[9] ਦਿਲਬਰੁ ਮਿਲਦਾ ਨਾਹਿ॥ ਤਨੁ ਮਨੁ ਧਨੁ ਸਭੁ ਅਰਪੀਐ ਪਾਈਐ ਪਿਆਰਾ ਤਾਹਿ॥੨॥

**ਪਉੜੀ ॥**

ਸਾਧ ਸੰਗਿ ਮੁਖੁ ਊਜਲਾ ਮਲੁ ਲਗੇ ਨਾਹੀਂ ॥ ਸਾਧ ਬਚਨ ਮਨੁ ਠਾਹਿਰੇ ਸਮਝੈ ਮਨ ਮਾਹੀ ॥
ਸਾਧ ਪ੍ਰਸਾਦਿ ਪਛਾਣੀਐ ਪ੍ਰਭ ਰਵਿ ਰਹਿਆ ਹੀ ॥ ਸੰਤ ਕ੍ਰਿਪਾ ਤੇ ਹਰਿ ਮਿਲਹਿ ਨਾ ਆਵਹਿ ਜਾਹੀ ॥
ਸਾਧ ਧੂਰ ਸੁਖੁ ਉਪਜੈ ਜੇ ਮਿਲੈ ਮੁਬਾਹੀ[10] ॥ ਸਾਧੂ ਸੰਗੁ ਪਰਾਪਤੇ ਹਰਿ ਗੁਰ ਕ੍ਰਿਪਾਹੀ[11] ॥ ੨੦ ॥

**ਸਲੋਕੁ ॥**

ਸੂਹੀਏ ਸੀਗਾਰੁ ਤੂ ਧੀਰਜੁ ਧੜੀ ਬੰਧਾਇ ॥ ਸਰਮੁ ਸਲਾਈ ਨੇਤ੍ਰੀ ਦੈਆ ਦੰਦਾਸਾ[12] ਲਾਇ ॥
ਵੇਸ ਹਰਿ ਹਰਿ ਕੇ ਹੁਕਮ ਕੀ ਮੰਨੇ ਸਤਿ ਰਜਾਇ ॥ ਦੀਪਕੁ ਗਿਆਨੁ ਜਗਾਇ ਕੈ ਸਿਵ[13] ਦੀ ਸੇਜ ਵਛਾਇ ॥
ਦਰਬਾਰੀ ਸਾ ਪਿਰ ਭਾਵਸੀ ਗਰਬੁ ਗੁਮਾਨੁ ਗਵਾਇ ॥ ੧ ॥

**ਪਉੜੀ ॥**

418.ੳ ਸੇ ਸਾਧੂ ਜਗ ਚਾਨਣੇ ਜਿਉ ਸੀਤਲੁ ਚੰਦੁ ॥ ਭੈਜਲੁ ਪਾਰ ਉਤਾਰ/ਦੇ ਜਿਉ ਜਹਾਜੁ ਸਮੁਦੁ ॥

---

1. ਇਖਲਾਸ, ਮਿਲਾਪ 2. ਖਿਮਾ ਤੇ ਧੀਰਜ ਦੇ ਸ਼ਿੰਗਾਰ 3. ਸੰਸਾਰ 4. ਮੌਸਮ, ਸਮਾਂ 5. ਤਾਤਿ, ਈਰਖਾ 6. ਜਾਤ ਅਤੇ ਸਿਫ਼ਾਰਿਸ਼ 7. ਪਿਤਾ 8. ਨਿਰਇੱਛ ਹੋ ਕੇ 9. ਦਿਲ ਦਿੱਤੇ ਬਿਨਾ 10. ਮੈਨੂੰ 11. ਕ੍ਰਿਪਾ ਤੇ 12. ਦੰਦਾਂ ਤੇ ਮਲਣ ਵਾਲਾ ਸੱਕ 13. ਨਿਮਰਤਾ

ਪਰਉਪਕਾਰੀ ਸਾਧ ਜਗ ਜਲ ਦੇਇ ਜਿਵ ਇੰਦੁ ॥ ਝੋਲਾ ਲਗੈ ਨ ਸਾਧ ਲਿਵ ਸਾਧੂ ਸਿਵ ਮੰਦੁ ॥
ਸਾਧੂ ਸਰਣਿ ਉਧਾਰੁ ਹੋਇ ਕੁਛੁ ਨਾਹਿ ਵੀ ਚੰਦੁ ॥ ਹਰਿ ਹਰਿਜਨੁ ਦੋਊਏਕ ਹੈ ਮਧ ਨਾਹਨ ਅੰਦੁ ॥੨੧॥

**ਸਲੋਕੁ ॥**

ਸੂਹੀਏ ਸੂਲੁ ਨ ਲਗਈ ਜੇ ਪਿਰ ਸੰਗ ਲਾਗੈ ਰੰਗੁ ॥ ਦਰਬਾਰੀ ਲਾਲੋ ਲਾਲੁ ਹੈ ਕਦੇ ਨ ਪਉਸੀ ਭੰਗੁ[1] ॥੧॥

**ਪਉੜੀ ॥**

ਸਾਧੂ ਕੈ ਸੰਗਿ ਬੈਠਿਆ ਮੁਖਿ ਹੋਵੈ ਉਜਲਾ ॥ ਸਾਧੂ ਸੰਗਿ ਪਰਾਪਤੇ ਪਾਈਐ ਸੁਖੁ ਅਗਲਾ[2] ॥
ਸਾਧੂ ਕੈ ਸੰਗਿ ਬੈਠਿ ਆਹੀ ਸੁ ਹੋਵੈ ਬਗਲਾ[3] ॥ ਸਾਧੂ ਸੰਗਿ ਇਕਾਂਤਿ ਗਤਿ ਹੋਵੈ ਜੋ ਜੁਗਲਾ ॥
ਸਾਧ ਸੰਗਿ ਰਸੁ ਚਖਹ ਸੇ ਜਿਉ ਮਿਠਿਆਈ ਗੁਗਲਾ[4] ॥ ਖਲਾਸ ਕਵਾਇ[5] ਪੈਨਾਈਐ ਮੁਕਤੀ ਕਾ ਝੁਗਲਾ ॥੨੨॥

**ਸਲੋਕੁ ॥**

ਸੂਹੀਏ ਸਰਣੀ ਡਿਗਿ ਪਉ ਤੂ ਥੀਉ ਨਿਮਾਨੜੀਆਹ ॥ ਦਰਬਾਰੀ ਵਾਕੁ ਪਛਾਣੀਐ ਜੋ ਗੁਰੁ ਦਸੇ ਰਾਹ ॥੧॥

**ਪਉੜੀ ॥**

ਸਾਧੂ ਕੈ ਸੰਗਿ ਬੈਠਿਆ ਸਭ ਤ੍ਰਿਖਾ ਬੁਝਾਈ ॥ ਜਿਉ ਮਰੈ ਬੈਸੰਤਰੁ ਜਲ ਪਏ ਤਿਉ ਮਨ ਸੀਤਲਾਈ ॥
ਸਾਧੂ ਕੈ ਸੰਗਿ ਬੈਠਿਆ ਅਮਰਾਪਦੁ ਪਾਈ ॥ ਨਿਹਚਲੁ ਥੇਹੁ ਨ ਚਲਈ ਅਸਥਿਰੁ ਮਤਿ ਪਾਈ ॥
ਸਾਧੂ ਕੈ ਸੰਗਿ ਬੈਠਿਆ ਰੁਚੁ ਭੋਗ ਅਭਾਈ[6] ॥ ਹੋਵੈ ਮੁਕਤਿ ਪਰਾਪਤੇ ਸਾਧੂਕ੍ਰਿਪਾਈ ॥੨੩॥

**ਸਲੋਕੁ ॥**

ਸੂਹੀਏ ਸਤ ਕਾ ਸੂਤੁ ਕਤੁ ਜਤੁ ਕਾ ਤਾਣ ਤਣਾਇ ॥ ਕਪਰਾ ਹੋਵੈ ਪੀਠਦਾਰੁ[7] ਪੇਟਾ ਪ੍ਰੇਮ ਵਗਾਇ ॥
418.ਅ ਦਰਗਹ ਪਤਿ ਨ ਪਾਟਈ[8] ਏਹੁ ਬਾਣਾ ਸੇ/ਤ ਬਣਾਇ ॥੧॥

**ਪਉੜੀ ॥**

ਸਿਕਲੀਗਰੁ ਸਾਧੂਭਇਆ ਸਿਵ ਸਾਣ ਬਣਾਈ ॥ ਗਿਆਨੁ ਖੜਗੁ ਤੀਛਣੁ[9] ਕਰਾ ਕਰਿ ਸੂਰ ਸੁਹਾਈ[10] ॥
ਪੰਜਾ ਸੰਗਿ ਸੰਗਰਾਂਮੁ ਹੈ ਫੌਜ ਮਾਰਿ ਭਜਾਈ ॥ ਗੁਰਸਬਦੁ ਤੀਰ ਘਟੁ ਤਰਗਸੋ[11] ਮਤਿ ਮੁਖੀ ਲਗਾਈ ॥
ਖਿੰਚ ਲਗਾਏ ਧਿਆਨੁ ਧਨਖੁ ਮਾਰਿ ਦੁਬਿਧਿ[12] ਮਿਟਾਈ ॥ ਜੀਵਤ ਹੀ ਜਨ ਮਰ ਰਹੈ ਪਰਮ ਪਦਵੀ ਪਾਈ ॥੨੪॥

**ਸਲੋਕੁ ॥**

ਸੂਹੀਏ ਸਦ ਬਲਿ ਸਜਣਾ ਜੋ ਪਿਰੁ ਕੀ ਬਾਤਿ ਸੁਣਾਇ ॥ ਪਿਰ ਕਾ ਦੇ ਸੰਦੇਸੜਾ ਤਿਸੁ ਵਿਟਹੁ ਬਲਿ ਜਾਇ ॥
ਸੋ ਸਜਣੁ ਪ੍ਰੀਤਮ ਪ੍ਰਾਨ ਹੈ ਪ੍ਰਭ ਮਾਰਗੁ ਦੇਗੁ ਬਤਾਇ ॥੧॥

**ਪਉੜੀ ॥**

ਐਸਾ ਸਾਧੂਸੰਗੁ ਹੈ ਜਗ ਜਿਉ ਤਰ ਚੰਦਨ[13] ॥ ਕਾਸਟ ਤੇ ਹੋਇ ਪਰਮਲੋ ਪੈ ਬਾਸੁ ਸੁਗੰਧਨ[14] ॥
ਬਾਸੁ ਬਡਾਈ ਬੂਡਿਆ ਬਹੁ ਗਰਬੁ ਕਰੰਦਨ[15] ॥ ਪਾਰਸ ਲੋਹੇ ਪਰਸਿਆ ਹੋਇ ਕੰਚਨ ਕੁੰਦਨ ॥
ਸਾਧੂ ਸੰਗ ਉਧਾਰੁ ਹੋਇ ਜਮ ਫੰਧਨ ॥ ਸੰਤ ਵਿਟਹੁ ਬਲਿਹਾਰਣੇ ਕਰ ਜੋਰਉ[16] ਬੰਧਨ ॥੨੫॥

**ਸਲੋਕੁ ॥**

ਸੂਹੀ ਸੂਰਤਿ ਸੋਹਣੀ ਜੇ ਹਰਿ ਗੁਣ ਰਖੇ ਪਰੋਇ ॥ ਸੁਬਾ ਹੀ ਕਰੈ ਕਲਾਣ[17] ਉਠਿ ਮਨ ਕਾ ਧੋਖਾ ਖੋਇ ॥
ਦਰਗਹ ਤਿਸੁ ਮੁਖੁ ਉਜਲਾ ਜਾਣੈ ਸਾਚਾ ਸੋਇ ॥੧॥

**ਪਉੜੀ ॥**

ਜਿਸ ਜਨ ਸਤਿਗੁਰੁ ਭੇਟਿਆ ਜੋ ਖਰਾ ਸੁਖਾਲਾ ॥ ਸੰਕਟਿ ਭੰਜਨੁ ਦ੍ਰਿਸਟਿ ਪਾਇ ਗੁਰੁ ਹੋਇ ਦਿਆਲਾ ॥
ਤਿਮਰੁ[18] ਬਿਨਾਸਨੁ ਸਤਿਗੁਰੁਗੁਰੁ ਸਬਦੁ ਉਜਾਲਾ ॥ ਜਲ ਥਲ ਮਹੀਅਲ ਨਿਰਖਿਓ ਹਰਿ ਇਕੁ ਨਿਰਾਲਾ ॥
419.ੳ ਸੋ ਸੇਵਕੁ ਦਰ ਸੁਰਖਰੂ ਗੁਰੁ/ਦੇਇ ਰਵਾਲਾ ॥ ਜਮ ਕੀ ਤੁਲਬ ਸਿਰਿ ਤੇ ਟਰੈ ਫਿਰਿ ਹੋਇ ਅਕਾਲਾ[19] ॥੨੬॥

---

1. ਵਿਘਨ 2. ਬਹੁਤ 3. ਉੱਜਲ 4. ਗੁਲਗੁਲਾ, ਮਿਠੇ ਰਸ ਦਾ 5. ਪੋਸ਼ਾਕ, ਮੁਕਤੀ ਦੀ (ਖਲਾਸ) 6. ਨਾ ਹੋਵੇ 7. ਪੱਕਾ, ਠੁੱਕਦਾਰ 8. ਇਜ਼ਤ ਨਾ ਖਰਾਬ (ਪਾਟਈ) ਹੋਵੇ 9. ਤਿੱਖੀ ਤੇਜ਼ਧਾਰ 10. ਸੂਰਮੇ ਨੂੰ ਸੋਭਦੀ ਹੈ 11. ਤਰਕਸ਼ 12. ਦੁਚਿੱਤੀ, ਦੋ ਮਨੀ 13. ਚੰਦਨ ਦਾ ਬਿਰਖ 14. ਸੁਗੰਧ ਵਾਲਾ 15. ਹੰਕਾਰ ਕਰਨ ਵਾਲਾ 16. ਹੱਥ ਜੋੜ ਕੇ 17. ਉਸਤਤਿ 18. ਅੰਧੇਰਾ 19. ਕਾਲ ਤੋਂ ਰਹਿਤ

**ਸਲੋਕੁ ॥**

ਉਕਤਿ ਸਿਆਨਪ ਤਿਆਗਿ ਕੈ ਗੁਰਚਰਣੀ ਲਾਗੁ ॥ ਦਰਬਾਰੀ ਪ੍ਰਭ ਕੌ ਸੋ ਭਜੈ ਜਿਸ ਕੈ ਮਸਤਕਿ ਭਾਗੁ ॥ ੧ ॥

**ਪਉੜੀ ॥**

ਜਿਸੁ ਕੈ ਮਸਤਕਿ ਭਾਗੁ ਹੈ ਸੇ ਹਰਿ ਰੰਗ ਰਾਤੇ ॥ ਨੀਚ ਜਨਮ ਤੇ ਉਤਮਾ ਚਹੁ ਕੁੰਟੀ ਜਾਤੇ ॥
ਤਿਹੁ ਤੇ ਭਏ ਅਤੀਤ ਸੇ ਅੰਮ੍ਰਿਤ ਰਸਿ ਮਾਤੇ ॥ ਏਕੋ ਮਨਿ ਤਨਿ ਰਵਿ ਰਹਿਆ ਹਰਿ ਹਰਿ ਰਸੁ ਵਾਤੇ ॥
ਭਇਆ ਇਕਾਗਰੁ ਚੀਤੁ ਜਿਸੁ ਮਨ ਮਿਟੀ ਭ੍ਰਾਤੇ[1] ॥ ਜਮ ਕਾ ਭਉ ਸਿਰਿ ਤੇ ਗੈਆ ਸੁਖ ਸਹਜ ਸਮਾਤੇ ॥ ੨੭ ॥

**ਸਲੋਕੁ ॥**

ਸੂਹੀਏ ਸੁਨਣਾ ਸਚੁ ਨਾਮੁ ਆਂਨ ਨ ਲਾਊ ਚਿਤੁ ॥ ਨੈਨ ਨਾਰਾਇਨੁ ਨਿਰਖੀਐ ਹਿਰਦੇ ਹਰਿ ਹਰਿ ਬਿਤੁ[2] ॥
ਏਕ ਟੇਕੁ ਲੈ ਗੁਰੂਕੀ ਪੰਜੇ ਤਸਕਰ[3] ਜਿਤੁ ॥ ਦਰਬਾਰੀ ਬਿਨਵੈ ਬੇਨਤੀ ਸੰਤ ਸਰਨਾਈ ਨਿਤੁ ॥ ੧ ॥

**ਪਉੜੀ ॥**

ਰਸਨਾ ਹਰਿ ਹਰਿ ਸਿਮਰੀਏ ਮੁਖੁ ਹੋਇ ਪੁਨੀਤੁ ॥ ਉਮਗਿ ਉਮਗਿ ਹਰਿ ਹਰਿ ਕਹੋ ਗੁਨੁ ਗਾਵਹੁ ਗੀਤੁ ॥
ਤਦਿ ਸੁਖੁ ਪਾਵੈ ਜੀਉ ਏਹੁ ਦਲੁ ਪੰਜਾ ਜੀਤੁ ॥ ਜੋ ਹਰਿ ਮਾਰਗੁ ਦਸਦੇ ਸੋ ਸਖਾ ਸੋ ਮੀਤੁ ॥
ਤਿਸੁ ਸਰਨਾਈ ਸਰਬ ਸੁਖੁ ਹੋਇ ਮਨ ਤਨ ਪ੍ਰੀਤ ॥ ਬਿਲਮ ਨ ਲਾਏ ਸਤਿਗੁਰੂ ਢਾਹੇ ਭ੍ਰਮ ਭੀਤਿ ॥ ੨੮॥

**ਸਲੋਕੁ ॥**

ਸੂਹੀਏ ਸੁਨਣ ਤਿਆਗ ਤੂ ਜੇਤਾ ਸੁਣਹਿ ਅਸੁੱਭੁ ॥ ਨੈਨ ਦੁਵੈਤਿ[4] ਨ ਨਿਰਖੀਐ ਰਸਨਾ ਬੋਲਹੁ ਸੁਭੁ ॥
ਦਰਬਾਰੀ ਮਾਰਗ ਤਿਆਗਿ ਕੈ ਪੰਕਜ ਮੋਹੁ ਨ ਖੁਭੁ ॥ ੧ ॥

**ਪਉੜੀ ॥**

419.ਅ ਸਰਵਣ ਸੁਨਣਾ ਕੀਰਤਨੁ ਜਸੁ ਸਦਾ ਗੋਵਿੰਦਾ ॥ ਰਸਨਾ ਤੇ ਹਰਿ ਰਸੁ/ਚਵਹੁ ਬਿਨਸੇ ਸਭ ਮੰਦਾ ॥
ਚਰਨ[5] ............. ਆਗਹੁ ਰੈਦਾ ॥ (ਪੰਨਾ ੪੧੯ਅ) ਪਾਵਹੁ ਅੰਮ੍ਰਿਤ ............. ਗੰਦਾ ।
ਦਰਬਾਰੀ ਪਾਵਹੁ ਪਰਮ .......... ॥ ੨੯ ॥

**ਸਲੋਕੁ ॥**

ਸੂਹੀਏ ਸੁਤੀ ਕਿਆ ਕਰਹਿ ਰਹੁ ਸਮਾਲ ॥ ਨੀਂਦ ਪਿਆਰੀ ਕਿਆ ਕਰਹਿ .......[5] ॥
ਮਛੁਲੀ ਜਿਵੈ ਅਚੇਤਨ ਪਵੈ ਅਚਿੰਤਾ ਜਾਲੁ ॥ ਦਰਬਾਰੀ ਸਿਮਰਹੁ ਪਾਰਬ੍ਰਹਮ ਛੋਡਹੁ ਅਉਰ ਖਿਆਲੁ ॥ ੧ ॥

**ਪਉੜੀ ॥**

ਛੋਡਹੁ ਮਨ ਤੇ ਖੁਦੀ ਤਾਤਿ[6] ਸਿਮਰਹੁ ਹਰਿ ਕਾਮ ॥ ਧਨੁ ਜੋਬਨੁ ਥਿਰੁ ਨਾ ਰਹੈ ਜਿਉ ਤਰ ਕੀ ਛਾਂਮ[7]॥
ਮਾਇਆ ਮਮਤਾ ਮੋਹਣੀ ਸੰਗਿ ਨ ਅਧ ਦਾਂਮੁ[8] ॥ ਪਰਤ ਤਤੁ ਪਰਮੇਸਰੋ ਜਪੀਐ ਪਰਮਧਾਂਮੁ ॥
ਮਨੁ ਤਨੁ ਸੀਤਲੁ ਹੋਵਈ ਫਿਰਿ ਲਗੈ ਨ ਘਾਂਮ[9] ॥ ਗੁਰਮਤਿ ਮੰਨ ਵਸਾਈਐ ਮਤ ਤਿਆਗਹੁ ਖਾਂਮ[10] ॥ ੩੦ ॥

**ਸਲੋਕੁ ॥**

ਸੂਹੀਏ ਸਾਰੀ ਅਵਰਿਦਾ ਬਿਰਥਾ ਗਈ ਬਿਹਾਇ ॥ ਦਰਬਾਰੀ ਅਉਸਰਿ ਬੀਤਿਆ ਜਾਗੁ ਫਿਰਿ ਪਾਛੈ ਪਛੁਤਾਇ ॥ ੧ ॥

**ਪਉੜੀ ॥**

ਬਿਨੁ ਗੁਰੁ ਭੇਟੈ ਪਾਰਬ੍ਰਹਮੁ ਨ ਪਾਇਆ ਜਾਇ॥ ਬਿਨੁ ਗੁਰ ਭੇਟੈ ਸਚ ਕੈ ਨਾ ਮਾਰਗ ਪਾਇ ॥
ਬਿਨੁ ਗੁਰ ਭੇਟੈ ਚਾਨਣੈ ਅੰਧੇਰੁ ਨ ਜਾਇ ॥ ਬਿਨੁ ਗੁਰੁ ਭੇਟੈ ਅਕਥ ਕਥਾ ਕੀ ਸੁਧਿ ਨ ਕਾਇ॥
ਬਿਨੁ ਗੁਰੁ ਭੇਟੈ ਕਰਮ ਕਰਤੂਤਿ ਕਿਛੁ ਪਵੈ ਨ ਥਾਇ ॥ ਬਿਨੁ ਗੁਰ ਭੇਟੈ ਗੁਣੇ ਗੋਬਿੰਦ ਨ ਜਾਨੋ ਗਾਇ ॥ ੩੧ ॥

**ਸਲੋਕੁ ॥**

ਸੂਹੀਏ ਸਾਕਤਿ ਕੂੜਿਆਰ ਤਿਨਿ ਸੰਗਿ ਪ੍ਰੀਤਿ ਨ ਲਾਇ ॥ ਦਰਬਾਰੀ ਸੰਗਤਿ ਸਾਧ ਕੀ ਪਾਵਹਿ ਅਬਚਲ ਜਾਇ ॥ ੧ ॥

---

1. ਭਰਮ ਮਿਟ ਗਿਆ 2. ਬਸੈ, ਵਸੈ 3. ਚੋਰ 4. ਦੋ ਭਾਵ ਰੱਖਣ ਵਾਲੇ ਈਰਖਾ ਵਾਲੇ 5. ਇਸ ਪੰਨੇ ਤੇ ਪਾਣੀ ਆਦਿ ਪੈ ਜਾਣ ਕਾਰਨ ਕੁਝ ਸਤਰਾਂ ਦੇ ਅੱਖਰ ਪੜ੍ਹੇ ਨਹੀਂ ਜਾ ਸਕਦੇ 6. ਈਰਖਾ 7. ਬਿਰਖ (ਤਰ) ਦੀ ਛਾਂ 8. ਅੱਧਾ ਟਕਾ ਭਾਵ ਇਕ ਪੈਸਾ ਭੀ 9. ਗਰਮੀ 10. ਅਧੂਰੀ, ਨੁਕਸਦਾਰ

420.ੳ /ਬਿਨੁ ਭੇਟੈ ਸਤਿ ਸਜਣੈ ਸਦਾ ਦੁਖੁ ਬਿਹਾਵੈ ॥ ......ਹਰਿ ਗੁਣ ਗਾਵੈ[1]॥
ਬਿਨੁ ਭੇਟੈ ਸਤਿਗੁਰੁ ਸਜਣੈ ਮੋਹ ...... ਆਂਨ ਨ ਆਵੈ ॥ ਬਿਨੁ ਭੇਟੈ ਸਾਧੂ ਸਜਣੈ ਹਉ ਰੋਗ....... ॥
ਬਿਨੁ ਭੇਟੈ ਸਤਿਗੁਰੁ ਸਜਣੈ ਮਨ ਕਿਉ ਠਹਿਰਾਵੈ॥ ੩੨ ॥

**ਸਲੋਕੁ ॥**

ਸੂਹੀਏ ਸੁਚੀ ਸਾ ਭਈ ਸਤਿ ਸਰ[2] ਕਰਾਇ ਸਨਾਨੁ ॥ ਗਾਤ[3] ਨ ਧੋਤੇ ਨਿਰਮਲੀ ਜਪ ਮਨਹੁ ਨ ਜਾਇ ਗੁਮਾਨੁ ॥
ਰਹਤਿ ਰਹੈ ਸਾ ਨਿਰਮਲੀ ਦਰਬਾਰੀ ਦਰ ਪਰਵਾਨੁ ॥ ੧ ॥

**ਪਉੜੀ ॥**

ਬਿਨੁ ਭੇਟੈ ਸਤਿਗੁਰੁ ਸਜਣੈ ਨਾ ਗੁਰਮਤਿ ਪਾਈਐ ॥ ਬਿਨੁ ਭੇਟੈ ਸਤਿਗੁਰੁ ਸਜਣੈ ਸਭੁ ਜਨਮੁ ਗਵਾਈਐ ॥
ਬਿਨੁ ਭੇਟੈ ਸਤਿਗੁਰੁ ਸਜਣਾ ਮਨੁ ਮਿਥਿਆ ਲਾਈਐ ॥ ਬਿਨੁ ਭੇਟੈ ਸਾਧੂ ਸੰਤ ਕੈ ਕਿਉ ਕਰਿ ਹਰਿ ਧਿਆਈਐ ॥
ਬਿਨੁ ਭੇਟੈ ਸਤਿਗੁਰੁ ਸਜਣੈ ਜਮਡੰਡੁ ਸਹਾਈਐ ॥ ਬਿਨੁ ਭੇਟੈ ਸਾਧੂ ਸਜਣੈ ਜਮ ਮਾਰਗ ਪਾਈਐ ॥ ੩੩ ॥

**ਸਲੋਕੁ ॥**

ਰਾਖਹੁ ਆਵਣ ਜਾਣ ਤੇ ਸਤਿਗੁਰੁ ਪੁਰਖ ਦਿਆਲ ॥ ਦਰਬਾਰੀ ਦਰ ਪਰ ਜਾਚਕੋ ਦੀਜੈ ਸੰਤ ਰਵਾਲ ॥ ੧ ।
ਸਰਨਿ ਸੂਰ ਤਉ ਬਿਰਦੁ ਹੈ ਆਪਨਾ ਨਾਮੁ ਸਮਾਲਿ ॥ ਦਰਬਾਰੀ ਤੇਰੀ ਸਰਨਿ ਹੈ ਦੀਨ ਦਿਆਲ ਗੁਪਾਲਿ ॥ ੨ ॥

**ਪਉੜੀ ॥**

ਹਉ ਤੇਰੀ ਸਰਨਾਗਤੀ ਪ੍ਰਭ ਦੀਨ ਦੈਆਲਾ ॥ ਕਰਨ ਕਾਰਨ ਸਮਰਥੁ ਤੂ ਉਤਪਤਿ ਪ੍ਰਤਿਪਾਲਾ ॥
ਤੁਧੁ ਬਿਨੁ ਕਿਸੁ ਪਹਿ ਜਾਈਐ ਤੂਹੈ ਕਿਰਪਾਲਾ ॥ ਪਹਿਲਾਦ ਬਤਾਇਆ ਥੰਮ ਮਹਿ ਆਇਓਹੁ ਤਤਕਾਲਾ ॥
420.ਅ ਜੰਮਣੁ/ਮਰਣਾ ਮੇਟਿ ਕੈ ਤੁਧ ਕੀਓ ਅਕਾਲਾ॥ ਦਰਬਾਰੀ ਜਾਚਕ ਜਾਚਦਾ ਦੇਹੁ ਸੰਤ ਰਵਾਲਾ॥ ੩੪ ॥
ਜੁਮਲਾ ੧੨੨॥ ਰਾਗੁ ੨੭ ॥

1. ਇਥੇ ਵੀ 419.ਅ ਦੇ ਪੱਤਰੇ ਵਾਂਗ ਕੁਝ ਸਤਰਾਂ ਤੇ ਪਾਣੀ ਆਦਿ ਪੈ ਜਾਣ ਕਾਰਨ ਪਾਠ ਪੜ੍ਹਿਆ ਨਹੀਂ ਜਾ ਸਕਦਾ 2. ਸੱਚੇ ਸਰੋਵਰ ਦਾ ਅਰਥਾਤ ਬਾਣੀ ਦਾ
3. ਸਰੀਰ

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪਰਸਾਦਿ ॥**
**ਰਾਗੁ ਗੌਂਡ ਚਉਪਦੇ ॥ ਘਰੁ ੧ ॥**
ਦਿਲ ਦੇ ਅੰਦਰਿ ਦਿਲਬਰੁ ਵਸਦਾ ਜਿਉ ਦੇਹੀ ਵਿਚਿ ਵਸਦੇ ਸਾਸਾ ॥
ਸਾਸ ਗਏ ਜਿਉ ਦੇਹੀ ਬਿਨਸੈ ਤਿਉ ਹਰਿ ਵਿਸਰੈ ਹੰਉ ਮਰ ਜਾਸਾ ॥ ੧ ॥
ਆਇ ਮਿਲੁ ਮੇਰੇ ਪ੍ਰੀਤਮ ਪਿਆਰਿਆ ਮੋ ਕਉ ਦੇਹੁ ਦਿਲਾਸਾ ॥
ਦਰਸਨੁ ਦੇਖਿ ਵਿਗਸੈ ਮਨੁ ਮੇਰਾ ਹੋਵੈ ਪੂਰੀ ਆਸਾ ॥ ੧ ॥ ਰਹਾਉ ॥
ਐਸੀ ਪ੍ਰੀਤਿ ਦੇਹੁ ਮਨ ਅੰਦਰਿ ਜਿਉ ਤ੍ਰਿਖਾਵੰਤ[1] ਜਲ ਪਿਆਸਾ ॥
ਦੂਸਰੁ ਮਨ ਮਹਿ ਕਬਹੁ ਨ ਭਾਸੈ ਏਹੁ ਹਮਾਰੀ ਖਾਸਾ[2] ॥ ੨ ॥
ਤਰਸਵੰਦੁ ਹੋਇਆ ਮਨੁ ਮੇਰਾ ਦਰਸਨ ਚਾਹਿ ਤੁਸਾਡੀ ॥
ਤੂ ਅੰਤਰਿ ਜਾਮੀ ਘਟਿ ਘਟਿ ਗਾਮੀ ਮਨਸਾ ਪੂਰ ਅਸਾਡੀ ॥ ੩ ॥
ਚਾਹੰਉ ਚਰਨ ਕਮਲ ਕੀ ਸੇਵਾ ਦੇਹੁ ਮੇਰੇ ਦਾਤਾਰਾ ॥
ਨਾਨਕ ਪੰਥੀ ਜਨੁ ਦਰਬਾਰੀ ਤੁਮਰੀ ਸਰਨਿ ਮੁਰਾਰਾ ॥ ੪ ॥ ੧ ॥
**ਰਾਗੁ ਗੌਂਡ ॥**
ਇਸਿ ਦਿਲ ਅੰਦਰਿ ਚਾਹਿ ਤੁਸਾਡੀ ਜਿਉ ਮਛੁਲੀ ਨੀਰੁ ਪਿਆਰਾ ॥
ਜਿਉ ਜਲ ਬਾਝਹ ਮਛੀ ਮਰ ਜਾਸੀ ਤਿਉ ਹਰਿ ਵਿਸਰੈ ਮਰਨੁ ਹਮਾਰਾ ॥ ੧ ॥
ਦਰਸਨੁ ਦੇਹਿ ਮੇਰੇ ਪ੍ਰਭ ਪ੍ਰੀਤਮ ਮੈ ਮਨ ਚਾਉ ਤੁਮਾਰਾ ॥
ਮੈਂ ਅਨਿਦਿਨੁ ਤੁਧ ਨੂੰ ਗਾਵਾ ਮੇਰੇ ਸਾਹਿਬ ਤੂ ਪ੍ਰਭ ਕਰਣੈਹਾਰਾ ॥ ੧ ॥ ਰਹਾਉ ।
ਤੁਧ ਨੂੰ ਜਪਦਾ ਲਲਿ ਨ ਪਾਵਾਂ ਜਿਉਂ ਚਾਤ੍ਰਿਕ ਬੂੰਦ ਪਿਆਸਾ ॥
421.ਉ /ਸਾਗਰ ਸਲਤਾ[3] ਸਰਿ ਭਰਿ ਪੂਰੇ ਚਾਤਿਕ ਸੁਆਤ ਬੂੰਦ ਕੀ ਆਸਾ ॥ ੨ ॥
ਜਿਉ ਭਵਰੇ ਕਉ ਬਾਸੁ ਪਿਆਰੀ ਤਿਉ ਮੈਨੂੰ ਤੂਹੀ ਸੁਹਾਇਆ ॥
ਅਉਰ ਠਉਰ ਮਨ ਲਾਗੈ ਨਾਹੀਂ ਮੈਂ ਤੂਹੀ ਤੂਹੀ ਧਿਆਇਆ ॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਆਸ ਭਰੋਸਾ ॥
ਲੋਗਨ ਸੇਤੀ ਠਾਠਾ ਬਾਗਾ[4] ਮਨ ਮਹਿ ਤੁਮਰਾ ਤੋਸਾ[5] ॥ ੪ ॥ ੨ ॥
**ਰਾਗੁ ਗੌਂਡ ॥**
ਗੋਬਿੰਦ ਗੋਬਿੰਦੁ ਗੋਬਿੰਦੁ ਧਿਆਵਹੁ ਤਾ ਪਾਵਹੁ ਨਿਹਚਲ ਜਾਗਾ ਥਾਉ ॥
ਰੇ ਮਨ ਅਉਰ ਧੰਧ ਸਭ ਛੋਡਹੁ ਅਨਿਦਿਨੁ ਹਰਿ ਕਾ ਕੀਰਤਨੁ ਗਾਉ ॥ ੧ ॥
ਲੇਵਹੁ ਹਰਿ ਹਰਿ ਹਰਿ ਹਰਿ ਨਾਉ ॥
ਜੋ ਜਨੁ ਸਿਮਰਹਿ ਅਨਿਦਿਨੁ ਹਰਿ ਹਰਿ ਤਿਸ ਕੈ ਸਦ ਬਲਿਹਾਰੈ ਜਾਉ ॥੧॥ ਰਹਾਉ ॥
ਭਗਤਿਹੀਣ ਨਰ ਕਿਉ ਜਗ ਆਏ ਬਾਂਝ[6] ਨ ਭਈ ਤਿਨਾ ਕੀ ਮਾਂਉ ॥
ਦਸੇ ਮਾਸ ਕਹੁ ਭਾਰ ਮੁਈ ਕਤ ਬਿਰਥੀ ਸਭ ਸਾਕਤ ਨਿ ਆਉ ॥ ੨ ॥
ਰਾਮੁ ਨਾਮੁ ਤਜ ਆਨ ਜੁ ਲਾਗਹਿ ਬੇਸਵਾ ਪੂਤ ਜਿਉ ਜਾਇ ਨਿ ਨਾਉ ॥
ਜੋ ਜਨ ਭਗਤ ਕਰਹਿ ਪ੍ਰਭ ਤੇਰੀ ਤਿਨ ਕਉ ਲਗੈ ਨ ਤਤੀ ਵਾਉ ॥ ੩ ॥
ਰੇ ਮਨ ਸਮਝਹੁ ਸਬਦੁ ਗੁਰੂ ਕਾ ਰਾਮ ਨਾਮ ਲਿਵ ਸਦ ਹੀ ਲਾਉ ॥
ਨਾਨਕ ਪੰਥੀ ਭਣੇ ਦਰਬਾਰੀ ਤਾ ਫਿਰਿ ਮਿਲੈ ਨ ਜਮ ਕਾ ਭਾਉ ॥ ੪ ॥ ੩ ॥

---

1. ਪਿਆਸਾ, ਜਿਸ ਨੂੰ ਤ੍ਰੇਹ ਲੱਗੀ ਹੈ 2. ਖਾਸੀਅਤ, ਗੁਣ 3. ਨਦੀ, ਦਰਿਆ 4. ਬਹੁਤ ਇਕੱਠ 5. ਭੋਜਨ, ਰਸਤੇ ਦੀ ਖਰਚੀ 6.ਜਿਸ ਦੇ ਔਲਾਦ ਨਾ ਹੋ ਸਕੇ

**ਰਾਗੁ ਗੌਂਡ ॥**

ਆਪੇ ਕਰਤਾ ਆਪੇ ਹਰਤਾ ॥ ਆਪੇ ਧਰਤੀ ਆਪੇ ਧਰਤਾ ॥ ੧ ॥
ਪਾਰਬ੍ਰਹਮ ਕੇ ਅਚਰਜ ਚਰਜਾ ॥ ਆਪਿ ਸਖਨਾਵੈ[1] ਆਪੇ ਭਰਤਾ[2] ॥ ੧ ॥ ਰਹਾਉ ।
ਸਭ ਕੋ ਡਰੇ ਨ ਕਾਂ ਤੇ ਡਰਤਾ ॥ ਆਪਿ ਵਰਤਾਵੈ ਆਪੇ ਵਰਤਾ ॥ ੨ ॥
421.ਅ ਆਪੇ ਸੁਰਤ ਆਪਿ ਹੀ ਸੁਰਤਾ ॥ /ਆਪੇ ਜੁਰਤ ਆਪਿ ਹੀ ਜੁਰਤਾ ॥ ੩ ॥
ਨਾ ਕੋ ਜੰਮੇ ਨਾ ਕੋ ਮਰਤਾ ॥ ਦਰਬਾਰੀ ਹਰਿ ਪ੍ਰਭੁ ਕੁਦਰਤਿ ਕਰਤਾ ॥ ੪ ॥ ੪ ॥

**ਰਾਗੁ ਗੌਂਡ ॥**

ਜਿਸ ਪ੍ਰਭ ਮਾਣਸ ਦੇਹਿ ਉਪਾਈ ॥ ਅਣਿਬਣਤੀ ਠਉਰੁ ਨ ਰਾਖੀ ਕਾਈ ॥
ਸੁਰਤਿ ਮਤਿ ਦੀਨੀ ਕਰਿ ਆਇਆ ॥ ਕਿਉ ਮਨ ਤਿਸੁ ਕਾ ਨਾਉ ਨਾ ਲਇਆ ॥ ੧ ॥
ਸੋ ਸਿਮਰਹੁ ਜਗਦੀਸਰੁ ਸਾਈ ॥ ਜਿਸਤੈ ਤੈ ਨਰ ਦੇਹੀ ਪਾਈ ॥ ੧ ॥ ਰਹਾਉ ॥
ਜਿਸੁ ਨੈ ਦੀਏ ਨੈਨ ਪ੍ਰਾਨ ॥ ਸੁਨਨੈ ਕਉ ਜਿਨ ਦੀਨੈ ਕਾਨ ॥
ਜਿਸ ਐਸਾ ਕੀਤਾ ਉਪਕਾਰੁ ॥ ਤਿਸ ਨਾ ਸਿਮਰਹੁ ਮੁਗਧ ਗਵਾਰ ॥ ੨ ॥
ਟਹਲ ਕਰਨ ਕਉ ਦੀਨੇ ਹਾਥ ॥ ਕੁਟੰਬੁ ਕਬੀਲਾ ਕਰਿ ਦੀਨਾ ਸਾਥ ॥
ਰਸਨਾ ਬੋਲਹਿ ਬਚਨ ਅਨੂਪ ॥ ਕਿਉ ਨ ਜਪਹਿ ਤਿਸੁ ਚਤਰ ਸਰੂਪ ॥ ੩ ॥
ਚਲਨੇ ਕਉ ਪ੍ਰਭ ਦੀਏ ਪਾਉ ॥ ਤਿਸ ਕੀ ਚਰਨ ਸਰਨ ਤੂ ਆਉ ॥
ਨਾਨਕ ਪੰਥੀ ਜਨੁ ਦਰਬਾਰੀ ॥ ਸਿਮਰਨ ਦੀਜੈ ਰਾਮ ਮੁਰਾਰੀ ॥ ੪ ॥ ੫॥

**ਰਾਗੁ ਗੌਂਡ ॥**

ਜੋ ਕਰਤਾ ਕਰਿ ਵੇਖੇ ਆਪਿ ॥ ਤਿਸ ਕਾ ਅਹਿਨਿਸਿ ਜਪੀਐ ਜਾਪੁ ॥
ਸਭ ਕੁਛ ਜਿਸ ਕਾ ਕੀਤਾ ਹੋਇ ॥ ਰੇ ਮਨ ਅਨਦਿਨ ਸਿਮਰਹੁ ਸੋਇ ॥ ੧ ॥
ਦੀਨ ਦਿਆਲ ਗੁਪਾਲ ਗੁਸਾਂਈ ॥ ਸਿਮਰਹੁ ਸਾਰੰਗਪਾਣੀ[3] ਨਿਆਂਈ ॥ ੧ ॥ ਰਹਾਉ ॥
ਜਿਨ ਪ੍ਰਭ ਸਾਜੇ ਧਰਤਿ ਅਕਾਸ ॥ ਚੌਦਹ ਤਬਕ[4] ਧਰੇ ਕਰ ਰਾਸ ॥
ਦੀਪ ਖੰਡ ਲੋਇ ਬਿਉਤਿ[5] ਕਰਾਈ ॥ ਜੋ ਸਿਮਰਹੁ ਜਿਨਿ ਬਣਤਿ ਬਣਾਈ ॥ ੨ ॥
422.ੳ ਲਖ ਚਉਰਾਸੀਹ ਚਾਰੇ ਖਾਣੀ ॥ /ਸਭਨਾ ਕੇ ਘਟਿ ਘਟਿ ਕੀ ਜਾਣੀ ॥
ਸਭ ਕੋ ਪ੍ਰਭ ਰਿਜਕ ਪਠਾਏ ॥ ਸਭਨਾ ਕਉ ਹਰਿ ਧੰਧੇ ਲਾਏ ॥ ੩ ॥
ਸਭਨਾ ਕੇ ਮਹਿ ਰਹੈ ਨਿਰਾਰਾ ॥ ਸਭਨਾ ਕੀ ਪ੍ਰਭ ਕਰੇ ਸਮਾਰਾ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੁਮਰੀ ਕੁਦਰਤਿ ਥੋ ਬਲਿਹਾਰੀ ॥ ੪ ॥ ੬ ॥

**ਰਾਗੁ ਗੌਂਡ ॥ ਘਰੁ ੨॥**

ਰਾਮ ਨਾਮ ਕਾ ਸਤਿਗੁਰੁ ਦਾਤਾ ॥ ਰਾਮੁ ਮਿਲਾਵੈ ਗੁਰੁ ਬਿਖਿਆਤਾ[6] ॥
ਤਤੁ ਮਿਥਿਆ ਕਰਿ ਭਿੰਨ ਦਿਖਾਵੈ ॥ ਦੂਸਰੁ ਕਉਨ ਜੋ ਸੋਝੀ ਪਾਵੈ ॥ ੧ ॥
ਐਸਾ ਸਤਿਗੁਰੁ ਪਰਉਪਕਾਰੀ ॥ ਘਟਿ ਘਟਿ ਭੀਤਰ ਜਿਸੁ ਬਸਤੁ[7] ਦਿਖਾਰੀ ॥ ੧ ॥ ਰਹਾਉ ॥
ਗੁਰ ਬਿਨੁ ਕੋਇ ਨ ਪਾਵੈ ਥਾਂਉ ॥ ਗੁਰੁ ਬਿਨ ਸਾਕਤ ਧਰਿ ਹੈ ਨਾਉ ॥
ਗੁਰ ਬਿਨੁ ਮੁਕਤਿ ਨ ਪਾਵੈ ਕੋਇ ॥ ਗੁਰ ਬਿਨੁ ਜਾਗੁ[8] ਜਨਮੁ ਸਭ ਖੋਇ ॥ ੨ ॥
ਗੁਰਮੁਖਿ ਸਿਮਰੇ ਸੋਈ ਸਹੀ ॥ ਸੇ ਉਧਰਹਿ ਮੰਨਹਿ ਗੁਰ ਕੀ ਕਹੀ ॥
ਗੁਰਮੁਖਿ ਭਗਤਿ ਭਾਉ ਮਨ ਵਸੈ ॥ ਗੁਰ ਮਿਲਿ ਫੇਰਿ ਨ ਫਾਸੀ ਫਸੈ ॥ ੩ ॥
ਗੁਰਮੁਖਿ ਭਗਤਿ ਭੇਉ[9] ਸਭੁ ਪਾਵੈ ॥ ਗੁਰਮੁਖਿ ਮੁਕਤਿ ਬੈਕੁੰਠ ਸਿਧਾਵੈ ॥
ਨਾਨਕ ਪੰਥੀ ਜਨੁ ਦਰਬਾਰੀ ॥ ਆਇਆ ਸਤਿਗੁਰ ਸਰਨਿ ਤਿਹਾਰੀ ॥ ੪ ॥ ੭ ॥

---

1. ਖਾਲੀ ਕਰੇ 2. ਭਰ ਦੇਵੇ 3. ਪਰਮਾਤਮਾ 4. ਚੌਦਾਂ ਲੋਕ 5. ਵਿਉਂਤ ਬਣਾਈ ਅਥਵਾ ਸਾਜਿਆ 6. ਵਿਖਿਆਨ ਕਰਦਾ ਹੈ ਭਾਵ ਸਿੱਖਿਆ ਦੇ ਕੇ 7. ਵਸਤੂ, ਇਥੇ ਭਾਵ ਪ੍ਰਭੂ ਤੋਂ ਹੈ 8. ਜੱਗ, ਸੰਸਾਰ 9. ਪਿਆਰ, ਪ੍ਰੇਮ

**ਰਾਗੁ ਗੌਂਡ ॥**

ਗੁਰ ਸਮਾਨ ਨਹੀਂ ਪਿਤ ਮਾਤਾ ॥ ਸਤਿਗੁਰੁ ਸਰਬ ਥੋਕ ਕਾ ਦਾਤਾ ॥
ਮਾਤ ਪਿਤਾ ਜਗ ਜਨਮੁ ਦਿਵਾਵੈ ॥ ਸਤਿਗੁਰੁ ਆਵਾਗਉਣੁ ਮਿਟਾਵੈ ॥ ੧ ॥
ਐਸਾ ਸਤਿਗੁਰੁ ਪ੍ਰੀਤਮੁ ਪਿਆਰਾ ॥ ਖੋਇ ਅੰਧੇਰੁ ਕਰੇ ਉਜੀਆਰਾ ॥ ੧ ॥ ਰਹਾਉ ॥
ਸਤਿਗੁਰੁ ਜਿਸ ਪਰ ਕ੍ਰਿਪਾ ਧਾਰੇ ॥ ਤਿਸੁ ਕੋ ਭਜਵਲੁ ਪਾਰ ਉਤਾਰੇ ॥
ਤਾ ਤੇ ਸਤਿਗੁਰੁ ਸੇਵਹੁ ਭਾਈ ॥ ਗੁਰ ਬਿਨ ਥਾਂਇ ਨ ਪਾਇ ਕਮਾਈ ॥ ੨ ॥
422.ਅ ਗੁਰੁ ਸੁਖਦਾਇਕੁ ਸਰਨੀ ਜੋਗਾ ॥ ਸਮਝ ਨ ਸਾਕਹਿ/ਮੂਰਖ ਲੋਗਾ ॥
ਸਤਿਗੁਰੁ ਬਾਝਹੁ ਮੁਗਧ ਪ੍ਰਾਨੀ ॥ ਗਤਿ ਮੁਕਤਿ ਕੀ ਸਾਰ ਨ ਜਾਨੀ ॥ ੩ ॥
ਗੁਰ ਮਿਲਿ ਗਾਵਹੁ ਗਹਰਿ ਗੰਭੀਰਾ ॥ ਗੁਰ ਮਿਲਿ ਪਾਵਹੁਗੇ ਸੁਰਧੀਰਾ[1] ॥
ਨਾਨਕ ਪੰਥੀ ਭਣੇ ਦਰਬਾਰੀ ॥ ਗੁਰੁ ਮਿਲਿ ਸਿਮਰਹੁ ਰਾਮੁ ਮੁਰਾਰੀ ॥ ੪ ॥ ੮ ॥

**ਰਾਗੁ ਗੌਂਡ ॥**

ਗੋਬਿੰਦ ਗੋਬਿੰਦ ਸਿਮਰਹੁ ਭਾਈ ॥ ਗੋਬਿਦ ਭਜੇ ਬਿਨੁ ਕਿਨ ਗਤਿ ਪਾਈ ॥
ਗੋਬਿੰਦ ਗੋਬਿੰਦ ਕਰਹੁ ਕਹਾਨੀ ॥ ਗੋਬਿੰਦ ਕੇ ਗੁਣ ਗਾਵਹੁ ਬਾਨੀ ॥ ੧ ॥
ਗੋਬਿੰਦ ਭਜੈ ਸੋਈ ਵਡਿਭਾਗੀ ॥ ਚਰਨ ਕਵਲ ਸੰਗਿ ਜਿਸੁ ਲਿਵ ਲਾਗੀ ॥ ੧ ॥ ਰਹਾਉ ॥
ਗੋਬਿੰਦੁ ਗੋਬਿੰਦੁ ਜਪੇ ਸਭੁ ਕੋਈ ॥ ਜਿਨਿ ਜਪਿਆ ਸੋ ਪਾਰਿ ਪਇਓਈ ॥
ਗੋਬਿੰਦ ਗੋਬਿੰਦ ਜਪਹੁ ਪ੍ਰਾਨੀ ॥ ਮਿਟਿਹੈ ਤੁਮਰੀ ਆਵਨਜਾਨੀ ॥ ੨ ॥
ਗੋਬਿੰਦ ਗੋਬਿੰਦ ਜਪਹੁ ਦਿਨੁ ਰਾਤੀ ॥ ਸਿਮਰੁ ਗੋਬਿੰਦੁ ਸੰਝ ਪਰਭਾਤੀ[2] ॥
ਗੋਬਿੰਦੁ ਗੋਬਿੰਦੁ ਜਪੁ ਸਾਸਿ ਗਿਰਾਸਾ ॥ ਗੋਬਿੰਦ ਭਜਹੁ ਤਜਹੁ ਅਨ ਆਸਾ ॥ ੩ ॥
ਗੋਬਿੰਦੁ ਗਾਉ ਪਵਿਤੁ ਸਰੀਰਾ ॥ ਗੋਬਿੰਦ ਗਾਉ ਕਰਹੁ ਉਰਧੀਰਾ ॥
ਨਾਨਕ ਪੰਥੀ ਭਣੇ ਦਰਬਾਰੀ ॥ ਅਨਦਿਨੁ ਸਿਮਰਹੁ ਅਲਖ ਮੁਰਾਰੀ ॥ ੪ ॥ ੯ ॥

**ਰਾਗੁ ਗੌਂਡ ॥**

ਮਾਟੀ ਤੇ ਜਿਨਿ ਰਤਨੁ[3] ਬਨਾਇਆ ॥ ਸੋ ਪਰਮੇਸੁਰੁ ਕਿਉ ਬਿਸਿਰਾਇਆ ॥ ੧ ॥ ਰਹਾਉ ॥
ਰਕਤੁ ਬਿੰਦ ਤੇ ਦੇਹਿ ਸਵਾਰੀ ॥ ਸੁਧਿ ਬੁਧਿ ਅਕਲ ਮਧ[4] ਡਾਰੀ ॥ ੧ ॥
ਕਈ ਉਪਕਾਰ ਕੀਏ ਤੁਧ ਨਾਲਿ ॥ ਤੁਧ ਨਾ ਸਕਿਆ ਇਕੁ ਸਮਾਲ ॥ ੨ ॥
ਅਕ੍ਰਿਤਘਣ ਤੂ ਮਹਾਂ ਕੂੜਿਆਰ ॥ ਕੀਤਾ ਨ ਜਾਣਹਿ ਮੁਗਧ ਗਵਾਰ ॥ ੩ ॥
423.ੳ /ਜਿਨ ਤੂ ਕੀਤਾ ਕੀਤਾ ਤਿਸੇ ਪਛਾਣੁ ॥ ਦਰਬਾਰੀ ਪਾਵਹਿ ਦਰਗਹ ਮਾਣੁ ॥ ੪ ॥ ੧੦ ॥

**ਰਾਗੁ ਗੌਂਡ ॥**

ਮਾਟੀ ਕੇ ਕਲਬੂਤ ਬਣਾਏ ॥ ਪਉਣੁ ਪਾਣੀ ਵਿਚਿ ਅਗਨਿ ਰਲਾਏ ॥ ੧ ॥
ਭੀਤਰ ਅਪਨੀ ਜੋਤਿ ਮਿਲਾਈ ॥ ਸਰਜੀਤੁ ਭਈ ਸਭ ਧੰਧ ਲਗਾਈ ॥ ੧ ॥ ਰਹਾਉ ॥
ਭੀਤਰ ਅਪਨਾ ਆਪੁ ਲੁਕਾਇਆ ॥ ਕੋ ਬੂਝੈ ਜਿਸੁ ਆਪਿ ਬੁਝਾਇਆ ॥ ੨ ॥
ਅਪਨਾ ਕੀਤਾ ਕਛੂ ਨ ਹੋਵੈ ॥ ਹੰਉ ਹੰਉ ਕਰਿ ਅਪਨਾ ਸੁਖੁ ਖੋਵੈ ॥ ੩ ॥
ਰੇ ਮਨ ਮੇਰੇ ਸਮਝ ਸਵੇਰਾ ॥ ਕਛੂ ਨ ਹੋਵੈ ਕੀਤਾ ਤੇਰਾ ॥ ੪ ॥ ੧੧ ॥

**ਰਾਗੁ ਗੌਂਡ ॥**

ਗਾਉ ਮਨ ਮੇਰੇ ਗੁਣੁ ਪ੍ਰਭ ਕੇਰੇ ॥ ਸਉਰਨਿ ਕਾਰਜ ਸਗਲੇ ਤੇਰੇ ॥ ੧ ॥
ਜਿਸੁ ਤੂੰ ਕੀਆ ਤਿਸੈ ਸਲਾਹਿ ॥ ਅਉਰੁ ਮੁਹਥਾਜੀ[5] ਸਗਲੀ ਲਾਹਿ ॥ ੧ ॥ ਰਹਾਉ ॥
ਖਾਨ ਪਾਨ ਦੀਨੇ ਰਸ ਭੋਗ ॥ ਸੋ ਪ੍ਰਭ ਸਿਮਰਹੁ ਸਰਨੀਜੋਗ ॥ ੨ ॥

---

1. ਦੇਵਤਿਆਂ ਦੀ ਰੱਖਿਆ ਕਰਨ ਵਾਲਾ 2. ਸ਼ਾਮ ਸਵੇਰੇ 3. ਮਨੁੱਖਾ ਦੇਹੀ 4. ਦੇਹੀ ਵਿੱਚ 5. ਕਿਸੇ ਦੇ ਅਧੀਨ ਹੋਣ ਦੀ ਅਵਸਥਾ

ਸਜਨ ਸੈਨ ਸਕੈ ਸਭ ਕੀਏ ॥ ਨੈਨ ਕਾਨ ਪ੍ਰਾਨ ਪ੍ਰਭ ਦੀਏ ॥ ੩ ॥
ਸੋ ਪ੍ਰਭੁ ਛੋਡਿ ਅਉਰੁ ਚਿਤੁ ਲਾਵਹਿ ॥ ਦਰਬਾਰੀ ਖਤਾ ਜਾਣ ਕੈ ਖਾਵਹਿ[1] ॥ ੪ ॥ ੧੨ ॥

**ਰਾਗੁ ਗੌਂਡ ॥**

ਮਾਣਸ ਦੇਹੀ ਸੁਫਲੀ ਤਾਂਹੀ ॥ ਰਾਮ ਨਾਮੁ ਸਿਮਰੇ ਮਨ ਮਾਂਹੀ ॥
ਨਾਂਹਿ ਤ ਦੇਹੀ ਕਿਤੇ ਨ ਕਾਮ ॥ ਪਸੂ ਚਾਮ ਕਾਮ ਸਭ ਆਮ ॥ ੧ ॥ ਰਹਾਉ ॥
ਪਸੂ ਮਾਸ ਭੁਗਤਹਿ ਚੰਮਿਆਰ ॥ ਮਾਣਸ ਦੇਹੀ ਸਗਲ ਬਿਕਾਰ ॥ ੨ ॥
ਪਸੂ ਚਾਂਮ ਕਾਂਮ ਬਹੁ ਆਵੈ ॥ ਮਾਣਸ ਦੇਹੀ ਬਿਰਥੀ ਜਾਵੈ ॥ ੩ ॥
ਮਾਣਸਿ ਦੇਹੀ ਸਵਰੈ ਤਾਹਿ ॥ ਦਰਬਾਰੀ ਸਿਮਰੇ ਸਾਹਿ ਗ੍ਰਾਹਿ[2] ॥ ੪ ॥ ੧੩ ॥

**ਰਾਗੁ ਗੌਂਡ ॥**

423.ਅ ਮਾਇਆ/ਪਾਛੇ ਮੂਰਖ ਧਾਵੈ[3] ॥ ਮੁਇਆ ਸਾਥ ਨ ਮਾਇਆ ਜਾਵੈ ॥ ੧ ॥
ਏਵੇ ਮਿਟਿ ਮਿਟਿ ਮਰਸੀ ਅੰਧਾ ॥ ਅੰਧਾ ਧੰਧੇ ਸੇਤੀ ਬੰਧਾ ॥ ੧ ॥ ਰਹਾਉ ॥
ਮੇਰੀ ਮੇਰੀ ਕਰੇ ਅਜਾਣੁ ॥ ਏਉ ਨ ਜਾਣੈ ਮੈ ਮਿਹਮਾਣੁ ॥ ੨ ॥
ਏਹੁ ਦੇਖਹਿ ਸਾਕ ਸੀਆਣੂ ॥ ਪਾਧੀ ਬੈਠੇ ਸਭੇ ਪਧਾਣੂ[4] ॥ ੩ ॥
ਤੂਨ ਕਿਸੇ ਕਾ ਕੋਇ ਨ ਤੇਰਾ ॥ ਦਰਬਾਰੀ ਹਰਿ ਹਰਿ ਸਿਮਰੁ ਸਵੇਰਾ ॥ ੪ ॥ ੧੪ ॥

**ਰਾਗੁ ਗੌਂਡ ॥**

ਮੇਰੀ ਮੇਰੀ ਕਰਦੇ ਮੁਏ ॥ ਸੰਗ ਨ ਕਛਹੂ ਲੈ ਕੈ ਗਏ ॥ ੧ ॥
ਨੰਗੇ ਪੈਰੀ ਡਿਠੇ ਜਾਂਦੇ ॥ ਜੋ ਸਨਿ ਬਹੁਤੀ ਕਾਰ ਕਮਾਂਦੇ ॥ ੧ ॥ ਰਹਾਉ ॥
ਰਾਜੇ ਰੰਕ ਫਕੀਰ ਕੰਗਾਲ ॥ ਕੋਇ ਨ ਚਲਿਓ ਕੁਛ ਲੈ ਨਾਲ ॥ ੨ ॥
ਕਰਣੀ ਪਿਛੇ ਹੋਗੁ ਹਿਸਾਬੁ ॥ ਓਥੇ ਨਿਆਉ ਨ ਮਿਲੇ ਜਬਾਬੁ ॥ ੩ ॥
ਕਰਣੀ ਪਿਛੇ ਹੋਗੁ ਨਿਬੇਰਾ ॥ ਦਰਬਾਰੀ ਅਜੈ ਜੁ ਵਖਤੁ ਚੰਗੇਰਾ ॥ ੪ ॥ ੧੫ ॥

**ਰਾਗੁ ਗੌਂਡ ॥**

ਰੇ ਮਨ ਮੇਰੇ ਸਿਮਰੁ ਸੁਆਮੀ ॥ ਪਾਰਬ੍ਰਹਮੁ ਪ੍ਰਭੁ ਅੰਤਰਜਾਮੀ ॥ ਰਹਾਉ ॥
ਆਦਿ ਜਗਾਦੀ[5] ਗਿਰਵਰਧਾਰੀ[6] ॥ ਮਨਮੋਹਨੁ ਮਾਧੋ ਬਨਿਵਾਰੀ ॥ ੧ ॥
ਸਦਾ ਸਹਾਈ ਸਿਰਜਨਹਾਰਾ ॥ ਪਤਿਤ ਉਧਾਰਨ ਪਰਵਦਗਾਰਾ ॥ ੨ ॥
ਦੀਨ ਦਿਆਲੁ ਦਮੋਦਰੁ ਨਾਥਾ ॥ ਸੰਖ ਚਕ੍ਰ ਗਦਾ ਜਿਸੁ ਹਾਥਾ ॥ ੩ ॥
ਮੋਰ ਮੁਕਟ ਬੈਜੰਤੀ ਮਾਲਾ[7] ॥ ਦਰਬਾਰੀ ਸਿਮਰਹੁ ਦੀਨ ਦਿਆਲਾ ॥ ੪ ॥ ੧੬ ॥

**ਰਾਗੁ ਗੌਂਡ ॥**

ਸਿਮਰੁ ਮਨਾ ਮਧਸੂਦਨ ਮਾਧੋ ॥ ਜਾ ਕਾ ਅੰਤ ਨ ਕਿੰਨਹੂ ਪਾਇਆ ਅਗਮ ਅਗਾਧ ਅਰਾਧੋ ॥ ੧ ॥ ਰਹਾਉ ॥
424.ੳ ਸਿਵ ਸਨਕਾਦਿਕ/ਸਿਮਰਹਿ ਜਾ ਕੋ ॥ ਰੇ ਮਨ ਤੂ ਭੀ ਗਾਵਹੁ ਤਾ ਕੋ ॥ ੧ ॥
ਤੇਤੀਸ ਕ੍ਰੋੜੀ ਬੰਦਿ ਛਡਾਈ ॥ ਭਭੀਖਨ ਕਉ ਜਿਨਿ[8] ਲੰਕ ਦਿਵਾਈ ॥ ੨ ॥
ਰਾਮ ਨਾਮ ਕੀ ਦੋਹੀ ਫੇਰੀ ॥ ਤੂਭੀ ਸਿਮਰੁ ਪਰਮਗਤਿ ਤੇਰੀ ॥
ਰਾਮ ਨਾਮ ਸਿਮਰਹੁ ਮਨ ਭਾਈ ॥ ਦਰਬਾਰੀ ਹੋਵਗੁ ਅੰਤ ਸਹਾਈ ॥ ੪ ॥ ੧੭ ॥

**ਰਾਗੁ ਗੌਂਡ ॥**

ਗੋਬਿੰਦ ਕੇ ਗੁਣ ਗਾਉ ਨਿਸੰਗ ॥ ਬੈਠਹੁ ਜਾਇ ਸਾਧ ਕੈ ਸੰਗਿ ॥ ੧ ॥
ਆਇਆ ਏਥੇ ਸੁਫੁਲਾ ਹੋਵੈ ॥ ਸਾਧ ਸੰਗਿ ਦੁਰਮਤਿ ਮਲ ਧੋਵੈ ॥ ੧ ॥ ਰਹਾਉ ॥

---

1. ਗਲਤੀ ਨ ਕਰੇ 2. ਸਾਸ, ਗ੍ਰਾਸ 3. ਜਾਂਦਾ ਹੈ 4. ਪੰਧ ਤੇ ਜਾਣ ਵਾਲੇ 5. ਆਦਿ ਤੋਂ ਭਾਵ ਆਰੰਭ ਤੋਂ 6. ਪਰਬਤ ਧਾਰਨ ਕਰਨ ਵਾਲਾ, ਕ੍ਰਿਸ਼ਨ ਜੀ 7. ਵੈਜੰਤੀ (ਪੰਜ ਰਤਨਾਂ ਦੀ ਜੜੀ ਮਾਲਾ) 8. ਜਿਸ ਨੇ

ਹਿਰਦੇ ਹਰਿ ਹਰਿ ਮੁਖ ਮਹਿ ਰਾਮੁ ॥ ਈਹਾਂ ਊਹਾਂ ਸਦਾ ਅਰਾਮੁ ॥ ੨ ॥
ਹਥੀ ਟਹਲ ਸੰਤ ਕੀ ਕਰੇ ॥ ਜਨਮ ਜਨਮ ਕੀ ਦੁਰਮਤਿ ਹਰੇ ॥ ੩॥
ਕੰਨੀ ਸੁਣੀਐ ਹਰਿ ਗੁਣ ਗੀਤਾ ॥ ਦਰਬਾਰੀ ਜਨਮ ਚਲਹਿ ਤਬ ਜੀਤਾ ॥ ੪ ॥ ੧੮ ॥

**ਰਾਗੁ ਗੌਂਡ ॥**

ਮਾਇਆ ਮਾਇਆ ਕਰਿ ਕਰਿ ਮਰਦੇ ॥ ਮਾਇਆ ਸਾਗਰ ਤਾਰੂ ਤਰਦੇ ॥ ੧ ॥
ਜਿਨ ਪਹਿ ਰਾਮ ਨਾਮ ਜਲ ਜਾਨੁ ॥ ਤਿਨਿ ਸੰਗਿ ਤਰਸੀ ਬਹੁਤ ਜਹਾਨੁ ॥ ੧ ॥ ਰਹਾਉ ॥
ਕੋਟਨ ਮਹਿ ਕਾਹੂ ਸੰਤੋਖ ॥ ਤਿਨ ਕੋਟਨ ਮਹਿ ਕੋਈ ਮੋਖ[1]॥ ੨ ॥
ਭਗਤਿ ਕਰਹਿ ਸਾਧੂ ਕੈ ਸੰਗਿ ॥ ਸਾਧ ਬਿਨਾ ਜਿਨ[2] ਲਾਗੈ ਰੰਗ ॥ ੩ ॥
ਸਾਧ ਸੰਗੁ ਸਤਿਗੁਰ ਕੀ ਓਟ ॥ ਦਰਬਾਰੀ ਜਮ ਕੀ ਲਗੈ ਨ ਚੋਟ ॥ ੪ ॥ ੧੯ ॥

**ਰਾਗੁ ਗੌਂਡ ॥**

ਰਾਮ ਭਰੋਸਾ ਕਰ ਮਨ ਮਾਂਹੀ ॥ ਭ੍ਰਮ ਭੇਦ ਮਨ ਆਨਹੁ ਨਾਹੀ ॥ ੧ ॥
ਰਾਮ ਕਹੇ ਸੁ ਉਤਰੇ ਪਾਰ ॥ ਯਾ ਮਹਿ ਸੰਸਾ ਨਾਹਿਨ[3] ਧਾਰ ॥ ੧ ॥ ਰਹਾਉ ॥
ਰਾਮ ਚੰਦ ਕਉਤਕ ਦਿਖਲਾਇਆ ॥ ਸੇਤੁ[4] ਬੰਧਨ ਕਾ ਜਤਨ ਕਰਾਇਆ ॥ ੨ ॥
424.ਅ ਰਾਮ ਨਾਮੁ ਲਿਖਿ ਪਾਹੁਨ ਤਾਰੇ ॥ ਰਾਮ ਨਾ/ ਮ ਪ੍ਰਤਾਪੁ ਦਿਖਾਰੇ ॥ ੩ ॥
ਰਾਮ ਜਪਨ ਮਹਿ ਢਿਲਿ ਨ ਕੀਜੈ ॥ ਦਰਬਾਰੀ ਨਾਮੁ ਅਮੀ[5] ਰਸੁ ਪੀਜੈ ॥ ੪ ॥ ੨੦ ॥

**ਰਾਗੁ ਗੌਂਡ ॥**

ਗੋਬਿੰਦ ਕੇ ਗੁਣ ਗਾਵਹੁ ਭਾਈ ॥ ਅੰਤਕਾਲ ਤੁਧੁ ਸੰਗਿ ਸਹਾਈ ॥ ੧ ॥ ਰਹਾਉ ॥
ਰਾਮ ਨਾਮ ਜਿਨਿ ਜਪਿਆ ਸੋਈ ॥ ਵਾ ਕੋ ਸੰਸਾ ਸੋਗੁ ਨ ਕੋਈ ॥ ੧ ॥
ਜੋ ਜਨ ਨਿਹਚਾ ਕਰਿ ਮਨ ਧਾਰੇ ॥ ਜਨਮ ਮਰਨ ਤੇ ਭਏ ਨਿਆਰੇ ॥
ਜਿਨ ਜਨ ਸੁਣਿਆ ਹਰਿ ਗੁਣ ਗੀਤੁ ॥ ਕਲਿਜੁਗ ਜਨਮ ਚਲਿਆ ਜਗਜੀਤ ॥ ੩ ॥
ਰੇ ਮਨ ਰਾਮ ਨਾਮ ਜਪ ਲੇਹੁ ॥ ਦਰਬਾਰੀ ਅਉਸਰ ਊਤਮੁ ਏਹੁ ॥ ੪ ॥ ੨੧ ॥

**ਰਾਗੁ ਗੌਂਡ ॥**

ਭਗਤਿ ਭਾਉ[6] ਜਾ ਕੈ ਮਨ ਵਸੈ ॥ ਦੁਬਿਧਾ ਦੁਰਮਤਿ ਤਹ ਤੇ ਨਸੈ ॥ ੧ ॥
ਜੋ ਜਨੁ ਰਾਮ ਨਾਮੁ ਗੁਨ ਗਾਵੈ॥ ਸੋ ਜਨੁ ਜੂਨੀ ਬਹੁਰਿ ਨ ਆਵੈ ॥ ੧ ॥ ਰਹਾਉ ॥
ਸਾਧ ਸੰਗਿ ਮਿਲ ਸੁਕ੍ਰਿਤ ਕੀਜੈ ॥ ਜਨਮ ਜਨਮ ਕਾ ਦੁਖੁ ਸਭ ਛੀਜੈ ॥ ੨ ॥
ਦੁਖੁ ਸੁਖੁ ਦੋਨੋ ਜਿਸਹਿ ਉਪਾਇਆ ॥ ਰੇ ਮਨ ਤਿਸ ਕੀ ਗਹੁ ਸਰਨਾਇਆ ॥ ੩ ॥
ਤਿਸੁ ਕੀ ਸਰਨ ਸਰਬ ਸੁਖ ਪਾਵਹਿ ॥ ਦਰਬਾਰੀ ਬਹੁਰਿ ਨ ਆਵਹਿ ਜਾਵਹਿ ॥ ੪ ॥ ੨੨ ॥

**ਰਾਗੁ ਗੌਂਡ ॥ ਪੰਚਪਦਾ ॥**

ਮਾਇਆ ਮਹਿ ਜਗ ਡੂਬਾ ਭਾਈ ॥ ਕਿਉ ਕਰਿ ਨਿਕਸੇ ਵਾਹਿ ਨ ਕਾਈ[7] ॥ ੧ ॥
ਜਿਸ ਕਉ ਭੇਟੇ ਸਤਿਗੁਰੁ ਤਾਰੂ॥ ਜੋ ਜਨ ਪਰੇ ਹੈ ਭੈ ਨਿਧਿ ਪਾਰੂ॥ ੧ ॥ ਰਹਾਉ ॥
ਰਸਨਾ ਰਸਿ ਮਾਇਆ ਹਰਿ ਲਈ ॥ ਤੁਚਾ ਇਸਿ ਪਰਸ[8] ਭਰਮਈ ॥ ੨ ॥
ਸ੍ਵਨ ਮੋਹੇ ਸਬਦ ਸੁਭਾਇ ॥ ਨੇਤ੍ਰ ਰੂਪ ਮਾਹਿ ਭ੍ਰਮਾਇ ॥ ੩ ॥
ਗੰਧ ਮਾਹਿ ਘ੍ਰਾਣ[9] ਗਲਤਾਨ ॥ ਕਿਉ ਕਰਿ ਨਿਕਸੇ ਗ੍ਰਿਸੇ ਪ੍ਰਾਨ ॥ ੪ ॥
425.ੳ /ਸਤਿਗੁਰੁ ਕਾਢੇ ਕੰਢੇ ਲਾਗੇ ॥ ਦਰਬਾਰੀ ਜਿਨਿ ਕੈ ਹੈ ਵਡਿਭਾਗੇ ॥ ੫॥ ੨੩ ॥

**ਰਾਗੁ ਗੌਂਡ ॥ ਦੁਪਦੇ ॥**

ਕਰਉ ਬਿਨੰਤੀ ਤੁਮਰੇ ਆਗੈ ॥ ਮੋ ਕਉ ਦੁਸਮਨ ਬਹੁਤੇ ਲਾਗੈ ॥ ੧ ॥

1. ਮੁਕਤ 2. ਨਾ 3. ਨਹੀਂ 4. ਪੁਲ 5. ਅਮ੍ਰਿਤ 6. ਪਿਆਰ 7. ਹਿੰਮਤ (ਵਾਹਿ) ਨਹੀਂ ਹੈ 8. ਚਮੜੀ ਛੂਹਣ ਨਾਲ, ਪਰਸਨ ਨਾਲ 9. ਨਾਸਕਾ, ਨੱਕ

ਮੋ ਕਉ ਇਨਿ ਤੇ ਬਹੁ ਡਰ ਪਰੀਆ ॥ ਤੁਮਰੇ ਆਗੇ ਕਰਉ ਜੋਦਰੀਆ ॥ ੧ ॥
ਤ੍ਰਾਹ ਤ੍ਰਾਹਿ ਸਰਨਿ ਪ੍ਰਭ ਤੇਰੀ ॥ ਰਾਖਹੁ ਪਤਿ ਦਰਬਾਰੀ ਕੇਰੀ ॥ ੨ ॥ ੧ ॥

**ਰਾਗੁ ਗੌਂਡ ॥**

ਜਮ ਤੇ ਡਰਪਿ ਪਇਆ ਸਰਣਾਈ ॥ ਤੂ ਸਰਣੀ ਸੂਰੁ ਸੰਤ ਸੁਖਿਦਾਈ ॥ ੧ ॥
ਮੁਖ ਮਸਤਕਿ ਮੋਹੁ ਦਾਗੁ[1] ਤੁਮਾਰਾ ॥ ਤਉ ਕਹਾ ਕਰੇ ਮੁਹ ਜਾਮਜੰਦਾਰਾ ॥ ੧ ॥ ਰਹਾਉ ॥
ਕੋਲੀ ਕਾਮੀ ਭੇਖੁ ਰਚਾਇਆ ॥ ਤਿਉ ਦਰਬਾਰੀ ਭੇਖੁ ਬਣਾਇਆ ॥ ੨ ॥ ੨ ॥

**ਰਾਗੁ ਗੌਂਡ ॥**

ਮੈ ਮੇਰੀ ਜਬ ਲਗ ਮਨ ਵਸੈ ॥ ਤਬ ਲਗ ਜਮ ਕੀ ਫਾਸੀ ਫਸੈ ॥
ਜਬ ਮੈ ਮੂਆ[2] ਤਬ ਤੂ ਹੂਆ ॥ ਤੂ ਹੂਆ ਮੈ ਮੂਆ ॥ ੧ ॥
ਜਮ ਤੇ ਉਲਟਿ ਰਾਮ ਤਬ ਭਇਆ ॥ ਦਰਬਾਰੀ ਵਿਚਹੁ ਦੁਤੀਆ ਗਇਆ ॥ ੨ ॥ ੩ ॥

**ਰਾਗੁ ਗੌਂਡ ॥**

ਜੇ ਮੈਂ ਪਤਿਤ ਪਾਪੀ ਅਤਿ ਤਾਈ ॥ ਤਉ ਮੈਂ ਤੇਰੀ ਸਰਨਿ ਅਲਾਈ ॥
ਸਰਨਿ ਪਰੇ ਕੀ ਰਾਖਹੁ ਲਾਜਾ[3] ॥ ਕੋਲੀ ਕੇ ਜਿਉ ਕੀਨੇ ਕਾਜਾ ॥ ੧ ॥ ਰਹਾਉ ॥
ਸਰਨਿ ਪਰੇ ਪਾਪੀ ਬਹੁ ਤਾਰੇ ॥ ਦਰਬਾਰੀ ਕਉ ਤਿਉ ਲੇਹੁ ਉਬਾਰੇ ॥ ੨ ॥ ੪ ॥

**ਰਾਗੁ ਗੌਂਡ ॥**

ਤੂ ਧੰਨ ਕੇਸੋ ਕਰਨੇਹਾਰਾ ॥ ਮਧਸੂਦਨ ਮਾਧੋ ਤੂ ਕਰਤਾਰਾ ॥ ੧ ॥ ਰਹਾਉ ॥
ਧਰਨੀਧਰੁ ਮੁਰਲੀਧਰੁ ਮੋਹਨੁ ॥ ਗੋਕਲ ਚੰਦੁ ਮੁਕੰਦੁ ਹਰਿ ਸੋਹਨੁ ॥ ੧ ॥
425.ਅ ਨਾਰਾਇਣੁ ਨਿਰਭਉ ਬਨਿਵਾਰੀ ॥ /ਨਾਨਕ ਪੰਥੀ ਸਰਨਿ ਦਰਬਾਰੀ ॥ ੨ ॥ ੫ ॥ ੨੮ ॥

**ਰਾਗੁ ਗੌਂਡ ॥ ਅਸਟਪਦੀਆ ॥ ਘਰੁ ੨ ॥**

ਰਾਮ ਰਾਮ ਰਾਮ ਹਰਿ ਰਾਮਾ ॥ ਸਾਠਿ ਘੜੀ ਜਪੁ ਆਠੋ ਜਾਮਾ ॥ ੧ ॥ ਰਹਾਉ ॥
ਰਾਮ ਰਾਮ ਰਾਮ ਜਪੁ ਭਾਈ ॥ ਰਾਮ ਰਾਮ ਜਪੁ ਪਰਮਗਤਿ ਪਾਈ ॥ ੧ ॥
ਰਾਮ ਰਾਮ ਕੀ ਸੁਨਹੁ ਕਹਾਨੀ ॥ ਰਾਮ ਰਾਮ ਜਪਿ ਲੇਹੁ ਜੁਬਾਨੀ ॥ ੨ ॥
ਰਾਮ ਰਾਮ ਸੰਗਿ ਕਰੁ ਬਿਉਹਾਰਾ ॥ ਰਾਮ ਰਾਮ ਜਪ ਪਾਵਹੁ ਪਾਰਾ ॥ ੩ ॥
ਰਾਮ ਰਾਮ ਜਪ ਪਾਹੁਨ ਤਾਰੇ ॥ ਰਾਮ ਰਾਮ ਜਪੁ ਪਤਿਤ ਉਧਾਰੇ ॥ ੪ ॥
ਰਾਮ ਨਾਮ ਕੀ ਮਹਮਾ ਭਾਰੀ ॥ ਮੋਹ ਮੂੜੇ ਨ ਜਾਇ ਬੀਚਾਰੀ ॥ ੫॥
ਰਾਮ ਨਾਮ ਕੀ ਕਥਾ ਅਪਾਰ ॥ ਰਾਮ ਨਾਮ ਜਪ ਉਤਰਹੁ ਪਾਰ ॥ ੬ ॥
ਰਾਮ ਨਾਮ ਕੀ ਪਕੜਹੁ ਟੇਕ ॥ ਧਰਮਰਾਇ ਕੇ ਕਾਗਦਿ ਛੇਕ[4] ॥ ੭ ॥
ਰਾਮ ਰਾਮ ਜਪ ਹੋਹੁ ਪੁਨੀਤ ॥ ਦਰਬਾਰੀ ਸਿਮਰਹੁ ਕਰ ਪ੍ਰਤੀਤ ॥ ੮ ॥ ੧ ॥

**ਰਾਗੁ ਗੌਂਡ ॥**

ਮਾਟੀ ਹੀਰਾ[5] ਮਾਟੀ ਮੋਤੀ ॥ ਮਾਟੀ ਤੇ ਫੁਨ ਮਾਟੀ ਹੋਤੀ ॥ ੧ ॥
ਪੰਚ ਤਤ ਤੇ ਕੀਆ ਪਸਾਰਾ ॥ ਤਾ ਕਾ ਅੰਤੁ ਨ ਪਾਰਾਵਾਰਾ ॥ ੧ ॥
ਮਾਟੀ ਕੇ ਸਭਿ ਭਾਂਡੇ ਘੜੇ ॥ ਇਕਿ ਘਿਉ ਭਿੰਨੇ ਇਕਿ ਅਗਿ ਸੜੇ ॥ ੨ ॥
ਇਕਿ ਗਲੀਜ[6] ਇਕਿ ਮਹਾਂ ਪੁਨੀਤ ॥ ਚਹੁ ਖਾਣੀ ਕੀ ਏਹਾ ਰੀਤਿ ॥ ੩ ॥
ਮਾਟੀ ਉਪਜੇ ਮਾਟੀ ਮੇਲੁ ॥ ਮਾਟੀ ਕਾ ਸਭੁ ਕੀਨਾ ਖੇਲੁ ॥ ੪ ॥
ਚਹੁ ਖਾਣੀ ਮਹਿ ਪਾਚੋ ਤਤੁ ॥ ਪਾਂਚੋ ਤੇ ਸਗਲੀ ਉਤਪਤਿ ॥ ੫ ॥
ਰੂਪ ਰੰਗ ਰਸ ਅਨਿਕ ਸਵਾਦ ॥ ਸੋ ਬੂਝੇ ਜਿਸੁ ਕੁਦਰਤਿ ਯਾਦਿ ॥ ੬ ॥
426.ੳ ਕੁਦਰਤਿ ਜਿਸੁ ਦੀ ਏਹੀ ਜੇਹੀ ॥ ਦਰਬਾਰੀ ਤਿਸੁ ਦੀ/ਕੀਮਤਿ ਕੇਹੀ ॥ ੭ ॥ ੨ ॥

---

1. ਮੋਹ ਦਾ ਦਾਗ 2. ਹੰਕਾਰ ਖਤਮ ਹੋ ਗਿਆ 3. ਲਾਜ 4. ਛੇਕ ਦੇਹ ਭਾਵ ਪਾੜ ਦੇਹ 5. ਮਿੱਟੀ ਦਾ ਇਹ ਸਰੀਰ, ਹੀਰਾ ਮੋਤੀ ਹੈ 6. ਗੰਦਾ, ਅਪਵਿੱਤਰ

**ਰਾਗੁ ਗੋਂਡ ॥**

ਭਗਤਿ ਵਛਲ ਸੰਤਨ ਸੁਖਿਦਾਈ ॥ ਰੇ ਮਨ ਤਿਸੁ ਕੀ ਪਉ ਸਰਨਾਈ ॥ ੧ ॥ ਰਹਾਉ ॥
ਅਮਿਰੀਕ ਭਗਤਿ ਕਾ ਕਟਿਆ ਸ੍ਰਾਪ ॥ ਰੇ ਮਨ ਤਿਸੁ ਕਾ ਜਪੁ ਤੂ ਜਾਪੁ ॥ ੧ ॥
ਪ੍ਰਹਿਲਾਦ ਭਗਤਿ ਕੀ ਰਖਿਆ ਕਰੀ ॥ ਰੇ ਮਨ ਤੂ ਰਖੁ ਸੋ ਨਰਹਰੀ ॥ ੨ ॥
ਜਿਨ ਅਜਮਲੁ ਗਜੁ ਗਨਕਾ ਸਨ ਤਾਰੇ ॥ ਮੈਂ ਆਇ ਪਇਆ ਅਬਿ ਤਿਸੁ ਕੈ ਦੁਆਰੇ ॥ ੩ ॥
ਅਹਿਲਿਆ ਪਾਹੁਨ ਤਾਰੀ ਨਾਉ[1] ॥ ਤਿਸੁ ਕੇ ਸਦ ਬਲਿਹਾਰੇ ਜਾਉ ॥ ੪ ॥
ਰਾਵਣ ਮਾਰ ਭਭੀਛਣੁ ਕੀਆ ॥ ਤਿਸੁ ਕਉ ਸਿਮਰੁ ਉਬਾਰੀ ਸੀਆ[2] ॥ ੫ ॥
ਤੇਤੀਸ ਕ੍ਰੋੜੀ ਬੰਦ ਛਡਾਈ ॥ ਮੈ ਮਨ ਤਿਸੁ ਕੀ ਸਾਮ ਤਕਾਈ ॥ ੬ ॥
ਹੀਹੈ[3] ਕਾ ਜਿਸੁ ਜਨਮ ਵਟਾਇਆ ॥ ਰੇ ਮਨ ਮੇਰੇ ਪਉ ਸਰਨਾਇਆ ॥ ੭ ॥
ਧ੍ਰੋਪਤੀ ਕੀ ਜਿਨਿ ਪੈਜ ਸਵਾਰੀ ॥ ਤਿਸੁ ਕੀ ਸਾਮ ਪਇਆ ਦਰਬਾਰੀ ॥ ੮ ॥
ਅਰਜਨ ਕਾ ਜੋ ਭਇਆ ਰਥਵਾਹੀ ॥ ਤਿਸੁ ਕੀ ਓਟ ਮੇਰੇ ਮਨ ਆਹੀ ॥ ੯ ॥
ਬਿਦਰ ਦਾਸ ਘਰਿ ਖਾਇਆ ਸਾਗੁ ॥ ਰੇ ਮਨ ਤਿਸੁ ਕੀ ਭਗਤੀ ਲਾਗੁ ॥ ੧੦ ॥
ਪੂਤਨਾ ਮਾਰ ਬੈਕੁੰਠ ਪਠਾਈ ॥ ਰੇ ਮਨ ਤਿਸੁ ਕੀ ਗਾਉ ਵਡਾਈ ॥ ੧੧ ॥
ਕੁਬਰੀ[4] ਕੇ ਜਿਨਿ ਅੰਗਿ ਸਵਾਰੇ ॥ ਪਉ ਮਨ ਸਰਨੀ ਪਾਪ ਉਤਾਰੇ ॥ ੧੨ ॥
ਪਾਂਡਵਾਂ ਕੀ ਜਿਨਿ ਸਰਧਾ ਪੂਰੀ ॥ ਪਉ ਮਨ ਸਰਨੀ ਜਮ ਜਿਨਿ ਘੂਰੀ ॥ ੧੩ ॥
ਭੀਲਨੀ ਜਿਸ ਕਉ ਬੇਰ ਖਵਾਏ ॥ ਤਸੁ ਕੀ ਸਰਨਿ ਸਭੇ ਸੁਖ ਪਾਏ ॥ ੧੪ ॥
426.ਅ ਕੋਲੀ ਕੰਨਿਆ ਭੇਖੁ ਰਖਾਇਆ ॥ ਤਿਸੁ ਕੀ ਸਰਨੀ ਇਹੁ ਮਨੁ/ਆਇਆ ॥ ੧੫ ॥
ਸੁਦਾਮੇ ਕੇ ਸੁਇਨ ਮਹਲ ਉਸਾਰੇ ॥ ਸਰਨਿ ਪਾਹਿ ਤੁਧੁ ਪਾਰ ਉਤਾਰੇ ॥ ੧੬ ॥
ਨਾਮਦੇਵ ਦੀ ਛਾਨ ਛਵਾਈ ॥ ਦੇਹੁਰਾ ਫੇਰਿਆ ਗਊ ਜੀਵਾਈ ॥ ੧੭ ॥
ਤਿਸੁ ਕੀ ਸਾਮ ਗਹੁ ਦਰਬਾਰੀ ॥ ਨਰਸੀ ਕੀ ਜਿਸੁ ਹੁੰਡੀ ਤਾਰੀ ॥ ੧੮ ॥
ਕੰਬੀਰੇ ਕੇ ਕੇਸੋ ਬਨ ਆਏ ॥ ਤਿਸੁ ਕਾ ਜਸੁ ਮੇਰਾ ਮਨ ਗਾਏ ॥ ੧੯ ॥
ਧੰਨੇ ਕੀ ਜਿਨਿ ਗਊ ਚਰਾਈ ॥ ਤਿਸੁ ਕਾ ਜਸ ਗਾਵਹੁ ਮਨ ਭਾਈ ॥ ੨੦ ॥
ਸੈਨ ਕੇ ਥਾਇ ਵਟਾਇਆ ਰੂਪੁ ॥ ਸੇ ਪ੍ਰਭ ਸਿਮਰਹੁ ਮਹਾਂ ਅਨੂਪੁ ॥ ੨੧ ॥
ਬਲ[5] ਕੈ ਦਰ ਦਰਵਾਨੁ ਕਹਾਇਆ ॥ ਅਨਿਦਿਨੁ ਤਿਸੁ ਹੀ ਕਾ ਜਸੁ ਧਿਆਇਆ ॥ ੨੨ ॥
ਤ੍ਰਿਲੋਚਨ ਕਉ ਮਿਲਿਆ ਦੇ ਲੋਚਨੁ[6] ॥ ਰੇ ਮਨ ਸਿਮਰਹੁ ਸੋ ਭਵਮੋਚਨੁ[7] ॥ ੨੩ ॥
ਭਗਤਾ ਕੈ ਜੋ ਵਸਿਆ ਚੀਤ ॥ ਦਰਬਾਰੀ ਗਾਵੈ ਤਿਸੁ ਕੈ ਗੀਤ ॥ ੨੪ ॥ ੩ ॥ ਜੁਮਲਾ ੩੧ ॥ ਰਾਗੁ ੨੮ ॥

1. ਅਹਲਿਆ, ਪੱਥਰ ਤੇ ਕਿਸ਼ਤੀ, ਨਾਵ 2. ਸੀਤਾ 3. ਜਿਸਨੂੰ ਲੜਕੀ ਤੋਂ ਲੜਕਾ ਬਣਾਇਆ 4. ਕੁੱਬੀ ਅਥਵਾ ਕੁਬਜਾਂ ਮਾਲਣ 5. ਰਾਜਾ ਬਲੀ 6. ਅੱਖਾਂ, ਭਾਵ ਗਿਆਨ 7. ਡਰ ਦਾ ਨਾਸ਼ ਕਰਨ ਵਾਲੇ

**ੴ ਸਤਿਗੁਰੂ ਬਾਬਾ ਨਾਨਕ ॥ ਅਭੇ ਰਾਮ ਪਰਸਾਦਿ ॥**

**ਰਾਗੁ ਬਿਲਾਵਲੁ ॥ ਚਉਪਦੇ ॥ ਘਰੁ ੧ ॥**

ਤੂ ਸਿਰਤਾਜੁ ਸਰਬ ਕਾ ਦਾਤਾ ਸਭਿ ਸਿਰਿ ਤੇਰਾ ਭਾਣਾ ॥ ਤੂ ਅਪਣਾ ਕੀਤਾ ਆਪੇ ਜਾਣਹਿ ਪੂਰਨੁ ਪੁਰਖੁ ਸੁਜਾਣਾ ॥ ੧ ॥
ਤੇਰੇ ਮੈ ਕਿਆ ਗੁਣੁ ਆਖਿ ਵਖਾਣਾ ॥ ਸੋਈ ਕਹਾ ਜੋ ਤੁਹੀ ਅਖਾਵਹਿ ਅਉਰੁ ਕੁਛ ਆਖਿ ਨ ਜਾਣਾ ॥ ੧ ॥ ਰਹਾਉ ॥
427.ੳ ਸੁਰ ਨਰ ਮੁਨ ਜਨ ਤੇਰਾ ਜਸੁ ਗਾਵਹਿ ਕਰਦੇ ਬੇਦੁ ਪਰਾਣਾ ॥ ਪੀਰ ਪੈਕੰਬਰ ਸੇਖ ਮ/ਸਾਇਕ ਕਹਹਿ ਕਤੇਬ ਕੁਰਾਣਾ ॥ ੨ ॥
ਤੂਪਰੇ ਤੇ ਪਰੇ ਓਰੇ ਸਭ ਕੋਈ ਮੈ ਕਿਉ ਕਰ ਤੁਧੁ ਪਛਾਣਾ ॥ ਤੇਰਾ ਪਰਲਾ ਪਾਰ ਨ ਜਾਤਾ ਕਿਆ ਕੋ ਕਥੈ ਅਜਾਣਾ ॥ ੩ ॥
ਸਾਸਿ ਗਿਰਾਸ ਸਭਿ ਤੇਰੇ ਦਿਤੇ ਤੂਦੇਹਿ ਸੁ ਪੈਨਣੁ ਖਾਣਾ ॥ ਨਾਨਕ ਪੰਥੀ ਜਨੁ ਦਰਬਾਰੀ ਕੁਦਰਤਿ ਥੋ[1] ਕੁਰਬਾਣਾ ॥ ੪ ॥ ੧ ॥

**ਰਾਗੁ ਬਿਲਾਵਲੁ ॥**

ਤੂ ਪਾਰਬ੍ਰਹਮ ਪਰਮੇਸੁਰੁ ਸੁਆਮੀ ਕੁਦਰਤਿ ਆਪਿ ਉਪਾਈ ॥ ਕੁਦਰਤਿ ਥੋ ਸਭਿ ਪੈਦਾ ਕੀਤੀ ਜੇਤੀ ਸ੍ਰਿਸਟਿ ਸਬਾਈ ॥ ੧ ॥
ਤੇਰਾ ਜਸ ਗਾਵਾ ਹੋਹੁ ਸਹਾਈ ॥ ਮੈ ਮੂਰਖੁ ਮਤਿ ਹੋਛੀ ਮੇਰੀ ਵਡੀ ਤੁਧੁ ਵਡਿਆਈ ॥ ੧ ॥ ਰਹਾਉ ॥
ਤੂ ਪਤਿਤ ਉਧਾਰਨੁ ਪਾਪ ਬਿਡਾਰਨੁ ਦੀਨ ਦਿਆਲੁ ਗੁਸਾਂਈ ॥ ਭਗਤ ਵਛਲੁ ਭਵਖੰਡਨਹਾਰਾ ਕਰਨਾਨਿਧਿ[2] ਸੁਖਿਦਾਈ ॥ ੨ ॥
ਹੁਕਮੋ ਬਾਹਰਿ ਸਾਸੁ ਨ ਆਵੈ ਸਭੁ ਕੁਛ ਮਾਹਿ ਰਜਾਈ[3] ॥ ਆਗਿਆ ਭੰਙੁ ਨ ਕੋ ਕਰਿ ਸਕੈ ਵਧੈ ਨ ਘਟੈ ਤਿਲ ਰਾਈ[4] ॥ ੩ ॥
ਤੇਰਾ ਕੀਤਾ ਮੀਠਾ ਲਾਗੈ ਦੈਆ ਕਰਹੁ ਰਘੁਰਾਈ ॥ ਨਾਨਕ ਪੰਥੀ ਜਨ ਦਰਬਾਰੀ ਤੇਰੀ ਪਨਹ ਤਕਾਈ ॥ ੪ ॥ ੨ ॥

**ਰਾਗੁ ਬਿਲਾਵਲੁ ॥**

ਮੇਰੇ ਪ੍ਰਭ ਕੀ ਅਕਥ ਕਹਾਣੀ ॥ ਨਾ ਆਦਿ ਨ ਅੰਤੁ ਮਧੁ ਜਿਨਿ ਜਾਤਾ ਅਣਿਜਾਣਤਿ ਆਖਿ ਵਖਾਣੀ ॥ ੧ ॥ ਰਹਾਉ ॥
ਸੇਖ ਨਾਗ ਸਹੰਸ੍ਰ[5] ਮੁਖ ਗਾਵੈ ਇਕ ਤਿਲੁ ਕੀਮ[6] ਨ ਜਾਣੀ ॥ ਸੁਰ ਨਰ ਮੁਨ ਜਨ ਸਗਲੇ ਥਾਕੈ ਕਿਆ ਕੋ ਕਥੇ ਪ੍ਰਾਣੀ ॥ ੧ ॥
ਗੰਧ੍ਰਬ[7] ਗਾਇ ਰਹੈ ਗੁਣ ਸੁਰ ਭਰ[8] ਕਵ[9] ਕਥ ਗਾਵਹਿ ਬਾਣੀ ॥ ਨਾਰਦ ਨਿਰਤਿ ਕਰੇ ਗੁਣ ਗਾਵੈ ਇੰਦ੍ਰ ਸਣੁ[10] ਇੰਦ੍ਰਾਣੀ ॥ ੨ ॥
427.ਅ ਕੀ/ਮਤਿ ਪਰੇ ਪਰੇਰੇ ਪ੍ਰਭ ਕੀ ਨਾ ਪਾਈ ਬੇਦ ਪੁਰਾਣੀ ॥ ਪੀਰ ਪੈਕੰਬਰ[11] ਸੇਖ ਮਸਾਇਕ[12] ਕਹਹਿ ਕਿਤੇਬ ਕੁਰਾਣੀ ॥ ੩ ॥
ਸਾਈ ਕਥਾ ਕਹਾਣੀ ਹਰਿ ਕੀ ਭਗਤਾ ਭਣੀ[13] ਪ੍ਰਭ ਭਾਣੀ[14] ॥ ਨਾਨਕ ਪੰਥੀ ਜਨੁ ਦਰਬਾਰੀ ਮਾਂਗੈ ਪਦ ਨਿਰਬਾਣੀ ॥ ੪ ॥ ੩ ॥

**ਰਾਗੁ ਬਿਲਾਵਲੁ ॥**

ਪ੍ਰਭ ਜੀ ਮੈਂ ਤੇਰੀ ਸਰਣਾਈ ॥ ਜਿਉ ਜਾਣਹੁ ਤਿਉ ਰਾਖਹੁ ਠਾਕਰ ਤੇਰੀ ਪਨਹ ਤਕਾਈ ॥ ੧ ॥
ਪ੍ਰਭ ਜੀ ਤੂ ਸੰਤਨ ਸੁਖਿਦਾਈ ॥ ਜਹ ਜਹ ਭੀੜ ਪਰੀ ਸੰਤਨ ਕਉ ਤਹ ਤਹ ਭਏ ਸਹਾਈ ॥ ੧ ॥ ਰਹਾਉ ॥
ਗੋਕਲ ਗੁਆਰ ਗਊ ਸਭ ਰਖੇ ਗੋਵਰਧਨ ਲੀਓ ਉਠਾਈ ॥ ਇੰਦ੍ਰ ਜੋਰੁ ਲਗਾਇਆ ਬਹੁਤਾ ਜੀਆ ਅੰਚ ਨ ਆਈ ॥ ੨ ॥
ਪਹਿਲਾਦ ਭਗਤਿ ਦੁਖੁ ਕੋਇ ਨ ਬਿਆਪੇ ਦੇਦੇ ਰਹੇ ਸਜਾਈ ॥ ਦੰਤ ਜੀਭ ਜਿਉ ਰਾਖ ਲੈਓ ਪ੍ਰਭ ਆਧਿ ਬਿਆਧਿ ਮਿਟਾਈ ॥ ੩ ॥
ਸੰਤਨ ਕਾ ਰਖਵਾਰਾ ਆਪੇ ਸਰਨਿ ਸੂਰੁ ਰਘੁਰਾਈ ॥ ਨਾਨਕ ਪੰਥੀ ਜਨੁ ਦਰਬਾਰੀ ਬਾਰ ਬਾਰ ਬਲਿਜਾਈ ॥ ੪ ॥ ੪ ॥

**ਰਾਗੁ ਬਿਲਾਵਲੁ ॥**

ਜਿਸੁ ਕਾ ਚਾਕਰ ਤਿਸੁ ਕੀ ਸੇਵਾ ਅਉਰੁ ਨ ਸੇਵ ਸੁਹਾਵੈ ॥ ਖਸਮ ਛੋਡਿ ਜੋ ਦੂਜੇ ਲਗੈ ਇਤਿ ਉਤਿ ਗੋਤੇ ਖਾਵੈ ॥ ੧ ॥
ਸੋ ਜਨ ਖਸਮਹੁ ਘੁਥਾ ਜਾਵੈ ॥ ਆਗਿਆ ਭੰਙੁ[15] ਕਰੇ ਪ੍ਰਭ ਕੇਰੀ ਸੋ ਖਸਮੁਹੁ ਭਇਆ ਵਿਦਾਵੈ[16] ॥ ੧ ॥ ਰਹਾਉ ॥
ਏਕ ਤਿਆਗੈ ਦੂਜੇ ਲਾਗੈ ਠਉਰੁ ਠਉਰੁ ਉਠਿ ਧਾਵੈ ॥ ਵੇਸਵਾ ਕੇਰੇ ਪੂਤ ਜਿਵੈ ਹੀ ਕਹੁ ਕਿਸ ਕਾ ਕਉਣੁ ਕਹਾਵੈ ॥ ੨ ॥
ਜਬ ਜਮ ਮਾਰ ਕਰੈ ਮੁਗਦਰ ਗਹ[17] ਤਬ ਕਹੁ ਕਉਣੁ ਛਡਾਵੈ ॥ ਨਰਕ ਘੋਰ ਸੇ ਪਾਂਦੇ ਡਿਠੇ ਜੂਨੀ ਮਾਹਿ ਨਚਾਵੈ ॥ ੩ ॥
428.ੳ ਜਿਸੁ/ਪਰ ਕਰਨਾ ਕਰੇ ਗੁਸਾਂਈ ਸੋਈ ਖਸਮੁ ਧਿਆਵੈ ॥ ਜਿਨ ਜਨ ਇਕ ਪਛਾਤਾ ਹਰਿ ਪ੍ਰਭ ਜਨੁ ਦਰਬਾਰੀ ਬਲਿ ਜਾਵੈ ॥ ੪ ॥ ੫ ॥

**ਰਾਗੁ ਬਿਲਾਵਲੁ ॥**

ਮਾਣਸਿ ਦੇਹਿ ਦਈ[18] ਜਿਨਿ ਕਰਤੇ ਕਿਉ ਤਿਸ ਕਰਹਿ ਨ ਯਾਦਿ ॥ ਪਰਉਪਕਾਰ ਨ ਪ੍ਰਭ ਕੀ ਸੇਵਾ ਉਮਰ ਗਵਾਈ ਬਾਦਿ ॥ ੧ ॥
ਕੇਤਕ ਮਾਣਸ ਕੀ ਮੁਣੀਆਦਿ[19] ॥ ਮਧੁ ਗਇਆ ਅਬਿ ਅੰਤੁ ਭਿ ਆਇਆ ਖਬਰਿ ਨ ਪਾਈ ਆਦਿ ॥ ੧ ॥ ਰਹਾਉ ॥
ਦੇਖਿ ਸਮਗ੍ਰੀ ਜੋ ਤੂ ਭੂਲਾ ਏਹਿ ਸਭੋ ਕੁਛ ਬਾਦਿ ॥ ਚਲਦੇ ਸੰਗਿ ਨ ਕਛੂ ਹੀ ਚਲੈ ਕੂੜਾ ਅਹਿ[20] ਅਹਿਲਾਦੁ[21] ॥ ੨ ॥

---

1. ਤੋਂ 2. ਦਇਆ ਦਾ ਸਮੁੰਦਰ 3. ਰਜ਼ਾ ਦੇ ਵਿੱਚ, ਹੁਕਮ ਅੰਦਰ 4. ਥੋੜਾ ਜੇਹਾ, ਰਾਈ ਦੇ ਦਾਣੇ (ਬੀਜ) ਜਿੰਨਾਂ 5. ਹਜ਼ਾਰ 6. ਕੀਮਤ 7. ਦੇਵਤਿਆਂ ਦੇ ਗਵੈਯੇ 8. ਸਾਰੇ ਦੇਵਤੇ 9. ਕਵੀ ਜਨ 10. ਸਣੇ, ਉਨ੍ਹਾਂ ਦੇ ਨਾਲ 11. ਪੈਗੰਬਰ, ਅਲਾਹ ਦਾ ਸੁਨੇਹਾ ਦੇਣ ਵਾਲੇ 12. ਸ਼ੇਖ ਦਾ ਬਹੁਵਚਨ 13. ਕਹੀ 14. ਪ੍ਰਭੂ ਨੂੰ ਚੰਗੀ ਲੱਗੀ 15. ਨਾ ਮੰਨੇ 16. ਵਿਦਾ ਹੋਵੇ 17. ਮੁੰਗਲੀਆਂ (ਪਹਿਲਵਾਨਾਂ ਵਾਲੀਆਂ) 18. ਦਿੱਤੀ 19. ਬੁਨਿਆਦ, ਉਮਰ 20. ਹੈ 21. ਆਨੰਦ

ਸਭ ਕੁਛੁ ਭਸਮ ਹੋਇ ਖਿਨ ਭੀਤਰ ਜੋ ਮੁਖ ਭੋਗਹਿ ਸੁਆਦ ॥ ਏਹਾ ਗਤਿ ਦੇਹੀ ਕੀ ਹੋਸੀ ਕਿਆ ਕੁਛੁ ਪਾਵਹਿ ਦਾਦ[1]॥ ੩॥
ਤਿਆਗੁ ਗੁਮਾਨੁ ਸਮਝ ਮਨ ਮੂਰਖ ਜਪੁ ਲੈ ਪੁਰਖੁ ਅਨਾਦ[2]॥ ਨਾਨਕ ਪੰਥੀ ਜਨੁ ਦਰਬਾਰੀ ਤੇਰਾ ਆਦਿ ਜੁਗਾਦਿ ॥੪॥੬॥

**ਰਾਗੁ ਬਿਲਾਵਲੁ ॥**

ਮਾਣਸ ਜਨਮ ਦੀਆ ਜਿਸੁ ਤਉ ਕਉ ਸੋ ਤੈ ਕਿਉ ਬਿਸਰਾਇਆ॥ ਜਿਨ ਪ੍ਰਭ ਤੈਨੂ ਸਭ ਕੁਛੁ ਦੀਆ ਤਿਸੁ ਕਾ ਮਰਮੁ ਨ ਪਾਇਆ॥੧॥
ਰੇ ਤੂ ਕਾਹੇ ਭਰਮੁ ਭੁਲਾਇਆ ॥ ਮਾਣਸ ਜਨਮੁ ਦੁਲੰਭੁ ਲਹਿਓ ਸੀ ਬਿਰਥਾ ਕਾਹਿ ਗਵਾਇਆ ॥ ੧ ॥ ਰਹਾਉ ।
ਪਹਿਲਾਂ ਰਕਤ ਬਿੰਦ ਤੇ ਘਰਿਆ[3] ਫਿਰਿ ਜਠਰ ਬੀਚਿ ਬਚਾਇਆ॥ ਹਾਥਿ ਦੇ ਰਖਿਆ ਪਰਮੇਸੁਰੁ ਤਾ ਫਿਰਿ ਬਾਹਰਿ ਆਇਆ॥੨॥
ਬਡਾ ਭਇਆ ਸਭਿ ਸਾਕ ਸਮਾਲੇ[4] ਪਾਰਬ੍ਰਹਮੁ ਬਿਸਰਾਇਆ॥ ਦੀਏ ਸੇਤੀ ਲਾਗ ਮੂਆ ਨਰੁ ਦੇਦਾ[5] ਮਨ ਨ ਵਸਾਇਆ॥ ੩॥
428.ਅ ਜਿਨ ਕਉ ਸਤਿਗੁਰੁ ਕ੍ਰਿਪਾ ਧਾਰੇ ਤਿਨ ਜਨ ਹਰਿ ਹ/ਰਿ ਧਿਆਇਆ ॥ ਨਾਨਕ ਪੰਥੀ ਜਨ ਦਰਬਾਰੀ ਤਿਨਿ ਕੀ ਸਰਨਿ ਸਿਧਾਇਆ॥੪॥੭॥

**ਰਾਗੁ ਬਿਲਾਵਲੁ ॥**

ਪਾਣੀ ਰਿੜਕੈ ਘਿਰਤ[6] ਨ ਆਵੈ ਕੱਲਰ ਅੰਨ ਨ ਜੰਮੇ ॥ ਭੂਹ[7] ਕੁਟੈ ਤੁਹੁ ਨਿਕਸਹਿ ਨਾਹੀ ਤਿਨੇ ਕੰਮ ਨਿਕੰਮੇ ॥ ੧ ॥
ਭਯਾ ਰੇ ਮੇਰੀ ਕਰਹੁ ਕਹਾਣੀ ॥ ਸੁਣੀ ਸੁਣਾਈ ਕੰਮ ਨ ਸਿਝੈ ਸਿਝੈ[8] ਕੰਮੁ ਕਮਾਣੀ ॥ ੧ ॥ ਰਹਾਉ ॥
ਮੰਤ੍ਰ ਰਹਤਿ ਬਿਨਾ ਨਹੀਂ ਚਲੈ ਛੂਛਾ[9] ਕਰੇ ਘਨੇਰੀ ॥ ਰਹਤ ਪੜਣ ਸੁਨਣ ਦੀ ਏਹਾ ਤਿਆਗਹੁ ਰੇ ਮੈ ਮੇਰੀ ॥ ੨ ॥
ਗੱਲੀ ਕੀਤੀ ਨ ਸੁਖ ਸੋਈਐ ਬਿਨਾ ਸਮੇਟੇ ਵੈਰੀ ॥ ਜਤਨ ਜੁਗਤਿ ਬਿਨੁ ਜਾਂਹਿ ਨ ਸਾਧੇ ਕਰਿ ਕਰਿ ਥਾਕੇ ਡੇਰੀ ॥ ੩ ॥
ਬਿਨਾ ਪਵਿਤ੍ਰ ਪਤਿ ਜਿਨਿ ਪਾਈਐ ਪਤਿ ਬਿਨੁ ਗਤਿ ਜਿਨਿ[10] ਪਾਈਐ ॥
ਦਰਬਾਰੀ ਸਰਨਿ ਪਾਹੁ ਗੁਰੁ ਕੇਰੀ ਆਪੁ ਛਡਿ ਗੁਨ ਗਾਈਐ ॥ ੪ ॥ 8 ॥

**ਰਾਗੁ ਬਿਲਾਵਲੁ ॥**

ਸਮਦ੍ਰਿਸਟਿ[11] ਨਿਹਾਰਹਿ ਨੈਨ ਸੁਜਾਖੇ ਸ੍ਵਣ ਕੀਰਤਨ ਜਾਗੈ॥ ਮਨੁ ਨਿਰਮਲੁ ਜੋ ਗੁਰਮਤਿ ਚਾਲੈ ਦੁਰਮਤਿ ਦੁਐਤਿ ਤਿਆਗੈ॥੧॥
ਸਾਧੋ ਭਾਉ ਭਗਤਿ ਭਉ ਭਾਗੈ ॥ ਧੰਨੁ ਜਨਮੁ ਤਿਨ ਸੰਤਨ ਕੇਰਾ ਜੋ ਹਰਿ ਭਗਤੀ ਲਾਗੇ ॥ ੧ ॥ ਰਹਾਉ॥
ਮਸਤਕ ਭਲਾ ਨਿਵੈ ਗੁਰਚਰਨੀ ਮਨਸਾ ਦਰਸਨੁ ਮਾਗੇ ॥ ਹਸਤ ਪੁਨੀਤ ਟਹਲ ਸੰਤਨ ਕੀ ਪਹਰੇ ਖਿਮਾ ਸਿਵ ਬਾਗੇ[12] ॥੨॥
ਜਿਨ ਕਉ ਸਤਿਗੁਰੁ ਕ੍ਰਿਪਾ ਕੀਨੀ ਪੰਚ ਪਰੋਤੇ ਧਾਗੇ ॥ ਈਹਾਂ ਸੁਖੁ ਪਾਵਹਿ ਸੇ ਗੁਰਮੁਖਿ ਸੋ ਲਹਹਿਗੇ ਆਗੇ[13]॥ ੩ ॥
429.ੳ ਜੋ ਅਪਨੇ ਕਰਿ ਲਏ ਗੁਸਾਂਈ ਸੋ ਫਿਰਿ ਨ ਜਮ ਦਾਗੇ ॥ ਦਰਬਾਰੀ ਸਤਿਗੁਰੁ ਭੇਟੇ ਬਾਝਹੁ ਜਮ ਜਮ ਮਰਹਿ ਅਭਾਗੇ/॥੪॥੯॥

**ਰਾਗੁ ਬਿਲਾਵਲੁ ॥**

ਏਹੁ ਮਨ ਮੂਰਖੁ ਮੁਗਧੁ ਇਆਣਾ ॥ ਭਲੀ ਬੁਰੀ ਕਛੁ ਸਮਝਤਿ ਨਾਹਨ ਭੋਗਨਿ ਭੋਗੁ ਲੁਭਾਣਾ ॥ ੧ ॥ ਰਹਾਉ ॥
ਲੋਕ ਲਾਜ ਕੁਲ[14] ਕਾਨ ਨ ਕਾਈ ਨ ਡਰੁ ਕਰੇ ਜਮਾਣਾ ॥ ਦੇਵ ਪਿਤਰ ਕੀ ਕਹੀ ਨ ਮਾਨੀ ਚਾਲੈ ਆਪ ਮੁਹਾਣਾ[15]॥ ੧ ॥
ਲਾਲਚ ਲਾਗ ਰਹਿਆ ਫਸ ਫਾਸਨਿ ਗੁੜ ਮੱਖੀ ਜਿਉ ਉਲਝਾਣਾ॥ ਸਤਿਗੁਰੁ ਕਾਢੈ ਤਾ ਹੀ ਨਿਕਸੈ ਥਾਕ ਪਰੇ ਕਰ ਪਰਾਣਾ[16]॥੨॥
ਪਤੰਗ ਕੁਰੰਗ[17] ਭਿਰੰਗ[18] ਜਿਵੈ ਮਨੁ ਹਸਤੀ[19] ਮੀਨੁ ਪਚਾਣਾ ॥ ਮਨੁ ਮਾਰਗੁ ਇਹੁ ਕਬਹੂਨ ਪਾਵੈ ਸੁਣਿ ਸੁਣਿ ਬੇਦ ਪੁਰਾਣਾ॥੩॥
ਮਾਨਸ ਜਨਮੁ ਅਮੋਲਕੁ ਖੋਇਆ ਆਇਆ ਜਰੁ[20] ਜਰਵਾਣਾ ॥ ਨਾਨਕ ਪੰਥੀ ਕਹੈ ਦਰਬਾਰੀ ਕਉਡੀ ਲਾਲੁ[21] ਵਿਕਾਣਾ॥ ੪॥੧੦॥

**ਰਾਗੁ ਬਿਲਾਵਲੁ ॥ ਚਉਪਦੇ ॥ ਦੁਤੁਕੇ ਘਰੁ ੧ ॥**

ਨਉਧਾ ਭਗਤਿ ਕਰੇ ਜਨੁ ਤੇਰਾ ॥ ਪ੍ਰੇਮੀ ਕੀਤਾ ਸਗਲ ਨਬੇਰਾ ॥ ੧ ॥
ਜੋਗੀ ਧਿਆਨ ਮਾਂਹਿ ਅਟਕਾਏ ॥ ਦਸਵੇ ਦੁਆਰੇ ਪਉਣੁ[22] ਚੜਾਏ ॥
ਸਬਦ ਅਨਾਹਦ ਸਉ ਮਨ ਲੀਨਾ ॥ ਪ੍ਰੇਮੀ ਪ੍ਰੇਮ ਪਿਆਲੇ ਭੀਨਾ ॥ ੧ ॥
ਗਿਆਨੀ ਘਟਿ ਘਟਿ ਮਾਹਿ ਬਤਾਇਆ ॥ ਤਤੁ ਮਿਥਿਆ ਕਰਿ ਭਿੰਨਿ ਦਿਖਾਇਆ ॥
ਅਹੰਬ੍ਰਹਮੁ[23] ਕਰਿ ਊਚ ਪੁਕਾਰੇ ॥ ਪ੍ਰੇਮੀ ਪ੍ਰੀਤਮ ਸੋ ਮਨੁ ਧਾਰੇ ॥ ੨ ॥
ਚਾਰ ਦੇਹ ਜਗਤ ਕੀ ਸੁਨੀ ॥ ਬੇਦ ਪੁਰਾਨੋ ਸਾਧੋ ਭਨੀ ॥
ਦੋਇ ਦੇਹ ਜੋਗੀ ਕੀ ਕਹੀ ॥ ਪ੍ਰੇਮੀ ਕੀ ਦੇਹ[24] ਏਕ ਨ ਰਹੀ ॥ ੩ ॥

---

1. ਮਾਨ, ਸਨਮਾਨ 2. ਜਿਸਦਾ ਆਰੰਭ ਨਹੀਂ 3. ਘੜਿਆ, ਬਣਾਇਆ 4. ਰਿਸ਼ਤੇਦਾਰਾਂ ਨੂੰ ਸੰਭਾਲਿਆ 5. ਦੇਣ ਵਾਲਾ ਪ੍ਰਭੂ 6. ਘਿਉ 7. ਤੂੜੀ, ਭੂਸਾ 8. ਪ੍ਰਯੋਜਨ ਸਿੱਧ ਹੋਣਾ 9. ਅਧੂਰਾ, ਊਣਾ 10. ਨਹੀਂ 11. ਸਭ ਨੂੰ ਇਕ ਸਮਾਨ ਜਾਣਨਾ 12. ਨਿਮਰਤਾ ਭਰਪੂਰ 13. ਦਰਗਾਹ ਵਿੱਚ 14. ਨਸਲ ਵੰਸ਼ 15. ਜਿਧਰ ਮੂੰਹ ਹੋ ਗਿਆ, ਆਪਣੀ ਮਰਜ਼ੀ ਨਾਲ 16. ਕੋਸ਼ਿਸ਼ 17. ਹਿਰਨ 18. ਭੌਰਾ 19. ਹਾਥੀ 20. ਬੁਢੇਪਾ 21. ਲਾਲ ਨੂੰ ਕਉਡੀ ਬਦਲੇ 22. ਸੁਆਸ 23. ਮੈਂ ਹੀ ਪਰਮਤਮਾ ਹਾਂ 24. ਦੋ ਸਰੀਰ

ਪ੍ਰੇਮੀ ਪ੍ਰੀਤਮੁ ਏਕੋ ਭਇਆ ॥ ਭ੍ਰਮ ਭੂਤ ਨ ਵਿਚਹੁ ਗਇਆ ॥
429.ਅ ਨਾਨਕ ਪੰਥੀ ਜਨੁ ਦਰਬਾਰੀ ॥ ਪ੍ਰੇਮੀ ਪ੍ਰੀਤ/ਮ ਥੋ ਬਲਿਹਾਰੀ ॥ ੪ ॥ ੧੧ ॥

**ਰਾਗੁ ਬਿਲਾਵਲੁ ॥**

ਪ੍ਰੇਮ ਸਮਾਨ ਆਨ ਕੁਛੁ ਨਾਹੀਂ ॥ ਸਮਝਿ ਦੇਖੁ ਅਪਨੇ ਮਨ ਮਾਹੀ ॥
ਪ੍ਰੇਮ ਪਿਆਲਾ ਜਿਸ ਨੇ ਪੀਆ ॥ ਜਨਮ ਨ ਮਰੈ ਅਮਰੁ ਸੋ ਥੀਆ[1] ॥ ੧ ॥
ਪ੍ਰੇਮ ਕਹਾਨੀ ਠਾਕੁਰ ਭਾਨੀ ॥ ਚਉਪ[2] ਚਤਰਾਈ ਰਾਮ ਨ ਮਾਨੀ ॥ ੧ ॥ ਰਹਾਉ ॥
ਜਿਉ ਕੰਚਨ ਕਉ ਆਗਿ ਸਵਾਰੇ ॥ ਜਿਉ ਸਾਬੂਣੁ ਮੈਲੁ ਕਟਿ ਡਾਰੇ ॥
ਜਿਉ ਭੂਖਣ[3] ਕਉ ਪਾਹੁ ਖਟਿਆਈ ॥ ਤਿਉ ਦੁਰਮਤਿ ਦੁਬਿਧਾ ਪ੍ਰੇਮ ਗਵਾਈ ॥ ੨ ॥
ਜਿਉ ਅਉਖਧ ਕਟ ਰੋਗ ਉਤਾਰੇ ॥ ਤਿਵੈ ਪ੍ਰੇਮ ਪਾਪਾ ਕੋ ਖਾਰੇ ॥
ਜਿਸੁ ਪ੍ਰਭੁ ਦੇਇ ਸੋ ਪਾਵੈ ਪ੍ਰੇਮੁ ॥ ਜਹਾਂ ਪ੍ਰੇਮੁ ਤਹਾਂ ਖੇਮੁ[4] ਨ ਨੇਮੁ[5] ॥ ੩ ॥
ਸੇਖ ਫਰੀਦ ਕੀਆ ਵਖਿਆਣੁ ॥ ਪ੍ਰੇਮ ਬਿਨਾ ਸਭਿ ਦੇਹਿ ਮਸਾਣੁ ॥
ਨਾਨਕ ਪੰਥੀ ਜਨੁ ਦਰਬਾਰੀ ॥ ਦੀਜੈ ਪ੍ਰੇਮ ਕਥਾ ਗਿਰਧਾਰੀ ॥ ੪ ॥ ੧੨ ॥

**ਰਾਗੁ ਬਿਲਾਵਲੁ ॥**

ਜਗ ਮਹਿ ਊਤਮੁ ਸਾਧੂ ਸੰਗੁ ॥ ਜਿਉ ਨਦੀਆ ਮਹਿ ਊਤਮ ਗੰਗਾ[6] ॥ ੧ ॥ ਰਹਾਉ ॥
ਜਿਉ ਲੋਹੇ ਪਾਰਸ ਕਾ ਸੰਗੁ ਪਾਇਆ ॥ ਕੰਚਨੁ ਮਹਘੇ[7] ਮੋਲ ਬਿਕਾਇਆ ॥
ਸਾਧ ਸੰਗੁ ਜੇ ਕੋਈ ਪਾਵੈ ॥ ਦੇਵਤੁ ਹੋਵੈ ਜਨਮ ਵਟਾਵੈ ॥ ੧ ॥
ਜਿਉ ਚੰਦਨ ਕਾਸਟੁ ਮਹਕਾਰੇ[8] ॥ ਸਾਧ ਸੰਗੁ ਸਾਧੂ ਕਰ ਡਾਰੇ ॥
ਕਾਸਟੁ ਤਾ ਕੋ ਕੋਇ ਨ ਕਹੈ ॥ ਚੰਦਨੁ ਭਾਖੇ ਜਾ ਤਨ ਲਹੈ ॥ ੨ ॥
ਸਾਧ ਸੰਗ ਇਉ ਜਨਮ ਵਟਾਵੈ ॥ ਸਾਧ ਸੰਗਿ ਹਰਿ ਕੀਰਤਨੁ ਗਾਵੈ ॥
ਸਾਧ ਸੰਗ ਜਪੁ ਤਪੁ ਸਭ ਪੂਜਾ ॥ ਸਾਧੁ ਸੰਗ ਬਿਨਸੇ ਸਭੁ ਦੂਜਾ ॥ ੩ ॥
ਸਾਧ ਸੰਗ ਦੀਜੈ ਕਰਿ ਮਇਆ ॥ ਸਾਧ ਸੰਗ ਜਮ ਕਾ ਭਉ ਗਇਆ ॥
430.ੳ ਨਾਨਕ ਪੰਥੀ ਜਨੁ ਦ/ਰਬਾਰੀ ॥ ਸਾਧ ਸੰਗੁ ਮਾਂਗੇ ਬਨਿਵਾਰੀ[9] ॥ ੪ ॥ ੧੩ ॥

**ਰਾਗੁ ਬਿਲਾਵਲੁ ॥**

ਆਪੇ ਕਰਤਾ ਕਰਣੇਹਾਰਾ ॥ ਆਪੇ ਏਕੁ ਆਪਿ ਬਿਸਥਾਰਾ ॥
ਆਪੇ ਅਪਨਾ ਖੇਲੁ ਬਨਾਇਆ ॥ ਆਪਿ ਪਸਾਰੀ ਅਪਨੀ ਮਾਇਆ ॥ ੧ ॥
ਆਪਿ ਉਪਾਵੈ ਆਪਿ ਖਪਾਵੈ ॥ ਆਪੇ ਅਪਨਾ ਚਲਤੁ ਦਿਖਾਵੈ ॥ ੧ ॥ ਰਹਾਉ ॥
ਆਪੇ ਦੇਵਲੁ[10] ਆਪੇ ਦੇਵਾ ॥ ਆਪੇ ਠਾਕੁਰੁ ਆਪੇ ਸੇਵਾ ॥
ਆਪ ਪੁਜਾਰੀ ਆਪੇ ਪੂਜਾ ॥ ਏਕੋ ਆਪੇ ਅਉਰੁ ਨ ਦੂਜਾ ॥ ੨ ॥
ਮੂਰਖੁ ਮੈਂ ਮੈਂ ਕਰੇ ਅਜਾਣੁ ॥ ਆਪੇ ਸਾਹਿਬੁ ਜਾਣੀਜਾਣੁ ॥
ਜੋ ਕੁਛੁ ਕਰੇ ਸੁ ਆਪੇ ਕਰੇ ॥ ਅਣਹੁੰਦਾ ਤਾਰੁ ਮੂਰਖੁ ਸਿਰ ਧਰੇ ॥ ੩ ॥
ਮੈਂ ਕੁਛੁ ਨਾਹੀਂ ਨ ਕੁਛੁ ਮੇਰਾ ॥ ਸਭੁ ਕੁਛੁ ਤੂਹੇ ਸਭੁ ਕੁਛੁ ਤੇਰਾ ॥
ਨਾਨਕ ਪੰਥੀ ਭਣੇ ਦਰਬਾਰੀ ॥ ਰਾਖੁ ਲੇਹੁ ਅਬ ਹਰੀ ਮੁਰਾਰੀ ॥ ੪ ॥ ੧੪ ॥

**ਰਾਗੁ ਬਿਲਾਵਲੁ ॥**

ਇਹ ਜਗੁ ਲੁੜਦਾ[11] ਜਾਂਦਾ ਡਿਠਾ ॥ ਬਿਖੁ ਚਖ[12] ਮੂਏ ਨਾਉ ਸੁਣਿ ਮਿਠਾ ॥
ਬਿਖੇ ਭੋਗ ਪਰ ਬਹੁਤੁ ਲੁਭਾਇਆ ॥ ਕਉਡੀ ਬਦਲੇ ਲਾਲੁ ਵੰਞਾਇਆ ॥ ੧ ॥
ਬਿਰਥਾ ਮਾਣਸ ਜਨਮੁ ਗਵਾਇਆ ॥ ਥੋੜੇ ਸੁਖ ਕਾਰਣਿ ਦੁਖੁ ਪਾਇਆ ॥ ੧ ॥ ਰਹਾਉ ॥

---

1. ਹੋ ਗਿਆ 2. ਸ਼ੌਕ, ਅਥਵਾ ਚੁਸਤੀ 3. ਗਹਿਣੇ 4. ਖੁਸ਼ੀ, ਇਥੇ ਭਾਈ ਦਰਬਾਰੀ ਦਾ ਭਾਵ ਖਾਮੀ ਤੋਂ ਜਾਪਦਾ ਹੈ 5. ਨਿਯਮ 6. ਗੰਗਾ 7. ਮਹਿੰਗਾ 8. ਮਹਿਕ ਦਿੰਦਾ ਹੈ 9. ਪ੍ਰਭੂ 10. ਮੰਦਰ, ਧਰਮ ਅਸਥਾਨ 11. ਰੁੜਦਾ 12. ਜ਼ਹਿਰ ਖਾ ਕੇ

ਇਹੁ ਜਗੁ ਭੂਲਾ ਚਖ ਚਖ ਮੀਰੀ[1] ॥ ਸਮਝੈ ਨ ਠਗ ਬਾਜ ਪੰਜੀਰੀ[2]॥
ਜਿਉ ਮਖੀਆ ਗੁੜ ਮਾਹਿ ਪਚਾਈ[3]॥ ਤਿਉ ਪਚ ਜਾਵਹਿ ਲੋਗ ਗੁਲਾਈ ॥ ੨ ॥
ਮਰਨੁ ਵਿਸਾਰ[4] ਭੋਗਹਿ ਨਰ ਭੋਗ ॥ ਤਾ ਤੇ ਉਪਜ ਖਲੋਵਹਿ ਰੋਗ ॥
ਈਹਾ ਦੁਖੀ ਆਗੇ ਹੈ ਨਰਕਾ ॥ ਮੂਰਖ ਨਾਮ ਨ ਜਪਿਉ ਹਰਿ ਕਾ ॥ ੩ ॥
ਦਿਨੇ ਧੰਧੁ ਰਾਤਿ ਪੈ ਸੋਵੈ ॥ ਏਵੈ ਉਮਰਿ ਅਕਾਰਥ ਖੋਵੈ ॥
430.ਅ ਨਾਮ ਬਿਨਾ ਨਰੁ ਦੋਜਕਿ ਜਾਵੈ ॥ ਅਉਰ ਉ/ਪਾਵ ਨ ਛੁਟਕਣ ਪਾਵੈ ॥ ੪ ॥
ਜਿਸ ਨੋ ਬਖਸੇ ਆਪਿ ਗੁਸਾਂਈ ॥ ਰਾਮ ਨਾਮ ਕੀ ਮਤਿ ਦਿੜਾਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਅਉਗਣਿਆਰਾ ਸਰਨ ਤੁਮਾਰੀ ॥ ੫॥ ੧੫॥

**ਰਾਗੁ ਬਿਲਾਵਲੁ ॥**

ਰਸਨਾ[5] ਕੇ ਰਸਿ ਮਛਲੀ ਮੁਠੀ ॥ ਬਜਾਰ ਬਿਕਾਣੀ ਘਰਿ ਘਰਿ ਕੁਠੀ ॥
ਐਸਾ ਸੁਆਦ ਬੁਰਾ ਸੈਸਾਰਾ ॥ ਭੈਜਲ ਤਰਨਾ ਬੋਝਾ ਭਾਰਾ ॥ ੧ ॥
ਪਾਂਚੋ ਬਿਖੇ ਜੈ ਦੇ[6] ਘਰਿ ਮਾਂਹੀ ॥ ਪ੍ਰਭ ਰਾਖੇ ਉਬਰਹਿਗੇ ਨਾਂਹੀ ॥ ੧ ॥ ਰਹਾਉ ॥
ਘ੍ਰਾਣ[7] ਗੰਧ ਲੈ ਭਉਰ ਸਿਧਾਇਆ ॥ ਰਸ ਕੇ ਲੋਭੇ ਆਪੁ ਬੰਧਾਇਆ ॥
ਵਿਚੇ ਪਚੇ ਨ ਨਿਕਸਨੁ ਪਾਇਆ ॥ ਜੋ ਡੂਬਾ ਜੋ ਲੋਭ ਲੁਭਾਇਆ ॥ ੨ ॥
ਆਪੋ ਕੇ ਰਸ ਜਲੇ ਪਤੰਗੁ[8]॥ ਜਲ ਬਲ ਕੋਇਲਾ ਭਇਆ ਨਿਸੰਗੁ ॥
ਸਮਝਹੁ ਰੇ ਮਨ ਗੁਰ ਕੇ ਬੈਨਾ ॥ ਸੋ ਉਬਰੇ ਸਮਝਾਵੈ ਨੈਨਾ ॥
ਘੰਡਾ ਹੇੜੇ[9] ਮਿਰਗੁ ਫਹਾਇਆ ॥ ਕੰਨੋ ਕੇ ਰਸ ਜੀਉ ਗਵਾਇਆ ॥
ਇੰਦ੍ਰੀ ਕੇ ਰਸ ਹਾਥੀ ਫਾਥਾ ॥ ਮੁਕਤਣ ਕਾ ਭਰਵਾਸਾ ਸਾਥਾ ॥ ੪ ॥
ਕਹਾ ਕਰੇ ਮਾਣਸੁ ਵਿਚਾਰਾ ॥ ਸੋ ਉਬਰੇ ਰਾਖੇ ਕਰਤਾਰਾ ॥
ਨਾਨਕ ਪੰਥੀ ਜਨ ਦਰਬਾਰੀ ॥ ਹਾਰਿ ਪਇਆ ਅਬ ਸਰਨਿ ਤੁਮਾਰੀ ॥ ੫॥ ੧੬ ॥

**ਰਾਗੁ ਬਿਲਾਵਲੁ ॥**

ਭਗਤਿ ਵਛਲ ਭਵਖੰਡਨਹਾਰਾ[10]॥ ਪਾਰਬ੍ਰਹਮੁ ਭਗਤਾ ਕਾ ਪਿਆਰਾ ॥
ਪਤਿਤ ਉਧਾਰਨੁ ਗਰਬ ਪ੍ਰਹਾਰੀ ॥ ਗਰੀਬ ਨਿਵਾਜ ਗੋਵਰਧਨਧਾਰੀ ॥ ੧ ॥
ਜੈ ਜਗਦੀਸ ਜਗਪਤਿ ਸੁਆਮੀ ॥ ਨਮੋ ਨਮੋ ਪ੍ਰਭ ਅੰਤਰਜਾਮੀ ॥ ੧ ॥ ਰਹਾਉ ॥
ਪਤਿਤ ਪਵਿਤੁ ਪਰਵਦਗਾਰਾ ॥ ਪਾਕੀ ਨਾਈ ਪਾਕੁ ਅਪਾਰਾ ॥
431.ੳ ਨਿਰਾਹਾਰ ਨਿਰੰਜਨੁ ਸੋਈ ॥ ਏ/ਕੰਕਾਰ ਅਗੋਚਰ ਓਈ ॥ ੨ ॥
ਮਉਲਾ ਮਾਲਕ ਅੰਤਰਜਾਮੀ ॥ ਘਟਿ ਘਟਿ ਵਾਸੀ ਸਬ ਘਟਿ ਗਾਮੀ ॥
ਮਿਹਰਵਾਨੁ ਮਾਧੋ ਮਨਮੋਹਨੁ ਮਧਸੂਦਨੁ ਮਹੀਪਤ[11] ਸ੍ਰੀਧਰ[12] ਸੋਹਨੁ ॥ ੩ ॥
ਕਰਤਾ ਕਰਨਹਾਰੁ ਸੁਖਿਦਾਈ ॥ ਸਰਨਸੂਰ ਹਰਿ ਸੰਤ ਸਹਾਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੇਰੀ ਸਰਨਿ ਸਿਰੀ ਗਿਰਧਾਰੀ ॥ ੪ ॥ ੧੭ ॥

**ਰਾਗੁ ਬਿਲਾਵਲੁ ॥**

ਮਿਤਿ ਮੁਖ ਕਹੀ ਨ ਜਾਇ ਤਿਹਾਰੀ ॥ ਮਧਸੂਦਨ ਮਾਧੋ ਬਨਿਵਾਰੀ ॥
ਤੇਰਾ ਅੰਤੁ ਨ ਕਿੰਨਹੂ ਪਾਇਆ ॥ ਤਿਨ ਸੁਖ ਪਾਇਆ ਜਿਨ ਤੂ ਧਿਆਇਆ ॥ ੧ ॥
ਸੇਖ ਨਾਗ ਨਉਤਨੁ ਗੁਨ ਗਾਇਆ ॥ ਨੇਤ ਨੇਤ[13] ਕਹਿ ਬੇਦ ਬਤਾਇਆ ॥ ੧ ॥ ਰਹਾਉ ॥
ਸਿਵ ਸੰਕਰ ਬ੍ਰਹਮਾ ਗੁਨ ਗਾਏ ॥ ਸਚੀ ਪਤ[14] ਧਰਮਰਾਇ ਧਿਆਏ ॥

---

1. ਮਿਠਾ 2. ਪੰਜਾਂ (ਪੰਜੀਰੀ) ਤੋਂ ਬਿਨਾ, ਬਗੈਰ 3. ਮਰਦੀ ਹੈ 4.ਮਰਨਾ ਭੁੱਲ ਕੇ 5. ਜੀਭ ਦੇ 6. ਜਿਸ ਦੇ 7. ਨਾਸਕਾ, ਨੱਕ 8. ਪਤੰਗਾ 9. ਮਿਰਗ ਨੂੰ ਫੜਣ ਲਈ ਸ਼ਿਕਾਰੀਆਂ ਵੱਲੋਂ ਪੈਦਾ ਕੀਤੀ ਗਈ ਅਵਾਜ਼ 10. ਇਸ ਸ਼ਬਦ ਵਿੱਚ ਸਾਰੇ ਪ੍ਰਭੂ ਦੇ ਨਾਮ ਹਨ 11. ਮਹੀ (ਪ੍ਰਿਥਵੀ) ਦੀ ਪਾਲਣਾ ਕਰਨ ਵਾਲਾ 12. ਲਛਮੀ ਦੇਵੀ (ਸ੍ਰੀ) ਦਾ ਪਤੀ, ਵਿਸ਼ਣੂ, ਭਗਵਾਨ 13. ਨ-ਇਤਿ, ਅੰਤ ਨਹੀਂ 14. ਸਚੀ ਅਪਸਰਾ ਦਾ ਪਤੀ ਇੰਦ੍

ਸੁਰ ਨਰ ਮੁਨ ਜਨ ਦੇਵੀ ਦੇਵਾ ॥ ਕਿਨਹੀ ਨ ਪਾਇਓ ਭੇਉ[1] ਅਭੇਵਾ[2]॥ ੨ ॥
ਚਿਤ ਗੁਪਤ ਗਣ ਗੰਧ੍ਰਬ ਗਾਵਹਿ ॥ ਬ੍ਰਹਮਦਿਕ ਸਨਕਾਦਿਕ ਧਿਆਵਹਿ ॥
ਸੇਖ ਮਸਾਇਕ ਪੰਡ੍ਤਿ ਕਾਜੀ ॥ ਸਮਝ ਨ ਸਾਕਹਿ ਤੇਰੀ ਬਾਜੀ ॥ ੩ ॥
ਤੂ ਕਰਤਾ ਨਿਰੰਜਨੁ ਸੋਈ ॥ ਤੁਧੁ ਬਿਨੁ ਦੂਜਾ ਅਉਰੁ ਨ ਕੋਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੇਰੀ ਸਰਨਿ ਸਿਰੀ ਗਿਰਧਾਰੀ ॥ ੪ ॥ ੧੮ ॥

**ਰਾਗੁ ਬਿਲਾਵਲੁ ॥ ਚੌਪਦੇ ॥ ਘਰੁ ੨ ॥**

ਮੈ ਮਨ ਤੇਰੀ ਆਸ ਪਿਆਰੇ ਮੈ ਮਨ ਤੇਰੀ ਆਸ ॥ ਇਕੋ ਮੇਰਾ ਤੂ ਧਣੀ ਪਿਆਰੇ ਤਿਆਗੀ ਅਉਰ ਬਿਆਸ[3]॥੧॥ ਰਹਾਉ॥
431.ਅ ਜਿਨਿ ਮਨ ਤੇਰੀ ਟੇਕ ਹੈ ਪਿਆਰੇ ਸੇ ਜਨ ਭਏ ਖਲਾਸ ॥ ਜਿਨ ਪਰ ਕ੍ਰਿਪਾ ਤੈ ਕਰੀ ਪਿਆਰੇ ਤਿਨ ਕੇ/ਕਾਰਜ ਰਾਸ॥੧॥
ਮੈਂ ਪਇਆ ਅੰਧੇਰੀ ਕੋਠਰੀ ਪਿਆਰੇ ਆਪ ਕਰਹੁ ਪ੍ਰਗਾਸ॥ ਮੈਂ ਆਇ ਪਇਆ ਸਰਨਾਗਤੀ ਪਿਆਰੇ ਕਾਟਹੁ ਜਮ ਕੀ ਫਾਸ॥੨॥
ਤੋਸਾ[4] ਦੇਹੁ ਸੰਤੋਖ ਦਾ ਪਿਆਰੇ ਮਿਟ ਜਾਇ ਮਨ ਕੀ ਪਿਆਸਿ ॥ ਜਮ ਕੀ ਤ੍ਰਾਸ ਨ ਲਗਈ ਪਿਆਰੇ ਏਹਿ ਸੁਣਹੁ ਅਰਦਾਸ॥੩॥
ਦਰਸਨ ਕਉ ਮਨ ਲੋਚਦਾ ਪਿਆਰੇ ਏਹਿ ਹਮਾਰੀ ਖਾਸ॥ ਨਾਨਕ ਪੰਥੀ ਗਾਂਵਦਾ ਪਿਆਰੇ ਜਨੁ ਦਰਬਾਰੀ ਦਾਸੁ॥੪॥੧੯॥

**ਰਾਗੁ ਬਿਲਾਵਲੁ ॥**

ਮੈਂ ਮਨ ਤੇਰਾ ਚਾਉ ਪਿਆਰੇ ਮੈਂ ਮਨ ਤੇਰਾ ਚਾਉ॥ ਅਠੇ ਪਹਰ ਉਡੀਕ ਤੁਸਾਡੀ ਪਿਆਰੇ ਤੂ ਦੁਖਭੰਜਨਾ ਘਰਿ ਆਉ॥੧॥ ਰਹਾਉ॥
ਤੂ ਘਟਿ ਘਟਿ ਵਾਸੀ ਸੁਣੀਦਾ ਪਿਆਰੇ ਖਾਲੀ ਕੋਇ ਨ ਥਾਉ ॥ ਮੈਂ ਕੀ ਨਦਰਿ ਨ ਆਵਹੀ ਪਿਆਰੇ ਤੂਅਪਣਾ ਆਪ ਜਣਾਉ॥੧॥
ਕਰ ਕ੍ਰਿਪਾ ਕ੍ਰਿਪਾਲ ਪ੍ਰਭ ਪਿਆਰੇ ਅਪਨਾ ਨਾਮੁ ਜਪਾਉ ॥ ਅਉਰੁ ਨ ਬਾਂਛਾਂ[5] ਮੋਹ ਮਨ ਪਿਆਰੇ ਅਪਨੀ ਭਗਤੀ ਲਾਉ ॥੨॥
ਮੈ ਜਾਚਕੁ ਦਰ ਜਾਚੌਂ ਪਿਆਰੇ ਦੇਹੁ ਭਗਤਿ ਮਨ ਭਾਉ ॥ ਦੇਹੁ ਦਾਨ ਸੰਤੋਖੀਆ ਪਿਆਰੇ ਮਨ ਤੇ ਤ੍ਰਿਖਾ ਬੁਝਾਉ ॥ ੩ ॥
ਕਰ ਕਰਨਾ[6] ਮੁਝ ਰਾਖ ਲੇਹੁ ਪਿਆਰੇ ਜੰਮਣੁ ਮਰਣੁ ਮਿਟਾਉ ॥ ਦਰਬਾਰੀ ਦੀਜੇ ਦਾਨੁ ਪਿਆਰੇ ਅਪਨਾ ਦਰਸ ਦਿਖਾਉ॥ ੪॥੨੦॥

**ਰਾਗੁ ਬਿਲਾਵਲੁ ॥**

ਸੁਪਨੇ ਵਾਙੂ ਸੁਣਿ ਲਇਆ ਪਿਆਰੇ ਫੁਨ ਮੁਝ ਆਈ ਜਾਗ॥ ਦਰਸਨ ਨੂਮਨ ਲੋਚਿਦਾ ਪਿਆਰੇ ਉਪਜਿਆ ਮਨ ਵੈਰਾਗੁ॥੧॥
432.ੳ ਨਿਸਿ[7] ਕੂਕਰਾਂ ਕਹਾਣੀਆਂ ਪਿਆਰੇ ਦਿਨੇ ਉਡਾਹੋਂ ਕਾਗ॥ /ਕਦਿ ਦਰਸਨ ਦੇਖੋ ਪੀਅ ਕਾ ਪਿਆਰੇ ਹੋਨਿ ਹਮਾਰੇ ਭਾਗ ॥ ੧॥ ਰਹਾਉ॥
ਸਹੀਆ ਸਭ ਸੁਹਾਗਣੀ ਪਿਆਰੇ ਮੈਂ ਗਲ ਰੋਵਾ ਲਾਗ ॥ ਬਾਬਿ[8] ਅਸਾ ਕਿਉ ਲਿਖਿਆ ਪਿਆਰੇ ਸੁੰਵਾ ਏਹੁ ਡੁਹਾਗ[9] ॥ ੨ ॥
ਮੈ ਤਾ ਤੇਰੀ ਆਖੀਆ ਪਿਆਰੇ ਤੈ ਕਿਉ ਕੀਤਾ ਤਿਆਗੁ ॥ ਜਿਨ ਮਿਲਿਆ ਪਿਰੁ ਆਪਣਾ ਪਿਆਰੇ ਮਨੁ ਖਿੜਿਆ ਹਰਿਆ ਬਾਗੁ॥ ੩ ॥
ਜਿਨ ਕਉ ਕ੍ਰਿਪਾ ਤੈ ਕਰੀ ਪਿਆਰੇ ਬਲਿਆ ਗਿਆਨੁ ਚਿਰਾਗੁ ॥ ਦਰਬਾਰੀ ਕਉ ਤੂ ਰਾਖਿ ਲੈ ਪਿਆਰੇ ਪਇਆ ਤੁਮਾਰਾ ਦਾਗੁ॥੪॥੨੧॥

**ਰਾਗੁ ਬਿਲਾਵਲੁ ॥**

ਗਾਵੀਐ ਪਿਆਰੇ ਬਿਖੇ ਬਿਆਧਿ ਤਿਆਗਿ ॥ ਬਿਲਾਵਲੁ[10] ਏਵ ਨ ਹੋਵਈ ਪਿਆਰੇ ਬਿਨੁ ਉਪਜੈ ਵੈਰਾਗਿ ॥ ੧ ॥
ਫੂਲ ਬਿਨਾ ਫਲੁ ਨ ਲਗੇ ਪਿਆਰੇ ਦੇਖ ਲੇਹੁ ਮਨ ਮਾਂਹਿ ॥ ਬਿਨੁ ਵੈਰਾਗ ਨ ਤ੍ਰਿਸਨਾ ਬੁਝਈ ਪਿਆਰੇ ਸੰਤੋਖ ਬਿਨਾ ਸੁਖੁ ਨਾਹਿ॥੧॥ਰਹਾਉ॥
ਬਿਖੇ ਬਿਲਾਵਲੁ ਜਗਤੁ ਹੈ ਪਿਆਰੇ ਸੁਤ ਤ੍ਰਿਅ[11] ਦੇਖਿ ਨਿਹਾਲ ॥ ਭਗਤਿ ਬਿਲਾਵਲੁ ਭਗਤ ਕਰ ਪਿਆਰੇ ਗਾਵਹਿ ਗੁਣ ਗੁਪਾਲ॥੨॥
ਇਕੁ ਬਿਲਾਵਲੁ ਏਹੁ ਹੈ ਪਿਆਰੇ ਜਿਨਾ ਮਨ ਭਗਤਿ ਅਰੁ ਭਾਉ ॥ ਸਦਾ ਬਿਲਾਵਲੁ ਤਿਨਾ ਘਟਿ ਪਿਆਰੇ ਜਿਨ ਮਨ ਵਸਿਆ ਨਾਉ॥੩॥
ਇਕੁ ਇਹੁ ਬਿਲਾਵਲੁ ਹੈ ਪਿਆਰੇ ਜਿਨ ਪਾਇਆ ਸਾਧੂ ਸੰਗੁ ॥ ਦਰਬਾਰੀ[12] ਤਿਨ ਤੇ ਵਾਰਿਆ ਪਿਆਰੇ ਜਿਨ ਲਾਗਾ ਪ੍ਰਭ ਸੋ ਰੰਗੁ॥੪॥੨੨॥

**ਰਾਗੁ ਬਿਲਾਵਲ ॥ ਚਉਪਦੇ ॥ ਘਰੁ ੩ ॥**

432.ਅ /ਊਤਮ ਮਤਿ ਦੇਵੈ ਪਰਮੇਸੁਰੁ ਤਾ ਪ੍ਰਾਣੀ ਸੁਕ੍ਰਿਤ ਕਰਨਾ ॥ ਜਾ ਕ੍ਰਿਪਾਲੁ ਹੋਵੈ ਪ੍ਰਭੁ ਆਪੇ ਤਾ ਫੁਨ ਅਜਰੁ ਜਰਨਾ[13]॥੧॥
ਪਰੁ[14] ਮਨ ਸਾਧ ਜਨਾ ਕੀ ਸਰਨਾ ॥ ਸਾਧ ਸਰਨ ਜਮੁ ਜੋਹਿ ਨ ਸਾਕੈ ਹੋਇ ਨ ਜੰਮਣੁ ਮਰਨਾ ॥ ੧ ॥ ਰਹਾਉ ॥
ਭਗਤਿ ਵਛਲੁ ਭਵਖੰਡਨੁ ਜਪ ਲੈ ਕੁਛੁ ਰਹੇ ਨ ਪਾਛੈ ਕਰਨਾ॥ ਰੂਪੁ ਰੇਖ ਜਿਸ ਰੰਗ ਨ ਕੋਈ ਸਿਮਰਹੁ ਪੁਰਖੁ ਅਵਰ ਨਾ[15]॥ ੨॥
ਬਿਨੁ ਹਰਿ ਸਿਮਰਨਿ ਜਨਮੁ ਬਿਅਰਥਾ ਭਵਜਲੁ ਜਾਇ ਨ ਤਰਨਾ॥ ਸਿਮਰਹੁ ਰੇ ਮਨ ਪਾਰਬ੍ਰਹਮ ਕੋ ਜਿਸੁ ਨੇ ਧਾਰੀ ਧਰਨਾ॥੩॥
ਤਿਸ ਕਉ ਭਉ ਕਹੁ ਕਹਾਂ ਬਿਆਪੇ ਜਾ ਕਉ ਗੁਰ ਕਾ ਪਰਨਾ॥ ਦਰਬਾਰੀ ਜਾ ਗੁਰੁ ਬਾਬਾ ਨਾਨਕੁ ਤਾ ਜਮ ਸੋਂ ਕੇਹਾ ਡਰਨਾ॥੪॥੧॥ ੨੩॥

---

1. ਭੇਦ 2. ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ 3. ਹੋਰ ਬੇਆਸ 4. ਭੋਜਨ 5. ਇੱਛਾ 6. ਦਇਆ 7. ਰਾਤ ਨੂੰ 8. ਕਾਂਡ, ਅਧਿਆਇ, ਅਥਵਾ ਹਾਲ 9. ਦੁਹਾਗਣ 10. ਆਨੰਦ, ਖੁਸ਼ੀ 11. ਪੁੱਤਰ ਅਤੇ ਇਸਤਰੀ 12. ਮੂਲ ਲਿਖਤ ਵਿੱਚ 'ਦਰੀਬਾਰੀ' ਹੈ ਭਾਵ 'ਰ' ਨੂੰ ਬਿਹਾਰੀ ਗਲਤੀ ਨਾਲ ਲੱਗ ਗਈ, ਜੋ ਅਸੀਂ ਸੋਧ ਦਿੱਤੀ ਹੈ 13. ਨਾ ਜਰੀ ਅਥਵਾ ਸਹਿਣਯੋਗ ਨੂੰ ਸਹਿਣਾ 14. ਪੈ ਜਾਹ 15. ਹੋਰ ਨਾ

**ਰਾਗੁ ਬਿਲਾਵਲੁ ॥**

ਕਰਨਕਾਰਨ ਸਮਰਥੁ ਸੁਆਮੀ ਸ੍ਰੀਧਰ ਕਰਨੇਹਾਰਾ ॥ ਦੀਨ ਦਿਆਲ ਦਮੋਦਰ ਮਾਧੋ ਮਧਸੂਦਨ ਕਰਤਾਰਾ ॥ ੧ ॥
ਜਪੁ ਮਨ ਰਾਮ ਨਾਮੁ ਨਿਸਤਾਰਾ ॥ ਹਰਿ ਹਰਿ ਸਿਮਰ ਸਭੇ ਸੁਖ ਪਾਵਹਿ ਉਤਰੇ ਪਾਪਾ ਭਾਰਾ ॥ ੧ ॥ ਰਹਾਉ ।
ਕਿਸਨੁ ਕਨਯਾ ਬਿਸਨੁ ਬਿਸੰਭਰੁ ਬੇਪਰਵਾਹੁ ਮੁਰਾਰਾ ॥ ਗੋਪੀ ਨਾਥੁ ਗੁਸਾਈ ਗੋਬਿੰਦੁ ਸਭ ਮਹਿ ਸਭਿ ਤੇ ਨਿਆਰਾ ॥ ੨ ॥
ਕਰਤਾ ਪੁਰਖੁ ਮੁਕੰਦੁ ਮਨੋਹਰ ਮਹੀਧਰ[1] ਪਰਵਦਗਾਰਾ ॥ ਨਿਰਭਉ ਨਿਰੰਜਨੁ ਪਤਿਤ ਪਵਿਤ੍ਰੁ ਭਉ ਭੰਜਨੁ ਨਿਰੰਕਾਰਾ ॥ ੩॥
ਤੇਰੇ ਨਾਮ ਅਨੇਕ ਅਨੰਤਾ ਕਿਆ ਕੋ ਕਥੈ ਬਿਚਾਰਾ ॥ ਨਾਨਕ ਪੰਥੀ ਜਨੁ ਦਰਬਾਰੀ ਮਾਗੈ ਨਾਮ ਤੁਮਾਰਾ ॥ ੪ ॥ ੨ ॥ ੨੪॥

**ਰਾਗੁ ਬਿਲਾਵਲੁ ॥**

433.ੳ ਸਭੁ ਕੁਛ ਕੀ/ਤਾ ਤੇਰਾ ਹੋਵੈ ਅਉਰੁ ਨ ਕਰਣੈਹਾਰਾ ਕੋਈ॥ ਜੇ ਕੋ ਜਾਣੈ ਮੈ ਕੁਛ ਕਰਤਾ ਤਿਸ ਦਰਿ ਮਿਲੈ ਨ ਢੋਈ॥੧॥
ਰੇ ਮਨ ਸਿਮਰਹੁ ਸਾਚਾ ਸੋਈ ॥ ਮਨ ਮਹਿ ਜਾਨਹੁ ਹੰਉ ਕਿਛੁ ਨਾਹੀ ਕਰਤਾ ਕਰੇ ਸੁ ਹੋਈ ॥ ੧ ॥ ਰਹਾਉ ॥
ਆਦਿ ਅੰਤ ਮਧ ਪ੍ਰਭੁ ਏਕੋ ਆਪੇ ਸਿਰਜੀ ਗੋਈ[2]॥ ਸਭਨਾ ਦੀ ਪ੍ਰਭ ਸਾਰ ਸਮਾਲੇ ਸਭਨਾ ਰਿਜਕੁ ਦਿਤੋਈ ॥ ੨ ॥
ਆਪੇ ਇਕਨਾ ਭਰਮ ਭੁਲਾਵੈ ਆਪੇ ਦੁਰਮਤਿ ਖੋਈ ॥ ਸਭਨਾ ਦੇ ਸਿਰਿ ਨਾਇਕੁ ਇਕੋ ਖੰਡੀ ਪੁਰਿਈ[3] ਲੋਈ[4] ॥ ੩ ॥
ਆਪੇ ਕਰਤਾ ਕਰੇ ਕਰਾਏ ਤਿਸੁ ਆਗੇ ਅਰਜੋਈ ॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਪਇਓਈ॥੪॥੩॥ ੨੫॥

**ਰਾਗੁ ਬਿਲਾਵਲੁ ॥**

ਦੇਖਹੁ ਕਰਤਾ ਕਰਨਹਾਰੁ ਕੁਛ ਖੇਡ ਅਟਪਟੀ[5] ਪਾਈ ॥ ਰੂਪੁ ਨ ਰੇਖਿਆ ਰੰਗੁ ਨ ਕੋਈ ਹੈ ਕੁਛ ਹੋਰੁ ਤੇ ਹੋਰੁ ਦਿਖਾਈ॥੧॥
ਕਰਤੇ ਕੀ ਕਿਛੁ ਕੀ ਮਨ ਆਈ ॥ ਓਤਿ ਪੋਤਿ ਰਵਿਆ ਪਰਮੇਸੁਰੁ ਤਾਣੇ ਬਾਣੇ ਨਿਆਂਈ ॥ ੧ ॥ ਰਹਾਉ ॥
ਸੂਖਮ ਅਸਥੂਲ ਅਸਥੂਲ ਤੇ ਸੂਖਮ ਕਹਣਾ ਕਥਨੁ ਨ ਜਾਈ॥ ਨਿਰਗੁਣੁ ਸਰਗੁਣੁ ਸਰਗੁਣੁ ਨਿਰਗੁਣੁ ਏਕੋ ਅਸੇ ਭਾਈ॥੨॥
ਊਣੇ ਭਰੇ ਭਰੇ ਸਖਣਾਵੈ ਤ੍ਰਿਣੁ ਤੇ ਮੇਰੁ ਮੇਰੁ ਤੇ ਰਾਈ॥ ਬੀਜ ਬਿਚਿ ਬ੍ਰਿਛ ਬ੍ਰਿਛ ਬਿਚਿ ਬੀਜੋ ਕੁਦਰਤਿ ਕਲਾ ਦਿਖਾਈ॥੩॥
ਜੇਤਾ ਕਹੰਉ ਉਤਹਾਂ ਤੇ ਪਰਲਾ ਵਡੀ ਪ੍ਰਭ ਵਡਿਆਈ॥ ਨਾਨਕ ਪੰਥੀ ਜਨੁ ਦਰਬਾਰੀ ਕੀ ਕਹਿ ਕੀਰਤਿ ਗਾਈ॥੪॥੪॥੨੬॥

**ਰਾਗੁ ਬਿਲਾਵਲੁ ॥ ਚਉਪਦੇ ॥ ਘਰੁ ੪ ॥**

433.ਅ ਆਪੇ ਧੁੰਧੂਕਾਰੁ ਗੁ/ਬਾਰਾ ॥ ਆਪੇ ਜੋਤੀ ਜੋਤਿ ਮਿਲਾਵਨਹਾਰਾ ॥
ਸਭ ਕੁਛ ਆਪਿ ਸਭੋ ਕੁਛ ਆਪੇ ॥ ਅਪਨਾ ਜਾਪ ਆਪ ਹੀ ਜਾਪੇ ॥ ੧ ॥ ਰਹਾਉ ॥
ਆਪਿ ਉਪਾਇਆ ਆਪੇ ਪ੍ਰਤਿਪਾਲੇ ॥ ਸਭਨਾ ਜੀਆ ਆਪਿ ਸਮਾਲੇ ॥ ੨ ॥
ਆਪੇ ਜਾਚਕੁ[6] ਆਪੇ ਦਾਤਾ ॥ ਆਪਨ ਸੰਗਿ ਆਪਿ ਪ੍ਰਭੁ ਰਾਤਾ ॥ ੩ ॥
ਸਭ ਕੁਛ ਆਪੇ ਦੂਸਰੁ ਨਾਂਹੀ ॥ ਦਰਬਾਰੀ ਸਮਝ ਦੇਖੁ ਮਨ ਮਾਂਹੀ ॥ ੪ ॥ ੧ ॥ ੨੭ ॥

**ਰਾਗੁ ਬਿਲਾਵਲੁ ॥**

ਆਪੇ ਭੋਗ ਆਪਿ ਹੀ ਭੋਗੀ ॥ ਆਪੇ ਜੋਗੁ ਆਪਿ ਹੀ ਜੋਗੀ ॥ ੧ ॥
ਅਪਨਾ ਕਾਰਨੁ ਆਪੇ ਕਰਨਾ ॥ ਆਪੇ ਹਰਨਾ[7] ਆਪੇ ਭਰਨਾ ॥ ੧ ॥ ਰਹਾਉ ।
ਆਪੇ ਨਰੁ ਆਪੇ ਹੀ ਨਾਰੀ ॥ ਅਪਨੀ ਕੁਦਰਤਿ ਆਪਿ ਪਸਾਰੀ ॥ ੨ ॥
ਅਪਨਾ ਖੇਲੁ ਆਪ ਕਰਿ ਦੇਖੇ ॥ ਆਪਿ ਅਲੇਖੁ ਅਉਰੁ ਸਭਿ ਲੇਖੇ ॥ ੩ ॥
ਦੂਸਰੁ ਨਾਹੀਂ ਤੂਹੈ ਤੂਹੈ ॥ ਦਰਬਾਰੀ ਜਾਣਨਿ ਵਿਰਲੇ ਸੂੱਹੇ ॥ ੪ ॥ ੨ ॥ ੨੮।

**ਰਾਗੁ ਬਿਲਾਵਲੁ ॥**

ਆਪੇ ਸਾਜਿਓ ਸਭੁ ਸੰਸਾਰਾ ॥ ਆਪੇ ਸਭਨਾ ਦੇਤਿ ਅਹਾਰਾ ॥ ੧ ॥
ਆਪੇ ਮਾਰੇ ਆਪਿ ਜੀਵਾਲੇ ॥ ਆਪਿ ਉਪਾਇ ਆਪੇ ਪ੍ਰਤਿਪਾਲੇ ॥ ੧ ॥ ਰਹਾਉ ।
ਆਪੇ ਦੈਤ੍ਰ ਆਪੇ ਦੇਵਾ ॥ ਆਪੇ ਲਾਏ ਅਪਨੀ ਸੇਵਾ ॥ ੨ ॥
ਆਪੇ ਝਗਰਾ ਬਾਦੁ ਉਪਾਏ ॥ ਆਪੇ ਬਾਜੀ ਪਾਇ ਦਿਖਾਏ ॥ ੩ ॥
ਆਪੇ ਵੇਖਿ ਵਿਗੱਸੇ ਆਪੇ ॥ ਜਨੁ ਦਰਬਾਰੀ ਤਿਸ ਨੂ ਜਾਪੇ ॥ ੪ ॥ ੩ ॥ ੨੯ ॥

---

1. ਧਰਤੀ (ਮਹੀ) ਨੂੰ ਪਾਲਣ ਵਾਲਾ 2. ਸੰਸਾਰ (ਗੋਈ) ਨੂੰ ਸਿਰਜਨ ਵਾਲਾ 3. ਦੇਵਤਿਆਂ ਦੀਆਂ ਪੁਰੀਆਂ 4. ਲੋਕ, ਸੰਸਾਰ 5. ਉਲਟੀ, ਪੁਲਟੀ, ਵੇਖੋ ਇਸੇ ਸ਼ਬਦ ਦੀ ਤੀਜੇ ਬੰਦ ਦੀ ਦੂਜੀ ਸਤਰ 6. ਯਾਚਨਾ ਕਰਨ ਵਾਲੇ 7. ਖਾਲੀ ਕਰਨਾ

**ਰਾਗੁ ਬਿਲਾਵਲੁ ॥**
ਆਪੇ ਠਾਕੁਰੁ ਆਪੇ ਦਾਸਾ ॥ ਅਪਨਾ ਵੇਖੇ ਆਪਿ ਤਮਾਸਾ ॥ ੧ ॥
ਆਪੇ ਹੈ ਹੋਰੁ ਨਾਹੀਂ ਕੋਈ ॥ ਰੇ ਮਨ ਸਿਮਰੁ ਸਚਾ ਤੂ ਸੋਈ ॥ ੧ ॥ ਰਹਾਉ ॥
434.ੳ /ਆਪੇ ਧਰਤੀ ਆਪੇ ਹਾਲੀ[1] ॥ ਆਪੇ ਗਊ ਚਰਾਵੈ ਪਾਲੀ[2] ॥ ੨॥
ਆਪੇ ਜਤੀ[3] ਆਪਿ ਕਾਮੀ ॥ ਆਪੇ ਰਜਤਿ ਆਪਿ ਸੁਆਮੀ ॥ ੩ ॥
ਦਰਬਾਰੀ ਜਿਸ ਨੂ ਆਪਿ ਜਣਾਇਆ ॥ ਨਾ ਕੁਛੁ ਗਇਆ ਤੇ ਨਾ ਕੁਛੁ ਆਇਆ ॥ ੪ ॥ ੪ ॥ ੩੦ ॥

**ਰਾਗੁ ਬਿਲਾਵਲੁ ॥**
ਕੰਚਨ ਕੇ ਗੜ ਭੂਖਨ ਸਾਜੇ ॥ ਕੰਚਨੁ ਸਭਨਾ ਮਾਂਹਿ ਬਿਰਾਜੇ ॥
ਕਟਕੁ ਤਨ ਉੜੇ ਛਾਪਾ ਆਖੇ ॥ ਕੰਚਨ ਮੁਖ ਤੇ ਕੋਇ ਨ ਭਾਖੇ ॥ ੧ ॥ ਰਹਾਉ ॥
ਐਸੇ ਇਹੁ ਜਗੁ ਭਰਮੁ ਭੁਲਾਨਾ ॥ ਮਾਇਆ ਮੋਹਿਆ ਭਇਆ ਦਿਵਾਨਾ ॥ ੨ ॥
ਜਿਉ ਮਾਟੀ ਤੇ ਭਾਂਜਨ[4] ਭਏ ॥ ਮਾਟੀ ਨਾਉ ਨ ਕੋਈ ਲਏ ॥ ੩ ॥
ਐਸੇ ਹੀ ਸਭ ਬ੍ਰਹਮੁ ਪਸਾਰਾ ॥ ਦਰਬਾਰੀ ਏਕੋ ਏਕੰਕਾਰਾ ॥ ੪ ॥ ੫॥ ੩੧ ॥

**ਰਾਗੁ ਬਿਲਾਵਲੁ ॥**
ਬ੍ਰਹਮ ਗਿਆਨ ਕੀ ਚਾਲ ਨਿਰਾਲੀ ॥ ਹਰਖੁ ਨ ਸੋਗੁ ਸਦਾ ਖੁਸਾਲੀ ॥ ੧ ॥
ਪੋਟ[5] ਭਰਮ ਕੀ ਸਿਰਿ ਤੇ ਡਾਲੀ ॥ ਏਕੋ ਏਕੁ ਭਇਆ ਲਉਵਾਲੀ ॥ ੧ ॥ ਰਹਾਉ ॥
ਦਿਸੈ ਥਾਂਉ ਨਹੀਂ ਕੋ ਖਾਲੀ॥ ਬ੍ਰਹਮੋ ਦੀਸੈ ਨਦਰਿ ਨਿਹਾਲੀ ॥ ੨ ॥
ਨੈਨੋ ਤੇ ਤੂਟੀ ਭਰਮ ਜਾਲੀ ॥ ਸਭ ਮਹਿ ਦੀਸੈ ਬ੍ਰਹਮ ਖਿਆਲੀ ॥ ੩ ॥
ਤਿਨ ਜਨ ਪਾਈ ਲਾਲ ਨ ਲਾਲੀ ॥ ਦਰਬਾਰੀ ਤਿਨਿ ਕੀ ਮਿਲੈ ਰਵਾਲੀ ॥ ੪ ॥ ੬ ॥ ੩੨ ॥

**ਰਾਗੁ ਬਿਲਾਵਲੁ ॥**
ਨਰਕੁ ਸੁਰਗੁ ਕਹੁ ਕਹਿ ਤੇ ਆਇਆ ॥ ਜਾ ਸਭਨਾ ਮਹਿ ਇਕੁ ਬ੍ਰਹਮੁ ਸਮਾਇਆ ॥ ੧ ॥
ਦੇਖੁਹੁ ਬ੍ਰਹਮੁ ਗਿਆਨੁ ਬੀਚਾਰੇ ॥ ਬ੍ਰਹਮੋ ਅੰਤਰ ਬਾਹਰਿ ਵਾਰੇ ॥ ੧ ॥ ਰਹਾਉ ॥
434.ਅ ਜਾ ਸਭ ਘਟਿ ਭੀਤਰ ਬ੍ਰਹਮੁ ਸਮਾਨਾ ॥ ਤਾ ਕ/ ਉਨ ਸੁ ਅਪਨਾ ਕਉਨ ਬਿਗਾਨਾ ॥ ੨ ॥
ਤੂਹੇ ਹੈ ਹਉ ਹਾਂਹਿ ਨ ਹੂਆ ॥ ਨਾ ਕੁਛੁ ਜਨਮਿਆ ਨ ਕੁਛੁ ਮੂਆ ॥ ੩ ॥
ਖੇਡ ਅਟਪਟੀ ਸਮਝ ਨ ਸਾਕੈ ॥ ਦਰਬਾਰੀ ਸੁਰ ਨਰ ਸਗਲੈ ਥਾਕੈ ॥ ੪ ॥ ੭ ॥ ੩੩ ॥

**ਰਾਗੁ ਬਿਲਾਵਲੁ ॥**
ਚਾਰੇ ਬੇਦ ਏਕੁ ਹੀ ਆਖਹਿ ॥ ਅਠਾਰਹਿ ਪੁਰਾਨ ਏਕੁ ਹੀ ਭਾਖਹਿ ॥ ੧ ॥
ਸਗਲੇ ਸਾਧੂ ਏਕੁ ਪੁਕਾਰਹਿ ॥ ਤੂ ਦੁਤੀਐ ਲਾਗ ਜਨਮੁ ਕਿਉ ਹਾਰਹਿ ॥ ੧ ॥ ਰਹਾਉ ॥
ਖਟ ਸਾਸਤ੍ਰ ਹਰਿ ਏਕੁ ਵਖਾਣਹਿ ॥ ਨਉ ਬਿਆਕਰਣਿ ਏਕ ਹੀ ਜਾਣਹਿ ॥ ੨ ॥
ਕੁਰਾਨ ਕਤੇਬਾ ਏਕੁ ਬਗੋਇਆ[6] ॥ ਦੂਸਰੁ ਕੋਈ ਹੋਗੁ ਨ ਹੋਇਆ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਅੰਤਰ ਬਾਹਰਿ ਏਕੁ ਬਿਹਾਰੀ ॥ ੪ ॥ ੪ ॥ ੩੪॥

**ਰਾਗੁ ਬਿਲਾਵਲੁ ॥**
ਸੋ ਢਾਢੀ ਜੋ ਹਰਿ ਗੁਣ ਗਾਵੈ ॥ ਰਾਮਾਣਾ[7] ਸੋ ਜੋ ਰਾਮੁ ਧਿਆਵੈ ॥ ੧ ॥
ਬੰਦਾ ਸੋ ਜੁ ਬੰਦਗੀ ਕਰੈ ॥ ਸੋ ਸਾਧੂ ਜੋ ਅਜਰੁ ਜਰੈ[8]॥ ੧ ॥ ਰਹਾਉ ॥
ਸੋਈ ਭਗਤੁ ਜੁ ਭੈ ਮਹਿ ਰਹੈ ॥ ਭਾਣਾ ਪ੍ਰਭ ਦਾ ਸਿਰਿ ਪਰ ਸਹੈ ॥ ੨ ॥
ਸੋ ਜੋਗੀ ਜੋ ਜੁਗਤਿ ਪਛਾਣੈ ॥ ਸੋ ਪੰਡਿਤੁ ਜੋ ਏਕੁ ਵਖਾਣੈ ॥ ੩ ॥
ਹਮ ਮੂਰਖ ਮੁਘਧ ਕਪਟੀ ਅਗਿਆਨੀ ॥ ਦਰਬਾਰੀ ਭਾਉ ਭਗਤਿ ਜਿਨਿ ਜਾਨੀ ॥ ੪ ॥ ੯ ॥ ੧੩ ॥ ੩੪ ॥

1. ਹਲ ਚਲਾਉਣ ਵਾਲਾ 2. ਪਾਲਣ ਵਾਲਾ 3. ਜਤ ਸਤ ਵਾਲਾ 4. ਭਾਂਡੇ ਬਰਤਨ 5. ਪੋਟਲੀ 6. ਕਹਿਆ 7. ਰਾਮ ਦਾ ਬੰਦਾ ਜਾਂ ਸੇਵਕ 8. ਸਹਿਣਸ਼ੀਲ ਹੋਵੇ

**ਰਾਗੁ ਬਿਲਾਵਲੁ ॥ ਦੁਪਦੇ ॥ ਘਰੁ ੪ ॥**
ਭਜ ਲੈ ਰੇ ਮਨ ਪ੍ਰਾਨ ਅਧਾਰਾ ॥ ਸਗਲ ਸ੍ਰਿਸਟਿ ਕਾ ਸਿਰਜਣਹਾਰਾ ॥ ੧ ॥
ਜਿਸ ਨੇ ਕੀਆ ਸਭ ਸੈਸਾਰਾ ॥ ਸਿਰਿ ਸਿਰਿ ਰਿਜਕੁ ਸੰਬਾਹਨਿਹਾਰਾ[1] ॥ ੧ ॥ ਰਹਾਉ ॥
ਜਾ ਕਾ ਅੰਤ ਨ ਪਾਰਾਵਾਰਾ ॥ ਦਰਬਾਰੀ ਸਿਮਰਹੁ ਏਕੰਕਾਰਾ ॥ ੨ ॥ ੧ ॥ ੩੬ ॥

435.ੳ **ਰਾਗੁ ਬਿਲਾਵ/ਲੁ ॥**
ਏਕੰਕਾਰ ਅਗੰਮੁ[2] ਗੁਸਾਈ ॥ ਜਲਥਲ ਮਹੀਅਲ ਸਭਨੀ ਥਾਂਈ ॥ ੧ ॥
ਏਕੋ ਇਕੁ ਅਨੇਕੀ ਨਾਈ ॥ ਰਾਮ ਖੁਦਾਇ ਸੰਤ ਸੁਖਿਦਾਈ ॥ ੧ ॥ ਰਹਾਉ ॥
ਜਾ ਕੀ ਸਭਿ ਘਟਿ ਜੋਤਿ ਸਮਾਈ ॥ ਦਰਬਾਰੀ ਗਾਵਹੁ ਤਿਸੁ ਵਡਿਆਈ ॥ ੨ ॥ ੨ ॥ ੩੭ ॥

**ਰਾਗੁ ਬਿਲਾਵਲੁ ॥**
ਰਾਮ ਕਥਾ ਨਿਤਿ ਮੁਖਹੁ ਭਣੀਜੈ[3] ॥ ਹਰਿ ਕੋ ਜਸੁ ਸ੍ਰਵਣ ਸੁਣਿ ਲੀਜੈ ॥ ੧ ॥
ਰਾਮ ਰਸਾਇਨ ਰਸਨਾ ਭੀਜੈ ॥ ਅਹਿਨਿਸਿ ਰੇ ਮਨ ਰਾਮੁ ਰਵੀਜੈ[4] ॥ ੧ ॥ ਰਹਾਉ ॥
ਤਨੁ ਮਨੁ ਧਨੁ ਸਭੁ ਗੁਰ ਕਉ ਦੀਜੈ ॥ ਦਰਬਾਰੀ ਬੰਧਨੁ ਤੋੜਹੁ ਬੀਜੈ[5] ॥ ੨ ॥ ੩ ॥ ੩੮ ॥

**ਰਾਗੁ ਬਿਲਾਵਲੁ ॥**
ਜਬ ਲਗੁ ਦੁਨੀਆ ਅੰਦਰਿ ਰਹੀਐ ॥ ਮੁਖਿ ਤੇ ਰਾਮ ਰਾਮ ਹਰਿ ਕਹੀਐ ॥ ੧ ॥
ਅਉਰੁ ਜੋ ਬੋਲਹੁ ਸਗਲ ਵਿਕਾਰਾ ॥ ਗੰਦਾ ਹੋਵੈ ਵਾਤੁ[6] ਤੁਮਾਰਾ ॥ ੧ ॥ ਰਹਾਉ ॥
ਰਾਮ ਰਾਮ ਮੁਖਿ ਬੋਲੁ ਪਿਆਰੇ ॥ ਦਰਬਰੀ ਪ੍ਰਾਛਤਿ ਜਾਂਹਿ ਤਿਹਾਰੇ ॥ ੨ ॥ ੪ ॥ ੩੯ ॥

**ਰਾਗੁ ਬਿਲਾਵਲੁ ॥**
ਘੋਲ ਘੁਮਾਈ ਮਿਤ੍ਰ ਵਿਚੋਲੇ[7] ॥ ਜਿਤੁ ਮਿਲਿ ਹਰਿ ਹਰਿ ਰਸਨਾ ਬੋਲੇ ॥ ੧ ॥
ਹਮ ਦਾਸਨ ਕੇ ਦਾਸਨ ਗੋਲੇ ॥ ਗੁਰ ਕੇ ਬਚਨ ਜਬ ਸੁਣੇ ਅਮੋਲੇ ॥ ੧ ॥ ਰਹਾਉ ॥
ਜਾ ਕੇ ਸਤਿਗੁਰ ਬੰਧਨ ਖੋਲੇ ॥ ਦਰਬਾਰੀ ਸੇ ਜਨ ਕਦੇ ਨ ਡੋਲੇ ॥ ੨ ॥ ੫ ॥ ੪੦ ॥

**ਰਾਗੁ ਬਿਲਾਵਲੁ ॥**
ਹੰਉ ਘੋਲ ਘੁਮਾਈ ਰਾਮ ਪਿਆਰੇ ॥ ਸੰਤ ਜਨਾ ਕੇ ਕਾਜ ਸਵਾਰੇ ॥ ੧ ॥
ਸਰਨਿ ਪਏ ਸੇ ਲਏ ਉਬਾਰੇ ॥ ਡੁਬਦੇ ਪਾਪੀ ਪਤਿਤ ਉਧਾਰੇ ॥ ੧ ॥ ਰਹਾਉ ॥
ਮਹਾਂਪਾਪੀ ਹਤਿਆਰੇ ਤਾਰੇ ॥ ਦਰਬਾਰੀ ਜੇਹੇ ਅਨਿਕ ਸਵਾਰੇ ॥ ੨ ॥ ੬ ॥ ੪੧ ॥

435.ਅ **/ਰਾਗੁ ਬਿਲਾਵਲੁ ॥**
ਕਰਨਾ ਜੋ ਕੁਛ ਅਬ ਹੀ ਕਰਨਾ ॥ ਅਜੁ ਕਾਲਿ ਹੈ ਸਰਪਰ ਮਰਨਾ ॥ ੧ ॥
ਏਥੇ ਤੇਰਾ ਰਹਣੁ ਨ ਹੋਈ ॥ ਆਗੇ ਪਾਛੇ ਰਹੇ ਨ ਕੋਈ ॥ ੧ ॥ ਰਹਾਉ ॥
ਵਡੀ ਵਡੇਰੀ ਭਲੀ ਭਲੇਰੀ ॥ ਦਰਬਾਰੀ ਕਹਾ ਚਲੀ ਅਬ ਤੇਰੀ ॥ ੨ ॥ ੭ ॥ ੪੨ ॥

**ਰਾਗੁ ਬਿਲਾਵਲੁ ॥**
ਤੂਕਤ ਢੀਲਾ ਰੇ ਮਨ ਮੇਰੇ ॥ ਸਾਸਿ ਅਕਾਰਥ ਜਾਵਹਿ ਤੇਰੇ ॥ ੧ ॥
ਹਰਿ ਹਰਿ ਸਿਮਰਹੁ ਸਾਂਝ ਸਵੇਰੇ ॥ ਲਖ ਚਉਰਾਸੀਹ ਫਿਰਹੁ ਨ ਫੇਰੇ ॥ ੧ ॥ ਰਹਾਉ ॥
ਸੰਤ ਜਨਾ ਕੇ ਹੋਵਹੁ ਚੇਰੇ ॥ ਦਰਬਾਰੀ ਜਾਹੁ ਨ ਜਮ ਕੇ ਡੇਰੇ ॥ ੨ ॥ ੮ ॥ ੪੩ ॥

**ਰਾਗੁ ਬਿਲਾਵਲੁ ॥**
ਈਹਾਂ ਰਹਣਾ ਨਾਂਹਿ ਤੁਮਾਰਾ ॥ ਕਾਹੇ ਏਤਾ ਕਰਹਿ ਪਸਾਰਾ ॥ ੧॥
ਸੰਗਿ ਤੁਮਾਰੇ ਕਛੂ ਨ ਚਾਲੈ ॥ ਕਾਹੇ ਕੂੜ ਕੁਟੰਬਹ[8] ਪਾਲੈ ॥ ੧ ॥ ਰਹਾਉ ॥
ਆਜੁ ਕਾਲਿ ਏਥਹੁ ਉਠਿ ਜਾਣਾ ॥ ਦਰਬਾਰੀ ਰਹਣੁ ਕੂੜਾਵਾ ਮਾਣਾ ॥ ੨ ॥ ੯ ॥ ੪੪ ॥

---
1. ਪਹੁੰਚਾਉਣ ਹਾਰਾ 2. ਜਿਸ ਤੱਕ ਪਹੁੰਚਿਆ ਨਾ ਜਾਵੇ 3. ਕਹੀਏ, ਬੋਲੀਏ 4. ਲੀਨ ਹੋ ਜਾਈਏ 5. ਦੂਸਰੇ, ਹੋਰ 6. ਜੀਭ, ਰਸਨਾ, ਬਚਨ 7. ਗੁਰੂ 8. ਕੁਟੰਬ, ਪਰਿਵਾਰ

**ਰਾਗੁ ਬਿਲਾਵਲੁ ॥**
ਸਾਹਿਬ ਮੇਰੇ ਵਡਾ ਜੇਰਾ ॥ ਢਕਿਆ ਜਹ ਕਹ ਪੜਦਾ ਮੇਰਾ ॥ ੧ ॥
ਆਦਿ ਅੰਤ ਪ੍ਰਭ ਢਕਦਾ ਆਇਆ ॥ ਦੇਖੇ ਹਮਰਾ ਸਭੋ ਕਮਾਇਆ ॥ ੧ ॥ ਰਹਾਉ ॥
ਪੜਦੇਪੋਸ[1] ਸਭਸ ਕਾ ਓਈ ॥ ਦਰਬਾਰੀ ਸਿਮਰਹੁ ਸਾਚਾ ਸੋਈ ॥ ੨ ॥ ੧੦ ॥ ੪੫॥
**ਰਾਗੁ ਬਿਲਾਵਲੁ ॥**
ਰਾਮੁ ਰਿਦੈ ਮੁਖ ਬੋਲਹੁ ਰਾਮੁ ॥ ਸਰਵਣੁ[2] ਹਰਿ ਜਸ ਸਵਰਹਿ ਕਾਮ ॥ ੧ ॥
ਰਾਮੁ ਨ ਜਪੇ ਸੋਈ ਮੁਖੁ ਖਾਂਮੁ ॥ ਨਾਮ ਬਿਨੁ ਜਿਹਬਾ ਗੰਦੀ ਚਾਮੁ[3]॥ ੧ ॥ ਰਹਾਉ ॥
ਰਾਮ ਜਪਹੁ ਤਬ ਹੋਹੁ ਇਨਾਮੁ ॥ ਦਰਬਾਰੀ ਜਾਹਿ ਨ ਜਮ ਕੈ ਧਾਮ॥ ੨ ॥ ੧੧ ॥ ੪੬ ॥
436.ੳ **ਰਾਗ ਬਿਲਾਵਲ ॥ ਚਉ/ਪਦੇ ॥ ਘਰੁ ੫ ॥**
ਕ੍ਰਿਤ ਪਾਇਆ ਸੋ ਹੋਵਸੀ ਜੋ ਕਰ ਪਾਇਆ ਕਰਤਾਰ ॥ ਲਿਖਿਆ ਲੇਖੁ ਨ ਫਿਰਿ ਮਿਟੈ ਨ ਭੁਲਦਾ ਲਿਖਣਹਾਰੁ ॥ ੧ ॥
ਮਨ ਰੇ ਦੇਖਹੁ ਕਰ ਵੀਚਾਰ ॥ ਜੋ ਦੇਣਾ ਸੋ ਦੇ ਰਹਿਆ ਕਿਉ ਤਣਿ[4] ਤਣਿ ਮਰੈ ਗਵਾਰੁ ॥ ੧ ॥ ਰਹਾਉ ॥
ਲੇਖੇ ਅੰਦਰਿ ਸਾਸਿ ਹੈ ਲੇਖੇ ਮਾਹਿ ਗਿਰਾਸਿ ॥ ਰਾਈ ਵਧੇ ਨ ਤਿਲ ਘਟੇ ਕਹਦੇ ਬੇਦ ਬਿਆਸ ॥ ੨ ॥
ਲੇਖੇ ਅੰਦਰਿ ਬੋਲਣਾ ਲੇਖੇ ਚਾਲਹਿ ਵਾਟਿ ॥ ਜੋ ਲਿਖਿਆ ਲੇਖ ਮਹਿ ਹੋਵੈ ਵਾਧ ਨ ਘਾਟਿ ॥ ੩ ॥
ਲਿਖਿਆ ਫੇਰਿ ਨ ਹੰਘੀਐ ਜੋ ਲਿਖਿਆ ਲੇਲਾਰ[5]॥ ਦਰਬਾਰੀ ਤਾ ਤੇ ਕਪਟੁ ਤਜ ਜਪ ਲੈ ਸਿਰਜਨਹਾਰੁ॥੪॥੧॥ ੪੭॥
**ਰਾਗੁ ਬਿਲਾਵਲੁ ॥**
ਮਸਤਕਿ ਲਿਖਿਆ ਨ ਮਿਟੇ ਜੇ ਕੋਟਕ ਕਰੇ ਉਪਾਇ ॥ ਜੋ ਲਿਖੀ ਬਿਧਾਤਾ ਪੁਰਖ ਨੇ ਸੋ ਸੰਕੈ ਕਉਣ ਮਿਟਾਇ ॥ ੧ ॥
ਧੰਨੁ ਧੰਨੁ ਡਾਢਾ ਤੂੰ ਧਣੀ ਜਿਸ ਦੀ ਸਤਿ ਰਜਾਇ॥ ਜੋ ਕੁਛੁ ਕਰਣਾ ਸੋ ਕਰਿ ਰਹਿਆਂ ਸੰਕੈ ਕਉਣੁ ਭਵਾਇ॥੧॥ ਰਹਾਉ॥
ਜਨਮੇਜੇ ਨੁ ਬਿਆਸ ਜੀ ਥਕਾ ਬਹੁ ਸਮਝਾਇ ॥ ਮਿਟੀ ਨ ਕਰਨੀ ਰਾਮ ਕੀ ਫਿਰਿ ਕਥਾ ਸੁਣਾਈ ਆਇ ॥ ੨ ॥
ਜੋ ਕੁਛੁ ਜਾਣੇ ਆਪ ਤੇ ਤੇਤੀ ਲਹੇ ਸਜਾਇ ॥ ਦਰਗਹ ਢੋਈ ਨ ਲਹੇ ਜੂਨੀ ਫਿਰਤਿ ਵਿਹਾਇ ॥ ੩ ॥
ਜਿਨ ਜਨ ਭਾਣਾ ਮੰਨਿਆ ਸੋ ਦਰਗਹ ਪੈਧਾ ਜਾਇ ॥ ਦਰਬਾਰੀ ਛਡੁ ਅਪਾਇਣੋ ਗਹੁ ਸਤਿਗੁਰ ਸਰਨਾਇ॥ ੪॥੨ ॥੪੫॥
**ਰਾਗੁ ਬਿਲਾਵਲੁ ॥**
436.ਅ ਕਾਮ ਕਲਾਮ ਨ ਉਪਜੀ ਕੋਲੀ ਕੈ ਤਾਈ ॥ ਠਗੀ/ਕੰਨਿਆ ਨਿਰਪ ਕੀ ਹਰਿ ਹਰਿ ਨਕਲਿ ਬਣਾਈ ॥ ੧ ॥
ਤਾ ਕੀ ਪੈਜ ਸਵਾਰੀਆ ਦੀਨੀ ਵਡਿਆਈ ॥ ਕੋਲੀ ਕੰਨਿਆ ਬਖਸ ਕੈ ਭੇਖ ਲਾਜ ਰਖਾਈ ॥ ੧ ॥ ਰਹਾਉ ॥
ਇਹ ਬਿਧਿ ਸੁਨ ਮਨ ਚਾਉ ਭਇਆ ਮੈ ਭੇਖੁ ਬਨਾਇਆ ॥ ਆਗੇ ਪਾਛੇ ਆਦਿ ਅੰਤ ਭੇਖੁ ਰਖਦਾ ਆਇਆ ॥ ੨ ॥
ਨਕਲ ਬਣਾਈ ਧ੍ਰੂਗੀਕ ਸਾਂਗ ਕਰਿ ਦਿਖਲਾਇਆ ॥ ਤਿਸਿ ਕੀ ਰਾਖੀ ਪੈਜ ਆਪਿ ਬੈਕੁੰਠ ਪਠਾਇਆ ॥ ੩ ॥
ਮੈ ਸਾਂਗੀ ਸਾਂਗੁ ਬਣਾਇਆ ਪ੍ਰਭ ਦੀਨ ਦਿਆਲਾ ॥ ਦਰਬਾਰੀ ਰਾਖਹੁ ਦਇਆ ਕਰਿ ਕਾਟਹੁ ਜਮ ਜਾਲਾ ॥ ੪॥੩॥ ੪੯ ॥
**ਰਾਗੁ ਬਿਲਾਵਲੁ ॥**
ਜੋ ਜੀਅ ਬੇਮੁਖਿ ਰਾਮ ਤੇ ਤਿਨਾ ਦਰਸਨੁ ਦੀਜੈ ॥ ਦੀਨ ਦਿਆਲ ਕ੍ਰਿਪਾਲ ਪ੍ਰਭ ਏਹ ਕ੍ਰਿਪਾ ਕੀਜੈ ॥ ੧ ॥
ਸਾਕਤ ਸੰਗੁ ਨ ਦੀਜੀਐ ਕਰਨਾਨਿਧਿ[6] ਸਾਂਈ ॥ ਰਾਖ ਲੇਹੁ ਕਰ ਆਪਣਾ ਦੰਤ ਜੀਭ ਨਿਆਂਈ ॥ ੧ ॥ ਰਹਾਉ ॥
ਦੁਹੀ ਸਰਾਈ ਜਰਦਰੂ ਬੇਮੁਖਿ ਹਤਿਆਰੇ ॥ ਦਰਗਹ ਢੋਈ ਨ ਲਹਨਿ ਜਿਨਾ ਪਾਪ ਪਿਆਰੇ ॥ ੨ ॥
ਲੋਹਾ ਤਾਇਆ ਅਗਨਿ ਮਹਿ ਬਿਖਈ[7] ਨਰੁ ਐਸਾ ॥ ਤਿਸ ਕਉ ਛੁਹੈ ਸੁ ਜਲ ਬਲੇ ਕਹੁ ਉਬਰੈ ਕੈਸਾ ॥ ੩ ॥
ਸਾਧ ਸੰਗੁ ਜਗ ਊਤਮੋ ਜਿਸ ਦੇਇ ਸੁ ਪਾਵੈ ॥ ਦਰਬਾਰੀ ਜਨ ਕਉ ਦੀਜੀਐ ਸਤਸੰਗੁ ਸੁਖਾਵੈ ॥ ੪ ॥ ੪ ॥ ੫੦ ॥
**ਰਾਗੁ ਬਿਲਾਵਲੁ ॥**
ਜਿਨ ਜਨ ਇਕੁ ਅਰਾਧਿਆ ਇਕ ਚਿਤਿ ਇਕਾਗਰ ॥ ਆਪ ਤਰਹਿ ਕੁਲ ਸਕਲ ਸਉ[8] ਲੰਘਹਿ ਸੁਖ ਸਾਗਰ ॥ ੧ ॥
437.ੳ ਗੁਰਮੁਖਿ ਉਬ/ਰੇ ਜਗਤਿ ਮਹਿ ਸੇ ਸਫਲੇ ਆਇ ॥ ਧੰਨੁ ਜਨਮੁ ਜਗ ਤਿਨਾ ਦਾ ਸੰਗੁ ਤਿਨ ਕਾ ਪਾਏ ॥ ੧ ॥ ਰਹਾਉ ॥
ਪਾਰਸ ਚੰਦਨ ਤੇ ਅਧਿਕ ਸੰਤਨ ਸੰਗੁ ਨੀਕਾ[9] ॥ ਸਾਧੋ ਸੰਗ ਤੇ ਪਾਈਐ ਹਰਿ ਜੀਵਨ ਜੀ ਕਾ ॥ ੨ ॥

---

1. ਪੜਦੇ ਢੱਕਣ ਵਾਲਾ 2. ਸੁਣੋ 3. ਗੰਦਾ ਚੰਮ ਹੀ ਹੈ 4. ਔਖੇ ਹੋ ਕੇ 5. ਲਿਲਾਰੀ, ਲੇਖਾ ਲਿਖਣ ਵਾਲਾ 6. ਦਇਆ ਦੇ ਸਮੁੰਦਰ 7. ਵਿਸ਼ਿਆਂ ਵਾਲਾ ਮਨੁੱਖ 8. ਸਾਰੀ ਵੰਸ਼ ਨੂੰ 9. ਸੁੰਦਰ

ਸਾਧ ਸਹਾਈ ਜਗਤਿ ਮਹਿ ਹੋਰੁ ਕੋਇ ਨ ਸਾਥੀ ॥ ਮਧ ਕਰਮਾ ਮਹਿ ਬੂਡਤੇ[1] ਸੰਤ ਦੇਵੈ ਹਾਥੀ ॥ ੩ ॥
ਸੰਤ ਸਰਨਿ ਜੋ ਜਨ ਪਰੇ ਸੋ ਉਧਰਨਿਹਾਰਾ ॥ ਜਨੁ ਦਰਬਾਰੀ ਭਾਖਦਾ[2] ਗਰੀਬ ਵਿਚਾਰਾ ॥ ੪ ॥ ੫॥ ੫੧ ॥

**ਰਾਗੁ ਬਿਲਾਵਲੁ ॥**

ਪਤਿਤ ਪਵਿਤ੍ਰ ਪਾਰਬ੍ਰਹਮ ਪਾਕੀ ਨਾਈ ਪਾਕੁ ॥ ਬੇਦੁ ਕਤੇਬਹੁ ਬਾਹਰਾ[3] ਬਾਕ ਅਤੀਤੁ ਬੇਬਾਕੁ ॥ ੧ ॥
ਮਾਧੋ ਮਿਹਰਵਾਨੁ ਬਖਿਸੰਦੁ ॥ ਕਰਤਾ ਪੁਰਖੁ ਨਿਰੰਜਨੁ ਸੋਈ ਖਾਲਕੁ ਖਸਮ ਖਵਿੰਦੁ ॥ ੧ ॥ ਰਹਾਉ ॥
ਮਾਲਕੁ ਮਉਲਾ[4] ਦਿਲਾ ਦਾ ਅੰਤਰਜਾਮੀ ਸੋਇ ॥ ਘਟਿ ਘਟਿ ਵਾਸੀ ਵਸਿ ਰਹਿਆ ਦਿਗਰ[5] ਨ ਦੀਸੈ ਕੋਇ ॥ ੨ ॥
ਜਾਤਿ ਜਨਮ ਤੇ ਬਾਹਰਾ ਬੇਚਾਗੂਨੁ[6] ਬੇਨਾਮੂਨੁ[7] ॥ ਅਨਿਕ ਭਾਂਤਿ ਹੋਇ ਪਸਰਿਆ ਉਮਤਿ ਗੂਨਾ ਗੂਨ[8] ॥
ਸਰਬੇਸੁਰੁ ਸਾਂਝਾ ਸਭਸ ਦਾ ਲਉਵਾਲੀ ਲਿ ਆਲਿਮੀਨੁ ॥ ਇਕੋ ਰਾਮ ਰਹੀਮ ਹੈ ਰਖਹੁ ਇਕੁ ਯਕੀਨੁ ॥ ੪ ॥
ਕਰਤਾ ਕਾਦਰੁ ਕਰਣਹਾਰੁ ਪਰਵਦਗਾਰੁ ਅਪਾਰੁ ॥ ਦਰਬਾਰੀ ਮਾਂਗੇ ਦਰਸ ਦਾਨੁ ਦੇਹੁ ਪਾਕੁ ਦੀਦਾਰੁ ॥ ੪ ॥ ੬ ॥ ੫੨ ॥

**ਰਾਗੁ ਬਿਲਾਵਲੁ ॥**

ਇਹੁ ਮਨ ਸਾਂਗੀ ਸਾਂਗੁ ਬਨਾਵੈ ॥ ਕਬਹੂ ਬੁਧਿ ਚਿਤੁ ਹੋਇ ਬੈਠੇ ਕਬਹੂ ਹੋਇ ਅਹੰਕਾਰੁ ਦਿਖਾਵੈ ॥ ੧ ॥ ਰਹਾਉ ॥
437.ਅ ਰੂਪੁ ਨ ਰੇਖਿਆ ਕਿਨੈ ਨ ਦੇਖਿਆ/ਦਿਸਟਿ ਮੁਸਟਿ ਨਹੀਂ ਆਵੈ ॥ ਵਡੇ ਵਡੇਰੀ ਹੋਇ ਹੋਇ ਗੁਜਰੀ ਮਨ ਕਾ ਮਰਮੁ ਨ ਪਾਵੈ॥
ਪਉਨ ਗਉਨ ਤੇ ਬੇਗ ਸਿਧਾਵੈ[9] ਦਸੋ ਦਿਸਾ ਫਿਰਿ ਆਵੈ ॥ ਜਾਤਾ ਦਿਸੇ ਨ ਆਵਤੁ ਸੁਝੈ ਕਿਆ ਕੋ ਆਖਿ ਸੁਣਾਵੈ॥੧॥
ਨੈਨੋ ਭੀਤਰ ਰੂਪੁ ਨਿਹਾਰੇ ਸ੍ਰਵਣ[10] ਸਬਦ ਪਛਾਨੇ ॥ ਰਸਨਾ ਵਿਚਿ ਲੇਵੈ ਰਸੁ ਬੋਲੈ ਨਾਸੀ ਰਸ ਮੁਸਕੁ ਪ੍ਰਮਾਨੇ ॥
ਤ੍ਵਚਾ ਮਾਹਿ ਇਸਿ ਪਰਸ[11] ਹੰਢਾਵੈ ਸਭ ਰਸ ਲੇਵੇ ਆਪੇ ॥ ਕਦੇ ਭੂਪ[12] ਕਦੇ ਮਹਾਂ ਰੰਕ[13] ਹੋਇ ਮਨ ਕਾ ਕਛੂਨ ਸੀਆਪੇ ॥ ੨॥
ਮਨ ਅਜਿਤੁ ਨ ਜਿਤਿਆ ਜਾਵੈ ਸੁਰ ਨਰ ਥਕ ਖਲੋਤੇ ॥ ਜੇ ਕੋਈ ਖੋਇਆ ਮਨ ਹੀ ਖੋਇਆ ਮਨ ਥੋ ਸਭੇ ਰੋਤੇ[14]॥
ਸੁਰ ਨਰ ਗੁਪਤ ਪ੍ਰਗਟੁ ਵਸਿ ਹੋਵਹਿ ਮਨ ਹੋਰੀ ਵਸ ਨ ਆਏ ॥ ਰਾਵਣ ਤੇ ਹਰਣਾਖਸਿ ਜੇਹੇ ਮਨ ਹੀ ਮਾਰ ਗਵਾਏ ॥ ੩ ॥
ਬ੍ਰਹਮੁ ਅੰਸੁ ਕਹਾਵੈ ਇਹੁ ਮਨੁ ਕਿਉ ਫਿਰਿ ਫਿਰਿ ਭਟਕਾ ਖਾਵੈ ॥ ਅਪਨੇ ਕੁਲ ਤੇ ਭੂਲ ਗੈਆ ਮਨੁ ਵਲ ਛਲ ਬਹੁਤੁ ਕਮਾਵੈ॥
ਸਤਿਗੁਰੁ ਪੂਰਾ ਜਿਸ ਨੂੰ ਮਿਲਿਆ ਤਿਸੁ ਨੂੰ ਆਪ ਜਣਾਏ ॥ ਨਾਨਕ ਪੰਥੀ ਜਨੁ ਦਰਬਾਰੀ ਸਤਿਗੁਰੁ ਕੇ ਗੁਣ ਗਾਏ॥੪॥੭॥੫੩॥

**ਰਾਗੁ ਬਿਲਾਵਲੁ ॥**

ਆਪੇ ਹਰਿ ਪ੍ਰਭ ਰਾਖਤਾ ਸੰਤਨ ਪਤਿ ਲਾਜਾ[15]॥ ਸਗਲ ਮਨੋਰਧਿ ਪੂਰਨੋ ਸਭਿ ਸਵਰੇ ਕਾਜਾ ॥ ੧ ॥ ਰਹਾਉ ॥
ਸਗਲ ਮਨੋਰਥ ਸੰਤ ਕੇ ਹਰਿ ਆਂਦੇ ਰਾਸਿ ॥ ਅਜਰਿ ਜੇਰਿਗਰ[16] ਸੰਤ ਤੇ ਕਟਿ ਡਾਰੀ ਫਾਸਿ ॥ ੧ ॥
ਸੋ ਸੰਤਨ ਕੋ ਮੀਤੁਲਾ ਬਿਧਿ ਸੰਕਰ ਸਿਰਤਾਜਿ ॥ ਗਰਬਿ ਪਰਹਾਰੀ ਨਾਮੁ ਹੈ ਗਰੀਬ ਨਿਵਾਜਿ ॥ ੨ ॥
438.ੳ /ਅਨਦਿਨੁ ਸੰਤਨ ਵਾਤਿ ਤੇ ਗੋਬਿੰਦ ਜਸੁ ਗਾਜਿ[17]॥ ਸੋ ਸੰਤਨ ਸਦ ਸੰਗਿ ਹੈ ਸਿਰਿ ਭੂਪਤ ਰਾਜਿ ॥ ੩ ॥
ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸੁ ਕੀ ਕਾਮੀ ॥ ਦਰਬਾਰੀ ਝੂਠਿ ਨ ਪਤੀਜਤਾ[18] ਪ੍ਰਭੁ ਅੰਤਰਿਜਾਮੀ ॥ ੪ ॥ ੮ ॥ ੫੪ ॥

**ਰਾਗੁ ਬਿਲਾਵਲੁ ॥**

ਸਤਿਗੁਰ ਜੇਵਡ ਬੇਲੀ ਕਉਨੁ ਬਖਾਨੀ[19]॥ ਪਰਮੇਸਰੁ ਸਤਿਗੁਰੁ ਗੁਰ ਬਿਨੁ ਅਵਰੁ ਨ ਜਾਨੀ ॥ ੧ ॥ ਰਹਾਉ ॥
ਸਤਿਗੁਰੁ ਅੰਤਰਿ ਬਾਹਰਿ ਸੰਗੀ ਪਲ ਭਰ ਛੋਡਿ ਨ ਜਾਵੈ ॥ ਮਾਤਾ ਪੂਤ ਜਿਵੈ ਪ੍ਰਤਿਪਾਲੈ ਸਤਿਗੁਰੁ ਸਦਾ ਰਖਾਵੈ ॥ ੧ ॥
ਜਮਜੰਦਾਰੁ[20] ਨ ਤਿਨ ਕੰਉ ਜੋਹੇ ਸਤਿਗੁਰ ਚਰਨਿ ਸਮਾਏ ॥ ਨਰਕਿ ਅਠਾਰਹਿ ਤਿਨਾ ਦੁਰੇਰੇ ਜੋ ਸਤਿਗੁਰ ਸਰਨੀ ਆਏ ॥
ਸਤਿਗੁਰੁ ਬੇੜਾ ਭਵਜਲੁ ਕਾ ਖੇਵਟੁ ਨਿਧਿ ਮਹਿ ਪਾਰਿ ਉਤਾਰੇ ॥ ਗੁਰਦਰਸਨ ਕਸਮਲਿ ਸਭਿ ਉਤਰਹਿ ਜਿਵ ਪਾਵਕ[21] ਕਾਸਟ[22] ਜਾਰ ॥੩॥
ਐਸਾ ਸਤਿਗੁਰੁ ਨਾਨਕੁ ਮੇਰਾ ਮੈ ਸੁਣਿ ਸੋਭਾ ਹਰਿਖਾਈ[23]॥ ਦਰਬਾਰੀ ਸੇਵ ਸਤਿਗੁਰ ਕੇਰੀ ਮਨ ਕੀ ਦੁਰਮਤਿ ਜਾਈ ॥ ੪ ॥ ੯ ॥ ੫੫॥

**ਰਾਗੁ ਬਿਲਾਵਲੁ ॥**

ਮਨ ਮੇਰੇ ਲੇਵਹੁ ਹਰਿ ਕੀ ਓਟਾ ॥ ਸਰਨਿ ਪਰੇ ਅਨਿਕ ਉਧਰਿਆ ਨਾਮੁ ਜਪਤ ਕਈ ਕੋਟਾ[24] ॥ ੧ ॥ ਰਹਾਉ ॥
ਰਾਮ ਨਾਮ ਕੀ ਸਰਨਿ ਬੀਚਾਰਹੁ ਲਗੈ ਨ ਰਵਿ ਸੁਤ ਚੋਟਾ[25]॥ ਕਰਮ ਧਰਮ ਅਰੁ ਤੀਰਥ ਬਰਤਾ ਹਰਿ ਨਾਮ ਬਿਨਾ ਨਹੀਂ ਛੋਟਾ॥੧॥

---

1. ਮੰਦੇ ਕਰਮਾਂ ਕਰਕੇ ਡੁੱਬ ਕੇ 2. ਕਹਿੰਦਾ 3. ਬਗੈਰ 4. ਅਲਾਹ 5. ਹੋਰ 6. ਬੇਮਿਸਾਲ ਜਿਸਦੇ ਤੁਲ ਕੋਈ ਹੋਰ ਨਾ ਹੋਵੇ 7. ਜਿਸ ਦੇ ਨਮੂਨੇ ਦਾ ਕੋਈ ਹੋਰ ਨਾ ਹੋਵੇ, ਬੇ ਮਿਸਾਲ 8. ਰੰਗਾ ਰੰਗ ਦੀ, ਦੁਨੀਆਂ (ਉਮਤ) 9. ਛੇਤੀ ਜਾਵੇ 10. ਕੰਨਾਂ ਨਾਲ 11. ਛੂਹ ਕੇ 12. ਰਾਜੇ 13. ਗਰੀਬ, ਨੰਗ 14. ਰੋਂਦੇ ਹਨ 15. ਲਾਜ ਅਤੇ ਇਜ਼ਤ (ਪਤਿ) 16. ਨਾ ਜਰੀ ਜਾਣ ਵਾਲੀ ਜੇਵਰੀ ਅਥਵਾ ਰੱਸੀ ਦਾ ਮਾਲਕ-ਜੇਰਗਰ ਭਾਵ ਜਮ 17. ਗਾਉ 18. ਪ੍ਰਸੰਨ ਹੁੰਦਾ 19. ਕਹਿੰਦਾ ਹੈ 20. ਜਮ ਦੇ ਸੇਵਾਦਾਰ ਜਮਦੂਤ 21. ਅੱਗ 22. ਲੱਕੜੀ 23. ਪ੍ਰਸੰਨ ਹੋਇਆ 24. ਕ੍ਰੋੜਾਂ 25. ਧਰਮਰਾਜ ਦੀ ਚੋਟ

438.ਅ ਨਾਮ ਜਪਹੁ ਸੁਧਿ ਆਤਮਿ ਹੋਈ ਅਵਰੁ ਜੰਜਾਲਿ ਤਿਆਗੀ ॥/ਨੇਤ੍ਰਿ ਨਿਰਮਲ ਦਰਸਿ ਸਮਾਣੇ ਰਸਨਾ ਹਰਿ ਰਸਿ ਪਾਂਗੀ[1]॥੨॥
ਉਆਂ ਕੈ ਦਰਸਨਿ ਸਗਲਿ ਉਧਾਰੀ ਮਾਇਆ ਮਮਤ ਬਿਨਾਸੀ ॥ ਅਹਿਨਿਸਿ ਨਾਮ ਜਪੇ ਮਨਿ ਮੋਹਨਿ ਸੋ ਪਾਵੈ ਅਬਿਨਾਸੀ॥
ਏਕਾ ਦ੍ਰਿਸਟ ਸਬਾਈ ਦੇਖੈ ਏਕੀ ਰੰਗਿ ਰਸਾਣਾ[2]॥੩॥ ਅਨਦਿਨੁ ਜੋ ਗੁਣਿ ਗਾਵੈ ਪ੍ਰਭਿ ਕੈ ਦਰਬਾਰੀ ਤਿਸੁ ਕੁਰਬਾਣਾ ॥੪॥੧੦ ॥ ੫੬ ॥

**ਰਾਗੁ ਬਿਲਾਵਲੁ ॥**

ਮਾਇਆ ਮਮਤਾ ਮੋਹਿਆ ਮਾਣਸੁ ਮੁਗਧੁ ਗਵਾਰੁ ॥ ਧਨੁ ਕਉ ਧਾਵੈ ਅਤਿ ਘਣਾ ਦਿਤੀ ਮਉਤਿ ਵਿਸਾਰੁ ॥ ੧ ॥
ਕਾਲੁ ਕੂਕੇ ਸਿਰਿ ਉਪਰੇ ਅਜੁ ਕਲ ਲੈਸੀ ਮਾਰ॥ ਮੁਹਲਤਿ ਮੁਹਤ[3] ਨ ਲਗਈ ਜਦਿ ਆਵਗੁ ਚੀਰੀਦਾਰੁ[4]॥੧ ॥ ਰਹਾਉ ॥
ਏਥੇ ਹੀ ਸਭੁ ਕੁਛੁ ਰਹੇ ਕੂੜਾ ਕਰੇ ਵਿਥਾਰੁ ॥ ਬੇਦ ਪੁਰਾਨ ਪੁਕਾਰਦੇ ਸਭੁ ਕੁਛੁ ਝੂਠੁ ਪਸਾਰ ॥ ੨ ॥
ਅਖੀਂ ਵੇਖੇ ਆਪਣੀ ਵਗਦਾ ਏਹੁ ਸੈਸਾਰੁ ੀ। ਕੀਤਾ ਚਲਗੁ ਸੰਗਿ ਤੁਧੁ ਰਹਗੁ ਏਥੇ ਪਰਵਾਰੁ ॥ ੩ ॥
ਸਮਝੁ ਸਵੇਰੇ ਮੂਰਖਾ ਜਪ ਲੈ ਸਿਰਜਨਹਾਰੁ ॥ ਦਰਬਾਰੀ ਹੋਹੁ ਪਰਾਵਣਾ[5] ਇਹੁ ਡਾਰਹੁ ਸਿਰਿ ਤੇ ਭਾਰੁ ॥ ੪ ॥ ੧ ॥ ੫੭ ।

**ਰਾਗੁ ਬਿਲਾਵਲੁ ॥**

ਤੂ ਸੁਖ ਸਾਗਰੁ ਪਾਰਬ੍ਰਹਮੁ ਮੈ ਕਹਿ ਦਰੀਆਉ ਸੁਣਾਇਆ ॥ ਧਰਨੀਧਰੁ ਪ੍ਰਭੁ ਤੂਧਣੀ ਮੈਂ ਗੋਵਰਧਨਧਾਰੀ ਗਾਇਆ ॥ ੧ ॥
ਮੈਂ ਮਤ ਹੋਛੀ ਮੂੜ ਮਨੁ ਕੁਝੁ ਮਰਮੁ ਨ ਪਾਇਆ ॥ ਪ੍ਰਭ ਕੀ ਸੋਭਾ ਅਤ ਘਣੀ ਹੰਉ ਕਹੰਉ ਕਹਾਇਆ॥੧॥ ਰਹਾਉ॥[6]
439.ੳ ਤੂ ਨਿਰਗੁਨੁ ਨਿਰੰਕਾਰੁ ਪ੍ਰਭੁ ਹੰਉ ਸਰਗੁਨੁ ਕਹਿ ਗਾਵਾ॥ /ਸਾ ਬੁਧਿ ਦੀਜੈ ਪਾਰਬ੍ਰਹਮ ਜਿਉ ਤੁਧ ਨੂ ਭਾਵਾ॥ ੩॥
ਤੂ ਸਭਨਾ ਮਾਰ ਜੀਵਾਲਦਾ ਮੈ ਕਹਾ ਮੁਰਾਰੀ ॥ ਮੂਰਖੁ ਢਾਢੀ ਆਖੀਐ ਤੇਰਾ ਦਰਬਾਰੀ ॥ ੪ ॥ ੧੨ ॥੫੮॥

**ਰਾਗੁ ਬਿਲਾਵਲੁ ॥**

ਮਾਣਸ ਚੰਮ ਪਲੇਟਿਆ ਪਸੂਕਾਰ ਕਮਾਵੈ ॥ ਕ੍ਰੋਧ ਸਿੰਙ ਜਿਸੁ ਸਿਰ ਜੜੇ ਪਾਧੀ ਮੁੜ ਖਾਵੈ[7]॥ ੧ ॥
ਬਧਾ ਰਸੇ ਮੋਹ ਦੇ ਨਰੁ ਆਵੈ ਜਾਵੈ ॥ ਕੋਲੂ ਕੇਰੇ ਬੈਲ ਜਿਉ ਬਾਟ ਘਰਿ ਮਹਿ ਪਾਵੈ ॥ ੧ ॥ ਰਹਾਉ ॥
ਪੂਰੀ ਗੂਣ[8] ਦੁਐਤ ਦੀ ਨਿੰਦ ਚਿੰਦ[9] ਸੁਖਾਵੈ ॥ ਪਾਪ ਮੋਟ ਤਿਸੁ ਪਰ ਪਰੀ ਬਹੁਤਾ ਦੁਖੁ ਪਾਵੈ ॥ ੨ ॥
ਭਰਮ ਭੁਲਾਵੈ ਭੁਲਿਆ ਪ੍ਰਭੁ ਚਿਤਿ ਨ ਆਵੈ ॥ ਈਹਾਂ ਦੁਖੁ ਆਗੇ ਦੁਖੀ ਸੁਖੁ ਸੁਪਨ ਨ ਭਾਵੈ ॥ ੩ ॥
ਜਨਮੁ ਗਵਾਇਆ ਕੂੜ ਲਗਿ ਬਹੁ ਜੂਨੀ ਧਾਵੈ ॥ ਦਰਬਾਰੀ ਤੂ ਭਜੁ ਰਾਮ ਨਾਮੁ ਛਡਿ ਹੋਛੈ ਦਾਵੈ ॥ ੪ ॥ ੧੩ ॥੫੯ ॥

**ਰਾਗੁ ਬਿਲਾਵਲੁ ॥ ਦੁਪਦੇ ਘਰੁ ੫ ॥**

ਪਤਿਤ ਪਵਿਤ੍ਰ ਪਾਰਬ੍ਰਹਮੁ ਪਾਕੀ ਨਾਈ ਪਾਕੁ[10]॥ ਆਪੇ ਖਲਕ ਸਵਾਰੀਆ ਸੁ ਲੈ ਆਬਿ ਆਤਿਸ ਬਾਦ ਖਾਕ[11]॥ ੧ ॥
ਜਿਉ ਧ੍ਰੋਪਤਿ ਪੈਜ ਸਵਾਰੀਆ ਤਿਉ ਪੜਦਾ ਮੇਰਾ ਢਾਕੁ॥ ਮੈ ਡਰਿਆ ਜਮਕੰਕਰੋ ਆਇਆ ਸਰਨੀ ਤਾਕ ॥ ੧॥ ਰਹਾਉ ॥
ਜੋ ਜਨ ਰਖੇ ਆਪਿ ਪ੍ਰਭ ਸੋਈ ਭਏ ਬਿਬਾਕ[12]॥ ਜਨ ਦਰਬਾਰੀ ਗਾਉ ਤੂ ਸਤਿਗੁਰ ਸਾਧੂ ਵਾਕ ॥ ੨ ॥ ੧ ॥ ੬੦ ॥

**ਰਾਗੁ ਬਿਲਾਵਲੁ ॥**

439.ਅ ਗੁਰ ਕਾ ਸਬਦੁ ਬਚਾਵੇ ਪਾਪੋਂ ਜੇ ਕੋ ਸਬਦੁ ਬੀਚਾਰੇ ॥ ਜਹਾਂ ਕਹਾਂ ਕੋ ਅਉਸਰੁ ਬਨੇ ਹੈ ਤਹ ਗੁਰ ਕਾ ਸ/ਬਦੁ ਚਿਤਾਰੇ ॥ ੧ ॥
ਗੁਰ ਕੀ ਬਾਣੀ ਤੇ ਬਲਿਹਾਰੇ ॥ ਧੰਨੁ ਜਨਮੁ ਤਿਨਾ ਦਾ ਸਫੁਲਾ ਜਿਨਾ ਗੁਰਬਾਕ ਪਿਆਰੇ ॥ ੧॥ ਰਹਾਉ ॥
ਗੁਰੁ ਖੇਵਟੁ ਗੁਰੁ ਸਬਦੁ ਜਹਾਜੁ ਗੁਰਬਾਣੀ ਪਾਰ ਉਤਾਰੇ॥ ਨਾਨਕ ਪੰਥੀ ਜਨੁ ਦਰਬਾਰੀ ਗੁਰ ਕਾ ਸਬਦੁ ਸਮਾਰੇ ॥੨॥੨॥ ੬੧॥

**ਰਾਗੁ ਬਿਲਾਵਲੁ ॥**

ਹਰਿ ਸਮਾਨ ਨਹੀਂ ਕੋ ਦਾਤਾ ॥ ਲਖ ਚੌਰਾਸੀਹ ਕੋਟ ਪ੍ਰਤਿਪਾਲੇ ਜਿਉ ਸੁਤ ਕਉ ਪਿਤ ਮਾਤਾ ॥ ੧ ॥
ਦੇਂਦਾ ਦੇਇ ਨਖੁਟਤਿ ਨਾਹਨ[13] ਸਭ ਜਗੁ ਜੁਗ ਜੁਗ ਖਾਤਾ॥ ਲੈ ਲੈ ਥਾਕੇ ਪਵਹਿ ਮਰ ਜਾਵਹਿ ਹਰਿ ਪ੍ਰਭ ਘਟਿ ਘਟਿ ਗਿਆਤਾ॥੧॥
ਮਰੈ ਨ ਬਿਨਸੈ ਆਇ ਨ ਜਾਈ ਅਸਥਿਰੁ ਪੁਰਖੁ ਬਿਧਾਤਾ ॥ ਨਾਨਕ ਪੰਥੀ ਜਨੁ ਦਰਬਾਰੀ ਸੰਤਨ ਚਰਨ ਪਰਾਤਾ ॥ ੨ ॥ ੨॥੬੨॥

**ਰਾਗੁ ਬਿਲਾਵਲੁ ॥**

ਵਾਹੁ ਵਾਹੁ ਪ੍ਰਭੁ ਬੇਪਰਵਾਹੁ ॥ ਕਰਣ ਕਾਰਣ ਸਮਰਥੁ ਸੁਆਮੀ ਤੂ ਪ੍ਰਭੁ ਅਗਮੁ ਅਗਾਹੁ ॥ ੧ ॥ ਰਹਾਉ ॥

---

1. ਪਾਕ, ਪਵਿੱਤਰ 2. ਰਸ ਵਿਚ ਲੀਨ 3. ਦੋ ਘੜੀ (48 ਮਿੰਟ) ਦਾ ਸਮਾਂ 4. ਚਿੱਠੀ (ਮੌਤ ਦੀ) ਲੈ ਕੇ ਆਉਣ ਵਾਲਾ 5. ਪ੍ਰਾਹੁਣਾ 6. ਮੂਲ ਪਾਠ ਵਿੱਚ ਇੱਕ ਬੰਦ ਦੀ ਘਾਟ ਹੈ, ਇਸ ਚਉਪਦੇ ਵਿੱਚ ਦੂਜੇ ਪਦੇ ਦਾ ਅਭਾਵ ਹੈ 7. ਪਸ਼ੂ ਖਾਧੀ ਹੋਈ ਖੁਰਾਕ ਨੂੰ ਦੁਬਾਰਾ (ਉਗਾਲੀ ਕਰਕੇ) ਖਾ ਕੇ ਹਜ਼ਮ ਕਰਦੇ ਹਨ 8. ਬੋਰੀ, ਭਾਰ, ਬੋਝ 9. ਨਿੰਦਿਆ ਕਰਨੀ 10. ਪਵਿੱਤਰ ਹੈ 11. ਪਾਣੀ, ਅੱਗ, ਹਵਾ ਅਤੇ ਧਰਤੀ (ਖ਼ਾਕ) 12. ਸੁਰਖਰੂ, ਬਰੀ ਜਿਨ੍ਹਾਂ ਸਿਰ ਕਰਜ਼ ਨਾ ਹੋਵੇ 13. ਨਿਖੁਟਦਾ ਨਹੀਂ

ਲਾਸਰੀਕੁ[1] ਬਿਐਬੁ ਬਿਸੰਭਰੁ ਦੀਨਾ ਨਾਥੁ ਅਥਾਹੁ ॥ ਮਿਹਰਵਾਨ ਮਨਮੋਹਨੁ ਮਾਧੋ ਮਧਸੂਦਨ ਆਪ ਇਲਾਹੁ[2]॥ ੧ ॥
ਸ੍ਰੀਰਾਮ ਕ੍ਰਿਸਨ ਮੁਕੰਦ ਮਨੋਹਰੁ ਕਰਤਾ ਪੁਰਖ ਮੁਰਾਰੀ ॥ ਨਾਨਕ ਪੰਥੀ ਸਰਨਿ ਦਰਬਾਰੀ ਰਾਖਹੁ ਕਿਰਪਾ ਧਾਰੀ ॥੨॥੩॥੬੩॥

**ਰਾਗੁ ਬਿਲਾਵਲੁ ॥ ਚਉਪਦੇ ॥ ਘਰੁ ੬ ॥**

ਏਹੁ ਮਨੁ ਮੂਰਖੁ ਮੁਗਧੁ ਇਆਣਾ ॥ ਭਲੀ ਬੁਰੀ ਕੁਛ ਸਮਝਤਿ ਨਾਹਨ ਭੋਗਨ ਭੋਗ ਲੁਭਾਣਾ ॥ ੧ ॥ ਰਹਾਉ ॥
440.ੳ ਲੋਕ ਲਾਜ ਕੁਲ ਕਾਨ ਨਾ ਕਰਈ ਨ ਡਰੁ ਕਰੇ ਜਮਾਣਾ[3]॥ ਦੇਵ ਪਿਤਰ ਕੀ ਕਾਇ ਨ ਮਾਨੀ ਚ/ਲੈ ਆਪਿ ਮੁਹਾਣਾ[4]॥ ੧ ॥
ਲਾਲਚਿ ਲਾਗ ਰਹਿਆ ਫਸਿ ਫਾਸਣਿ ਗੁੜ ਮਖੀ ਜਿਉ ਉਲਝਾਣਾ ॥ ਸਤਿਗੁਰੁ ਕਾਢੇ ਤਾਹੀ ਨਿਕਸੈ ਥਾਕ ਪਰੇ ਕਰ ਪ੍ਰਾਣਾ[5]॥੨॥
ਕੁਰੰਕ[6] ਪਤੰਗ ਭਿਰੰਗਾ[7] ਜਿਵੈ ਮਨੁ ਹਸਤੀ[8] ਮੀਨੁ ਪਚਾਣਾ॥ ਮਨੁ ਮਾਰਗੁ ਇਹੁ ਕਬਹੂਨ ਪਾਵੈ ਸੁਣਿ ਥਾਕੇ ਬੇਦ ਪੁਰਾਣਾ ॥ ੩ ॥
ਮਾਣਸ ਜਨਮੁ ਅਮੋਲਕੁ ਖੋਇਆ ਆਇਆ ਜਰ[9] ਜਰਵਾਣਾ ॥ ਨਾਨਕ ਪੰਥੀ ਕਹੈ ਦਰਬਾਰੀ ਕਉਡੀ ਲਾਲੁ ਵਿਕਾਣਾ॥੪॥੧॥੬੪ ॥[10]

**ਰਾਗੁ ਬਿਲਾਵਲੁ ॥**

ਮੋਹਨ ਸਾਕਤ ਕਾ ਸੰਗੁ ਨ ਦੀਜੈ ਜਿਉ ਦਾਤੋ ਮਹਿ ਜੀਭ ਰਹਤਿ ਹੈ ਤਿਉ ਸਾਕਤ ਥੇ ਰਖਿ ਲੀਜੈ ॥ ੧ ॥ ਰਹਾਉ ॥
ਸਾਧ ਕਾ ਸੰਗੁ ਸੰਤ ਕੀ ਸੇਵਾ ਇਹੁ ਮੁਝ ਪਰ ਕਿਰਪਾ ਕੀਜੈ ॥ ਗੁਰ ਕੀ ਟਹਲ ਕਰੰਉ ਦਿਨੁ ਰਾਤੀ ਗੁਰਸਬਦੀ ਮਨੁ ਭੀਜੈ॥ ੧॥
ਮੋ ਮਨ ਗੁਰਮਤਿ ਦੀਜੈ ਪ੍ਰਭ ਜੀ ਪਲੁ ਪਲੁ ਦੁਰਮਤਿ ਛੀਜੈ ॥ ਦਰਸਨ ਚਾਹਿ ਮਹਾਂ ਮਨ ਮਾਂਹੀ ਦੇਖਿ ਦਰਸੁ ਜਨੁ ਜੀਜੈ[11] ॥੨॥
ਏਕਾ ਟੇਕ ਦੇਹੁ ਪ੍ਰਭ ਅਪਣੀ ਤੋੜਹੁ ਬੰਧਨ ਬੀਜੈ[12] ॥ ਮੈ ਜਾਚਕੁ ਤੂਦਾਤਾ ਪ੍ਰਭ ਜੀ ਦੇਹੁ ਨਾਮੁ ਦਾਨੁ ਰਸੁ ਪੀਜੈ ॥ ੩ ॥
ਧਰਮਰਾਇ ਕੇ ਓਲੇ ਰਾਖਹੁ ਮੋ ਕਉ ਨ ਜਮੁ ਖੀਜੈ[13]॥ ਜਨੁ ਦਰਬਾਰੀ ਸਰਨਿ ਤੁਮਾਰੀ ਕ੍ਰਿਪਾ ਮੋਹ ਰਖੀਜੈ ॥ ੪ ॥ ੨ ॥ ੬੫॥

**ਰਾਗੁ ਬਿਲਾਵਲੁ ॥**

ਹਰਿ ਨਾਮ ਬਿਨਾ ਨਰ ਨਰਕ ਸਿਧਾਏ ॥ ਭਗਤਿ ਬਿਨਾ ਜਮ ਕਾ ਭਉ ਬਿਆਪੇ ਪਤਿ ਲਥੀ ਦੋਜਕ ਪਾਏ ॥ ੧ ॥ ਰਹਾਉ ॥
440.ਅ ਨੇਮ ਸਮੇਤ ਸੁਚ ਸੰਜਮ ਨਿਰਹਾਰੀ[14] ਬਰਤ ਰਖਾ/ਏ ॥ ਰਾਮ ਨਾਮ ਬਿਨੁ ਮੁਕਤਿ ਨ ਹੋਸੀ ਭਾਵੈ ਅਠਸਠਿ ਤੀਰਥ ਨਾਏ ॥੧॥
ਪੂਜਾ ਕਰੇ ਸਾਲਗਿਰਾਮ ਕੀ ਝਾਲਰ ਘੰਟੇ ਵਾਏ ॥ ਮਨਹੁ ਕਸੁੱਧ ਕਰੇ ਤਪ ਜੇਤੇ ਤਾ ਭੀ ਮੁਕਤਿ ਨ ਜਾਏ ॥ ੨ ॥
ਗੰਗਾ ਜਾਣਿ ਕਰੇ ਇਸਨਾਨਾ ਗਇਆ ਮਹਿ ਪਿੰਡ ਭਰਾਏ[15]॥ ਬਿਨੁ ਹਰਿ ਭਜਨੁ ਭਵੈ ਬਹੁ ਭੇਖੀ ਮੁਹੇ ਮੁਹਿ ਚੋਟਾ ਖਾਏ ॥੩॥
ਦਾਨੁ ਗੁਮਾਨ ਮਾਂਹਿ ਜੋ ਕਰਈ ਜਿਉਂ ਕਾਜੀ[16] ਦੂਧ ਗਵਾਏ॥ ਬਿਨੁ ਹਰਿ ਨਾਮ ਨਾਹੀਂ ਸੁਖੁ ਸੁਪਨੇ ਦੇਖਹੁ ਮਨ ਪਰਤਾਏ ॥੪॥
ਰੇ ਮਨ ਭਜਹੁ ਗੋਬਿੰਦ ਗੁਸਾਂਈ ਜਬ ਜਰਾ[17] ਰੋਗੁ ਨਹੀਂ ਆਏ॥ ਨਾਨਕ ਪੰਥੀ ਭਣੇ ਦਰਬਾਰੀ ਮੰਨਹੁ ਰਬ ਰਜਾਇ॥੫॥ ੩॥੬੬॥

**ਰਾਗੁ ਬਿਲਾਵਲੁ ॥ ਤਿਪਦਾ ॥**

ਰੇ ਮਨ ਸਿਰਿ ਚਾਉ ਨਾ[18] ਪਾਪਾ ਭਾਰਾ ॥ ਜਬ ਓਥੇ ਮੁਸਕਲੁ ਬਣੇ ਤੁਸਾਨੂ ਤਹ ਕਉਣੁ ਛਡਾਵਣਹਾਰਾ ॥ ੧ ॥ ਰਹਾਉ ॥
ਰਸਨਾ ਰਸ ਲੈ ਕਬਹੂਨ ਤ੍ਰਿਪਤੀ ਮੀਠਾ ਖਾਟਾ ਖਾਰਾ ॥ ਸ੍ਰਵਨ ਨੈਨ ਬੈਨਿ ਜਿਨਿ ਦੀਨੇ ਸੋ ਕਿਉ ਮਨਹੁ ਵਿਸਾਰਾ ॥ ੧ ॥
ਸੁਨੀ ਸਜਾਇ[19] ਕਰੜੀ ਬਹੁ ਆਗੈ ਲੋਹੇ ਵਾਂਙੁ ਲੁਹਾਰਾ ॥ ਜਿਵੈ ਕਮਾਦ ਕਾਗਦ ਅਰੁ ਕੋਲੂ ਤਿਲ ਕਉ ਪੀੜਨਹਾਰਾ ॥੨॥
ਅਗੇ ਛੁਟਹਿ ਨਾ ਇਕ ਉਨ ਕੇ ਜਬ ਪੁਛੇ ਧਰਮੁ ਕਰਾਰਾ ॥ ਨਾਨਕੁ ਪੰਥੀ ਜਨੁ ਦਰਬਾਰੀ ਅਭੈ ਰਾਮ ਦਸਤਾਰਾ ॥੩॥ ੪॥੬੭॥

**ਰਾਗੁ ਬਿਲਾਵਲੁ ॥ ਦੂਪਦੇ ॥ ਘਰੁ ੬॥**

ਸਤਿਗੁਰੁ ਪ੍ਰਭ ਕੀ ਪ੍ਰਭਾ ਸੁਣਾਈ ॥ ਹਿਰਦੇ ਵਿਚਿ ਨ ਮੇਵੇ[20] ਉਪਮਾ ਮੋ ਮੁਹਿ ਕਹੀ ਨ ਜਾਈ ॥ ੧ ॥ ਰਹਾਉ ॥
441.ੳ ਮਨ ਤੇ ਪਰੇ ਪਰੇਰੇ ਬੁਧ/ਹੁ ਜੀਭ ਨ ਸਕੈ ਗਾਈ ॥ ਸੋਈ ਕਹੀ ਜੋ ਆਖੀ ਡਿੱਠੀ ਜੋ ਪ੍ਰਭ ਕਰ ਦਿਖਲਾਈ ॥੧੧॥
ਬੇਦ ਪੁਰਾਨਹੁ ਰਹੀ ਪਰੇਰੇ ਸੇਖ ਨ ਕੀਮਤਿ ਪਾਈ॥ ਨਾਨਕ ਪੰਥੀ ਜਨੁ ਦਰਬਾਰੀ ਸੁਣਿ ਸੋਭਾ ਹਰਿ ਖਾਈ ॥ ੨ ॥ ੧॥ ੬੮॥

**ਰਾਗੁ ਬਿਲਾਵਲੁ ॥**

ਨਾਮ ਕਥਾ ਐਸੀ ਸੁਣਿ ਪਾਈ ॥ ਪਾਪ ਅਸੰਖ ਮਿਟਹਿ ਖਿਨ ਭੀਤਰ ਜਿਉ ਈਂਧਨੁ ਅਗਨਿ ਜਲਾਈ ॥ ੧ ॥ ਰਹਾਉ ॥
ਰਾਮ ਨਾਮੁ ਲਿਖ ਪਾਹੁਨ ਤਾਰੇ ਸਾਗਰ ਪੈਜ ਬੰਧਾਈ ॥ ਗਨਕਾ[21] ਰਾਮ ਤੋਤੇ ਮਿਲ ਕਹਿਓ ਸੇ ਬੈਕੁੰਠ ਪਠਾਈ ॥ ੧ ॥
ਰਾਮ ਨਾਮ ਕੀ ਊਚੀ ਉਪਮਾ ਬੇਦ ਪੁਰਾਨੋ ਗਾਈ ॥ ਦਰਬਾਰੀ ਗੁਰਮੁਖਿ ਤੇ ਸੁਨਿ ਪਾਇਆ ਅਜਮਲ ਤੇ ਪਰਤਾਈ॥੨॥੨॥ ੬੯ ॥

---

1. ਜਿਸ ਦਾ ਸ਼ਰੀਕ ਕੋਈ ਨਹੀਂ ਹੈ ਅਥਵਾ ਹਿੱਸੇਦਾਰ 2. ਅਲਾਹ 3. ਜਮਾਂ ਦਾ 4. ਆਪ ਦੀ ਮਰਜ਼ੀ ਨਾਲ 5. ਆਪਣਾ ਜ਼ੋਰ ਲਾ ਕੇ 6. ਹਿਰਨ 7. ਭੌਰਾ 8. ਹਾਥੀ 9. ਬੁਢੇਪਾ 10. ਇਹ ਸ਼ਬਦ ਥੋੜੇ ਬਹੁਤ ਸ਼ਬਦਾਂ ਦੇ ਅੰਤਰ ਨਾਲ ਪੱਤਰਾ 429.ੳ ਤੇ ਭੀ ਆਇਆ ਹੋਇਆ ਹੈ 11. ਜਿਉਂਦਾ ਹੈ 12.ਹੋਰ ਬੰਧਨ 13. ਖਿਜੇ ਅਥਵਾ ਖਿਝੇ ਜਾਂ ਦੁਖੀ ਹੋਵੇ 14. ਨਿਰ ਅਹਾਰ, ਭੋਜਨ ਤੋਂ ਬਿਨਾ 15. ਪਿੰਡ ਭਰਾਉਣਾ ਹਿੰਦੂਆਂ ਦਾ ਮ੍ਰਿਤਕ ਸੰਸਕਾਰ ਹੈ ਜਿਸ ਵਿੱਚ ਪਿੰਡ (ਦੇਹ) ਦੀ ਮੁਕਤੀ ਕਰਵਾਉਂਦਾ ਹੁੰਦਾ ਹੈ 16. ਰਾਈ ਤੋਂ ਬਣਿਆ ਖੱਟਾ ਰਸ ਜਿਸ ਦੀ ਇਕ ਬੂੰਦ ਨਾਲ ਦੁੱਧ ਖਰਾਬ ਹੋ ਜਾਂਦਾ ਹੈ 17. ਬੁਢੇਪਾ 18. ਨਾ ਚੁੱਕ 19. ਇਹ ਨਰਕ ਦੀਆਂ ਸਜਾਵਾਂ ਹਨ, ਲੋਹਾ, ਕਾਗਜ਼ ਕਮਾਦ ਅਤੇ ਤਿਲਾਂ ਦੀ ਹਾਲਤ 20. ਸਮਾਉਂਦਾ ਨਹੀਂ 21. ਵੇਸਵਾ

**ਰਾਗੁ ਬਿਲਾਵਲੁ ॥**

ਮੇਰੇ ਮਨ ਰਾਮ ਹਿਤ ਕਰੀਐ ॥ ਦਰਸਨ ਪ੍ਰੀਤਿ ਧਰਹੁ ਮਨ ਅੰਦਰਿ ਅਉਰ ਆਸ ਪਰਹਰੀਐ ॥ ੧ ॥ ਰਹਾਉ ॥
ਹਉਮੈਂ ਤਿਆਗਿ ਗਹੁਹੁ[1] ਇਕ ਟੇਕਾ ਇਤਿ ਬਿਧਿ ਭਵਜਲੁ ਤਰੀਐ ॥ ਘਟਿ ਘਟਿ ਅੰਤਰਿ ਏਕੁ ਪਛਾਣਹੁ ਮਨ ਮਹਿ ਅਜਰੁ ਜਰੀਐ ॥ ੧॥
ਸਬਦ ਸਾਬਣਿ ਸਉ ਮਨ ਧੋਵਹੁ ਦੁਰਮਤਿ ਮੈਲੁ ਉਤਰੀਐ ॥ ਕਹੈ ਦਰਬਾਰੀ ਮਨ ਅਪਨੇ ਕਉ ਸਰਨਿ ਪ੍ਰਭੂਕੀ ਪਰੀਐ ॥ ੨ ॥ ੩ ॥ ੭੦ ॥

**ਰਾਗੁ ਬਿਲਾਵਲੁ ॥**

ਪ੍ਰਭ ਤੇ ਪਿਆਰਾ ਸਤਿਗੁਰੁ ਭਾਈ ॥ ਗੁਰ ਕੀ ਸੋਭਾ ਪ੍ਰਭ ਕੀ ਅਧਕੀ ਮੋ ਪਹਿ ਕਹੀ ਨ ਜਾਈ॥ ੧॥ ਰਹਾਉ ॥
441.ਅ ਜਨਮੁ ਮਰਨੁ ਮੋ ਕਉ ਪ੍ਰਭ ਦੀਨਾ ਸਤਿਗੁਰੁ ਲਏ ਬਚਾਈ ॥ ਪਰਮੇਸੁਰ ਦੀਨੀ ਭਰਮ ਭਵਾਲੀ ਮਾਇਆ ਮਮਤਾ ਲਾਈ ॥/ ੧॥
ਧੰਨੁ ਗੁਰੂ ਗੁਰ ਸਾਹਿਬੁ ਮੇਰਾ ਜਿਨਿ ਮਿਥਿਆ ਕਰਿ ਦਿਖਲਾਈ ॥ ਨਾਨਕ ਪੰਥੀ ਜਨੁ ਦਰਬਾਰੀ ਸਤਿਗੁਰ ਤੇ ਬਲਿ ਜਾਈ॥ ੨॥੪॥੭੧॥

**ਰਾਗੁ ਬਿਲਾਵਲੁ ॥**

ਮੋ ਕਉ ਸਭ ਤੇ ਸਤਿਗੁਰੁ ਪਿਆਰਾ ॥ ਅਉਰ ਸਭ ਕੋ ਬੰਧਨ ਬਾਂਧੇ ਗੁਰੁ ਬੰਧਨ ਕਾਟਨਹਾਰਾ ॥ ੧ ॥ ਰਹਾਉ ॥
ਰਾਮ ਨਾਮ ਕਾ ਸਿਮਰਨੁ ਦੀਨਾ ਕੀਨਾ ਪਰਉਪਕਾਰਾ॥ ਗੁਰ ਕਾ ਸਬਦੁ ਚਿਰਾਗੁ[2] ਉਜੀਆਰਾ ਮਨ ਤੇ ਗਇਆ ਗੁਬਾਰਾ॥੧॥
ਗੁਰੂ ਬਰੋਬਰਿ ਅਉਰੁ ਨ ਕੋਈ ਮੈ ਢੂਢਿਆ ਸਗਲ ਪਸਾਰਾ॥ ਨਾਨਕ ਪੰਥੀ ਜਨੁ ਦਰਬਾਰੀ ਸਤਿਗੁਰੁ ਕਉ ਸਦ ਨਿਮਸਕਾਰਾ ॥ ੨॥੫॥੭੨॥

**ਰਾਗੁ ਬਿਲਾਵਲੁ ॥**

ਗੁਰ ਬਿਨ ਕੋਇ ਨ ਰਾਹੁ ਬਤਾਵੈ ॥ ਅੰਧੁ ਘੋਰ ਜਗ ਮਾਰਗ ਮੂਸੇ[3] ਗੁਰ ਬਿਨੁ ਕਉਨੁ ਬਚਾਵੈ ॥ ੧ ॥ ਰਹਾਉ ॥
ਦੀਪਕੁ ਸਬਦੁ ਜਾ ਘਟਿ ਜਾਗੈ ਸੋ ਕੁਰਾਹ ਕਤ ਜਾਵੈ ॥ ਤਿਸੁ ਗੁਰ ਵਿਟਹੁ ਸਦਿ ਬਲਿਹਾਰੀ ਜੋ ਗੁਰੁ ਮਾਰਗ ਪਾਵੈ ॥ ੧ ॥
ਕਰੇ ਖਲਾਸੁ ਜਾ ਕਉ ਗੁਰੁ ਪੂਰਾ ਦਾਵੈ ਸਗਲ ਛਡਾਵੈ॥ ਦਰਬਾਰੀ ਸੇਵਕੁ ਸੋਈ ਗੁਰ ਕਾ ਜੋ ਗੁਰ ਕੀ ਕਹੀ ਕਮਾਵੈ ॥੨॥੬॥੭੩॥

**ਰਾਗੁ ਬਿਲਾਵਲੁ ॥ ਚਉਪਦੇ ॥ ਘਰੁ ੭ ॥**

ਸਤਿਗੁਰ ਸਬਦੁ ਕਮਾਵੈ ਕੋਈ ॥ ਤਿਸੁ ਕੀ ਮਹਮਾ ਬਰਨ ਨ ਸਾਕਉ ਸੂਰਾ ਸੇਵਕੁ ਕਹੀਐ ਸੋਈ ॥ ੧ ॥ ਰਹਾਉ ॥
ਗੁਰ ਕੇ ਸਬਦ ਜਾ ਕਾ ਮਨੁ ਭੀਨਾ ਦਰਗਹ ਮਿਲੇ ਤਿਸੇ ਕਉ ਢੋਈ ॥
ਗੁਰੁ ਕਾ ਸਬਦੁ ਚਿਰਾਗੁ ਅੰਧੇਰੇ ਗਇਆ ਗੁਬਾਰੁ ਫੂਟੀ ਘਟਿ ਲੋਈ[4]॥ ੧ ॥
ਭਈ ਇਕਾਤ ਏਕੋ ਮਨ ਵਸਿਆ ਬਿਨਸੀ ਦੁਰਮਤਿ ਦੋਈ॥ ਗੁਰ ਕਾ ਸਬਦੁ ਸਵਾਰੇ ਮਨ ਕਉ ਦੁਬਿਧਾ ਸਗਲੀ ਖੋਈ ॥ ੨ ॥
ਦੁਰਮਤਿ ਦੁਬਿਧਾ ਮਨ ਕਉ ਐਸੀ ਜਿਉ ਦਰਪਨ ਕਉ ਛੋਈ[5]॥ ਗੁਰ ਕਾ ਸਬਦ ਜਾ ਕੈ ਮਨ ਵਸਿਆ ਜਿਉ ਮਾਲਾ ਸੂਤ ਪਰੋਈ॥
ਦਰਬਾਰੀ ਤਿਨਿ ਕਾ ਸੇਵਕੁ ਹੋਇ ਰਹੁ ਮਤੁ ਰਾਖੇ ਤੈਨੁ ਓਈ ॥ ੪ ॥ ੧ ॥ ੭੪ ॥

**ਰਾਗੁ ਬਿਲਾਵਲੁ ॥**

ਨਾ ਕੋ ਮੂਰਖੁ ਨਾ ਕੋ ਸਿਆਣਾ ॥ ਹੋਰੁ ਨ ਕੋਈ ਕਰਣੇਹਾਰਾ ਸਭ ਕੁਛੁ ਵਰਤੇ ਪ੍ਰਭ ਕਾ ਭਾਣਾ ॥ ੧ ॥
ਇਸ ਕਾ ਕੀਤਾ ਕਛੂ ਨ ਹੋਵੈ ਪਚਿ ਪਚਿ[6] ਮਰਹਿ ਅਜਾਣਾ॥ ਜੋ ਕੁਛੁ ਹੋਇ ਸੋ ਪ੍ਰਭ ਕਾ ਕੀਤਾ ਨਾ ਉਸ ਤੇ ਹੋਇ ਧਿਙਾਣਾ[7]॥੧॥
ਬਾਲਕ ਜੋਬਨ ਹਰਿ ਜਿਨਿ ਜਪਿਓ ਆਇਓ ਜਰ ਜਰਵਾਣਾ ॥ ਤਿਸ ਕਉ ਚੇਤੁ ਸਦਾ ਸੁਖੁ ਪਾਵਹਿ ਜਿਸ ਕੈ ਜੀਅ ਪਰਾਣਾ॥੨॥
ਅਠੇ ਪਹਰਿ ਸਲਾਹੁ ਤਿਸੇ ਕਉ ਜਿਸ ਦਾ ਦਿੱਤਾ ਖਾਣਾ ॥ ਛਡਿ ਅਪਾਇਣੁ[8] ਹੋਇ ਰਹੁ ਨੀਵਾਂ ਤਜ ਦੇਹੁ ਮਨ ਕਾ ਮਾਣਾ॥੩॥
ਜੋ ਤੂ ਚਿਤਵਹਿ ਸੋ ਸਭੁ ਸੁਣਦਾ ਹਰਿ ਪ੍ਰਭੁ ਸੁਘੜੁ ਸੁਜਾਣਾ ॥ ਸੁਭ ਚਿੰਤਾ ਚਿਤਵਹੁ ਦਰਬਾਰੀ ਤਣਹੁ ਨ ਕੂੜਾ ਤਾਣਾ॥੪॥੨॥੭੫॥

**ਰਾਗੁ ਬਿਲਾਵਲੁ ॥**

ਸੰਗ ਚਲੈ ਸੁ ਸਜਣੁ[9] ਭਾਈ ॥ ਰਖਿ ਨ ਹੰਘੇ ਨਾਲਿ ਨ ਚਲੈ ਸੋ ਕਾਹੇ ਕਾ ਸੁਖਿਦਾਈ॥੧॥ ਰਹਾਉ॥
442.ਅ ਜਮ ਕੈ ਸਾਥ ਜਬਾਬੁ ਨ ਚਲੈ ਜਮੁ ਦੇਖਿਦਿਆ ਲੈ ਜਾਈ॥ ਕਹਾਂ ਗਏ ਕੁਛੁ ਖਬਰਿ ਨ ਪਾਈਆ ਕਹੁ ਕੇ/ਹੀ ਕਿਸੇ ਸਕਾਈ॥੧॥
ਝੂਠੁ ਕਬੀਲਾ ਸਗਲਾ ਝੂਠੀ ਸਭ ਅਸਨਾਈ[10] ॥ ਨਾ ਕੋ ਤਾਤ ਨ ਮਾਤ ਪਿਤਾ ਕੋ ਨਾਹਨ ਭੈਣ ਨ ਭਾਈ ॥ ੨ ॥
ਹੇਤੁ ਕਰਹੁ ਗੁਰ ਪੂਰੇ ਸੇਤੀ ਜਿਨਿ ਐਸੀ ਬੂਝ ਬੁਝਾਈ ॥ ਸਿਮਰਹੁ ਸਰਨਿ ਸੂਰ ਪਰਮੇਸੁਰੁ ਹੋਵੈ ਸੰਗਿ ਸਹਾਈ॥ ੩॥
ਧਰਮਰਾਇ ਤਿਸੁ ਪੂਛ ਨ ਸਕੈ ਜੋ ਪ੍ਰਭ ਕੀ ਸਰਨਾਈ ॥ ਨਾਨਕ ਪੰਥੀ ਜਨੁ ਦਰਬਾਰੀ ਤੁਮਰਾ ਜਾਦਮਰਾਈ[11] ॥੪॥੩॥੭੬ ॥

---

1. ਪਕੜੋ ਅਥਵਾ ਰੱਖੋ 2. ਦੀਪਕ ਅਥਵਾ ਗਿਆਨ ਦੇਣ ਵਾਲਾ 3. ਭੁੱਲਦਾ ਹੈ, ਲੱਭਦਾ ਨਹੀਂ 4. ਸਰੀਰ ਅੰਦਰ ਲੋਅ 5. ਸ਼ੀਸ਼ੇ ਨੂੰ ਛਾਈ ਜਾਂ ਛਾਰ ਨੇ ਢੱਕ ਲਿਆ
6. ਖਪ ਖਪ ਕੇ 7. ਧੱਕੇ ਨਾਲ 8. ਹੰਕਾਰ 9. ਸਕੇ 10. ਪਿਆਰ 11. ਯਾਦਮ ਰਾਇ ਭਾਵ ਕ੍ਰਿਸ਼ਨ ਜੀ

**ਰਾਗੁ ਬਿਲਾਵਲੁ ॥**

ਨਾ ਕੋਈ ਸੁਘੁਰੁ ਨ ਕੋਈ ਮੂਰਾ[1] ॥ ਆਪੇ ਇਕਨਾ ਕਰਦਾ ਕਾਇਰ ਆਪੇ ਦੇਇ ਬਲੁ ਕਰਸੀ ਸੂਰਾ[2] ॥ ੧ ॥ ਰਹਾਉ ॥
ਆਪੇ ਇਕਨਾ ਭਗਤਿ ਦਿੜ੍ਹਾਵੈ ਆਪਿ ਜਣਾਵੈ ਘਟਿ ਘਟਿ ਪੂਰਾ ॥ ਆਪੇ ਇਕਨਾ ਕਰੇ ਖਲਾਸੀ ਇਕਨਾ ਮੁਸਕਲੁ ਬਣੀ ਜਰੂਰਾ[3] ॥ ੧ ॥
ਸਭ ਕਿਛੁ ਵਸਗਤਿ ਅਪਣੇ ਕੀਤਾ ਮਾਣਸ ਕਰ ਕਿਛੁ ਨਾਂਹੀ ॥ ਜੋ ਕੁਛੁ ਕਰੇ ਸੁ ਆਪ ਕਰਤਾ ਦੂਸਰ ਕਹਾਂ ਕਹਾਂ ਹੀ ॥ ੨ ॥
ਸਾਸ ਗਿਰਾਸ ਦੀਏ ਪ੍ਰਭ ਕੇਰੇ ਰਿਜਕੁ ਪਾਣੀ ਹਥ ਜਾ ਕੈ ॥ ਤਾ ਕੀ ਸਰਨਿ ਪਾਹਿ ਮਨ ਮੇਰੇ ਗੁਣੁ ਗਾਵਹੁ ਨਿਤਿ ਤਾ ਕੈ ॥ ੩ ॥
ਆਪੇ ਆਪਿ ਨਿਰੰਜਨੁ ਸਾਹਿਬੁ ਦੂਜਾ ਹੋਰੁ ਨ ਕੋਈ ॥ ਨਾਨਕ ਪੰਥੀ ਭਣੇ ਦਰਬਾਰੀ ਕਰੇ ਕਰਾਏ ਸੋਈ ॥ ੪ ॥ ੪ ॥ ੭੭ ॥

**ਰਾਗੁ ਬਿਲਾਵਲੁ ॥**

ਤੂ ਕਰਤਾ ਪ੍ਰਤਪਾਲਕੁ ਹਰਤਾ ॥ ਆਪੇ ਆਪਿ ਸਭੋ ਕੁਛੁ ਆਪੇ ਆਪਿ ਸਖਨਾਵੈ[4] ਆਪੇ ਭਰਤਾ ॥ ੧ ॥ ਰਹਾਉ ॥
ਆਪੇ ਸਾਹਿਬੁ ਆਪੇ ਸੇਵਕੁ ਆਪਿ ਉਥਾਪੇ ਆਪੇ ਧਰਤਾ ॥ ਆਪੇ ਨਦੀ ਨਾਉ[5] ਪ੍ਰਭੁ ਆਪੇ ਆਪੇ ਕੇਵਟੁ[6] ਆਪੇ ਤਰਤਾ ॥੧॥
443.ੳ ਆਪੇ ਦੀਨੁ ਦੁਨੀ/ਆ ਭੀ ਆਪੇ ਸਦ ਹੀ ਜੀਵੈ ਨਾਹਨ ਮਰਤਾ ॥
ਸਭੁ ਕੁਛੁ ਕੀਤਾ ਜਿਸ ਦਾ ਹੋਵੈ ਆਪਿ ਉਪਾਇ ਖਪਾਵੈ ਕਰਤਾ ॥੨॥
ਭਰਮ ਭੁਲਾਨਾ ਸਮਝੈ ਨਾਹੀਂ ਕਬਹੂ ਨਿਡਰੁ ਕਬਹੂ ਡਰਤਾ ॥ ੩॥
ਤਿਸੁ ਕੀ ਸਰਨਿ ਪਾਹਿ ਮਨ ਮੇਰੇ ਜਿਸ ਦਾ ਕੀਆ ਨਾਹਨ ਟਰਤਾ[7] ॥
ਦਰਬਾਰੀ ਦੇਖਿ ਹੈਰਾਨੁ ਰਹਿਓ ਹੈ ਪਾਰਬ੍ਰਹਮ ਕਰਤੇ ਕੇ ਚਰਿਤਾ[8] ॥ ੪ ॥ ੫ ॥ ੭੮ ॥

**ਰਾਗੁ ਬਿਲਾਵਲੁ ॥**

ਰਾਮ ਨਾਮ ਹਮਰੇ ਘਟਿ ਮਾਹੀ ॥ ਮੁਖਿ ਮਹਿ ਰਾਮੁ ਜਪੋ ਨਿਸੁ ਬਾਸੁਰ[9] ਰਾਮ ਬਿਨਾ ਹਮਰੇ ਕੁਛੁ ਨਾਹੀ ॥ ੧ ॥ ਰਹਾਉ ॥
ਰਾਮ ਨਾਮੁ ਹਮਰੇ ਹਥੀਆਰਾ ॥ ਰਾਮ ਨਾਮੁ ਹਮਰੋ ਪਰਵਾਰਾ ॥ ੧ ॥
ਨਾਮੋ ਗਿਆਨੁ ਨਾਮੁ ਹੀ ਧਿਆਨਾ ॥ ਮੈਂ ਰਾਮ ਨਾਮ ਬਿਨੁ ਕਛੂਨ ਜਾਨਾ ॥ ੨ ॥
ਨਾਮੁ ਹਮਾਰੇ ਪ੍ਰਾਨ ਅਧਾਰਾ ॥ ਰਾਮੁ ਬਿਨਾ ਸਭੁ ਝੂਠੁ ਪਸਾਰਾ ॥ ੩ ॥
ਜਪੀਐ ਰਾਮ ਨਾਮੁ ਨਰ ਭਾਈ ॥ ਦਰਬਾਰੀ ਮਿਲੈ ਦਰਗਹ ਵਡਿਆਈ ॥ ੪ ॥ ੬ ॥ ੭੯ ॥

**ਰਾਗੁ ਬਿਲਾਵਲੁ ॥ ਦੁਪਦੇ ॥ ਘਰੁ ੭ ॥**

ਪਰਮ ਪਵਿਤ੍ਰ ਸਤਿਗੁਰੁ ਮੇਰਾ ॥ ਨਿਕਟਿ ਬੁਝਾਇ ਦੀਆ ਗੁਰ ਪੂਰੇ ਪਾਰਬ੍ਰਹਮੁ ਜੋ ਪਰੇ ਪਰੇਰਾ ॥ ੧ ॥ ਰਹਾਉ ॥
ਭਰਮ ਭੀਤ[10] ਢਾਹੀ ਗੁਰ ਸਾਚੇ ਦੂਰ ਕੀਆ ਅਗਿਆਨੁ ਅੰਧੇਰਾ ॥
ਆਧਿ ਬਿਆਧਿ ਉਪਾਧ[11] ਬਿਡਾਰੀ ਦੁਖ ਦਰਦ ਕਾ ਢਾਹਿਆ ਡੇਰਾ ॥ ੧ ॥
ਜਮ ਕੀ ਕਾਣਿ ਚੁਕਾਵੈ ਸਤਿਗੁਰੁ ਲਖ ਚਉਰਾਸੀਹ ਫਿਰੇ ਨ ਫੇਰਾ ॥
ਨਾਨਕ ਪੰਥੀ ਜਨੁ ਦਰਬਾਰੀ ਲਾਲਾ ਗੋਲਾ ਸਤਿਗੁਰੁ ਕੇਰਾ ॥ ੨ ॥ ੭ ॥ ੮੦ ॥

**ਰਾਗੁ ਬਿਲਾਵਲੁ ॥**

443.ਅ ਸਬਦ ਗੁਰੂ ਕਾ ਦੀਪੁ ਉਜਾਲਾ ॥ ਜੇ ਕੋ ਖੋਜੈ ਖੋ/ਜ•ਕਮਾਵੈ ਸੋਈ ਹੋਵੈ ਪਰਮ ਸੁਖਾਲਾ ॥ ੧ ॥ ਰਹਾਉ ॥
ਰਾਮ ਨਾਮੁ ਮੰਤ੍ਰ ਗੁਰ ਦੀਨਾ ਹਰਿ ਹਰਿ ਅਖਰ ਇਹੁ ਦੁਇ ਮਾਲਾ ॥ ਸੋ ਸੇਵਕੁ ਹੋਵੈ ਗੁਰੁ ਜੇਹਾ ਜੋਂ ਚਲੈ ਸਬਦ ਕੀ ਚਾਲਾ ॥੧॥
ਜਮ ਕੀ ਚੋਟ ਨ ਲਾਗੈ ਕਾਈ ਸਬਦ ਗੁਰੂ ਜਿਸੁ ਢਾਲਾ ॥ ਦਰਬਾਰੀ ਜੋ ਗੁਰੁ ਕਹੀ ਕਮਾਵੈ ਮਿਲੈ ਪ੍ਰਭੁ ਤਤਕਾਲਾ ॥੨॥੨॥੮੧॥

**ਰਾਗੁ ਬਿਲਾਵਲੁ ॥**

ਹਉਮੈ ਮਿਟੈ ਤਾ ਕਾੜਾ ਕੇਹਾ ॥ ਖੋਟ ਕਾਢਿ ਜਬ ਭੂਖਨ ਢਾਲੈ ਕੰਚਨੁ ਜਿਉ ਕਾ ਤਿਉ ਹੀ ਤੇਹਾ ॥ ੧ ॥ ਰਹਾਉ ॥
ਗੰਠੀ[12] ਮੇਲਿ ਮਾਲਾ ਜਿਉ ਕੀਨੀ ਗੰਠਿ ਖੁਲੀ ਤਬ ਸੂਤੁ ਅਜੇਹਾ ॥
ਆਤਮ ਸਤਾ ਸਤ ਪਛਾਤੀ ਮਿਥਿਆ ਪੰਚ ਤਤ ਕੀ ਦੇਹਾ ॥ ੧ ॥
ਘਟਿ ਘਟਿ ਵਣ ਤ੍ਰਿਣ ਏਕੋ ਜਾਤਾ ਦੂਰ ਭਈ ਜਬ ਹੂਹਾ ਹੇਹਾ ॥
ਨਾਨਕ ਪੰਥੀ ਭਣੇ ਦਰਬਾਰੀ ਬ੍ਰਹਮ ਗਿਆਨੀ ਕਰਣੀ ਏਹਾ ॥ ੨ ॥ ੩ ॥ ੮੨ ॥

---

1. ਮੂਰਖ 2. ਸੂਰਮਾ, ਬਹਾਦਰ 3. ਜਰੂਰੀ 4. ਖਾਲੀ ਕਰੇ 5. ਨਾਵ, ਕਿਸ਼ਤੀ ਨੌਕਾ 6. ਖੇਵਟ, ਮਲਾਹ 7. ਟਲਦਾ ਨਹੀਂ, ਬਦਲਦਾ ਨਹੀਂ 8. ਚਰਿਤਰ 9. ਦਿਨ ਰਾਤ 10. ਭਰਮ ਦੀ ਦੀਵਾਰ 11. ਤੀਨੋ ਤਾਪ 12. ਗੰਢ

**ਰਾਗੁ ਬਿਲਾਵਲੁ ॥**

ਗੁਰ ਬਿਨੁ ਅੰਧੁ ਗੁਬਾਰੁ ਅੰਧੇਰਾ ॥ ਘਰ ਹੋਦੀ ਵਸਤੁ ਦਿਸਟ ਨਹੀਂ ਨਾ ਚਾਨਣੁ ਸਬਦ ਗੁਰ ਕੇਰਾ ॥ ੧ ॥ ਰਹਾਉ ॥
ਗੁਰ ਬਿਨੁ ਗਿਆਨੁ ਧਿਆਨੁ ਨਹੀਂ ਲਾਗੈ ॥ ਗੁਰ ਬਿਨੁ ਭਰਮੁ ਭੇਦੁ ਨਹੀਂ ਭਾਗੈ ॥ ੧ ॥
ਸਤਿਗੁਰ ਸਰਨਿ ਪਰਹੁ ਮਨ ਮੇਰੇ ॥ ਦਰਬਾਰੀ ਸਉਰਨਿ ਕਾਰਜ ਤੇਰੇ ॥ ੨ ॥ ੪ ॥ ੮੩ ॥

**ਰਾਗੁ ਬਿਲਾਵਲੁ ॥**

ਠਾਕੁਰੁ ਸੰਤਨ ਹਾਥਿ ਵਿਕਾਇਆ ॥ ਜੋ ਜੋ ਕਹਨਿ ਸਾਧ ਜਿਹਵਾ ਤੇ[1] ਸੋ ਸੋ ਕਰਦਾ ਆਇਆ ॥ ੧ ॥ ਰਹਾਉ ॥
ਧ੍ਰੋਪਤਿ ਦੁਆਰਿਕਾ ਵਾਸੀ ਕਹਿਆ ਨਉ ਸੈ ਕੋਹਾ ਧਾਇਆ ॥
ਨਾਮੇ ਕਹਿਆ ਤਾ ਗਊ ਜੀਵਾਈ ਦੇਹੁਰਾ ਤੁਰਤੁ ਫਿਰਾਇਆ ॥ ੧ ॥
444.ੳ ਨਰਸਿੰਘ/ਰੂਪ ਹੋਇ ਤਦਿ ਆਏ ਜਦਿ ਪਹਿਲਾਦ ਬੁਲਾਇਆ ॥
ਨਾਨਕ ਪੰਥੀ ਭਣੇ ਦਰਬਾਰੀ ਨਾਰਦੁ ਨੂ ਸਚੁ ਸੁਣਾਇਆ ॥ ੨ ॥ ੫॥ ੮੪ ॥

**ਰਾਗੁ ਬਿਲਾਵਲੁ ॥**

ਸਰਨਿ ਸੂਰੁ ਭਗਵਾਨਾ ॥ ਏਕੋ ਰੂਪੁ ਅਨੇਕੁ ਹੋਇ ਪਸਰਿਓ ਚਰਤ[2] ਉਪਾਏ ਨਾਨਾ[3] ॥ ੧ ॥ ਰਹਾਉ ॥
ਸਰਬ ਘਟਾ ਕੀ ਜਾਨਣਹਾਰਾ ਹਰਿ ਪ੍ਰਭ ਸੁਘੜੁ ਸੁਜਾਨਾ॥
ਸਭੁ ਕਿਛੁ ਕੀਤਾ ਤਿਸੁ ਦਾ ਹੋਵੈ ਨਾ ਕੋ ਮੁਗਧੁ[4] ਨ ਸਿਆਨਾ ॥ ੧ ॥
ਅਹਿਨਿਸਿ ਤਿਸ ਹੀ ਗੁਨ ਗਾਵਹੁ ਜੋ ਪ੍ਰਭੁ ਗੁਣੀ ਨਿਧਾਨਾ ॥
ਜਨੁ ਦਰਬਾਰੀ ਤਿਸ ਕੋ ਸਿਮਰੇ ਸਭ ਘਟਿ ਜਿਸ ਕਾ ਖਾਨਾ ॥ ੨ ॥ ੬ ॥ ੮੫ ॥

**ਰਾਗੁ ਬਿਲਾਵਲੁ ॥**

ਦੀਨਾ ਨਾਥ ਦਇਆਲਾ ॥ ਜਲ ਥਲ ਮਹੀਅਲਿ ਜੀਅ ਜਿਤੇ ਹੈ ਸਭਨਾ ਕੇ ਪਰਤਿਪਾਲਾ ॥ ੧ ॥ ਰਹਾਉ ॥
ਸਪਤਦੀਪ ਨਵਖੰਡ ਸਵਾਰੇ ਮਧੁ ਅਕਾਸੁ ਪਇਆਲਾ॥ ਹਰਨੁ ਭਰਨੁ[5] ਜਿਸੁ ਫੇਰੁ ਨੈਨ ਕਾ ਪਾਲਨ ਖੇਲ ਖਿਆਲਾ॥੧॥
ਐਸੇ ਪ੍ਰਭ ਕੇ ਜੋ ਗੁਣ ਗਾਵੈ ਹਉ ਤਿਸ ਕਾ ਗੋਲਾ ਲਾਲਾ ॥
ਦਰਬਾਰੀ ਇਹੁ ਵਥੁ ਤਿਸੁ ਹਥਿ ਆਵੈ ਜਿਸੁ ਸਤਿਗੁਰੁ ਭਏ ਦਲਾਲਾ[6] ॥੨॥੭॥ ੮੬ ॥

**ਰਾਗੁ ਬਿਲਾਵਲੁ ॥**

ਗੁਰ ਕਉ ਦੀਨੀ ਆਪਿ ਵਡਾਈ ॥ ਦਸ ਚੌਦਹ ਅਉਤਾਰ ਲੀਏ ਹਰਿ ਗੁਰ ਕੀ ਗਾਥਾ ਗਾਈ ॥ ੧ ॥ ਰਹਾਉ ॥
ਗੁਰ ਬਿਨੁ ਘਾਲ ਕਰੇ ਜੋ ਕੋਈ ਬਿਰਥੀ ਜਾਗੁ[7] ਕਮਾਈ॥ ਬਿਖੁ ਸਮਾਨ ਹੋਇ ਪਹੁਚੇ ਗੁਰ ਬਿਨੁ ਜੋ ਪਿੰਡ ਸਿਰਾਧ ਭਰਾਈ[8]॥ ੧॥
444.ਅ ਭੰਨੇ ਘੜੇ ਜਿਵੈ ਜਲੁ ਜਾਸੀ ਸਭਿ ਕਰਨੀ ਬਿਰਥੀ ਜਾਈ ॥ ਦਰਬਾਰੀ ਪਤਿਤ ਉਧਾਰੇ ਬਹੁਤੇ ਨਿਗੁਰੇ ਬਾਤਿ/ਨ ਕਾਈ ॥੨॥੮॥ ੮੭ ॥

**ਰਾਗੁ ਬਿਲਾਵਲੁ ॥**

ਗੁਰ ਬਿਨੁ ਓਟ ਨ ਕਾਈ ॥ ਅਉਰ ਠਉਰ ਸਭ ਢੂਢ ਭਾਲ ਕੇ ਸਤਿਗੁਰ ਸੰਉ ਲਿਵ ਲਾਈ ॥ ੧ ॥ ਰਹਾਉ ॥
ਗੁਰੁ ਕ੍ਰਿਪਾਲੁ ਹੋਵੇ ਜਿਸੁ ਊਪਰਿ ਤਿਸੁ ਹਰਿ ਸਿਉ ਬਨਿ ਆਈ ॥
ਤਿਸੁ ਕਉ ਸੰਸਾ ਕਹਾ ਬਿਆਪੇ ਜਿਨ ਗੁਰ ਭਏ ਸਹਾਈ ॥ ੧ ॥
ਜਮੁਜੰਦਾਰੁ ਨ ਪਹੁਚੇ ਤਿਥੇ ਜਿਥੇ ਗੁਰੂ ਦੁਹਾਈ ॥
ਦਰਬਾਰੀ ਮੰਤ੍ ਫੁਰਦਾ ਤਦਿ ਹੀ ਜਦਿ ਗੁਰ ਸਕਤਿ[9] ਬਤਾਈ॥੨॥੯॥੮੮॥

**ਰਾਗੁ ਬਿਲਾਵਲੁ ॥**

ਹਰਿ ਹਰਿ ਨਾਮੁ ਅਤੋਲੋ॥ ਤੋਲ ਨ ਤੁਲੀਏ ਮੋਲ ਨ ਮੁਲੀਏ ਪਾਰਸ ਵਾਂਙੂ ਅਮੋਲੋ[10]॥ ੧ ॥ ਰਹਾਉ ॥
ਹਰਿ ਜਪਿਐ ਸੁਖੁ ਈਹਾਂ ਊਹਾ ਹਰਿ ਹਰਿ ਕਿਉ ਜਿਨਿ ਬੋਲੋ ॥
ਸੀਧੇ ਮਾਰਗ ਧਾਵਹੁ ਹਰਿ ਜਪੁ ਇਤ ਉਤ ਨਾਹਨ ਡੋਲੋ ॥ ੧ ॥

---

1. ਜੀਭ ਤੋਂ 2. ਚਰਿਤ੍ 3. ਬਹੁ ਪ੍ਰਕਾਰ ਦੇ 4. ਮੂਰਖ 5. ਸਾਜਣਾ ਅਤੇ ਨਾਸ਼ ਕਰਨਾ 6. ਮੇਲ ਕਰਵਾਉਣ ਵਾਲਾ 7. ਜਾਵੇਗੀ 8. ਪਿੰਡ ਭਰਾਉਣੇ ਭਾਵ ਮੋਇਆਂ ਦੀ ਗਤੀ ਕਰਵਾਉਣੀ 9. ਸ਼ਕਤੀ ਦਿੱਤੀ ਭਾਵ ਢੰਗ ਦੱਸਿਆ 10. ਅਮੁੱਲ, ਜਿਸਦਾ ਮੁੱਲ ਨਾ ਪਾਇਆ ਜਾ ਸਕੇ

ਬਾਹਰਿ ਢੂਢੇ ਕਛੂਨ ਪਾਈਐ ਘਟਿ ਹੀ ਭੀਤਰ ਟੋਲੋ ॥
ਜਿਨ ਜਨ ਢੂਢ ਲਧਾ ਪਰਮੇਸੁਰੁ ਦਰਬਾਰੀ ਤਿਨਾ ਕਾ ਗੋਲੋ[1]॥ ੨ ॥ ੧੦ ॥ ੮੯ ॥

**ਰਾਗੁ ਬਿਲਾਵਲੁ ॥**

ਹਰਿ ਹਰਿ ਨਾਮੁ ਵਿਹਾਝੋ ॥ ਆਗੇ ਕਾਮ ਨਹੀਂ ਕੁਛ ਤੇਰੋ ਰੇ ਮਨ ਹਰਿ ਹਰਿ ਬਾਝੋ[2]॥ ੧॥ ਰਹਾਉ ॥
ਇਕਸ ਕਿਸੇ ਕਾ ਨਾਹਨ ਠਾਕੁਰੁ ਸਭਨਾ ਦਾ ਪ੍ਰਭੁ ਸਾਝੋ ॥
ਰੇ ਮਨ ਹਰਿ ਹਰਿ ਸਿਮਰੁ ਸਵੇਰੇ ਹੋਹੁ ਨ ਜਮ ਕਾ ਆਂਝੋ[3]॥
ਜੋ ਜੀਅ ਜਪਹਿ ਨ ਰਾਮ ਨਾਮੁ ਮੁਖਿ ਮਾਤ ਭਈ ਤਿਨ ਬਾਝੋ[4]॥
ਦਰਬਾਰੀ ਤੂਜਪੁ ਹਰਿ ਹਰਿ ਰਸਨਾ ਤਜਿ ਲੈ ਸਗਲਾ ਲਾਝੋ ॥ ੨ ॥ ੧੧ ॥ ੯੦ ॥

**ਰਾਗੁ ਬਿਲਾਵਲੁ ॥**

445.ੳ ਹਰਿ ਜਪ ਹੋਹੁ ਸੁਹੇਲਾ ॥ ਜਿਨਾ ਹਰਿ ਹਰਿ ਨਾਮੁ ਨ ਜਪਿਆ ਜੋ ਹੋਵਸੁ ਖਰਾ ਦੁਹੇਲਾ[5]॥ ੧ ॥/ ਰਹਾਉ ॥
ਰੇ ਮਨ ਹਰਿ ਹਰਿ ਹੁਣਿ ਹੀ ਜਪਿ ਲੈ ਫਿਰਿ ਹਾਥ ਨ ਆਵਗੁ ਵੇਲਾ ॥
ਜੇ ਲਸਕਰ ਸੰਗਿ ਹੋਹਿ ਅਸੰਖਾ ਤਾ ਜਾਵਗੁ ਇਕੁ ਅਕੇਲਾ ॥ ੧ ॥
ਲਾਖ ਕਰੋੜੀ ਜੇ ਧਨੁ ਪੱਲੈ ਚੱਲੈ ਨਾਲਿ ਨ ਧੇਲਾ[6]॥
ਦਰਬਾਰੀ ਹਰਿ ਹਰਿ ਨਾਮ ਵਿਹਾਝਹੁ ਹੋਹੁ ਸਤਿਗੁਰੁ ਕਾ ਚੇਲਾ ॥ ੨ ॥ ੧੨ ॥ ੯੧ ॥

**ਰਾਗੁ ਬਿਲਾਵਲੁ ॥**

ਹਰਿ ਜਪ ਹੋਹੁ ਸੁਖਾਲਾ ॥ ਜਿਥੇ ਅੰਧੁ ਗੁਬਾਰੁ ਅੰਧੇਰਾ ਤਿਥੈ ਨਾਮੁ ਉਜਾਲਾ ॥ ੧ ॥ ਰਹਾਉ ॥
ਸੋਈ ਪੰਡਿਤੁ ਪੜਿਆ ਬੀਨਾ ਜਿਸੁ ਰਾਮ ਨਾਮ ਗਲ ਮਾਲਾ ॥
ਸਭੇ ਕਾਰਜ ਹੋਨਿ ਸੰਪੂਰਨੁ ਜੇ ਜਪੀਐ ਪੁਰਖੁ ਦਿਆਲਾ ॥ ੧ ॥
ਤਿਨਾ ਪਿਛੇ ਹੋਗੁ ਖਲਾਸੀ ਜਿਨਾ ਘਾਲੀ ਘਾਲਾ[7]॥
ਨਾਨਕੁ ਪੰਥੀ ਜਨੁ ਦਰਬਾਰੀ ਮਾਂਗੇ ਸੰਤ ਰਵਾਲਾ ॥ ੨ ॥ ੧੩ ॥ ੯੨ ॥

**ਰਾਗੁ ਬਿਲਾਵਲੁ ॥ ਚਉਪਦੇ ॥ ਘਰੁ ੮ ॥**

ਆਪੇ ਨੇਰੇ ਆਪਿ ਪਰੇਰਾ ॥ ਆਪੇ ਨਿਰਗੁਨੁ ਆਪੇ ਸਰਗੁਨ ਸਭੁ ਹੀ ਖੇਲੁ ਪ੍ਰਭੂ ਹਰਿ ਕੇਰਾ ॥ ੧ ॥ ਰਹਾਉ ॥
ਘਟਿ ਘਟਿ ਅੰਤਰ ਸਰਬ ਨਿਰੰਤਰ ਵਣ ਤ੍ਰਿਣ ਤ੍ਰਿਭਵਣ ਮਾਹਿ ਬਸੇਰਾ ॥
ਪ੍ਰਭ ਬਿਨੁ ਖਾਲੀ ਠਉਰ ਨ ਕਾਈ ਸਭਨਾ ਕਾ ਤੂ ਸਭ ਕੋ ਤੇਰਾ ॥ ੧ ॥
ਆਪੇ ਰਯਤਿ[8] ਆਪੇ ਰਾਜਾ ਸਭਨਾ ਮਾਂਹਿ ਤੁਮਾਰਾ ਡੇਰਾ ॥
ਆਪੇ ਕਾਰਣੁ ਆਪੇ ਕਰਤਾ ਕਰਿ ਕਰਿ ਵੇਖੇ ਚੋਜ ਘਨੇਰਾ ॥ ੨ ॥
ਆਪੇ ਇਕਨਾ ਅਸਿਥਿਰੁ[9] ਰਾਖੇ ਆਪਿ ਫਿਰਾਵੈ ਇਕਨਾ ਫੇਰਾ ॥
ਆਪੇ ਵੇਖੇ ਆਪੇ ਵਿਗਸੇ ਆਪੇ ਠਾਕੁਰੁ ਆਪੇ ਚੇਰਾ॥ ੩ ॥
ਸਭ ਕੁਛ ਕੀਤਾ ਤੇਰਾ ਹੋਵੈ ਮੂਰਖੁ ਕਰਿ ਕਰਿ ਮਰਦਾ ਮੇਰਾ ॥
445.ਅ ਜਨੁ ਦ/ਰਬਾਰੀ ਸਰਨਿ ਤੁਮਾਰੀ ਪ੍ਰਭ ਜੀ ਰਾਖਹੁ ਇਬ ਕੀ ਬੇਰਾ[10]॥ ੪॥੧॥੯੩॥

**ਰਾਗੁ ਬਿਲਾਵਲੁ ॥**

ਪ੍ਰਭ ਮੇਰੇ ਕਾ ਵਡ ਜੇਰਾ ॥ ਸਭਿ ਕੀ ਕਰਣੀ ਵੇਖਿ ਵਿਗੱਸੇ ਨਾ ਆਖੇ ਹੋਹੁ ਪਰੇਰਾ ॥ ੧ ॥ ਰਹਾਉ ॥
ਛਾਜਨੁ ਭੋਜਨੁ ਸਭ ਕਉ ਦੇਦਾ ਭੰਗੁ[11] ਨ ਪਾਇ ਦਿਹਾੜੀ ॥ ਬੇਪਰਵਾਹੁ ਗਨੀ ਪਰਮੇਸੁਰੁ ਜੋ ਲੈਂਦਾ ਸਾਰ ਅਸਾੜੀ ॥ ੧ ॥
ਮਾਣਸ ਕਾ ਚਾਕੁਰੁ ਹੋਇ ਮਾਣਸੁ ਆਗਿਆ ਭੰਗ ਕਰਾਏ ॥ ਕਰੇ ਤਗੀਰੁ[12] ਚਾਕਰੀ ਤੇ ਉਸਿ ਸਭ ਕੁਛ ਲਇਗੁ ਖੁਹਾਏ॥੨॥
ਮਹਾਂ ਅਗਿਆਨ ਨੀਚ ਅਪਰਾਧੀ ਪ੍ਰਭ ਕਉ ਦੇਵਨ ਗਾਲੀ ॥ ਅੰਗੀਕਾਰੁ ਨ ਛੋਡੇ ਤਿਨ ਕਾ ਸਭਸੇ ਕਾ ਪ੍ਰਭ ਵਾਲੀ ॥ ੩ ॥
ਤਿਸ ਕੀ ਸਰਨਿ ਪਾਹਿ ਮਨ ਮੇਰੇ ਜੋ ਪਤਿਤ ਉਧਾਰਨਹਾਰਾ ॥ ਨਾਨਕ ਪੰਥੀ ਜਨੁ ਦਰਬਾਰੀ ਆਦਿ ਜੁਗਾਦਿ ਤੁਮਾਰਾ ॥ ੪ ॥ ੨॥੯੪॥

---

1. ਗੋਲਾ, ਸੇਵਕ, ਦਾਸ 2. ਬਗੈਰ 3. ਅਧੀਨ 4. ਬਾਂਝ (ਜਿਸ ਦੇ ਪੁੱਤਰ ਨਾ ਹੋ ਸਕੇ) 5. ਬਹੁਤ (ਖਰਾ) ਔਖਾ 6. ਅੱਧਾ ਪੈਸਾ, (ਇਕ ਪੈਸੇ ਵਿੱਚ ਦੋ ਧੇਲੇ ਹੁੰਦੇ ਸਨ 7. ਘਾਲਣਾ ਮਿਹਨਤ 8. ਜਨਤਾ, ਪਰਜਾ 9. ਸਥਿਰ 10. ਇਸ ਵਾਰੀ 11. ਵਿਘਨ 12. ਨੌਕਰੀ ਤੋਂ ਹਟਾਉਣਾ

**ਰਾਗੁ ਬਿਲਾਵਲੁ ॥**

ਪ੍ਰਭੁ ਮੇਰਾ ਸੰਤ ਜਨਾ ਸੁਖਿਦਾਈ ॥ ਜਾਤਿ ਨ ਜਨਮੁ ਕਿਸੇ ਦਾ ਜਾਤਾ ਦੀਨੀ ਭਗਤਿ ਵਡਿਆਈ ॥ ੧ ॥ ਰਹਾਉ ॥
ਧੰਨਾ ਜਟੁ ਕੰਬੀਰੁ ਜੁਲਾਹਾ ਤਰਿਆ ਸੈਣਾ ਨਾਈ ॥ ਨਾਮਾ ਛੀਪਾ ਰਵਿਦਾਸੁ ਚੰਮਿਆਰਾ ਸਧਨਾ ਜਾਤਿ ਕਸਾਈ ॥ ੧ ॥
ਬੰਧਕ ਬਾਂਣੁ ਲਗਾਇਆ ਚਰਨੀ ਬਾਲੂ ਬੰਧਿ ਲਿਆਇਆ ॥ ਬੇਰ ਭੀਲਨੀ ਕੇ ਪ੍ਰਭ ਖਾਏ ਭਗਤਿ ਭਾਉ ਮਨਿ ਆਇਆ॥੨॥
ਬਾਲਮੀਕੁ ਬਟਵਾਰੋ ਤਰਿਓ ਜਾਤਿ ਚੰਡਾਲੁ ਕਹਾਈ ॥ ਰਾਮ ਨਾਮੁ ਜਪ ਭਏ ਪਵਿਤ੍ਰ ਸੰਕਾ ਰਹੀ ਨ ਰਾਈ[1] ॥ ੩ ॥
446.ੳ ਭਗਤਿ ਬਿਨਾ ਗਤਿ ਮੁਕਤਿ ਨ ਪਾਈਐ ਦੇਖਹੁ ਮਨ ਪਰਤਾਈ ॥ /ਨਾਨਕ ਪੰਥੀ ਜਨੁ ਦਰਬਾਰੀ ਮਾਂਗੇ ਭਗਤਿ ਗੁਸਾਂਈ ॥ ੪ ॥ ੩ ॥ ੯੫॥

**ਰਾਗੁ ਬਿਲਾਵਲੁ ॥ ਦੁਪਦਾ ॥ ਘਰੁ ੮ ॥**

ਉਤਮ ਉਪਮਾ ਗੁਰ ਕੀ ਭਾਈ ॥ ਸੇ ਮੁਖਿ ਧੰਨੁ ਪਵਿਤ੍ਰ ਉੱਜਲੁ ਜਿਤੁ ਗੁਰ ਉਸਤਤਿ ਗਾਈ ॥ ੧॥ ਰਹਾਉ ॥
ਸੁਖ ਸਾਗਰੁ ਸਤਿਗੁਰੁ ਪਰਮੇਸਰੁ ਜਾ ਕੀ ਕੀਮ ਨ ਪਾਈ ॥ ਰੇ ਮਨ ਤੂਭੀ ਹੋਹੁ ਪਵਿਤ੍ਰ ਗਾਵਹੁ ਗੁਰ ਵਡਿਆਈ ॥ ੧ ॥
ਗੁਰ ਕੀ ਮਹਮਾ ਪਰੇ ਪਰੇਰੇ ਇਕਿ ਮੁਖਿ ਕਹੀ ਨ ਜਾਈ॥ ਦਰਬਾਰੀ ਤਿਸ ਕੇ ਸਦ ਬਲਿਹਾਰੀ ਜਿਸ ਗੁਰ ਕੀ ਅਭਾ[2] ਸੁਣਾਈ॥੨ ॥੪ ॥ ੯੬॥

**ਰਾਗੁ ਬਿਲਾਵਲੁ ॥ ਚਉਪਦੇ ॥ ਘਰੁ ੯ ॥**

ਆਪੇ ਲਾਇ ਲਏ ਜਾ ਕਉ ਕ੍ਰਿਪਾ ਕਰੀ ਜਗਜੀਵਨਿ ਸੇਈ ਥਾਇ ਪਏ ॥੧॥ ਰਹਾਉ॥
ਜਿਨ ਜਨ ਹਰਿ ਹਰਿ ਨਾਮੁ ਧਿਆਇਆ ਤਿਨ ਦੁਖ ਦੋਖ ਹਏ[3]॥ ਜਿਨ ਕਉ ਸਤਿਗੁਰ ਮਤਿ ਦਿੜਾਈ ਹਰਿ ਜਪ ਪਾਪ ਖਏ ॥੧॥
ਆਪਿ ਭੁਲਾਏ ਸੇਈ ਭੂਲੇ ਸੇਈ ਨਰਕ ਗਏ ॥ ਲਖ ਚੌਰਾਸੀ ਫਿਰਤਿ ਵਿਹਾਣੀ ਪ੍ਰਾਣੀ ਪਤਿਤ ਭਏ ॥ ੨ ॥
ਜੋ ਪ੍ਰਭ ਕੀਤੇ ਸੋਈ ਹੋਏ ਆਪਹੁ ਭਏ ਨ ਨਏ ॥ ਚਰਨ ਕਮਲ ਤਿਨ ਹੀ ਜਨ ਧਿਆਏ ਜਿਨ ਕਉ ਆਪਿ ਦਏ ॥
ਜਿਨ ਜਨ ਲੀਨੀ ਓਟ ਗੋਬਿੰਦਹ ਤਿਨ ਕੀ ਸਦਾ ਜਏ[4]॥ ਦਰਬਾਰੀ ਜੋ ਪ੍ਰਭ ਸਰਣੀ ਆਏ ਤੂਟੀ ਜਮ ਕੀ ਬਏ॥੪॥੧॥੯੭॥

**ਰਾਗੁ ਬਿਲਾਵਲੁ ॥**

ਆਪੇ ਆਪਿ ਉਪਾਏ ॥ ਆਪੇ ਕਰਤਾ ਆਪੇ ਹਰਤਾ ਆਪੇ ਕਰੇ ਕਰਾਏ॥੧॥ ਰਹਾਉ॥
446.ਅ ਆਪਿ ਭਲਾਇ ਵਿਛੋੜੇ ਇਕਨਾ ਆਪੇ ਮੇਲ ਮਿਲਾਏ ॥ ਆਪੇ/ਕਰਿ ਕਰਿ ਵੇਖੇ ਕਰਤਾ ਮਾਇਆ ਲਾਇ ਭੁਲਾਏ॥੧॥
ਆਪੇ ਦਾਤਿ ਕਰੇ ਜਿਸੁ ਕਰਤਾ ਨਾਇ ਤਿਸੇ ਨੁਲਾਏ॥ ਜੋ ਪ੍ਰਭ ਲੋੜੇ ਸੇਈ ਲੀਤੇ ਤਿਸ ਨੂ ਜਮੁ ਨ ਰੁਆਏ॥੨॥
ਤਿਸੁ ਕਉ ਕਾੜਾ ਕਹਾ ਬਿਆਪੇ ਜੋ ਹਰਿ ਕੇ ਗੁਣ ਗਾਏ॥ ਅਜਮਲੁ ਗਨਕਾ ਅਉਰ ਕਈ ਨਰ ਅਧਮੀ[5] ਮੁਕਤਿ ਸਿਧਾਏ॥੩॥
ਤੈ ਕਤ ਢੀਲ ਕਰੀ ਮਨ ਮੂਰਖ ਕਿਉ ਨ ਰਾਮੁ ਧਿਆਏ ॥ ਏਹੁ ਮਨੁ ਮੂਰਖੁ ਸਮਝੇ ਨਾਹਨ ਦਰਬਾਰੀ ਬਹੁ ਸਮਝਾਏ ॥੪॥ ੨॥ ੯੮॥

**ਰਾਗੁ ਬਿਲਾਵਲੁ ॥**

ਆਪਿ ਉਪਾਇ ਹਰੇ ॥ ਆਪੇ ਕਰਤਾ ਆਪੇ ਹਰਤਾ ਕਾਰਣ ਆਪਿ ਕਰੇ ॥ ੧ ॥ ਰਹਾਉ ॥
ਭਰਿਆ ਕਉ ਖਿਨ ਮਹਿ ਸਖਨਾਵੈ[6] ਊਣੇ ਸੁਭਰ ਭਰੇ ॥ ਹਰਨ ਭਰਨਹਾਰਾ ਪ੍ਰਭ ਆਪੇ ਥਾਪ ਉਥਾਪ ਧਰੇ ॥
ਸੇ ਉਬਰੇ ਜੋ ਆਪਿ ਉਬਾਰੇ ਭੇਜਲੁ ਬਿਖਮੁ ਤਰੇ ॥ ੧ ॥
ਜਿਨਾ ਇਕ ਮਨੁ ਇਕੁ ਧਿਆਇਆ ਸੇਈ ਭਏ ਖਰੇ ॥ ਜਿਉ ਈਧਨ ਕਉ ਆਗਿ ਜਲਾਵੈ ਹਰਿ ਜਪ ਪਾਪ ਜਰੇ ॥ ੨ ॥
ਹਰਿ ਜਪ ਤਨਿ ਤਾਪ ਨ ਬਿਆਪਹਿ ਜਮ ਕਾ ਡੰਡੁ ਟਰੇ ॥ ਗੁਰਮੁਖਿ ਹੋਇ ਜਪੇ ਜਗਜੀਵਨੁ ਜਨਮੇ ਨਾਹ ਮਰੇ ॥ ੩ ॥
ਰੇ ਮਨ ਤਿਸ ਕਉ ਕਿਉ ਜਿਨਿ[7] ਸਿਮਰਹਿ ਜਿਸੁ ਬਿਨ ਨਾਹੁ ਸਰੇ[8]॥
ਦਰਬਾਰੀ ਸੇ ਜਨ ਜਮ ਥੇ ਉਬਰੇ ਜੋ ਹਰਿ ਸਰਨਿ ਪਰੇ ॥ ੪ ॥ ੩ ॥ ੯੯ ॥

**ਰਾਗੁ ਬਿਲਾਵਲੁ ॥ ਦੁਪਦੇ ॥ ਘਰੁ ੯॥**

ਆਪੇ ਕਰਨੇ ਜੋਗਾ ॥ ਨਾ ਓਹੁ ਬਾਰਕੁ ਬਿਰਧੁ ਨ ਜੁਆਨੋ ਨ ਉਸ ਰੋਗੁ ਨ ਸੋਗੁ ਬਿਓਗਾ ॥ ੧ ॥ ਰਹਾਉ ॥
ਦੂਸਰੁ ਅਉਰੁ ਨ ਆੜੀ[9] ਉਸਕਾ ਆਪੇ ਹੋਗੁ ਆਪਿ ਹੀ ਹੋਗਾ॥
447.ੳ ਆਪੇ ਸਭਿ ਘਟਿ ਮਾਹਿ ਬਿਰਾ/ਜੈ ਆਪੇ ਦੇਂਦਾ ਚੋਗਾ॥੧॥
ਆਪੇ ਮੇਲੇ ਵਿਛੋੜੇ[10] ਆਪਿ ਮਿਲਾਵੈ ਆਪੇ ਆਪਿ ਸੰਜੋਗ ਵਿਜੋਗਾ ॥
ਦਰਬਾਰੀ ਤਿਸੁ ਜਸੁ ਕਿਉ ਨਹੀਂ ਗਾਵਤਿ ਅੰਮ੍ਰਿਤੁ ਨਾਮੁ ਮਹਾਂ ਰਸੁ ਭੋਗਾ॥੨॥੧॥੧੦੦॥

---

1. ਰਾਈ ਜਿੰਨੀ ਵੀ, ਥੋੜੀ ਜੇਹੀ ਵੀ 2. ਆਭਾ, ਉਸਤਤਿ 3. ਗਏ 4. ਜੈ (ਜਿੱਤ) 5. ਅਧਰਮੀ 6. ਸੱਖਣੇ ਕਰੇ, ਖਾਲੀ ਕਰੇ 7. ਕਿਉਂ ਨਹੀਂ 8. ਗੁਜ਼ਾਰਾ ਨਹੀਂ ਹੁੰਦਾ 9. ਮਿੱਤਰ 10. ਮੂਲ ਲਿਖਤ ਵਿੱਚ ਸ਼ਬਦ 'ਮੇਲੇ ਵਿਛੋੜੇ' ਹੀ ਹੈ, ਚਾਹੀਦਾ ਹੈ ਮੇਲ ਵਿਛੋੜੇ

**ਰਾਗੁ ਬਿਲਾਵਲੁ ॥**

ਸੋਈ ਸਾਧ ਖਰੇ ॥ ਕਾਂਮੁ ਕ੍ਰੋਧੁ ਅਹੰਕਾਰੁ ਨਿਵਾਰਨਿ ਅਜੁਰੁ ਜੀਅ ਜਰੇ ॥ ੧ ॥ ਰਹਾਉ ॥
ਹਰਖੁ ਸੋਗੁ ਮਨ ਮਾਂਹਿ ਨ ਆਨੈ ਲੋਭੁ ਅਰੁ ਮੋਹੁ ਹਰੇ ॥ ਨਿੰਦ ਚਿੰਦ ਤਜ ਗੋਬਿੰਦੁ ਸਿਮਰੇ ਹਰਿ ਹਰਿ ਹਰਿ ਉਚਰੇ ॥ ੧ ॥
ਤਿਨ ਕੀ ਸੰਗਤਿ ਪਤਤਿ ਉਧਾਰੇ ਚੜਿ ਬੇੜੀ ਲੋਹੁ ਤਰੇ[1]॥ ੧ ॥
ਨਾਨਕ ਪੰਥੀ ਜਨੁ ਦਰਬਾਰੀ ਤਿਨ ਜਨ ਸਰਨਿ ਪਰੇ ॥ ੨ ॥ ੨ ॥ ੧੦੧ ॥

**ਰਾਗੁ ਬਿਲਾਵਲੁ ॥**

ਸੋਈ ਸੰਤੁ ਭੈਆ ॥ ਗੁਰ ਪ੍ਰਸਾਦੀ ਸਾਂਇਤ ਆਈ ਸੰਸਾ ਸੋਗੁ ਗੈਆ ॥ ੧ ॥ ਰਹਾਉ ॥
ਆਪਿ ਸਮਾਨ ਜਾਨ ਸਭੁ ਕੋਈ ਸਭ ਸਿਰਿ ਕਰੇ ਦੈਆ ॥ ਘਟਿ ਘਟਿ ਅੰਤਰਿ ਏਕੁ ਪਛਾਣੇ ਜਾ ਪਰ ਰਾਮ ਮੈਆ[2]॥ ੧ ॥
ਦੂਜੀ ਦੁਰਮਤਿ ਮਨਹੁ ਤਿਆਗੈ ਹਰਿ ਹਰਿ ਨਾਮੁ ਲੈਆ ॥
ਦਰਬਾਰੀ ਤਿਨ ਕੀ ਸੰਗਤਿ ਪਾਈਐ ਹੋਇ ਮਸਤਕਿ ਲੇਖੁ ਪੈਆ ॥੨॥ ੩ ॥ ੧੦੨ ॥

**ਰਾਗੁ ਬਿਲਾਵਲੁ ॥**

ਜਾ ਕੇ ਭਾਗ ਭਲੇ ॥ ਤਿਨ ਕਉ ਸਤਿਗੁਰੁ ਪੂਰਾ ਮਿਲਿਆ ਨਾ ਮਾਇਆ ਮੋਹੁ ਛਲੇ ॥ ੧ ॥ ਰਹਾਉ ॥
ਜੋ ਗੁਰੁ ਕਹਿਆ ਕਮਾਵੈ ਸੋਈ ਸਚੇ ਰਾਹਿ ਚਲੇ॥ ਸੁਖੀਏ ਹੋਇ ਸਦਾ ਰੰਗੁ ਮਾਣਹਿ ਆਪੁ ਨਿਵਾਰ ਤਲੇ ॥ ੧ ॥
ਜਿਨ ਗੁਰ ਮਿਲਿ ਹਰਿ ਗੁਣ ਨਹੀਂ ਗਾਏ ਗਰਭਹਿ ਕਿਉ ਨ ਗਲੇ[3] ॥
447.ਅ ਦਰਬਾਰੀ ਮਨਮੁਖਿ ਸਮਝਹਿ ਨਾਹੀ ਕੂਕਹਿ ਸਾਧ ਖਲੇ /॥ ੨ ॥ ੪ ॥ ੧੦੨ ॥

**ਰਾਗੁ ਬਿਲਾਵਲੁ ॥**

ਸੰਤ ਜਨਾ ਕਾ ਸੰਗੀ ॥ ਮਨ ਕੀ ਚਿਤਵਨਿ ਬੂਝਨਿਹਾਰਾ ਦਾਤਿ ਕਰੇ ਬਿਨੁ ਮੰਗੀ ॥ ੧ ॥ ਰਹਾਉ ॥
ਜਿਸੁ ਕਰੁ ਗਹੇ ਨ ਛੋਡੇ ਤਿਸੁ ਕਉ ਏਹਾ ਬਿਧਿ ਹੈ ਚੰਗੀ ॥ ਜਿਨ ਪਰ ਕਰਨਾ ਕਰੇ ਸੁਆਮੀ ਬੇੜੇ ਢੋਵੈ ਢੰਗੀ ॥ ੧ ॥
ਰਾਮ ਨਾਮ ਦੇਵੈ ਜਿਸੁ ਆਪੇ ਰੰਗ ਮਜੀਠੈ ਰੰਗੀ॥ ਦਰਬਾਰੀ ਸਭਨਾ ਕੇ ਸੰਗਿ ਰਵਿਆ ਸਭ ਤੇ ਰਹੇ ਅਸੰਗੀ[4]॥ ੨॥੫॥ ੧੦੪॥

**ਰਾਗੁ ਬਿਲਾਵਲੁ ॥**

ਸੋਈ ਨਰਕ ਪਏ ॥ ਜਿਨਾ ਪਾਪ ਅਮਿਤੇ ਕੀਤੇ ਸੋ ਦੋਜਕ ਮਾਂਹਿ ਦਏ ॥ ੧ ॥ ਰਹਾਉ ॥
ਪਰ ਧਨੁ ਪਰ ਤ੍ਰਿਆ ਹਿਰਿ[5] ਲੀਨੀ ਕੰਨਿਆ ਦਰਬੁ[6] ਲਏ ॥ ਗੋਦਿ ਜਹ ਤਿਆ ਬਾਲਕ ਘਾਤੀ[7] ਕੀਤੇ ਪਾਪ ਸਏ ॥ ੧ ॥
ਅਮਾਨ ਪਰਾਈ ਦੂਰੀ ਦ੍ਰੋਹ ਕਰਿ ਅਉਤ ਨਿਖਤਿ[8] ਗਏ ॥
ਦਰਬਾਰੀ ਸਿਰੀ[9] ਮੁਖਿ ਆਖਿ ਸੁਣਾਇਆ ਅਰਜਨੰ ਸੁਣਤਿ ਭਏ॥੨॥੬॥੧੦੫॥

**ਰਾਗੁ ਬਿਲਾਵਲੁ ॥**

ਗੁਰ ਬਿਨੁ ਗਤਿ ਨ ਭਈ॥ ਤੀਰਥ ਬਰਤ ਕਰੇ ਬਹੁ ਭਾਤੀ ਘਾਲ ਨ ਥਾਇ ਪਈ॥੧॥ ਰਹਾਉ॥
ਸਤਿਗੁਰ ਬਾਝਹੁ ਕਾਜੁ ਨ ਸਉਰੇ ਅਨਥੀ[10] ਅਉਧ ਗਈ ॥ ਕੋਟਿ ਚੰਡਾਲ ਕਾ ਦਰਸਨੁ ਜੇਹਾ ਤਿਨਿ ਪਰ ਦਿਸਟਿ ਪਈ॥੧॥
ਨਿਗੁਰੇ ਕਾ ਦਰਸੁ ਨਾ ਮੁਝ ਕੋ ਦੀਜੈ ਕੀਜੈ ਦਇਆ ਦਈ[11]॥
ਨਾਨਕ ਪੰਥੀ ਜਨੁ ਦਰਬਾਰੀ ਗੁਰ ਕੀ ਸਰਨਿ ਲਈ॥੨॥੭॥ ੧੦੬॥

**ਰਾਗੁ ਬਿਲਾਵਲੁ ॥**

ਮੈ ਮੇਰੀ ਜਉ ਛੁਟੈ ॥ ਹੋਇ ਖਰੇ ਸੇ ਪ੍ਰਾਨ ਖਜਾਨੈ ਕੋ ਨਾਹਿ ਪਿਛਾਹਾ ਸੁਟੈ ॥ ੧ ॥ ਰਹਾਉ ॥
448.ੳ ਜੋ ਜਨੁ ਭਗਤਿ ਕਮਾਵੈ ਇਕਿ ਮਨ ਜੜ ਪੰਜਾ ਦੀ ਪਟੇ ॥ ਜਿਨਾ ਰਾਮੁ ਪਛਾਤੋ ਨਾਹੀਂ ਸੇ ਜਮਕੰਕਰ ਲੁਟੈ/॥
ਇਕਨਾ ਮਸਤਕਿ ਭਏ ਸਾਮਣੇ ਬਹੁਤੇ ਲਗਿ ਲਗਿ ਟੂਟੈ॥ ਦਰਬਾਰੀ ਜਿਨਾ ਇਕੁ ਪਛਾਤਾ ਤਿਨ ਕੇ ਪਾਪ ਨਿਖੁਟੈ[12]॥੨॥੫॥ ੧੦੭॥

**ਰਾਗੁ ਬਿਲਾਵਲੁ ॥**

ਜੋ ਜਨੁ ਦੁਬਿਧਾ ਛਡੈ ॥ ਆਪਸ ਕਉ ਜੋ ਜਾਣਹਿ ਨੀਵਾ ਸੋਈ ਸਭ ਤੇ ਵਡੇ ॥ ੧ ॥ ਰਹਾਉ ॥
ਜਿਨ ਪਕੜੀ ਟੇਕ ਰਾਮ ਕੀ ਤਿਨਾ ਕਨੇਹੀ ਚਡੇ[13]॥ ਭਗਤ ਵਛਲ ਕੀ ਭਗਤਿ ਕਮਾਈ ਬੈਕੁੰਠ ਤੰਬੂ ਤਿਨਿ ਗਡੇ ॥ ੧ ॥

---

1. ਲੋਹਾ ਤਰਦਾ ਹੈ 2. ਦਇਆ, ਕਿਰਪਾ 3. ਗਰਭ ਵਿੱਚ ਹੀ ਕਿਉਂ ਨਾ ਮਰ ਗਈ? 4. ਨਿਰਲੇਪ ਭੀ 5. ਖੋਹ ਲਈ ਜਾਂ ਠੱਗ ਲਈ 6. ਧੀ ਨੂੰ ਪੈਸੇ ਲੈ ਕੇ ਵਿਆਹੇ 7. ਗੋਦੀ ਬੱਚੀ ਦਾ ਕਾਤਿਲ 8. ਜਿਨ੍ਹਾਂ ਦੇ ਸੰਤਾਨ ਨਹੀਂ ਹੋਈ 9. ਸ੍ਰੀ ਕ੍ਰਿਸ਼ਨ ਜੀ 10. ਬੇਅਰਥ 11. ਹੇ ਪ੍ਰਭੂ 12. ਖਤਮ ਹੋ ਗਏ 13. ਖੁਸ਼ਾਮਦ ਕੀ ਕਰੇਗੀ

ਜਿਤੁ ਮਾਰਗ ਸਭੁ ਜਗਤੁ ਮੁਸੀ ਦਾ[1] ਸੰਤਨ ਮਾਰਗੁ ਅਡੇ ॥੧॥
ਦਰਬਾਰੀ ਬਿਨੁ ਸੰਤੋਖ ਨ ਤ੍ਰਿਪਤੇ ਮੁਖ ਪਉਸਨ ਮਖੀਆ ਤਡੇ[2]॥੨॥੯॥੧੦੮॥

**ਰਾਗੁ ਬਿਲਾਵਲੁ ॥**

ਮਨ ਤੇ ਦੁਰਮਤਿ ਕਟੇ ॥ ਸੋਈ ਸਾਹ ਸਲਾਹਨ ਜੋਗੇ ਜੋ ਹਰਿ ਧਨ ਲਾਹਾ ਖਟੇ ॥੧॥ ਰਹਾਉ ॥
ਤਿਨਿ ਕਉ ਹਰਿ ਪ੍ਰਭੁ ਕਿਉ ਚਿਤਿ ਆਵੈ ਜੋ ਹਨਿ ਪਾਪਾ ਅਟੇ[3]॥
ਉਪਠੀ ਭਈ ਭਵਾਲੀ ਤਿਨ ਕਉ ਜੋ ਜਮਕੰਕਰ ਫਟੇ[4] ॥੧॥
ਮੋ ਪਰਨਾਮੁ ਪਰਿਆ ਪ੍ਰਭ ਤੇਰਾ ਕਰਮ ਕਰਉ ਜਿ ਉਲਟੇ ॥
ਨਾਨਕ ਪੰਥੀ ਭਣੇ ਦਰਬਾਰੀ ਪ੍ਰਭੁ ਬਿਰਦੁ ਨ ਅਪਨਾ ਸਟੇ[5] ॥੨॥੧੦॥੧੦੯॥

**ਰਾਗੁ ਬਿਲਾਵਲੁ ॥ ਚਉਪਦੇ ਘਰੁ ੧੦ ॥**

ਸਾਹਿਬੁ ਸਚਾ ਸਿਰਜਨਹਾਰਾ ॥ ਸੰਤ ਜਨਾ ਕੈ ਪ੍ਰਾਨ ਅਧਾਰਾ ॥
ਅਪਣੀ ਕੁਦਰਤਿ ਆਪੇ ਜਾਣੈ ॥ ਕੋਈ ਕੋਈ ਸੰਤੁ ਸੀਞਾਣੈ[6] ॥੧॥
ਪਾਰਬ੍ਰਹਮ ਪਰਮੇਸਰ ਸੋਈ ॥ ਜਿਸੁ ਬਿਨੁ ਦੂਜਾ ਅਉਰੁ ਨ ਕੋਈ ॥੧॥ ਰਹਾਉ ॥
ਜੋ ਜੋ ਸਰਨਿ ਪਰੇ ਸੇ ਬਾਂਚੇ ॥ ਤਾਂ ਕੋ ਲਗੇ ਨ ਤਤੀ ਆਂਚੇ[7]॥
ਸਰਨਿਸੁਰੁ ਸਿਰੀਧਰੁ ਸਾਂਈ ॥ ਕਰ ਦੈ[8] ਰਾਖੇ ਸੰਤਨ ਤਾਂਈ ॥੨॥
ਤੂ ਕਰਤਾ ਸਭੁ ਖੇਲੁ ਤੁਮਾਰਾ ॥ ਅਪਰੰਪੁਰੁ ਪ੍ਰਭੁ ਕਰਨੈਹਾਰਾ ॥
448.ਅ /ਤੇਰਾ ਕੀਤਾ ਤੂਹੈ ਜਾਣੈ ॥ ਅਕੈ ਤਾ[9] ਕੋਈ ਸਾਧੂ ਪਛਾਣੈ ॥
ਬੇਪਰਵਾਹੁ ਬਿਧਾਤਾ ਆਪੇ ॥ ਜਿਸੁ ਦਾ ਕੀਤਾ ਸਭੁ ਕੋ ਜਾਪੇ ॥
ਨਾਨਕ ਪੰਥੀ ਜਨੁ ਦਰਬਾਰੀ ॥ ਕੁਦਰਤਿ ਵਿਟਹੁ ਸਦ ਬਲਿਹਾਰੀ ॥੪॥੧॥੧੧੦॥

**ਰਾਗੁ ਬਿਲਾਵਲੁ ॥**

ਬਾਹੁੜ[10] ਬੇੜਾ ਲੁੜਿਆ[11] ਜਾਂਦਾ ॥ ਮਿਹਰਿ ਕਰਹੁ ਤਾਂ ਧਕਾ ਪਾਂਦਾ ॥
ਨਾਂਹਿ ਤਾ ਲਾਹੂਲਾਥਾ ਜਾਇ ॥ ਘੁੰਮਣ ਘੇਰੇ ਗੋਤੇ ਖਾਇ ॥੧॥
ਅਬਿ ਮੈਂ ਕੀਤੀ ਹਾਰ ਪੁਕਾਰ ॥ ਤੁਧੁ ਬਿਨੁ ਕਉਨੁ ਲੰਘਾਏ ਪਾਰੁ ॥੧॥ ਰਹਾਉ ॥
ਨਾਹਨ[12] ਲਾਂਘਾ ਨਾਹਨ ਹਾਥ[13]॥ ਬਹੁਤੇ ਡਿਠੇ ਡੁਬਦੇ ਸਾਥ ॥
ਜਿਨ ਪਰ ਹੋਵੈ ਆਪਿ ਦਇਆਲ ॥ ਭੈਜਲ ਤੇਤੇ[14] ਲਏ ਨਿਕਾਲ ॥੨॥
ਇਹੁ ਜਗੁ ਦੁਤਰੁ[15] ਤਰਿਆ ਨ ਜਾਇ ॥ ਇਹੁ ਜੀਉ ਡੂਬਾ ਗੋਤੇ ਖਾਇ ॥
ਕਾਢਹੁ ਆਪ ਤਉ ਨਿਕਸੇ ਏਹੁ ॥ ਕ੍ਰਿਪਾ ਕਰਹੁ ਭੁਜਾ ਗਹਿ[16] ਲੇਹੁ ॥੩॥
ਲਾਜ ਬਿਰਦ ਕੀ ਰਾਖਹੁ ਆਜੁ ॥ ਜਿਉ ਧ੍ਰੋਪਤਿ ਕੀ ਰਾਖੀ ਲਾਜ ॥
ਨਾਨਕ ਪੰਥੀ ਜਨੁ ਦਰਬਾਰੀ ॥ ਸਰਨਿ ਤੁਮਾਰੀ ਕਿਸਨ ਮੁਰਾਰੀ ॥੪॥੨॥੧੧੧॥

**ਰਾਗੁ ਬਿਲਾਵਲੁ ॥ ਚਉਪਦਾ ॥ ਘਰੁ ੧੧॥**

ਕਰੁ ਕ੍ਰਿਪਾ ਕ੍ਰਿਪਾਲ ਗੁਸਾਂਈ ਮੈਂ ਸਰਨਿ ਤੁਮਾਰੀ ਲੀਤੀ ॥
ਮੈਂ ਅਉਗਣਿਆਰੇ ਕੋ ਗੁਣੁ ਨਾਂਹੀ ਭਗਤਿ ਨ ਜਾਈ ਕੀਤੀ ॥੧॥
ਏਹੁ ਉਮਰ ਅਕਾਰਥ ਬੀਤੀ ॥ ਕਹਾਂ ਕਰੋ ਕੁਛ ਹਾਥਿ[17] ਹਮਰੇ ਮਤਿ ਹਮਾਰੀ ਰੀਤੀ[18] ॥੧॥ ਰਹਾਉ ॥
ਐਸੇ ਰਾਖਹੁ ਸਰਨ ਭੇਖ ਕੀ ਜਿਉ ਕੋਲੀ ਕੰਨ੍ਹਿਆ ਜੀਤੀ ॥ ਸੋਈ ਭਗਤਿ ਤੁਮਾਰੀ ਲਾਗੇ ਸੁਮਤਿ ਜਿਨਾ ਨੂੰ ਦੀਤੀ ॥੨॥
449.ੳ ਤਿਨ ਕਉ ਜਮ ਕਾ ਭਉ ਨ ਬਿਆਪੇ ਜਿਨਾ ਪ੍ਰੇਮ ਸੁਰਾਹੀ ਪੀਤੀ॥ ਤਿਨ ਕੀ ਸੰ/ਗਤਿ ਬਹੁ ਮਨ ਮੇਰੇ ਸੁਧੁ ਜਿਨਾ ਦੀ ਨੀਤੀ॥੩॥
ਜਿਨ ਕਉ ਕ੍ਰਿਪਾ ਭਈ ਤਿਹਾਰੀ ਕੀਤੀ ਸੁਧੁ ਪਲੀਤੀ[19]॥ ਨਾਨਕ ਪੰਥੀ ਭਣੇ ਦਰਬਾਰੀ ਤੇਰੀ ਓਟ ਅਜੀਤੀ[20]॥੪॥੧॥੧੧੨॥

---

1. ਲੁੱਟਿਆ ਜਾਂਦਾ 2. ਮੂੰਹ ਅੜਿਆਂ ਮੱਖੀਆਂ ਪੈਣਗੀਆਂ 3. ਪਾਪਾਂ ਨਾਲ ਭਰੇ 4. ਮਾਰੇ ਫੱਟ ਕੀਤੇ 5. ਛੱਡਦਾ ਨਹੀਂ 6. ਸਿਆਣਦਾ ਹੈ, ਮੰਨਦਾ ਹੈ 7. ਆਂਚ, ਅੱਗ ਦੀ ਛੁਹ 8. ਹੱਥ ਦੇ ਕੇ 9. ਜਾਂ ਤਾਂ 10. ਛੇਤੀ ਆ 11. ਬੇੜਾ ਰੁੜ੍ਹਿਆ ਜਾ ਰਿਹੈ 12. ਨਾ ਹੀ 13. ਚੱਪੂ, ਵੰਝ 14. ਉਹ 15. ਕਠਿਨ 16. ਬਾਂਹ ਪਕੜ ਲੈ 17. ਜਾਪਦਾ ਹੈ ਲਿਖਾਰੀ ਤੋਂ ਇਥੇ 'ਨ' ਅੱਖਰ ਲਿਖਣੋ ਰਹਿ ਗਿਆ ਹੈ 18. ਖਾਲੀ, ਅਧੂਰੀ 19. ਅਪਵਿੱਤਰ 20. ਨਾ ਜਿੱਤੀ ਜਾਣ ਵਾਲੀ

**ਰਾਗੁ ਬਿਲਾਵਲ ॥ ਚਉਪਦਾ ॥ ਘਰੁ ੧੨ ॥**

ਗਤਿ ਮਿਤਿ[1] ਜਾਇ ਨ ਲਹੀ ਮੇਰੇ ਪ੍ਰਭ ਕੀ ਗਤਿ ਮਿਤਿ ਜਾਇ ਲਹੀ ॥ ਅਪਰੰਪਰੁ ਬਿਅੰਤੁ ਸਹੀ ॥ ੧ ॥ ਰਹਾਉ ॥
ਬੇਅੰਤੁ ਬੇਸੁਮਾਰ ॥ ਨ ਪਾਇ ਪਰਲਾ ਪਾਰੁ ॥
ਅਲੇਖੁ ਅਗਮੁ ਅਥਾਹੁ ॥ ਅਨੰਤੁ ਬੇਪਰਵਾਹੁ ॥
ਸਰਨਿਜੋਗੁ ਸੁਜਾਨੁ ॥ ਪ੍ਰਭੁ ਦੇਇ ਸਭ ਕੋ ਦਾਨੁ ॥ ੧ ॥
ਬਿਰੰਚ[2] ਬਾਚੇ ਬੇਦ ॥ ਨ ਪਾਇ ਪ੍ਰਭ ਕਾ ਭੇਦ ॥
ਪੁਰਾਨ ਅਉਰੁ ਕੁਰਾਨ ॥ ਸਭ ਰਹੇ ਹੋਇ ਹੈਰਾਨ ॥
ਸੇਖ ਨਉਤਨੁ ਧਿਆਇ ॥ ਨ ਪਾਰੁ ਸਾਕੈ ਪਾਇ ॥ ੨ ॥
ਸਿਵ[3] ਰਹੇ ਕਰ ਕਰਿ ਧਿਆਨੁ ॥ ਨਾ ਲਹਿਓ ਪ੍ਰਭ ਕਾ ਬਿਆਨੁ ॥
ਗੁਨ ਰਹੇ ਗੰਧ੍ਰਬ ਗਾਇ ॥ ਹਰਿ ਲਖਿਓ ਕਿਵੈ ਨ ਜਾਇ ॥
ਅਮਰ ਤੇਤੀਸ ਕਰੋੜਿ ॥ ਕੋ ਸਕੈ ਪਾਇ ਨ ਓੜਿ ॥ ੩ ॥
ਪੀਰ ਸਾਦਕ[4] ਸੇਖ ॥ ਨ ਸਕਿਓ ਲਖ ਅਲੇਖ ॥
ਕਰਨਹਾਰੁ ਅਪਾਰੁ ॥ ਪ੍ਰਭੁ ਕਰੇ ਪਰਵਦਗਾਰੁ ॥
ਸਰਨਿ ਬਿਰਦੁ ਰਖਾਇ ॥ ਦਰਬਾਰੀ ਤਉ ਸਰਨਾਇ ॥ ੪ ॥ ੧ ॥ ੧੧੩ ॥

**ਰਾਗੁ ਬਿਲਾਵਲੁ ॥ ਪੜਤਾਲ ਘਰੁ ੧੩ ॥**

ਮੋਰੀ ਬਿਪਤਿ ਮਿਟਾਇ ਤੇਰੀ ਸਾਮ ਹਰੇ ॥ ਸਰਨ ਪਰੇ ਪਾਪੀ ਤਰੇ ਸਰਨਸੂਰੁ ਤੂ ਨਰਹਰੇ[5] ॥ ੧ ॥ ਰਹਾਉ ॥
ਤੁਧੁ ਬਿਨ ਨਾਹੀ ਅਉਰੁ ਕੋ ਤਰੇ ਸੋਈ ਜਪੇ ਸੁ ਤੁਹੀ ਤੁਹੀ ਦੀਨ ਦਿਆਲ ॥
ਜੀਉ ਸਰਨਿ ਸਰਨਿ ਸਰਨਿ ਪਰੇ ॥ ੧ ॥
ਹਰਿ ਹਰਿ ਕਰੀਐ ਪਾਪ ਉਤਰੀਐ ਪਾਪਹੁ ਡਰੀਐ ਸਾਗਰ ਤਰੀਐ ਸੰਸਾ ਨਾਹੀ ਰੇ ॥
449.ਅ ਦਰਬਾਰੀ/ਕਹੁ ਹਰਿ ਹਰਿ ਹਰਿ ਹਰਿ ਹਰੇ ॥ ੨ ॥ ੧ ॥ ੧੧੪ ॥

**ਰਾਗੁ ਬਿਲਾਵਲੁ ॥ ਬਿਸਨਪਦੇ ॥**

ਮਨ ਮੇਰੇ ਬਾਵਰੇ ਜਾਨੁਕੀ ਨਾਥੁ[6] ਧਿਆਵਹੁ॥ ਕਉਸਲਿਆ ਨੰਦਨੁ[7] ਸੰਤ ਭੈ ਭੰਜਨੁ ਅਨਿਦਿਨੁ ਹਰਿ ਹਰਿ ਗਾਵਉ॥੧॥ ਰਹਾਉ॥
ਅਹਿਲਿਆ ਖੇਵਟ[8] ਜਿਨਹਿ ਉਧਾਰਿਓ ਤਿਸ ਕੀ ਸਰਨਿ ਸਿਧਾਵਉ ॥
ਜਟਾਇ[9] ਮੁਕਤਿ ਦਾਤਾ ਸੇਤਿ ਬੰਧੀ[10] ਤਿਸਿ ਪ੍ਰਭ ਮੰਨਿ ਵਸਾਵਉ ॥ ੧ ॥
ਮਰੀਚ ਹਤੇ[11] ਹਨੂਮਾਨ ਪਤਿ ਪਾਹਨਿ ਨੀਰਿ ਤਰਾਵਉ ॥
ਰਾਵਨਿ ਰਿਪਿ[12] ਭਭੀਛਨਿ ਗੁਰ ਹਰਿ ਓਟਿ ਤਿਸੀ ਕੀ ਪਾਵਉ ॥ ੨ ॥
ਸੁਰਪਤਿ ਰਖਣਿ ਅਸੁਰਾ ਭਖਣਿ ਸੋ ਪ੍ਰਭੁ ਗਾਇ ਲਡਾਵਉ ॥

**ਰਾਗੁ ਬਿਲਾਵਲੁ ॥**

ਜੋ ਨਰੁ ਊਧੋ ਮੋਹਿ ਚਿਤਾਰੇ ਤਾ ਕਉ ਮੈ ਭਿ ਚਿਤਾਰੀ ਰੇ ॥
ਜਨਮਿ ਜਨਮਿ ਕੇ ਅਘ[13] ਖਿਨੁ ਕਾਟੋ ਜਿਉ ਈਂਧਨ ਅਗਿ ਜਾਰੀ ਰੇ ॥ ੧॥ ਰਹਾਉ ॥
ਭਾਰਿ ਭਰਥਿ[14] ਕੇ ਅੰਡਰੇ ਰਾਖੇ ਅਰ ਸੁਤਿ ਰਖੇ ਮੰਜਾਰੀ ਰੇ॥ ਅੰਗਿ ਸੰਗਿ ਸਦਾ ਤਿਸੁ ਜਨ ਕੇ ਖਿਨੁ ਖਿਨੁ ਮੋਹਿ ਸੰਭਾਰੀ ਰੇ ॥੧॥
ਆਠਿ ਜਾਮ ਜਿਸੁ ਮੇਰੋ ਧਿਆਨਾ ਤਾ ਕਉ ਮੈ ਨ ਬਿਸਾਰੀ ਰੇ॥ ਦਰਬਾਰੀ ਤਾ ਕੋ ਸੰਸਾ ਚੂਕੈ ਰਖਿਆ ਕਰਤਿ ਮੁਰਾਰੀ ਰੇ॥੨॥੨॥

**ਰਾਗੁ ਬਿਲਾਵਲੁ ॥**

ਜੋ ਨਰ ਊਧੋ ਮੈ ਮਨ ਚੇਤੇ ਚਿੰਤਾ ਆਂਨ ਤਿਆਗੀ ਰੇ॥ ਅਉਰ ਠਉਰੁ ਕਾਹੂ ਨ ਭ੍ਰਮੇ ਬੁਧਿ ਇਕਾਗਰਿ ਲਾਗੀ ਰੇ॥੧॥ ਰਹਾਉ ॥

---

1. ਗਤੀ ਅਤੇ ਮਰਯਾਦਾ 2. ਬ੍ਰਹਮਾ 3. ਸ਼ਿਵ ਜੀ 4. ਸਿਦਕ ਵਾਲੇ 5. ਨਰ ਸਿਹੰ (ਨਰ ਅਤੇ ਸਿੰਘ) 6. ਸੀਤਾ ਦਾ ਪਤੀ ਸ੍ਰੀ ਰਾਮ, ਪ੍ਰਭੂ 7. ਕੌਸ਼ਲਿਆ ਦਾ ਪੁੱਤਰ 8. ਅਹੱਲਿਆ ਅਤੇ ਮਲਾਹ 9. ਜਟਾਯੂ, ਗਿੱਧਾਂ ਦਾ ਰਾਜਾ, ਜਿਸ ਨੇ ਰਾਵਣ ਨਾਲ, ਸੀਤਾ ਹਰਨ ਦੇ ਸਮੇਂ ਘੋਰ ਯੁੱਧ ਕੀਤਾ, ਰਾਮ ਜੀ ਨੇ ਮੁਕਤ ਕੀਤਾ 10. ਪੁਲ ਬੰਨਣ ਵਾਲਾ 11. ਮਰੀਚ ਨੂੰ ਮਾਰਨ ਵਾਲੇ 12. ਰਾਵਣ ਦੇ ਦੁਸ਼ਮਣ 13. ਪਾਪ 14. ਟਟੀਹਰੀ, ਜਿਸ ਦੇ ਅੰਡੇ ਮਹਾਂਭਾਰਤ ਸਮੇਂ ਹਾਥੀ ਦੇ ਗੱਲੋਂ ਲੱਥੇ ਟੱਲ ਹੇਠ ਸੁਰਖਿਅਤ ਰਹੇ

ਜਿਨਿ ਸਗਲੀ ਬਿਸੁ[1] ਠਗੀਆ ਉਹੋ ਤਿਸ ਕੰਉ ਸੋ ਜਨ ਠਾਗੀ ਰੇ ॥
450.ੳ ਜੋ ਜਨ ਤਿਸੁ ਕੇ ਸੰਗੀ ਸਾਥੀ ਤਿਨਿ ਕੀ ਦੁਰਮਤਿ ਭਾਗੀ/ ਰੇ ॥੧॥
ਜਿਸ ਪੈਂਡੇ ਸਭਿ ਮੂਸਤਿ[2] ਸਾਥਾ ਦੂਰਿ ਰਹਿਓ ਸੋ ਮਾਗੀ ਰੇ ॥
ਦਰਬਾਰੀ ਸਗਲਾ ਸਾਥ ਉਬਾਰੇ ਜੋ ਸੰਗੀ ਉਸ ਸਾਗੀ[3] ਰੇ ॥੨॥੩॥

**ਰਾਗੁ ਬਿਲਾਵਲੁ ॥**

ਜਮਨ[4] ਕਿਨਾਰੇ ਵਛਰੇ ਚਾਰੇ ਲੈਂਦਾ ਦਧ ਖੁਹਾਇ ਕਨੀਆ ॥
ਲਾਲਚ ਲਾਵੈ ਕਰੇ ਬਹਾਨੇ ਲਏ ਜਗਾਤਿ ਮੁਕਾਇ ਕਨੀਆ ॥੧॥
ਮਟਕੀ ਛੋਡਹੁ ਨ ਕਰਹੁ ਧਿਙਾਣਾ[5] ਲਾਲਚ ਮੋਹਿ ਨ ਲਾਇ ਸਿਆਮਾ॥੧॥ਰਹਾਉ॥
ਆਈ ਪ੍ਰਾਤਿ ਭਈ ਅਬ ਸਾਂਝਿ ਘਰ ਕੇ ਲੋਗ ਰਿਸਾਇ ਕਾਨਾ ॥
ਮੇਰਾ ਪੈਂਡਾ ਕਰਹੁ ਨ ਖੋਟਾ[6] ਕੀਚੈ ਜਿਵੈ ਰਜਾਇ ਕਾਨਾ ॥੨।
ਦਧ ਜਗਾਤਿ ਕਿਨਿ ਫੁਰਮਾਈ ਆਖੀ ਸਚੁ ਅਲਾਇ ਕਾਨਾ[7]॥
ਬਾਹਰਿ ਆਪਿ ਮੁਹਾਰਾ ਮੂਸਤਿ[8] ਸੂਝਤਿ ਨ ਕੰਸ ਰਾਇ ਕਾਨਾ ॥੩॥
ਉਭੀ ਭੁਜਾ[9] ਕਰਿ ਕੂਕੋ ਜਾਇ ਖੂਨੁ ਕੋਈ ਮਤਿ ਪਾਇ ਕਾਨਾ ॥
ਛੋਡਿ ਸਵੇਰੇ ਜਾਂਉ ਸਦਨਿ ਕਉ ਕਾਂ ਕੋ ਕਰਹਿ ਵਧਾਇ ਕਾਨਾ ॥੪॥
ਕਿਆ ਕੁਛੁ ਕੰਸ ਕਾ ਜੋਰ ਲਗਾਵਹਿ ਤਿਲੁ ਭਰਿ ਚਿਤਿ ਨ ਪਾਇ ਕਾਨਾ ।
ਦਰਬਾਰੀ ਪ੍ਰਗਟੁ ਖੇਡਿ ਕਰੀ ਹੈ ਬੈਠਾ ਆਪੁ ਜਣਾਇ ਕਾਨਾ ॥੫॥੪॥

**ਰਾਗੁ ਬਿਲਾਵਲੁ ॥**

ਕਦਿ ਕਾ ਈਹਾਂ ਭਇਆ ਜਗਾਤੀ ਕਿਸੁ ਕਾ ਚੀਰੀਦਾਰੁ[10] ਕਾਨਾ ॥੧।
ਕਾਂ ਕੇ ਜੋਰ ਜਗਾਤਿ ਲਗਾਵਹਿ ਜੀਵਹਿ ਵਛੁਰੇ ਚਾਰਿ ਕਾਨਾ ॥੧॥ਰਹਾਉ॥
ਨੰਦੁ ਮਹਰੁ ਹੈ ਤਾਤੁ[11] ਤੁਮਾਰਾ ਸੋ ਨਾਹੀਂ ਸਿਕਦਾਰੁ ਕਾਨਾ ॥੨॥
ਦਾਦਾ ਤੁਧ ਦਿਗਜ ਭਣੀਜੈ[12] ਸੋ ਭਿ ਨਾਹਿ ਭੁਤਾਰੁ ਕਾਨਾ ॥ ੩॥
ਖੋਖਰੁ[13] ਲਹਰੁ ਹੈ ਨਾਨਾ ਤੋ ਭਾਸੋ[14] ਨਾਹੀਂ ਫਉਜਦਾਰੁ ਕਾਨਾ ॥੪॥
ਦਰਬਾਰੀ ਸਮਝ ਨ ਸਕਤਿ ਗੁਆਰੀ ਏਹੋ ਕਰਨੈਹਾਰ ਕਾਨਾ ॥੫॥੫॥

450.ਅ /**ਰਾਗੁ ਬਿਲਾਵਲੁ ॥**

ਪਿਛੁਲਾ ਮਾਰਗੁ ਭੰਨ ਘੜਾਇਆ ਨਵਾਂ ਚਲਾਇਆ ਰਾਹੁ ਰਾਧੇ ॥੧॥
ਦਰਬਾਰੀ ਪ੍ਰਭਿ ਕੀ ਸਰਨਿ ਪਰਹੁ ਜਾਇ ਅਪਨਾ ਆਪੁ ਬਚਾਵਹੁ ॥੩॥੧॥
ਆਦਿ ਜੁਗਾਦਿ ਜਗਾਤਿ[15] ਹਮਾਰੀ ਸੋ ਤੁਮ ਭਰਿ ਕੇ ਜਾਹੁ ਰਾਧੇ ॥੧॥ਰਹਾਉ॥
ਸਤਿਜੁਗ ਮੇ ਹਰਿਨਾਕਸੁ ਹਤਿਆ[16] ਪੁਛਹੁ ਬੇਦੁ ਉਗਾਹੁ ਰਾਧੇ ॥੨॥
ਤੇਤੇ ਰਾਵਣ ਕੈ ਹਤੇ ਪ੍ਰਾਣਾ ਕੀਨੀ ਲੰਕਾ ਦਾਹੁ[17] ਰਾਧੇ ॥੩॥
ਜਿਸੁ ਕੰਸੇ[18] ਕਾ ਮਾਣ ਤੁਸਾਨੂ ਭਾਵੇਂ ਚੁਗਲੀ ਖਾਹੁ ਰਾਧੇ ॥੪॥
ਦਰਬਾਰੀ ਛਪਦਾ ਨਾਹਿ ਛਪਾਇਆ ਕਨੀਆ ਬੇਪਰਵਾਹੁ ਰਾਧੇ॥੫॥੬॥

**ਰਾਗੁ ਬਿਲਾਵਲੁ ॥**

ਸਜੇ ਮੇਹਣੇ ਜਾਨਿ ਅਲਾਵਹਿ[19] ਪੂਰਬ ਲੀਨੇ ਸਮਾਲਿ ਰਾਧੇ ॥੧॥
ਏਕੁ ਅਚੰਭਾ ਕਰ ਦਿਖਿਲਾਇਆ ਪੂਰਬਿ ਨਦਰਿ ਨਿਹਾਲਿ ਰਾਧੇ ॥੧॥ਰਹਾਉ॥
ਖੁਲ੍ਹੇ ਕਪਾਟਿ ਲਗੀ ਟਕਿ ਨਿਰਖੇ[20] ਛਿਨਿ ਮਨਿ ਭਈ ਖ਼ਿਹਾਲਿ ਰਾਧੇ ॥੨॥

---

1. ਵਿਸ਼ਵ, ਦੁਨੀਆਂ 2. ਠੱਗਿਆ ਗਿਆ 3. ਸੱਗ ਅਥਵਾ ਨਾਲ 4. ਜਮਨਾ ਨਦੀ 5. ਧੱਕਾ 6. ਖਰਾਬ ਨਾ ਕਰੋ 7. ਕ੍ਰਿਸ਼ਨ ਦੀ ਰਜਾਅ ਜਾਂ ਮਰਜ਼ੀ 8. ਠੱਗਿਆ 9. ਉੱਚੀ ਬਾਂਹ ਕਰਕੇ 10. ਚਿੱਠੀ ਲੈ ਜਾਣ ਵਾਲਾ 11. ਪਿਤਾ 12. ਪੰਡਿਤ ਕਹਿੰਦੇ 13. ਖਾਲੀ, ਥੋਥਾ 14. ਭਾਸਦਾ ਹੈ, ਜਾਪਦਾ ਹੈ 15. ਟੈਕਸ ਜਾਂ ਮਸੂਲ 16. ਮਾਰ ਦਿੱਤਾ 17. ਸਾੜ ਦਿੱਤੀ 18. ਕ੍ਰਿਸ਼ਨ ਜੀ ਦਾ ਮਾਮਾ, ਮਹਾਰਾਜਾ ਕੰਸ 19. ਮੇਹਣੇ ਦਿੰਦੀ ਹੈ 20. ਇਕ ਟਕ ਧਿਆਨ ਨਾਲ ਵੇਖਣਾ

ਜਾਂ ਬੋਲੇ ਮੁਖਿ ਕਨੀਆ ਬੋਲੇ ਭੂਲਾ ਦਧਿ ਉਚਾਰਿ ਰਾਧੇ॥੩॥
ਦਰਬਾਰੀ ਭਾਗ ਉਦੇ ਅਤ ਰਾਧੇ ਲੋਕਾਂ ਕੀ ਲਾਜਿ ਵਿਸਾਰਿ ਰਾਧੇ॥੪॥੭॥

**ਰਾਗੁ ਬਿਲਾਵਲੁ ॥**

ਕੁਇਰ ਕਨੀਯਾ ਛੈਲ ਛਬੀਲਾ ਨੰਦ ਮਹਰਿ ਕੋ ਲਾਲੁ ਮਾਏ ॥
ਤਾਂ ਕੀ ਪ੍ਰਭਿਤਾ[1] ਕੇ ਕੇਤੀ ਕੁ ਬਰਨੋ ਜਾਂ ਕੋ ਨਾਉ ਵਛਵਾਲੁ[2] ਮਾਏ ॥ ੧ ॥
ਇਹੁ ਮਨੁ ਸੰਗੁ ਕਾਨੈ ਦਾ ਲੋਰੈ ਮੰਞੂ ਮੰਗਈ ਮੁਲਿ ਨ ਹੋਰਿ ਮਾਏ ॥ ੧ ॥ ਰਹਾਉ ॥
ਮੈਂ ਕੀ ਜਾਨੋ ਸਾਰਿ ਪ੍ਰੇਮ ਕੀ ਕਨ੍ਹੀਏ ਚੁਖ[3] ਚਖਾਇ ਮਾਏ ॥
ਕਨੀਏ ਕੇ ਸੰਗਿ ਪਲਕਾ ਜੁੜੀਆ[4] ਆਪਿ ਲਈ ਲੜਿ ਲਾਇ ਮਾਏ ॥ ੨ ॥
ਇਕਿ ਦਿਨਿ ਕਨੀਏ ਸੇ ਦ੍ਰਿਗਿ[5] ਲਾਏ ਹੀਅਰਾ ਲੈਆ ਚੁਰਾਇ ਮਾਏ ॥
ਥੋਥੀ ਦੇਹਿ ਅਬ ਰਹੀ ਇਥਾਂਈ ਏ ਪ੍ਰਾਨਿ ਰਹੇ ਉਰਝਾਇ ਮਾਏ ॥ ੩ ॥
451.ੳ ਨੈਨਿ/ਨਕੋਰਿ ਨਿਰਖ ਕਨਾਈ ਦੁਰਮਤਿ ਸਗਲਿ ਮਿਟਾਇ ਮਾਏ ॥
ਦਰਬਾਰੀ ਕੂਕਿ ਪੁਕਾਰੀ ਲੋਕਾਂ ਲਾਜ ਗਵਾਇ ਮਾਏ ॥ ੪ ॥ ੮ ॥

**ਰਾਗੁ ਬਿਲਾਵਲੁ ॥**

ਚੰਦ[6] ਰਾਧੇ ਝਿਰਕਾ ਦੇਂਦੀ ਕੀ ਕੀਨੋ ਕਉ ਚਾਰੁ ਰਾਧੇ ॥
ਵਛਰੇ ਚਾਰੇ ਪਲੀਏ ਘਿੰਨੈ ਜਾਂ ਸਿਉ[7] ਲਾਇਓ ਪਿਆਰੁ ਰਾਧੇ ॥ ੧ ॥
ਚੰਦ ਕਹੰਦੀ ਸਮਝੁ ਕਦਾਂਹੀ ॥ ਪਿਛਾ ਆਪੁ ਸੁਮਾਰ ਰਾਧੇ ॥ ਰਹਾਉ ॥
ਲਾਲੁ ਮੰਗਾਉ ਛੋਡ ਵੰਞਾਵਹਿ ਘਿਨਹਿ ਕਚੁ[8] ਬਿਕਾਰੁ ਰਾਧੇ ॥
ਵੰਨੁ ਕੁਵੰਨਾ ਦਿਨਾ ਕਾ ਛੋਟਾ ਨੰਦੁ ਮਹਰਿ ਕਾ ਬਾਰੁ[9] ਰਾਧੇ ॥ ੨ ॥
ਰਾਧੇ ਕਹੇ ਤੋਰੀ ਮਤਿ ਗਵਾਰੀ ਪਰਖਿਨਿ ਕੀ ਨਾਹੀਂ ਸਾਰਿ ਮੁਈਏ ॥
ਏਥੇ ਓਥੇ ਦੁਹੀ ਜਹਾਨੀ ਸਮ ਕਨੀਏ ਨਾਹਿ ਦੀਦਾਰ ਮੁਈਏ ॥ ੩ ॥
ਮਧੁਰਿ ਮਧੁਰਿ ਜਦਿ ਮੁਰਲੀ ਵਾਈ[10] ਛੁਟੀ ਲਾਜਿ ਲੁਕਾਰਿ ਮੁਈਏ ॥੧॥ ਰਹਾਉ ਦੂਜਾ ॥
ਚੌਰੀ ਅਡਿ ਨ ਲਾਵਾਂ ਲਈਵਾਂ[11] ਛੋਡਿਆ ਬੇਦਿ ਕਰਾਰ ਮੁਈਏ ॥
ਦਰਬਾਰੀ ਚੰਦ ਦੇਤਿ ਉਲਾਮੇ ਖੋਈ ਪਤਿ ਕੁਆਰਿ ਰਾਧੇ ॥ ੪ ॥ ੯ ॥

**ਰਾਗੁ ਬਿਲਾਵਲੁ ॥**

ਦੀਪ ਪਤੰਗ ਕਦਿ ਰਲਿ ਬੈਠੇ[12] ਕਦਿ ਤਿਨਿ ਮਤਾ ਪਕਾਇ ॥
ਕਉਨੁ ਪਰਧਾਨੁ ਫਿਰਿਆ ਮਧਿ ਇਨਿ ਕੇ ਕਦਿ ਕਦਿ ਭੇਦੁ ਸੁਧਾਇ ॥ ੧ ॥
ਕਨੀਐ ਸਿਉ ਮੇਰੀਆਂ ਪਲਕਾਂ ਲਗੀਆਂ ਸੰਕੈ ਕਉਣੁ ਹਟਾਇ ਮੁਈਏ ॥੧॥ ਰਹਾਉ ॥
ਚੰਦ ਚਕੋਰ ਮਸਲਤਿ ਕਦਿ ਕੀਨੀ ਲਗੀ ਪ੍ਰੀਤਿ ਇਕਿ ਭਾਇ ॥
ਕਦਿ ਸਸਿ[13] ਨੇ ਸਨੇਹਾਂ ਭੇਜਿਆ ਚਕੋਰੇ ਪ੍ਰੀਤਿ ਨ ਜਾਇ ॥ ੨ ॥
451.ਅ ਇੰਦੁ ਸਾਗਰਿ ਜਿਵ ਲਹਰਿ ਵਗਾਈ ਬਿਹੇ ਭਇ/ਆ ਉਛਾਲੁ ॥
ਆਦਿ ਜੁਗਾਦੀ ਮੈਂ ਰਾਧ[14] ਕਾਂਨ੍ਹੇ ਦੀ ਕਾਨ੍ਹਾ ਮੈਂਡਾ ਲਾਲੁ ॥ ੩ ॥
ਰਾਧੇ ਲਾਗੀ ਚਾਟ ਪ੍ਰੇਮ ਦੀ ਅਉਰੁ ਨ ਕੁਛੁ ਸੁਹਾਇ ॥
ਦਰਬਾਰੀ ਕਾਨੋ ਕਾਨ ਅਲਾਇ ਦੂਸਰਿ ਚਿਤੁ ਨ ਲਾਇ ॥ ੪ ॥ ੧੦ ॥ ੧੨੪ ॥

---

1. ਸੂਖਮ ਬੁੱਧੀ ਦਾ ਮਾਲਕ 2. ਵੱਛਿਆਂ ਨੂੰ ਪਾਲਣਵਾਲਾ 3. ਪਿਆਰ,ਪ੍ਰੇਮ 4. ਪਿਆਰ ਪਿਆ 5. ਅੱਖਾਂ ਲਾਈਆਂ 6. ਚੰਦਰਕਾ ਗੋਪੀ ਕ੍ਰਿਸ਼ਨ ਦੀ 7. ਜਿਸ ਨਾਲ 8. ਕੱਚ ਲੈ ਲੈਣਾ 9. ਦਰਵਾਜਾ 10. ਵਜਾਈ 11. ਓਦੋਂ ਲਾਵਾਂ ਲੈਣ ਨਾਲ ਵਿਆਹ ਨਹੀਂ ਹੁੰਦੇ ਸਨ, ਭਾਈ ਦਰਬਾਰੀ ਦਾਸ ਕੋਲੋਂ ਸੁਭਾਇ ਹੀ ਲਿਖਿਆ ਗਿਆ ਹੈ 12. ਦੀਪਕ ਅਤੇ ਪਤੰਗਾ 13. ਚੰਦ੍ਰਮਾ 14. ਰਾਧਾ, ਕ੍ਰਿਸ਼ਨ ਦੀ

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪਰਸਾਦਿ ॥**
**ਅਸਟਪਦੀਆ ਘਰੁ ੧ ॥**
ਮੈਂ ਭਰਵਾਸਾ ਪ੍ਰਭ ਜੀ ਤੇਰਾ ॥ ਤੂ ਪਾਰਬ੍ਰਹਮ ਪਰਮੇਸੁਰੁ ਮੇਰਾ ਤੁਧੁ ਬਿਨੁ ਮੇਰਾ ਅਉਰੁ ਨ ਕੋਈ ॥
ਤੇਰੇ ਢਿਗਿ ਮੇਰੀ ਅਰਜੋਈ ॥ ੧ ॥
ਮੈਂ ਅਉਗਣਿ ਤੂ ਗੁਣੀ ਨਿਧਾਨਾ ॥ ਤੇਰੀ ਸਰਨਿ ਪੁਰਖ ਭਗਵਾਨਾਂ ॥ ੧ ॥ ਰਹਾਉ ।
ਮੈਂ ਮੂਰਖੁ ਪਾਪੀ ਬੁਰਿਆਰਾ ॥ ਮਹਾਂਮੁਗਧੁ ਬਹੁ ਪਾਥਰ ਭਾਰਾ ॥
ਜਿਉ ਤੈ ਸਾਗਰ ਪਾਹੁਨ ਤਾਰੇ ॥ ਤਿਉ ਤੁਮ ਮੋ ਕਉ ਲੇਹੁ ਉਬਾਰੇ ॥ ੨ ॥
ਮੈ ਤਾ ਕੀਤੇ ਪਾਪ ਅਨੇਕਾ ॥ ਕੋ ਕਰ ਸਕੇ ਨ ਗਣਤ ਬਬੇਕਾ[1] ॥
ਜੁਮਲਾ ਅਰਜਨ ਕੇ ਕਟੇ ਸਰਾਪਾ ॥ ਤਿਉ ਮੇਰੇ ਕਟਿ ਡਾਰਹੁ ਪਾਪਾ ॥ ੩ ॥
ਨਿੰਦਕੁ ਚੁਗਲੁ ਮੈਂ ਬੇਇਤਬਾਰਾ ॥ ਕਾਮੀ ਕ੍ਰੋਧੀ ਲੋਭ ਬਿਕਾਰਾ ॥
ਅਜੇਮਲ ਗਨਕਾ ਜਿਉ ਤੁਹੇ ਤਾਰੇ ॥ ਤਿਉ ਹੀ ਮੁਝ ਕਉ ਲੇਹੁ ਉਬਾਰੇ ॥ ੪ ॥
ਪਾਪੋ ਚਿਤਵਾਂ ਪਾਪੁ ਕਮਾਵਾਂ ॥ ਭੇਖੁ ਭਗਤਿ ਕਰਿ ਠਗਿ ਠਗਿ ਖਾਵਾਂ ॥
ਕੋਲੀ ਕੰਨਿਆ ਨਿਰਪ ਕੀ ਤਾਰੀ ॥ ਤਿਉ ਰਖਿ ਲੇਹੁ ਤੇਰਾ ਦਰਬਾਰੀ ॥ ੫ ॥
ਦੁਰਾਚਾਰ ਮੈਂ ਕਪਟੀ ਘਨਾ ॥ ਕੇਤਕ ਅਉਗਨ ਅਪਨੇ ਗਨਾ[2] ॥
ਪੂਤਨਾ ਕਪਟ ਭਰੀ ਜਿਉ ਤਰੀ ॥ ਤਿਉ ਮੋ ਕਉ ਰਾਖਹੁ ਨਰਹਰੀ ॥ ੬ ॥
452.ੳ ਬੰਦ/ਖਲਾਸ ਸੁਰਾ ਕੀ ਕੀਨੀ ॥ ਲੰਕ ਭਭੀਖਨ ਕਉ ਤੈ ਦੀਨੀ ॥
ਬੇੜੀ ਜਿਵੈ ਮਲਾਹ ਉਡਾਈ ॥ ਤਿਉ ਮੋ ਕਉ ਲੀਜੈ ਰਘੁਰਾਈ ॥ ੭ ॥
ਤੇਰੀ ਮਹਮਾ ਹੈ ਅਤ ਊਚੀ ॥ ਜੋ ਜਸੁ ਗਾਵੈ ਰਸਨਾ ਸੂਚੀ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੇਰੀ ਸਰਨਿ ਸਿਰੀ ਗਿਰਧਾਰੀ ॥ ੮ ॥ ੧ ॥
**ਰਾਗੁ ਬਿਲਾਵਲੁ ॥**
ਮਾਨੁਖ ਦੇਹ ਦਈ ਜਿਨ ਦਾਤੇ ॥ ਪੂਰਨ ਪੁਰਖ ਬਿਅੰਤ ਬਿਧਾਤੇ ॥
ਮਾਨਸ ਦੇਹੀ ਖੂਬ ਸਵਾਰੀ ॥ ਸੂਰਤਿ ਮੂਰਤਿ ਭਲੀ ਉਤਾਰੀ ॥ ੧ ॥
ਐਸਾ ਰਾਮੁ ਵਿਸਾਰ ਵਿਗੂਤੇ ॥ ਭਰਮ ਭੁਲੇ ਮਦ ਮਾਇਆ ਸੂਤੇ ॥ ੧ ॥ ਰਹਾਉ ॥
ਪ੍ਰਿਥਮ ਤੇਰੀ ਦੇਹ ਸਵਾਰੀ ॥ ਦੁਤੀਏ ਜਠਰਾ[3] ਬੀਚ ਉਬਾਰੀ ॥
ਜਠਰ ਤੇ ਜਬ ਬਾਹਰਿ ਆਇਆ ॥ ਤਾ ਤੁਝ ਕਉ ਪ੍ਰਭ ਦੂਧ ਪੀਆਇਆ ॥ ੨ ॥
ਨੈਨ ਕਾਨ ਜੁਬਾਨ ਬਨਾਈ ॥ ਦਿਬਕ ਚਾਰ ਕਰ ਮੁਖ ਤਲ ਲਾਈ ॥
ਮਸਤਕੁ ਸੀਸੁ ਬਨਾਇਆ ਨੀਕਾ ॥ ਸੋ ਪ੍ਰਭੁ ਸਿਮਰਹੁ ਜੀਵਨ ਜੀ ਕਾ ॥ ੩ ॥
ਹਾਥ ਪਾਂਵ ਪ੍ਰਭ ਰਾਸ ਬਨਾਏ ॥ ਜਿਹ ਠਾਇ ਬਨੇ ਤਿਤੇ ਠਾਇ ਲਾਏ ॥
ਭਿੰਨਿ ਭਿੰਨਿ ਜਿਨਿ ਜਾਇ ਸੁਨਾਈ ॥ ਸੁੰਦਰ ਸਭਾ ਠਉਰ ਬਨਾਈ ॥ ੪ ॥
ਖਟਰਸ[4] ਸਾਜ ਬਨਾਏ ਭੋਗਾ ॥ ਪ੍ਰਭ ਕੇ ਦੀਏ ਭੋਗਹਿ ਲੋਗਾ ॥
ਸੁਨਣੇ ਕਉ ਸ੍ਰਵਣ ਪ੍ਰਭ ਦੀਏ ॥ ਦੇਖਣ ਕਉ ਨੇਤ੍ਰ ਪ੍ਰਭ ਕੀਏ ॥੫॥
ਹਾਥੀ ਘੋੜੇ ਊਠ ਉਪਾਇ ॥ ਮਾਣਸ ਲੀਏ ਸਭੇ ਬਣਾਇ ॥
ਪਾਲਕੀਆ ਸੁਖਾਸਨ ਜੇਤੇ ॥ ਮਾਨੁਖ ਲੀਏ ਸਭ ਰਚੇ ਤੇਤੇ ॥ ੬ ॥
452.ਅ ਖਟ ਰਸ ਭੋਜਨ ਅਨਿਕ ਤਮਾਸੇ ॥ ਹਸਣੁ ਖੇਡਣੁ ਭੋਗ ਬਿ/ਲਾਸੇ ॥
ਏ ਸਭਿ ਮਾਨਸ ਲੀਏ ਕੀਏ ॥ ਅਉਰ ਬਿਲਾਵਲ[5] ਬਹੁਤੇ ਥੀਏ ॥ ੭ ।
ਸੀਤਲੁ ਪਉਣੁ ਸਉਣ ਕਉ ਸੇਜਾ ॥ ਧੂਪ ਛਾਵ ਕਰ ਦਈ ਅਮੇਜਾ[6] ॥

1. ਗਿਆਨ 2. ਗਿਣਾਵਾਂ 3. ਗਰਭ ਦੇ ਸੇਕ 4. ਛੇ ਰਸਾਂ ਦੇ 5. ਆਨੰਦ 6. ਮੇਜ ਤੋਂ ਬਿਨਾਂ ਅਥਵਾ ਬਹੁਤ

ਅਉਰੁ ਅਨੇਕ ਬਿਲਾਸ ਬਨਾਏ ॥ ਮਾਣਸ ਲੀਏ ਕਰਿ ਦਿਖਾਏ ॥ ੮॥
ਲਖ ਚਉਰਾਸੀ ਜੂਨ ਉਪਾਈ ॥ ਮਾਨਸ ਕੇ ਵਸਿ ਕਰਿ ਦਿਖਲਾਈ ॥
ਮਾਣਸੁ ਸਭ ਤੇ ਊਪਰ ਕੀਆ ॥ ਸਭ ਰਜਤਿ[1] ਨਰੁ ਭੂਪਤੁ ਥੀਆ ॥ ੯ ॥
ਸੁਰਗੁ ਮੁਕਤਿ ਕੀ ਪਉੜੀ ਏਹੁ ॥ ਕਿਉ ਬਿਰਥਾ ਖੋਵਹਿ ਮਾਣਸ ਦੇਹੁ ॥
ਰਾਮ ਨਾਮ ਸਉ ਕਰਿ ਲੈ ਹੇਤੁ ॥ ਮਾਨੁਖ ਦੇਹੁ ਕਰਮਾ ਕਾ ਖੇਤੁ ॥ ੧੦ ॥
ਏਤੇ ਗੁਣ ਕੀਏ ਤੁਧ ਨਾਲਿ ॥ ਤੁਧ ਨ ਸਕਿਆ ਇਕੁ ਸਮਾਲਿ ॥
ਨਾਨਕ ਪੰਥੀ ਜਨੁ ਦਰਬਾਰੀ ॥ ਮੈ ਲੂਣ ਹਰਾਮੀ ਤੂ ਪਰਉਪਕਾਰੀ ॥ ੧੧ ॥ ੨ ॥

**ਰਾਗੁ ਬਿਲਾਵਲੁ ॥ ਘਰੁ ੨॥**

ਜੋ ਜੋ ਕਉਤਕੁ ਕਰਤੇ ਕੀਨਾ ॥ ਜਾਣਿ ਨ ਸਕੈ ਦੂਸਰੁ ਕੋਈ ਆਪੇ ਦਾਨਾ ਬੀਨਾ ॥ ੧ ॥ ਰਹਾਉ ॥
ਪੰਜ ਤਤ ਗੁਣ ਤੀਨ ਉਪਾਇ ਸੰਗ ਅਪਨਾ ਅੰਸੁ ਮਿਲਾਇਆ ॥
ਇਤਨੇ ਥੋਕ ਇਕਤ੍ਰ ਕੀਏ ਤਾ ਭਈ ਬਿਸਨ ਕੀ ਮਾਇਆ ॥ ੧ ॥
ਚਹੁ ਖਾਣੀ ਮਹਿ ਲਖ ਚਉਰਾਸੀਹ ਜੂਨ ਜੀਆਂ ਦੀ ਸਾਜੀ ॥ ਇਕ ਜੰਗਮ ਅਸਥਾਵਰ[2] ਸਾਜੇ ਭਈ ਬਿਸਨ ਕੀ ਬਾਜੀ ॥
ਇਕਨਾ ਪੰਖ ਦੀਏ ਪਗ ਇਕਨਾ ਇਕਿ ਪਗ ਪੰਖਾਂ ਤੇ ਬਾਹਰਿ[3]॥ ਸਭਨਾ ਕੀ ਪ੍ਰਭ ਸਾਰ ਸਮਾਲੇ ਸਭਨਾ ਦੇ ਪ੍ਰਭ ਆਹਰਿ॥ ੩॥
ਪਰਾ ਪਸੰਤੀ ਮੁਦ੍ਤਾ ਹੋਈ ਭਈ ਬੈਖਰੀ[4] ਬਾਨੀ ॥ ਪ੍ਰਗਟੁ ਭਈ ਬੈਖਰੀ[5] ਜਬ ਹੀ ਹੂਈ ਰਾਮ ਕਹਾਨੀ ॥ ੪ ॥
453.ੳ ਇਕਨਾ ਅੰਨੁ ਇਕਿ ਘਾ/ਹੁ ਖਾਨਿ ਜੀਅ ਇਕਿ ਜੀਆ ਮਾਸ ਅਹਾਰੀ॥
ਲਿਖਿ ਓਹੁ ਭੰਗੁ ਕਿਸੇ ਨਹੀਂ ਪਾਈ ਸਭਨਾ ਅਹਾਰੁ ਭਈਜਾਰੀ॥੫॥
ਜੋ ਜੀਅ ਪ੍ਰਿਥੀ ਮਹਿ ਰਹਿਤੇ ਤਿਨ ਮਹਿ ਪ੍ਰਿਥੀ ਆਧੀ ॥ ਚਾਰ ਤਤ ਲੈ ਆਧੁ ਰਲਾਏ ਐਸੀ ਹਿਕਮਤਿ ਬਾਧੀ ॥ ੬ ।
ਜਲ ਬਾਸੀ ਜੇਤੇ ਜੀਅ ਕੀਏ ਆਧਾ ਨੀਰੁ ਰਲਾਇਆ ॥ ਚਾਰੋ ਤਤੁ ਅਧੁ ਲੈ ਮੇਲੇ ਪੂਰਾ ਸੇਰ ਕਰਾਇਆ ॥ ੭ ॥
ਅਕਾਸ ਮਹਿ ਜੋ ਉਡੇਹਿ ਪੰਖ ਧਰ ਆਧੁ ਪਉਨ ਤਿਨਿ ਮਾਂਹੀ ॥ ਧਰਤੀ ਪਾਣੀ ਆਗਿ ਅਕਾਸੋ ਚਾਰੋ ਅਧੁ ਸਮਾਹੀ ॥ ੮ ॥
ਤੇਜਵਾਨ ਤਪਤੇ ਜੀਅ ਜੇਤੇ ਤਿਨ ਮਹਿ ਅਧੀ ਆਗਿ ॥ ਚਾਰ ਤਤ ਅਧੇ ਤਹ ਪਾਏ ਅਠਵਾ ਅਠਵਾ ਭਾਗ ॥ ੯ ॥
ਅਧ ਅਧ ਪਾਉ ਰਲਾਏ ਚਾਰੋ ਅਧ ਸੇਰੁ ਪੂਰਾ ਕੀਨੋ ॥ ਅਧੁ ਸੇਰੁ ਇਕੁ ਤਤੁ ਰਲਾਇਆ ਸੇਰੁ ਪੂਰਾ ਕਰਿ ਦੀਨੋ ॥ ੧੦ ॥
ਚੇਤਨਤਾ[6] ਸਭਿ ਮਾਂਹੀ ਸਮਾਨੀ ਜੜ੍ਹ ਚੇਤਨ ਜਿਸੁ ਕੀਏ॥ ਚੇਤਨਤਾ ਬਿਨੁ ਸਭ ਕਿਛੁ ਨਾਹੀਂ ਜੜ ਕੇ ਸਭ ਜੜ ਥੀਏ॥ ੧੧॥
ਇਨ ਕਾ ਸੰਗੀ ਇਨਿ ਤੇ ਨਿਆਰਾ ਸੋ ਇਨ ਮਾਂਹਿ ਪਛਾਨੋ ॥ ਨਾਨਕ ਪੰਥੀ ਭਣੇ ਦਰਬਾਰੀ ਸੋ ਪੂਰਨੁ ਭਗਵਾਨੋ॥੧੨॥ ੩ ॥

**ਰਾਗੁ ਬਿਲਾਵਲੁ ॥ ਘਰੁ ੫॥**

ਸਾਧੂ ਸੰਗੁ ਨਿਵਾਸ ਹੋਇ ਜੇ ਲਿਖਿਆ ਹੋਵੈ ॥ ਸਾਧ ਸੰਗਿ ਸੁਖੁ ਪਾਈਐ ਥਾਂਇ ਸਵਰਨਿ ਦੋਵੈ ॥
ਸਾਧੂ ਸਤਿਗੁਰ ਬੋਲਿਈ ਰੀਝੈ ਅਰ ਖੀਝੈ[7]॥ ਗੁਰ ਕਾ ਕਹਿਆ ਜੁ ਮੰਨਈ ਸੋ ਸੇਵਕੁ ਸੀਝੈ[8] ॥ ੧ ॥ ਰਹਾਉ ॥
ਜੇ ਗੁਰ ਆਖੇ ਰਾਤਿ ਹੈ ਦਿਨੁ ਹੋਵੈ ਦਿਸਦਾ ॥ ਜਾਣੇ ਨਿਸਿ ਪ੍ਰਤੱਖਿ ਹੈ ਭ੍ਰਮੁ ਕਰੇ ਨ ਤਿਸਦਾ ॥ ੨ ॥
453.ਅ ਨਾਮੇ ਠਾਕੁਰ ਮੇਲਿਆ ਤ੍ਰਿਲੋ/ਚਨ ਤਾਂਈ ॥ ਨੇਤ੍ਰ ਦੇ ਕੇ ਤੀਸਰਾ ਭੇਟਿ ਮਿਲੈ ਗੁਸਾਂਈ ॥ ੩ ॥
ਬਾਲੂਸ਼ੀਵਰੁ ਬੋਲਿਆ ਗੁਰ ਦੀਖਿਆ ਦੀਜੈ ॥ ਤਪਾ ਸੰਗਾਵੈ ਪਾਪ ਤੇ ਬਾਲੂ ਇਉ ਕੀਜੈ ॥ ੪ ॥
ਮਿਰਗੁ ਲਿਆਉ ਫਹਾਇ ਕੈ ਹਰਿ ਰੰਗੀ ਭਾਈ ॥ ਗੁਰ ਕੈ ਬਚਨ ਅਧੀਨੁ ਹੋਇ ਫਾਹਿਆ ਹਰਿ ਰਾਈ॥੫॥
ਧੰਨਾ ਠਗਿਆ ਬਿਪਿ ਨੈ ਜਟੁ ਜਾਣ ਗਵਾਰੋ ॥ ਦੇਇ ਥੰਗੁਰੁ[9] ਪਰਬੋਧਿਆ ਇਹੁ ਠਾਕੁਰੁ ਤਾਰੋ ॥ ੬ ॥
ਜੇ ਇਹੁ ਖਾਇ[10] ਤਾ ਖਾਵਈ ਇਵ ਬਿਪਿ ਠਗਾਇਆ ॥ ਗੁਰਬਚਨੀ ਦ੍ਰਿੜਤਾ ਕਰੀ ਤਿਸੁ ਠਾਕੁਰੁ ਪਾਇਆ ॥ ੭ ॥
ਕਉਨ ਕਉਨ ਨਹੀਂ ਉਧਰਿਆ ਗੁਰ ਬਾਕ ਬੀਚਾਰੇ ॥ ਗੁਰਬਚਨਾ ਤੇ ਵਾਰਿਆ ਦਰਬਾਰੀ ਬਲਿਹਾਰੇ ॥ ੮ ॥ ੪ ॥

**ਰਾਗੁ ਬਿਲਾਵਲੁ ॥**

ਨੀਚ ਜਾਤਿ ਸੰਗਿ ਊਤਮੋ ਜਹ ਹਰਿ ਗੁਣ ਗਾਈਐ ॥ ਊਤਮੁ ਸੰਗਿ ਨ ਕਿਤੇ ਕੰਮ ਤਿਤੁ ਪਾਪ ਕਮਾਈਐ ॥ ੧ ॥

---

1. ਪਰਜਾ, ਜਨਤਾ 2. ਸਥਿਰ ਅਤੇ ਨਾ ਥਿਰ ਰਹਿਣ ਵਾਲੇ 3. ਪੈਰਾਂ ਅਤੇ ਖੰਭਾਂ ਤੋਂ ਬਿਨਾਂ 4. ਚਾਰੇ ਬਾਣੀਆਂ ਪਰਾ, ਪਸੰਤੀ, ਮੁਦ੍ਤਾ ਅਤੇ ਬੈਖਰੀ 5. ਬੋਲੀ ਜਾਣ ਵਾਲੀ ਬਾਣੀ (ਚੌਥੀ ਪਰਕਾਰ) 6. ਸੁਚੇਤ ਪੁਣਾ 7. ਖੁਸ਼ ਤੇ ਨਰਾਜ਼ 8. ਸਮਝੇ 9. ਪੱਥਰ 10. ਭੋਜਨ ਖਾਵੇ

ਜਿਥੇ ਸੁਣੀਐ ਰਾਮ ਜਸੁ ਤਿਥੈ ਚਲਿ ਜਾਈਐ ॥ ਸ੍ਵਣ ਸੁਣਿ ਸੁਣਿ ਹਰਿ ਕਥਾ ਉਰ[1] ਮਾਂਹਿ ਬਸਾਈਐ ॥ ੧ ॥ ਰਹਾਉ ॥
ਜਿਥੇ ਆਵੈ ਰਾਮੁ ਚਿਤਿ ਸੋ ਥਾਨੁ ਸੁਹੰਦਾ ॥ ਜਿਤ ਦਿਨ ਵਿਸਰੇ ਪਾਰਬ੍ਰਹਮੁ ਸੋਈ ਦਿਨੁ ਮੰਦਾ ॥ ੨ ॥
ਤਿਥੈ ਸਦਾ ਬੈਕੁੰਠੁ ਹੈ ਜਿਥੈ ਪ੍ਰਭੁ ਚਿਤੁ ਆਵੈ ॥ ਨਰਕ ਸਮਾਨ ਸੁਰਗ ਸੋਇ ਜਹ ਹਰਿ ਬਿਸਰਾਵੈ ॥ ੩ ॥
ਸੰਤ ਜਨਾ ਕਾ ਸੇਵਕੋ ਸੋ ਸਭ ਤੇ ਊਚਾ ॥ ਜੋ ਜਨ ਸਿਮਰੇ ਰਾਮ ਨਾਮੁ ਸੋਈ ਜਨ ਸੂਚਾ ॥ ੪ ॥
454.ੳ ਸੋਈ ਦੁਖੀ ਦਲਿਦ੍ਰੀ ਜਿਨਿ ਪ੍ਰਭੁ ਬਿਸਰਾਇਆ ॥ ਤਹ ਰੋਗੁ ਨ ਸੋਗੁ ਨ ਕੋ ਰਹੇ ਜਹ ਹਰਿ ਚਿਤਿ ਆਇ/ਆ ॥ ੫ ॥
ਸੋਈ ਬੇਮੁਖੁ ਨੀਚੁ ਹੈ ਜਿਨਿ ਨਾਮੁ ਨ ਜਪਿਆ ॥ ਜਿਨ ਹਰਿ ਜਪਿਆ ਸਾਧ ਸੰਗ ਤਿਨਿ ਬੰਧਨ ਕਪਿਆ[2] ॥ ੬ ॥
ਭਗਤਿ ਭਾਉ ਜਿਸੁ ਮਨ ਵਸੈ ਸੋ ਕਲਿ ਮਹਿ ਸਾਧਾ ॥ ਦਰਬਾਰੀ ਤਿਨ ਕੀ ਸਰਨਿ ਪਾਹਿ ਛੁਟਹਿਗਾ ਬਾਧਾ ॥ ੭ ॥ ੫ ॥

**ਰਾਗੁ ਬਿਲਾਵਲੁ ॥**

ਕਰਤਾ ਪੁਰਖੁ ਨਿਰੰਜਨੁ ਮਉਲਾ ॥ ਜਾ ਕੈ ਚਰਨ ਸਰੇਵੈ ਕਉਲਾ[3] ॥ ੧ ॥
ਮੋਰ ਕ੍ਰੀਟ ਜਾ ਕੈ ਸਿਰਿ ਸੋਹੈ ॥ ਸਿਮਰਹੁ ਤਾ ਕਉ ਜਿਨਿ ਜਮੁ ਜੋਹੈ ॥ ੧ ॥ ਰਹਾਉ ॥
ਕਰਨਹਾਰੁ ਕਰਤਾਰੁ ਮੁਰਾਰੀ ਸੰਖ ਚਕ੍ਰ ਗਦਾ ਕਰ ਧਾਰੀ ॥ ੨ ॥
ਦੀਨਾ ਨਾਥ ਦਿਆਲ ਗੁਪਾਲਾ ॥ ਜਾ ਕੈ ਗਲ ਬੈਜੰਤੀ ਮਾਲਾ[4] ॥ ੩ ॥
ਪੀਤ ਪੀਤਾਂਬਰੁ[5] ਪਦਮੁ ਕਰਿ ਜਾ ਕੈ ॥ ਭ੍ਰਿਗਲਤਾ ਬਨ ਮਾਲਾ ਤਾ ਕੈ ॥ ੪ ॥
ਮੁਖਿ ਮੁਰਲੀ ਬਨ ਧੇਨੁ[6] ਚਰਾਵੈ ॥ ਬ੍ਰਜ ਬਾਸੀ ਨਿਜ ਨਾਉ ਸਦਾਵੈ ॥ ੫ ॥
ਰਾਧਾ ਬੱਲਭ[7] ਰੁਕਮਨਿ ਕੰਤਾ ॥ ਅਸੁਰਾ ਮਾਰ ਉਬਾਰੇ ਸੰਤਾ ॥ ੬ ॥
ਬਿੰਦ੍ਰਾਵਨ ਮਹਿ ਰਾਸ ਰਚਾਈ ॥ ਰਾਤਿ ਛਿਮਾਹੀ ਪਾਇ ਦਿਖਾਈ ॥ ੭ ॥
ਨਾਨਕ ਪੰਥੀ ਜਨੁ ਦਰਬਾਰੀ ॥ ਉਪਮਾ ਕਹਿ ਨ ਸਕੈ ਤਿਹਾਰੀ ॥ ੮ ॥ ੬ ॥

**ਰਾਗੁ ਬਿਲਾਵਲੁ ॥**

ਪਾਰਬ੍ਰਹਮ ਕਰਤਾ ਅਬਿਨਾਸੀ ॥ ਬੀਬੀ ਕਉਲਾ ਜਾ ਕੀ ਦਾਸੀ ॥ ੧ ॥
ਨਿਰਗੁਣੁ ਸਰਗੁਣੁ ਆਪੇ ਕਰਤਾ ॥ ਆਪਿ ਉਪਾਇ ਪਾਲ ਫਿਰਿ ਹਰਤਾ[8] ॥ ੧ ॥ ਰਹਾਉ ॥
ਆਪੇ ਅਪਨਾ ਆਪੁ ਉਪਾਇਆ ॥ ਪ੍ਰੇਮ ਧਾਮੁ ਨਿਜ ਧਾਮੁ ਸੁਹਾਇਆ ॥ ੨ ॥
ਆਪੇ ਕੀਤਾ ਸਗਲ ਪਸਾਰਾ ॥ ਧਰਮਰਾਇ ਜਾ ਕੈ ਕੁਟਵਾਰਾ ॥ ੩ ॥
454.ਅ ਬ੍ਰਹਮਾ ਘਾੜਤਿ ਘੜਨੈ ਲਾਇਆ ॥ ਸਭੁ ਹੀ ਮਤਬਲੁ[9]/ਕਹਿ ਸਮਝਾਇਆ ॥ ੪ ॥
ਸਿਵ ਸੰਕਰੁ ਕੀਆ ਭੰਡਾਰੀ ॥ ਚਿਤੁ ਗੁਪਤੁ ਦੋਵੈ ਲਿਖਾਰੀ ॥ ੫ ॥
ਸੰਜੋਗ ਵਿਜੋਗੁ ਦੁਇ ਕਾਰ ਚਲਾਵਹਿ ॥ ਹੋਣਹਾਰ ਕੇ ਪਾਛੈ ਧਾਵਹਿ ॥ ੬ ॥
ਕੁਦਰਤਿ ਕੀਤੀ ਕਰਣੇਹਾਰੇ ॥ ਆਪਿ ਜੀਵਾਰੇ ਆਪੇ ਮਾਰੇ ॥ ੭ ॥
ਦੂਸਰੁ ਕੋਊ ਹੋਆ ਨ ਹੋਈ ॥ ਦਰਬਾਰੀ ਕਰਣੈਹਾਰਾ ਸੋਈ ॥ ੮ ॥ ੭ ॥

**ਰਾਗੁ ਬਿਲਾਵਲੁ ॥ ਘਰੁ ੧੦ ॥**

ਮਨਸਾ[10] ਪਾਛੈ ਮਨੂਆ ਧਾਵੈ ॥ ਮਨ ਕੀ ਭੇਜੀ ਮਨਸਾ ਜਾਵੈ ॥
ਜੈਸੇ ਅਗਨ ਮਹਿ ਤੇ ਧੂਆ ॥ ਮਨੁ ਮਨਸਾ ਮਨਸਾ ਮਨ ਹੂਆ ॥ ੧ ॥
ਬ੍ਰਹਮ ਜੀਉ ਭਇਆ ਮਿਲਿ ਮਾਇਆ ॥ ਜਿਉ ਪਾਨੀ ਮਹਿ ਦੂਧ ਮਿਲਾਇਆ ॥ ੧ ॥ ਰਹਾਉ ॥
ਪੈ[11] ਤੇ ਪਾਨੀ ਕਉਨੁ ਨਿਕਾਰੇ ॥ ਸਹੰਸ ਸਿਆਣੇ ਕਰਹਿ ਨਾ ਨਿਆਰੇ ॥
ਸਤਿਗੁਰੁ ਪਰਮਹੰਸੁ ਮਿਲਿ ਜਾਵੈ ॥ ਬ੍ਰਹਮੁ ਮਾਇਆ ਕਰਿ ਭਿੰਨਿ ਦਿਖਾਵੈ ॥ ੨ ॥
ਮਨੂਆ ਪਾਨੀ ਮਨਸਾ ਵਾਇ ॥ ਮਨੁ ਡੋਲੈ ਕੁਛੁ ਨਦਰਿ ਨ ਪਾਇ ॥
ਇੰਦ੍ਰੇ[12] ਮਛਲੀ ਜਿਵੈ ਡੁਲਾਵੈ ॥ ਜਲ ਭੀਤਰ ਕੁਛੁ ਦਿਸਟਿ ਨ ਆਵੈ ॥ ੩ ॥

1. ਹਿਰਦੇ ਵਿੱਚ 2. ਕੱਟਿਆ ਗਿਆ 3. ਲਛਮੀ ਦੇਵੀ 4. ਪੰਜ ਰਤਨਾਂ ਦੀ ਮਾਲਾ 5. ਪੀਲੇ ਅੰਬਰ ਅਥਵਾ ਕੱਪੜੇ ਪਹਿਨਣ ਵਾਲਾ, ਭਾਵ ਕ੍ਰਿਸ਼ਨ 6. ਗਊਆਂ 7. ਗੋਪੀ ਦਾ ਨਾਮ 8. ਲੈ ਕਰ ਲੈਂਦਾ 9. ਮਤਲਬ, ਮੰਤਵ 10. ਇੱਛਾ 11. ਦੁੱਧ 12. ਇੰਦ੍ਰੀਆਂ ਮੱਛੀ ਵਾਂਗ

ਪਾਪੋ ਕੀ ਮਲ ਹੈ ਮਨ ਮਾਂਹੀ ॥ ਅੰਤਾਕਰਣ ਸੁਧੁ ਤਦਿ ਨਾਹੀਂ ॥
ਜਿਉ ਜਲ ਮਾਟੀ ਰਲਿ ਮਿਲਿ ਹੋਈ ॥ ਤਾ ਮਹਿ ਮੁਖਿ ਦੀਸੈ ਨਹੀਂ ਕੋਈ ॥ ੪ ॥
ਪਾਪੋ ਕੀ ਮਲੁ ਤਪੁ ਕਰਿ ਖੋਵੈ ॥ ਅੰਤਹਕਰਣ ਸੁਧੁ ਤਬ ਹੋਵੈ ॥
455.ੳ ਇੰਦ੍ਰੀ ਜੰਤਿ ਮਨਸਾ ਘਰਿ ਆਣੇ ॥ ਤਉ ਘਟਿ/ਭੀਤਰਿ ਬ੍ਰਹਮੁ ਪਛਾਣੇ ॥ ੫ ॥
ਜੈਸੇ ਦਰਪਨ ਊਪਰ ਛਾਈ ॥ ਜਲ ਜਿਨਿ ਦੀਸੈ ਊਪਰ ਕਾਈ[1] ॥
ਤੈਸੇ ਘਟਿ ਬ੍ਰਹਮੁ ਨ ਦੀਸੈ ॥ ਭਾਵੈ ਨੈਨ ਹੋਇ ਦਸ ਬੀਸੈ ॥ ੬ ॥
ਗਿਆਨ ਨੈਨ ਪਰ ਛਾਈ[2] ਆਈ ॥ ਬਿਖੇ ਭੋਗ ਪਾਪੋ ਕੀ ਕਾਈ ॥
ਵਿਖੇ ਤਿਆਗ ਹੋਵੈ ਵੈਰਾਗੀ ॥ ਸੋ ਗਿਆਨੀ ਵਡੋ ਵਡਿਭਾਗੀ ॥
ਦਾਹ[3] ਕੁ ਚਾਨਣੁ ਮਾਂਹਿ ਬੈਸੰਤਰੁ ॥ ਦੁਹ ਨਹਿ ਅੰਤਰ ਹੋਇ ਨਿਰੰਤਰੁ ॥
ਐਸੇ ਜੀਓ ਬ੍ਰਹਮ ਹੈ ਦੋਈ ॥ ਦੁਹੁ ਮਹਿ ਭਿੰਨੁ ਜਿਨਿ ਕੋਈ ॥ ੮ ॥
ਬ੍ਰਹਮ ਬਿਨਾ ਘਟਿ ਜੀਓ ਨ ਹੋਈ ॥ ਜੀਅ ਬਿਨੁ ਬ੍ਰਹਮੁ ਨ ਦੀਸੈ ਸੋਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਬ੍ਰਹਮ ਗਿਆਨ ਕੀ ਕਥਾ ਬੀਚਾਰੀ ॥ ੯ ॥ ੮ ॥

**ਰਾਗੁ ਬਿਲਾਵਲੁ ॥ ਘਰੁ ੧੧॥**

ਪਾਰਬ੍ਰਹਮੁ ਪਰਮੇਸੁਰੁ ਮਾਧੋ ਮਧਸੂਦਨੁ ਨਿਰਭਉ ਦਈਯਾ[4] ॥ ਪਰਮਧਾਮੁ ਪਰੇ ਤੇ ਪਰਲਾ ਸੰਤ ਸਹਾਇ ਗੁਸਈਯਾ ॥ ੧ ॥
ਜੀ ਮੈਂ ਓਟ ਤੁਮਾਰੀ ਲਈਯਾ ॥ ਜਿਉ ਜਾਣਹੁ ਤਿਉ ਰਾਖਹੁ ਪ੍ਰਭ ਜੀ ਜਿਉ ਧ੍ਰੋਪਤਿ ਲਾਜ ਰਖਈਯਾ॥ ੧ ॥ ਰਹਾਉ ॥
ਜਿਨ ਜਨ ਓਟ ਤਿਹਾਰੀ ਲੀਣੀ ਤਿਨਿ ਕੀ ਦੁਰਮਤਿ ਗਈਯਾ ॥
ਆਧਿ ਵਿਆਧਿ ਉਪਾਧਿ ਤਾਪ ਤ੍ਰੈ ਹਰ ਜਪ ਤੁਰਤ ਮਿਟਈਯਾ ॥ ੨ ॥
ਰਾਮ ਨਾਮ ਸਮ ਅਉਰੁ ਨ ਅਉਖਧੁ ਸਤਿਗੁਰੁ ਵੈਦੁ ਸੁਨਈਯਾ ॥
ਜਾ ਕਾ ਕਰੁ[5] ਗਹਿ ਅਉਖਧੁ ਲਾਵੈ ਹਉਮੈ ਰੋਗੁ ਗਵੀਯਾ ॥ ੩ ॥
ਸਿਰੁ ਸਉਪਹੁ ਸਤਿਗੁਰੁ ਕੈ ਆਗੈ ਗੁਰੁ ਹਰਿ ਨਾਮੁ ਦਿੜਈਯਾ ॥
ਗੁਰਮੁਖਿ ਹੋਇ ਜਪਹੁ ਜਗਦੀਸੈ ਦੂਖੁ ਬਿਨਸੈ ਸੁਖੁ ਭਈਯਾ ॥ ੪ ॥
ਮੁਰਲੀਧਰੁ ਮਨਮੋਹਨੁ ਮਾਧੋ ਹਰਿ ਪ੍ਰਭੁ ਕਾਨੁ ਕਨੀਯਾ ॥
455.ਅ ਨੰਦ ਲਾਲ ਜ/ਸੁਧੇ ਸੁਖਦਾਇਕ ਬਲਬਧ੍ਰ ਕੋ ਭਈਯਾ ॥ ੫ ॥
ਉਗਰਸੈਣ ਕਉ ਰਾਜ ਦੀਆ ਜਿਸੁ ਕੰਸ ਕੇਸਿ ਬਧਈਯਾ ॥
ਬਕੀ ਪੂਤਨਾ ਮੁਕਤਿ ਪਠਾਈ ਕੁਬਰੀ ਕਰੀ ਸਿਧਈਯਾ ॥ ੬ ॥
ਬਿਪਰ[6] ਕੀ ਜਿਸੁ ਬਿਪਤਿ ਗਵਾਈ ਕਰਨ ਕਰਾਵਨ ਹਈਯਾ ॥
ਸਿਵਸੰਕਰ ਸੁਰ ਸਗਲੇ ਮੋਹੇ ਮੁਰਲੀ ਟੇਰ[7] ਸੁਨਈਆ ॥ ੭ ॥
ਸਰਨਿ ਸੂਰੁ ਸੁਖੁ ਸਾਗਰੁ ਸਾਹਿਬ ਪਤਿਤ ਪਵਿਤੁ ਕਰਈਆ ॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਸਰਨਿ ਰਮਈਯਾ ॥ ੮ ॥ ੯ ॥

**ਰਾਗੁ ਬਿਲਾਵਲੁ ॥ ਘਰੁ ੧੨ ॥ ਧਮਾਲ ॥**

ਮੁਹਿ ਚਰਨ ਸਰਨਿ ਦਿਆਲ ॥ ਤੁਮ ਸਰਨਿ ਸੂਰ ਗੁਪਾਲ ॥
ਅਬ ਰਾਖ ਸਰਨੀ ਆਨ ॥ ਪ੍ਰਭ ਬਿਰਦ ਪੈਜ ਪਛਾਨ ॥
ਅਬ ਬਿਰਦ ਪੈਜ ਨਹਾਰ ॥ ਮੋਹਿ ਪਰਿਓ ਹਾਰਿ ਦੁਆਰਿ ॥ ੧ ॥
ਸੰਤ ਸਹਾਈ ਸਹੀ ਮੇਰਾ ਪ੍ਰਭ ਸੰਤ ਸਹਾਈ ਸਹੀ ॥ ਇਉ ਸੰਤ ਬੇਦੋ ਕਹੀ ॥ ਰਹਾਉ ॥ ੧ ॥
ਅਮਿਰੀਕੁ ਰਾਖਿਓ ਆਪਿ ॥ ਨਾ ਦੀਓ ਲਗਨਿ ਸਰਾਪੁ ॥
ਤੁਧੁ ਲੀਏ ਦਸ ਅਵਤਾਰ ॥ ਸਭ ਸੰਤ ਕਾਰਜ ਸਾਰ ॥
ਹਰਿ ਕੀਓ ਭਗਤਾ ਅੰਗੁ ॥ ਹਰਿ ਸੰਗ ਭਗਤਾ ਰੰਗੁ ॥ ੨ ॥

1. ਜਲ ਉੱਪਰ ਜਾਲਾ 2. ਪਰਛਾਵਾਂ 3. ਬਲਣ ਨਾਲ 4. ਪ੍ਰਭੂ 5. ਹੱਥ ਫੜ ਕੇ 6. ਇਥੇ ਸੁਦਾਮੇ ਵੱਲ ਇਸ਼ਾਰਾ ਹੈ 7. ਆਵਾਜ਼

ਧ੍ਰੂਧਰੀ ਅਬਚਲ ਨੀਵ ॥ ਕਰ ਅਟਲ ਪਦਵੀ ਸੀਵ ॥
ਪਹਿਲਾਦ ਰਖਿਆ ਕੀਨ ॥ ਹਰਿ ਅਭੈ ਪਦਵੀ ਦੀਨ ॥
ਨਰਸਿੰਘ ਰੂਪੁ ਬਨਾਇ ॥ ਸਭ ਦੀਏ ਦੈਤ ਪਚਾਏ ॥ ੩ ॥
ਕਰਤਾਰ ਕਰਨੈਹਾਰ ॥ ਪ੍ਰਭ ਪਤਿਤ ਪਾਹਨ ਤਾਰ ॥
ਰਖਿ ਲਈ ਦ੍ਰੋਪਤਿ ਲਾਜ ॥ ਸਭਿ ਕੀਏ ਪਾਂਡਵ ਕਾਜ ॥
ਹਰਿ ਕਰੀ ਕਰਨਾ[1] ਸਿਆਮਿ ॥ ਜਹਾਂ ਕਹਾਂ ਪਰਿਓ ਨਾਮ ॥ ੪ ॥
456.ੳ /ਭਏ ਰਾਮ ਰਾਵਣੁ ਮਾਰੁ ॥ ਸਭ ਦੈਤ ਤੇਜੁ ਬਿਡਾਰੁ ॥
ਤੇਤੀ ਕਰੋੜੀ ਬੰਦ ॥ ਸਭ ਛੋਰਿ ਪਰਮਾਨੰਦ ॥
ਦੇ ਭਭੀਖਨ ਰਾਜੁ ॥ ਸਭ ਸੰਤ ਸਵਰੇ ਕਾਜ ॥ ੫ ॥
ਪ੍ਰਭ ਬਿਪ ਬਿਪਤ ਬਿਡਾਰ ॥ ਕਰਿ ਬਿਦਰ ਲਾਗੁ ਅਹਾਰੁ ॥
ਬੇਰ ਭੀਲਨੀ ਕੇ ਖਾਇ ॥ ਕੀਨੀ ਭਗਤਿ ਭਜਨੁ ਸਹਾਇ ॥
ਪ੍ਰਭ ਲੈਉ ਕੋਲੀ ਰਖ ॥ ਹਰ ਰਖ ਤੇ ਕਰਿ ਲਖ ॥ ੬ ॥
ਕੰਬੀਰ ਕਾਰਜ ਸਾਰ ॥ ਜਸੁ ਸੋਭ ਸਭੁ ਸੈਸਾਰ ॥
ਹਰਿ ਬਨੇ ਕੇਸੋ ਆਪਿ ॥ ਕਰੇ ਸੰਤ ਕੇ ਪਰਤਾਪਿ ॥
ਹਰਿ ਸੰਤ ਕੀ ਪਤਿ ਰਾਖਿ ॥ ਸਭ ਰਹੇ ਨਿੰਦਕ ਝਾਖਿ ॥ ੭ ॥
ਨਾਮੇ ਦਈ ਛਾਨ ਛਵਾਇ ॥ ਬਾਦਸਾਹਿ ਪਰਚਾ ਪਾਇ ॥
ਮੁਖੁ ਦੇਹੁਰੇ ਕਾ ਫੇਰਿ ॥ ਕਰਿ ਦਏ ਸਭਿ ਹੀ ਜੇਰਿ[2]॥
ਮੁਈ ਗਾਇ ਜੀਆਇ ॥ ਬਾਦਸਾਹ ਕਉ ਪਤੀਆਇ[3]॥ ੮ ॥
ਸੁਨ ਪਤਿਤ ਪਵਨੁ ਨਾਮੁ ॥ ਪ੍ਰਭੁ ਭਗਤਿ ਵਛਲੁ ਰਾਮੁ ॥
ਅਬ ਸਰਨਿ ਪ੍ਰਭ ਕੀ ਲੀਨ ॥ ਹੋਇ ਮਹਾਂ ਆਤਰੁ ਦੀਨ[4]॥
ਦਰਬਾਰੀ ਕਉ ਪ੍ਰਭ ਰਾਖ ॥ ਕਰ ਆਪ ਅਪਨਾ ਪਾਖੁ ॥ ੯ ॥ ੧੦ ॥

**ਰਾਗੁ ਬਿਲਾਵਲੁ ॥**

ਤੈ ਤਾਰੇ ਪਤਿਤ ਅਨੇਕ ਸੁਆਮੀ ਤਾਰੇ ਪਤਿਤ ਅਨੇਕ ॥ ਕਿਆ ਮੈਂ ਪਾਪੀ ਏਕ ॥ ੧ ॥ ਰਹਾਉ ॥
ਅਜਮਲ ਪੁਤ੍ਰ ਹੇਤੁ ॥ ਭੈਆ ਸਿਆਹੋ ਸੇਤੁ ॥
ਗਨਕਾ ਕਰਿ ਪੜਾਇ ॥ ਤਿਉ ਮੁਹ ਲੇਹੁ ਮਿਲਾਇ ॥ ੧ ॥
ਜਿਉ ਬਕੀ[5] ਕੀ ਗਤਿ ਕਰੀ ॥ ਬਹੁ ਕਪਟੁ ਕਪਟਹਿ ਭਰੀ ॥
ਤੁਮ ਦੈਆ ਨਾਥ ਮੁਰਾਰਾ ॥ ਮੁਹ ਕਰਹੁ ਭਵਜਲ ਪਾਰਾ ॥ ੨ ॥
ਕਰ ਕਪਟ ਕੋਲੀ ਭੇਖੁ ॥ ਸੋ ਪਤਿਤੁ ਤਰਿ ਆਵੇ ਵੇਖੁ ॥
456.ਅ ਭੇਖ ਲਾਜ ਰਖਾਇ ॥ ਤਿਉ ਲੇਹੁ ਮੁਝ ਲੜਿ ਲਾ/ਇ ॥ ੩ ॥
ਧੂੰਰੀਕ ਕੀਨੇ ਪਾਪ ॥ ਜਿਸ ਕੀ ਬੁਧ ਸਰਾਪ ॥
ਕਰ ਸਾਂਗੁ ਉਧਰਿਆ ਸੋਇ ॥ ਪ੍ਰਭ ਕਰਹੁ ਮੋ ਸਉ ਓਇ ॥ ੪ ॥
ਸਉ ਗਾਲ[6] ਦੈ ਸਸਿਪਾਲ ॥ ਦੈ ਮੁਕਤਿ ਤਿਸੁ ਤਤਕਾਲ ॥
ਤਿਉ ਕਰਹੁ ਮੁਝ ਸੰਗਿ ਰਾਮ ॥ ਨਾ ਨਿਕਟਿ ਆਵੈ ਜਾਮੁ ॥ ੫॥
ਨਿਧ[7] ਤਰੇ ਪਾਹੁਨ ਨੀਰ ॥ ਮੁਝ ਰਾਖਹੁ ਹਲਧਰ ਬੀਰ ॥
ਕਢਿ ਲੈਓ ਹਾਥੀ ਨਾਥ[8]॥ ਮੁਝ ਕਾਢੁ ਦੇ ਕਰਿ ਹਾਥੁ ॥ ੬॥

1. ਦਇਆ 2. ਅਧੀਨ 3. ਪ੍ਰਤੱਖ ਕਰਨਾ, ਵਿਸ਼ਵਾਸ਼ ਦੁਆਉਣਾ 4. ਅਤਿ ਨਿਰਮਾਣ 5. ਬਕਾਸੁਰ ਰਾਕਸ਼ਸ਼ ਦੀ ਭੈਣ 6. ਸੌ ਗਾਲਾਂ ਕੱਢੀਆਂ ਸਨ ਜਿਸਨੇ ਕ੍ਰਿਸ਼ਨ ਜੀ ਨੂੰ 7. ਸਮੁੰਦਰ ਵਿੱਚ 8. ਹੇ ਨਾਥ ਪ੍ਰਭੂ

ਨਾ ਗਣੀ ਗਣਤੀ ਜਾਇ॥ ਜੋ ਤਰੇ ਪਤਿਤਾ ਭਾਇ ॥
ਦੈਤ ਮਾਰੇ ਜੋਇ ॥ ਸੋ ਮੁਕਤਿ ਸਭ ਕੀ ਹੋਇ ॥ ੭ ॥
ਮੈ ਪਤਿਤੁ ਪਾਪ ਪਹਾਰ ॥ ਨਿਧ ਪਰਬਤਾ ਜਿਉ ਤਾਰ ॥
ਜਨੁ ਦਰਬਾਰੀ ਸਰਨ ॥ ਮੁਝ ਰਾਖੁ ਕਾਰਨ ਕਰਨ ॥ ੮ ॥ ੧੧ ॥

**ਰਾਗੁ ਬਿਲਾਵਲੁ ॥**

ਕਰਨ ਕਾਰਨ ਸਮਰਥੁ ਸੁਆਮੀ ਕਰਨ ਕਾਰਨ ਸਮਰਥੁ ॥ ਦੇ ਰਾਖੁ ਆਪਨਾ ਹਥੁ ॥ ੧ ॥ ਰਹਾਉ ॥
ਤੂ ਕਰਨ ਕਾਰਨ ਜੋਗੁ ॥ ਜੇ ਕਰਹਿ ਸੋਈ ਹੋਗੁ ॥
ਨਾ ਹੋਰੁ ਦੂਸਰੁ ਕੋਇ ॥ ਆਪੇ ਆਪਿ ਸਾਂਈ ਸੋਇ ॥ ੧ ॥
ਆਪੇ ਸਾਜਿ ਧਰਤੀ ਧਰੀ ॥ ਆਪੇ ਸਿਰਸਟਿ ਪੈਦਾ ਕਰੀ ॥
ਆਪੇ ਲਿਖੇ ਸਭ ਸਿਰਿ ਲੇਖੁ ॥ ਕਰਨੇਹਾਰੁ ਆਪਿ ਅਲੇਖੁ ॥ ੨ ॥
ਆਪੇ ਬਖਸਿ ਲਏ ਮਿਲਾਇ ॥ ਆਪਿ ਵਿਛੋੜਿ ਉਝੜਿ ਪਾਇ ॥
ਜਗਦੀਸੈ ਸਭ ਜਗਤਿ ਉਪਾਇ ॥ ਸਭ ਬੰਧ ਧੰਧ ਲਗਾਇ ॥ ੩ ॥
ਤੂ ਦੈਣਹਾਰੁ ਦਾਤਾਰੁ ॥ ਤੇਰਾ ਅੰਤੁ ਨਾਹਨ ਪਾਰੁ ॥
ਸੇਖੁ ਜਪੈ ਨਵਤਨ ਨਾਮੁ ॥ ਪਰਮ ਜੋਤ ਪਰਮਹ ਧਾਮੁ ॥ ੪ ॥
ਵਾਹੁ ਵਾਹੁ ਗੁਣ ਗੋਵਿੰਦੁ ॥ ਜਿਨ ਦਈ[1] ਨਰ ਦੇਹਿ ਜਿੰਦੁ ॥
ਆਪਿ ਦਈ[2] ਦਾਤਿ ਸੁ ਜੋਤਿ ॥ ਆਪੇ ਆਪਿ ਓਤਿ ਅਰੁ ਪੋਤ ॥ ੫ ॥
457.ਉ ਬੇਅੰਤੁ ਬੇਸੁਮਾਰੁ ॥ /ਤੂ ਤੋ ਪਾਕ ਪਰਵਦਗਾਰੁ ॥
ਘਟਿ ਘਟਿ ਵਾਸੀ ਆਪਿ ॥ ਸਭੁ ਜਪੈ ਜਾ ਕਉ ਜਾਪੁ ॥ ੬ ॥
ਗੋਬਿੰਦੁ ਗੁਣੀ ਨਿਧਾਨੁ ॥ ਜੋ ਦੇਤਿ ਸਭ ਕੋ ਦਾਨੁ ॥
ਪਤਿਤ ਪਾਵਨ ਦੇਵ ॥ ਨ ਦੇਵ ਪਾਵਹਿ ਭੇਵ ॥ ੭ ॥
ਮੈਂ ਦੀਨੁ ਮਹਾਂ ਅਧੀਨੁ ॥ ਤੂੰ ਦੀਨ ਦਿਆਲ ਪ੍ਰਬੀਨੁ ॥
ਜਨੁ ਦਰਬਾਰੀ ਦਾਸੁ ॥ ਜੀਉ ਪਿੰਡ ਤੇਰੀ ਰਾਸ ॥ ੮ ॥ ੧੨ ॥

**ਰਾਗੁ ਬਿਲਾਵਲੁ ॥**

ਕਰੀ ਹਾਰਿ ਪੁਕਾਰ ਜੀ ਮੈਂ ਕਰੀ ਹਾਰਿ ਪੁਕਾਰਿ ॥ ਕਰ ਦਇਆ ਮੋਹੁ ਉਬਾਰਿ ॥ ੧ ॥ ਰਹਾਉ ॥
ਮੈਂ ਲਈ ਤੁਮਾਰੀ ਸਰਨ ॥ ਸਮਰਥ ਕਾਰਨ ਕਰਨ ॥
ਬਿਰਦੁ ਕੀ ਤੁਧ ਲਾਜ ॥ ਪ੍ਰਭ ਕਰਹੁ ਪੂਰਨ ਕਾਜ ॥
ਗੁਣ ਨਿਧੇ ਗੋਪਾਲ ॥ ਦਰਬਾਰੀ ਸੰਤ ਰਵਾਲ ॥ ੧ ॥
ਕਰਨ ਕਾਰਨਹਾਰੁ ਪ੍ਰਭ ਜੀ ਕਰਨਕਾਰਨਹਾਰੁ ॥ ਮੁਝ ਕਰਹੁ ਭੈ ਨਿਧਿ ਪਾਰ ॥ ੧ ॥
ਮੈਂ ਬਹਿਆ ਭੈਜਲੁ ਜਾਉ[3]॥ ਤੁਝ ਬਾਝ ਨਾਹਨ ਥਾਉ ॥
ਦੇ ਰਾਖੁ ਅਪਨੇ ਹਾਥਿ ॥ ਜਿਉ ਕਰੀ[4] ਹਾਥੀ ਸਾਥਿ ॥
ਮੁਝ ਨਾਹ ਠਉਰ ਨ ਠਾਉ ॥ ਤੁਧੁ ਬਾਝੁ ਕਿਥੇ ਜਾਉ ॥ ੨ ॥
ਭਗਤਿ ਵਛਲੁ ਰਾਮ ਜੀ ਪ੍ਰਭ ਭਗਤਿ ਵਛਲੁ ਰਾਮੁ ॥ ਮੈਂ ਪਇਆ ਤੁਮਰੀ ਸਾਮ ॥ ੧ ॥ ਰਹਾਉ ॥
ਤੈ ਭਗਤਿ ਰਾਖੇ ਆਪਿ ॥ ਦੇ ਦੈਤ ਮਾਰੇ ਸ੍ਰਾਪਿ ॥
ਨਾਮਦੇਵ ਗਊ ਜੀਵਾਇ ॥ ਦੀਆ ਦੇਹੁਰਾ ਫਿਰਾਇ ॥
ਗਊ ਆਨ ਤੇ ਭਏ ਬੈਲ ॥ ਸਧਨੇ ਕੀ ਛੁਟੀ ਗੈਲ[5] ॥ ੩ ॥
ਤੂ ਕਰਣਹਾਰੁ ਗੋਬਿੰਦ ਕਰਤਾ ਕਰਣਹਾਰੁ ਗੋਬਿੰਦੁ ॥ ਸਦਾ ਸੁਦਾ ਬਖਿਸੰਦੁ ॥ ੧ ॥ ਰਹਾਉ ॥
ਕਰਨਕਾਰਨ ਕਰੀਮ[6] ॥ ਰਹਮੁ ਧਾਰਹੁ ਰਹੀਮ ॥

1. ਦਿੱਤੀ 2. ਪ੍ਰਭੂ 3. ਭਵਜਲ ਵਿੱਚ ਰੁੜ੍ਹਦਾ ਜਾ ਰਿਹਾ ਹਾਂ 4. ਕੀਤੀ 5. ਗੁਲਾਮੀ 6. ਕਿਰਪਾ ਕਰਨ ਵਾਲਾ

ਖਾਲਕ ਮਾਹਿ ਖੁਦਾਇ ॥ ਨ ਦਿਸੈ ਖਾਲੀ ਜਾਇ ॥
457.ਅ ਤੂ ਸਿਮਰੁ ਰੇ ਮਨ ਸੋ/ਇ ॥ ਜਿਸੁ ਬਿਨਾ ਨਾਹਨ ਕੋਇ ॥ ੪ ॥
ਘਟਿ ਘਟਿ ਬਿਰਾਜੇ ਆਪਿ ਜੀ ਸਭਿ ਘਟਿ ਬਿਰਾਜੇ ਆਪਿ ॥ ਸਭੁ ਜਪੇ ਜਾ ਕੋ ਜਾਪੁ ॥ ੧ ॥ ਰਹਾਉ ॥
ਨਾ ਪਵੈ ਤੇਰਾ ਪਾਰੁ ॥ ਤੂ ਬੇਅੰਤੁ ਬੇਸੁਮਾਰੁ ॥
ਨਾ ਲਖਹਿ ਦੇਵ ਭੇਵ ॥ ਸਭ ਕਰਹਿ ਜਾ ਕੀ ਸੇਵ ॥
ਪਰੇ ਪਰਲਾ ਪਾਰੁ ॥ ਥਕਿ ਪਰੇ ਰਹੇ ਉਰਾਰ ॥ ੫॥
ਤੂ ਰਾਖੁ ਦੇ ਕਰਿ ਹਾਥ ਜੀ ਤੂ ਰਾਖੁ ਦੇ ਕਰਿ ਹਾਥ ॥ ਮੈ ਮਹਾਂ ਦੀਨੁ ਅਨਾਥੁ ॥ ੧ ॥ ਰਹਾਉ ॥
ਮੈਂ ਮਹਾਂਮੁਘਧੁ ਅਜਾਨੁ ॥ ਨਾ ਗਿਆਨੁ ਨਾਹਨ ਧਿਆਨੁ ॥
ਮੈ ਕਰੋ ਪਾਪ ਪਹਾਰ ॥ ਤੂ ਲਾਜ ਬਿਰਦ ਸਮਾਰੁ ॥
ਭੇਖੁ ਅਪਨਾ ਜਾਨ ॥ ਪ੍ਰਭ ਕਰਹੁਗੇ ਕਲਿਆਨੁ ॥ ੬ ॥
ਜਾਨੁ ਫਾਨੁ[1] ਜਹਾਨੁ ਰੇ ਮਨ ਜਾਨੁ ਫਾਨੁ ਜਹਾਨੁ ॥ ਇਕੋ ਏਕੁ ਨਿਹਚਲੁ ਮਾਨੁ ॥ ੧ ॥ ਰਹਾਉ ॥
ਸੋ ਤੂ ਕਰਨਹਾਰੁ ਸਲਾਹੁ ॥ ਜਬ ਲਗ ਜੀਉ ਘਟਿ ਮਹਿ ਸਾਹੁ ॥
ਗੁਨ ਭਗਤਿ ਵਛਲ ਗਾਉ ॥ ਚਿਤੁ ਅਉਰੁਹੀ ਨ ਲਾਉ ॥
ਜੋ ਲਿਖੇ ਸਭਿ ਸਿਰਿ ਲੇਖੁ ॥ ਦਰਬਾਰੀ ਇਕੁ ਅਲੇਖੁ[2] ॥ ੭ ॥
ਬੇਅੰਤੁ ਬੇਸੁਮਾਰੁ ਜੀ ਤੂ ਬੇਅੰਤੁ ਬੇਸੁਮਾਰੁ ॥ ਜੀ ਤੂ ਪਾਕ ਪਰਵਦਗਾਰੁ ॥ ੧ ॥ ਰਹਾਉ ॥
ਬੇਦ ਅਉਰ ਕਤੇਬ ॥ ਕਰ ਸਕਹਿ ਨਾਹ ਹਸੇਬ ॥
ਪੁਰਾਨ ਅਉ ਕੁਰਾਨ ॥ ਨਾ ਸਕਹਿ ਕਰ ਬਿਆਨੁ ॥
ਸੇਖ ਨਾਗ ਸਮਾਨ ॥ ਦਰਬਾਰੀ ਜਪਹ ਨਵਤਨ ਨਾਮੁ ॥ ੮ ॥
ਮੈ ਸੁਣੀ ਉਪਮਾ ਸੋਇ ਪ੍ਰਭ ਕੀ ਸੁਣੀ ਉਪਮਾ ਸੋਇ॥ ਤੁਧੁ ਜੇਵਡੁ ਨਾਹ ਕੋਇ ॥ ੧ ॥ ਰਹਾਉ ॥
ਨਾ ਦੇਹੁ ਜਮ ਕੈ ਹਾਥਿ ॥ ਤੂ ਅਨਾਥਹੁ ਕੋ ਨਾਥੁ ॥
ਜਾਲੁ ਜਮ ਕਾ ਤੋੜਿ ॥ ਤੈ ਰਖੇ ਲਖ ਕ੍ਰੋੜਿ ॥
458.ੳ ਨਾ ਗੁਣਹੁ ਅਉਗਣ ਮੋਹਿ ॥ ਦਰਬਾਰੀ ਸਰਨਿ/ਤੋਹਿ ॥ ੯ ॥ ੧੩ ॥ ੧੩੭ ॥

**ੴ ਸਤਿਗੁਰੂ ਬਾਬਾ ਨਾਨਕ ॥ ਅਭੇ ਰਾਮ ਪਰਸਾਦਿ ।**
**ਰਾਗੁ ਬਿਲਾਵਲੁ ॥ ਛੰਤ ॥**

ਉਰ[3] ਮਹਿ ਅਨਦ ਭਇਆ ਗੁਣ ਗੋਬਿੰਦ ਗਾਇਆ ਰਾਮ ॥ ਸਗਰੋ ਰੋਗੁ ਗਇਆ ਚਿਤਿ ਚਰਨ ਵਸਾਇਆ ਰਾਮ ॥
ਚਿਤ ਚਰਨ ਵਸਾਇਆ ਮਨ ਹਰਿ ਧਿਆਇਆ ਸਤਿਗੁਰੁ ਕ੍ਰਿਪਾ ਕੀਨੀ ॥
ਦੁਰਮਤਿ ਦੂਬਿਧਾ ਕਰੀ ਪਰੇਰੇ ਸਤਿਗੁਰੁ ਗੁਰਮਤਿ ਦੀਨੀ ॥
ਗੁਰ ਬਿਨੁ ਦੂਜਾ ਅਉਰੁ ਨ ਸੂਝੈ ਉਪਕਾਰੁ ਕਰੇ ਜਉ ਕੋਈ ॥ ਨਾਨਕ ਪੰਥੀ ਜਨੁ ਦਰਬਾਰੀ ਸਤਿਗੁਰ ਸਰਨਿ ਪਇਓਈ॥੧॥
ਰਾਮੋ ਰਾਮੁ ਜਪੋ ਦੁਖੁ ਸਗਲਾ ਛੀਜੈ ਰਾਮ ॥ ਪਾਪੀ ਪਾਕੁ ਭਏ ਗੁਰਸਬਦੀ ਭੀਜੈ ਰਾਮ ॥
ਗੁਰ ਸਬਦੀ ਭੀਜੈ ਮਨੁ ਗੁਰ ਕਉ ਦੀਜੈ ਸਤਿਗੁਰੁ ਹੋਇ ਦਇਆਲਾ॥ ਛਾਡੁ ਉਚਾਈ ਹੋਇ ਚਲੁ ਨੀਵਾਂ ਗੁਰ ਕਾ ਗੋਲਾ ਲਾਲਾ॥
ਜੋ ਗੁਰੁ ਕਹੈ ਸੁ ਕਾਰ ਕਮਾਵਹੁ ਬਾਹਰਿ ਪਗੁ ਜਿਨਿ ਦੀਜੈ ॥ ਨਾਨਕ ਪੰਥੀ ਭਣੇ ਦਰਬਾਰੀ ਗੁਰ ਬਿਨੁ ਸਭਿ ਸੁਖੁ ਛੀਜੈ ॥ ੨॥
ਸਤਿਗੁਰ ਸਰਣਿ ਗਹੀ ਸੁਖੁ ਅਤਿ ਹੀ ਪਾਈਐ ਰਾਮ ॥ ਗੁਰ ਕ੍ਰਿਪਾਲ ਭਏ ਦੁਖ ਸਗਲ ਗਵਾਈਐ ਰਾਮ ॥
ਦੂਖ ਗਵਾਈਐ ਸਭ ਸੁਖ ਪਾਈਐ ਰਾਮ ਨਾਮੁ ਜਪੁ ਲਾਹਾ ॥ ਜੰਮਣੁ ਮਰਣੁ ਦੋਉ ਦੁਖ ਕਾਟੈ ਕਟੀਅਹਿ ਜਮ ਕਾ ਫਾਹਾ ॥
ਗੁਰਮੁਖਿ ਲੇਖਾ ਪਤਿ ਸਿਉ ਨਿਬਰੈ ਮਨਮੁਖਿ ਹੋਇ ਖੁਆਰੀ ॥ ਗੁਰੁ ਕੀ ਸੀਖ ਤਰੇ ਬਹੁ ਪਾਪੀ ਸਚੁ ਭਾਖੇ ਦਰਬਾਰੀ ॥ ੩ ॥
458.ਅ ਤੇਰੀ ਸਾਮ ਪਇਆ ਦੁਖੁ ਕੋਇ ਨ ਪੋਹੇ ਰਾਮ ॥ ਅਜ/ਮਲ ਗਨਕਾ ਵਾਙੁ ਜਮੁ ਆਇ ਨ ਜੋਹੇ ਰਾਮ ॥
ਜਮੁ ਆਇ ਨ ਜੋਹੇ ਪਾਪੁ ਨ ਪੋਹੇ ਆਧ ਬਿਆਧਿ ਬਿਡਾਰੇ॥ ਰੰਚਕ[4] ਭਾਹਿ ਮਿਲੈ ਜਿਵ ਈਧਨ ਤਿਉ ਅਘ ਹਰਿ ਜਸੁ ਜਾਰੇ[5]॥
ਹੋਇ ਪਵਿਤੁ ਬੈਕੁੰਠ ਸਿਧਾਵੈ ਜੋ ਅਨਦਿਨੁ ਨਾਮ ਧਿਆਵੈ॥ ਨਾਨਕ ਪੰਥੀ ਭਣੇ ਦਰਬਾਰੀ ਜਿਸੁ ਦੇਵੈ ਸੋ ਪਾਵੈ ॥ ੪ ॥ ੧ ॥

1. ਫਾਨੀ, ਨਾਸ਼ਮਾਨ 2. ਜਿਸ ਦਾ ਕੋਈ ਲੇਖਾ ਨਹੀਂ ਹੈ 3. ਹਿਰਦੇ ਵਿੱਚ 4. ਕੋੜੀ ਜਿਹੀ ਭੀ 5. ਪਾਪ (ਅਘ) ਸਾੜ ਸੁਟਦਾ

**ਰਾਗੁ ਬਿਲਾਵਲੁ ॥ ਛੰਤੁ ॥**

ਸਾਦੀ ਸਹਜਿ ਭਈ ਸਾਧੂ ਸੰਗੁ ਪਾਇਆ ਰਾਮੁ ॥ ਦੁਰਮਤਿ ਦੂਰਿ ਗਈ ਗੁਰ ਗਿਆਨੁ ਦਿੜਾਇਆ ਰਾਮ ॥
ਗਿਆਨੁ ਦਿੜਾਇਆ ਅਗਿਆਨੁ ਗਵਾਇਆ ਕੀਤਾ ਪਰਉਪਕਾਰੋ ॥
ਜਲ ਥਲ ਮਹੀਅਲ ਭਰਿ ਪੁਰਿ ਲੀਣਾ ਸਭਿ ਮਹਿ ਸਭਿ ਤੇ ਨਿਆਰੋ ॥
ਰੂਪੁ ਨ ਰੇਖਿਆ ਵਰਨੁ ਨ ਕੋਈ ਬਿਆ[1] ਕੋ ਬਰਨ ਸੁਨਾਏ ॥ ਨਾਨਕ ਪੰਥੀ ਭਣੇ ਦਰਬਾਰੀ ਸਾਧ ਸੰਗ ਸਮਝਾਏ ॥ ੧ ॥
ਸੀਤਲੁ ਜੀਉ ਭਇਆ ਸਿਵ[2] ਅੰਤਰ ਆਈ ਰਾਮ ॥ ਮਨ ਤੇ ਕ੍ਰੋਧੁ ਗਇਆ ਸਭ ਤਪਤਿ ਬੁਝਾਈ ਰਾਮ ॥
ਤਪਤਿ ਬੁਝਾਈ ਭਈ ਸੀਤਲਾਈ ਸਤਿਗੁਰ ਮਤਿ ਦਿੜਾਈ ॥ ਅਹੰਬੁਧ ਤਿਆਗੀ ਗੁਰਮਤਿ ਜਾਗੀ ਆਏ ਪਏ ਸਰਨਾਈ ॥
ਆਦਿ ਜੁਗਾਦੀ ਰਖਦਾ ਆਇਆ ਸਰਣਿ ਪਰੇ ਕੀ ਲਾਜਾ ॥ ਨਾਨਕ ਪੰਥੀ ਭਣੇ ਦਰਬਾਰੀ ਪੂਰੇ ਜਨ ਕੇ ਕਾਜਾ ॥ ੨ ॥
ਮਹਮਾ ਪੂਰ ਰਹੀ ਪੂਰਨ ਪ੍ਰਭ ਕੇਰੀ ਰਾਮ ॥ ਉਪਮਾ ਕਹਿ ਨ ਸਕੈ ਜਿਹਬਾ ਮੇਰੀ ਰਾਮ ॥
ਕੀਰਤਿ ਤੇਰੀ ਪਰੇ ਪਰੇਰੀ ਕਿਆ ਕੋ ਆਖਿ ਵਖਾਣੈ ॥ ਸੇਖਨਾਗੁ ਨਵਤਨੁ[3] ਨਿਤਿ ਜਪਤਾ ਬੇਦ ਪੁਰਾਣ ਹੈਰਾਣੋ ॥
ਸੁਰ ਨਰ ਮੁਨ ਜਨ ਅਸੁਰ ਸਭ ਥਾਕੇ ਪੀਰ ਪੈਕੰਬਰ ਸੇਖਾ[4]॥ ਨਾਨਕ ਪੰਥੀ ਭਣੇ ਦਰਬਾਰੀ ਲੇਖੇ ਬਾਝੁ ਅਲੇਖਾ ॥ ੩ ॥
459.ੳ /ਹਰਿ ਹਰਿ ਛੋਡਿ ਵਗੁਤੇ ਭੁਲੇ ਪ੍ਰਾਣੀ ਰਾਮ ॥ ਲੁਕਿ ਲੁਕਿ ਪਾਪ ਕਮਾਵਹਿ ਸੋ ਸੰਗੇ ਜਾਣੇ ਜਾਣੀ ਰਾਮ ॥
ਜਾਣੈ ਜਾਣੀ ਚਾਰੇ ਖਾਣੀ ਇਕਤੇ ਸੂਤਿ ਪਰੋਤੀਆ ॥ ਮੁਖ ਤੇ ਬੋਲੇ ਬਾਝੁ ਪਛਾਣੇ ਜੋ ਦਿਲਿ ਅੰਦਰਿ ਹੋਤੀਆ ॥
ਘਟਿ ਘਟਿ ਵਾਸੀ ਸਭ ਤੇ ਨੇਰਾ ਵਸਦਾ ਨਿਕਟਿ ਹਜੂਰੇ ॥ ਨਾਨਕ ਪੰਥੀ ਭਣੇ ਦਰਬਾਰੀ ਮੂਰਖੁ ਜਾਣੇ ਦੂਰੇ ॥ ੪ ॥
ਅਕਲ ਕਲਾ ਨਹਿ ਪਾਈਐ ਪ੍ਰਭੁ ਅੰਤਰਜਾਮੀ ਰਾਮ ॥ ਭੇਖੀ ਨਾਹ ਰੀਝਾਈਐ ਸਭਿ ਘਟਿ ਘਟਿ ਗਾਮੀ ਰਾਮ ॥
ਘਟਿ ਘਟਿ ਗਾਮੀ ਸਰਬ ਸਵਾਮੀ ਸਭ ਕੁਛ ਜਾਨਣਹਾਰਾ ॥ ਸਭਿ ਘਟਿ ਅੰਤਰ ਏਕੋ ਰਵਿਆ ਲੇਪ ਛੇਪ ਤੇ ਨਿਆਰਾ ॥
ਸਚ ਪਤੀਜੈ ਝੂਠ ਨ ਭੀਜੈ ਕਰਨ ਕਾਰਨ ਸਮਰਥੋ ॥ ਨਾਨਕ ਪੰਥੀ ਭਣੇ ਦਰਬਾਰੀ ਕਥੀਐ ਨਾਹਿ ਅਕਥੋ ॥ ੫॥ ੨ ॥

**ਰਾਗੁ ਬਿਲਾਵਲੁ ਛੰਤੁ ॥ ਬਾਰਹ ਮਾਸ ॥**

ਚੇਤ੍ਰ ਰੁਤਿ ਭਲੀ ਨਰ ਦੇਹੀ ਪਾਈ ਰਾਮ ॥ ਖੇਤਰੁ ਵਤਿ ਭਇਆ[5] ਅਬ ਕਰਹੁ ਬੀਜਾਈ ਰਾਮ ॥
ਕਰਹੁ ਬੀਜਾਈ ਵਤ੍ਰ ਆਈ ਜੋ ਬੀਜਹੁ ਸੋ ਜੰਮੇ ॥ ਨਾਮੁ ਬੀਜੁ ਬੀਜਹੁ ਵਿਚਿ ਦੇਹੀ ਨ ਖੋਵਹੁ ਸਾਸ ਨਿਕੰਮੇ ॥
ਜੇਹਾ ਬੀਜਹਿ ਤੇਹਾ ਵਢਹਿ ਦੂਸਰ ਬਾਤਿ ਨ ਕਾਈ ॥ ਨਾਨਕ ਪੰਥੀ ਭਣੇ ਦਰਬਾਰੀ ਦੇਹਿ ਚੇਤ੍ਰ ਰੁਤਿ ਸੁਹਾਈ ॥ ੧ ॥
ਵੈਸਾਖੁ ਵਸੇਖੁ[6] ਭਇਆ ਸੰਗੁ ਸਾਧੂ ਪਾਇਆ ਰਾਮ ॥ ਭਵ ਮਾਣਸ ਥਾਇ ਪਇਆ ਹਰਿ ਕੀਰਤਨੁ ਗਾਇਆ ਰਾਮ ॥
ਹਰਿ ਕੀਰਤਨ ਗਾਇਆ ਇਹੁ ਮਨ ਲਾਇਆ ਸਾਧ ਸੰਗਤਿ ਕੀ ਚਰਨੀ ॥
459.ਅ ਅਉਰ ਕਰਤੂਤਿ/ਸਗਲੀ ਜਮੁ ਡਾਨੈ ਛੂਟਹੁ ਹਰਿ ਕੀ ਸਰਨੀ ॥
ਹਰਿ ਹਰਿ ਗਾਵਹੁ ਅਹਿਨਿਸਿ ਧਿਆਵਹੁ ਗਹੁ ਸਤਿਗੁਰੁ ਕੀ ਸਾਮਾ ॥
ਵੈਸਾਖੁ ਵਿਹਾਵਣਿ ਦੇਹੁ ਨ ਬਿਰਥਾ ਦਰਬਾਰੀ ਸਿਮਰੁ ਸਿਆਮਾ ॥ ੨ ॥
ਜੇਠ ਜੁਆਨ ਭਇਆ ਸੰਗਿ ਜੋਬਨਿ ਮਤਾ ਰਾਮੁ ॥ ਕਾਂਮੁ ਕ੍ਰੋਧੁ ਵਧੇ ਜਿਉ ਸੂਰਜੁ ਤਤਾ ਰਾਮ ॥
ਰਵਿ[7] ਜਿਉ ਤਤਾ ਜੋਬਨ ਮਤਾ ਅਗਿਆਨੀ ਕਿਸੈ ਨ ਜਾਣੈ ॥ ਬੇਦ ਪੁਰਾਨ ਕੁਰਾਨੁ ਨ ਮੰਨੈ ਕਰਦਾ ਪਾਪ ਧਿਙਾਣੈ ॥
ਰਾਮ ਨਾਮ ਕਾ ਰਸੁ ਨਹੀਂ ਲੀਤਾ ਸਾਧ ਸਰਨਿ ਨਹੀਂ ਆਇਆ॥ ਨਾਨਕ ਪੰਥੀ ਭਣੇ ਦਰਬਾਰੀ ਅਨਥਾ[8] ਜੇਠੁ ਗਵਾਇਆ॥੩॥
ਅਖਾੜੇ ਤੇਜੁ ਤਪੇ ਅਤ ਘਾਮ[9] ਘਨੇਰੀ ਰਾਮ ॥ ਬਿਨੁ ਸਾਧੂਸਰਨਿਆ ਢਹੇ ਨ ਹਉਮੈ ਢੇਰੀ ਰਾਮ ॥
ਢਹੇ ਨ ਢੇਰੀ ਮਮਤਾ ਮੇਰੀ ਸਤਿਗੁਰ ਸੇਵੈ ਬਾਹਰਾ ॥ ਗੁਰ ਬਿਨੁ ਸੂਝ ਬੂਝ ਜਿਨਿ ਕਾਈ ਹਰਿ ਪ੍ਰਭੁ ਵਰਤੇ ਜਾਹਰਾ ॥
ਜਿਨਿ ਪ੍ਰਭੁ ਜਾਤਾ ਸਭਿ ਕਾ ਦਾਤਾ ਜਾਪੁ ਅਜੱਪਾ ਜਪੈ ॥ ਨਾਨਕ ਪੰਥੀ ਭਣੇ ਦਰਬਾਰੀ ਹਾੜੁ ਤਪਾਇਆ ਤਪੈ ॥ ੪ ॥
ਸਾਵਣ ਸੇਵ ਭਈ ਵਰਖਾ ਵਰੁ ਆਈ ਰਾਮੁ ॥ ਵਤੁ ਵਖਤੁ ਭਇਆ ਭੁਇ ਭਾਉ ਬਣਾਈ ਰਾਮ ।
ਭੁਇ ਭਾਇ ਬਣਾਈ ਭਈ ਬੀਜਾਈ ਬੀਜਹੁ ਨਾਮੁ ਗੋਬਿੰਦੇ ॥ ਮਨੁ ਤਨੁ ਸੀਤਲ ਹੋਇ ਸੁਖੀ ਸਭੁ ਪਾਵਹਿਗਾ ਮਨੁਚਿੰਦੇ ॥
ਕਾਛੂ ਕਛ ਨ ਸਕੈ ਤਾਕਉ ਤਸਕਰੁ ਭਾਸੁ ਨ ਲਗੈ ॥ ਨਾਨਕ ਪੰਥੀ ਭਣੇ ਦਰਬਾਰੀ ਸਾਵਣੁ ਸੁਖੀਆ ਅਗੈ ॥ ੫॥
460.ੳ ਭਾਧ੍ਰੋ ਭਰਮੁ ਭਇਆ ਦੁਖੁ ਮਛਰ ਡੰਗਾ ਰਾਮ ॥ ਕਾਕਹ[10]/ਫੂਲੈ[11] ਤਨ ਸੁਰ ਸਭ ਭੰਗਾ ਰਾਮ ॥

1. ਦੂਸਰਾ 2. ਸਰਾ, ਸ਼ਾਂਤੀ 3. ਸ਼ੇਸ਼ਨਾਗ ਹਰ ਰੋਜ਼ ਨਵਾਂ ਨਾਮ (ਨਵਤਨੁ) 4. ਸ਼ੇਖ਼ (ਇਸਲਾਮ ਵਿੱਚ ਸਨਮਾਨਯੋਗ ਅਹੁਦਾ) 5. ਸਮਾਂ ਬਣ ਗਿਆ (ਸਰੀਰ ਯੋਗ ਹੋ ਗਿਆ ਹੈ) 6. ਵਿਸ਼ੇਸ਼ 7. ਸੂਰਜ 8. ਬੇਅਰਥ 9. ਗਰਮੀ 10. ਕਿਉਂ, ਕਾਂ ਵਾਂਗ 11. ਪ੍ਰਸੰਨ ਹੋ ਰਿਹੈ

ਤਨ ਸੁਰ ਸਭ ਭੰਗਾ ਢੀਲੇ ਅੰਗਾ ਬੋਲੈ ਬਿਕਲੀ ਬਾਈ ॥ ਅਜੈ ਭਿ ਮੂਰਖੁ ਸਮਝੈ ਨਾਹੀਂ ਦਿਤੀ ਮਉਤਿ ਨੀਸਾਣੀ ॥
ਰਾਮ ਨਾਮ ਸੰਗਿ ਰੰਗੁ ਨ ਲਾਗੋ ਜਨਮੁ ਗਇਆ ਬਰਬਾਦੋ ॥ ਨਾਨਕ ਪੰਥੀ ਭਣੇ ਦਰਬਾਰੀ ਭਰਮੁ ਭਇਆ ਇਹੁ ਭਾਦੋ ॥੬॥
ਅਸੂਆਸਾ ਵਧੀ ਤਨੁ ਘਟਿ ਗਇਆ ਭਾਈ ਰਾਮ ॥ ਦੁਬਿਧਾ ਦਵੈਤਿ ਵਧੀ ਅਵਰੁ ਕਟਾਈ ਰਾਮ ॥
ਆਉ ਘਟਾਈ ਸਮਝਿ ਨ ਆਈ ਮਰਣਾ ਨਾਹ ਪਛਾਣੈ ॥ ਮਾਇਆ ਮਾਇਆ ਕਰਤਾ ਮੂਆ ਏਥੇ ਰਹਣਾ ਜਾਣੈ ॥
ਜਾ ਜਮ ਆਇ ਕੇਸ ਕਹਿ ਪਟਕੈ ਰੋਵਗੁ ਦੇ ਘਸੁੰਨੀ ॥ ਨਾਨਕ ਪੰਥੀ ਭਣੇ ਦਰਬਾਰੀ ਅਸੂਆਸ ਨ ਪੁੰਨੀ ॥ ੭ ॥
ਕਤਕੁ ਕਿਰਤੁ ਪਇਆ ਨਹ ਮਿਟੈ ਮਿਟਾਇਆ ਰਾਮ ॥ ਸੋਈ ਹੋਗੁ ਸਹੀ ਜੋ ਮਸਤਕਿ ਲਿਖਿ ਪਾਇਆ ਰਾਮ ॥
ਧੁਰ ਲਿਖਿ ਪਾਇਆ ਨਹ ਮਿਟੈ ਮਿਟਾਇਆ ਕੋ ਜਤਨ ਅਨੇਕ ਕਮਾਵੈ॥ ਬਰਤ ਨੇਮ ਕਰੇ ਬਹੁ ਭਾਤੀ ਅਠਸਠਿ ਤੀਰਥ ਨਾਵੈ॥
ਅਵਰ ਉਪਾਵ ਕਿਤੇ ਕੰਮ ਨਾਹੀਂ ਬਿਨ ਸੰਤ ਬਬੇਕੀ[1] ਭੇਟੈ॥ ਨਾਨਕ ਪੰਥੀ ਭਣੇ ਦਰਬਾਰੀ ਕਤਕਿ ਕਿਰਤ ਨ ਮੇਟੈ ॥ ੮॥
ਮੰਘਰ ਮਹੰਘੋ[2] ਨਾਮੁ ਹਥਿ ਨ ਆਵਈ ਰਾਮ ॥ ਬਿਨੁ ਸਿਰ ਸਉਪੇ ਗੁਰਦੇਵ ਕਿਥਹੁ ਪਾਵਈ ਰਾਮੁ ॥
ਕਿਥਹੁ ਪਾਵੈ ਹਥਿ ਨ ਆਵੈ ਬਿਨੁ ਸਤਿਗੁਰ ਕਿਰਪਾ ਹੋਈ ॥ ਸਤਿਗੁਰ ਬਾਝਹੁ ਪਾਰ ਪਇਆ ਜੋ ਕਹੁ ਕਿਨਿ ਦੇਖਿਆ ਕੋਈ॥
460.ਅ ਆਪੁ ਤਿਆਗੁ ਲਗਹੁ ਗੁਰਚਰ/ਨੀ ਕਰੁ ਹਰਿ ਜਨ ਸੰਗਿ ਸਾਂਝੈ॥ ਨਾਨਕੁ ਪੰਥੀ ਭਣੇ ਦਰਬਾਰੀ ਮੰਘਰ ਮਹੰਘੇ ਨਾਮ ਵਿਹਾਝੈ॥੯॥
ਪੋਖੁ ਤੁਖਾਰੁ[3] ਸਰੀਰੁ ਭਇਆ ਪੋਹੇ ਪਾਪੁ ਪਾਲਾ ਰਾਮ ॥ ਸੂਰਜੁ ਗਿਆਨੁ ਉਦੇ ਭੈਆ ਤਦਿ ਭੈਆ ਉਜਾਲਾ ਰਾਮ ॥
ਭਇਆ ਉਜਾਲਾ ਖਰਾ ਸੁਖਾਲਾ ਅਗਿਆਨੁ ਅੰਧੇਰਾ ਮਿਟਿ ਗਇਆ॥ ਪੁੰਨ ਪਾਪ ਤੇ ਭਏ ਨਿਰਾਲੇ ਗਿਆਨੁ ਸੂਰਜੁ ਜਬ ਉਦੇ ਭਇਆ॥
ਅੰਦਰਿ ਖਿਮਾ ਖਿੰਥੋਲੀ[4] ਰਾਖੇ ਬਾਹਰਿ ਸੂਰੁ ਉਜਾਲਾ ॥ ਨਾਨਕ ਪੰਥੀ ਭਣੈ ਦਰਬਾਰੀ ਪੋਹ ਨ ਪੋਹੇ ਪਾਲਾ ॥ ੧੦ ॥
ਮਾਘੁ ਮਹੀਨਾ ਮਨੁ ਭਇਆ ਗੁਰਚਰਨੀ ਲਾਗਾ ਰਾਮ ॥ ਸਤਿਗੁਰੁ ਕ੍ਰਿਪਾ ਜਦਿ ਕਰੈ ਦੁਖੁ ਸਗਲਾ ਭਾਗਾ ਰਾਮ ॥
ਦੁਖੁ ਸਗਲਾ ਭਾਗਾ ਗੁਰਚਰਨੀ ਲਾਗਾ ਭਇਆ ਪਵਿਤੁ ਸਰੀਰੇ ॥ ਜਮਕਾਣਿ ਚੁਕਾਈ ਗੁਰ ਭਏ ਸਹਾਈ ਜਪਿਆ ਹਰਿ ਸੁਰਧੀਰੇ ॥
ਤਿਨ ਕੇ ਕਾਰਜ ਸਗਲੇ ਗਉਰੇ ਮਿਲਿਆ ਸਤਿਗੁਰੁ ਸੂਰਾ ॥ ਨਾਨਕ ਪੰਥੀ ਭਣੇ ਦਰਬਾਰੀ ਮਾਘ ਮਹੀਨਾ ਪੂਰਾ ॥ ੧੧ ॥
ਫਲਗੁਣ ਸਫਲ ਫਲੇ ਹਰਿ ਕਾ ਜਸੁ ਗਾਇਆ ਰਾਮ ॥ ਗੁਰਮੁਖਿ ਹੋਇ ਜਪੇ ਸੁ ਸਫੁਲਾ ਆਇਆ ਰਾਮ ॥
ਸੋ ਸੁਫਲਾ ਆਇਆ ਨਾਮੁ ਧਿਆਇਆ ਜਿਨ ਗਿਰਵਰ ਸਰਵਰ ਤਾਰੇ ॥ ਪਾਪ ਪਹਾਰ ਪਰਲੇ ਸਭਿ ਹੋਸਨਿ ਜਿਉ ਈਧਨ ਅਗਿ ਜਾਰੇ ॥
ਜਿਨਾ ਇਕਿ ਮਨਿ ਇਕਿ ਧਿਆਇਆ ਸੋ ਬਹੁਰਿ ਨ ਜੋਨੀ ਜੋਇਆ ॥ ਨਾਨਕ ਪੰਥੀ ਭਣੇ ਦਰਬਾਰੀ ਫਲੁ ਫਲਗੁਣੁ ਪੂਰਾ ਹੋਇਆ ॥੧੨ ॥

**ਰਾਗੁ ਬਿਲਾਵਲੁ ॥ ਛੰਤੁ ॥**

461.ੳ /ਘਰਿ ਆਉ ਕੁੜੇ ਗ੍ਰਿਹਿ ਆਉ ਕੁੜੇ ਤੂ ਗਿੜਧਾ[5] ਮੂਲ ਨ ਪਾਉ ਕੁੜੇ ॥
ਹਟਿ ਆਉ ਕੁੜੇ ਮੁੜਿ ਆਉ ਕੁੜੇ ॥ ਤੂੰ ਪਿਰ ਕੇ ਮੰਗਲ ਗਾਉ ਕੁੜੇ ॥
ਮੰਗਲ ਗਾਵਹੁ ਸਭ ਸੁਖ ਪਾਵਹੁ ਨ ਢੁਕੇ ਜੰਵ ਜਮਾਣੀਆ[6]॥ ਘਾਟਿ ਜਗਾਤਿ ਨ ਲਗੈ ਭਾੜਾ ਨ ਲੇਖਾ ਮੰਗੈ ਬਾਣੀਆ[7]॥
ਅਠਸਠ ਤੀਰਥ ਕਾ ਫਲੁ ਹੋਵੈ ਸਾਧ ਸੰਗਿ ਸਚੁ ਬੋਲੀਐ॥ ਨਾਨਕ ਪੰਥੀ ਭਣੇ ਦਰਬਾਰੀ ਏਹੁ ਵਸਤੁ ਅਮੋਲਕ ਟੋਲੀਐ॥੧ ॥
ਗੁਣ ਗਾਉ ਕੁੜੇ ਗੁਣ ਗਾਉ ਕੁੜੇ ਤੂ ਪਿਰ ਕੇ ਮੰਗਲ ਗਾਉ ਕੁੜੇ ॥ ਮਨੁ ਲਾਉ ਕੁੜੇ ਮਨੁ ਲਾਉ ਕੁੜੇ ਕੂੜੁ ਕੂੜੁ ਨ ਕਪਟ ਹੰਢਾਉ ਕੁੜੇ ॥
ਨਾ ਕਪਟੁ ਹੰਢਾਵਹਿ ਤਾ ਪਿਰ ਭਾਵਹਿ ਸਦਾ ਸੁਹਾਗਣਿ ਥੀਵਸਹਿ[8]॥ ਰਾਮ ਨਾਮੁ ਰਸੁ ਰਸਨਾ ਚਾਖਹਿ ਨ ਮਰਹਿ ਨ ਜੰਮਹਿ ਜੀਵਸਹਿ॥
ਸਦਾ ਸੁਹਾਗਣਿ ਸਭਿ ਕੋ ਆਖੇ ਜੇ ਪਿਰੁ ਕ੍ਰਿਪਾ ਧਾਰੇ ॥ ਨਾਨਕ ਪੰਥੀ ਜਨੁ ਦਰਬਾਰੀ ਪਿਰ ਵਿਟਹੁ ਬਲਿਹਾਰੇ ॥ ੨ ॥
ਦਾਉ ਕੁੜੇ ਅਬ ਦਾਉ ਕੁੜੇ ਦਾਜੁ ਕਤਣ ਦਾ ਦਾਉ ਕੁੜੇ ॥ ਹੰਢਾਉ ਕੁੜੇ ਹੰਢਾਉ ਕੁੜੇ ਤੂੰ ਪੜਦਾ ਪ੍ਰੇਮੁ ਹੰਢਾਉ ਕੁੜੇ ॥
ਪ੍ਰੇਮੁ ਹੰਢਾਵਹਿ ਪਰਮਪਦੁ ਪਾਵਹਿ ਜੇ ਪਿਰ ਕਾ ਜਸੁ ਗਾਵਹੇ॥ ਪਿਰ ਗੁਣ ਗਾਇ ਬਹੁਤੁ ਜਨ ਉਧਰੇ ਨ ਫਿਰਿ ਆਇ ਨ ਜਾਵਹੇ
ਕਰਨਕਾਰਨ ਸਮਰਥੁ ਸੁਆਮੀ ਸੋ ਕਤੁ ਮਨਹੁ ਵਿਸਾਰੀਐ ॥ ਨਾਨਕ ਪੰਥੀ ਭਣੇ ਦਰਬਾਰੀ ਸਾਸਿ ਸਾਸਿ ਚਿਤਾਰੀਐ॥੩॥
ਨਾ ਧਾਉ ਕੁੜੇ ਨ ਧਾਉ ਕੁੜੇ ਤੂ ਦਹਿਦਿਸਿ ਨਾਹਨ ਧਾਉ ਕੁੜੇ॥ ਨਾ ਪਾਉ ਕੁੜੇ ਨਾ ਪਾਉ ਕੁੜੇ ਨਾ ਬਾਹਰਿ ਪੈਰੁ ਨ ਪਾਉ ਕੁੜ॥
ਜਿਨਿ ਬਾਹਰਿ ਧਾਵਹੁ ਅੰਦਰਿ ਆਵਹੁ ਤਿਆਗਹੁ ਸਗਲ ਸਹੇਲੀਏ ॥
461.ਅ ਤਿਨ ਕੈ ਸੰ/ਗਿ ਬਹੁ ਪਿਰੁ ਪਾਵਹੁ ਜੋ ਪਿਰ ਨਿਜ ਕਰਿ ਮੇਲੀਏ ॥
ਜਿਨਿ ਪਿਆਰਾ ਜਾਤਾ ਤਿਨਿ ਕਉ ਬੂਝਹੁ ਛੋਡਹੁ ਕਪਟਿ ਕਹਾਣੀਆ ॥
ਨਾਨਕ ਪੰਥੀ ਭਣੇ ਦਰਬਾਰੀ ਜੋ ਪਿਰ ਅਪਣੇ ਭਾਣੀਆ ॥ ੪ ॥ ੪ ॥

1. ਗਿਆਨਵਾਨ ਸੰਤ 2. ਮਹਿੰਗੀ 3. ਬਰਫ, ਠੰਢਾ 4. ਖਿਮਾਂ ਦੀ ਝੋਲੀ 5. ਗਿੱਧਾ 6. ਜਮਾਂ ਦੀ 7. ਧਰਮਰਾਜ 8. ਹੋਵੇਂ

**ਰਾਗੁ ਬਿਲਾਵਲੁ ਛੰਤੁ ॥ ਮੰਗਲੁ ॥**

ਸੁਖ ਸਾਗਰੁ ਪ੍ਰਭੁ ਪਾਰਬ੍ਰਹਮੁ ਤਿਸੁ ਕੈ ਗੁਨ ਗਾਵੋ ਰਾਮ ॥ ਲਾਲਚੁ ਲੋਭ ਤਿਆਗਿ ਕੈ ਚਿਤੁ ਹਰਿ ਸਉ ਲਾਵੋ ਰਾਮ ॥
ਅਠੇ ਪਹਰਿ ਸਲਾਹੁ ਤੂ ਸਬ ਪਾਪ ਗਵਾਵਹੁ ਰਾਮ ॥ ਦਰਬਾਰੀ ਗੁਰ ਮਿਲਿ ਗਾਉ ਗੁਣ ਅਪਰੰਪੁਰ ਪਾਵੋ ਰਾਮ ॥ ੧ ।
ਦੀਨ ਦਿਆਲਿ ਗੁਪਾਲੁ ਹੈ ਗੋਵਰਧਨਧਾਰੀ ਰਾਮ ॥ ਪਤਿਤ ਉਧਾਰਨੁ ਪਾਰਬ੍ਰਹਮੁ ਸੰਤਨ ਹਿਤਕਾਰੀ[1] ਰਾਮੁ ॥
ਭਗਤਿ ਵਛਲੁ ਭਗਵਾਨੁ ਹੈ ਹਰਿ ਅਸੁਰ ਸੰਘਾਰੀ ਰਾਮ ॥ ਨਾਨਕ ਪੰਥੀ ਗਾਂਵਦਾ ਢਾਢੀ ਦਰਬਾਰੀ ਰਾਮ ॥ ੨ ॥
ਬੇਪਰਵਾਹੁ ਅਥਾਹ ਹੈ ਅਗੰਮ ਗੁਸਾਂਈ ਰਾਮ ॥ ਪਰਵਦਗਾਰ ਅਪਾਰ ਤੂ ਪਾਕੁ ਪਾਕੀ ਨਾਈ ॥
ਜਲ ਥਲ ਮਹੀਅਲ ਪੂਰਨੋ ਸਭਨੀ ਹੀ ਥਾਂਈ ਰਾਮ ॥ ਦਰਬਾਰੀ ਕੀ ਪ੍ਰਭ ਜੋਦੜੀ ਰਾਖਹੁ ਸਰਨਾਈ ਰਾਮ ॥ ੩ ॥
ਤੂ ਕਰਤਾ ਪੁਰਖੁ ਅਗੰਮੁ ਹੈ ਸਭ ਕਾਰਨ ਕਰਨਾ ਰਾਮ ॥ ਵਰਨਾ ਚਿਹਨਾ ਬਾਹਰਾ ਸੰਤਨ ਕਾ ਧਰਨਾ ਰਾਮ ॥
ਦਰਬਾਰੀ ਪਨਹਹਿ ਤਿਹਾਰੀਆ ਰਾਖਹੁ ਨਿਜ ਸਰਨਾ ਰਾਮ ॥ ੪ ॥ ੫॥ ੧੪੨ ॥

**ੴ ਸਤਿਗੁਰੁ ਬਾਬਾ ਨਾਨਕੁ ਅਭੇ ਰਾਮ ਪਰਸਾਦਿ ॥**

**ਰਾਗੁ ਬਿਲਾਵਲ ॥ ਵਾਰ ਭਗਤਾ ਕੀ ॥ ਸਲੋਕ ॥**

462.ੳ ਆਦਿ ਆਨੀਲੁ ਆਨਾਦਿ ਹੈ ਗਹਿਰ ਗੰਭੀਰ ਅਥਾਹੁ ॥ /ਪਾਰਬ੍ਰਹਮ ਅਪਰੰਪਰੋ ਸਚੁ ਸਚਾ ਬੇਪਰਵਾਹੁ ॥ ੧ ।

**ਪਉੜੀ ॥**

ਸਚਾ ਸਾਹਿਬੁ ਸਚੁ ਨਾਉ ਸਚੁ ਸਿਰਜਣਹਾਰੁ ॥ ਰਚਨੁ ਰਚਾਇਆ ਕਰਨਹਾਰ ਕਰਿ ਕੁਦਰਤਿ ਪਸਾਰ ॥
ਤੀਨੋ ਗੁਣ ਕਰਿ ਪੰਚ ਤਤ ਪ੍ਰਭਿ ਪਾਇ ਪਹਾਰਾ ॥ ਇਕੁ ਕਵਾਉ[2] ਉਪਾਇਆ ਜਿਸ ਤੇ ਸੈਸਾਰਾ ॥
ਸਪਤਿ ਦੀਪ ਤੇ ਨਉ ਖੰਡ ਤ੍ਰੈ ਲੋਇ ਅਕਾਰਾ ॥ ਧਰਨਿ ਅਕਾਸੁ ਧਮਾਇਆ ਰਖੇ ਨਿਰਧਾਰਾ[3]॥
ਚੰਦੁ ਸੂਰਜੁ ਦੁਇ ਦੀਵ ਕਰਿ ਕੀਨੋ ਉਜਿਆਰਾ ॥ ਸੰਜੋਗ ਵਿਜੋਗ ਦੁਇ ਕਾਰਦਾਰ ਹੁਕਮ ਕਮਾਵਨਿ ਕਾਰਾ॥
ਵਾਹੁ ਸਚਾ ਸਿਰਜਨਹਾਰਾ॥੧॥

**ਸਲੋਕੁ ॥**

ਕੁਦਰਤਿ ਥੀ ਪੈਦਾ ਕਰੀ ਪੈਦਾਇਸਿ ਸਗਲ ਸਵਾਰ ॥ ਧੰਧੈ ਸਰਬ ਲਗਾਇਕੈ ਸਭਨਾ ਕਰਦਾ ਸਾਰ ॥ ੧ ॥

**ਪਉੜੀ ॥**

ਪੁੰਨੁ ਪਾਪੁ ਦੁਇ ਥਾਪਿਆ ਸੁਖੁ ਦੁਖੁ ਭੀ ਨਾਲੇ ॥ ਨਰਕੁ ਸੁਰਗੁ ਦੁਇ ਭੋਗਣੇ ਫਲੁ ਦੀਆ ਸਮਾਲੇ ॥
ਜੀਆ ਉਪਰਿ ਧਰਮਿਰਾਇ ਪ੍ਰਭਿ ਦੀਆ ਬਹਾਲੇ ॥ ਦੇਖੈ ਦਫਤਰ ਸੋਧ ਕੈ ਕਢੈ ਜਜਮਾਲੇ[4] ॥
ਸਚਿਆਰਾ ਮੁਖਿ ਉਜਲੇ ਕੂੜੇ ਮੁਹੁ ਕਾਲੇ ॥ ਬਹੁਤੀ ਲਹਨਿ ਸਜਾਇ ਜੋ ਬੇਮੁਖਿ ਬੇਤਾਲੇ[5] ॥
ਚਾਰੇ ਬੇਦ ਬੀਚਾਰਦੇ ਪਾਪੁ ਪੁੰਨੁ ਨਿਹਾਲੇ ॥ ਭਗਤਿ ਸਭਨਿ ਤੇ ਬਾਹਰੇ ਜਪ ਭਏ ਨਿਹਾਲੇ ॥
ਹਰਿ ਰਾਖੇ ਭਗਤਿ ਸੁਖਾਲੇ ॥ ੨ ॥

**ਸਲੋਕੁ ॥**

ਸਭੇ ਤੁਧੁ ਧਿਆਇਦੇ ਕਰਿ ਕਰਿ ਸਿਫਤਿ ਬੀਚਾਰ ॥ ਦੇਵ ਰਖੀਸੁਰ ਸਿਧ ਮੁਨ ਸਨਕਾਦਕ ਸਨਤ ਕੁਮਾਰ ॥ ੧ ॥

**ਪਉੜੀ ॥**

462.ਅ ਈਸਰੁ ਬ੍ਰਹਮਾ ਇੰਦੁ ਚੰਦੁ ਧਰਮਰਾਇ/ਧਿਆਵੈ ॥ [6]ਬਸਿਸਟੁ ਬ੍ਰਹਸਪਤੁ ਪਰਾਸਰੋ ਗੁਨ ਬਿਆਸੁ[6] ਸੁਨਾਵੈ ॥
ਨੇਤ੍ਰ ਸਿਆਮੁ[7] ਗਣੇਸੁ ਸੇਸੁ ਨਿਤੁ ਨਵਤਨੋ[8] ਗਾਵੈ ॥ ਬੇਦੁ ਪੁਰਾਨ ਸਿਮ੍ਰਿਤਿ ਸਾਸਤਰ ਗੁਨ ਪਾਰ ਨ ਪਾਵੈ ॥
ਕੋਟਿ ਤੇਤੀਸੈ ਦੇਵਤਾ ਨਿਤ ਤੁਧ ਨੋ ਧਿਆਵੈ ॥ ਸਹੰਸ੍ਰ ਅਠਾਸੀਹ[9] ਰਖੀਸਰੋ ਹਰਿ ਕਥਾ ਸੁਨਾਵੈ ॥
ਤਪੇ ਤਪੀਸਰ ਸਿਮਰਦੇ ਮੁਨਿ ਧਿਆਨੁ ਲਗਾਵੈ ॥ ਸਭਿ ਤੇ ਪਿਆਰੀ ਭਗਤਿ ਪ੍ਰਭ ਸਚੇ ਮਨ ਭਾਵੈ ॥
ਸੋਈ ਭਲਾ ਜੁ ਤੁਧੁ ਸੁਖਾਵੈ ॥ ੩ ॥

**ਸਲੋਕੁ ॥**

ਰੰਗ ਰਤੇ ਪਾਰਬ੍ਰਹਮ ਕੈ ਭਗਤਿ ਕਰਨਿ ਮਨ ਚਾਇ ॥ ਗੁਨ ਗਾਵਹਿ ਆਨੰਦ ਸਉ ਪ੍ਰੇਮ ਭਗਤਿ ਮਨੁ ਲਾਇ ॥ ੧ ॥

---

1. ਹਿੱਤ ਕਰਨ ਵਾਲਾ 2. ਇਕੋ ਬਚਨ ਨਾਲ 3. ਬਿਨਾ ਅਧਾਰ ਦੇ 4. ਪਾਪੀ ਮਨੁੱਖ, ਪਾਂਮਰ 5. ਪ੍ਰੇਤਾਂ ਭੂਤਾਂ ਵਰਗੇ ਮਨੁੱਖ 6. ਰਿਸ਼ੀ ਵਿਸ਼ਿਸ਼ਟ (ਰਾਮ ਜੀ ਦਾ ਗੁਰੂ), ਬ੍ਰਹਸਪਤੀ ਅਤੇ ਪਰਾਸ਼ਰ ਰਿਸ਼ੀ ਤੇ ਬਿਆਸ 7. ਕਾਲੇ ਨੇਤ੍ਰ 8. ਨਵਾਂ ਨਾਮ 9. ਅਠਾਸੀ ਹਜ਼ਾਰ

**ਪਉੜੀ ॥**

ਸਤਿਜੁਗ ਭਗਤੁ ਅਮਿਰੀਕ ਹੈ ਸਚੁ ਭਗਤਿ ਕਮਾਈ ॥ ਦਸ ਅਵਤਾਰ ਹਰਿ ਧਾਰਿਆ ਜਨੁ ਲਇਆ ਬਚਾਈ ॥
ਬ੍ਰਹਮਪੁਰੀ ਮੁਨ ਨਾਰਦੋ ਗਾਵੈ ਵਡਿਆਈ ॥ ਆਪੇ ਆਇਆ ਚਲਿ ਕੈ ਜਸੁ ਸੁਨਿਓ ਗੁਸਾਂਈ ॥
ਧ੍ਰੂ ਭਗਤੁ ਅਡੋਲੁ ਹੈ ਹਰਿ ਸਿਉ ਲਿਵ ਲਾਈ ॥ ਅਬਿਚਲੁ ਸੁਣੀਐ ਜਗਤਿ ਮਹਿ ਊਚ ਪਦਵੀ ਪਾਈ ॥
ਮੁਲਤਾਨ ਭਗਤੁ ਪਹਿਲਾਦੁ ਹੈ ਇਕ ਟੇਕ ਬੰਧਾਈ[1] ॥ ਹਰਿਨਾਕਸੁ ਛੇਦਿ ਛਡਾਇਆ ਹਰਿ ਸੰਤਨ ਸੁਖਿਦਾਈ ॥
ਭਗਤਾ ਦਾ ਹਰਿ ਆਪਿ ਸਹਾਈ ॥ ੪ ॥

**ਸਲੋਕੁ ॥**

ਸਤਿਜੁਗ ਭਗਤਿ ਚਾਰੇ ਸੁਨੇ ਤਾਰੇ ਪਤਿਤ ਅਨੇਕ ॥ ਕਿਨੈ ਅਲਾਇਓ ਰਾਮ ਨਾਮੁ ਕੋ ਸਰਨੀ ਕੀ ਟੇਕ ॥ ੧ ॥

**ਪਉੜੀ ॥**

463.ੳ ਗਜਪਤਿ ਊਪਰਿ ਬਿਲਮੁ ਤਜ ਛੋਡ ਗਰੜੁ ਸਿਧਾਇਆ ॥ ਲੈਆ ਛਡਾਇ ਗਿਰਾਹਿ[2]/ਤੇ ਬੈਕੁੰਠ ਪਠਾਇਆ॥
ਦੈਤ੍ ਮੁਗਧ ਮਲੇਛ ਅੰਤ ਹਰਾਂਮੁ ਅਲਾਇਆ ॥ ਜਮਕੰਕਰ ਤੇ ਛੁਡਾਇ ਕਰ ਬੇਬਾਨ ਚੜਾਇਆ ॥
ਧ੍ਰੂ ਰੀਕ ਸੰਗ ਬੇਸਵਾ ਹਰਿ ਸਾਂਗੁ ਕਰਾਇਆ ॥ ਸੋ ਭੀ ਪਾਪੀ ਉਧਰਿਆ ਕਪਟੁ ਧਿਆਨੁ ਲਗਾਇਆ ॥
ਕੋਲੀ ਠਗੀ ਕੁਆਰਿ ਕਾਂਮ ਹੇਤਿ ਬਣਿ ਆਇਆ ॥ ਸੋ ਬੈਕੁੰਠੀ ਭੇਜਿਆ ਭੇਖ ਬਿਰਦੁ ਰਖਾਇਆ ॥
ਪਤਿਤ ਉਧਾਰਨੁ ਨਾਉ ਧਰਾਇਆ ॥ ੫ ॥

**ਸਲੋਕੁ ॥**

ਭਗਤਾ ਅੰਦਰਿ ਭਉ[3] ਭਇਆ ਭਗਤਿ ਕਰਨਿ ਮਨੁ ਲਾਇ ॥ ਆਠ ਪਹਿਰਿ ਰੰਗ ਰਾਮ ਕੈ ਦੂਸਰੁ ਭਰਮੁ ਚੁਕਾਇ ॥ ੧ ॥

**ਪਉੜੀ ॥**

ਤ੍ਰੇਤੇ ਰਾਜਾ ਜਨਕੁ ਭਗਤੁ ਛਿਨਵੈ ਕ੍ਰੋੜਿ ਉਧਾਰੀ ॥ ਨਰਕੁਹੁ ਕਾਢੀ ਦਇਆ ਕਰਿ ਜਨ ਪਰਉਪਕਾਰੀ ॥
ਸੋਲਹ ਕਲਾ ਸੁਖਦੇਉ ਭਗਤ ਏਕ ਲਾਗੀ ਤਾਰੀ ॥ ਕੀਨੀ ਮੁਕਤਿ ਪ੍ਰੀਛਤੈ[4] ਹਰਿ ਕਥਾ ਉਚਾਰੀ ॥
ਭਗਤ ਭਭੀਖਨੁ ਅਮਰ ਕੀਆ ਰਾਜੁ ਲੰਕਾ ਸਾਰੀ ॥ ਮਦੋਦਰਿ ਹਰਿ ਭਗਤਿ ਹੈ ਰਾਮ ਨਾਮੁ ਉਚਾਰੀ ॥
ਮੋਨਧਾਰੀ[5] ਜੜ ਭਰਥੁ ਭਗਤੁ ਅੰਤਰਿ ਉਜਿਆਰੀ ॥ ਪੂਰਬ ਜਨਮੁ ਨਿਹਾਲਿਆ ਸਭਿ ਦੁਰਮਤਿ ਡਾਰੀ ॥
ਸਭਿ ਤੇਰੀ ਸਿਪਤਿ ਅਧਾਰੀ ॥ ੬ ॥

**ਸਲੋਕੁ ॥**

ਭਗਤਿ ਖਜਾਨਾ ਰਬ ਘਰਿ ਜਿਸੁ ਬਖਸੈ ਤਿਸੁ ਦੇਇ ॥ ਤਿਸ ਨੂਜਮ ਡਰੁ ਕਿਆ ਕਰੇ ਜੁ ਅਨਿਦਿਨੁ ਭਗਤਿ ਕਰੇਇ ॥ ੧ ॥

**ਪਉੜੀ ॥**

ਪ੍ਰਿਥੋਦਕਿ ਮਹਿ ਕਪਲਾਦੁ ਭਗਤੁ ਨ ਮਾਇਆ ਛਲਿਆ ॥ ਮਾਤਾ ਉਪਦੇਸੀ ਮੁਕਤਿ ਕਰੀ ਦਲੁ ਪੰਜਾ ਦਾ ਦਲਿਆ ॥
463.ਅ ਸੀਤਾ ਭਗਤਿ ਸਤਿਆਵਤੀ ਰੋਮੁ ਅਗਨਿ ਨ ਜਲਿਆ ॥ /ਅਘੜ ਦਿਵਾਇਆ ਰਾਮ ਚੰਦੁ ਜਸੁ ਲੋਈ ਚਲਿਆ ॥
ਭਗਤਿ ਕਵਾਇ[6] ਪੈਨਾਈਆ ਹਰਿ ਜਨ ਅਵਚਲਿਆ ॥ ਜਿਨਾ ਸੁਣਿਆ ਭਗਤਿ ਜਸੁ ਸੇ ਸਫਲਿਓ ਫਲਿਆ ॥
ਸਪਤਿ ਭਗਤਿ ਤ੍ਰੇਤੇ ਸੁਨੇ ਜੋਤਿ ਜੋਤੀ ਰਲਿਆ ॥ ਹੋਰੁ ਉਧਾਰੇ ਅਨਿਕ ਜਨ ਫਿਰਿ ਜੋਨਿ ਨ ਵਲਿਆ ॥
ਜਨ ਜਪਦੇ ਅਛਲੁ ਨ ਛਲਿਆ ॥ ੭ ॥

**ਸਲੋਕੁ ॥**

ਪਤਿਤ ਉਧਾਰਨੁ ਪਾਰਬ੍ਰਹਮੁ ਕੀਨੇ ਪਤਿਤ ਪੁਨੀਤ ॥ ਸੁਨਹੁ ਪਰਤੰਗਿਆ[7] ਨਾਮ ਕੀ ਉਧਰੇ ਨੀਚ ਅਨੀਤ ॥ ੧ ॥

**ਪਉੜੀ ॥**

ਗੋਤਮ ਨਾਰ ਅਹਿਲਿਆ ਹਰਿ ਚਰਨ ਛੁਹਾਇਆ ॥ ਗੋਤਮ ਸਰਾਪੁ ਉਤਾਰਿਆ ਬੇਬਾਨੁ ਪਠਾਇਆ ॥
ਖੇਵਟੁ ਤਾਰਿਓ ਸਣੁ ਕੁਟੰਬ ਨਾਉ ਸਮੇਤਿ ਪਹੁਚਾਇਆਂ ॥ ਕਰਨਾ ਕੀਨੀ ਕਰਨਹਾਰ ਅਭੈ ਪਦੁ ਪਾਇਆ ॥
ਕੰਨਿਆ ਤੇ ਪੁਰਖਨੁ ਕੀਆ ਹੀਹਾ ਗੁਹਿਰਾਇਆ ॥ ਬਸਤ੍ਰਿ ਖੋਲੇ ਨਿਸਾ ਕਰੀ ਪ੍ਰਭ ਜਨਮੁ ਵਟਾਇਆ ॥

---

1. ਆਸਰਾ ਲਿਆ 2. ਤੇਂਦੂਆ 3. ਡਰ 4. ਪ੍ਰੀਛਤ, ਅਭਿਮੰਨਯੂ ਦਾ ਪੁੱਤਰ ਅਰਜਨ ਦਾ ਪੋਤਰਾ 5. ਜੋ ਨਾ ਬੋਲੇ 6. ਪਹਿਰਾਵਾ ਭਗਤੀ ਦਾ 7. ਪ੍ਰਤਿਗਿਆ

ਕਈ ਉਧਾਰੇ ਹੋਰੁ ਪ੍ਰਭਿ ਗਿਣਿ ਅੰਤੁ ਨ ਪਾਇਆ ॥ ਅਜਮਲ ਗਨਕਾ ਸਾਰਖੇ ਪ੍ਰਭਿ ਪਤਿਤ ਤਰਾਇਆ ॥
ਪਤਿਤੁ ਪਾਵਨੁ ਹਰਿ ਬਿਰਦੁ ਸਦਾਇਆ ॥ ੮ ॥

**ਸਲੋਕੁ ॥**

ਭਗਤਨ ਕਾ ਸੰਗੀ ਸਦਾ ਸੰਕਟ ਭੰਜਨਹਾਰੁ ॥ ਭਗਤਨ ਕੀ ਪਤਿ ਰਖਿ ਲਏ ਆਪੇ ਗੁਰੁ ਕਰਤਾਰੁ ॥ ੧ ॥

**ਪਉੜੀ ॥**

ਅਰਜਨੁ ਸਖਾ ਗੋਵਿੰਦ ਕਾ ਜਿਸ ਸਉਰੇ ਕਾਜਾ ॥ ਕਾਰਜ ਸਗਲ ਸਵਾਰਿਆ ਭਇਆ ਰਥਵਾਹੀ ਜਦੁ[1] ਰਾਜਾ ॥
464.ੳ ਰਾਖੀ ਲਾਜ ਧ੍ਰੋਪਤੀ ਭਏ ਪ੍ਰੇਮ ਜਹਾਜਾ ॥ ਅੰ/ਬਰਿ ਕੇ ਅੰਬਾਰਿ[2] ਭਏ ਪ੍ਰਭਿ ਰਾਖੀ ਲਾਜਾ ॥
ਨਿਕਟਿ ਵਰਤੀ ਊਧੋ ਭਗਤਿ ਸੀ ਪ੍ਰੇਮ ਰੂਪ ਬਿਰਾਜਾ ॥ ਸੁਰਗਨ ਸੀਲਾ ਦੇਖਿ ਕੈ ਨਹੀਂ ਭਰਮੇ ਭਾਜਾ ॥
ਭਰਮੁ ਗਇਆ ਅੰਕੂਰ ਦਾ ਦਿਖਾਉ ਸਾਜਾ ॥ ਜਲ ਵਿਚਿ ਡੁਬਕੀ ਮਾਰੀਆ ਦੇਖਿ ਲਇਆ ਅੰਦਾਜਾ ॥
ਸਭਿ ਘਟਿ ਅੰਦਰਿ ਆਪੇ ਛਾਜਾ ॥ ੯ ॥

**ਸਲੋਕੁ ॥**

ਚਾਰ ਭਗਤਿ ਦੁਆਪਰਿ ਸੁਨੈ ਉਧਰੇ ਅਉਰੁ ਅਨੇਕ ॥ ਭਗਤਨ ਕੀਮਤਿ ਨ ਪਵੈ ਆਵਤਿ ਨਾਹਿ ਬਬੇਕ ॥ ੧ ॥

**ਪਉੜੀ ॥**

ਸੋਲਹ ਸਹੰਸ ਗੋਪੰਙਨਾ[3] ਪ੍ਰੇਮ ਮਾਰਗਿ ਪਾਈ ॥ ਕੁਬਜਾ ਅੰਗੁਸਟੁ[4] ਛੁਹਾਇ ਕੈ ਦੀਨੀ ਵਡਿਆਈ ॥
ਕਪਟ ਰੂਪ ਧਰ ਪੂਦਨਾ ਹਰਿ ਮੁਕਤਿ ਪਠਾਈ ॥ ਬੇਰ ਖਵਾਏ ਭੀਲਨੀ ਪ੍ਰਭਿ ਪਾਰ ਲੰਘਾਈ ॥
ਸਾਗੁ ਖਵਾਇਆ ਬਿਦਰਿ ਭਗਤਿ ਜਨ ਪੈਜ ਰਖਾਈ ॥ ਬਿਪਤਾ ਕਟੀ ਬਿਪਿ ਦੀ ਤੰਦਲੁ ਮੁਖਿ ਪਾਈ ॥
ਚੰਦ੍ਰਹਾਂਸੁ ਉਬਾਰਿਓ ਹਰਿ ਭਗਤਿ ਸਹਾਈ ॥ ਬੰਧਕਿ ਬਾਣੁ[5] ਪਰਹਾਰਿਆ ਪ੍ਰਭਿ ਮੁਕਤਿ ਦਿਵਾਈ ॥
ਅਨਿਦਿਨੁ ਗਾਵਨਿ ਜਨ ਵਡਿਆਈ ॥ ੧੦ ॥

**ਸਲੋਕੁ ॥**

ਭਗਤਾ ਕੀ ਪਤਿ ਰਖਸੀ ਕਰਿ ਕ੍ਰਿਪਾ ਹਰਿ ਰਾਇ॥ ਆਦਿ ਜੁਗਾਦੀ ਸੰਗੀ ਸਦਾ ਸੰਤਨ ਹੋਤਿ ਸਹਾਇ ॥ ੧ ॥

**ਪਉੜੀ ॥**

ਆਦਿ ਕਲਿਜੁਗ ਰਾਮਾਨੰਦੁ ਹੈ ਸਭਿ ਸਿਖਿ ਉਬਾਰੇ ॥ ਮੰਤ੍ਰੁ ਦੀਨਾ ਰਾਮ ਨਾਮੁ ਜਨ ਕਾਜ ਸਵਾਰੇ ॥
ਨਾਮ ਭਗਤਿ ਬਨਾਰਸੀ ਪ੍ਰਭਿ ਦੂਧ ਪਿਆਰੇ ॥ ਛਾਨ ਛਵਾਈ ਛੀਪਰੇ[6] ਹਰਿ ਗਊਜੀਵਾਰੇ ॥
464.ਅ ਦਿਹੁਰਾ ਦਿਤਾ ਫੇਰਿ ਕੈ ਪੰਡਿਤ ਪਿਛ/ਵਾਰੇ ॥ ਭਗਤੁ ਤਿਲੋਕਾ ਕਾਇਥੋ[7] ਕਾਜ ਨਾਮੇ ਸਾਰੇ ॥
ਤੀਜਾ ਲੋਚਨੁ[8] ਭੇਟਿ ਦੇਇ ਆਇ ਮਿਲੈ ਮੁਰਾਰੇ ॥ ਜੈਦੇਉ ਭਗਤਿ ਹੈ ਸੁਰਗਣੀ ਲੀਲਾ ਵੀਚਾਰੇ ॥
ਹਰਿ ਅਖਰੁ ਆਇ ਸਵਾਰੇ ॥ ੧੧ ॥

**ਸਲੋਕੁ ॥**

ਭਗਤਾ ਲੀਤੀ ਏਕ ਟੇਕ ਢਾਹੀ ਢੇਰੀ ਹੋਰ ॥ ਰਾਖ ਨਾਮ ਸਸਤ੍ਰ ਫੜੈ ਮਾਰੇ ਪੰਜੇ ਚੋਰੁ ॥ ੧ ॥

**ਪਉੜੀ ॥**

ਕੰਬੀਰੁ ਭਗਤੁ ਹੈ ਨਿਰਗੁਣੀ ਪੂਰਨੁ ਬ੍ਰਹਮੁ ਪਛਾਤਾ ॥ ਜਿਸੁ ਘਰਿ ਆਇਆ ਰੂਪੁ ਧਾਰ ਪ੍ਰਭੁ ਪੁਰਖੁ ਬਿਧਾਤਾ ॥
ਰਵਿਦਾਸੁ ਭਗਤੁ ਸੁਰਗਣੀ ਚਹੁ ਚੁਕੀ ਜਾਤਾ ॥ ਨੀਚ ਜਾਤਿ ਤੇ ਊਚ ਭਇਆ ਭੇਟਿ ਲਈ ਗੰਗਾਤਾ[9]॥
ਧੰਨਾ ਭਗਤੁ ਅਰਾਧਦਾ ਕਰਿ ਮਿੰਨਤਿ ਵਾਤਾ ॥ ਧੇਨੁ ਧੰਨੇ ਦੀ ਚਾਰੀਆ ਸੁ ਹਰਿ ਭੋਜਨੁ ਖਾਤਾ ॥
ਬੇਣੀ ਭਗਤੁ ਅਧਿਆਤਮੀ ਜਿਸੁ ਆਪੁ ਸਿੰਞਾਤਾ[10]॥ ਤੁਰੀਆ ਪਦ ਤਾੜੀ ਲਗੀ ਹਰਿ ਹਰਿ ਰਸਿ ਮਾਤਾ ॥
ਸਭਨਾ ਸਿਰਿ ਪੁਰਖੁ ਬਿਧਾਤਾ ॥ ੧੨ ॥

**ਸਲੋਕੁ ॥**

ਜਿਨਾ ਕਮਾਈ ਭਗਤਿ ਹਰਿ ਦਰਗਹ ਸੇ ਪਰਵਾਨ ॥ ਸੇ ਸੁੰਦਰ ਸੇ ਸੋਹਣੇ ਸੇਈ ਜਨ ਪਰਧਾਨ ॥ ੧ ॥

---

1. ਯਾਦਵ ਵੰਸ਼ੀ 2. ਕਪੜਿਆਂ (ਅੰਬਰਿ) ਦੇ ਢੇਰ (ਅੰਬਾਰਿ) 3. ਗੋਪੀਆਂ 4. ਅੰਗੂਠਾ 5. ਸ਼ਿਕਾਰੀ ਦਾ ਤੀਰ 6. ਛੀਬੇ (ਨਾਮਦੇਵ ਭਗਤ) 7. ਕਾਇਸਥ ਜਾਤੀ ਦਾ 8. ਗਿਆਨ ਦੀ ਅੱਖ 9. ਗੰਗਾ ਨੇ (ਭੇਟ ਪ੍ਰਾਪਤ ਕੀਤੀ) 10. ਪਛਾਣਿਆ

**ਪਉੜੀ ॥**

ਸਧਨੇ ਲਗੀ ਸਚ ਦੀ ਹਰਿ ਨਾਮੁ ਧਿਆਇਆ ॥ ਪਰਚਾ ਲਇਆ ਬਾਦਿਸਾਹ ਨੈ ਗਊ ਬੈਲਿ ਬਣਾਇਆ ॥
ਸੈਨੁ ਭਗਤੁ ਬੁਤਕਾਰੀਆ[1] ਜਿਨ ਹਰਿ ਗੁਨ ਗਾਇਆ ॥ ਰਾਜੇ ਕਉ ਮਰਦਨ[2] ਕਰੈ ਸੈਨ ਰੂਪੁ ਵਟਾਇਆ ॥
ਗਗਨਪੁਰ ਪੀਪਾ ਭਗਤੁ ਹੈ ਨਾ ਮੋਹਿਆ ਮਾਇਆ ॥ ਭੀਖਨ ਭਗਤ ਲੁਹਾਰ[3] ਥਾ ਦੇਖਿ ਧੰਨੀ ਭੈਹਾਇਆ ॥
465.ੳ ਗਿ ਖਲੋਤਾ ਸਚ ਨੂਸੋ ਸਚੁ ਸਮਾ/ਇਆ ॥ ਸਭਿ ਲਗੈ ਤੇਰੇ ਲਾਇਆ ॥ ੧੩ ॥

**ਸਲੋਕੁ ॥**

ਜਿਨ ਕਮਾਈ ਭਗਤਿ ਹਰਿ ਪਈ ਕਮਾਈ ਥਾਇ ॥ ਕਿਆ ਪੁਰਖੁ ਕਿਆ ਨਾਰ ਹੈ ਪਾਰ ਪਏ ਹਰਿ ਧਿਆਇ ॥ ੧ ॥

**ਪਉੜੀ ॥**

ਮੀਰਾ[4] ਬਾਈ ਭਗਤਿ ਕਰਿ ਹਰਿ ਕੈ ਗੁਨ ਗਾਵੈ ॥ ਪੀਤਾ ਪਿਆਲਾ ਜਹਰਿ ਦਾ ਸਮ ਅਮੀ ਲਖਾਵੈ ॥
ਕਰਮਾਬਾਈ[5] ਖੀਚਰੀ ਹਰਿ ਕ੍ਰਿਸਨ ਜਿਵਾਵੈ ॥ ਪ੍ਰੇਮ ਪਿਆਲਾ ਪੀ ਰਹੀ ਸੁਚ ਸੋਚਿ ਨ ਆਵੈ ॥
ਰੈਕਾ ਬੰਕਾ[6] ਕੁਲਾਲ ਭਗਤਿ ਮਨਿ ਸਚੁ ਸੁਖਾਵੈ ॥ ਕਰਿ ਮਸਤਕਿ ਭਗਤਿ ਕਮਾਂਵਦੇ ਗੁਨ ਪ੍ਰਭ ਕੈ ਗਾਵੈ ॥
ਸੂਰਦਾਸ ਹੈ ਸੁਰਗਣੀ ਸੁਰਗਣਿ ਲੀਲਾ ਗਾਇ ਸੁਣਾਵੈ ॥ ਹਰਿ ਕੈ ਚੋਜ ਵਖਾਣਦਾ ਮਨੁ ਆਨਿ ਨ ਲਾਵੈ ॥
ਸਭਿ ਤੇਰੀ ਟੇਕ ਹੰਢਾਵੈ ॥ ੧੪ ॥

**ਸਲੋਕੁ ॥**

ਕਲਿਜੁਗੁ ਕਠਨੁ ਕੁਠਾਰੁ[7] ਫੜਿ ਮਾਰੀ ਸਭਿ ਭਰਮਾਇ ॥ ਗੁਰੁ ਨਾਨਕ ਭੇਜਿਆ ਪਾਰਬ੍ਰਹਮ ਜਗਤੁ ਉਧਾਰਹੁ ਜਾਇ॥੧॥

**ਪਉੜੀ ॥**

ਗੁਰੂ ਨਾਨਕ ਭੇਜਿਆ ਪਾਰਬ੍ਰਹਮ ਜਗ ਭਗਤਿ ਪਸਾਰੀ ॥ ਨਾਨਕ ਨਾਮ ਜਪਾਇਆ ਸਚੁ ਸਿਪਤਿ ਅਧਾਰੀ ॥
ਗੁਰੁ ਅੰਗਦ ਕੀਨੋ ਅੰਗੁ ਆਪਿ ਸੇਵਕਿ ਹਿਤਕਾਰੀ ॥ ਭਗਤਿ ਖਜਾਨਾ ਬਖਸਿਆ ਸਭਿ ਸੰਗਤਿ ਤਾਰੀ ॥
ਗੁਰੂ ਅਮਰਦਾਸੁ ਅਪਰੰਪੁਰੋ ਜਗ ਜੋਤਿ ਉਜਾਰੀ ॥ ਭਗਤਿ ਪਈ ਪਰਵਾਣੁ ਦਰਿ ਹਰਿ ਕਥਾ ਉਚਾਰੀ ॥
ਮਹਾਂਭਗਤੁ ਗੁਰੁ ਰਾਮਦਾਸੁ ਹਰਿ ਪੈਜ ਸਵਾਰੀ ॥ ਸੰਗਤਿ ਸਿਖਿ ਉਧਾਰਿਆ ਦੇ ਨਾਮੁ ਮੁਰਾਰੀ ॥
ਸਭਿ ਤੇਰੀ ਸਰਣਿ ਬਿਹਾਰੀ ॥ ੧੫॥

**ਸਲੋਕੁ ॥**

465.ਅ ਪ/ਏ ਕਬੂਲ ਖਸੰਮ ਦਰਿ ਭਗਤਿ ਕਰੀ ਇਕ ਰੰਗਿ ॥ ਪੂਰਨੁ ਪ੍ਰੇਮੁ ਘਟਿ ਮਹਿ ਵਸੈ ਮਿਟਿ ਗਏ ਮਨ ਕੇ ਤੰਗ ॥ ੧ ॥

**ਪਉੜੀ ॥**

ਅਰਜਰੁ[8] ਗੁਰੂ ਅਪਾਰ ਹੈ ਜਗੁ ਚਾਂਦਨੁ ਕੀਤਾ ॥ ਕਥਾ ਕੀਰਤਨੁ ਆਰਤੀ ਗਾਏ ਗੁਣ ਗੀਤਾ ॥
ਗੁਰੁ ਸਾਹਿਬੁ[9] ਭਗਤੁ ਅਡੋਲੁ ਹੈ ਜਿਸੁ ਆਤਮੁ ਜੀਤਾ ॥ ਆਤਮਰਾਮੁ ਪਛਾਣ ਕੈ ਢਾਹੀ ਭ੍ਰਮ ਭੀਤਾ ॥
ਤੇਤੀਸੁ ਪਲਛਣ ਗੁਰੂ ਮਿਹਰਵਾਨੁ ਪ੍ਰੇਮ ਪਿਆਲਾ ਪੀਤਾ ॥ ਪੰਚ ਪੰਚੀਸਾ ਜੀਤ ਕੈ ਪਾਈ ਅਸਥੀਤਾ ॥
ਹਰਿ ਜੀ ਕੀਤੀ ਭਗਤਿ ਹਰਿ ਗੁਰਮੁਖਿ ਪੁਨੀਤਾ ॥ ਹਰਿ ਗੁਰ ਏਕੈ ਮਿਲਿ ਰਹੇ ਜਿਵ ਰਾਮੋ ਸੀਤਾ ॥
ਅਨਿਦਿਨੁ ਨਾਮੁ ਤੁਮਾਰਾ ਲੀਤਾ ॥ ੧੬ ॥

**ਸਲੋਕੁ ॥**

ਭਗਤਿ ਭਗਵਾਨ ਨ ਭੇਦੁ ਹੈ ਜਗਤਿ ਭਗਤਿ ਬਹੁ ਭੇਦੁ ॥ ਭਉ ਭਗਤਿ ਜਨ ਮਨ ਵਸੈ ਜਗਤਿ ਨਿਵਾਰਨਿ ਖੇਦੁ ॥ ੧ ॥

**ਪਉੜੀ ॥**

ਦਾਦੂ[10] ਦਾਵਾ ਛਡਿ ਕੈ ਹੋਇਆ ਨਿਰਦਾਵੈ ॥ ਪਿੰਞਣ ਦੀ ਮਸਤਕਿ ਕਰੈ ਖਉਫੁ ਤੇਰਾ ਖਾਵੈ ॥
ਕਾਨਾ[11] ਦਾਸ ਲਹੌਰਿ ਮਹਿ ਹਰਿ ਕੈ ਗੁਣ ਗਾਵੈ ॥ ਲਾਗੀ ਰਹੇ ਸਮਾਧ ਜਿਸੁ ਹਰਿ ਮਾਂਹਿ ਸਮਾਵੈ ॥

---

1. ਬਿਨਾ ਮਜ਼ਦੂਰੀ ਦੇ ਸੇਵਾ ਕਰਨ ਵਾਲਾ , ਬੇਗਾਰ ਕਰਨ ਵਾਲਾ 2. ਮਾਲਿਸ਼ 3. ਭੀਖਣ ਲਈ ਲੁਹਾਰ ਸ਼ਬਦ ਵੇਖਣ ਵਿੱਚ ਨਹੀਂ ਆਇਆ ਹੈ 4. ਰਾਜਾ ਰਤਨ ਸੈਨ (ਰਾਜਸਥਾਨ) ਦੀ ਪੁੱਤਰੀ, ਮੇਵਾੜ ਪਤਿ ਭੋਜ ਰਾਜ ਦੀ ਪਤਨੀ, ਕ੍ਰਿਸ਼ਨ ਭਗਤਨੀ 5. ਦੱਖਣ ਦੀ ਪੰਡਿਤ ਪਰਸਰਾਮ ਦੀ ਪੁੱਤਰੀ ਜੋ ਵਿਸ਼ਣੂ ਭਗਤਨੀ ਸੀ, ਜਿਸਦੀ ਬਣਾਈ ਖਿਚੜੀ ਖਾਣ ਲਈ ਪ੍ਰਭੂ ਖੁਦ ਆਏ 6. ਰੰਕਾ ਪਤੀ ਅਤੇ ਬੰਕਾ ਪਤਨੀ, ਦੱਖਣ ਦੇ ਪੰਡਰਪੁਰ ਵਾਸੀ, ਪਰੰਤੂ ਭਾਈ ਦਰਬਾਰੀ ਨੇ ਦੋਵੇਂ ਭਰਾ ਸਮਝੇ ਹਨ 7. ਕੁਹਾੜਾ 8. ਇਥੇ ਅਰਜਨ ਗੁਰੂ ਚਾਹੀਦਾ ਸੀ, 'ਨ' ਦੀ ਥਾਂ 'ਰ' ਪੈ ਗਿਆ ਹੈ 9. ਇਹ ਨਾਮ ਪਿਰਥੀ ਚੰਦ ਦਾ ਹੈ 10. ਅਹਮਦਾਬਾਦ ਨਗਰ ਦਾ ਕਬੀਰ ਪੰਥੀ ਸਾਧੂ ਜਿਸਦੀ ਰਚਨਾ ਹੈ "ਦਾਦੂ ਦਾਵਾ ਦੂਰ ਕਰ ਕਲਿ ਕਾ ਲੀਜੈ ਭਾਉ।।" 11. ਲਾਹੌਰ ਦਾ ਭਗਤ ਜੋ ਗੁਰੂ ਅਰਜਨ ਦੇਵ ਜੀ ਕੋਲ ਆਪਣੀ ਬਾਣੀ ਆਦਿ ਗ੍ਰੰਥ ਵਿੱਚ ਦਰਜ ਕਰਵਾਉਣ ਲਈ ਲਿਆਇਆ ਪਰ ਗੁਰੂ ਜੀ ਨੇ ਗੁਰੂ-ਸਿਧਾਂਤ ਅਨੁਸਾਰ ਨਾ ਹੋਣ ਕਰਕੇ ਦਰਜ ਨਾ ਕੀਤੀ

ਥੰਮਣ ਤੁਲਸੀ[1] ਦੁਇ ਫਕੀਰ ਹਰਿ ਜਸੁ ਮਨੁ ਲਾਵੈ ॥ ਸਭੇ ਕਰਦੇ ਬੰਦਗੀ ਜਿਉ ਤੁਧਨੋ ਭਾਵੈ ॥
ਸਭਨਾ ਦੀ ਪ੍ਰਭੁ ਰਖਸੀ ਬਿਰਦਿ ਲਾਜ ਧਰਾਵੈ ॥ ਪਤਿਤ ਉਧਾਰਨ ਪਾਰਬ੍ਰਹਮੁ ਤੁਧੁ ਭੇਖ ਸਦਾਵੈ ॥
ਭਗਤਿ ਵਛਲੁ ਪ੍ਰਭੁ ਬਿਰਦੁ ਰਖਾਵੈ ॥ ੧੭ ॥

**ਸਲੋਕੁ ॥**

466.ੳ ਭਗਤਾ ਕੀ ਗਣਤੀ ਨਹੀਂ ਜਪਦੇ ਨਾਮ ਅਨੇਕ ॥ ਪੀਰ ਪੈ/ਕੰਬਰ ਅਉਲੀਏ ਸਿਧ ਸਾਧਕ ਪੁਰਖ ਬਬੇਕ ॥ ੧ ॥

**ਪਉੜੀ ॥**

ਚਾਰ ਬੇਦ ਬਿਆਕਰਣ ਨਉ ਖਟ ਸਸਤ੍ਰ ਧਿਆਹਿ ॥ ਠਾਰਹਿ ਪੁਰਾਣ ਅਰਾਧਦੇ ਸਿੰਮ੍ਰਿਤੀ ਜਸੁ ਗਾਵਹਿ ॥
ਛਿਅ ਜਤੀ ਨਉ ਨਾਥ ਸਿਧਿ ਚਉਰਾਸੀਹ ਗਾਵਹਿ ॥ ਖੇਚਰ ਭੂਚਰ[2] ਜੋਗਨੀ ਜੁਗੁ ਜੁਗੁ ਤੁਧੁ ਧਿਆਵਹਿ ॥
ਗ੍ਰਿਹਿ ਨਿਛਤ੍ਰ ਤੁਧੁ ਗਾਵਦੇ ਕੁਛ ਅੰਤੁ ਨ ਪਾਵਹਿ ॥ ਸਭੇ ਤੇਰੇ ਜੀਅ ਜੰਤ ਗੁਣ ਆਖਿ ਸੁਣਾਵਹਿ ॥
ਜੋ ਤੁਧਨੋ ਨਿਤਿ ਗਾਂਵਦੇ ਤਿਨਿ ਦਰਸਨੁ ਪਾਵਹਿ॥ ਤਿਨ ਕੀ ਧੂਰ ਹਮ ਬਾਂਛਦੇ ਤੂੰ ਆਪਿ ਦਿਵਾਵਹਿ ॥
ਸੇਈ ਭਲੇ ਜਿ ਤੁਧ ਨੋ ਭਾਵਹਿ ॥ ੧੮॥

**ਸਲੋਕੁ ॥**

ਸਿਫਤਿ ਸਲਾਹ ਨ ਜਾਨਊ ਮੂਰਖ ਮਤਿ ਅਜਾਨੁ ॥ ਜਨ ਦਰਬਾਰੀ ਕੁਸਲ ਸਉ ਦੀਜੈ ਦਰਸਨੁ ਦਾਨੁ ॥ ੧ ॥

**ਪਉੜੀ ॥**

ਇਕ ਜਤੀ ਸਤੀ ਸੰਨਿਆਸੀਆ ਇਕ ਤੀਰਥ ਵਾਸੀ ॥ ਇਕ ਵਰਤਿ ਕਰਨਿ ਇਕਾਦਸੀ ਜਾਇ ਸੇਵਨਿ ਕਾਸੀ[3] ॥
ਇਕ ਜਪ ਤਪ ਸੰਜਮ ਪੁੰਨ ਦਾਨ ਇਕ ਬੇਦ ਅਭਿਆਸੀ ॥ ਇਕ ਅਤੀਤ ਉਦਾਸ ਰੂਪ ਹੋਵਨਿ ਬਨਿਵਾਸੀ[4] ॥
ਹਮ ਪਾਪੀ ਨਿਰਗੁਣ ਬਖਸਿ ਲੇਹੁ ਹਰਿ ਪ੍ਰਭਿ ਅਬਿਨਾਸੀ ॥ ਅਬਿ ਤੇਰੀ ਲੀਨੀ ਓਟਿ ਹਰਿ ਕਾਟਹੁ ਜਮਫਾਸੀ ॥
ਹੰਉ ਢਾਢੀ ਗਾਵਿ ਨ ਜਾਣਦਾ ਤੂੰ ਪੂਰਨ ਸੁਖਿਰਾਸੀ ॥ ਨਾਨਕ ਪੰਥੀ ਸਰਨਿ ਹੈ ਜਨੁ ਕੀ ਅਰਦਾਸੀ ॥
ਜਨੁ ਦਰਬਾਰੀ ਚਰਨਿ ਪਇਆਸੀ ॥ ੧੯ ॥ ੧ ॥ ਜੁਮਲਾ ੧੪੩॥ ਰਾਗ ੨੯ ॥

---

1. ਪੰਜਾਬ ਵਾਸੀ ਦੋ ਪਹੁੰਚੇ ਹੋਏ ਮਹਾਤਮਾ 2. ਪੰਛੀ (ਖੇਚਰ) ਅਤੇ ਧਰਤੀ ਦੇ ਜੀਵ (ਭੂ ਚਰ) 3. ਕਾਸ਼ੀ ਵਿੱਚ ਜਾ ਕੇ ਵਰਤ ਦਾ ਉਧਾਰਨ ਕਰਨ ਵਾਲੇ 4. ਜੰਗਲ ਦੇ ਵਾਸੀ

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪਰਸਾਦਿ ॥**
**ਰਾਗੁ ਬਸੰਤੁ ॥ ਚਉਪਦੇ ॥ ਘਰੁ ੧ ॥**
ਬਸੰਤੁ ਹਮਾਰੇ ਸਾਧ ਸੰਗੁ ॥ ਹਰਿ ਚਰਚਾ ਕਾ ਭਇਆ ਰੰਗੁ ॥ ੧ ॥
ਗੁਲਾਲੀ ਹਮਰੇ ਸੰਤ ਧੂਰ ॥ ਪ੍ਰੇਮ ਪਿਚਕਾਰੀ ਲਈ ਪੂਰ[1]॥ ੧ ॥ ਰਹਾਉ ॥
ਮਨੁ ਤਨੁ ਅਪਨਾ ਗੁਰੁ ਕਉ ਦੇਹਿ ॥ ਸੰਤ ਜਨਾ ਕੀ ਹੋਰੀ[2] ਏਹਿ ॥ ੨ ॥
ਫਾਗ[3] ਹਮਾਰੇ ਭਗਤਿ ਭਾਉ ॥ ਹਰਿ ਹਰਿ ਸਿਮਰਉ ਲਹੈ ਨ ਚਾਉ ॥
ਹੋਰੀ ਖੇਲਹੁ ਹਰਿ ਗੁਣ ਗਾਉ ॥ ਦਰਬਾਰੀ ਜਮ ਕਾ ਲਗੈ ਨ ਦਾਉ ॥ ੪ ॥ ੧ ॥
**ਰਾਗੁ ਬਸੰਤੁ ॥**
ਬਸੰਤੁ ਹਮਾਰੇ ਰਾਮ ਨਾਮ ॥ ਬਾਰਹ ਮਾਸ ਨਿਸਿਦਿਨਿ ਅਠਿਜਾਮਾ ॥ ੧ ॥
ਏਹੁ ਬਸੰਤੁ ਕੀ ਗਾਵਨਾ ॥ ਕਦੇ ਆਵੈ ਕਦੇ ਜਾਵਨਾ ॥ ੧ ॥ ਰਹਾਉ ॥
ਸਾਧ ਸੰਗਿ ਹਰਿ ਕੀਰਤਨੁ ਗਾਉ ॥ ਹਮਰੀ ਹੋਰੀ[2] ਹਰਿ ਕੋ ਨਾਉ ॥ ੨ ॥
ਫਿਕਰੁ ਤਿਆਗਹੁ ਖੇਲਹੁ ਫਾਗ[3] ॥ ਸੋ ਖੇਲੈ ਜਿਸੁ ਮਸਤਕਿ ਭਾਗ ॥ ੩ ॥
ਦਰਬਾਰੀ ਸੰਤ ਸਰਨਾਈ ਜਾਹਿ ॥ ਜਮਜੰਦਾਰ ਕੈ ਵਸਿ ਨ ਪਾਹਿ ॥ ੪ ॥ ੨ ॥
**ਰਾਗੁ ਬਸੰਤੁ ॥**
ਅਭੀਚ ਨਛੱਤ੍ਰ[4] ਲਾਗਾ ਏਹਿ ॥ ਜੋ ਕੁਛ ਕਰਣਾ ਸੋ ਕਰਿ ਲੇਹੁ ॥ ੧ ॥
ਜੋ ਕੁਛ ਬੀਜਹਿ ਸੋ ਕੁਛ ਜੰਮੇ ॥ ਕਾਹੇ ਕਰਦਾਹਿ ਕੰਮ ਨਿਕੰਮੇ ॥ ੧ ॥ ਰਹਾਉ ॥
ਇਸੁ ਦੇਹੀ ਕਉ ਭਾਲਹਿ ਦੇਵ ॥ ਦੁਲਭ ਦੇਹਿ ਨ ਖੋਵਹੁ ਏਵ ॥ ੨ ॥
ਸਾਸ ਸਾਸ ਜਪੁ ਰਾਮੁ ਸਨੇਹੀ ॥ ਤਉ ਇਹੁ ਸਫੁਲੀ ਮਾਣਸਿ ਦੇਹੀ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਆਵਹਿ ਜਾਹਿ ਨ ਵਾਰੋ ਵਾਰੀ ॥ ੪ ॥ ੩ ॥
**ਰਾਗੁ ਬਸੰਤੁ ॥**
466.ਅ ਰੁਤਿ ਬਸੰਤ ਕੀ/ਮਾਣਸਿ ਦੇਹਿ ॥ ਬਿਰਥੀ ਖੋਵਹੁ ਨਾਹਨ ਏਹਿ ॥ ੧ ॥
ਬਸੰਤ ਹਮਾਰੇ ਭਗਤਿ ਭਾਉ ॥ ਮਨੁ ਹਰਿਆ ਹੋਵੈ ਹਰਿ ਗੁਣ ਗਾਉ ॥ ੧ ॥ ਰਹਾਉ ॥
ਰਾਮ ਨਾਮੁ ਜਪੁ ਲਾਹਾ ਲੇਹੁ ॥ ਸਭ ਤੇ ਭਲਾ ਬਸੰਤੁ ਏਹੁ ॥ ੨ ॥
ਭਗਤਿ ਕਰਹੁ ਹਰਿ ਕੇ ਗੁਣ ਗਾਉ ॥ ਅਹਿਨਿਸਿ ਗੁਰਚਰਨੀ ਚਿਤੁ ਲਾਉ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਸਦਾ ਹਰੀਆਵਲਿ ਭਗਤਿ ਤੁਮਾਰੀ ॥ ੪ ॥ ੪ ॥
**ਰਾਗੁ ਬਸੰਤੁ ॥**
ਤਿਨਾ ਬਸੰਤੁ ਜਿਨਾ ਪ੍ਰਭੁ ਕ੍ਰਿਪਾਲੁ ॥ ਤਿਨਾ ਬਸੰਤੁ ਜਿਨਾ ਗੁਰੁ ਦਿਆਲੁ ॥ ੧ ॥
ਤਿਨਾ ਬਸੰਤੁ ਭਜਹਿ ਭਗਵੰਤੁ ॥ ਜਿਨ ਪ੍ਰਭੁ ਜਾਤਾ ਤਿਨ ਸਦਾ ਬਸੰਤੁ ॥ ੧ ॥
ਜਿਤੁ ਘਟਿ ਸਿਵ ਸੀਤਲਾਈ ਹੋਇ॥ ਤਿਸੁ ਬਸੰਤੁ ਜਿਸੁ ਜਪਿਆ ਸੋਇ॥ ੨ ॥
ਤਿਨਾ ਬਸੰਤੁ ਮਨ ਦੈਆ ਵਸਾਈ ॥ ਤਿਨਾ ਬਸੰਤੁ ਜਿਨਾ ਖਿਮਾ ਹੰਢਾਈ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਤਿਨਾ ਬਸੰਤੁ ਜੋ ਪਰਉਪਕਾਰੀ॥੪॥ ੫॥
**ਰਾਗੁ ਬਸੰਤੁ ॥**
ਰੇ ਮਨ ਸਿਮਰਹੁ ਰਾਮ ਰਾਮ ॥ ਮਾਇਆ ਕੇਰੇ ਭਜਹੁ ਕਾਂਮ ॥ ੧ ॥ ਰਹਾਉ ॥
ਖਾਈ ਕੋ ਫੁਨਿ ਖਾਇ[5] ਢੋਰ ॥ ਮਨ ਕਉ ਲਿਆਵਹੁ ਹਰਿ ਕੀ ਓਰ ॥ ੧ ॥
ਜਮੁਜੰਦਾਰੁ ਨ ਥਕੈ ਘੇਰਿ ॥ ਮਨੁ ਹਰਿ ਵਲਿ ਲਿਆਵਹੁ ਘੇਰਿ ॥ ੨ ॥
ਦਰਬਾਰੀ ਹਰਿ ਕੀ ਸਰਨਿ ਪਾਹਿ ॥ ਤਨ ਮਨ ਕੇ ਸਭਿ ਦੋਖ ਜਾਹਿ ॥ ੩ ॥ ੬ ॥

---
1. ਭਰ ਲਈ 2. ਹੋਲੀ 3. ਰੰਗ ਦੀ ਖੇਡ 4. ਅਭੀਚ ਨਛੱਤ੍ਰ ਵਿੱਚ ਗੰਗਾ ਇਸ਼ਨਾਨ ਨੂੰ ਮਹਾਂ ਉੱਤਮ ਲਿਖਿਆ ਜਾਂਦਾ 5. ਉਗਾਲੀ ਕਰਕੇ

**ਰਾਗੁ ਬਸੰਤੁ ॥**

ਸੈਸਾਰੁ ਡੁਬਾ ਸੰਸੇ ਮਾਂਹਿ ॥ ਕੋਊ ਨਿਕਸਿਆ ਦੀਸੈ ਨਾਹਿ ॥ ੧ ॥ ਰਹਾਉ ॥

467.ੳ ਸੰਤ ਤਾਰੂ ਤਰਦੇ ਜਾਂਹਿ ॥ ਰਾਮ ਨਾਮੁ ਜਪ ਪਾਰ ਪਾ/ਹਿ ॥ ੧ ॥ ਰਹਾਉ ॥

ਸੰਨਿਆਸੀ ਡੂਬੇ ਮਹਿ ਅਭਿਮਾਨ ॥ ਜੋਗੀ ਫਾਥੇ ਮੜੀ ਮਸਾਨ ॥ ੨ ॥

ਰਾਮ ਨਾਮੁ ਕਿਨੈ ਵਿਰਲੇ ਜਾਤਾ ॥ ਤਿਆਗ ਪਾਖੰਡੁ ਹਰਿ ਕੈ ਰੰਗ ਰਾਤਾ ॥ ੩ ॥

ਨਾਨਕ ਪੰਥੀ ਜਨੁ ਦਰਬਾਰੀ ॥ ਗੁਰ ਕੀ ਆਖੀ ਕਥਾ ਬੀਚਾਰੀ ॥ ੪ ॥ ੭ ॥

**ਰਾਗੁ ਬਸੰਤੁ ॥**

ਸੂਕਾ ਸਾਇਰੁ[1] ਨ ਚਲੈ ਜਹਾਜੁ ॥ ਲੰਘਣ ਕਾ ਕੁਛ ਕਰਹੁ ਇਲਾਜੁ ॥ ੧ ॥

ਉਡਨ ਕਟੋਲਾ[2] ਹਰਿ ਕੋ ਨਾਉ ॥ ਹਰਿ ਹਰਿ ਸਿਮਰਹੁ ਖੁਭੈ ਨ ਪਾਉ ॥ ੧ ॥ ਰਹਾਉ ॥

ਜੋ ਕੁਛ ਚਿਤਵੈ ਸੋ ਕੁਛ ਪਾਵੈ ॥ ਜਿਤੁ ਕਿਤੁ ਅਵਸਰ ਨਾਮੁ ਧਿਆਵੈ ॥ ੨ ॥

ਇਤਹਾਸ ਕਥਾ ਕਾਨਹੁ ਸੁਨਿ ਪਾਈ ॥ ਰਾਮ ਨਾਮ ਕੀ ਅਤਿ ਵਡਿਆਈ ॥ ੩ ॥

ਰਾਮ ਨਾਮੁ ਲਿਖ ਪਾਹੁਨ ਤਾਂਰੇ ॥ ਦਰਬਾਰੀ ਜੇਹੇ ਅਨਿਕ ਉਧਾਰੇ ॥ ੪ ॥ ੮ ॥

**ਰਾਗੁ ਬਸੰਤੁ ॥**

ਰੇ ਮਨ ਮੇਰੇ ਸਮਝ ਲੇਹੁ ॥ ਅਉਸਰੁ ਫੇਰਿ ਨ ਮਿਲਗੁ ਏਹੁ ॥ ੧ ॥

ਰਾਮ ਰਾਮ ਜਪੁ ਰਾਮ ਰਾਮ ॥ ਅਉਰੁ ਨ ਤੇਰੇ ਕਛ ਕਾਂਮ ॥ ੧ ॥ ਰਹਾਉ ॥

ਹਰਿ ਕੀਰਤਨ ਕੇ ਆਹਰਿ ਪਾਹਿ ॥ ਆਗੇ ਗਇਆ ਨ ਖਤਾ ਖਾਹਿ[3] ॥ ੨ ॥

ਈਹਾਂ ਰਹਣਾ ਚੰਦ ਰੋਜੁ[4] ॥ ਪਾਛੈ ਤੇਰਾ ਰਹਗੁ ਨ ਖੋਜੁ ॥ ੩ ॥

ਦਿਨੁ ਕੋਈ ਹਰਿ ਨਾਮੁ ਲੇਹਿ ॥ ਦਰਬਾਰੀ ਭਲੀ ਜੁ ਰੁਤਿ ਏਹਿ ॥ ੪ ॥ ੯ ॥

**ਰਾਗੁ ਬਸੰਤੁ ॥**

ਗੁਰ ਕਾ ਬਚਨੁ ਬਚਾਵੈ ਪਾਪੋ ॥ ਬਚਿਆ ਲੋੜੇ ਬਚੇ ਨ ਆਪੋ ॥

ਗੁਰ ਰਾਖੇ ਸੇ ਉਬਰੇ ਭਾਈ ॥ ਜਾ ਕਉ ਸਤਿਗੁਰੁ ਭਏ ਸਹਾਈ ॥ ੧ ॥ ਰਹਾਉ ॥

ਗੁਰ ਕੀ ਸਾਖੀ ਮੁਖਹੁ ਉਚਾਰੇ ॥ ਤਨ ਮਨ ਕੈ ਬਹੁ ਪਾਪ ਉਤਾਰੇ ॥ ੨ ॥

467.ਅ /ਗੁਰ ਕੀ ਸਰਨਿ ਪਰੇ ਜੋ ਜਾਇ॥ ਜਮਕੰਕਰ ਕੀ ਮਿਟੇ ਸਜਾਇ ॥ ੩ ॥

ਸਤਿਗੁਰ ਕੇ ਬਲਿਹਾਰੇ ਜਾਉ ॥ ਦਰਬਾਰੀ ਗੁਰ ਮਿਲਿ ਉਪਜੇ ਚਾਉ ॥ ੪ ॥ ੧੦ ॥

**ਰਾਗੁ ਬਸੰਤੁ ॥**

ਬਸੰਤੁ ਭਲਾ ਮਨੁ ਹਰਿ ਸਉ ਲਾਉ ॥ ਇਹੀ ਬਸੰਤੁ ਹਰਿ ਕੇ ਗੁਨ ਗਾਉ ॥ ੧ ॥

ਸੂਕੈ ਨਾਹਨ[5] ਬਾਰਹ ਮਾਸ ॥ ਹਰਿ ਹਰਿ ਸਿਮਰਹੁ ਸਾਸਿ ਗਿਰਾਸਿ ॥ ੧ ॥ ਰਹਾਉ ॥

ਸਦ ਸੀਤਲਾਈ ਲਗੈ ਨ ਘਾਮ[6] ॥ ਰੇ ਮਨ ਸਿਮਰਹੁ ਰਾਮ ਨਾਮੁ ॥ ੨ ।

ਭਾਰ ਅਠਾਰਹ ਹਰੀ ਜਲੁ ਪਾਇ ॥ ਇਹੁ ਮਨੁ ਹਰਿਆ ਹਰਿ ਜਸੁ ਗਾਇ ॥ ੩ ॥

ਦਰਬਾਰੀ ਕਉ ਦੀਜੈ ਪ੍ਰਭ ਦਾਨੁ ॥ ਰਾਮ ਨਾਮੁ ਸਿਮਰੋ ਧਰੁ ਧਿਆਨੁ ॥ ੪ ॥ ੧੧ ॥

**ਰਾਗੁ ਬਸੰਤੁ ॥**

ਮੈਂ ਸਰਨਿ ਗਹੀ ਭਗਵੰਤ ਕੀ ॥ ਹਰਿ ਪ੍ਰਭ ਕਵਲਾ ਕੰਤ ਕੀ ॥ ੧ ॥

ਗੁਣ ਗਾਵਹੁ ਹਰਿ ਗੰਭੀਰ ਕੇ ॥ ਹਰਿ ਹਲਧਰ ਦੇ ਬੀਰ ਕੇ ॥ ੧ ॥ ਰਹਾਉ ॥

ਮੈ ਲੀਨੀ ਓਟਿ ਗੋਬਿੰਦ ਕੀ ॥ ਕਾਰਨ ਕਰਨ ਮੁਕੰਦ[7] ਕੀ ॥

ਮੈ ਏਕਾ ਟੇਕ ਮੁਰਾਰਿ ਕੀ ॥ ਹਰਿ ਪ੍ਰਭ ਕਰਨੈਹਾਰ ਕੀ ॥ ੩ ॥

ਕਰਿ ਕਿਰਪਾ ਪਾਰਿ ਉਤਾਰ ਜੀ ॥ ਦਰਬਾਰੀ ਭੈਜਲੁ ਤਾਰ ਜੀ ॥ ੪ ॥ ੧੨ ॥

---

1. ਸਮੁੰਦਰ ਸੁੱਕਿਆ ਹੋਇਆ 2. ਉੱਡਣ ਖਟੋਲਾ ਭਾਵ ਹਵਾਈ ਜਹਾਜ਼ 3. ਗਲਤੀ ਨਾ ਕਰ 4. ਕੁਝ ਕੁ (ਚੰਦ) ਦਿਨ 5. ਸੁੱਕਦਾ ਨਹੀਂ 6. ਗਰਮੀ, ਸੇਕ 7. ਮੁਕਤੀ ਦੇਣ ਵਾਲਾ

**ਰਾਗੁ ਬਸੰਤੁ ॥**

ਪਾਰਬ੍ਰਹਮੁ ਪ੍ਰਭੁ ਦੀਨਾ ਨਾਥੁ ॥ ਮੋ ਕਉ ਰਾਖਹੁ ਦੇ ਨਿਜ ਹਾਥੁ ॥ ੧ ॥
ਮੈਂ ਪ੍ਰਭ ਪਰਿਆ ਸਰਨੀ ਆਇ ॥ ਜਿਉ ਜਾਨਹੁ ਤਿਉ ਲੇਹੁ ਮਿਲਾਇ ॥ ੧ ॥ ਰਹਾਉ ॥
ਤੈ ਤਾਰੇ ਪਾਪੀ ਪਤਤਿ ਅਨੇਕ ॥ ਤਾ ਮੈਂ ਪਾਪੀ ਪਤਤੁ ਕਿਆ ਏਕ ॥ ੨ ॥
ਤੂ ਬਖਿਸੰਦੁ ਸਰਬ ਸਿਰਪੋਸੁ[1] ॥ ਬਖਸਹੁ ਹਮਰੇ ਸਗਲੇ ਦੋਸ ॥ ੩ ॥
468.ੳ ਨਾਨਕ ਪੰਥੀ ਜਨੁ ਦਰਬਾਰੀ ॥ ਤੁਮ/ਰੀ ਲੀਤੀ ਓਟਿ ਬਿਹਾਰੀ ॥ ੪ ॥ ੧੩ ॥

**ਰਾਗੁ ਬਸੰਤੁ ॥ ਤਿਪਦੇ ਦੁਪਦੇ ॥**

ਰੇ ਮਨ ਗੁਣੁ ਗੋਬਿੰਦ ਕੇ ਗਾਉ ॥ ਤੁਝੈ ਨ ਲਾਗੈ ਤਤੀ ਵਾਉ ॥ ੧ ॥
ਐਸਾ ਸਮਰਥੁ ਸਰਨਜੋਗ ॥ ਜਿਸੁ ਚੁੰਜ ਦਈ ਸੋਈ ਦੇਗੁ ਚੋਗੁ[2] ॥ ੧ ॥ ਰਹਾਉ ॥
ਦਰਬਾਰੀ ਸੰਸਾ ਸੋਗ ਤਿਆਗੁ ॥ ਤਿਸੁ ਪ੍ਰਭ ਕੀ ਤੂ ਸੇਵਾ ਲਾਗੁ ॥ ੨ ॥ ੧੪ ॥

**ਰਾਗੁ ਬਸੰਤੁ ॥**

ਤੁਝੈ ਨ ਸੁਝੈ ਜਮੁਜੰਦਾਰੁ ॥ ਤਾ ਤੂ ਏਤਾ ਕਰਹਿ ਪਸਾਰੁ ॥ ੧ ॥ ਰਹਾਉ ॥
ਏਥੇ ਰਹਣਾ ਸਮਝਹਿ ਨਾਹਿ ॥ ਤਾ ਤੂ ਮਾਇਆ ਪਾਛੈ ਪਾਹਿ ॥ ੧ ॥
ਪਿਛਲੀ ਕਥਾ ਬੀਚਾਰਹਿ ਨਾਹੀ ॥ ਕਹਿ ਆਏ ਕਹਿ ਜਾਇ ਸਮਾਹੀ ॥ ੨ ॥
ਜਮੁ ਜਬ ਪਕਰੇਗਾ ਗਹਿ ਕੇਸ ॥ ਦਰਬਾਰੀ ਕੀਤਾ ਆਵਗੁ ਪੇਸ[3] ॥ ੩ ॥ ੧੫ ॥

**ਰਾਗੁ ਬਸੰਤੁ ॥**

ਫਿਰਿ ਪਾਛੈ ਪਛੁਤਾਵਨ ਲਾਗੇ ॥ ਅਬ ਕਿਉ ਸਮਝਹਿ ਨਾਹਿ ਅਭਾਗੇ ॥ ੧ ॥
ਸੰਤ ਜਨਾ ਕੇ ਆਖੇ ਲਾਗਹੁ ॥ ਮੋਹ ਨੀਦ ਤਜ ਸੋਏ ਜਾਗਹੁ ॥ ੧ ॥ ਰਹਾਉ ॥
ਜੋ ਗੁਰ ਕਹੀ ਸੁ ਕਾਰ ਕਮਾਵਹੁ ॥ ਰਹੁ ਤਿਆਗ ਨ ਓਝੜਿ ਜਾਵਹੁ ॥ ੨ ॥
ਨਾਨਕ ਪੰਥੀ ਭਣੈ ਦਰਬਾਰੀ ॥ ਸਰਨਿ ਪਾਹਿ ਪ੍ਰਭੁ ਪਾਰਿ ਉਤਾਰੀ ॥ ੩ ॥ ੧੬ ॥

**ਰਾਗੁ ਬਸੰਤੁ ॥**

ਕਰਿ ਕਿਰਪਾ ਪ੍ਰਭ ਦਿਆਲ ਲਾਲ ॥ ਮਾਤਾ ਪਿਤਾ ਜਿਮ ਪੂਤ ਪਾਲ ॥ ੧ ॥
ਮੈਂ ਪਰਿਆ ਸਰਨਿ ਮੁਰਾਰਿ ਹਾਰਿ ॥ ਕਰਨਾਧਾਰਿ[4] ਉਤਾਰਿ ਪਾਰਿ ॥ ੧ ॥ ਰਹਾਉ ॥
ਅਬ ਕਾਟਹੁ ਮੋਹੁ ਆਲ ਜਾਲ ॥ ਦਰਬਾਰੀ ਕੇ ਕ੍ਰਿਪਾਲ ਲਾਲ ॥ ੨ ॥ ੧੭ ॥

**ਰਾਗੁ ਬਸੰਤੁ ॥ ਚਉਪਦੇ ॥ ਦੁਤੁਕੇ ॥ ਘਰੁ ੧ ॥**

468.ਅ ਸ੍ਰੀ ਕਿਰਸਨ ਮ/ਹਾਰਾਜ ਜੀ ॥ ਭੇਖੇ ਦੀ ਤੁਹਿ ਲਾਜ ਜੀ ॥ ੧ ॥ ਰਹਾਉ ॥
ਕੋਲੀ ਭੇਖੁ ਸਵਾਰਿਆ ॥ ਤੈਂ ਅਪਨਾ ਬਿਰਦੁ ਸਮਾਰਿਆ ॥
ਕੂੜੀ ਭੇਖੁ ਬਣਾਇਆ ॥ ਤੈਂ ਆਪਨਾ ਬਿਰਦੁ ਰਖਾਇਆ ॥ ੧ ॥
ਸਾਂਗੀ ਸਾਂਗੁ ਉਤਾਰਿਆ ॥ ਨਾ ਤਿਸੁ ਕਪਟੁ ਚਿਤਾਰਿਆ[5] ॥
ਸੋ ਤੈ ਕੀਨਾ ਪਾਰ ਜੀ ॥ ਤੂਹਰਿ ਪ੍ਰਭ ਪਤਿਤ ਉਧਾਰ ਜੀ ॥ ੨ ॥
ਦੈਂਤ ਹਰਾਂਮੁ ਅਲਾਇਆ[6] ॥ ਸੋ ਪਾਹੁਨੁ ਨੀਰ ਤਰਾਇਆ ॥
ਕੋ ਕਰਮੁ ਧਰਮੁ ਜਿਨ ਮਾਨਿਆ ॥ ਜੋ ਅਪਨ੍ਹਾ ਕਰਿ ਜਾਨਿਆ ॥ ੩ ॥
ਤਿਉ ਧਰਿਆ ਮੈਂ ਭੇਖੁ ਜੀ ॥ ਤੂੰ ਬਿਰਦੁ ਅਪਨਾ ਦੇਖੁ ਜੀ ॥
ਦਰਬਾਰੀ ਪਾਹੁਨੁ ਪਤਿਤੁ ਹੈ ॥ ਹਰਿ ਕਾਢਹੁ ਭੈ ਨਿਧਿ ਪਚਤੁ ਹੈ[7] ॥ ੪ ॥ ੧੮ ॥

---

1. ਸਿਰ ਢੱਕਣ ਵਾਲਾ, ਇਜ਼ਤ ਬਚਾਉਣ ਵਾਲਾ 2. ਚੋਗਾ ਵੀ ਦੇਵੇਗਾ 3. ਅੱਗੇ ਆਵੇਗਾ, ਉਸ ਦਾ ਫਲ ਸਾਹਮਣੇ ਆਵੇਗਾ (ਪੇਸ਼) 4. ਕਿਰਪਾ ਅਥਵਾ ਦਇਆ ਕਰਨ ਵਾਲੇ 5. ਦਰਸਾਇਆ 6. ਇਕ ਦੈਂਤ ਨੇ 'ਰਾਮ' ਦੀ ਥਾਂ 'ਹਰਾਮ' ਦਾ ਪਾਠ ਕੀਤਾ ਜੋ ਭਵਜਲ ਤੋਂ ਪਾਰ ਹੋਇਆ 7. ਡੁੱਬ ਰਿਹਾ ਹੈ

**ਰਾਗੁ ਬਸੰਤੁ ॥**
ਤੇਰਿਆ ਸੰਤਾ ਧਨੁ ਹਰਿਨਾਮੁ ਹੈ ॥ ਅਨਦਿਨੁ ਮਨ ਮੁਖਿ ਸਿਆਮੁ ਹੈ ॥
ਅਹਿਨਿਸ ਚਰਨਾ ਸੰਗਿ ਪ੍ਰੀਤ ॥ ਸੰਤ ਜਨਾ ਕੈ ਮਨ ਪ੍ਰਤੀਤ ॥ ੧ ॥
ਹਰਿ ਹਰਿ ਟੇਕ ਆਧਾਰੁ ਹੈ ॥ ਹਰਿ ਨਾਮੇ ਸੰਗਿ ਪਿਆਰੁ ਹੈ ॥ ੧ ॥ ਰਹਾਉ ॥
ਨਉਨਿਧਿ ਨਾਮੁ ਨਿਧਾਨੁ ਹੈ ॥ ਹਰਿ ਹਰਿ ਗਿਆਨੁ ਧਿਆਨੁ ਹੈ ॥
ਨਾਮ ਬਿਨਾ ਨਹੀਂ ਆਨ ਚੀਤਿ ॥ ਮਨ ਤੇ ਬਿਨਸੀ ਭ੍ਰਮ ਭੀਤਿ ॥ ੨ ॥
ਨਾਮੋ ਪੂੰਜੀ ਨਾਮੁ ਰਾਸਿ ॥ ਨਾਮੇ ਕਾਰਜ ਆਂਦੇ ਰਾਸਿ ॥
ਨਾਮੁ ਭੁਜਾ ਅਭ ਨਾਮੁ ਜੋਰੁ ॥ ਨਾਮ ਬਿਨਾ ਮੈਂ ਨਾਹੀਂ ਹੋਰੁ ॥ ੩ ॥
ਨਾਮੋ ਸੰਜਮੁ ਬਰਤੁ ਨੇਮੁ ॥ ਪੂਜਾ ਪਾਤੀ ਨਾਮੁ ਪ੍ਰੇਮੁ ॥
ਦਰਬਾਰੀ ਦੀਜੈ ਏਹੁ ਦਾਨੁ ॥ ਨਾਮੁ ਜਪੋ ਜਿਨ ਜਾਨੋ ਆਨ[1] ॥ ੪ ॥ ੧੯ ॥
**ਰਾਗੁ ਬਸੰਤੁ ॥**
ਜਨੁ ਜਾਚਕੁ[2] ਜਾਚੈ ਤਉ ਦੁਆਰ ॥ ਕਰਿ ਕਰਨਾ ਹਰਿ ਕਰਹੁ ਸਾਰ ॥
469.ੳ /ਮੋਹਿ ਬਿਚਾਰਿਉ ਮਨਹਿ ਮਾਂਹਿ ॥ ਤਉ ਸਮਸਰਿ ਕੋ ਦਾਤਾ ਨਾਹਿ ॥ ੧ ॥
ਅਰਦਾਸਿ ਸੁਨੋ ਜਨ ਜੰਤ ਕੀ ॥ ਮਿਲੈ ਧੂਰਾ[3] ਮੋਹ ਸੰਤ ਕੀ ॥ ੧ ॥ ਰਹਾਉ ॥
ਤੂਪ੍ਰਭੁ ਦਾਤਾ ਦੇਨਹਾਰ ॥ ਲਖ ਚਉਰਾਸੀਹ ਪ੍ਰਤਪਾਰ ॥
ਸਭ ਘਟਿ ਘਟਿ ਕੇ ਪਟ ਕੀ[4] ਜਾਨ ॥ ਅੰਤਰਜਾਮੀ ਪ੍ਰਭੁ ਸੁਜਾਨ ॥
ਦੀਨਾ ਨਾਥ ਦੈਆਲ ਲਾਲ ॥ ਜਨ ਅਪਨੇ ਕੇ ਕਾਟਹੁ ਜਾਲ ॥
ਤਉ ਸਰਨਾਈ ਪਰਿਆ ਆਇ ॥ ਰਾਖੁ ਲਾਜੁ ਅਪਨਾ ਬਿਰਦਾਇ ॥ ੩ ॥
ਗਜ ਗਨਕਾ ਜਿਉ ਬਾਲਮੀਕੁ ॥ ਅਜਮਲੁ ਅਹਿਲਿਆ ਧ੍ਰੂ ਰੀਕੁ ॥
ਜਲਧ ਮਧ ਜਿਉ ਪਾਹਨ ਤਾਰ ॥ ਤਿਉ ਦਰਬਾਰੀ ਪਾਰ ਉਤਾਰ ॥ ੪ ॥ ੨੦ ॥
**ਰਾਗੁ ਬਸੰਤੁ ॥**
ਮੈਂ ਮੂਰਖੁ ਮੁਗਧੁ ਅਜਾਨੁ ॥ ਤੂ ਪੂਰਨ ਪੁਰਖ ਸੁਜਾਨ ॥
ਕਿਆ ਤੇਰੀ ਉਸਤਤ ਗਾਈਐ ॥ ਆਦਿ ਅੰਤ ਜਿਨਿ ਪਾਈਐ ॥
ਨਾ ਜਾਨਉ ਉਸਤਤਿ ਦੀਨਤਾ ॥ ਮਤਿ ਹੋਛੀ ਬੁਧਿ ਮਲੀਨਤਾ ॥ ੧ ॥
ਤੂ ਪ੍ਰਭੁ ਅਪਰ ਅਪਾਰੁ ਜੀ ॥ ਕਰਨੈਹਾਰੁ ਦੈਆਰੁ ਜੀ ॥
ਦੀਨਾ ਨਾਥ ਗੁਸਾਈਆ ॥ ਤੇਰੀ ਸਰਨਿ ਸਿਧਾਈਆਂ ॥ ੨ ॥
ਤੂ ਦਾਤਾ ਦੇਵਣਹਾਰ ਜੀ ॥ ਮੈਂ ਮੂਰਖੁ ਮੁਘਦੁ ਗਵਾਰੁ ਜੀ ॥
ਅਬ ਤੇਰੀ ਸਰਨਿ ਮੁਰਾਰੀਆ ॥ ਸੁਨੁ ਬਿਨਤੀ ਬਨਿਵਾਰੀਆ ॥ ੩ ॥
ਤੂੰਹੇ ਤਾਣੁ ਨਿਤਾਣਿਆ ॥ ਮੈਂ ਗੁਰ ਕੇ ਸਬਦਿ ਪਛਾਣਿਆ ॥
ਦਰਬਾਰੀ ਕਰੁ ਖਸਮਾਨਿਆ[5] ॥ ਮੈਂ ਤੇਰੋ ਪਰਨਾ[6] ਜਾਨਿਆ ॥ ੪ ॥ ੨੧ ॥
**ਰਾਗੁ ਬਸੰਤੁ ॥**
ਮੈਂ ਸੁਨਿ ਡਰਿਆ ਜਮ ਤ੍ਰਾਂਸ ॥ ਤੁਧੁ ਬਿਨੁ ਕਾਈ ਨਾਹਿ ਆਸਿ ॥
469.ਅ ਤੂੰ ਪ੍ਰ/ਭ ਸਰਨੀ ਆਇਆ ਤੋਹਿ ॥ ਜਿਉ ਜਾਨਉ ਤਿਉ ਰਾਖੁ ਮੋਹਿ ॥ ੧ ॥ ਰਹਾਉ ॥
ਰਵਿ ਸੁਤਾ[7] ਕੀ ਅਤਿ ਕਠਨੁ ਚੋਟ ॥ ਲੇਖੇ ਕੀਤੇ ਨਾਹਿ ਛੋਟ ॥
ਮੋਹ ਪਾਪੀ ਕੀ ਗਣਤਿ ਨ ਕਾਇ ॥ ਬਖਸਿ ਲੇਹੁ ਹਰਿ ਸਰਨਿ ਲਾਇ ॥ ੨ ॥

---
1. ਹੋਰ (ਆਨ) ਨੂੰ ਨਾ (ਜਿਨ) ਜਾਣੋ 2. ਮੰਗਤਾ, ਇੱਛਾ ਰੱਖਣ ਵਾਲਾ 3. ਚਰਨ ਧੂੜੀ 4. ਅੰਦਰਲੀ, ਭੀਤਰ ਵਾਲੀ 5. ਮੇਰਾ ਖਸਮ ਬਣੋ ਭਾਵ ਮੈਨੂੰ ਸੇਵਕ ਬਣਾਉ
6. ਆਸਰਾ 7. ਸੂਰਜ ਦਾ ਪੁੱਤਰ, ਧਰਮ ਰਾਜ

ਆਗੈ ਭੈਜਲੁ ਅਤਿ ਅਥਾਹੁ ॥ ਘਾਟ ਜਗਾਤੀ ਕਰੜਾ ਸਾਹੁ ॥
ਲੇਖੇ ਕੀਏ ਛੋਟਿ ਨਾਹਿ ॥ ਸਰਨੀ ਪਰਿਆ ਹਾਰਿ ਆਹਿ ॥ ੩ ॥
ਆਗੈ ਸੁਨੀਐ ਕਠਨੁ ਪੰਥੁ ॥ ਪਾਪਨ ਕਾ ਮੋ ਪਰਿ ਗਿਰੰਥੁ ॥
ਦਰਬਾਰੀ ਨਾਨਕ ਪੰਥੀ ਜੰਤੁ ॥ ਕਰਿ ਕਿਰਪਾ ਰਾਖਹੁ ਭਗਵੰਤੁ ॥ ੪ ॥ ੨੨ ॥

**ਰਾਗੁ ਬਸੰਤੁ ॥**

ਤੀਨ ਪੇਡ[1] ਅਰ ਪੰਚ ਟਾਲ[2] ॥ ਸਾਖਾ[3] ਅਕਾਸ ਤਿਸੁ ਜੜ ਪਇਆਲ[4] ॥
ਏਕ ਬਿਰਛੁ ਕਾ ਸਕਲ ਪਸਾਰ ॥ ਕੀਤਾ ਕਰਨਹਾਰ ਕਰਤਾਰ ॥ ੧ ॥
ਕਦੇ ਨ ਸੂਕੈ ਸਦ ਬਸੰਤੁ ॥ ਜਾ ਕੀ ਆਦਿ ਨ ਮਧੁ ਅੰਤੁ ॥ ੧ ॥ ਰਹਾਉ ॥
ਇੰਦ੍ਰ ਜਾ ਕਾ ਬਾਗਵਾਨੁ ॥ ਜਲੁ ਦੇਵੈ ਅਰੁ ਕਰੇ ਧਿਆਨੁ ॥
ਫਲ ਫੁਲ ਲਾਗੈ ਅਨਿਕ ਭਾਇ ॥ ਜਾ ਕੀ ਗਣਤੀ ਗਣੀ ਨ ਜਾਇ ॥ ੨ ॥
ਸਾਤ ਸਮੁੰਦ੍ਰ ਆਲ ਬਾਲ ॥ ਨਉ ਸੈ ਨਵੰਨਵੈ ਆਡ ਖਾਲ[5] ॥
ਲਖ ਚਉਰਾਸੀ ਬਿਰਛ ਜਾਤਿ ॥ ਉਤਪਤਿ ਜਾ ਕੀ ਚਾਰਿ ਭਾਤਿ[6] ॥ ੩ ॥
ਸਾਤ ਦੀਪ ਰਸਤੇ ਹੈ ਰਾਸਿ ॥ ਚੰਦ੍ਰ ਸੂਰੁ ਦੀਪਕ ਪਰਗਾਸ ॥
ਪਾਰਬ੍ਰਹਮ ਕਾ ਹੈ ਇਹੁ ਬਾਗੁ ॥ ਦਰਬਾਰੀ ਤੋੜੇ ਫਲ ਜਮੁ ਕਾਗੁ[7] ॥ ੪ ॥ ੨੩ ॥

**ਰਾਗੁ ਬਸੰਤੁ ॥**[8]

ਮਾਲੀ ਮਉਲੇ[9] ਕਾ ਇਹੁ ਬਾਗੁ ॥ ਫਲ ਤੋੜਨਿ ਪਰ ਰਵਿ ਸੁਤੁ ਕਾਗੁ ॥ ੧ ॥ ਰਹਾਉ ॥
ਤੀਨ ਪੇਡ ਅਰ ਪਾਂਚ ਡਾਲ ॥ ਅਗਾਸ ਸਾਖਾ ਜੜ ਪਤਾਲ ॥
470.ੳ ਲਖ ਚਉਰਾਸੀਹ ਜਾ ਕੈ ਪਾਤਿ ॥ ਫੂਲ ਫਲ ਲਾ/ਗਹਿ ਭਾਂਤਿ ਭਾਂਤਿ ॥ ੧ ॥
ਨਉ ਸੈ ਨੜਿਨਵੈ ਜਾ ਕੀ ਨਿਸਾਰ ॥ ਰਸਤੇ ਸਾਤੋ ਦੀਪ ਸਵਾਰ ॥
ਕੁਦਰਤਿ ਦਾ ਚੌਫੇਰੇ ਕੋਟ ॥ ਸੁਮੇਰ ਕਉਲਾਸ[10] ਅਬ ਬੁਰਜ ਓਟ[11] ॥ ੨ ॥
ਇਕ ਬਿਖੁ ਫਲ ਇਕ ਅੰਮ੍ਰਿਤ ਭਰੇ ॥ ਇਕ ਮੀਠੇ ਖਾਟੇ ਖਾਰੇ ਖਰੇ[12] ॥
ਅੰਮ੍ਰਿਤ ਫਲ ਜੋ ਖਾਇ ਅਘਾਵੈ ॥ ਜੰਮੈ ਮਰੈ ਨ ਆਵੈ ਜਾਵੈ ॥ ੩ ॥
ਰਾਖੇ ਸਾਧ ਬਤਾਵਹਿ ਭੇਦ ॥ ਸਾਸਤ੍ਰ ਸਿੰਮ੍ਰਿਤ ਚਾਰੋ ਬੇਦ ॥
ਸਾਧ ਜਨਾ ਕਾ ਕਹਿਆ ਕਮਾਵੈ ॥ ਦਰਬਾਰੀ ਹਰਿ ਫਲੁ ਤਿਸੁ ਹਥਿ ਆਵੈ ॥ ੪ ॥ ੨੪ ॥

**ਰਾਗੁ ਬਸੰਤੁ ॥**[13]

ਸ੍ਰੀਧਰ ਕੇਸਵ ਕਵਲਨੈਨ ॥ ਪਾਰਬ੍ਰਹਮ ਪ੍ਰਭ ਸੇਖ ਸੈਨ ॥ ੧ ॥ ਰਹਾਉ ॥
ਦੀਨ ਦਿਆਲ ਗੋਪਾਲ ਗੋਬਿੰਦ ॥ ਗੋਕਲਚੰਦ ਅਨੰਦ ਮੁਕੰਦ ॥
ਕਰਨਕਾਰਨ ਸਮਰੱਥ ਮੁਰਾਰ ॥ ਘਟਿ ਘਟਿ ਵਾਸੀ ਸਿਰਜਣਹਾਰ ॥ ੧ ॥
ਗਰਬ ਪਰਹਾਰੀ ਗਰੀਬ ਨਿਵਾਜ ॥ ਭਗਤ ਵਛਲੁ ਸਭਸੈ ਸਿਰਤਾਜ ॥
ਬੇਪਰਵਾਹੁ ਬਿਅੰਤੁ ਬਿਧਾਤਾ ॥ ਪਤਿਤ ਉਧਾਰਨੁ ਸਭਿ ਸਿਰਿ ਦਾਤਾ ॥ ੨ ॥
ਖਾਲਕੁ ਖਸਮੁ ਖਾਵੰਦੁ ਗੁਸਾਂਈ ॥ ਆਦਿ ਜੁਗਾਦਿ ਸਚਾ ਸਚੁ ਸਾਂਈ ॥
ਦੀਨਾ ਨਾਥੁ ਅਜੈ ਅਬਿਨਾਸੀ ॥ ਜੋ ਸਿਮਰੇ ਕਾਟੇ ਜਮ ਕੀ ਫਾਸੀ ॥ ੩ ॥
ਬੇਐਬੁ ਬਿਸੰਭਰੁ ਬੇਪਰਵਾਹਾ ॥ ਧਰਨੀਧਰੁ ਪ੍ਰਭੁ ਅਗਮ ਅਥਾਹਾ ॥
ਅਬਗਤੁ ਅਗੋਚਰੁ ਸਤਿ ਰਜਾਇ ॥ ਦਰਬਾਰੀ ਰਾਖਹੁ ਤਉ ਸਰਣਾਇ ॥ ੪ ॥ ੨੫ ॥

---

1. ਤਿੰਨ ਮੁੱਢਲੇ ਭਾਵ ਬ੍ਰਹਮਾ, ਵਿਸ਼ਣੂ ਤੇ ਮਹੇਸ਼ 2. ਪੰਜ ਟਾਹਣੀਆਂ ਭਾਵ ਪੰਜ ਤੱਤ 3. ਸ਼ਾਖਾਵਾਂ ਭਾਵ ਨਾੜਾਂ ਜਾਂ ਅੰਤੜੀਆਂ ਆਦਿ 4. ਜਿਸਦੀ ਜੜ੍ਹ ਜਾਂ ਅਧਾਰ ਪਤਾਲ ਵਿੱਚ ਹੈ 5. ਖਾਲੇ ਅਤੇ ਸੂਏ, ਨਹਿਰਾਂ ਦਰਿਆ ਆਦਿ 6. ਚਾਰ ਖਾਣੀਆਂ 7. ਕਾਂ ਰੂਪੀ ਜਮ 8. ਇਸ ਭਾਵ ਦਾ ਸ਼ਬਦ ਇਸ ਤੋਂ ਪਹਿਲਾਂ ਸ਼ਬਦ 23ਵਾਂ ਵੀ ਹੈ 9. ਅਲਾਹ 10. ਕਉਲਾ ਦਾ ਸਥਾਨ 11. ਉੱਚੀ ਅਵਸਥਾ ਦਾ ਆਸਰਾ 12. ਬਹੁਤ 13. ਇਸ ਸ਼ਬਦ ਵਿੱਚ ਪ੍ਰਭੂ ਦੇ ਨਾਵਾਂ ਦਾ ਹੀ ਵਰਣਨ ਹੈ

**ਰਾਗੁ ਬਸੰਤੁ ॥**

ਆਜੁ ਬਿਸੰਤੁ ਜਬ ਮਿਲੈ ਸੰਤੁ ॥ ਪ੍ਰਭ ਗੁਣ ਗਾਇ ਹੋਇ ਅਚਿੰਤ ॥
470.ਅ ਸ੍ਰਵਣਿ ਸੁਣਿ ਸੁਣਿ ਭਏ ਖੁਸਾਲੁ ॥ ਨੇਤ੍ਰ ਦਰ/ਸ ਨਿਹਾਲ ਨਿਹਾਲੁ ॥ ੧ ॥
ਸਦਾ ਬਸੰਤੁ ਜਹ ਸੰਗੁ ਸਾਧ ॥ ਮਨੁ ਤਨੁ ਮਉਲਿਆ ਨਾਮੁ ਅਰਾਧਿ ॥ ੧ ॥ ਰਹਾਉ ॥
ਆਜੁ ਹਮਾਰੇ ਭਲੇ ਭਾਗ ॥ ਸਾਧ ਸੰਗਿ ਫਬਿ ਰਹੀ ਫਾਗ ॥
ਆਜ ਹਮਾਰੇ ਸਾਦੀ ਭਈ ॥ ਦੁਬਿਧਾ ਦੁਰਮਤਿ ਵਿਛੁੜਿ ਗਈ ॥ ੨ ॥
ਹੋਰੀ[1] ਹਰਿ ਕਾ ਨਾਮੁ ਲੇਹ ॥ ਪ੍ਰੇਮ ਪਿਚਕਾਰੀ ਭਰਿ ਕਰਿ ਦੇਹੁ ।
ਸਦ ਹਰਿਆਵਲਿ ਸੂਕੈ ਨਾਹਿ ॥ ਰਾਮ ਨਾਮ ਜਾ ਕੈ ਘਟਿ ਮਾਂਹਿ ॥ ੩ ॥
ਸਾਧੁ ਬਿਰਛੁ ਫਲੁ ਰਾਮ ਨਾਮੁ ॥ ਵਧਿਆ ਪਹੁਤਾ ਪਰਮਧਾਮ ॥
ਜਹ ਤੇ ਗਇਆ ਨ ਆਵੈ ਫੇਰਿ ॥ ਦਰਬਾਰੀ ਤਹਾਂ ਨ ਮੇਰ ਤੇਰਿ ॥ ੪ ॥ ੨੬ ॥

**ਰਾਗੁ ਬਸੰਤੁ ॥ ਪੰਚਪਦੇ ॥**

ਸ੍ਰੀ ਰਾਮ ਕ੍ਰਿਸਨ ਗੋਪਾਲ ॥ ਦੀਨਾ ਨਾਥ ਦੈਆਲ ॥
ਭਗਤਿ ਵਛਲ ਭਵਖੰਡ ॥ ਅਪਰ ਅਪਾਰ ਅਡੰਭੁ[2] ॥ ੧ ॥
ਨਾਮ ਅਨੇਕ ਅਨੰਤ ॥ ਹਰਿ ਪ੍ਰਭੁ ਸਦਾ ਬਿਅੰਤੁ ॥ ੧ ॥ ਰਹਾਉ ॥
ਕਰਨੈਹਾਰ ਕਰੀਮ[3] ॥ ਕਰਨਾਧਾਰ ਰਹੀਮ[4] ॥
ਅਲਹ ਅਲਖ ਖੁਦਾਇ ॥ ਆਦਿ ਨਿਰੰਜਨ ਰਾਇ ॥ ੨ ॥
ਸਚੁ ਨਾਮੁ ਅਪਰੰਪਰੋ ॥ ਪਾਰਬ੍ਰਹਮੁ ਪਰਮੇਸਰੋ ॥
ਨਰਹਰਿ ਨਾਥ ਨਾਰਾਇਣੋ ॥ ਸਭਿ ਘਟਿ ਅੰਤਰਿ ਭਾਇਣੋ ॥ ੩ ॥
ਅੰਤਰਜਾਮੀ ਜਾਣੁ ਜੀ ॥ ਮਧਸੂਦਨ ਮਾਧੋ ਕਰਨਹਾਰੁ ॥
ਕਵਲਨੈਨ ਕਰਤਾ ਅਪਾਰ ॥ ੪ ॥ ਅਬਿਨਾਸੀ ਅਬਗਤੁ ਅਡੋਲੁ ॥
ਸ੍ਰੀਧਰ ਸਰਨੀ ਸੂਰੁ ਅਤੋਲੁ ॥ ਨੰਦ ਲਾਲ ਨਿਰਮਲ ਮੁਰਾਰਿ ॥
471.ੳ ਦਰਬਾਰੀ ਰਾਖਹੁ ਦੈਆ ਧਾ/ਰ ॥ ੫ ॥ ੨੭ ॥

**ਰਾਗੁ ਬਸੰਤੁ ਆਰਤੀ ॥**

ਮਧਸੂਦਨ ਮਾਧੋ ਮਿਹਰਵਾਨ ॥ ਦੀਪਕ ਜਿਸੁ ਸਸਿ ਕੋਟਿ ਭਾਨ[5] ॥
ਬਸੁਧਾ[6] ਸਗਲੀ ਗਗਨੁ ਥਾਲ ॥ ਉਡਗਨ ਮੋਤੀ ਬਨੀ ਮਾਲ[7] ॥ ੧ ॥
ਤੇਰੀ ਆਰੁਤੀ ਕੈਸੇ ਕੀਜੀਏ ॥ ਸਭੁ ਕੁਛੁ ਤੇਰਾ ਤੁਝ ਕਿਆ ਦੀਜੀਏ ॥ ੧ ॥ ਰਹਾਉ ॥
ਸਪਤ ਸਾਗਰ ਜਿਸੁ ਗਾਗਰਾ ॥ ਇਸਨਾਨੁ ਕਰਤ ਰਤਨਾਗਰਾ[8] ॥
ਭਾਰ ਅਠਾਰਹ ਪੁਹਪ ਮਾਲ[9] ॥ ਕੇਲ ਕਰਤਿ ਹਰਿ ਨੰਦ ਲਾਲ ॥ ੨ ॥
ਚਉਰੁ ਝੁਲਾਵਨਹਾਰੁ ਪਉਨੁ ॥ ਉਪਮਾ ਤੇਰੀ ਕਹੈ ਕਉਨੁ ॥
ਸਰਬ ਨੈਨ ਮਧ ਆਪ ਨਿਹਾਲ ॥ ਅਨਦ ਬਿਨੋਦੀ ਹਰਿ ਗੋਪਾਲ ॥ ੩ ॥
ਸਭ ਘਟਿ ਬੋਲਹਿ ਆਪਿ ਜਾਪੁ ॥ ਜਲ ਥਲ ਮਹੀਅਲ ਤਉ ਪਰਤਾਪੁ ॥
ਵਣ ਤ੍ਰਿਣ ਤ੍ਰਿਭਵਣ ਬਸੇ ਲਾਲ ॥ ਧਿਆਨੁ ਕਹੌ ਕਹਿ ਧਰੇ ਦਿਆਲ ॥ ੪ ॥
ਘੰਟਾ ਝਾਲਰ ਬਨੇ ਅਨੂਪ ॥ ਸਗਲ ਸੁਗੰਧ ਬਸੰਤੁ ਧੂਪ ॥
ਦਰਬਾਰੀ ਪੂਜ ਨ ਜਾਨੈ ਬਾਲ ॥ ਕਰਿ ਕਿਰਪਾ ਰਾਖਹੁ ਕਿਰਪਾਲ ॥ ੫ ॥ ੨੮॥

---

1. ਹੋਲੀ 2. ਸਜ਼ਾ ਰਹਿਤ 3. ਕਿਰਪਾ ਕਰਨ ਵਾਲਾ 4. ਰਹਿਮ ਕਰਨ ਵਾਲਾ 5. ਚੰਦ੍ਰਮਾ ਅਤੇ ਸੂਰਜ (ਕ੍ਰੋੜਾਂ ਦੀਵੇ) 6. ਧਰਤੀ 7. ਮਾਲਾ 8. ਰਤਨਾਂ ਦੇ ਭੰਡਾਰ 9. ਪੁਸ਼ਪ ਅਥਵਾ ਫੁੱਲਾਂ ਦੀ ਮਾਲਾ

**ਰਾਗੁ ਬਸੰਤੁ ।। ਬਿਸਨਪਦਾ ।।**

ਮੈ ਨਿਤਿ ਨਿਤਿ ਕਾਗ ਉਡਾਂਵਦੀ ।। ਤਾਰੇ ਗਿਣਤੀ ਨੂੰ ਰੈਣ ਵਿਹਾਂਵਦੀ ।।
ਦਿਨ ਜਾਂਦਾ ਪੰਧ ਤਕੇਦੀਆ[1] ਕਦਿ ਆਵਗੁ ਬਾਂਹਿ ਲਡਾਂਵਦਾ ।।
ਉਡਿ ਜਾ ਹੇ ਕਾਗਾ ਕਹੇ ਰਾਧਕਾ ਜੇ ਸਿਆਮ ਸੁੰਦ੍ਰ ਅਜ ਆਂਵਦਾ ।। ੧ ।। ਰਹਾਉ ।।
ਮੈਂ ਨਿਤਿ ਉਠਿ ਸਉਣੁ ਮਨਾਂਵਦੀ ।। ਸਦਿ ਪੰਡਿਤ ਬੇਦ ਸੁਧਾਵਦੀ ।।
471.ਅ ਲਾਇ ਜੋਤਕੁ[2] ਮੋਹੁ ਬਤਾਉ ਤੂ ਕਦਿ ਆਵਗੁ ਮੁਰਲੀ/ਵਾਵਦਾ[3]।।
ਮੈਂ ਨਿਤਿ ਨਿਤਿ ਖੋਜੁ ਨਿਹਾਲਦੀ ।। ਬਿੰਦਾਬਨ ਜਾਇ ਸਮਾਲਦੀ ।।
ਦੇਖਿ ਚਿਹਨ[4] ਸੁਖੁ ਪਾਵਊ ਜਿਥੇ ਸੀ ਧੇਨੁ ਚਰਾਂਵਦਾ ।। ੩ ।।
ਰਾਧੇ ਕੂਕ ਸੁਣਾਇਆ।। ਰਲਿ ਚਲਹੁ ਊਧੋ ਆਇਆ ।।
ਦਰਬਾਰੀ ਪੁਛਹੁ ਚਲਿ ਕੈ ਹੁਣਿ ਕੀ ਕਹੁ ਅਸਾ ਸੁਣਾਂਵਦਾ ।। ੪ ।। ੨੯ ।।

**ਰਾਗੁ ਬਸੰਤੁ ।। ਕਾਫੀ ।।**

ਅਸਚੁ ਨ ਥੀਂਦਾ ਬੇਹਾ ।। ਨਚਣ ਲਗੀ ਤ ਘੁੰਘਟ ਕੇਹਾ ।।
ਲੋਕ ਲਾਜ ਲੋਈ ਸਭਿ ਲਾਹੀਆ[5]।। ੧ ।। ਕਦੇ ਆਉ ਅਸਾਂ ਵਲਿ ਮਾਹੀਆ ।। ੧ ।। ਰਹਾਉ ।।
ਗਇਆ ਬਲਪਣੁ ਬਾਵਲਾ ।। ਫੇਰੀ ਕਰਿ ਗਇਆ ਜੋਬਨੁ ਰਾਵਲਾ ।।
ਭਏ ਸੁਪੇਦੀ ਗਈ ਸਿਆਹੀਆ[6] ।। ੨ ।।
ਮੈ ਅਜੇ ਉਡੀਕ ਹੰਢਾਵਦੀ ।। ਉਮੇਦ ਨ ਕਦੇ ਚੁਕਾਂਵਦੀ ।।
ਦਰਬਾਰੀ ਕੂਕ ਸੁਣਾਵਦੀ ਕਾਟੁ ਖੇੜੇ[7] ਦੀ ਫਾਹੀਆ ।। ੩ ।। ੩੦ ।।

**ਰਾਗੁ ਬਸੰਤੁ ।। ਕਾਫੀ ।।**

ਮੈਂ ਹਸਦੀ ਖੇਡਦੀ ਗਾਂਵਦੀ ।। ਖਾਂਦੀ ਪੀਂਦੀ ਚੀਰ ਹੰਢਾਵਦੀ ।। ੧ ।।
ਮੈਂ ਸਾਰਿ ਕੀ ਜਾਣਾ ਨੇਹਿ ਦੀ[8]।। ਏਸਿ ਲੜੀ ਛਿਮਾਹੀ ਮੇਹਿ ਦੀ ।। ੧ ।। ਰਹਾਉ ।।
ਜੇ ਓਥੇ ਪ੍ਰੀਤਿ ਲਗਾਵੈ।। ਤਨੁ ਮਨੁ ਦੇਇ ਨ ਆਪ ਜਣਾਵੈ ।।
ਬਿਧਿ ਬਣੇ ਨ ਓਥੇ ਰੇਹਿ ਦੀ ।। ੨ ।।
ਜਿਸ ਨੂੰ ਲਗੈ ਪ੍ਰੇਮ ਬਲਾਇ ।। ਆਵਲ ਬਾਵਲ[9] ਸੁਧਿ ਨ ਕਾਇ ।।
ਦਰਬਾਰੀ ਖਬਰਿ ਨ ਗ੍ਰੇਹ ਦੀ ।। ੩ ।। ੩੧ ।।

**ਰਾਗੁ ਬਸੰਤੁ ।। ਹੋਰੀ[10] ।।**

472.ੳ ਹੋਰੀ ਖੇਲਤਿ ਕਿਸਨੁ ਕਨਯਾ ।। ਨੰਦਲਾਲੁ ਜਸੁਧੇ ਸੁਖਦਾਇਕ ਬਲਭੱਧ੍ਰ/ਕੋ ਭਯਾ ।। ੧ ।। ਰਹਾਉ ।।
ਪ੍ਰੇਮ ਪਿਚਕਾਰੀ ਭਰਿ ਕਰਿ ਡਾਰੀ ਸਗਰੀ ਗੋਪੀ ਭਿਜਿ ਗਯਾ ।।
ਗਾਵਹਿ ਰਾਗੁ ਬਜਾਵਹਿ ਤਾਰੀ ਕਰਹਿ ਨਿਰਤਿ ਥਈ ਥਨਕਿ ਬਨਯਾ[11] ।। ੧ ।।
ਸਭਿ ਸੁਰ ਰਲਿ ਮਿਲਿ ਦੇਖਨਿ ਆਵਨਿ ਬੈਕੁੰਠ ਸਮਾਨ ਗੋਕਲ ਹੋਇ ਗਯਾ ।। ੨ ।।
ਦਰਬਾਰੀ ਦੇਖਹੁ ਭਾਗ ਰਾਧੇ ਦੇ ਜਾਂ ਸੰਗਿ ਹੋਰੀ ਖੇਲਤਿ ਦਯਾ[12] ।। ੩ ।। ੩੨ ।।

**ਰਾਗੁ ਬਸੰਤੁ ।। ਅਸਟਪਦੀ ।। ਘਰੁ ੧ ।।**

ਗੁਰਬਾਣੀ ਸੁਣਿ ਸਮਝ ਚੇਤ ।। ਅਜਾਮਲ ਉਧਰਿਆ ਕਹਿ ਪੂਤ ਹੇਤ ।।
ਬਾਲਮੀਕ ਮਿਲਿ ਸੰਤ ਕਿਰਪਾਲ ।। ਧ੍ਰੂਅ ਕਉ ਮਿਲਿਓ ਪ੍ਰਭੁ ਤਤਕਾਲ ।। ੧ ।
ਇਨ ਸੰਤਨ ਕੀ ਬਾਂਛਉ ਧੂਰ ।। ਲੇ ਮੁਖਿ ਲਾਵਉ ਮੇਰੀ ਸਰਧਾ ਪੂਰਿ ।। ੧ ।। ਰਹਾਉ ।।

---

1.ਰਾਹ ਤਕਦੀ ਦਾ 2. ਜੋਤਿਸ਼ 3. ਮੁਰਲੀ ਵਜਾਉਂਦਾ ਹੋਇਆ 4. ਨਿਸ਼ਾਨੀਆਂ ਦੇਖ ਦੇਖ ਕੇ 5. ਲੋਈ ਲਾਹੁਣੀ ਲੋਕ ਲਾਜ ਦੀ ਪ੍ਰਵਾਹ ਨਾ ਕਰਨੀ 6. ਸਿਆਹ ਭਾਵੇ ਕਾਲੇ ਵਾਲ ਗਏ ਅਤੇ ਧੌਲੇ (ਸੁਪੇਦੀ) 7. ਹੀਰ ਦਾ ਪਤੀ ਸੈਦਾ ਖੇੜਾ 8. ਪਿਆਰ ਦੀ 9. ਪਿਆਰ ਵਿੱਚ ਕੰਵਲੀ ਅਥਵਾ ਬੇਸੁੱਧ 10. ਭਾਈ ਦਰਬਾਰੀ ਨੇ ਇਥੇ ਹੋਰੀ ਰਾਗ ਨੂੰ ਬਸੰਤ ਦੇ ਸਹਾਇਕ ਰਾਗ ਦੇ ਤੌਰ ਤੇ ਵਰਤਿਆ ਹੈ 11. ਇਕ ਪ੍ਰਕਾਰ ਦਾ ਤਾਲ 12. ਪ੍ਰਭੂ (ਦਯਾ)

ਪਹਿਲਾਦ ਬੰਧਾਈ ਆਪ ਟੇਕ ॥ ਅੰਬਰੀਕ ਪ੍ਰਭ ਰਲਿ ਏਕ ਮੇਕ ॥
ਜਨਕ ਧਿਆਇਓ ਰਾਜ ਮਾਹਿ ॥ ਸੁਕਦੇਵੈ ਮਾਇਆ ਲਗੈ ਨਾਹਿ ॥ ੨ ॥
ਭਭੀਖਨ ਭੇਦੁ ਦੇ ਮਿਲੇ ਰਾਮ ॥ ਮਦੋਦਰਾ[1] ਉਧਰੀ ਸਾਮ ਸਾਮ ।
ਜੜ ਭਰਥੁ ਭੈਆ ਹੈ ਜੜ ਸਮਾਨ ॥ ਕਪਲਾਦ ਨ ਮਾਇਆ ਲਗੀ ਆਨ ॥ ੩ ॥
ਸੀਤਾ ਕਾ ਕੀਤੋ ਪਰਤਾਪੁ ॥ ਧ੍ਰੋਪਤਿ ਲਾਜ ਰਖੀ ਆਪ ॥
ਅਰਜਨ ਕੋ ਰਥੁ ਹਾਕ ਸਿਆਮ ॥ ਰੇ ਮਨ ਤੂ ਭੀ ਭਜ ਸਉਰਹਿ ਕਾਮ ॥ ੪ ॥
ਅੰਕੁ ਰ ਮਿਲਾਇਓ ਭ੍ਰਮ ਖੋਇ ॥ ਊਧੋ ਦੀਨੀ ਗਿਆਨਿ ਲੋਇ[2] ॥
ਬਿਦਰੁ ਉਧਾਰਿਓ ਸਾਗੁ ਖਾਇ ॥ ਰੇ ਮਨ ਤੂਭੀ ਤਿਸੁ ਜਸੁ ਗਾਇ ॥੫॥
472.ਅ ਅਹਿਲਿਆ ਤਾਰੀ ਚਰਨਧਾਰ ॥ /ਖੇਵਟੁ[3] ਉਧਰਿਓ ਸਣਿ ਪਰਵਾਰ ॥
ਕੁਬਜਾ ਉਧਰੀ ਅੰਗਿਸਟੁ[4] ਲਾਇ॥ ਰੇ ਮਨ ਸੋ ਪ੍ਰਭ ਮਨ ਵਸਾਇ ॥ ੬ ॥
ਬੰਧਕੁ ਤਾਰਿਓ ਬਾਨੁ ਲਾਇ॥ ਝੀਵਰਿ[5] ਆਂਦਾ ਜਾਲ ਪਾਇ ॥
ਪੂਤਨਾ ਉਧਰੀ ਕਪਟਿ ਸੰਗ ॥ ਰੇ ਮਨ ਤੂ ਭੀ ਸਿਮਰਹੁ ਹੋਇ ਨਿਸੰਗ ॥ ੭ ॥
ਰਾਮਾਨੰਦ ਕੇ ਸਰੇ ਕਾਮ ॥ ਨਾਮਾ ਗਾਵੈ ਰਾਮ ਨਾਮ ॥
ਕੰਬੀਰ ਧਿਆਇਉ ਪ੍ਰਭੁ ਦਿਆਲੁ ॥ ਨਵ ਕੋੜੀ ਕਉ ਤੁਟਾ ਜਾਲੁ ॥ ੮ ॥
ਤਿਲੋਚਨ ਕਉ ਮਿਲੇ ਭੇਟ ਦੇਇ ॥ ਆਇ ਸਵਾਰੀ ਕਾਵ[6] ਜੈਦੇਇ ॥
ਗੁਰ ਕ੍ਰਿਪਾ ਭਈ ਬੇਣੀ ਭਾਟ[7] ॥ ਬਾਲ ਬੁੱਧ ਮਿਲੇ ਧੰਨੇ ਜਾਟ ॥ ੯ ॥
ਰਵੀਦਾਸ ਧਿਆਇਆ ਰਾਮਚੰਦੁ ॥ ਭੀਖਨ ਮਿਲਿਆ ਪਰਮਾਨੰਦੁ ॥
ਸਧਨੇ ਸੇਵਿਆ ਸਿਰਜਨੁਹਾਰੁ ॥ ਸੈਨ ਸਲਾਹਿਓ ਪਰਵਦਗਾਰੁ ॥ ੧੦ ॥
ਰੰਕੇ ਬੰਕੇ[8] ਭਗਤਿ ਭਾਉ ॥ ਦਾਦੂ[9] ਜਪਿਆ ਸਚੁ ਨਾਉਂ ॥
ਪਰਮਾਨੰਦ[10] ਆਨੰਦ ਹੋਇ ॥ ਰੇ ਮਨ ਤੂ ਭੀ ਜਪਹੁ ਸੋਇ ॥ ੧੧ ॥
ਪੀਪੇ ਪਾਇਆ ਪ੍ਰਭੁ ਪਿਆਰੁ ॥ ਕਾਨਾ[11] ਦਾਸੁ ਜਪੇ ਨਿਰੰਕਾਰੁ ॥
ਸੂਰੁ[12] ਧਿਆਵੈ ਗੋਪੀ ਕਾਂਨੁ ॥ ਗੁਰੁ ਨਾਨਕੁ ਪੂਰਨੁ ਭਗਵਾਨੁ ॥ ੧੨ ॥ ੩੩ ॥[13]

---

1. ਰਾਵਣ ਦੀ ਪਤਨੀ 2. ਗਿਆਨ ਦਾ ਚਾਨਣ 3. ਮਲਾਹ, ਜਿਸਨੂੰ ਰਾਮ ਜੀ ਨੇ ਸਣੇ ਪਰਿਵਾਰ ਬੈਕੁੰਠ ਪਹੁੰਚਾਇਆ 4. ਅੰਗੂਠਾ 5. ਬਾਲੂ ਝੀਵਰ ਨੇ ਪ੍ਰਭੂ ਨੂੰ ਜਾਲ ਵਿੱਚ ਫਸਾਇਆ 6. ਜੈ ਦੇਵ ਭਗਤ ਦੀ ਕਵਿਤਾ ਸੁਆਰੀ 7. ਬੇਣੀ ਨੂੰ ਭਾਟ ਭਾਈ ਦਰਬਾਰੀ ਨੇ ਕਿਹਾ ਹੈ 8. ਰੰਕਾ ਪਤੀ ਅਤੇ ਬੰਕਾ ਪਤਨੀ (ਪੰਡਰਪੁਰ ਵਾਸੀ) 9. ਇਕ ਭਗਤ (ਅਹਮਦਾਬਾਦ) ਕਬੀਰ ਪੰਥੀ 10. ਮਹਾਰਾਸ਼ਟਰ ਦੇ ਇਕ ਭਗਤ 11. ਲਾਹੌਰ ਨਿਵਾਸੀ ਇਕ ਭਗਤ 12. ਸੂਰ ਦੀ ਆਦਿ ਗ੍ਰੰਥ ਵਿੱਚ ਇਕੋ ਤੁਕ ਹੈ 13. ਭਾਈ ਦਰਬਾਰੀ ਦਾਸ ਨੇ ਬਸੰਤ ਰਾਗੁ ਇਥੇ ਸਮਾਪਤ ਕੀਤਾ ਹੈ। ਇਸ ਲਈ ਇਥੇ 30 ਅੰਕ ਚਾਹੀਦਾ ਸੀ। ਅਗਲੇ ਰਾਗੁ ਬਸੰਤ ਹਿੰਡੋਲ ਉੱਪਰ ੩੧ ਨੰਬਰ ਦਰਜ ਹੈ

**ੴ ਸਤਿਗੁਰੂ ਬਾਬਾ ਨਾਨਕੁ ॥ ਅਭੈ ਰਾਮ ਪਰਸਾਦਿ ॥**

**ਰਾਗੁ ਹਿੰਡੋਲ[1]॥ ਚਉਪਦੇ ਘਰੁ ੨ ॥**

ਉਠਿ ਕਲਾਣ[2] ਕਰੀ ਪ੍ਰਭਾਤੇ ਮੈਂ ਢਾਢੀ ਦਰਿ ਤੇਰਾ ॥ ਤੁਧੁ ਬਿਨੁ ਅਉਰੁ ਨਹੀਂ ਮੈਂ ਕੋਈ ਕਰੁ ਖਸਮਾਨਾ ਮੇਰਾ ॥ ੧ ॥

473.ੳ ਮੈ ਜਾਚਕੁ ਤੇ/ਰਾ ਤੂ ਜਜਮਾਨੁ ॥ ਨਾਮੁ ਦਖਣਾ[3] ਦੀਜੈ ਦਾਨੁ ॥ ੧ ॥ ਰਹਾਉ ॥

ਤੁਧੁ ਪ੍ਰਭ ਤੁਠੈ ਸਭ ਕੁਛ ਪਾਈਐ ਮਨ ਕੀ ਜਾਇ ਭਰਾਤਿ[4]॥ ਦਰਸਨੁ ਦੇਹਿ ਪ੍ਰਭਿ ਮੇਰੇ ਐਸੀ ਕੀਜੈ ਦਾਤਿ ॥ ੨ ॥

ਕਰਿ ਕ੍ਰਿਪਾ ਅਪਨਾ ਕਰਿ ਰਾਖਹੁ ਦੀਨ ਦਿਆਲ ਗੁਪਾਲ॥ ਜਗ ਵਿਚਿ ਦਾਗ[5] ਤੁਮਾਰਾ ਕਹੀਐ ਅਪਨਾ ਬਿਰਦੁ ਸਮਾਲ ॥੩॥

ਸੰਤ ਧੂਰ ਦੀਜੈ ਪਰਮੇਸਰ ਕਿਰਪਾ ਕਰਿ ਕੈ ਆਪਿ ॥ ਨਾਨਕ ਪੰਥੀ ਸਰਨਿ ਦਰਬਾਰੀ ਕਾਟਹੁ ਹਮਰੇ ਪਾਪਿ ॥ ੪ ॥ ੧ ॥

**ਰਾਗੁ ਹਿੰਡੋਲੁ ॥**

ਸਾਲਗਿਰਾਮੁ ਗੁਰਚਰਨ ਪਖਾਰਹੁ[6] ਤੁਲਸੀ ਤੁਮਕਿ[7] ਮਿਟਾਵਹੁ ॥

ਪ੍ਰੇਮ ਪੁਹਪ[8] ਪੂਜਹੁ ਪਰਮੇਸਰੁ ਭਾਉ ਭੋਜਨੁ ਭੋਗੁ ਲਗਾਵਹੁ ॥ ੧ ॥

ਕਾਹੇ ਭਰਮ ਕੁਕਰਮ ਕਮਾਵਹੁ ॥ ਕਾਚੁ[9] ਨ ਕਿਤ ਹੀ ਕਾਮ ਸਾਚ ਲਿਵ ਲਾਵਹੁ ॥ ੧ ॥ ਰਹਾਉ ॥

ਮਮਤਾ[10] ਮੇਟਿ ਮਾਲਾ ਮੁਖਿ ਹਰਿ ਹਰਿ ਰਾਮ ਨਾਮ ਚਿਤੁ ਦੇਵਹੁ ॥

ਗੁਰ ਕਉ ਬੂਝ ਸੁਮਾਰਗ ਪੰਕੜਹੁ ਪਰਮੁ ਪਦਾਰਥੁ ਲੇਵਹੁ ॥ ੨ ॥

ਸਭ ਤੇ ਪਰੇ ਸਭਨ ਮਹਿ ਨੇਰਾ ਸਾਧ ਸੰਗਤ ਮਿਲਿ ਘੋਖਹੁ॥ ਜਿਉ ਜਿਉ ਘੋਖਹੁ ਤਿਉ ਤੁਮ ਬੂਝਹੁ ਪੰਚਾ ਦਾ ਰਸੁ ਸੋਖਹੁ॥੩॥

ਨਾਨਕ ਪੰਥੀ ਭਣੇ ਦਰਬਾਰੀ ਗੁਰ ਕੀ ਬਾਣੀ ਸੋਧੈ[11] ॥ ਏਹੋ ਜਪੁ ਤਪੁ ਸੰਜਮੁ ਸਾਰਾ ਅਪਨਾ ਮਨ ਪ੍ਰਬੋਧੇ ॥ ੪ ॥ ੨ ॥

**ਰਾਗੁ ਹਿੰਡੋਲੁ ॥**

ਲੋਭ ਲਹਰਿ ਜਗੁ ਡੁਬਦਾ ਜਾਂਦਾ ਮੈਂ ਭੀ ਵੰਞਾਂ ਨਾਲੇ ॥ ਕਾਮ ਕ੍ਰੋਧ ਭਈ ਖੁਮਾਰੀ ਸਕੋ ਨ ਆਪੁ ਸਮਾਲੇ ॥ ੧ ॥

473.ਅ ਮੇਰੇ ਸਾਹਿਬਾ ਮੈਂ ਸਰਨਿ ਪੁਕਾਰੀ ॥ ਹਾਥੀ ਡੁਬਦਾ ਕਾ/ਢਿ ਲਇਆ ਤਿਉ ਕਾਢਹੁ ਅਬਿ ਕੀ ਵਾਰੀ॥੧॥ ਰਹਾਉ ॥

ਪਾਰੁ ਨ ਬੇੜੀ ਲੋਹੇ ਲਈ ਝਾਝਾ ਬਹੁਤਾ ਵਗੈ ॥ ਭੈਜਲੁ ਡੋਬੁ ਖੇਵਟੁ ਅੰਨਾ ਵੰਝੁ ਨ ਚਪਾ ਲਗੈ [12]॥ ੨ ॥

ਲਾਸ ਘਸੀ ਅਬਿ ਟੂਟਨਿਹਾਰੀ ਅਗਲਾ ਪਤਣੁ ਦੂਰੇ ॥ ਪੂਰੀ ਬੇੜੀ ਪਾਰ ਲੰਘਾਵਹੁ ਸਤਿਗੁਰ ਸਜਣ ਸੂਰੇ ॥ ੩ ॥

ਨਾਹਨ ਹਾਥ ਨ ਲਾਂਘਾ ਕੋਈ ਸੁਣਿ ਕਰਿ ਇਹੁ ਮਹੁ ਡਰਿਆ ॥

ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤਿਹਾਰੀ ਪਰਿਆ ॥ ੪ ॥ ੩ ॥

**ਰਾਗੁ ਹਿੰਡੋਲੁ ॥**

ਸਚ ਧਰਮ ਕਾ ਬੇੜਾ ਬਾਧਹੁ ਲਦਹੁ ਸਚੁ ਬੀਚਾਰੋ ॥ ਵਾਉ ਵਾਸਨਾ ਥੰਭਹੁ[13] ਮਨ ਮਹਿ ਰਾਮ ਨਾਮ ਬਿਉਹਾਰੋ ॥ ੧॥

ਭੈਜਲ ਕਾ ਖੇਵਟੁ ਗੁਰੁ ਬੇੜਾ ਲਾਂਘਾ ਹਾਥ ਪਛਾਣੈ॥ ਜੀਉ ਮਲਾਹੀ ਦੇ ਮਿਲੁ ਗੁਰੁ ਕਉ ਜੋ ਤਾਰਨਿ ਕੀ ਬਿਧਿ ਜਾਣੈ ॥ ੧ ॥ ਰਹਾਉ ॥

ਪ੍ਰੇਮ ਪ੍ਰੀਤਿ ਚਿਤ ਲਾਸ ਲਗਾਵਹੁ[14] ਬੇੜੀ ਲੋੜਿ ਨ ਪਾਵੈ[15]॥ ਵੰਝ ਚਪਾ ਗੁਰਬਚਨ ਬੀਚਾਰਹੁ ਜੋ ਗੁਰੁ ਸਬਦੁ ਸੁਣਾਵੈ॥੨ ॥

ਗੁਰ ਕਉ ਮਿਲਿ ਮਿਲਿ ਬਹੁਤੀ ਉਧਰੀ ਸੁਨੀ ਕਹਾਨੀ ਕਰਨੀ ॥ ਮੈ ਬਪੁਰੇ ਕੀ ਕਹਾਂ ਪਹੁਚਿ ਹੈ ਬੇਦ ਪੁਰਾਨੋ ਬਰਨੀ ॥ ੩ ॥

ਹਾਰ ਪੁਕਾਰ ਕਰੀ ਗੁਰ ਆਗੈ ਮੋ ਕਉ ਲੇਹੁ ਉਬਾਰੇ ॥ ਨਾਨਕ ਪੰਥੀ ਪਤਿਤੁ ਦਰਬਾਰੀ ਤੁਮ ਪਤਿਤ ਉਧਾਰਨਹਾਰੇ ॥੪॥੪॥

**ਰਾਗੁ ਹਿੰਡੋਲੁ ॥**

ਮਾਂਹਾਂ ਮਾਹਿ ਬਸੰਤੁ ਜਿਉ ਮਾਨਸ ਦੇਹਿ ਅਮੋਲੁ ॥ ਬਿਰਥਾ ਖੋਵਣ ਜੋਗੁ ਨਹਿ ਰੇ ਮਨ ਹਰਿ ਹਰਿ ਬੋਲੁ ॥ ੧ ॥

ਫੇਰਿ ਨ ਆਵਗੁ ਹਾਥਿ ਏਹੁ ॥ ਦੇਖੁ ਬੀਚਾਰ ਹਿੰਞਾਰ ਮਨ ਉਤਮ ਮਾਨਸ ਦੇਹੁ ॥ ੧ ॥ ਰਹਾਉ ॥

474.ੳ ਤਰ/ਵਰ[16] ਮੈਂ ਚੰਦਨ ਜਿਵੈ ਪਾਰਸੁ ਪਾਹੁਨ ਮਾਹਿ[17]॥ ਲਖ ਚਉਰਾਸੀ ਜੂਨ ਮਹਿ ਨਰ ਦੇਹੀ ਸਮ ਨਾਹਿ ॥ ੨ ॥

ਮੰਦਰ ਕਉ ਪਉੜੀ ਜਿਵੈ ਸਾਗਰ ਮਾਹ ਜਹਾਜੁ ॥ ਨਰ ਦੇਹੀ ਪਉੜੀ ਮੁਕਤਿ ਕੀ ਸਵਾਰਹੁ ਅਪਨਾ ਕਾਜੁ ॥ ੩ ॥

ਰੇ ਮਨ ਸਮਝਹੁ ਵਖਤੁ ਏਹੁ ਮਤੁ ਪਾਛੈ ਪਛੁਤਾਹਿ ॥ ਦਰਬਾਰੀ ਜਪੁ ਤੂਰਾਮ ਰਾਮ ਸੁਣਿ ਕੈ ਖਤਾ ਨ ਖਾਹਿ ॥ ੪ ॥ ੫॥

---

1. ਭਾਈ ਦਰਬਾਰੀ ਨੇ ਹਿੰਡੋਲ ਰਾਗ ਸੁਤੰਤਰ ਤੌਰ ਤੇ ਵਰਤਿਆ ਹੈ ਪਰੰਤੂ ਇਸਦੀ ਗਿਣਤੀ ਬਸੰਤ ਰਾਗ ਵਿੱਚ ਹੀ ਕੀਤੀ ਹੈ, ਜਿਸ ਦੇ 6 ਸ਼ਬਦ ਹਨ 2. ਉਪਮਾ, ਉਸਤਤਿ 3. ਦਕਸ਼ਣਾ ਦੇ ਰੂਪ ਵਿੱਚ 4. ਭਰਮ 5. ਉਲ੍ਹਾਮਾ 6. ਗੁਰੂ ਦੇ ਚਰਨ ਧੋਵੋ (ਪਖਾਰਹੁ) 7. ਤਮਕ ਅਥਵਾ ਤਮੋ ਗੁਣ ਜਾਂ ਕ੍ਰੋਧ 8. ਪੁਸ਼ਪ, ਫੁੱਲ 9. ਸੰਸਾਰ ਦਾ ਪਿਆਰ 10. ਮਾਇਆ ਦਾ ਪਿਆਰ 11. ਵਿਚਾਰ ਕਰੇ 12. ਚੱਪੂ ਅਥਵਾ ਵੰਝ 13. ਰੋਕੋ 14. ਲਾਸ, ਰੱਸਾ 15. ਉਲਟ ਨਾ ਜਾਵੇ 16. ਬਿਰਛਾਂ ਵਿੱਚ 17. ਪੱਥਰਾਂ ਵਿੱਚ

**ਰਾਗੁ ਹਿੰਡੋਲ ।। ਬਿਸਨਪਦਾ ।। ਅਸਟਪਦੀ ।।**

ਹਿਡੋਲੇ[1] ਝੂਲੇ ਕਾਨ ਕਨ੍ਹਯਾ ਬਕੀ ਪੂਦਨਾ[2] ਆਈ ।। ਮੁਖਿ ਮੀਠੀ ਕਪਟਣਿ ਬੁਰਿਆਹੀ ਥਨੀ ਹਲਾਹਲਿ[3] ਲਾਈ।। ੧ ।।
ਦੇਖਹੁ ਕਉਤਕ ਕਾਨ੍ਹ ਕਨਯੇ ।। ਦੇਵਕੀ ਨੰਦਨ ਅਸੁਰੁ ਨਿਕੰਦਨ[4] ਬਲਭਦ੍ਰ ਕੋ ਭਯੇ ।। ੧ ।। ਰਹਾਉ ।।
ਪੂਤਨਾ ਮੁਖਿ ਮੰਮਾ ਦੀਆ ਲੀਏ ਖਿਚਿ ਪ੍ਰਾਨਾ ।। ਪੂਤਨਾ ਪੂਤੁ ਪੂਤੁ ਕਰ ਕੂਕੀ ਮਿਹਰਵਾਨ ਭਏ ਭਗਵਾਨਾ ।। ੨ ।।
ਸੀਧਰ ਬਾਮਨ ਹਾਥੁ ਵਢਾਇਆ ਮੁਖਿ ਤੇ ਗੁੰਗਾ ਥੀਆ ।। ਤ੍ਰਿਣਾਵਰਤਿ ਬਘਾਸੁਰ ਮਾਰੇ ਐਸਾ ਕਉਤਕੁ ਕੀਆ ।। ੩ ।।
ਦੈਤ ਖਪਾਏ ਗਿਣਤਿ ਨ ਆਵੈ ਤਾਰੇ ਪੂਤ ਕੁਮੇਰੇ[5]।। ਚਰਨ ਛੁਹਾਇ ਗਡਹਾ[6] ਉਲਟਾਇਆ ਮਾਧੋ ਪੂਜਾ ਲਈ ਖੁਹਾਏ ।।੪।।
ਬ੍ਰਹਮੇ ਕਾ ਪ੍ਰਭ ਗਰਬੁ ਮਿਟਾਇਆ ਬਛੁਰੇ ਹੋਰੁ ਉਪਾਏ ।। ਇੰਦ੍ਰ ਮਾਨ ਮਿਟਾਇਆ ਮਾਧੋ ਪੂਜਾ ਲਈ ਖੁਹਾਏ ।। ੫ ।।
ਜੁਨਰ ਬੀਜ ਮੋਤੀ ਤਰਾ[7] ਲਾਏ ਕੁਦਰਤਿ ਕਰਿ ਦਿਖਲਾਈ।। ਕਉਲ ਫੂਲ ਆਦੇ ਲਦਿ[8] ਪਿਆਲਹੁ[9] ਕੀਮਤਿ ਕਿਨੈ ਨ ਪਾਈ।।੬ ।।
474.ਅ ਰਾਧ ਚੰਦ੍ਰਾਵਲਿ ਕੇ ਸੰਗਿ ਖੇਲੈ ਰਾਤਿ ਛਿਮਾਹੀ ਪਾਈ[10]।। ਦੇਵ/ਉਧਾਰੇ ਦੈਤ ਸੰਘਾਰੇ ਮੁਰਲੀ ਟੇਰ ਸੁਣਾਈ ।। ੭ ।।
ਕੰਸ ਕੇਸ ਸਿਸਪਾਲ ਬਿਡਾਰੇ ਰੁਕਮਨ ਚਰਨ ਲਗਾਈ ।। ਨਾਨਕ ਪੰਥੀ ਜਨੁ ਦਰਬਾਰੀ ਸਦਕੇ ਸਦ ਬਲਿਹਾਰੀ ।। ੮ ।। ੬ ।।
ਜੁਮਲਾ ੩੯ ।।[11] ਰਾਗਾ ੩੧ ।।

---

1. ਪਲਣੇ ਵਿੱਚ, ਝੂਲੇ ਵਿੱਚ 2. ਬਕੀ (ਬਕਾਸੁਰ ਦੀ ਭੈਣ) ਜੋ ਪੂਤਨਾਂ ਜਾਂ ਪੂਦਨਾ ਦਾਈ 3. ਜ਼ਹਿਰ 4. ਨਾਸ਼ ਕਰਨ ਵਾਲੇ 5. ਕੁਬੇਰ ਦਾ ਪੁੱਤਰ 6. ਗੱਡਾ 7. ਬ੍ਰਿਛ ਨੂੰ ਮੋਤੀਆਂ ਦਾ ਫਲ ਲਾਇਆ 8. ਲੱਦ ਕੇ ਲਿਆਂਦੇ 9. ਪਤਾਲ ਤੋਂ 10. ਛੇ ਮਹੀਨਿਆਂ ਦੀ ਰਾਤ ਬਣਾ ਦਿੱਤੀ 11. ਭਾਈ ਦਰਬਾਰੀ ਨੇ 33 ਸ਼ਬਦ ਬਸੰਤ ਰਾਗ ਦੇ ਅਤੇ 6 ਹਿੰਡੋਲ ਦੇ ਗਿਣਕੇ ਸਪਸ਼ਟ ਰੂਪ ਵਿੱਚ 39 ਗਿਣੇ ਹਨ

**ੴ ਸਤਿਗੁਰੂ ਬਾਬਾ ਨਾਨਕ ਅਭੇ ਰਾਮ ਪਰਸਾਦਿ ॥**
**ਰਾਗੁ ਪ੍ਰਭਾਤੀ ॥ ਚਉਪਦੇ ਘਰੁ ੧ ॥**
**ਸਲੋਕੁ ॥**

ਸਬਦ ਸਰੋਵਰੁ ਪੂਰਿਆ ਗੁਰ ਤੀਰਥੁ ਦਰੀਆਉ ॥ ਕੋਟ ਜਨਮ ਕਸਮਲ ਮਿਟਹਿ ਦਰਬਾਰੀ ਗੁਰ ਮਿਲਿ ਨਾਉ ॥ ੧ ॥
ਸਬਦੁ ਸਰੋਵਰੁ ਗਿਆਨੁ ਮਹਾਂਗਸੁ ਜਨ ਮਿਲਿ ਮੰਜਨੁ ਕੀਨਾ॥ ਜਨਮ ਜਨਮ ਕੇ ਗਏ ਪ੍ਰਾਛਤਿ[1] ਅਠਸਠਿ ਕਾ ਫਲੁ ਲੀਨਾ॥੧॥
ਗੁਰ ਸਮ ਤੀਰਥੁ ਅਉਰੁ ਨ ਕੋਈ ॥ ਸਤ ਸੰਤੋਖ ਸੰਗ ਗੁਰੁ ਸੋਈ ॥ ੧ ॥ ਰਹਾਉ ॥
ਗੁਰੁ ਦਰੀਆਉ ਸਬਦੁ ਜਲੁ ਜਾ ਮਹਿ ਸੋ ਠਰਿਆ ਜਿਸੁ ਪੀਤਾ॥ ਜਨਮ ਜਨਮ ਕੇ ਜਾਂਹਿ ਜੰਗਾਲਾ ਨਿਰਮਲੁ ਹੋਇ ਪੁਨੀਤਾ॥੨॥
ਪ੍ਰੇਮਿ ਪਿਆਲਾ ਪੀ ਤ੍ਰਿਪਤਾਨਾ ਸਚਿ ਨਾਮ ਰੰਗ ਰਾਤਾ ॥ ਸਤਿਗੁਰ ਪਰਮਲ ਕੇ ਸੰਗਿ ਛੁਹਿਆ ਸੋ ਚਹੁ ਕੁੰਟੀ ਜਾਤਾ ॥ ੩ ॥
ਗੁਰਮੁਖਿ ਸਚ ਪਛਾਣਿ ਪਹੂਤੇ ਆਵਣਿ ਜਾਣਾ ਛੂਟਾ॥ ਜਨ ਨਾਨਕ ਦਾਸੁ ਸਰਨਿ ਦਰਬਾਰੀ ਰਾਖਹੁ ਪ੍ਰਭਿ ਅਬ ਹੂਟਾ[2]॥ ੪॥੧॥

**ਰਾਗੁ ਪ੍ਰਭਾਤੀ ॥**

475.ੳ ਸਤਿਗੁਰੁ ਸਾਗਰੁ ਰਤਨਿ ਅਮੋਲਕਿ ਹਰਿ ਗੁਣ ਤੋਟਿ ਨ/ਆਵੈ॥ ਜੋ ਮਰਜੀਅੜਾ[3] ਹੋਇ ਲਹੈ ਸੋ ਰਤਨ ਅਮੋਲਕ ਪਾਵੈ॥ ੧॥
ਗੁਰ ਉਪਮਾ ਆਪਾਰ ਸੁਨੀਜੈ ॥ ਕੁਛੁ ਨਾਹੀਂ ਕਾ ਵਸਤੁ ਅਮੋਲਕ ਜੋ ਗੁਰ ਭੇਟਾ ਦੀਜੈ ॥ ੧ ॥ ਰਹਾਉ ॥
ਸਤਿਗੁਰੁ ਦਾਤਾ ਪਰਉਪਕਾਰੀ ਦੀਨਾ ਨਾਥ ਦਿਆਲਾ ॥ ਗੁਰੁ ਦੀਪਕ ਮੰਦਰ ਤੇ ਪਾਈਐ ਬਸਤੁ ਉਜਾਲਾ ॥ ੨ ॥
ਗੁਰ ਬਿਨ ਆਨ ਨ ਕੋਊ ਸਮਰਥੁ ਜੋ ਜਨੁ ਰਾਖੈ ਜਨਮਾ॥ ਸਤਿਗੁਰੁ ਪਾਰਸਿ ਪਰਸਤਿ[4] ਕੰਚਨ ਇਆ ਸਮ ਨੇਮ ਨ ਧਰਮਾ॥੩॥
ਸਦ ਬਲਿਹਾਰੀ ਸਤਿਗੁਰ ਅਪਨੈ ਬਾਰ ਜਾਉ ਲਖ ਬਾਰੀ॥ ਕਰਿ ਕਿਰਪਾ ਰਾਖਹੁ ਗੁਰਦੇਵਾ ਸਰਨਿ ਪਰਿਓ ਦਰਬਾਰੀ॥੪॥ ੨॥

**ਰਾਗੁ ਪ੍ਰਭਾਤੀ ॥**

ਗੁਰੂ ਸਮੁੰਦੁ ਸਚ ਜਲ ਭਰਿਆ ਲਹਰਾ ਸਬਦ ਸੁਭਾਇ ॥ ਜੋ ਨਾਵੈ ਸੋ ਨਿਰਮਲੁ ਹੋਵੈ ਪਾਪ ਕਸੰਮਲ ਜਾਇ ॥ ੧ ॥
ਗੁਰ ਸਮਾਨ ਜਿਨਿ ਤੀਰਥੁ ਕੋਈ ॥ ਜਿਤੁ ਨਾਤੇ ਸਗਲੀ ਮਲੁ ਖੋਈ ॥ ੧ ॥ ਰਹਾਉ ॥
ਗੁਰੁ ਪਾਰਸੁ ਪਰਸੇ ਸੁਖੁ ਹੋਵੈ ਜਿਉ ਲੋਹੇ ਜਨਮੁ ਵਟਾਇਆ॥ ਤਿਉ ਮਾਣਸ ਤੇ ਨਿਰਜੁਰ[5] ਹੂਏ ਜਿਨ ਗੁਰ ਕਾ ਸਬਦੁ ਕਮਾਇਆ॥੨॥
ਸਤਿਗੁਰੁ ਸੀਤਲੁ ਬਾਵਨੁ[6] ਚੰਦਨੁ ਕਾਸਟੁ ਚੰਦਨੁ ਹੋਵੈ ॥ ਤਿਉ ਸਤਿਗੁਰ ਕੀ ਸੰਗਤਿ ਐਸੀ ਬਹੁਰਿ ਨ ਜੋਨੀ ਜੋਵੈ ॥ ੩ ॥
ਸਦਕੇ ਕੀਤਾ ਸਤਿਗੁਰ ਵਿਟਹੁ ਜਾਉ ਸਦਾ ਬਲਿਹਾਰੀ॥ ਨਾਨਕ ਪੰਥੀ ਜਨੁ ਦਰਬਾਰੀ ਸਤਿਗੁਰ ਸਰਨਿ ਤੁਮਾਰੀ॥੪॥੩॥

**ਰਾਗੁ ਪ੍ਰਭਾਤੀ ॥**

475.ਅ ਗੁਰ ਦਰੀਆਉ ਨਿਰਿਮਲੁ ਨੀਰੋ ਨਾਮ ਅੰਮ੍ਰਿਤਿ ਭਰਿਪੂਰੇ॥ ਗਿਆਨੁ ਰਤਨੁ ਜਿ/ਸੁ ਕੰਉ ਗੁਰੁ ਬਖਸੇ ਤਿਸੁ ਉਤਰੇ ਸਗਲਿ ਵਸੂਰੇ[7]॥੧॥
ਸਤਿਗੁਰੁ ਵਿਟਹੁ ਸਦਿ ਬਲਿਹਾਰੀ ॥ ਨਿਸੁ ਬਾਸੁਰਿ ਗੁਰਚਰਨਿ ਅਰਾਧਹੁ ਭਵਜਲੁ ਉਤਰਹੁ ਪਾਰੀ ॥ ੧ ॥ ਰਹਾਉ ॥
ਗੁਰੁ ਪਾਰਸ ਲੋਹੇ ਸੰਗੁ ਪਾਵੈ ॥ ਹੂਆ ਕੰਚਨੁ ਪਿਛੁਲਾ ਜਨਮੁ ਵਟਾਵੈ ॥ ੨ ॥
ਗੁਰੁ ਚੰਦਨੁ ਤਰਵਰੁ[8] ਕਾਸਟਿ ਉਧਾਰੇ ॥ ਜੋ ਸੰਗੁ ਪਾਵੈ ਚੰਦਨੁ ਹੋਵੈ ਸੁਗੰਧ ਜਨਮੁ ਮਹਿਕਾਰੇ[9] ॥ ੩ ॥
ਸਤਿਗੁਰ ਸੀਤਲੁ ਸਬਦੁ ਦਿੜਾਇਆ ॥ ਦਰਬਾਰੀ ਸਤਿਗੁਰ ਕੀ ਸਰਨਾਇਆ ॥ ੪ ॥ ੪ ॥

**ਰਾਗੁ ਪ੍ਰਭਾਤੀ ॥**

ਪ੍ਰਭਾਤੀ ਪ੍ਰਭੁ ਸਿਮਰੀਐ ਪਤਿਤ ਉਧਾਰਨਹਾਰੁ ॥ ਪਾਹੁਨ ਪਾਨੀ ਪੈ ਤਰੇ ਤੂ ਤਰਸਹਾ[10] ਕਿਉ ਨ ਗਵਾਰ ॥ ੧ ॥
ਤੂ ਸਿਮਰੁ ਸਦਾ ਸਚੁ ਸੋਇ ॥ ਸੰਸਾ ਸੋਗੁ ਨ ਬਿਆਪੇ ਕੋਇ ॥ ੧ ॥ ਰਹਾਉ ॥
ਬੇਦ ਪੁਰਾਨ ਪੁਕਾਰਦੇ ਸਣੇ ਕਤੇਬ ਕੁਰਾਨ ॥ ਜਿਨਾ ਇਕ ਮਨ ਇਕੁ ਅਰਾਧਿਆ ਸੇ ਦਰਗਹ ਪਾਵਹਿ ਮਾਨ ॥ ੨ ॥
ਜਾਤ ਸਨਾਤਿ ਨ ਪੂਛੀਐ ਊਚੁ ਨੀਚੁ ਨਹਿ ਕੋਇ ॥ ਜਿਨਿ ਕੀ ਲੇਖੇ ਪਤਿ ਪਵੈ ਸਫਲਿਓ ਆਇਆ ਸੋਇ ॥ ੩ ॥
ਜਿਨ ਜਨ ਜਪਿਆ ਰਾਮ ਨਾਮੁ ਜਮ ਕਾ ਗਮੁ ਤਿਨ ਨਾਹਿ॥ ਓਹੁ ਦੁਹੀ[11] ਜਹਾਨੀ ਸੁਰਖਰੂ ਦਰਬਾਰੀ ਜਪੁ ਮਨ ਮਾਂਹਿ॥ ੪॥੫॥

**ਰਾਗੁ ਪ੍ਰਭਾਤੀ ॥**

ਅਬ ਮੁਝ ਤੁਮਰੀ ਪਨਹ ਖੁਦਾਇ ॥ ਅਉਰ ਠਉਰੁ ਸਭਿ ਢੂਢਿ ਡਿਠੀ ਹੈ ਤੁਧੁ ਬਿਨੁ ਦੂਜੀ ਅਉਰ ਨ ਜਾਇ[12]॥ ੧ ॥
ਤੁਧ ਜੇਵਡ ਤੂੰਹੈ ਹੈ ਹਰਿਰਾਇ ॥ ਜੋ ਤੁਮਰਾ ਜਸੁ ਗਾਵ/ਹਿ ਕਰਤੇ ਸੇ ਜਮ ਚੋਟਿ ਨ ਖਾਇ॥ ੧ ॥ ਰਹਾਉ ॥

---

1. ਪਾਪ 2. ਹਟਿਆ ਹੋਇਆ 3. ਸਮੁੰਦਰ ਵਿੱਚੋਂ ਰਤਨ ਕੱਢਣ ਵਾਲਿਆਂ ਦੀ ਸੰਗਿਆ 4. ਛੁਹ ਨਾਲ 5. ਦੇਵਤੇ ਬਣ ਗਏ 6. ਖੁਸ਼ਬੂਦਾਰ ਚੰਦਨ (52 ਉਂਗਲ ਲੰਬੇ ਦਾ ਸਿਧਾਂਤ ਗਲਤ ਹੈ) 7. ਦੁੱਖ, ਕਸ਼ਟ 8. ਬ੍ਰਿਛ 9. ਮਹਿਕ ਵਾਲੇ 10. ਤਰੇਂਗਾ 11. ਲੋਕ ਪਰਲੋਕ 12. ਥਾਂ, ਜਗ੍ਹਾਂ

ਤੁਮ ਹੀ ਮਾਤ ਪਿਤਾ ਸੁਖ ਸਾਗਰੁ ਤੁਮ ਹੀ ਸਖਾ ਸਹਾਇ ॥ ਤੂੰ ਹੈ ਮਾਰਹਿ ਤੂਹੇ ਬਖਸਹਿ ਤੂਹੇ ਦੇਹਿ ਸਜਾਇ ॥ ੨ ॥
ਤੂੰ ਹੈ ਕਰਤਾ ਤੂੰਹੈ ਹਰਤਾ ਤੇਰੀ ਸਤਿ ਰਜਾਇ ॥ ਤਿਨ ਕੈ ਸਦਿ ਬਲਿਹਾਰੀ ਜਾਈਐ ਜੋ ਤੁਮਰਾ ਜਸੁ ਗਾਇ ॥ ੩ ॥
ਤੁਮ ਕਉ ਤੇ ਪਛਾਣਹਿ ਪ੍ਰਭ ਜੀ ਕਰਮੁ ਜਿਨਾ ਦੇ ਭਾਇ ॥ ਨਾਨਕ ਪੰਥੀ ਜਨੁ ਦਰਬਾਰੀ ਤੇਰੀ ਹੈ ਸਰਣਾਇ ॥ ੪ ॥ ੬ ॥

**ਰਾਗੁ ਪ੍ਰਭਾਤੀ ॥**

476.ੳ ਅਲਹੁ ਆਲਮੁ[1] ਸਾਜਿਆ ਆਪੇ ਬਨਮਾਲੀ ॥ ਆਪੇ ਰਵਿਆ ਸਭਸਿ ਮਹਿ ਪਤਿ ਪਤਿ ਡਾਲੀ ਡਾਲੀ ॥ ੧ ॥
ਰੇ ਮਨ ਤੂਕਿਉ ਨ ਜਪਹਿ ਜੋ ਸਭ ਕਾ ਵਾਲੀ ॥ ਦੇਖਹੁ ਨੈਨ ਉਘਾਰ ਕੈ ਕਾ ਜਾਇ ਨ ਖਾਲੀ ॥ ੧ ॥ ਰਹਾਉ ॥
ਆਪੇ ਧਰਤੀ ਬੀਜੁ ਬਲਦ ਆਪਿ ਪਾਣੀ ਹਾਲੀ ॥ ਆਪੇ ਮਾਛੀ ਮਛੁਲੀ ਆਪੇ ਹੈ ਜਾਲੀ ॥ ੨ ॥
ਆਪੇ ਉਮਤਿ[2] ਸਾਜਿ ਕੈ ਆਪੇ ਪ੍ਰਤਿਪਾਲੀ ॥ ਇਕਨਾ ਦਿਤੋ ਸੋਗੁ ਨਿਤਿ ਇਕਿ ਭਏ ਖੁਸਾਲੀ ॥ ੩ ॥
ਇਕਨਾ ਬੰਦਿ ਖਲਾਸ ਕਰਿ ਗਲ ਖਬਰੀ ਘਾਲੀ[3]॥ ਦਰਬਾਰੀ ਜਮ ਤੇ ਤਉ ਛੁਟਹਿ ਸਿਮਰਹਿ ਬਨਿਵਾਲੀ ॥ ੪ ॥ ੭ ॥

**ਰਾਗੁ ਪ੍ਰਭਾਤੀ ॥**

ਪ੍ਰਭਾਤੀ ਸਿਮਰਹੁ ਪਾਰਬ੍ਰਹਮੁ ਪਾਵਹੁ ਪਰਮ ਨਿਧਾਨੁ ॥ ਪਾਰਬ੍ਰਹਮੁ ਤਬ ਸਿਮਰੀਐ ਜੇ ਸਤਿਗੁਰੁ ਦੇਵੈ ਦਾਨੁ ॥ ੧ ॥
ਮੇਰੇ ਮਨ ਗੁਰ ਸਰਨਾਈ ਪਾਹਿ ॥ ਜੇ ਗੁਰੁ ਦੇਖੇ ਦਇਆ ਕਰਿ ਤਉ ਤੀਨਿ ਤਾਪ ਮਿਟਿ ਜਾਹਿ ॥ ੧ ॥ ਰਹਾਉ ॥
476.ਅ ਜਿਨ ਜਨ ਸਤਿਗੁਰੁ/ਭੇਟਿਆ ਤਿਨ ਜੀਤਾ ਜਨਮੁ ਅਮੋਲੁ ॥ ਰੇ ਮਨ ਹਰਿ ਹਰਿ ਜਾਪੁ ਜਪੁ ਵਾਹਿਗੁਰੂ ਮੁਖਿ ਬੋਲੁ ॥ ੨ ॥
ਗੁਰ ਮਿਲਿ ਗਾਈਐ ਰਾਮ ਨਾਮੁ ਪਾਈਐ ਨਿਰਮਲੁ ਗਿਆਨੁ ॥ ਗੁਰ ਬਿਨੁ ਕਾਰਜੁ ਨ ਸਰੇ ਰੇ ਮਨ ਸਾਚੀ ਮਾਨੁ ॥ ੩ ॥
ਗੁਰਮੁਖਿ ਭਏ ਸੇ ਉਬਰੇ ਮਨਮੁਖਿ ਜਮ ਕੀ ਬੰਦ ॥ ਦਰਬਾਰੀ ਗੁਰ ਮਿਲਿ ਗਾਉ ਤੂ ਪਾਰਬ੍ਰਹਮ ਕੇ ਛੰਦ ॥ ੪ ॥ ੮ ॥

**ਰਾਗੁ ਪ੍ਰਭਾਤੀ ॥**

ਪ੍ਰਭਾਤੀ ਪ੍ਰਭੁ ਸਿਮਰੀਐ ਜਪੀਐ ਜਾਪ ਸਦੀਉ[4]॥ ਰੇ ਮਨ ਗਹਿਲੇ ਬਾਵਲੇ[5] ਰਾਮ ਰਸਾਇਣੁ ਪੀਉ ॥ ੧ ॥
ਉਮਰਿ ਗਵਾਈਆ ਕਮਲ ਮਹਿ ਕਦੇ ਸਿਆਣਾ ਥੀਉ ॥ ਸਮਝਾਇਓ ਸੈ ਪੋਤ ਮੈ ਸਮਝੈ ਨਾਹਨ ਜੀਉ ॥ ੧ ॥ ਰਹਾਉ ॥
ਨਵਨੀਤ[6] ਨ ਨਿਕਲੈ ਨੀਰ ਤੇ ਦੂਧ ਵਿਰੋਲੇ ਘੀਉ ॥ ਤੇਹੀ ਖੇਤੀ ਉਗਵੈ ਜੇਹਾ ਬੀਜਹਿ ਬੀਉ ॥ ੨ ॥
ਖੂਹਿ ਅੰਨੇਰੇ ਕਿਉ ਪਵਹਿ ਸਬਦੁ ਗੁਰੂ ਕਾ ਦੀਉ ॥ ਪਾਹਿ ਸਰਨਿ ਸਤਿਗੁਰੂ ਕੀ ਛੂਟਹਿ ਨਾਂਹਿਨ ਈਉ ॥ ੩ ॥
ਇਹੁ ਤਨੁ ਢੇਰੀ ਥੀਵਸੀ ਜਿਉ ਕੰਧ ਵਿਹੂਣੀ ਨੀਉ[7]॥ ਦਰਬਾਰੀ ਗੁਰ ਮਿਲਿ ਹਰਿ ਭਜਹੁ ਸੁਭ ਕਰਮਾ ਕੀ ਸੀਉ ॥੪॥ ੯॥

**ਰਾਗੁ ਪ੍ਰਭਾਤੀ ॥**

ਪ੍ਰਭਾਤੀ ਪ੍ਰਭੁ ਧਿਆਈਐ ਗੁਰਮੁਖਿ ਬਾਣੀ ਗਾਉ ॥ ਈਹਾਂ ਖਿਲਕਤਿ ਖਿਜਮਤ[8] ਕਰੇ ਆਗੇ ਪਾਵਹਿ ਥਾਂਉ ॥ ੧ ॥
ਮੇਰੇ ਮਨ ਐਸਾ ਹਰਿ ਕਾ ਨਾਉ ॥ ਜਿਨਿ ਜਿਨਿ ਜਪਿਆ ਸੇ ਸੁਖੀ ਤੂਭੀ ਹਰਿ ਗੁਣ ਗਾਉ ॥ ੧ ॥ ਰਹਾਉ ॥
477.ੳ ਸਾਸਿ ਭਰੋਸਾ ਨਾ ਕਰਹੁ ਰੇ ਮਨ ਢਿਲਿ ਨ ਲਾਉ ॥ ਦੈਆ ਹੰਢਾਵਹੁ ਜੀਅ/ਮਹਿ ਰਾਖਹੁ ਸਖੀ ਸੁਭਾਉ ॥ ੨ ॥
ਏਕਾ ਟੇਕ ਗੋਬਿੰਦ ਕੀ ਲਗੈ ਨ ਜਮ ਕਾ ਘਾਉ ॥ ਰਾਮ ਨਾਮੁ ਜਪੰਤਿਆ ਕੁਛ ਨ ਕਹੈ ਧਰਮਰਾਉ ॥ ੩ ॥
ਰੇ ਮਨ ਸਿਮਰਹੁ ਰਾਮ ਨਾਮੁ ਮਨ ਮਹਿ ਉਪਜੈ ਚਾਉ ॥ ਦਰਬਾਰੀ ਏਹੋ ਵਖਤੁ ਹੀ ਗੁਰਸਬਦੀ ਮਨੁ ਲਾਉ ॥ ੪ ॥ ੧੦ ॥

**ਰਾਗੁ ਪ੍ਰਭਾਤੀ ॥**

ਪ੍ਰਭਾਤੀ ਪਰਮੇਸੁਰ ਜਪਹੁ ਪਾਵਹੁ ਪਰਮ ਨਿਧਾਨੁ ॥ ਗੁਰ ਕੀ ਆਖੀ ਜੇ ਕਰਹਿ ਦਰਗਹ ਪਾਵਹਿ ਮਾਨੁ ॥ ੧ ॥
ਜਪੁ ਮਨ ਰਾਮ ਨਾਮੁ ਕਲਿਆਨੁ ॥ ਏਕਾਗਰ ਹੋਇ ਹਰ ਭਜਹੁ ਤਿਆਗਹੁ ਅਉਰ ਕੁਬਾਨ[9]॥ ੧ ॥ ਰਹਾਉ ॥
ਅੰਤ ਕਾਲ ਜਿਨ ਜਨ ਕਹਿਆ ਰਾਮ ਰਾਮ ਬਰੜਾਇ ॥ ਜਮਕੰਕਰ ਤਿਨ ਭਜ ਗਏ ਐਸੀ ਹਰਿ ਮਹਿਮਾਇ ॥ ੨ ॥
ਆਠਿ ਪਹਰਿ ਜੋ ਹਰਿ ਜਪੇ ਏਕ ਟੇਕ ਲਿਵ ਲਾਇ ॥ ਜਪ ਬਪੁਰੇ ਕੀ ਕਿਆ ਚਾਲੀ ਧਰਮਰਾਇ ਡਰ ਜਾਇ ॥ ੩ ॥
ਰੇ ਮਨ ਸਿਮਰਹੁ ਰਾਮ ਰਾਮ ਪ੍ਰਭ ਕੀ ਮੰਨ ਰਜਾਇ ॥ ਦਰਬਾਰੀ ਗੁਰ ਕਉ ਬੂਝ ਕੈ ਹਰਿ ਕੀ ਕੀਰਤ ਗਾਇ॥ ੪ ॥ ੧੧ ॥

**ਰਾਗੁ ਪ੍ਰਭਾਤੀ ॥**

ਪ੍ਰਭਾਤੀ ਗਾਵਹੁ ਪ੍ਰੇਮੁ ਕਰ ਮਨ ਤੇ ਧੋਖਾ ਲਾਹਿ ॥ ਏਹ ਸਾਂਇਤ ਫੇਰਿ ਨ ਪਾਵਹੀ ਮੂਰਖ ਖਤਾ ਨ ਖਾਹਿ ॥ ੧ ॥
ਜਿਥੇ ਸੁਣੀਐ ਹਰਿ ਕਥਾ ਚਲ ਤਿਥਾਊ ਜਾਂਹਿ ॥ ਮਨਮੁਖਿ ਬੋਲਹ ਸਦਾ ਸਦਾ ਵਾਹਿਗੁਰੂ ਤੂ ਵਾਹਿ ॥ ੧ ॥ ਰਹਾਉ ॥

---

1. ਦੁਨੀਆਂ 2. ਰਈਅਤ, ਪਰਜਾ 3. ਦੂਤ (ਖਬਰੀ) ਨੇ ਪਾਈ 4. ਸਦਾ ਹੀ 5. ਮੂਰਖ 6. ਮੱਖਣ 7. ਨੀਂਹ ਤੋਂ ਬਗੈਰ 8. ਦੁਨੀਆਂ ਸੇਵਾ ਕਰੇਗੀ 9. ਬੁਰੀਆਦਤ, ਮੰਦੀ ਬਾਣ

ਇਕਾ ਇਛਹੁ ਇਛ ਮਨ ਅਉਰੁ ਤਿਆਗਹੁ ਚਾਹਿ ॥ ਪਕੜਹੁ ਟੇਕ ਗੋਬਿੰਦ ਕੀ ਨਾ ਜਮ ਸਕੈ ਢਾਹਿ ॥ ੨॥
ਜਿਸਨੂੰ ਜਾਣਹਿ ਦੂਰ ਤੂ ਸੋ ਪ੍ਰਭ ਘਟਿ ਹੀ ਮਾਂਹਿ ॥ ਤਿਸਨੂਸਿਮਰਹੁ ਚਿਤੁ ਦੈ ਰੇ ਮਨ ਸਾਹਿ ਗਿਰਾਹਿ[1] ॥ ੩ ॥
477.ਅ ਸਰਨਿ ਪਰਹੁ ਸਤਿਗੁਰੂ ਕੀ ਜਮੁ ਜਿਨਿ ਸਕੈ/ਫਾਹਿ ॥ ਦਰਬਾਰੀ ਰਖੇ ਦੁਹਾਂ ਥੋ ਸਾਮ ਤਿਨਾਂ ਦੀ ਪਾਹਿ ॥ ੪ ॥ ੧੨ ॥

**ਰਾਗੁ ਪ੍ਰਭਾਤੀ ॥**

ਜੈ ਕਾਰਨਿ[2] ਬਿਧਿ ਨਿਗਮ ਉਚਾਰੇ ਸੰਭੂ ਧਿਆਨੁ ਲਗਾਇਆ ॥
ਜੈ ਕਾਰਨਿ ਸੁਰਿ ਨਰ ਗਣਿ ਗੰਧ੍ਰਬ ਗੁਣ ਗਾਵਹਿ ਤਿਲਿ ਭਰਿ ਮ੍ਰਮਾ[3] ਨ ਪਾਇਆ॥੧॥
ਬਾਬਾ ਸਾਚੇ ਸਤਿਗੁਰ ਸਬਦੁ ਦਿੜਾਇਆ ॥ ਪਰੇ ਤੇ ਪਰੇ ਪਰੇਤੇ ਪਰਲਾ ਕਿੰਨਹੂ ਅੰਤੁ ਨ ਆਇਆ ॥ ੧ ॥ ਰਹਾਉ ॥
ਨਉਤਨੁ ਨਾਮੁ ਜਪੇ ਨਿਹਪਾਦਾ[4] ਸਨਕਾਦਿਕ ਦਰਸਿ ਪੂਜਾਰੀ॥ ਕਉਲਾ[5] ਦਾਸੀ ਸਦਾ ਹਰਿ ਨਿਕਟੀ ਕਿਆ ਗਤਿ ਲਹਹਿ ਤੁਮਾਰੀ ॥੨ ॥
ਇੰਦ੍ਰਾਦਕਿ ਬ੍ਰਹਮਾਦਿਕ ਕਿੰਨਰਪ[6] ਕਵਿ ਜਨ ਕਰਤ ਬੀਚਾਰਾ ॥ ਸੁਰ ਨਰ ਮੁਨਿ ਜਨੁ ਜੇਪੇ ਅਸੰਖਾ ਕਿਨਹੂਨ ਪਾਇਓ ਪਾਰਾ ॥ ੩ ॥
ਸੇਖ ਮਸਾਇਕ ਸਾਦਕ ਸਾਬਰਿ ਕਿਨਹੂਕੀਮ ਨ ਪਾਈ ॥ ਦਰਬਾਰੀ ਸਦਾ ਅਗੰਮੁ ਅਪਾਰਾ ਸਭਿ ਘਟਿ ਜੋਤਿ ਸਮਾਈ ॥ ੪ ॥ ੧੩ ॥

**ਰਾਗੁ ਪ੍ਰਭਾਤੀ ॥**

ਬਾਬਾ ਐਸਾ ਅੰਗੁ ਤੁਮਾਰਾ ॥ ਜਾ ਕਉ ਕ੍ਰਿਪਾ ਭਈ ਤੁਹਾਰੀ ਤਾ ਕੈ ਪਖਿ ਮੁਰਾਰਾ[7]॥ ੧ ॥
ਜਾ ਕੋ ਅੰਗ ਕੀਨਾ ਪ੍ਰਭ ਆਪੇ ਗੁਨ ਅਉਗਨਿ ਕਉਨੁ ਬਖਾਨੈ॥ ਪਾਰਸਿ ਕੈ ਸੰਗਿ ਲੋਹਾ ਭੇਟਿਆ ਕਿਆ ਕੋ ਜਾਤਿ ਪਛਾਨੈ ॥੧॥
ਸੰਤਸੁਟ ਭਏ ਅਤ ਜਾਂਕਉ ਸੁਆਂਮੀ ਸੁਚ ਅਸੁਚ ਨ ਕਾਈ ॥ ਸੁਰਿਪਤਿ ਜਲਵਤਿ ਕੀ ਪੁਨਿ ਨਿਆਈ ਅੰਭੇ ਅੰਭਿ[8] ਮਿਲਾਈ॥੨॥
ਨਾਮੁ ਦਾਨੁ ਸੰਤਨਿ ਸੰਗ ਦੀਨਾ ਜਾਕਉ ਅਤ ਵਰਬੂੰ ਹਾ[9]॥ ਬੰਧਨਿ ਕਾਟਿ ਕਰਿ ਕੀਆ ਖਲਾਸੀ ਰਵਿ ਸੁਤਿ ਨਿਰਖਿ[10] ਨ ਬੂਹਾ॥੩॥
478.ੳ ਰਾਮ ਰਾਇ ਜਿਨਿ ਕਰਨਾ/ਧਾਰੀ ਤਿਸੁ ਕੀ ਮਹਮਾ ਅਪਰ ਅਪਾਰਾ ॥ ਦਰਬਾਰੀ ਪ੍ਰਭਤਾ[11] ਕਿਆ ਕੋਊਬਰਨੈ ਅੰਗੁ ਜਿਨਾ ਕਰਤਾਰਾ॥੪॥੧੪॥

**ਰਾਗੁ ਪ੍ਰਭਾਤੀ ॥**

ਬਾਬਾ ਐਸੀ ਤੁਮਰੀ ਪੂਜਾ ॥ ਇਕ ਮਨਿ ਹੋਇ ਹਰਿ ਕਉ ਜਨੁ ਪੂਜੈ ਬਿਨਸਿ ਗੈਆ ਭਾਉ ਦੂਜਾ ॥ ੧ ॥ ਰਹਾਉ ॥
ਇਕ ਮਨਿ ਪੂਜਾ ਧ੍ਰੂੰ ਨੇ ਕੀਨੀ ਅਮਰੀਕੇ ਪੂਜ ਚਰਾਈ ॥ ਅਟਲ ਪਦਵੀ ਦੇ ਮੁਕਤੇ ਕੀਨੇ ਐਸੀ ਪੂਜਾ ਕਰਾਈ ॥ ੧ ॥
ਨਾਮੇ ਪੂਜਾ ਕਰੀ ਠਾਕਰ ਦੀ ਪਰਤਖਿ ਦੂਧੁ ਪੀਆਇਆ॥ ਛਾਨ ਛਵਾਈ ਗਊ ਜੀਆਈ ਤ੍ਰਿਹੁ ਭਉਣੀ[12] ਜਸੁ ਗਾਇਆ॥੨॥
ਧੰਨੇ ਠਾਕੁਰੁ ਪੂਜਿਆ ਗੁਰ ਕਾ ਕਹਿਆ ਕਮਾਇਆ ॥ ਪਾਹੁਨਿ ਤੇ ਹੋਇ ਠਾਕੁਰੁ ਬੈਠਾ ਧੰਨੇ ਦਰਸਨੁ ਪਾਇਆ ॥ ੩ ॥
ਤੁਮਰਾ ਜਸੁ ਜੋ ਕੋਊ ਗਾਵੈ ਤਿਨਿ ਕੀ ਕੈਸੀ ਰੀਸਾ[13] ॥ ਦਰਬਾਰੀ ਹਰਿ ਪ੍ਰਭੁ ਕਰਮੀ ਪਾਈਐ ਕੂੜੇ ਕੂੜੀ ਠੀਸਾ[14]॥੪॥੧੫॥

**ਰਾਗੁ ਪ੍ਰਭਾਤੀ ॥ ਚਉਪਦੇ ॥ ਦੁਤੁਕੇ ॥ ਘਰੁ ੧ ॥**

ਨਾਉ ਤੇਰਾ ਜਪਣਾ ਨਾਉ ਗਾਵਣੁ ਗੀਤ ॥ ਨਾਉ ਤੇਰਾ ਪਤਿਤਾ ਕਰੇ ਪੁਨੀਤ ॥
ਨਾਉ ਤੇਰਾ ਜਪਿ ਜਪਿ ਤਰੇ ਅਨੇਕ ॥ ਨਾਮ ਬਿਨਾ ਹੋਰੁ ਨਾਹਨ ਟੇਕ ॥ ੧ ॥
ਜੀਅ ਕੀ ਜੀਵਨੁ ਨਾਮੁ ਤੁਮਾਰਾ ॥ ਨਾਮ ਬਿਨਾ ਕੈਸੇ ਉਤਰਸਿ ਪਾਰਾ ॥ ੧ ॥ ਰਹਾਉ ॥
ਨਾਉ ਤੇਰਾ ਭੈਜਲ ਮਾਹਿ[15] ਜਹਾਜੁ ॥ ਨਾਉ ਤੁਮਾਰਾ ਪੂਰੇ ਕਾਜ ॥
ਨਾਮ ਤੇਰੇ ਕੀ ਲੀਤੀ ਓਟ ॥ ਹਰਿ ਨਾਮ ਬਿਨਾ ਕਤ ਨਾਹਨ ਛੋਟ ॥ ੨ ॥
ਨਾਉ ਤੇਰਾ ਉਤਮੁ ਨਾਉ ਅਮੋਲੁ ॥ ਰਾਮ ਨਾਮ ਕਾ ਨਾਹਨ ਮੋਲੁ ॥
478.ਅ ਨਾਮ ਤੇਰਾ ਮੇਰੇ ਮਨ ਮਾਹਿ ॥ ਨਾਮ ਬਿਨਾ ਹੋਰੁ ਠਾਹਰਿ/ਨਾਹਿ ॥ ੩ ॥
ਮੋਹ ਗਰੀਬੁ ਅਨਾਥੁ ਵਿਚਾਰਾ ॥ ਸਭ ਕੋ ਮੰਨੇ ਨਾਮੁ ਤੁਮਾਰਾ ॥
ਨਾਨਕ ਪੰਥੀ ਜਨੁ ਦਰਬਾਰੀ ॥ ਮਾਂਗੈ ਦਾਨੁ ਨਾਮੁ ਦੇਹੁ ਮੁਰਾਰੀ ॥ ੪ ॥ ੧੬ ॥

**ਰਾਗੁ ਪ੍ਰਭਾਤੀ ॥**

ਕਰੁਣਾ[16] ਤੇਰੀ ਪਾਰ ਉਤਾਰੇ ॥ ਕਰੁਣਾ ਤੇਰੀ ਪਤਿਤ ਉਧਾਰੇ ॥
ਤੁਮਰੀ ਕਰਣਾ ਕਰੇ ਕਲਿਆਣ ॥ ਕਰਣਾ ਮੁਸਕਲੁ ਕਰੇ ਅਸਾਨ ॥ ੧ ॥

---

1. ਸਾਸ ਗਿਰਾਸ 2. ਜਿਸ ਕਾਰਨ 3. ਭੇਦ 4. ਨਿਰੰਤਰ, ਬਿਨਾ ਰੁਕਾਵਟ ਦੇ 5. ਮਾਇਆ 6. ਦੇਵਤਿਆਂ ਦੇ ਦਰਬਾਰ ਵਿੱਚ ਨਿਰਤ ਕਰਨ ਵਾਲੇ 7. ਪਾਸੇ ਵੱਲ ਦਾ ਅਰਥਾਤ ਤੁਹਾਡੀ ਮਦਦ ਲਈ ਮੁਰਾਰੀ ਹੈ 8. ਪਾਣੀ ਵਿੱਚ ਪਾਣੀ 9. ਵਰ ਪ੍ਰਾਪਤ ਕਰਨ ਯੋਗ 10. ਨਹੀਂ ਨਿਰਖੇਗਾ ਭਾਵ ਛੂਹੇਗਾ 11. ਸ਼ੋਭਾ-ਵਡਿਆਈ 12. ਤਿੰਨਾਂ ਭਵਨਾਂ ਵਿੱਚ 13. ਰੀਸ, ਨਕਲ 14. ਸ਼ੇਖੀ, ਫੋਕੀ ਵਡਿਆਈ 15. ਭਵਜਲ ਵਿੱਚ 16. ਕਿਰਪਾ, ਦਇਆ

ਜਿਸੁ ਪਰ ਕਰੁਣਾ ਕਰੇ ਗੁਸਾਂਈ ॥ ਰਾਖੇ ਮਾਤ ਪਿਤਾ ਸੁਤ ਨਿਆਈ ॥ ੧ ॥ ਰਹਾਉ ।
ਤੁਮਰੀ ਕਰੁਣਾ ਤੇ ਨਾਮੁ ਧਿਆਈਐ ॥ ਤੁਮਰੀ ਕਰੁਣਾ ਤੇ ਪਰਮਪਦੁ ਪਾਈਐ ॥
ਤੁਮਰੀ ਕਰੁਣਾ ਤੇ ਮੰਨੇ ਭਾਣਾ ॥ ਤੁਮਰੀ ਕਰੁਣਾ ਤੇ ਹੋਇ ਨਿਕਾਣਾ[1] ॥ ੨ ॥
ਤੁਮਰੀ ਕਰੁਣਾ ਤੇ ਹੋਇ ਅਨੰਦੁ ॥ ਕਿਰਪਾ ਕਰੇ ਜੇ ਗੋਕਲਚੰਦੁ ॥
ਤੁਮਰੀ ਕਰੁਣਾ ਤੇ ਦੂਖ ਬਿਨਾਸ ॥ ਤੁਮਰੀ ਕਰੁਣਾ ਤੇ ਸੂਖ ਨਿਵਾਸ ॥ ੩ ॥
ਕਰਣਾ ਨਿਧਾਨ ਦੀਨੁ ਦੂਖ ਭੰਜਨੁ ॥ ਭਗਤ ਵਛਲੁ ਭਗਤਾ ਭਵਖੰਡਨੁ ॥
ਨਾਨਕ ਪੰਥੀ ਭਣੇ ਦਰਬਾਰੀ ॥ ਕਰੁਣਾ ਕੀਜੈ ਪ੍ਰਭ ਬਨਿਵਾਰੀ ॥ ੪ ॥ ੧੭ ॥

**ਰਾਗੁ ਪ੍ਰਭਾਤੀ ॥ ਦੁਪਦੇ ॥ ਘਰੁ ੧ ॥**

ਜਾਗਹੁ ਜਾਗਹੁ ਰੇ ਮਨ ਜਾਗਹੁ ਭੋਰੁ[2] ਭੈਆ ਨਿਸਿ ਬੀਤੀ[3] ॥ ਚਾਰੇ ਪਹਰਿ ਵਿਹਾਣੇ ਸੋਏ ਕਬਹੂੰ ਜਾਗ ਨ ਲੀਤੀ ॥੧॥
ਮੇਰੇ ਬਾਬਾ ਹੰਉ ਭਰਮ ਭੂਲਾ ਕੂੜੀਆਰਾ ॥ ਦੇਂਦਾ ਸਾਹਿਬੁ ਚੀਤ ਨ ਕੀਆ ਦਿਤੇ ਕੇ ਸੰਗਿ ਪਿਆਰਾ ॥੧॥ ਰਹਾਉ ॥
ਨਿਸਿ ਬੀਤੀ ਤਿਉ ਦਿਨੁ ਜਾਸੀ ਮਟੁਕੇ ਪਲਕਾ ਕੇਰੇ ॥ ਦਰਬਾਰੀ ਵਖਤਹੁ ਘੁਥਾ ਰੋਵਹਿ ਅਬਹਿ ਸੰਮਾਲੁ ਸਵੇਰੇ ॥੨॥ ੧੮ ॥

**ਰਾਗੁ ਪ੍ਰਭਾਤੀ ॥**

479.ੳ /ਅਕਲਿ ਕਲਾ ਨਹਿ ਪਾਈਐ ਪ੍ਰਭੁ ਪ੍ਰਵਦਗਾਰਾ ॥ ਸਹੰਸ ਸਿਆਣਪ[4] ਨਾ ਮਿਲੈ ਸਚੁ ਸਿਰਜਣਹਾਰਾ ॥ ੧ ॥
ਸਾਧ ਸੰਗਿ ਮਿਲਿ ਗਾਈਐ ਗੁਣੁ ਅਪਰ ਅਪਾਰਾ ॥ ਆਪੁ ਛੱਡਿ ਸਰਣੀ ਪਵਹੁ ਜਲ ਜਾਹਿ ਬਿਕਾਰਾ ॥ ੧ ॥ ਰਹਾਉ ॥
ਵਰਤ ਨੇਮ ਸੁਚ ਸੰਜਮੋ ਨ ਤੀਰਥ ਨਾਤੇ ॥ ਦਰਬਾਰੀ ਗੁਰੁ ਕ੍ਰਿਪਾ ਕਰੋ ਮਿਲੀਐ ਸੁਖ ਦਾਤੇ ॥ ੨ ॥ ੧੯ ॥

**ਰਾਗੁ ਪ੍ਰਭਾਤੀ ॥ ਘਰੁ ੨॥**

ਅਉਰੁ ਨ ਦੂਜੀ ਓਟ ॥ ਬਿਨੁ ਨਾਮ ਨਾਹੀ ਛੋਟ ॥
ਸਰਬ ਸੂਖ ਆਨੰਦ ॥ ਨਿਤਿ ਗਾਉ ਗੀਤ ਗੋਵਿੰਦੁ ॥ ੧ ॥
ਹਰਿ ਨਾਮੁ ਨੀਤੁ ਚਿਤਾਰੁ ॥ ਕਪਟੁ ਕੂੜ ਤਿਆਗੁ ਸਗਰਾ[5] ਹਰਿ ਗਾਉ ਹਰਿ ਉਰਧਾਰੁ ॥ ੧ ॥ ਰਹਾਉ ॥
ਨਾਮੁ ਲਯੈ ਸਰਨਿ ਪਯੈ ਸਰਨਿ ਸੁਰੁ ਗੋਪਾਲੁ ॥ ਗੁਰ ਸੇਵ ਕੀਜੈ ਜੀਉ ਦੀਜੈ ਤੂਟੈ ਜਮ ਕਾ ਜਾਲੁ ॥
ਦਿਨੁ ਰੈਨ ਧਿਆਯੈ ਮਹਲੁ ਪਾਯੈ ਦੇਖੁ ਘੋਖ ਪੁਰਾਨ[6] ॥ ਅਉਰੁ ਸਗਲੇ ਛੋਡੁ ਧੰਧੇ ਰਾਮ ਨਾਮੁ ਵਖਾਨ ॥ ੩ ॥
ਪਤਿਤ ਪਾਵਨੁ ਨਾਮ ਜਾ ਕੋ ਸਿਮਰੁ ਤਾ ਕਉ ਨੀਤਿ ॥ ਜਨ ਦਰਬਾਰੀ ਪਾਹਿ ਸਰਨੀ ਜਨਮੁ ਕਲਿਜੁਗੁ ਜੀਤਿ ॥ ੪ ॥ ੨੦ ॥

**ਰਾਗੁ ਪ੍ਰਭਾਤੀ ਘਰੁ ੩ ॥ ਪੜਤਾਲ ॥**

ਜਪੁ ਮਨ ਹਰਿ ਹਰਿ ਨਾਮੁ ਅਪਾਰੁ ॥ ਜਾ ਕਾ ਅੰਤੁ ਨ ਪਾਰਾਵਾਰੁ ॥ ਨਾਮੁ ਨਿਰੰਜਨੁ ਏਕੰਕਾਰੁ ॥ ੧ ॥ ਰਹਾਉ ॥
ਸੁਨੁ ਮਨ ਰਾਮ ਰਾਮ ਪੁਕਾਰ ॥ ਮਹਾਂਦੁਤਰੁ ਭਵਜਲੁ ਪਾਰ ॥ ਸਭਿ ਅੰਗਿ ਸੰਗੀ ਤਾਰ ॥ ੧ ॥
479.ਅ ਜਪੁ ਮਨ ਪਰਮੇਸੁਰੁ ਪ੍ਰਾਨ ਅਧਾਰ ॥ ਜਪਿ ਜਪਿ ਪਰੇ ਪਾਪੀ ਪਾਰ ॥ ਜਨੁ ਦਰਬਾਰੀ ਸਰਨਿ ਦੁਆਰ/ ॥ ੨ ॥ ੨੧ ॥

**ਰਾਗੁ ਪ੍ਰਭਾਤੀ ॥**

ਰਾਮ ਰਾਮ ਰਾਮ ਰਾਮ ਧਿਆਇ ॥ ਪਾਪ ਤਾਪ ਜਾਹਿ ਸਗਲੇ ਰਾਮ ਕੇ ਗੁਣ ਗਾਇ ॥ ੧ ॥ ਰਹਾਉ ॥
ਆਪੁ ਤਜਹੁ ਰਾਮ ਭਜਹੁ ਦੁਰਮਤਿ ਸਭਿ ਜਾਇ ॥ ੧ ॥ ਦਰਬਾਰੀ ਮੂਰਖੁ ਰਾਖਿ ਲੀਜੈ ਅਪਨੀ ਭਗਤੀ ਲਾਇ ॥੨॥੨੨॥

**ਰਾਗੁ ਪ੍ਰਭਾਤੀ ॥**

ਤਰਣਤਾਰਣ ਰਾਖੁ ਨਾਥ ॥ ਸਰਨਿ ਤੇਰੀ ਰਾਖੁ ਮੇਰੀ ਸਰਣਿ ਉਧਰੇ ਕਈ ਸਾਥ ॥ ੧ ॥ ਰਹਾਉ ॥
ਪ੍ਰਾਨ ਦਾਤਾ ਪ੍ਰਭੁ ਬਿਧਾਤਾ ਰਾਖੁ ਦੇ ਕਰਿ ਹਾਥ ॥ ੧ ॥ ਕਰਨਹਾਰੰ ਦੁਖੁ ਬਿਦਾਰੰ ਅਨਾਥ ਕਉ ਕਰ ਲੈ ਸਨਾਥ[7] ॥
ਜਨੁ ਦਰਬਾਰੀ ਸਰਨਿ ਤੇਰੀ ਸੰਤ ਚਰਨੀ ਧਰੋ ਮਾਥ[8] ॥ ੨ ॥ ੨੩ ॥

---

1. ਨਾ ਅਧੀਨ ਹੋਣਾ, ਸੁਤੰਤਰ ਹੋਣਾ 2. ਸਵੇਰਾ ਹੋਇਆ 3. ਰਾਤ ਬੀਤੀ 4. ਹਜ਼ਾਰਾਂ ਅਕਲਮੰਦੀਆਂ ਨਾਲ 5. ਸਾਰਾ 6. ਪੁਰਾਣਾਂ ਦਾ ਅਧਿਐਨ ਕਰੋ 7. ਜਿਸ ਦਾ ਮਾਤਾ ਪਿਤਾ ਸਿਰ ਤੇ ਹੋਵੇ 8. ਮੱਥਾ

**ਰਾਗੁ ਪ੍ਰਭਾਤੀ ॥ ਅਸਟਪਦੀਆ ॥ ਘਰੁ ੧ ॥**

ਆਵਤੁ ਕਿ ਨੈਨ ਦੇਖਿਆ ਜਾਤੁ ਨ ਜਾਣੈ ਕੋਇ ॥ ਏਹੁ ਕਿਸੈ ਦਾ ਕੁਛੁ ਨਾਹੀਂ ਕਾਹੇ ਮਰਸਹੁ ਰੋਇ ॥ ੧ ॥
ਇਹੁ ਜੀਉ ਅੰਸ ਬ੍ਰਹਮਾ ਦਾ ਇਸ ਨੂ ਕਾਲੁ ਨ ਖਾਇ ॥ ਨਾ ਇਹੁ ਜੰਮੈ ਨ ਮਰੈ ਨ ਆਵੈ ਨ ਜਾਇ ॥ ੧ ॥ ਰਹਾਉ ॥
ਨਾਹਿ ਕਿਸੇ ਦਾ ਪੂਤ ਹੈ ਨਾਹਿ ਕਿਸੇ ਦਾ ਬਾਪੁ ॥ ਆਪਿ ਪਛਾਣੈ ਆਪਿ ਨੂੰ ਆਪੇ ਅਪਨਾ ਆਪੁ ॥ ੨ ॥
ਨਾ ਇਹੁ ਬਾਲਕ ਬਿਰਧੁ ਹੈ ਨਾ ਇਹੁ ਜੋਬਨਿਵਾਨੁ ॥ ਨਾ ਇਹੁ ਡੂਬੇ ਨਾ ਜਲੇ ਨ ਲਗੈ ਇਸ ਬਾਨੁ ॥ ੩ ॥
ਦੇਹੀ ਜਨਮੇ ਦੇਹਿ ਮਰੈ ਵਧੇ ਘਟੇ ਇਹੁ ਦੇਹਿ ॥ ਦੇਹਿ ਦੁਖੀ ਅਰੁ ਦੇਹਿ ਸੁਖੀ ਹੈ ਦੇਹੀ ਹੋਵਤਿ ਖੇਹਿ ॥ ੪ ॥
ਪੰਚ ਤਤ ਕੀ ਦੇਹਿ ਹੈ ਤੀਨ ਗੁਣਾ ਕਾ ਬੰਧੁ ॥ ਦੁਖੁ ਸੁਖ ਕਾ ਭੁਗਤਾ ਭਇਆ ਦੇਹੀ ਕੈ ਸਨਬੰਧ ॥੫ ॥
480.ੳ ਭੂਲਾ ਅਪਣੇ ਆਪ ਤੇ ਦੇਹੀ ਕੈ ਸੰਜੋ/ਗ ॥ ਭਰਮ ਭੂਲ ਜੀਅੜਾ ਭਇਆ ਭੋਗੇ ਦੁਖ ਸੁਖ ਭੋਗ ॥ ੬ ॥
ਆਪੁ ਨਿਵਾਰੈ ਗੁਰੁ ਮਿਲੈ ਗੁਰ ਕਹੀ ਕਮਾਵੈ ਕਾਰ ॥ ਜੀਉ ਨਿਆਰਾ ਦੇਹਿ ਤੇ ਗੁਰੁ ਦੇਵੈ ਦੁਧੁ ਨਿਤਾਰ ॥ ੭ ॥
ਜਿਸੁ ਤੇ ਬਿਛੁਰਿਆ ਤਿਸੁ ਮਿਲੈ ਜੇ ਗੁਰੁ ਕੀ ਕਹੀ ਕਮਾਇ ॥ ਗੁਰ ਪਰਮੇਸੁਰੁ ਜਾਣਿ ਕੈ ਦਰਬਾਰੀ ਗਹੁ ਸਰਣਾਇ[1] ॥੮॥ ੧॥
ਜੁਮਲਾ ੨੪ ॥ ਰਾਗ ੩੨ ॥

1. ਸਰਨ ਵਿੱਚ ਆਉ

**ੴ ਸਤਿਗੁਰੂ ਬਾਬਾ ਨਾਨਕ ॥ ਅਭੇ ਰਾਮ ਪਰਸਾਦਿ ॥**

**ਰਾਗੁ ਕਿਦਾਰਾ ॥ ਚਉਪਦੇ ॥ ਘਰੁ ੧॥**

ਮੇਰੇ ਮਨ ਰਾਮ ਰਾਮ ਮੁਖ ਗਾਵੀਐ ਰੇ ॥ ਸਾਧ ਸੰਗਿ ਸਤਿਗੁਰ ਕੀ ਸਰਣੀ ਮਨ ਮਹਿ ਰਾਮੁ ਵਸਾਵੀਐ ਰੇ ॥ ੧ ॥ ਰਹਾਉ ॥
ਸ੍ਰਵਣ ਕਥਾ ਰਾਮ ਕੀ ਸੁਣੀਐ ਆਂਨ ਨਹੀਂ ਚਿਤੁ ਲਾਵੀਐ ਰੇ ॥ ਜਹ ਜਹ ਕਥਾ ਸੁਣਹਿ ਰਾਮ ਕੀ ਤਹਾਂ ਤਹਾਂ ਚਲ ਜਾਵੀਐ ਰੇ ॥ ੧ ॥
ਮਨ ਮਹਿ ਸਮਝਿ ਸੋਚ ਕਰ ਸਮਝਹੁ ਕੀਤਾ ਆਪਣਾ ਪਾਵੀਐ ਰੇ ॥ ਜੋ ਗੁਰੁ ਕਹੈ ਸੋਈ ਕੁਛ ਕਰੀਐ ਗੁਰਕਰਣੀ ਨਾ ਪੈਧਾਵੀਐ[1] ਰੇ॥੨ ॥
ਭੈਜਲੁ ਬਿਖਮੁ ਅਥਾਹੁ ਸੁਨੀਜੈ ਪਾਪਾਂ ਭਾਰੁ ਨ ਚਾਵੀਐ ਰੇ॥ ਰਾਹੁ ਦੁਖਾਲਾ ਨਾਹਨ ਨਿਬਰੇ ਤਾ ਮਨ ਸਚ ਕਮਾਵੀਐ ਰੇ॥ ੩॥
ਸੁਖੀ ਹੋਨਿ ਕਾ ਸੰਜਮ ਏਹੋ ਰਾਮ ਨਾਮ ਚਿਤੁ ਲਾਵੀਐ ਰੇ ॥ ਨਾਨਕ ਪੰਥੀ ਭਣੇ ਦਰਬਾਰੀ ਗੁਰ ਕੀ ਸਰਨਿ ਸਿਧਾਵੀਐ ਰੇ ॥੧॥

481.ੳ /**ਰਾਗੁ ਕੇਦਾਰਾ ॥**

ਮੇਰੇ ਮਨ ਹਰਿ ਹਰਿ ਨਾਮੁ ਧਿਆਉ ਰੇ ॥ ਇਹੁ ਅਉਸਰੁ ਫਿਰਿ ਹਾਥ ਨ ਆਵਗੁ ਲਗੇ ਨ ਐਸਾ ਦਾਉ ਰੇ ॥ ੧ ॥ ਰਹਾਉ ॥
ਏਹੁ ਜੁ ਦੇਖਹਿ ਸਗਲ ਪਸਾਰਾ ਸੰਗਿ ਨ ਕਛੂਹੀ ਜਾਉ ਰੇ ॥ ਈਹਾਂ ਊਹਾਂ ਜੋ ਤੁਧੁ ਸੰਗੀ ਤਿਸੁ ਕੇ ਤੂ ਗੁਨ ਗਾਉ ਰੇ ॥ ੧ ॥
ਜਾ ਜਮ ਆਵੈ ਪਕੜ ਚਲਾਵੈ ਆਗੇ ਹਰਿ ਵਲਿ ਆਉ ਰੇ ॥ ਰਾਮੁ ਰਾਮੁ ਰਾਮੁ ਜਪ ਰਸਨਾ ਧੰਧੇ ਨਾਹਨ ਧਾਉ ਰੇ ॥ ੨ ॥
ਅਉਰ ਖਿਆਲ ਛੋਡਿ ਸਭਿ ਝੂਠੇ ਹਰਿ ਹਰਿ ਸਿਮਰਹੁ ਚਾਉ ਰੇ ॥ ਏਕ ਟੇਕ ਰਾਖਹੁ ਮਨ ਭੀਤਰਿ ਅਉਰੁ ਸਭੋ ਕੁਛ ਜਾਉ ਰੇ ॥ ੩ ॥
ਜਹ ਜਹ ਲਾਗੇ ਘਾਮੁ[2] ਕਰੂਰਾ[3] ਤਹ ਰਾਮ ਨਾਮੁ ਕੀ ਛਾਉ ਰੇ ॥ ਨਾਨਕ ਪੰਥੀ ਭਣੇ ਦਰਬਾਰੀ ਸਿਮਰਹੁ ਹਰਿ ਕਾ ਨਾਉ ਰੇ ॥ ੪ ॥ ੨ ॥

**ਰਾਗੁ ਕੇਦਾਰਾ ॥**

ਕੇਦਾਰ ਬਨਾਰਸਿ ਗੰਗਾ ਗਇਆ ਗੁਦਾਵਰੀ[4] ॥ ਪੁਰਬੀ ਪੁੰਨੁ ਕਰੈ ਕੁਰਖੇਤਰ[5] ਨਾਵੈ ਕੂਪ ਤੜਾਗ ਤਾਲ ਬਾਵਰੀ[6]॥ ੧ ॥
ਇਉ ਮਿਲੈ ਨ ਮੂਰਤਿ ਸਾਵਰੀ ॥ ਰਾਮ ਨਾਮੁ ਚਿਤੁ ਦੇ ਕੈ ਗਾਵੈ ਇਹੁ ਹਰਿ ਪਾਵਨਿ ਕੀ ਪਾਵਰੀ[7] ॥ ੧ ॥ ਰਹਾਉ ॥
ਪ੍ਰਿਥੋਦਕ[8] ਜਾਇ ਕਰੇ ਇਸਨਾਨਾ ਜਗਨਿਨਾਥ ਕਉ ਜਾਵ[9] ਰੀ ॥ ਦੁਆਰਕਾ ਜਾਇ ਲਵਾਵੈ ਛਾਪਾ ਭਾਵੈ ਅਠਿਸਠਿ ਨਾਵ ਰੀ ॥ ੨ ॥
ਨਾਵੈ ਧੋਵੈ ਤਿਲਕ ਲਗਾਵੈ ਮਨ ਤੇ ਕਪਟੁ ਨ ਜਾਵ ਰੀ ॥ ਵਰਤ ਨੇਮ ਕਰੈ ਤ੍ਰੈ ਸੰਧਿਆ ਪਰਨਿੰਦਿਆ ਥਾਇ ਨ ਪਾਵ ਰੀ ॥ ੩ ॥
481.ਅ ਕਪਟੁ ਖੋਇ ਕਰਿ ਸੂਧੇ ਹੋਵਹੁ ਅਹਿਨਿਸਿ ਹਰਿਗੁਣ ਗਾਵ ਰੀ ॥ ਨਾਨਕ ਪੰਥੀ ਭਣੇ ਦਰਬਾਰੀ ਹਰਿ/ਦਰਸਨ ਕਾ ਮਨ ਚਾਵ ਰੀ ॥ ੪ ॥੩॥

**ਰਾਗੁ ਕੇਦਾਰਾ ॥ ਘਰੁ ੨ ॥**

ਦੁਰਮਤਿ ਸੰਤ ਸੰਗਿ ਭਾਗੀ ॥ ਉਪਜੀ ਪ੍ਰੀਤਿ ਰਾਮ ਨਾਮ ਕੀ ਗੁਰਮਤਿ ਸੁਖਾਨੀ ॥ ੧ ॥
ਰਾਮ ਰਾਮ ਸਿਮਰਹੁ ਦਿਨੁ ਰਾਤੀ ਪਾਵਹੁ ਪਦੁ ਨਿਰਬਾਨੀ ॥ ਐਸੀ ਪ੍ਰੀਤਿ ਕਰਹੁ ਹਰਿ ਸਿਮਰਹੁ ਜੈਸੇ ਮੀਨੇ ਪਾਨੀ ॥ ੧ ॥
ਅਉਰ ਖਿਆਲਿ ਛੋਡਹੁ ਸਗਲੇ ਤੁਮੁ ਹੋਵਹੁ ਰਾਮ ਧਿਆਨੀ॥ ਨਾਨਕ ਪੰਥੀ ਭਣੇ ਦਰਬਾਰੀ ਸਿਮਰਹੁ ਰਾਮੁ ਪ੍ਰਾਨੀ॥੨॥੪॥

**ਰਾਗੁ ਕੇਦਾਰਾ ॥ ਘਰੁ ੩॥**

ਏਕ ਅਰਦਾਸ ਸੁਣਹੁ ਗੋਪਾਲ ॥ ਪੰਚ ਤਸਕਰ[10] ਹਿਰਹੋ ਮੋ ਧਨੁ[11] ਰਾਖਿ ਲੇਹੁ ਦੀਨ ਦਿਆਲੁ ॥ ੧ ॥ ਰਹਾਉ ॥
ਮੋਹ ਹਾਰ ਕਰੀ ਪੁਕਾਰ ॥ ਰਾਖੁ ਰਾਖੁ ਕਰਨਹਾਰੁ ॥
ਤੇਰੀ ਸਰਨਿ ਤੇਰੀ ਸਰਨਿ ਰਾਖਿ ਲੇਹੁ ਨੰਦ ਲਾਲ ॥ ਤੁਧ ਬਿਨਾ ਕੋਈ ਨਾਹਿ ਕੋਇ ਹਰੇ ॥ ੧ ॥
ਭਗਤਿ ਵਛਲੁ ਧਰਨੀ ਧਰੇ[12]॥ ਏਕੁ ਹੀ ਪ੍ਰਤਪਾਲ ॥
ਏਕ ਤੇਰੀ ਟੇਕ ਓਟ ॥ ਜਨੁ ਦਰਬਾਰੀ ਰਾਖੁ ਲੀਜੈ ਪਤਿਤ ਉਧਾਰਨਿ ਨਦਰਿ ਨਿਹਾਲ ॥ ੨ ॥ ੫ ॥

**ਰਾਗੁ ਕੇਦਾਰਾ ॥ ਘਰੁ ੪॥**

ਸਰਨਿ ਪਰਿਆ ਅਬ ਤੋਹਿ ॥ ਪਤਿਤ ਉਧਾਰਨ ਪਾਰਬ੍ਰਹਮ ਰਾਖਿ ਲੀਜੀਐ ਮੋਹਿ ॥ ੧ ॥ ਰਹਾਉ ॥
ਸੁਖਦਾਇਕ ਦੁਖਦਾਹਿਕ ਕਰਤੇ ਤੂਹੀ ਤੂਹੀ ਏਕ ॥ ਦੇਹੁ ਦਾਨ ਗਾਵਉ ਜਸੁ ਤੇਰਾ ਭਗਤਿ ਵਛਲ ਤੇਰੀ ਟੇਕ ॥ ੧ ॥
ਦੀਨਾ ਨਾਥ ਗੁਪਾਲ ਗੁਸਾਂਈ ਤੇਰਾ ਪਰਨਾ ਲੀਨੁ ॥ ਨਾਨਕ ਪੰਥੀ ਜਨੁ ਦਰਬਾਰੀ ਤੇਰਾ ਦੀਨੁ ਅਧੀਨੁ ॥ ੨ ॥ ੬ ॥

---

1. ਗੁਰੂ ਦੀ ਕਰਨੀ ਅਨੁਸਾਰ ਨਾ ਕਰੋ (ਗੁਰੂ ਦੇ ਹੁਕਮ ਅਨੁਸਾਰ ਕਰੋ) 2. ਗਰਮੀ, ਸੇਕ 3. ਤੇਜ਼, ਤਿੱਖਾ 4. ਦੱਖਣ ਦੀ ਨਦੀ, ਜੋ ਗੰਗਾ ਵਾਂਗ ਪਵਿੱਤਰ ਮੰਨੀ ਜਾਂਦੀ ਹੈ 5. ਕੁਰਕਸ਼ੇਤਰ ਵਿੱਚ ਪੁੰਨ ਕਰਨਾ ਮਹਾਨ ਸਮਝਿਆ ਜਾਂਦਾ ਹੈ 6. ਖੂਹ (ਕੂਪ) ਛੱਪੜ (ਤੜਾਗ), ਸਰੋਵਰ (ਤਾਲ) ਅਤੇ ਬਉਲੀ (ਬਾਵਰੀ) 7. ਪਉੜੀ 8. ਪਹੋਆ, ਤੀਰਥ (ਸਰਸਵਤੀ ਨਦੀ ਉੱਪਰ) 9. ਜਾਂਦਾ ਹੈ 10. ਚੋਰ 11. ਮੇਰਾ ਧਨ ਖੋਂਹਦੇ ਹਨ 12. ਧਰਤੀ ਨੂੰ ਪਾਲਣ ਵਾਲਾ, ਸੰਸਾਰ ਪਾਲਕ

**ਰਾਗੁ ਕੇਦਾਰਾ ॥ ਚਉਪਦੇ ਘਰੁ ੫ ॥**

482.ੳ ਮੇਰ ਮਨ ਓਟ ਹਰਿ ਕੀ ਲੇਹੁ ॥ ਬਿਨੁ ਓਟਿ ਛੋਟਿ ਨ ਹੋਤਿ/ਹੈ ਉਪਾਉ ਕੋਟਿ ਕਰੇਹੁ ॥ ੧ ॥ ਰਹਾਉ ॥
ਸੰਗਿ ਨ ਤੇਰੇ ਹੋਤ ਕੋਊਮਾਤ ਤਾਤ ਸੁਤ ਗੇਹੁ[1]॥ ਸਾਥਿ ਚਲਨਾ ਕੁਛੁਨਾਹੀਂ ਸੁਨਿ ਲੇਹੁ ਸਚੁ ਸਦੇਹੁ[2]॥ ੧ ॥
ਆਜੁ ਕਾਲਿ ਤੁਝਿ ਜਮੁ ਗ੍ਰਾਸੈ ਟੂਟਸੀ ਸਭ ਨੇਹੁ ॥ ਕੁਟੰਬੁ ਸਗਲਾ ਰਹਗੁ ਈਹਾਂ ਛਾਡਿ ਚਲਸਹਿ ਥੇਹੁ ॥ ੨ ॥
ਰਾਮੁ ਨਾਮੁ ਉਰ ਗਾਉ ਛਿਨੁ ਛਿਨੁ ਨ ਲਹਹਿ ਅਵਸਰੁ ਏਹੁ ॥ ਛੁਟਨਿ ਕੀ ਗਤਿ ਗੁਰੂ ਬਤਾਵੈ ਸਾਧ ਸੰਗਿ ਕਰੇਹੁ ॥ ੩ ॥
ਤਨੁ ਧਨੁ ਜੋਬਨੁ ਸਗਲਿ ਮਿਥਿਆ ਨਾਸੁ ਹੋਸੀ ਦੇਹੁ ॥ ਦਰਬਾਰੀ ਸਮਝਹੁ ਵਖਤੁ ਭਲਾ ਹੈ ਗੁਰ ਕੀ ਸਰਨਿ ਪਰੇਹੁ ॥ ੪ ॥ ੭॥

**ਰਾਗੁ ਕੇਦਾਰਾ ॥**

ਮੇਰੇ ਮਨ ਹਰਿ ਕੀ ਸਰਨਿ ਸਿਧਾਉ ॥ ਅਉਰ ਵਿਸਾਹਿ ਬਿਉਹਾਰਿ ਸਗਲੇ ਗੋਬਿੰਦ ਕੇ ਗੁਨ ਗਾਉ ॥ ੧ ॥ ਰਹਾਉ ॥
ਇਕ ਠਉਰਿ ਮਨਿ ਕਉ ਥੰਭਿ ਰਾਖਉ ਦਸੇ ਦਿਸਾ[3] ਨ ਧਾਉ॥ ਆਂਨਿ ਪ੍ਰੀਤਿ ਤਿਆਗਿ ਸਗਰੀ ਏਕਿ ਸਿਉ ਲਿਵ ਲਾਉ॥੧॥
ਸਗਲਿ ਪਸਾਰੁ ਮਤੁ ਦੇਖਿ ਭੂਲਹਿ ਬਿਰਖਿ ਜੈਸੇ ਛਾਉ ॥ ਹੈ ਗੈ ਛੋਡਿ ਗਏ ਬਾਹਨਿ[4] ਰਹਿਓ ਰੰਕ ਨ ਰਾਉ ॥੨॥
ਓਸਿ ਰਾਹਿ ਦਾ ਕਛੁ ਫਿਕਰੁ ਕਰੀਜੈ ਛੋਡਿ ਨਾ ਇਹ ਥਾਉ ॥ ਸੰਗਿ ਜੁਲਸੀ[5] ਸਭੁ ਕਮਾਣਾ ਤਿਆਗੁ ਏਹੁ ਸੁਆਉ[6]॥ ੩ ॥
ਦਰਿ ਜਾਇ ਜਿਤੁ ਕਰਿ ਹਾਰਿ ਆਵੈ ਖੇਡੀਐ ਕਿਉ ਦਾਉ॥ ਦਰਬਾਰੀ ਇਕਿ ਵਲਿ ਹੋਇ ਰਹੀਐ ਮਨਿ ਸਾਥਿ ਬਾਜੀ ਲਾਉ ॥੪॥੮॥

**ਰਾਗੁ ਕੇਦਾਰਾ ॥**

482.ਅ ਮੇਰਾ ਪ੍ਰਭੁ ਪਵਿਤ ਉਧਾਰਨੁ ਦਈ[7] ॥ ਆਦਿ ਜੁਗਾਦਿ ਜੁਗੋ ਜੁਗੁ ਅਬ ਤਕਿ ਬਾਤ ਭਈ ਨਹਿਨ/ਤੁਈ ॥ ੧ ॥ ਰਹਾਉ ॥
ਬਕੀ ਪੂਤਨਾ ਕਪਟੁ ਕੀਆ ਅਤ ਵੈਰ ਭਾਇ ਕਰ ਗਈ॥ ਤਾ ਕਾ ਅੰਗੁ ਕੀਆ ਪਰਮੇਸਰ ਮੁਕਤਿ ਪਰਾਪਤਿ ਭਈ ॥ ੧ ॥
ਅਜਾਮਲੁ ਅਉਰੁ ਗਜੁ ਗਨਕਾ ਭਏ ਪਾਪ ਕਰ ਸਈ॥ ਪਤਿਤ ਉਧਾਰਨੁ ਬਿਰਦੁ ਪਛਾਤਾ ਛਡਾਇ ਲਏ ਕਰ ਰਈ[8]॥ ੨ ॥
ਧ੍ਰੂਰੀਕ ਸਾਗੁ ਕਰ ਉਧਰਆ ਭੇਖ ਲਾਜ ਰਖ ਲਈ ॥ ਕੋਲੀ ਕੰਨਆ ਪਾਹਨ ਤਾਰੇ ਕਉਨ ਭਗਤਿ ਥਾਂ ਪਈ ॥ ੩ ॥
ਪਤਿਤ ਉਧਾਰਨੁ ਨਾਉ ਸੁਨਆ ਜਬ ਮੋਹਿ ਭਰੋਸਾ ਹਈ॥ ਕਿਆ ਨਾਨਕ ਪੰਥੀ ਜਨੁ ਦਰਬਾਰੀ ਪਤਿਤ ਉਧਾਰੇ ਕਈ॥੪॥੯॥

**ਰਾਗੁ ਕੇਦਾਰਾ ॥ ਘਰੁ ੫ ॥**

ਬਿਸਰੁ ਨਾਹਨ ਮੋ ਤੇ ਘਰੀ ॥ ਆਠ ਪਹਰਿ ਤੁਮਰਾ ਜਸ ਗਾਵਾਂ ਐਸੀ ਕਿਰਪਾ ਕਰਹੁ ਹਰੀ ॥ ੧ ॥ ਰਹਾਉ ॥
ਐਸਾ ਨਾਮੁ ਜਪਾਵਹੁ ਮੁਝ ਤੇ ਜੋ ਜਪ ਗਨਕਾ ਤਰੀ ॥ ਭੇਖੁ ਲਾਜ ਜਿਉ ਕੋਲੀ ਤਰਿਓ ਰਾਜ ਕੰਨਿਆ ਵਰੀ ॥ ੧ ॥
ਪੂਤ ਹੇਤ ਅਜਾਮਲ ਤਰਿਓ ਮਨ ਤਾਂਹਿ ਧਿਰਤਾ ਧਰੀ ॥ ਜਨੁ ਦਰਬਾਰੀ ਸੰਗਿ ਕੀਜੈ ਕਰੀ[9] ਸਿਉ ਜਿਉ ਕਰੀ ॥ ੨ ॥ ੧੦ ॥

**ਰਾਗੁ ਕੇਦਾਰਾ ॥**

ਤੂ ਕਰਨਹਾਰੁ ਕਰੀਮੁ ॥ ੧ ॥ ਤੂ ਆਪਣੀ ਗਤਿ ਆਪਿ ਜਾਣਹਿ ਤੂਹੀ ਰਾਮੁ ਰਹੀਮੁ[10]॥ ੧ ॥ ਰਹਾਉ ॥
ਕਉਣੁ ਜਾਣੈ ਅੰਤ ਤੇਰਾ ਕਉਣੁ ਜਾਣੈ ਕੀਮ ॥ ਧ੍ਰੋਪਤਿ ਤੁਧੁ ਬਿਨੁ ਕਿਨੈ ਨ ਰਾਖੀ ਸਣੇ ਅਰਜਨ ਭੀਮ ॥ ੧ ॥
ਜਿਵੇ ਧ੍ਰੋਪਤਿ ਪੈਜ ਰਾਖੀ ਰਾਖ ਮੁਝ ਕਉ ਈਮ[11]॥ ਜਨੁ ਦਰਬਾਰੀ ਸਰਨਿ ਤੇਰੀ ਕਰਹੁ ਮੀਠੀ ਨੀਮ[12]॥ ੨ ॥ ੧੧ ॥

**ਰਾਗੁ ਕੇਦਾਰਾ ॥**

483.ੳ ਜੀ ਤੂ ਆਪਿ ਕਰਨੈਹਾਰੁ/॥ ਅਉਰੁ ਨਾਹੀ ਹੋਰੁ ਦੂਜਾ ਲਹੇ ਤੇਰਾ ਪਾਰੁ ॥ ੧ ॥ ਰਹਾਉ ॥
ਧਰ ਬਗੋਰੇ ਧਰੀ ਧਰਤੀ[13] ਦੀਨ ਦਿਆਲ ਮੁਰਾਰ ॥ ਤੂਹੀ ਦਾਨਾ ਤੂਹੀ ਬੀਨਾ ਤੂਹੀ ਸਰਬ ਦਾਤਾਰ ॥ ੧ ॥
ਆਪਿ ਰਾਖਹਿ ਆਪਿ ਮਾਰਹਿ ਨ ਸਕਹਿ ਅਉਰੁ ਉਬਾਰ ॥ ਜਨੁ ਦਰਬਾਰੀ ਸਰਨਿ ਤੇਰੀ ਕਰਨਹਾਰੁ ਕਰਤਾਰੁ ॥ ੨ ॥ ੧੨ ।

**ਰਾਗੁ ਕੇਦਾਰਾ ॥**

ਤੁਹੀ ਤੁਹੀ ਕਰਤਾ ਆਪਿ ॥ ਤਿਨਾ ਭਉ ਨ ਕੋ ਬਿਆਪੇ ਜੋ ਜਪੇ ਤੇਰਾ ਜਾਪੁ ॥ ੧ ॥ ਰਹਾਉ ।
ਰਾਮ ਨਾਮੁ ਜੋ ਜਪੇ ਪ੍ਰਾਣੀ ਮਿਟੇ ਤਾਪ ਸੰਤਾਪ ॥ ਜਮੁ ਜੰਦਾਰੁ ਨ ਗਹੇ ਤਿਨ ਕਉ ਤਜੇ ਅਪਣਾ ਆਪੁ ॥ ੧ ॥
ਸਰਨ ਸਾਧੂਪਾਹੁ ਰੇ ਮਨ ਦੂਖ ਨ ਸਕੇ ਬਿਆਪਿ ॥ ਜਨੁ ਦਰਬਾਰੀ ਸਰਨਿ ਆਇਓ ਦੇਖ ਕੈ ਪਰਤਾਪੁ ॥ ੨ ॥ ੧੩ ॥

---

1. ਗ੍ਰਹਿਣੀ, ਇਸਤਰੀ 2. ਸੰਦੇਸ਼, ਸੁਨੇਹਾ 3. ਦਸਾਂ ਪਾਸਿਆਂ ਵੱਲ, ਵੇਖੋ ਅੰਤਿਕਾ-2 4. ਸਵਾਰੀ (ਹਾਥੀ ਘੋੜੇ ਆਦਿ) 5. ਚੱਲਣਾ 6. ਵਿਚਾਰ, ਮਕਸਦ 7. ਪ੍ਰਭੂ, ਰੱਬ 8. ਲਿਹਾਜ ਕਿਰਪਾ 9. ਹਾਥੀ 10. ਰਹਿਮ ਕਰਨ ਵਾਲਾ 11. ਇਸ ਤਰ੍ਹਾਂ 12. ਨਿੰਮ ਨੂੰ 13. ਆਧਾਰ ਧਰ ਤੋਂ ਬਿਨਾਂ (ਬਗੈਰ) ਧਰਤੀ ਨੂੰ ਧਰਿਆ (ਧਰੀ)

**ਰਾਗੁ ਕਿਦਾਰਾ ॥ ਅਸਟਪਦੀ ॥ ਘਰੁ ੧ ॥**[1]

ਕਿਦਾਰ ਗਇਆ ਜਾਇ ਪਿੰਡ ਭਰਾਵੈ[2] ਕਾਸੀ ਕਰਵਤੁ ਧਰਾਵੀਐ[3] ਰੇ ॥ ੧ ॥
ਪੁਰਬੀ ਪੁੰਨ ਕਰੇ ਕੁਰਖੇਤਰ” ਜਾਇ ਪ੍ਰਿਥੋਕ[4] ਨਾਵੀਐ ਰੇ ॥ ੧ ॥
ਆਵਣ ਜਾਣੁ ਮਿਟੈ ਨਹੀਂ ਸਿਰਿ ਤੇ ਜਮ ਕਾ ਡੰਡੁ ਸਹਾਵੀਐ ਰੇ ॥
ਬਿਨੁ ਹਰਿ ਭਗਤਿ ਨਹੀਂ ਛੁਟਕਾਰਾ ਬੇਦੁ ਪੁਰਾਨ ਪੁਛਾਵੀਐ ਰੇ ॥ ੧ ॥ ਰਹਾਉ ॥
ਬੇਦੁ ਪੁਰਾਨ ਪੜ੍ਹੇ ਕਾ ਇਹੁ ਗੁਣੁ ਬਿਦਿਆਵਾਨੁ ਕਹਾਵੀਐ ਰੇ ॥
ਨਰਕ ਸੁਰਗ ਕਾ ਬੀਜ ਪਛਾਣੈ ਥਾਇ ਪਵੈ ਜੇ ਸਚੁ ਕਮਾਵੀਐ ਰੇ ॥ ੨ ॥
ਦੇਵਤਿਆ ਕੀ ਸੇਵਾ ਸੁਫਲੀ ਸੁਰਗੁ ਭੋਗੁ ਸੁਖੁ ਪਾਵੀਐ ਰੇ ॥
ਜਨਮੁ ਮਰਨੁ ਨ ਕਟੀਐ ਕਬਹੀ ਆਵੈ ਜਾਇ ਭਵਾਵੀਐ ਰੇ ॥ ੩ ॥
483.ਅ ਤਟ ਤੀਰਥ ਅਰ ਬਰਤ ਨੇਮ ਕਰਿ ਜਮ ਕਾ/ਮਗ[5] ਨ ਕਟਾਵੀਐ ਰੇ ॥
ਜੇਹੇ ਕਰਮ ਕਰੇ ਕੋਊਪ੍ਰਾਨੀ ਤੇਹੇ ਭੋਗ ਭੁਗਾਵੀਐ ਰੇ ॥ ੪ ॥
ਜੋ ਮਿਠੇ ਕਰ ਪਾਪ ਕਮਾਵੈ ਨਰਕ ਜਾਇਗਾ ਹਾਵੀਐ ਰੇ ॥
ਪਰਨਿੰਦਿਆ ਪਰਤਾਤ[6] ਬਖੀਲੀ[7] ਤਾਕਉ ਨਰਕੁ ਭੁੰਚਾਵੀਐ[8] ਰੇ ॥ ੫ ॥
ਬੇਦ ਪੁਰਾਨ ਸੁਨੇ ਕਾ ਕਿਆ ਗੁਨ ਜਾਪੈ ਰਾਹਿ ਨ ਧਾਵੀਐ ਰੇ ॥
ਕਰਣੀ ਬਾਝਹੁ ਕਹਣੀ ਕੁਛ ਨ ਕਿਉ ਮੁਖਿ ਚੋਟਾ ਖਾਵੀਐ ਰੇ ॥ ੬ ॥
ਜੋ ਗੁਰੁ ਕਹੇ ਸੋ ਕਾਰ ਕਮਾਈਐ ਜਮ ਕਾ ਡੰਡ ਮਿਟਾਵੀਐ ਰੇ ॥
ਗੁਰ ਕਾ ਸਬਦੁ ਵਸਾਵਹੁ ਹਿਰਦੈ ਜਮ ਕੀ ਕਾਣਿ ਕਟਾਵੀਐ ਰੇ ॥ ੭ ॥
ਨਾਨਕ ਪੰਥੀ ਭਣੇ ਦਰਬਾਰੀ ਗੋਬਿੰਦ ਕੈ ਗੁਣੁ ਗਾਵੀਐ ਰੇ ॥
ਸਚੁ ਖੇਪ[9] ਲਦਹੁ ਪਤਿ ਪਾਈਐ ਕੂੜਾ ਭਾਉ ਨ ਚਾਵੀਐ ਰੇ ॥ ੮ ॥ ੧ ॥ ੧੪ ॥ ਰਾਗ ੩੩ ॥

---

1. ਇਸੇ ਭਾਵ ਅਤੇ ਇਸੇ ਸ਼ਬਦਾਵਲੀ ਦਾ ਰਾਗ ਕੇਦਾਰਾ ਵਿੱਚ ਇਕ ਹੋਰ ਸ਼ਬਦ (ਚਉਪਦਾ) ਵੀ ਹੈ ਵੇਖੋ ਸ਼ਬਦ ਤੀਸਰਾ 2. ਪਿੰਡ ਭਰਾਉਣਾ, ਮੋਇਆਂ ਦੀ ਗਤੀ ਕਰਵਾਉਣ ਦੀ ਹਿੰਦੂਆਂ ਦੀ ਰੀਤੀ ਹੈ 3. ਕਾਸ਼ੀ ਵਿੱਚ ਆਰੇ ਹੇਠ ਮਰਨਾ, ਮੁਕਤੀ ਸਮਝਿਆ ਜਾਂਦਾ ਸੀ 4. ਪਿਹੋਵੇ ਦਾ ਤੀਰਥ 5. ਮਾਰਗ 6. ਨਿੰਦਿਆ 7. ਬਿਖਵ ਭਾਵ ਜ਼ਹਿਰੀਲੀ 8. ਭੁੰਚੇਗਾ, ਪ੍ਰਾਪਤ ਕਰੇਗਾ 9. ਸੌਦਾ

**ੴ ਸਤਿਗੁਰੂ ਬਾਬਾ ਨਾਨਕ ॥ ਅਭੇ ਰਾਮ ਪਰਸਾਦਿ ॥**

**ਰਾਗੁ ਮਾਰੂ ਚਉਪਦੇ ॥ ਘਰੁ ੧ ॥**

ਮਾਤ ਕੈ ਗਾਤੁ[1] ਮੈ ਗਾਤ ਕੀਆ ਜਿਸੈ ਪੂਰਨੁ ਦਸੀ ਮਹੀਨੀ ॥
ਰਕਤਿ ਰੇਤ[2] ਮੈ ਜੋਤਿ ਮਿਲੀ ਜਬ ਤਬ ਏਹਿ ਦੇਹੀ ਕੀਨੀ ॥ ੧ ॥
ਤਿਸੁ ਨੂੰ ਚੇਤਿ ਸਦਾ ਸੁਖਿ ਪਾਵਹਿ ਜਿਸਿ ਮਾਣਸਿ ਦੇਹੀ ਦੀਨੀ ॥
ਸਭਾ ਠਉਰੁ ਸਵਾਰੀ ਸਾਹਿਬ ਕਾਈ ਜਾਇ ਨ ਹੀਨੀ ॥ ੧ ॥ ਰਹਾਉ ॥
ਜੇਹੀ ਕਲਮ ਵਗਾਈ ਮਸਤਕਿ ਤੇਹੀ ਤੇਹੀ ਲੀਨੀ ॥
ਇਕਨਾ ਲਿਖੀ ਸਪੂਰਨ ਸੋਭਾ ਇਕਨਾ ਕਉ ਅਤਿ ਖੀਨੀ[3] ॥ ੨ ॥
484.ੳ ਤਿ/ਨਿ ਕੀ ਰੀਸ ਕਹਾਂ ਕੋ ਕਰਿਹੈ ਰਸਨਾ ਹਰਿ ਰਸਿ ਭੀਨੀ[4] ॥
ਤਿਨ ਕੋ ਸਦ ਬਲਿਹਾਰੇ ਜਾਈਐ ਜਿਨਾ ਗੁਰ ਕੀ ਬਾਣੀ ਚੀਨੀ[5] ॥ ੩ ॥
ਜਿਨ ਕਉ ਭਗਤਿ ਦਈ ਪ੍ਰਭ ਅਪਨੀ ਜਾਇ ਕਹਾਂ ਪਹਿ ਛੀਨੀ ॥
ਨਾਨਕ ਪੰਥੀ ਜਨੁ ਦਰਬਾਰੀ ਓਟਿ ਤਿਹਾਰੀ ਲੀਨੀ ॥ ੪ ॥ ੧ ॥

**ਰਾਗੁ ਮਾਰੂ ॥**

ਮਿਲਿ ਸਾਧੂ ਸੰਗਤਿ ਸੁਖੁ ਪਾਇਆ ॥ ਗੁਰ ਮਾਰਗੁ ਸੁਧੁ ਦਿਖਾਇਆ ॥
ਹੁਣਿ ਆਸਿ ਮਿਲਣਿ ਦੀ ਹੋਈ ॥ ਅਬ ਸੰਸਾ ਰਹਿਓ ਨ ਕੋਈ ॥ ੧ ॥
ਮੈਂ ਮੂਰਖ ਮਤਿ ਨ ਕਾਈ ॥ ਪ੍ਰਭੁ ਮਿਲੈ ਨਹੀਂ ਚਤੁਰਾਈ[6] ॥ ੧ ॥ ਰਹਾਉ ॥
ਜਿਨ ਪ੍ਰੇਮੁ ਲਗਾ ਤਿਨਿ ਪਾਇਆ ॥ ਇਉ ਬੇਦ ਪੁਰਾਣੀ ਗਾਇਆ ॥
ਗੁਰੁ ਸਤਿਗੁਰੁ ਬੂਝ ਬੁਝਾਈ ॥ ਗੁਰਸਬਦ ਮਿਲੈ ਸੁਖਿਦਾਈ ॥ ੨ ॥
ਹਿਕਮਤਿ ਹੁਕਮ ਨ ਪਾਈਐ ॥ ਮਿਲੇ ਗੁਰੁਸਬਦੁ ਕਮਾਈਐ ॥
ਜਿਨਾ ਹਰਿ ਗੁਰੂ ਮਿਲਾਇਆ ॥ ਤਿਨਾ ਮੋਖੁ ਪਦਾਰਥੁ ਪਾਇਆ ॥ ੩ ॥
ਬਿਨਾ ਕ੍ਰਿਪਾ ਗੁਰੂ ਨ ਪਾਈਐ॥ ਗੁਰੁ ਬਾਝਹੁ ਨਾਮੁ ਨ ਧਿਆਈਐ ॥
ਦਰਬਾਰੀ ਗੁਰ ਸਰਣਾਈ ॥ ਜਮ ਕੰਕਰ ਤਲਬ ਹਟਾਈ ॥ ੪ ॥ ੨ ॥

**ਰਾਗੁ ਮਾਰੂ ॥**

ਮੇਰੇ ਮਨ ਮਰਕਟਿ[7] ਜਿਉ ਕਿਉ ਫਾਥਾ ॥ ਕਾਮ ਅੰਗਿ ਕੁੰਚਰੁ[8] ਗਹਿ ਬਾਂਧਿਓ ਅੰਕਸੁ[9] ਸਹਿਓ ਮਾਥਾ ॥ ੧ ॥ ਰਹਾਉ ॥
ਕੀਰ[10] ਕਪੋਤਿ[11] ਭਰਮਿ ਜਾਲਿ ਪਰਿਆ ਤੈਸੇ ਤਉ ਭਰਮਾਇਆ॥ ਸਮਝੁ ਅਜਾਨਿ ਮੂੜਿ ਮਨ ਮੇਰੇ ਫਾਥਹੁ ਝੂਠੀ ਮਾਇਆ ॥੧॥
484.ਅ ਦੀਪ ਪਤੰਗੁ ਜੈਸੇ ਪੈ ਪਚਿਆ ਕੁੰਡੀ ਫਾਥਾ ਮੀਨਾ[12] ॥ ਝੂਠੇ ਸਾ/ਦਿ ਕਹਾ ਲਪਟਾਨਾ ਬਿਖਿਆ ਮਾਹਿ ਅਧੀਨਾ ॥ ੨॥
ਦੇਖਿ ਸਮਾਰਿ ਸਮਝੁ ਮਨਿ ਗਹਿਲੇ ਗਹੁਹੁ[13] ਗੁਰੂ ਕੀ ਸਰਨਾ॥ ਛੋਡਿ ਸਿਆਣਪਿ ਬੁਧਿ ਬਿਆਧੀ ਪਕੜਹੁ ਹਰਿ ਕਾ ਪਰਨਾ॥੩॥
ਹਰਿ ਜਪ ਕਾਜ ਸਪੂਰਨ ਹੋਵਹਿ ਸਾਧੂਸੰਗਿ ਉਧਾਰੋ ॥ ਦਰਬਾਰੀ ਤਿਮਰੁ[14] ਬਿਨਾਸੈ ਸਗਲਾ ਮਨ ਮਹਿ ਸੂਰ ਉਜਾਰੋ ॥ ੪ ॥ ੩॥

**ਰਾਗੁ ਮਾਰੂ ॥**

ਮੇਰੇ ਮਨ ਕਾਹੇ ਰਹਿਹ ਚੁਪਾਤਾ ॥ ਆਠਿ ਪਹਰਿ ਹਰਿ ਹਰਿ ਜਸੁ ਜਾਚਹੁ ਜਿਉ ਚਾਤ੍ਰਿਕ ਲਲ[15] ਨਿਪਾਤਾ[16]॥੧॥ ਰਹਾਉ॥
ਜੈਸੇ ਰਾਖਾ ਕਰਤ ਪੁਕਾਰਾ ਅਹਿਨਿਸਿ ਕਰਤਾ ਸਾਰੇ ॥ ਤੈਸੇ ਹੀ ਤੁਮ ਹਰਿ ਜਪ ਜਾਪਹੁ ਫੇਰਾ ਖੇਤਿ ਮਝਾਰੇ ॥ ੧ ॥
ਜੋ ਕੁਛੁ ਕਰਨਾ ਸੋ ਕਿਛੁ ਕਰਿ ਲੈ ਨੈਕੁ ਬਿਲੰਮੁ[17] ਨ ਕੀਜੈ॥ ਸਾਚੁ ਕਮਾਵਹੁ ਤਉ ਗਤਿ ਪਾਵਹੁ ਰਾਮੁ ਨ ਝੂਠਿ ਪਤੀਜੈ[18]॥੨॥
ਸਰਨਿ ਪਰਹੁ ਮਨਿ ਛੋਡਹੁ ਮਾਣਾ ਜੀਵਤੁ ਮਰਣੁ ਪਛਾਣਹੁ ॥ ਇਸ ਬਿਨਸਤ ਕਿਛੁ ਬਾਰਿ[19] ਨ ਲਾਗੈ ਯਹਿ ਮਨ ਸਾਚੀ ਜਾਣਹੁ ॥ ੩ ॥
ਤਿਆਗਹੁ ਹਿਰਸਿ[20] ਸਗਰੀ ਦੁਨਿਆਵੀ ਕਹੁ ਕਿਤੁ ਕਾਜ ਤੁਮਾਰੇ ॥
ਦਰਬਾਰੀ ਪਰਨਾ ਹਰਿ ਕਾ ਪਕੜਹੁ ਗਿਧੀ ਸਰਨਿ ਮੁਰਾਰੇ ॥ ੪ ॥ ੪ ॥

---

1. ਸਰੀਰ 2. ਮਾਤਾ ਦੇ ਖੂਨ (ਰਕਤਿ) ਅਤੇ ਪਿਤਾ ਦੇ ਬਿੰਦ, (ਰੇਤ) ਬੀਰਜ 3. ਅਤੀ ਥੋੜੀ 4. ਭਿੱਜੀ ਹੋਈ 5. ਪਰਖੀ, ਧਿਆਨ ਨਾਲ ਦੇਖੀ 6. ਚੁਸਤੀ ਚਲਾਕੀ ਨਾਲ 7. ਬਾਂਦਰ 8. ਹਾਥੀ 9. ਹਾਥੀ ਨੂੰ ਚਲਾਉਣ ਵਾਸਤੇ ਮਹਾਵਤ ਦਾ ਕੁੰਡਾ 10. ਤੋਤਾ 11. ਕਬੂਤਰ 12. ਮਛਲੀ 13. ਪਕੜੋ 14. ਹਨੇਰਾ 15. ਲਾਲ, ਭਾਵ ਬੂੰਦ 16. ਡਿੱਗਣ ਦੀ ਆਸ ਵਿੱਚ 17. ਦੇਰੀ ਥੋੜੀ ਜਿਹੀ (ਨੇਕ) 18. ਪ੍ਰਸੰਨ 19. ਸਮਾਂ ਵਾਰੀ 20. ਇੱਛਾ ਲਾਲਸਾ

**ਰਾਗੁ ਮਾਰੂ ॥**

ਮੇਰੇ ਮਨ ਕਾਂ ਪਹਿ ਕਰਹਿ ਗੁਮਾਨ॥ ਆਜੁ ਕਾਲਿ ਜਮੁ ਬਾਣ ਲਗਾਏ ਦੇਹੁ ਤੇਰਾ ਨੀਸਾਨ॥੧॥ ਰਹਾਉ॥
ਸਗਲਿ ਕੁਟੰਬੁ ਈਹਾਂ ਹੀ ਰਹਸੀ ਖਿਨ ਮਹਿ ਛੋਡਿ ਸਿਧਾਨਾ ॥ ਈਹਾਂ ਉਹਾਂ ਜੋ ਸੰਗਿ ਤੇਰੇ ਸੋ ਸਿਮਰਹੁ ਭਗਵਾਨਾ॥੧॥
485.ੳ ਮਾਤ ਤਾਤ ਸੁਤ ਮੀ/ਤ ਪਿਆਰੇ ਸੰਗਿ ਨ ਕੋਇ ਅਜਾਨਾ॥ ਇਨਿ ਮਹਿ ਚੀਤੁ ਕਾਹੇ ਕਉ ਦੀਆ ਹੋਵਤਿ ਕਾਹਿ ਇਆਨਾ[1]॥੨॥
ਆਗੈ ਪੀਛੈ ਜੋ ਛਡਿ ਚਲਨਾ ਸੋ ਅਬ ਹੀ ਕਿਉ ਨ ਛਡਾਨਾ॥ ਸੁਨਿ ਮਨ ਮੂੜੇ ਸਮਝਿ ਨ ਪਰੀਆ ਇਨਿ ਸੰਗਿ ਚੀਤੁ ਲਗਾਨਾ॥੩॥
ਅਬਿਦਿਆ[2] ਕੀ ਗੰਠਿ ਪੜੀ ਉਰਿ ਅੰਤਰਿ ਹਉਮੈ ਮਾਹਿ ਗੁਮਾਨਾ॥ ਦਰਬਾਰੀ ਸਤਿਗੁਰ ਸਰਨਿ ਸਿਧਾਵਹੁ ਤਉ ਬਾਚਤਿ ਹੈ ਪ੍ਰਾਨਾ॥੪॥ ੫॥

**ਰਾਗੁ ਮਾਰੂ ॥**

ਸਾਧੋ ਮੈਂ ਕਿਤੁ ਬਿਧਿ ਇਹੁ ਗੜ੍ਹ[3] ਜੀਤਾਂ ॥ ਬੁਰਿਆਈ ਬੁਰਜਿ ਮਮਤਾ[4] ਕੇ ਮੋਰਚਿ ਬੀਚਿ[5] ਭਰਮ ਕੀ ਭੀਤਾ॥੧॥ ਰਹਾਉ॥
ਖੰਦਕਿ[6] ਖੁਦੀ[7] ਚਉਫੇਰਿ ਵਲਾਈ ਤਿਸੁ ਮਹਿ ਮਨੁ ਅਸਥੀਤਾ ॥
ਦੁਰਮਤਿ ਦੇ ਦੁਇ ਪਟਿ ਜੜੇ ਹੈ ਕੁਕਰਮਾ ਕੁਲਫ[8] ਲਗੀਤਾ ॥ ੧ ॥
ਆਗੂ ਅਗਿਆਨੁ ਬਜੀਰ ਭਾਉ ਥੀਆ ਪਿਆਦਾ ਅਰੁ ਬੁਰਿ ਨੀਤਾ ॥
ਲੋਭੁ ਮੋਹੁ ਦੁਇ ਸੰਗੀ ਇਸਿ ਕੇ ਕਾਂਮੁ ਕ੍ਰੋਧੁ ਸੰਗੀਤਾ ॥ ੨ ॥
ਨਿੰਦਿ ਨਗਾਰੇ ਧਰੇ ਕੋਟਿ ਮਹਿ ਅਹੰਕਾਰੁ ਅਜੀਤੁ[9] ਵਜੀਤਾ[10]॥
ਗੁਮਾਨੁ ਤਖਤੁ ਊਪਰਿ ਮਨੁ ਬੈਠਾ ਐਸੀ ਇਸਿ ਕੀ ਰੀਤਾ ॥ ੩ ॥
ਅਹੰਬੁਧ[11] ਬੰਦੂਕਿ ਤਮਕਿ[12] ਤੋਪਿ ਚਾੜੀ ਲਾਇਆ ਪਾਪੁ ਪਲੀਤਾ[13] ॥
ਇਹੁ ਮਨੁ ਸਾਧਨੁ ਖਰਾ ਕਠਨੁ ਹੈ ਕਹੈ ਦਰਬਾਰੀ ਮੀਤਾ ॥ ੪ ॥ ੬ ॥

**ਰਾਗੁ ਮਾਰੂ ॥**

ਸਾਧੋ ਇਤਿ ਬਿਧਿ ਇਹੁ ਗੜ੍ਹ ਮਾਰਹੁ ॥ ਆਠੇ ਪਹਰ ਰਹਹੁ ਇਕਿ ਰੰਗੇ ਮਨ ਮਹਿ ਹਰਿ ਹਰਿ ਧਾਰਹੁ ॥ ੧ ॥ ਰਹਾਉ ॥
485.ਅ ਗਿਆਨੁ ਖੜਗੁ[14] ਸਿਉ ਸਾਣਿ ਚੜਾਵਹੁ ਕ/ਰਿਅਹੁ ਤੀਛਨ ਧਾਰਾ[15] ॥
ਬੁਧ ਬਦੂਕ ਦਇਆ ਦਾ ਦਾਰੂ ਪ੍ਰੇਮੁ ਗੋਲਾ ਭਰਿ ਮਾਰਾ ॥ ੧ ॥
ਭਉ ਬਜੀਰੁ[16] ਜਿਨਿ ਆਗੂ ਮਾਰੇ ਨੇਮੁ ਨਗਾਰਾ ਕੀਨਾ ॥
ਧਿਆਨੁ ਧਰਮੁ ਬਾਜੁ[17] ਭਏ ਅਸਵਾਰਾ ਜਪੁ ਤਪੁ ਸੰਗਿ ਯਕੀਨਾ[18]॥ ੨ ॥
ਜਤੁ ਸਤੁ ਸੰਜਮੁ ਕਰਹਿ ਲੜਾਈ ਗੁਰ ਹਥੀਆਰਿ ਫੜਾਏ ॥
ਗੁਰ ਕੇ ਬਚਨ ਬਾਣ ਕਰਿ ਪਕੜੇ ਚੋਟਿ ਨ ਬਿਰਥੀ ਜਾਏ ॥ ੩ ॥
ਏਹੁ ਮਨੁ ਮਾਰੈ ਸਾਧੂ ਸਰਨੀ ਸੰਤਿ ਧੂਰਿ ਮਹਿ ਹਿਲਿਆ ॥
ਦਰਬਾਰੀ ਏਹੁ ਮਨੁ ਸਾਧੇ ਸੂਰਾ ਮਨ ਹੀ ਮਝਿ ਹਰਿ ਮਿਲਿਆ ॥ ੪ ॥ ੭ ॥

**ਰਾਗੁ ਮਾਰੂ ॥**

ਹਰਿ ਜੀ ਕੈਸਾ ਖੇਲੁ ਬਣਾਇਆ ॥ ਸਗਲਿ ਅਲੇਪਾ[19] ਲੇਪੁ ਨ ਕਾਂ ਸਿਉ ਸਭ ਘਟਿ ਮਾਹਿ ਸਮਾਇਆ॥੧॥ ਰਹਾਉ॥
ਪੰਚ ਤਤਿ ਰਚਿ ਦੇਹੁਰਾ ਕੀਨਾ ਨਉ ਦਰਵਾਜੇ ਧਾਰੇ ॥ ਦਸਵਾ ਗੁਪਤੁ ਰਖਿਆ ਹਰਿ ਗੁਹਜਾ ਕਿਸੀ ਗੁਰਮੁਖਿ ਸਾਰੇ ॥ ੧ ॥
ਤਸਕਰਿ[20] ਪੰਚਿ ਨਗਰਿ ਮੋ ਰਹਤੇ ਨਿਤੁ ਨਿਤੁ ਮਾਲੁ ਹਿਰੰਦੇ ॥ ਗੁਰ ਪਰਸਾਦੀ ਕੋਊ ਹਰਿਜਨੁ ਇਨਿ ਗਹਿ[21] ਦੇਵੈ ਬੰਦੈ॥ ੨ ॥
ਆਪੇ ਕਰਿ ਕਰਿ ਵੇਖਣਹਾਰਾ ਪੁਰਖੁ ਨਿਰੰਜਨੁ ਰਾਇਆ ॥ ਕਿਰਪਾ ਕਰਹੁ ਤ ਪਚਤਾ ਰਾਖਹੁ[22] ਅੰਧਾ ਭ੍ਰਮਿ ਭੁਲਾਇਆ ॥ ੩॥
ਜੇ ਜਾਨੈ ਕਿਛੁ ਹਉ ਨਾਹੀ ਹੋਣਾ ਤਉ ਕਾਹੇ ਦੁਖੁ ਸਹੀਐ॥ ਦਰਬਾਰੀ ਆਪਿ ਆਪੇ ਨੂੰ ਖਾਵਹਿ ਤਉ ਸਦਾ ਪਰਮ ਸੁਖੁ ਲਹੀਐ॥੪॥੮॥

**ਰਾਗੁ ਮਾਰੂ ॥**

486.ੳ ਮੇਰੇ ਪ੍ਰੀਤਮ ਤੁਧੁ ਬਿਨੁ ਕਉਨੁ ਉਬਾਰੇ ॥ ਅਪਨੇ ਜਨ ਕੀ ਰਖਿਆ ਕਰਦਾ ਭੈ ਨਿਧਿ ਪਾਰਿ ਉਤਾ/ਰੇ ॥ ੧ ॥ ਰਹਾਉ ॥

---

1. ਨਿਆਣਾਂ ਜਾਂ ਬੱਚਾ (ਕਿਉਂ ਬਣਦਾ ਹੈਂ?) 2. ਅਵਿੱਦਿਆ ਅਗਿਆਨਤਾ 3. ਕਿਲ੍ਹਾ 4. ਮਮਤਾ ਦੀਆਂ ਮਮਟੀਆਂ 5. ਮੋਰਚੇ ਦੇ ਵਿੱਚ 6. ਕਿਲ੍ਹੇ ਦੇ ਬਾਹਰ ਪਾਣੀ ਦੀ ਖਾਈ 7. ਹੰਕਾਰ ਦੀ 8. ਜਿੰਦਰਾ, ਤਾਲਾ 9. ਨਾ ਜਿੱਤਿਆ ਜਾਣ ਵਾਲਾ 10. ਵਿਜੇ 11. ਮੂਰਖਤਾ ਦੀ 12. ਕ੍ਰੋਧ ਦੀ 13. ਬੰਦੂਕ ਚਲਾਉਣ ਦੇ ਮਸਾਲੇ ਤੱਕ ਅੱਗ ਪਹੁੰਚਾਉਣ ਵਾਲਾ ਧਾਗਾ 14. ਗਿਆਨ ਰੂਪੀ ਤਲਵਾਰ 15. ਤਿੱਖੀ ਧਾਰ 16. ਡਰ ਰੂਪੀ ਵਜ਼ੀਰ 17. ਬਗੈਰ 18. ਯਕੀਨ ਨਾਲ ਸਿਦਕ ਨਾਲ 19. ਨਿਰਲੇਪ 20. ਚੋਰ 21. ਪਕੜ ਲਵੇ 22. ਬਚਾ ਕੇ ਰੱਖੇ

ਪ੍ਰਹਿਲਾਦੁ ਭਗਤੁ ਤੁਧੁ ਆਪਿ ਬਚਾਇਆ ਹਰਨਾਕਸੁ ਨਖੀ ਬਿਦਾਰੇ ॥ ਹਰਿਜਨਿ ਕਾਰਜਿ ਕਰਦਾ ਆਇਆ ਸੰਕਟਿ ਸਭ ਪਰਹਾਰੇ[1]॥੧ ॥
ਅੰਬ੍ਰੀਕੁ ਉਬਾਰਿ ਅਜੂਨੀ ਕੀਨਾ ਹਰਿ ਕੀਨੇ ਦਸਿ ਅਉਤਾਰੇ ॥ ਕਰਨਿਹਾਰ ਸੰਤਨਿ ਕਾ ਸੰਗੀ ਖਿਨੁ ਖਿਨੁ ਕਰਤਿ ਸੰਭਾਰੇ[2]॥ ੨ ॥
ਤੂੰ ਪ੍ਰਭੁ ਠਾਕੁਰੁ ਅਗਮ ਅਪਾਰਾ ਤੁਧੁ ਵਿਟਹੁ ਬਲਿ ਹਉ ਬਲਿਹਾਰੇ ॥ ਰਾਖੁ ਸੁਆਮੀ ਅੰਤਰਿਜਾਮੀ ਅਬਿ ਹਉ ਤੇਰੇ ਦੁਆਰੇ ॥ ੩ ॥
ਸੰਤਨਿ ਅੰਗੁ ਕਰਦਾ ਤੂੰ ਆਇਆ ਪਾਪੀ ਬਹੁਤੁ ਉਧਾਰੇ॥ ਦਰਬਾਰੀ ਪਤਤੁ ਤੂੰ ਪਤਤਿ ਉਧਾਰਨੁ ਲੇਵਹੁ ਰਾਖਿ ਮੁਰਾਰੇ॥੪॥੯॥

**ਰਾਗੁ ਮਾਰੂ ॥**

ਮੇਰੇ ਲਾਲਨਿ ਤੁਝਿ ਬਿਨੁ ਕਉਨੁ ਬਚਾਵੈ ॥ ਛਿਨੁ ਛਿਨੁ ਰਖਿਆ ਕਰੇ ਹਰਿਜਨ ਕੀ ਅਪੁਨੀ ਪੈਜਿ ਬਢਾਵੈ ॥ ੧ ॥ ਰਹਾਉ॥
ਹਰਿ ਜਨਿ ਕੈ ਮਨਿ ਤ੍ਰਾਣ ਤੁਸਾਂਡਾ ਸਦਾ ਰਹੈ ਨਿਰਦਾਵੈ[3] ॥ ਤੁਧੁ ਬਿਨੁ ਹੋਰੁ ਨ ਜਾਣੈ ਕੋਈ ਤੇਰੋ ਹੀ ਜਸੁ ਗਾਵੈ ॥ ੧ ॥
ਅਨਿਦਿਨੁ ਧਿਆਨਿ ਤੁਹਾਰੈ ਜੁੜਿਆ ਆਨਿ[4] ਨਹੀਂ ਮਨੁ ਲਾਵੈ ॥ ਜਾਗ੍ਰਤਿ ਸੁਪਨਿ ਸੁਖੋਪਤਿ[5] ਤੂੰਹੇ ਪਲੁ ਭਰਿ ਨ ਬਿਸਰਾਵੈ ॥ ੨ ॥
ਤੁਧੁ ਬਿਨੁ ਕੋਈ ਆਨਿ ਨ ਸੂਝਤਿ ਜਿਸ ਕੀ ਸਰਨਿ ਸਿਧਾਵੈ ॥ ਆਨਿ ਚੀਤੁ ਲਾਗਤਿ ਨਹੀ ਕਬਹੂੰ ਅਹਿਨਿਸਿ ਨਾਮੁ ਧਿਆਵੈ ॥ ੩ ॥
ਤੇਰਾ ਤਕੀਆ[6] ਆਸਿ ਤੁਹਾਰੀ ਅਉਰੁ ਨਹੀ ਗਮ ਖਾਵੈ॥ ਦਰਬਾਰੀ ਸਰਨਿ ਸੂਰ ਭਗਵਾਨਾ ਪ੍ਰਭੁ ਬਿਰਦ ਕੀ ਲਾਜਿ ਰਖਾਵੈ ॥ ੪॥੧੦ ॥

**ਰਾਗੁ ਮਾਰੂ ॥**

486.ਅ ਪ੍ਰਭਿ/ਜੀ ਸਰਨਿ ਪਰੇ ਕੀ ਰਾਖਹੁ ॥ ਮੋਹਿ ਪਤਿਤ ਤੁਮ ਪਾਹੁਨਿ ਤਾਰਨਿ ਏਹਿ ਸੁਨੀ ਮੋਹਿ ਸਾਖਹੁ ॥ ੧ ॥ ਰਹਾਉ ॥
ਭਗਤਿ ਅੰਗੁ ਜਿਉ ਪਾਡੇ ਕੀਆ ਅਬਿ ਕਤਿ ਬੇਰਿ[7] ਲਗਾਈ॥ ਅਜਮਲੁ ਗਨਕਾ ਸੰਗਿ ਜਿਉ ਕੀਨੀ ਤਿਉ ਕਰੀਅਹੁ ਮੋਹ ਨਿਰਾਈ॥੧॥
ਪਤਿਤਾਂ ਤੇ ਅਧਿਕ ਕਰਮ ਮੋਹਿ ਕੀਏ ਸੁਨਿ ਕੇ ਪਤਿਤ ਉਧਾਰੀ ॥ ਬਿਰਦਿ ਲਾਜਿ ਤੁਮ ਰਾਖਨਿਹਾਰੇ ਗਿਰਵਰਿਧਾਰਿ ਮੁਰਾਰੀ॥ ੨ ॥
ਭੋਰਾ ਸਮਝਿ ਨ ਮਨਿ ਮਹਿ ਆਵੈ ਮੈਂ ਮਤਿਹੀਣੁ ਗੁਮਾਨੀ[8] ॥ ਤੁਮ ਦੇਖਤਿ ਨਿਤਿ ਅਉਗਨ ਕਰਸਾਂ ਪਸੂਮਤਿ ਅਗਿਆਨੀ ॥ ੩ ॥
ਮੋਹਿ ਪਤਿਤ ਪਤਿਤਾਂ ਤੇ ਨੀਚਾ ਭੀ ਫੁਨਿ ਤੇਰਾ ਬੰਦਾ ॥ ਦਰਬਾਰੀ ਸਰਨਿ ਤਿਸੈ ਦੀ ਗਿਧੀ ਜਿਸਿ ਜਮਕਾਣਿ ਨ ਛੰਦਾ ॥ ੪ ॥੧੧॥

**ਰਾਗੁ ਮਾਰੂ ॥**

ਹਰਿ ਜੀ ਕਉਨ ਪਾਪੁ ਮੈ ਕਰਿਆ ॥ ਹਰਿ ਕਾ ਸੇਵਕੁ ਕੋ ਨ ਭਣਤਾ[9] ਨਾਮੁ ਅਸਾਧੁ[10] ਮੋਹਿ ਪਰਿਆ ॥ ੧ ॥ ਰਹਾਉ ॥
ਕੈ ਮੈ ਗੁਰ ਕਾ ਕਹਿਆ ਨ ਮਾਨਿਆ ਕੈ ਕੀਨਾ ਕੋ ਅਪਰਾਧੁ ॥ ਕੈ ਮੈ ਆਗਿਆ ਭੰਜੁ[11] ਕਰੀ ਹੈ ਕੇ ਦੁਖਾਇਆ ਸਾਧੁ ॥
ਕੈ ਮੈ ਹਰਿ ਕੀ ਭਗਤਿ ਨ ਕੀਨੀ ਕੈ ਕਰਮਾ ਕਾ ਖੋਟਾ ॥ ਕੈ ਮੰਦਿ ਭਾਗਿ ਪੂਰਬਲੇ ਜਾਗੈ ਮੈ ਐਸਾ ਪਾਪੀ ਮੋਟਾ ॥ ੨ ॥
ਕੈ ਮੈਂ ਨਿੰਦਿਆ ਕਰੀ ਕਾਂਹੂਕੀ ਕੈ ਕੀਨਾ ਕਾਂ ਸਿਉ ਧਰੋਹਾ[12]॥ ਕੈ ਮੈਂ ਕਾਂਮੀ ਕਾਂਮ ਮੈ ਰਹਿਆ ਕੈ ਕਾਂ ਸਿਉ ਕੀਨਾ ਮੋਹਾ ॥੩॥
487.ੳ ਜੇ ਮੋਹਿ ਪਾਪੀ ਤਾ ਲਾਜ ਤੁਸਾਨੂੰ ਤੇਰਾ ਬਿਰਦੁ ਧਰਾਇਆ॥ ਦਰਬਾਰੀ ਨਿਰਗੁਨੁ ਗੁਨੁ ਨਹੀਂ ਜਾਨੈ ਤੇਰੀ/ਸਰਨਿ ਸਿਧਾਇਆ॥੪॥੧੨॥

**ਰਾਗੁ ਮਾਰੂ ॥**

ਮੇਰਾ ਪ੍ਰਭੁ ਬਿਰਦੁ ਕੀ ਲਾਜਿ ਸਮਾਲੇ ॥ ਜਹ ਜਹ ਭੀਰ ਪਰੇ ਸੰਤਨ ਕਉ ਤਹ ਤਹ ਵਰਤੈ ਨਾਲੈ ॥ ੧ ॥ ਰਹਾਉ ॥
ਕਾਂਮ ਹੇਤਿ ਠਗੀ ਰਾਗੁ ਕੰਨਿਆ ਕੋਲੀ ਭੇਖੁ ਬਨਾਇਆ॥ ਬਿਰਦਿ ਅਪਨੇ ਕੀ ਲਾਜਾ ਰਾਖੀ ਆਪਿ ਨਿਰੰਜਨੁ ਆਇਆ॥ ੧॥
ਰਾਵਨਿ ਭੇਖੁ ਦੀਆ ਠਾਕਰ ਕਾ ਰਾਮ ਕਾ ਭੇਖੁ ਕਰਾਈ॥ ਭੇਖਿ ਕੀਏ ਮਨ ਸੀਤਲੁ ਹੋਵੈ ਕਾਮਿ ਕੀ ਤਿਆਸਿ[13] ਮਿਟਾਈ॥ ੨॥
ਜਗਿ ਵਿਚਿ ਬਿਰਦੁ ਤੁਹਾਰਾ ਕਹੀਐ ਨਾਮ ਪਰੇ ਕੀ ਲਾਜਾ॥ ਸੋ ਸੋ ਸਰਨਿ ਤੁਹਾਰੀ ਆਏ ਜਿਨਿ ਕੇ ਸਵਰੇ ਕਾਜਾ॥ ੩ ॥
ਨਾਨਕ ਪੰਥੀ ਜੰਤੁ ਨਿਮਾਣਾ ਪਰਿਆ ਸਰਨਿ ਤੁਹਾਰੀ॥ ਅਪਨਾ ਬਿਰਦੁ ਜਾਨਿ ਕਰਿ ਹਰਿ ਕਰੁ ਗਹਿ ਲੇਹੁ ਉਬਾਰੀ॥੪ ॥੧੩॥

**ਰਾਗੁ ਮਾਰੂ ॥**

ਪ੍ਰਭ ਜੀ ਜਿਉ ਰਾਖਹੁ ਤਿਉ ਰਹਣਾ ॥ ਤੁਧੁ ਬਿਨੁ ਆਨਿ ਸਮਰਥੁ ਨ ਕੋਈ ਅਰਜੁ ਜਿਥੇ ਪਹਿ ਕਹਣਾ ॥ ੧ ॥ ਰਹਾਉ ॥
ਕਿਸੇ ਕੋਇ ਕਿਸੇ ਧਿਰਿ ਕਾਈ ਤੂ ਮੇਰਾ ਪ੍ਰਭੁ ਗਹਣਾ ॥ ਭਾਵੈ ਤਹਾਂ ਤਹਾਂ ਕੋ ਜਾਵੈ ਪੁਰਬਿ ਲਿਖੇ ਕਾ ਲਹਣਾ ॥ ੧ ॥
ਜਿਉ ਜਿਉ ਹੁਕਮ ਤੁਮਾਰਾ ਵਰਤੈ ਅਉਰ ਨ ਕਰਨਾ ਜਾਈ॥ ਕਰਨਿਹਾਰੁ ਨ ਤੁਧੁ ਬਿਨੁ ਦੂਜਾ ਸਾਚੀ ਮਨਿ ਠਹਿਰਾਈ॥੨ ॥
ਆਪੇ ਇਕਨਾ ਭਗਤੀ ਲਾਇਹਿ ਖਿਨ ਮਹਿ ਪਤਿਤ ਉਧਾਰਾ॥ ਕੇਤੇ ਜੀਅ ਰਸਾਤਲਿ[14] ਪਾਵਹਿ ਕਿਆ ਅਉਰੁ ਕਿਸੀ ਕਾ ਚਾਰਾ॥੩॥
487.ਅ ਤੂੰ ਅਪਰੁ ਅਪਾਰ ਪਰੇ ਤੇ ਪਰਲਾ/ਤੇਰੀ ਕੀਮਤਿ ਨਾਹੀ॥ ਦਰਬਾਰੀ ਦਾਨ ਦੱਖਣਾ ਮਾਗੈ ਸਦਾ ਵਸਹੁ ਮਨਿ ਮਾਹੀ॥੪॥੧੪॥

---

1. ਦੂਰ ਕਰ ਦਿੱਤੇ 2. ਸੰਭਾਲਦਾ 3. ਬਿਨਾ ਦਾਵੇ (ਹੰਕਾਰ) ਤੋਂ 4. ਹੋਰ ਕਿਤੇ 5. ਸੁਰਤੀ ਦੀਆਂ ਤਿੰਨ ਅਵਸਥਾਵਾਂ 6. ਆਸਰਾ 7. ਹੁਣ ਕਿਉਂ ਦੇਰੀ (ਬੇਰਿ) 8. ਗੁਮਾਨ ਅਥਵਾ ਹੰਕਾਰ ਵਿੱਚ 9. ਕਹਿੰਦਾ 10. ਜੋ ਸਾਧੂ ਨਹੀਂ (ਅਸਾਧੁ) 11. ਭੰਗ ਕੀਤੀ, ਆਗਿਆ ਨਹੀਂ ਮੰਨੀ 12. ਧੋਖਾ, ਹੇਰਾ ਫੇਰੀ 13. ਤ੍ਰਿਸ਼ਨਾ 14. ਨਰਕਾਂ ਵਿੱਚ

**ਰਾਗੁ ਮਾਰੂ ॥**
ਮੇਰੇ ਮਨਿ ਹਰਿ ਹਰਿ ਸਦਾ ਧਿਆਈਐ ॥ ਇਕੁ ਖਿਨੁ ਮਨਿ ਤੇ ਵਿਸਰੇ ਨਾਹੀ ਅਨਿਦਿਨੁ ਹਰਿ ਹਰਿ ਗਾਈਐ ॥ ਰਹਾਉ ॥
ਬਹੁ ਪਰਕਾਰਿ ਰਚੀ ਬਿਸੁ[1] ਰਚਨਾ ਸੋ ਕਾਹੇ ਬਿਸਰਾਈਐ ॥ ਤਿਸੁ ਗੁਰ ਕੇ ਗੁਨ ਅਨਦਿਨੁ ਬਰਨਹੁ ਆਨ ਨਹੀਂ ਚਿਤੁ ਲਾਈਐ ॥ ੧ ॥
ਕਰਨਿਹਾਰਾ ਕੀ ਸਰਨਿ ਸਿਧਾਵਹੁ ਧਾਵਤੁ ਮਨ ਠਹਿਰਾਈਐ ॥ ਉਸਤਤਿ ਨਿੰਦਾ ਮਨਿ ਤੇ ਬਿਸਰੇ ਬਿਖਿਆ ਮੂਲ ਤਜਾਈਐ ॥ ੨ ॥
ਆਪੁ ਬੀਚਾਰਹੁ ਗੁਰ ਕੀ ਸਬਦੀ ਹਿਰਸਿ ਹਵਾਇ[2] ਗਵਾਈਐ ॥ ਵਾਸਿਦੇਉ[3] ਸਭਿ ਘਟਿ ਕਾ ਵਾਸੀ ਮਨ ਤੇ ਕੋਰਿ ਮਿਟਾਈਐ ॥ ੩ ॥
ਇਹ ਮਨੁ ਨਿਰਮਲੁ ਗੁਰ ਕੀ ਬਚਨੀ ਜਨਿ ਕਸਵਟੀ ਲਾਈਐ॥ ਦਰਬਾਰੀ ਆਰਣਿ ਵਤਿ ਨ ਪਉਸੀ[4] ਨਦਰਿ ਸਰਾਫ ਚਢਾਈਐ॥੪॥ ੧੫॥

**ਰਾਗੁ ਮਾਰੂ ॥**
ਸਾਧੋ ਮੈਂ ਕਿਤੁ ਬਿਧੁ ਮਨਸਾ ਸਾਧਉ॥ ਗਹਰਿ ਗੰਭੀਰ ਅਪਾਰਿ ਨਦੀ ਹੈ ਵਹਿਤਾ ਜਲ[5] ਕਿਉ ਬਾਂਧਉ ॥ ੧ ॥ ਰਹਾਉ ॥
ਤਿਲੁ ਭਰਿ ਅਸਥਿਰੁ ਹੋਤਿ ਨ ਮਨੂਆ ਭਰਮਤਿ ਫਿਰਤਿ ਗੁਜਾਰੇ ॥ ਐਸਾ ਕੋਉ ਹਰਿਜਨੁ ਸੂਰਾ ਮਨਸਾ ਮਾਰਿ ਬਿਡਾਰੇ ॥ ੧ ॥
ਕਬਹੂੰ ਉਭਿ ਪਇਆਲ ਸਿਧਾਰਤਿ ਦਹਦਿਸਿ ਕਉ ਪੈ ਧਾਵੈ॥ ਐਸਾ ਸਤਿਗੁਰੁ ਮਿਲੈ ਮੋਹਿ ਪੂਰਾ ਭਰਮਤੁ ਮਨੁ ਠਹਰਾਵੈ ॥ ੨॥
488.ੳ ਸੁਰਤਿ ਸਸਾ ਯਹਿ ਮਨੁ ਕੂਕਰ[6] ਫਿਰਤਾ ਗੈਲ/ਭਵੰਦਾ[7] ॥

**ਰਾਗੁ ਮਾਰੂ ॥**
ਸਾਧੋ ਮੈਂ ਕਿਤੁ ਬਿਧੁ ਹਰਿਗੁਨ ਗਾਈ ॥ ਚੰਚਲਿ ਤ੍ਰਿਸਨਾ ਮਨੁ ਡਹਕਾਇਆ ਘਟਿ ਮਹਿ ਪੰਚ ਬਲਾਂਈ ॥ ੧ ॥ ਰਹਾਉ ॥
ਦੇਖ ਸਰੂਪੁ ਕਾਂਮ ਡਹਿਕਾਵੇ ਧਿਆਨੁ ਨ ਮਨਿ ਠਹਿਰਾਈ ॥ ਕ੍ਰੋਧਿਨ ਸਾਰਾ ਏਹੁ ਤਪਾਇਆ ਮਨਿ ਵਿਚਿ ਏਹੁ ਕਸਾਈ ॥
ਲੋਭਿ ਲਹਿਰਿ ਇਸ ਮਨ ਕਉ ਵਿਆਪੇ ਬੇੜੀ ਜਿਵੇ ਭੁਲਾਈ ॥ ਲਬੁ ਅੰਧੇਰਾ ਕਛੂਨ ਸੂਝੈ ਹਕੁ ਪਰਾਇਆ ਖਾਈ ॥ ੨ ॥
ਅਹੰਕਾਰੁ ਅਗਿਹੰਨਾ ਸਮਝੈ ਨਾਹੀਂ ਮਨ ਕੀ ਬੁਧਿ ਥਿੜਾਈ ॥ ਗਿਆਨਿ ਚੋਟਿ ਨ ਲਾਗੈ ਕਾਈ ਅਹੰਬੁਧਿ ਢਾਲਿ ਬਣਾਈ ॥੩॥
ਐਸਾ ਸਾਥੀ ਸੰਗ ਹਮਾਰੇ ਏਨ" ਮਤਿ ਟਿਰਾਈ ॥ ਦਰਬਾਰੀ ਕਉ ਡੋਲਨਿ ਤੇ ਰਾਖਹੁ ਪਰਿਆ ਤਉ ਸਰਨਾਈ ॥ ੪ ॥ ੧੭॥

**ਰਾਗੁ ਮਾਰੂ ॥**
ਮੇਰੇ ਮਨਿ ਏਹਿ ਭਰਵਾਸਾ ਹੋਇਆ ॥ ਕੇਤੇ ਪਤਿਤ ਉਧਾਰੇ ਠਾਕੁਰਿ ਢੰਗੀ ਬੇੜਾ ਢੋਇਆ ॥ ੧ ॥ ਰਹਾਉ ॥
ਮਹਾਂ ਮੁਗਧੁ ਮਲੇਛੁ ਦੈਤ ਥਾ ਮਤਿ ਅਗਿਆਨੀ ਸੋਇਆ ॥ ਅੰਤ ਸਮੇ ਹਰਾਂਮੁ ਅਲਾਇਆ ਸਗਲ ਪ੍ਰਾਛਤਿ ਧੋਇਆ॥ ੧ ॥
488.ਅ ਅਜਮਲੁ ਪਾਪੀ ਕਾਂਮ ਸੁਆਈ ਜਨਮ ਕਾਂਮ ਵਿਚਿ ਖੋਇਆ॥ ਪੂਤਿ ਹੇਤਿ ਨਾਰਾਇ/ਨ ਕਹਿਆ ਬਹੁਰਿ ਨ ਜੂਨੀ ਜੋਇਆ॥੨॥
ਮਨਸਾ ਮਰੈ ਨ ਮਨੁ ਠਹਰਾਵੈ ਸਿਰਿ ਜਮਡੰਡੁ ਸਹੰਦਾ ॥ ੩ ॥ ਕੋਈ ਸਾਧੂ ਮੋਹਿ ਬਚਾਵੈ ਸੋ ਕਹੀਅਹਿ ਪਰਉਪਕਾਰੀ ॥
ਕਰਿ ਗਹਿ ਕਾਢਿ ਲੇਹੁ ਗੁਰਦੇਵਾ ਭਰਮਨਿ ਤੇ ਦਰਬਾਰੀ ॥ ੪ ॥ ੧੬ ॥

**ੴ ਸਤਿਗੁਰੂ ਬਾਬਾ ਨਾਨਕੁ ॥ ਸਲੋਕ ॥**
ਗੁਣੁ ਗਾਵਣੁ ਗੋਬਿੰਦ ਕੈ ਸਾਧ ਸੰਗਿ ਮਾਂਹਿ ॥
ਦਰਬਾਰੀ ਦੁਇ ਦੁਰਲੰਭ ਹੈ ਔਰ ਦੁਰਲੰਭ ਕੁਛੁ ਨਾਂਹਿ ॥ ੧ ॥
ਜਗੁ ਜਹਾਜ ਖੇਵਟੁ ਗੁਰੂ ਬਿਖ ਭੈਜਲ ਸੈਸਾਰ ॥ ਦਰਬਾਰੀ ਮਿਲਹੁ ਮਲਾਹੁ ਕਉ ਤੁਝੇ ਉਤਾਰੇ ਪਾਰ ॥ ੨ ॥
ਨਾਮ ਨਾਉ ਖੇਵਟ ਗੁਰੂ ਬਿਖੇ ਭੋਗ ਦਰੀਆਉ ॥ ਸਿਰੁ ਦੇ ਮਿਲਹੁ ਮਲਾਹੁ ਕਉ ਦਰਬਾਰੀ ਡਿਗੇ ਨ ਪਾਉ ॥ ੩ ॥
ਸਾਧ ਸੰਗੁ ਅਰੁ ਹਰਿ ਭਜਨ ਮਿਲੈ ਕਿਤੇ ਪ੍ਰਥਾਇ ॥ ਦਰਬਾਰੀ ਮਛੋਦਰੀ ਅਰੁ ਸਿਸਪਾਲ ਤੇ ਦੁਹ ਤੇ ਲੇਹੁ ਪ੍ਰਤਾਇ ॥
ਓਹੁ ਲੋਹ ਤੇ ਕੰਚਨ ਭਈ ਉਨਿ ਪਾਈ ਖਲਾਸ ਕਵਾਇ[8] ॥ ੪ ॥
ਮਛੋਦਰੀ ਹੋਆ ਸਾਧ ਸੰਗੁ ਕਾਮ ਕਲਾ ਕੈ ਭਾਇ ॥ ਸਿਸਪਾਲ ਸਮਾਲੇ ਕ੍ਰਿਸਨ ਕਉ ਉਹੁ ਸਦਾ ਸੁਵੈ ਰਸੁ ਭਾਇ ॥
ਜੋ ਜਨ ਗੰਧਾਰੀ ਸਾ ਭਈ ਸਿਸਪਾਲੈ ਮੁਕਤਿ ਸੰਜੋਜ ॥ ਇਨ ਸਮਾਨ ਜਗੁ ਭਖ ਨਹੀਂ ਦਰਬਾਰੀ ਡਿਠਾ ਖੋਜ ॥੫॥

---

1. ਪਰਮਾਤਮਾ ਨੇ 2. ਲਾਲਸਾ ਦੀ ਭਟਕਣ 3. ਪਰਮਾਤਮਾ 4. ਅਹਿਰਣ ਉੱਤੇ ਸੱਟਾਂ ਨਹੀਂ ਖਾਣੀਆਂ ਪੈਣਗੀਆਂ 5. ਵਗਦਾ ਹੋਇਆ ਪਾਣੀ 6. ਕੁੱਤਾ 7. ਬੇਅਰਥ ਭਾਉਂਦਾ ਫਿਰਦਾ ਹੈ 8. ਮੁਕਤੀ ਦੀ ਪੁਸ਼ਾਕ

**ਰਾਗ ਮਾਰੂ ਸਬਦੁ ॥**

ਕੋਲੀ ਕੰਨਿਆ ਭੇਖੁ ਰਖਾਇਆ ॥ ਅਜਮਲੁ ਗਨਿਕਾ ਪਤਿਤ ਤਰਾਇਆ ॥
ਤੇਹੋ ਜੇਹਾ ਮੈਂ ਭੀ ਪਾਪੀ ਤਾ ਮੈਨੂੰ ਕਿਉ ਨਾਹਿ ਬਚਾਈਦਾ ॥ ੧ ॥
ਗੋਤਮ ਨਾਰ ਅਹਿਲਿਆ ਤਾਰੀ ॥ ਖੇਵਟ ਕੀ ਤੈ ਨਾਉ ਉਧਾਰੀ ॥
ਪਾਨੀ ਉਪਰੁ ਪਾਹੁਨ ਤਾਰੇ ਤਾ ਮੈਂ ਕਿਉ ਨਾਹ ਤਰਾਈਦਾ ॥ ੨ ॥
ਪੂਦਨਾ ਕਪਟਨਿ ਕਾਰਜ ਸਾਰੇ ॥ ਕੁਬਰੀ ਕੈ ਤੇਂ ਅੰਗ ਸਵਾਰੇ ॥
ਹਾਥੀ ਡੁਬਦਾ ਕਾਢਿ ਲੀਓ ਤੁਧ ਤਾ ਮੈਨੂੰ ਕਿਉਂ ਨਹ ਕਢਾਈਦਾ ॥ ੩ ॥
ਧੂਮਰਕੇਤ ਕੀ ਸੁਣੀ ਕਹਾਣੀ ॥ ਸਾਈ ਭਲੀ ਜੋ ਤੈਨੂ ਭਾਣੀ ॥
ਜਿਉ ਤੈ ਪਿਛੇ ਪਤਿਤ ਉਧਾਰੇ ਤਾ ਮੈ ਕਿਉ ਨਾਹ ਉਧਾਰੀਦਾ ॥ ੪ ॥
ਪਤਿਤ ਉਧਾਰਨੁ ਨਾਮੁ ਤੁਮਾਰਾ ॥ ਮੈ ਪਾਪੀ ਨਿਰਗੁਣੁ ਅਤ ਭਾਰਾ ॥
ਦਰਬਾਰੀ ਜਗ ਵਿਚਿ ਦਾਗੀ ਤੇਰਾ ਤਾਂ ਕਿਉ ਨਹ ਬਿਰਦੁ ਰਖਾਈਦਾ ॥ ੫॥ ੧ ॥
ਬਾਲਮੀਕੁ ਸੀ ਮਾਨਿਸਿਆਰਾ ਪਾਪਾ ਦੇ ਰਾਹਿ ਖਲੋਇਆ ॥
ਤਾ ਕੀ ਭੀ ਜਮਕਾਨਿ ਚੁਕਾਈ ਰਾਮ ਰਾਮੁ ਮੁਖਿ ਚੋਇਆ ॥ ੨ ॥
ਮੈਂ ਮਤਿਹੀਣੁ ਕਰਮ ਕਾ ਹੀਣਾ ਧਰਮੁ ਨਾਹੀਂ ਕੋਈ ਬੋਇਆ ॥
ਰਾਮ ਨਾਮੁ ਲਿਖਿ ਪਾਹੁਨਿ ਤਾਰੇ ਤੇਰਾ ਹੀ ਨਾਮ ਬਗੋਇਆ ॥ ੪ ॥
ਰਵਿ ਸੁਤਿ ਤਲਬ ਘੁਰੈ ਸਿਰਿ ਊਪਰਿ ਜਮੁ ਕਾ ਭਉ ਸੁਣਿ ਰੋਇਆ ॥
ਨਾਨਕ ਪੰਥੀ ਜਨੁ ਦਰਬਾਰੀ ਤੇਰੀ ਹੀ ਸਰਨਿ ਪਇਓਇਆ ॥ ੫॥ ੧੮॥

**ਰਾਗੁ ਮਾਰੂ॥ ਘਰੁ ੨ ॥**

ਪਉਣ ਪਾਣੀ ਬੈਸੰਤਰੁ ਗਾਵੈ ਗਾਵਨਿ ਖਾਣੀ ਚਾਰੇ ॥ ਤ੍ਰੈਗੁਣ ਚਾਰ ਬੇਦ ਖਟ ਸਾਸਤ੍ ਤੇਰੋ ਨਾਮ ਉਚਾਰੇ ॥ ੧ ॥
ਪ੍ਰਭ ਜੀ ਨਮੋ ਨਮੋ ਨਮਸਕਾਰੇ ॥ ਕਰਿ ਕਿਪਾ ਕ੍ਰਿਪਾਲ ਗੁਸਾਂਈ ਹਿਰਦੈ ਵਸਹੁ ਹਮਾਰੇ ॥ ੧ ॥ ਰਹਾਉ ॥
ਸਨਕਾਦਿਕ ਬ੍ਰਹਮਾਦਿਕ ਸਿਮਰਹਿ ਗੁਣ ਗਾਵਹਿ ਮੁਨ ਜਨ ਥਾਰੇ ॥ ਚੰਦੁ ਸੂਰੁ ਧਰਮੁ ਇੰਦ੍ਰ ਗਾਵਹਿ ਗਾਵਨਿ ਮੰਡਲ ਤਾਰੇ॥ ੨ ॥
ਕਈ ਕਵੀਸਰ ਕਥਹਿ ਕਹਾਣੀ ਗਾਵਨਿ ਭਗਤਿ ਤੁਮਾਰੇ॥ ਇਕਿ ਤੁਧੁ ਹਿਰਦੇ ਵਿਚਿ ਧਿਆਇਨਿ ਇਕਿ ਉਚੀ ਸਿਖਰ ਪੁਕਾਰੇ ॥ ੩ ॥
ਤੁਧੁ ਨੂੰ ਧਿਆਵਨਿ ਤੇਰੇ ਬੰਦੇ ਸੇਈ ਤੁਧ ਨੂ ਪਿਆਰੇ ॥ ਨਾਨਕ ਪੰਥੀ ਜਨੁ ਦਰਬਾਰੀ ਪਰਿਆ ਸਰਨਿ ਦੁਆਰੇ ॥ ੪ ॥ ੧੯॥

**ਰਾਗੁ ਮਾਰੂ ॥**

ਬਿਦਰੁ ਦਾਸੀ ਸੁਤੁ ਸਣੇ ਸੁਦਾਮੇ ਲੀਨੇ ਭੁਜਾ ਪਸਾਰੇ ॥ ਭਗਤਿ ਜਨਾ ਕੀ ਕਹਾਂ ਕਹੰਉ ਹਉ ਪਾਪੀ ਬਹੁਤੁ ਉਧਾਰੇ ॥ ੧ ॥
ਮੇਰੇ ਠਾਕੁਰੁ ਪਾਹੁਨ ਪਾਨੀ ਤਾਰੇ ॥ ਪਾਪੀ ਪਤਿਤ ਮਹਾਂ ਅਤਿ ਤਾਂਈ ਜੋ ਪ੍ਰਭ ਲਏ ਨਿਕਾਰੇ ॥ ੧ ॥ ਰਹਾਉ ॥
ਬਾਲੂ ਬਾਲਮੀਕ ਅਰੁ ਬੰਧਕੁ ਇਹ ਪਾਵਨੁ ਕਰ ਡਾਰੇ ॥ ਕਉਨ ਕਉਨ ਕਹੋ ਅਬ ਉਬਰੇ ਗਨੇ ਨ ਜਾਹਿ ਬੀਚਾਰੇ ॥ ੨ ॥
ਅਜਮਲੁ ਗਨਕਾ ਬਕੀ ਪੂਤਨਾ ਇਨ ਤੇ ਪਾਪੀ ਭਾਰੇ ॥ ਕੋਲੀ ਕਾਂਮੀ ਧ੍ਰੰਗੀਕ ਸਮਾਨੇ ਗਜਪਤਿ ਪਾਰ ਉਤਾਰੇ ॥ ੩ ॥
ਏਤੇ ਉਧਰੇ ਅਉਰੁ ਅਨੇਕਾ ਜੋ ਪ੍ਰਭ ਆਪਿ ਉਬਾਰੇ ॥ ਦਰਬਾਰੀ ਕਉ ਜੇ ਪਾਰ ਉਤਾਰਹੁ ਘਰ ਥੋਰਾਂ ਕਹਾਂ ਤਿਹਾਰੇ॥੪॥੨੦॥

**ਰਾਗੁ ਮਾਰੂ ॥**

ਮੇਰੇ ਮਨ ਰਾਮੁ ਸਿਮਰੁ ਸੁਖੁ ਪਾਵਹਿਗਾ ॥ ਕਹਾਂ ਮਜਾਲ ਛੁਹੇ ਜਮਕੰਕਰੁ ਜੇ ਹਰਿ ਹਰਿ ਨਾਮੁ ਧਿਆਵਹਿਗਾ ॥ ੧॥ ਰਹਾਉ॥
ਭਗਤਿ ਭਾਉ ਵਸੇ ਮਨ ਭੀਤਰਿ ਤਾ ਹਰਿ ਕੈ ਮਨ ਭਾਵਹਿਗਾ ॥
ਧਰਮਰਾਇ ਮਿਲੇ ਦੇ ਆਦਰੁ ਜੇ ਗੁਰ ਕੀ ਕਹੀ ਕਮਾਵਹਿਗਾ ॥ ੧ ॥
ਸਚੁ ਕਮਾਣੇ ਸਚੁ ਸੁਖੁ ਪਾਈਐ ਬਹੁੜਿ ਨ ਜੂਨੀ ਧਾਵਹਿਗਾ ॥ ੧ ॥
ਮਾਰਗ ਕੀ ਤਬ ਸੋਝੀ ਪਉਸੀ ਗੁਰ ਕੀ ਬਾਣੀ ਗਾਵਹਿਗਾ ॥ ੨ ॥

1. ਤੁਹਾਡੇ ਘਰ ਥੋੜ ਨਹੀਂ ਹੈ

ਜਮ ਕੀ ਫਾਸੀ ਨਾ ਗਲਿ ਪਾਸੀ ਜੇ ਹਰਿ ਸੇਤੀ ਚਿਤੁ ਲਾਵਹਿਗਾ ॥
ਪਤਿਤ ਪਵਿਤ੍ਰ ਪਾਰਬ੍ਰਹਮੁ ਪ੍ਰਭੁ ਕਿਉ ਨ ਸਰਨਿ ਸਿਧਾਵਹਿਗਾ ॥ ੩ ॥
ਅਉਰੁ ਕਿਸੀ ਕੇ ਦੋਸ ਕਿਨੇਹਾ ਅਪਨਾ ਕੀਤਾ ਪਾਵਹਿਗਾ ॥
ਨਾਨਕ ਪੰਥੀ ਭਣੇ ਦਰਬਾਰੀ ਮਤੁ ਅਉਰੀ ਸੀਸ ਲਗਾਵਹਿਗਾ ॥ ੪ ॥ ੨੧ ॥

**ਰਾਗੁ ਮਾਰੂ॥ ਘਰੁ ੩ ॥**

ਬਾਸਿਸਟ ਬਿਆਸ ਪਰਾਸੁਰ ਨਾਰਦ ਤੇਰੇ ਹੀ ਗੁਣੁ ਗਾਇਆ ਸੂ॥
ਬੇਦ ਪੁਰਾਨ ਕੁਰਾਨ ਕਤੇਬਾ ਤੇਰਾ ਨਾਮ ਬਤਾਇਆ ਸੂ॥ ੧ ॥
ਜਿਸੁ ਜਪਿਆ ਤਿਸੁ ਪਾਇਆ ਸੂ॥ ਸਾਕਤ ਸਾਦੁ ਨ ਹਰਿ ਰਸ ਕੇਰਾ ਸੰਤ ਜਨਾ ਮਨ ਭਾਇਆ ਸੂ॥ ੧ ॥ ਰਹਾਉ ॥
ਤੁਧ ਨੂ ਜਪਦੇ ਕੋਟ ਤੇਤੀਸਾ ਮੁਨੀ ਰਖੀਸੁਰ ਧਿਆਇਆ ਸੂ॥
ਜਿਨ ਜਨ ਜਪਿਆ ਤਿਨ ਸੁਖੁ ਪਾਇਆ ਜਿਨ ਜਨ ਹਰਿ ਮਨੁ ਲਾਇਆ ਸੂ॥ ੨ ॥
ਤੁਧ ਨੂ ਗਾਵਨਿ ਪੀਰ ਪੈਕੰਬਰ ਗਉਸੁ ਕੁਤਬ ਸਬਾਇਆ ਸੂ॥
ਜਿਨਾ ਨ ਜਾਤਾ ਕਰਣੇਹਾਰਾ ਤੇ ਮੋਹੇ ਮਾਇਆ ਛਾਇਆ ਸੂ॥ ੩ ॥
ਜਿਉ ਜਾਣਹੁ ਤਿਉ ਰਾਖਹੁ ਮੈਨੂਮੈ ਲਗਨਿ ਤੇਰੀ ਤਕਿ ਆਇਆ ਸੂ॥
ਨਾਨਕ ਪੰਥੀ ਜਨੁੰ ਦਰਬਾਰੀ ਤੇਰਾ ਭੇਖੁ ਬਣਾਇਆ ਸੂ॥ ੪ ॥ ੨੨ ॥

**ਰਾਗੁ ਮਾਰੂ॥ ਘਰੁ ੪॥**

ਓਅੰਕਾਰਾ[1] ਉਪਾਈ[2] ॥ ਸਭ ਆਪੇ ਧੰਧੇ ਲਾਈ ॥
ਸਭਨਾ ਸਿਰਿ ਕਲਮ ਵਗਾਈ[3]॥ ਭੁਲੀ ਠਉਰੁ[4] ਨ ਰਹੀਆ ਕਾਈ ॥ ੧ ॥
ਸੋ ਹਰਿ ਹਰਿ ਸਿਮਰਹੁ ਭਾਈ ॥ ਜੋ ਸੰਤਨ ਕਾ ਸੁਖਿਦਾਈ ॥ ੧ ॥ ਰਹਾਉ ॥
ਜਿਨਿ ਸਭਾ ਸਾਜ ਸਵਾਰੀ ॥ ਸੋ ਸਿਮਰਹੁ ਰਾਮੁ ਮੁਰਾਰੀ ॥
ਜਿਨਿ ਨਿਧਰ[5] ਧਰਤੀ ਧਾਰੀ ॥ ਸੋ ਭਗਤ ਵਛਲੁ ਗਿਰਧਾਰੀ ॥ ੨ ॥
ਓਹੁ ਕਰਤਾ ਪੁਰਖੁ ਅਲੇਖਾ ॥ ਜਾ ਕੋ ਰੰਗੁ ਨ ਰੂਪ ਨ ਰੇਖਾ ॥
ਜਿਨਾ ਘਟਿ ਘਟਿ ਇਕੋ ਦੇਖਾ ॥ ਨਿਬੜਿ ਗਇਆ ਤਿਨਾ ਦਾ ਲੇਖਾ ॥ ੩ ॥
ਨਾਨਕ ਪੰਥੀ ਜਨੁ ਦਰਬਾਰੀ ॥ ਆਇ ਪੈਆ ਹੈ ਸਰਨਿ ਤੁਮਾਰੀ ॥
ਸਿਰੁ ਤੇ ਮੇਟਹੁ ਦੁਰਮਤਿ ਭਾਰੀ ॥ ਅਜਮਲੁ ਗਨਕਾ ਜਿਵੈ ਉਬਾਰੀ ॥ ੪ ॥ ੨੩ ॥

**ਰਾਗੁ ਮਾਰੂ॥ ਘਰੁ ੫ ॥**

490.ਓ /ਹਰਿ ਹਰਿ ਸਿਮਰਹੁ ਸਿਰਜਨਹਾਰਾ ॥ ਜਿਸਤੇ ਪਸਰਿਆ ਸਗਲ ਪਸਾਰਾ ॥
ਸਰਬ ਜੀਆ ਕਉ ਦੇਵਣਹਾਰਾ ਜਿਸੁ ਦੀ ਧਾਰੀ ਤਗਦੀ[6] ਜੀਉ ॥ ੧ ॥
ਸਿਮਰਹੁ ਤੇ ਮਨ ਪਤਿਤ ਉਧਾਰਾ ॥ ਸਰਬ ਜੀਆ ਦੀ ਕਰਦਾ ਸਾਰਾ ॥
ਜਿਸੁ ਸਿਮਰੇ ਸਗਲੇ ਸੁਖ ਪਾਈਐ ਦੁਰਮਤਿ ਦੁਬਿਧਾ ਭਗਦੀ[7] ਜੀਉ ॥ ੧ ॥ ਰਹਾਉ ॥
ਲਖ ਚਉਰਾਸੀਹ ਜੀਆ ਮਾਹੀ ॥ ਸਭ ਮਹਿ ਰਵਿਆ ਖਾਲੀ ਨਾਹੀ ॥
ਚੰਦ ਸੂਰ ਅਗਨਿ ਅਰੁ ਬਿਜਲੀ ਜੋਤਿ ਇਨ ਮਹਿ ਜਗਦੀ ਜੀਉ ॥ ੨ ॥
ਜਿਸ ਦੀ ਮਾਇਆ ਪਰਬਲੁ ਭਾਰੀ ॥ ਮਾਇਆ ਮੋਹੀ ਸਭੁ ਸੈਸਾਰੀ ॥
ਜਿਸਹਿ ਉਬਾਰੇ ਸੋਈ ਉਬਰੇ ਮਾਇਆ ਸਭ ਕਉ ਠਗਦੀ ਜੀਉ ॥ ੩ ॥
ਨਾਨਕ ਪੰਥੀ ਜਨੁ ਦਰਬਾਰੀ ॥ ਸਰਨਿ ਪਰਿਆ ਪ੍ਰਭ ਗਿਰਵਰਧਾਰੀ ॥
ਜਿਸੁ ਦੀ ਆਗਿਆ ਅੰਦਰਿ ਹੋਣੀ ਜਿਉ ਵਗਾਏ ਤਿਉ ਵਗੋਦੀ ਜੀਉ ॥ ੪ ॥ ੨੪ ॥

---

1. ਨਿਰੰਕਾਰ ਨੇ 2. (ਸਾਰੀ ਸ੍ਰਿਸ਼ਟੀ) ਪੈਦਾ ਕੀਤੀ 3. ਕਰਮ ਲਿਖੇ 4. ਕੋਈ ਥਾਂ ਵਿਸਰੀ ਨਹੀਂ ਰਹੀ 5. ਬਿਨਾ ਆਧਾਰ ਤੋਂ 6. ਨਸਦੀ ਹੈ, ਦੂਰ ਹੁੰਦੀ ਹੈ

**ਰਾਗੁ ਮਾਰੂ ॥**

ਸਭਨਾ ਕੈ ਸਿਰਿ ਸਾਂਝਾ ਸੋਈ ॥ ਜਿਸ ਦੀ ਕੀਤੀ ਪਰਜਾ ਹੋਈ ॥
ਅਉਰੁ ਨ ਕੋਈ ਦੂਜਾ ਸੁਣਿਆ ਜਿਸੁ ਨੈ ਧਰਨੀ ਧਾਰੀ ਜੀਉ ॥ ੧ ॥
ਰੇ ਮਨ ਤਿਸ ਨੋ ਸਿਮਰਹੁ ਭਾਈ ॥ ਭਗਤਾ ਕੀ ਜਿਨਿ ਪੈਜ ਰਖਾਈ ॥
ਹੀਹੇ[1] ਕਾ ਜਿਨਿ ਜਨਮੁ ਵਟਾਇਆ ਧ੍ਰੋਪਤਿ ਪੈਜ ਸਵਾਰੀ ਜੀਉ ॥ ੧ ॥ ਰਹਾਉ ॥
ਉਮਤਿ[2] ਰੰਗਾ ਰੰਗ ਬਨਾਈ ॥ ਕੋਇ ਨ ਕਿਸਹੀ ਜੇਹਾ ਭਾਈ ॥
ਭਿੰਨਿ ਭਿੰਨਿ ਸੂਰਤਿ ਅਰੁ ਮੂਰਤਿ ਇਕਿ ਡੂਬੀ ਇਕਿ ਤਾਰੀ ਜੀਉ ॥ ੨ ॥
490.ਅ ਜਿਨਾ ਪਛਾਤਾ/ਇਕ ਸੁਆਮੀ ਘਟਿ ਘਟਿ ਅੰਦਰ ਅੰਤਰਜਾਮੀ ॥
ਮਾਇਆ ਮੋਹੁ ਨ ਤਿਨਾ ਬਿਆਪੇ ਬਹੁਤੀ ਪਾਰ ਉਤਾਰੀ ਜੀਉ ॥ ੩ ॥
ਨਾਨਕ ਪੰਥੀ ਭਣੇ ਦਰਬਾਰੀ ॥ ਜਿਨਾ ਪ੍ਰਭ ਕੀ ਭਗਤਿ ਪਿਆਰੀ ॥
ਤਿਨਾ ਸਗਲੀ ਸੈਨਾ ਤਾਰੀ ਸੇ ਜਗ ਪਰਉਪਕਾਰੀ ਜੀਉ ॥ ੪ ॥ ੨੪ ॥

**ਰਾਗੁ ਮਾਰੂ॥ ਘਰੁ ੬॥**

ਰੇ ਮਨ ਰਾਮੁ ਰਾਮੁ ਜਪੁ ਨੀਤ[3] ॥ ਸਾਸਿ ਸਾਸਿ ਅਰਾਧਿ ਹਰਿ ਹਰਿ ਜਨਮੁ ਕਲਿਜੁਗ ਜੀਤੁ ॥ ੧ ॥ ਰਹਾਉ ॥
ਸ੍ਰੋਤਿ[4] ਸੁਨਿ ਗੁਰਸਬਦੁ ਸਾਚਾ ਸਮਝਿ ਰਾਖੌ ਚੀਤਿ ॥ ਗਾਉ ਰਸਨਾ ਰਾਮ ਕੋ ਜਸੁ ਜਾਇ ਅਉਸਰੁ ਬੀਤਿ ॥ ੧ ॥
ਏਕੁ ਪਲੁ ਨ ਨਾਮੁ ਬਿਸਰੈ ਨੀਰ ਸਫਰੀ[5] ਰੀਤਿ ॥ ਮੋਰ ਜਿਉ ਘਨਘੋਰ ਸੇਤੀ ਪੁਹਪ ਅਲ[6] ਸੌ ਪ੍ਰੀਤਿ ॥ ੨ ॥
ਮਾਤ ਤਾਤ ਭ੍ਰਾਤ ਬਨਿਤਾ ਸਖਾ ਸੰਗੀ ਮੀਤ ॥ ਅੰਤ ਸੰਗੀ ਨਾਹਿ ਕੋਇ ਹੋਹੁ ਸਮਝਿਆ ਅਤੀਤ ॥ ੩ ॥
ਰਾਮ ਨਾਮ ਅਨੇਕ ਉਧਰੇ ਭਏ ਪਤਤਿ ਪੁਨੀਤਿ ॥ ਜਨੁ ਦਰਬਾਰੀ ਸਰਨਿ ਪਰਿਓ ਭਰਮ ਢਾਹੀ ਭੀਤਿ ॥ ੪ ॥ ੨੬ ॥

**ਰਾਗੁ ਮਾਰੂ ॥**

ਰੇ ਮਨ ਰਾਮੁ ਨਾਮੁ ਚਿਤਾਰੁ ॥ ਸ੍ਰੋਤਿ[4] ਸੁਨ ਗੋਬਿੰਦ ਕੌ ਜਸੁ ਰਸਨ ਰਾਮੁ ਉਚਾਰੁ ॥ ੧ ॥ ਰਹਾਉ ॥
ਰਾਮ ਕੋ ਪਰਤਾਪ ਐਸਾ ਸਮਝਿ ਮਨ ਬੀਚਾਰਿ ॥ ਹਰਾਂਮੁ[7] ਕਹਿ ਕਰਿ ਮੁਗਧੁ ਦੈਤੁ ਤਰੈ ਭੈ ਨਿਧਿ ਪਾਰਿ ॥ ੧ ॥
ਤਰੇ ਸਾਗਰ ਨੀਰ ਪਾਹਨਿ ਲਿਖੇ ਅਖਰ ਚਾਰਿ ॥ ਗਈ ਗਨਕਾ ਸੁਕੁ[8] ਪਢਾਵਤਿ ਮੁਕਤਿ ਮੋਖੁ ਦੁਆਰਿ ॥ ੨ ॥
491.ੳ ਹੇਤ ਪੁਤ੍ਰ ਤਰੇ ਅਜਾਮਲ ਅੰਤ ਰਾਮੁ ਪੁਕਾਰ ॥ ਭਾਂ/ਨ ਤਨ ਕੀ ਕਾਨ ਤਿਆਗੀ ਜਮ ਨ ਸਕੈ ਮਾਰ ॥ ੩ ॥
ਕੋਟ ਕੁ ਸਕਿ[9] ਜਿ ਕਾਠਿ ਕੇਰੇ ਅਗਨਿ ਕਿਨਕੇ ਜਾਰਿ ॥ ਚਉ ਦਰਬਾਰੀ ਰਾਮ ਰਸਨਾ ਪਾਪ ਸਗਲਿ ਉਤਾਰਿ॥੪॥੨੭॥

**ਰਾਗੁ ਮਾਰੂ ॥**

ਰੇ ਮਨ ਰਾਮੁ ਰਸਨਾ ਗਾਉ ॥ ਆਂਮ ਕਾਂਮ ਤਿਆਗਿ ਸਗਰੇ ਰਾਮੁ ਰਾਮੁ ਧਿਆਉ ॥ ੧ ॥ ਰਹਾਉ ॥
ਹੋਹੁ ਸਾਧੁ ਰੇਣੁ ਰੇ ਮਨ ਸਰਨਿ ਸਾਧੂ ਆਉ ॥ ਸਾਧ ਸਰਨੀ ਜਮੁ ਨ ਜੋਹੇ ਚੋਰ ਤੇ ਪਰਤਾਉ ॥ ੧ ॥
ਹਲਤੁ ਪਲਤੁ ਸਵਾਰੁ ਦੋਵੈ ਸਾਧ ਸੇਵ ਕਮਾਉ ॥ ਆਪ ਕਿਰਪਾ ਕਰੇ ਗੋਬਿੰਦੁ ਮਿਲੇ ਸੰਗਤਿ ਥਾਉ ॥ ੨ ॥
ਸਾਧ ਕਰਨਾ[10] ਕਰੇ ਜੀਅ ਪਰ ਮਿਲੇ ਹਰਿ ਕੋ ਨਾਉ ॥ ਨਾਮ ਸਮਸਰਿ ਔਰੁ ਨਾਹੀ ਜਾਇ ਅਠਸਠਿ ਨਾਉ ॥ ੩ ॥
ਭਗਤ ਵਛੱਲੁ ਬਿਰਦੁ ਤੇਰਾ ਚਰਨ ਸਰਨੀ ਲਾਉ ॥ ਜਨੁ ਦਰਬਾਰੀ ਦਾਨੁ ਦੀਜੈ ਸਦਾ ਬਲਿ ਬਲਿ ਜਾਉ ॥ ੪ ॥ ੨੮ ॥

**ਰਾਗੁ ਮਾਰੂ ॥**

ਰੇ ਮਨ ਰਾਮੁ ਰਾਮੁ ਅਰਾਧੁ ॥ ਸਿਮਰਿ ਸਾਧੁ ਸੰਗਿ ਹਰਿ ਹਰਿ ਪੰਚ ਤਸਕਰ ਬਾਂਧੁ[11] ॥ ੧ ॥ ਰਹਾਉ ॥
ਤਾਪ ਤਨ ਤੇ ਮਿਟਹਿ ਤੀਨੋ ਆਧ ਬਿਆਧ ਉਪਾਧ ॥ ਸੋਗ ਸਗਰੇ[12] ਤਜੋ ਮਨ ਤੇ ਜਪਹੁ ਅਗਮ ਅਗਾਧ ॥ ੧ ॥
ਔਰੁ ਠਉਰ ਢੂੰਢ ਕਤਹੂ ਬਸੈ ਤੁਝ ਹੀ ਮਾਧ ॥ ਜਿਨਾ ਕ੍ਰਿਪਾ ਕਰੀ ਸਤਿਗੁਰ ਤਿਨਾ ਘਟਿ ਮਹਿ ਲਾਧ[13] ॥ ੨ ॥
ਮਾਰੁ ਮਿਰਗਾ[14] ਹੋਹੁ ਸੁਖੀਆ ਸਬਦੁ ਸਤਿਗੁਰੁ ਸਾਧੁ ॥ ਭਜਨ ਭੈਜਲੁ ਪਾਰ ਪਾਵਹਿ ਪਰੇ ਨ ਜਮ ਫਾਧ ॥ ੩ ॥
ਭਜਨ ਤੇ ਫਿਰਿ ਆਂਨ ਧਾਵੈ ਸਮਝਿ ਸਬਦੁ ਬਾਧ ॥ ਜਨੁ ਦਰਬਾਰੀ ਸਰਨਿ ਤੇਰੀ ਮੇਟੁ ਜਮ ਕੀ ਗਾਧ[15] ॥ ੪ ॥ ੨੯ ॥

---

1. ਹੀਹਾ ਕੰਨਿਆਂ ਤੋਂ ਪੁਰਖ ਹੋਇਆ 2. ਸਾਰੀ ਦੁਨੀਆਂ ਦੇ ਲੋਕ 3. ਨਿੱਤ ਹਰ ਰੋਜ਼ 4. ਖਬਰ, ਸਿਫ਼ਤ 5. ਮੱਛੀ 6. ਭੌਰਾ (ਫੁੱਲ ਨਾਲ) 7. ਰਾਮ ਦੀ ਥਾਂ ਹਰਾਮ ਕਹਿ ਕੇ 8. ਤੋਤਾ 9. ਕ੍ਰੋੜਾਂ ਸੱਕ (ਲੱਕੜ ਦੇ) 10. ਕਿਰਪਾ, ਦਇਆ 11. ਪੰਜ ਚੋਰ ਬੰਨ੍ਹ ਲੈ 12. ਸਾਰੇ 13. ਲੱਭ ਲੈ, ਭਾਲ ਲੈ 14. ਇੰਦ੍ਰੀਆਂ ਨੂੰ 15. ਦੁੱਖ ਸੰਕਟ

491.ਅ **ਰਾਗੁ ਮਾ/ਰੂ॥**
ਰੇ ਮਨ ਰਾਮ ਰਾਮ ਰਸੁ ਲੇਹੁ ॥ ਆਂਨ ਰਸ ਦੇ ਪਾਲਤਾ[1] ਕਿਤੁ ਕਾਂਮ ਆਵਗੁ ਏਹੁ ॥ ੧ ॥ ਰਹਾਉ ॥
ਮਾਤ ਤਾਤ ਸੁਤ ਭ੍ਰਾਤ ਬਨਿਤਾ ਸੰਗਿ ਜਿਨਿ ਕੇ ਨੇਹੁ[2] ॥ ਨਾਲਿ ਨਿਬਹਨਿ ਨਾਂਹਿ ਤੇਰੈ ਸਖਾ ਸੰਗੀ ਗੇਹੁ[3] ॥ ੧ ॥
ਆਧ ਬਿਆਧਿ ਉਪਾਧਿ ਬਿਆਪੀ ਮੂਲੁ ਦੁਖਾਂ ਦੇਹਿ ॥ ਬਾਲ ਜੋਬਨਿ ਬਿਰਧ ਹੋਸੀ ਅੰਤ ਕਉ ਫਿਰਿ ਖੇਹਿ ॥ ੨ ॥
ਪੀਉ ਦਾਦਾ ਗਇਆ ਦੇਖਤਿ ਕਹਾਂ ਨਿਹਚਲੁ ਥੇਹੁ ॥ ਅੰਤ ਕਉ ਛਡਿ ਚਾਲਣਾ ਸੁ ਤਿਆਗਿ ਅਬ ਅਸਨੇਹੁ[4] ॥ ੩ ॥
ਗਾਉ ਗੁਨ ਗੋਬਿੰਦ ਰਸਨਾ ਚਰਨ ਸੀਸ ਧ੍ਰੇਹੁ ॥ ਜਨੁ ਦਰਬਾਰੀ ਰਾਮ ਭਜੁ ਲੈ ਅਉਰ ਕਹੀਐ ਕੇਹੁ ॥ ੪ ॥ ੩੦ ॥

**ਰਾਗੁ ਮਾਰੂ ॥**
ਮੇਰੇ ਮਨ ਕਿਉ ਨ ਭਜਹਿ ਭਗਵਾਨ ॥ ਐਸੇ ਪ੍ਰਭ ਸਿਉ ਤੂ ਮਨੁ ਮੋਰਹਿ[5] ਮੂਰਖ ਮੁਘਧੁ ਅਜਾਨੁ ॥ ੧ ॥ ਰਹਾਉ ॥
ਰਕਤ ਬਿੰਦੁ ਮਹਿ ਜਿੰਦੁ ਸਮੋਈ ਅਪਨਾ ਮੂਲੁ ਪਛਾਨੁ ॥ ਕਉਨ ਚੀਜ ਤੇ ਦੇਹੁ ਭਈ ਯਹਿ ਕਾਹਿ ਕਰਹਿ ਅਭਮਾਨੁ ॥ ੧ ॥
ਹੋਹੁ ਸੁਚੇਤੁ ਚੇਤੁ ਸਦਾ ਤਿਸੁ ਜਾਂ ਕੇ ਪਿੰਡ ਪ੍ਰਾਨ[6] ॥ ਤੇਰਾ ਤੋ ਨਾਹਨ ਕਛੁ ਬਵਰੇ ਕਾਂ ਕੋ ਕਰਤੁ ਗੁਮਾਨ ॥ ੨ ॥
ਜਾਂ ਕਾ ਦੀਆ ਸਭੁ ਕਛੁ ਲੀਆ ਤਾਂ ਕੋ ਧਰਹੁ ਧਿਆਨੁ ॥ ਜੋ ਅਪਨੇ ਘਟਿ ਮਾਹਿ ਪਛਾਨਹੁ ਢੂਢਨ ਜਾਹੁ ਨ ਆਨ ॥ ੩ ॥
ਗੁਰ ਕੋ ਪੂਛ ਕਮਾਵਹੁ ਗੁਰਮਤ ਨਾਮੁ ਦਾਨੁ ਇਸਨਾਨੁ ॥ ਨਾਨਕ ਪੰਥੀ ਜਨੁ ਦਰਬਾਰੀ ਮਾਗੇ ਦਰਸਨੁ ਦਾਨੁ ॥ ੪ ॥ ੩੧ ॥

**ਰਾਗੁ ਮਾਰੂ॥ ਘਰੁ ੭ ॥ ਅੰਜੁਲੀਆ ॥**
ਜੋ ਕਛੁ ਕੀਆ ਜੋ ਆਪੇ ਕੀਆ ॥ ਅਉਰੁ ਨ ਕੋਈ ਸੁਝੈ ਬੀਆ[7] ॥
492.ੳ ਆਪੇ ਲੀਆ/ਆਪੇ ਦੀਆ ॥ ਆਗੇ ਪਾਛੇ ਆਪਿ ਭਇਆ ॥ ੧ ॥
ਜਿਨਾ ਨ ਐਸਾ ਪ੍ਰਭੁਪਛਾਤਾ ॥ ਸਰਬ ਜੀਆ ਨਾ ਏਕੋ ਦਾਤਾ ॥
ਘਟਿ ਘਟਿ ਅੰਤਰਿ ਪੁਰਖੁ ਬਿਧਾਤਾ ॥ ਤਿਨ ਕਾ ਬਿਰਥਾ ਜਨਮੁ ਗਇਆ ॥ ੨ ॥
ਕਰਨਹਾਰੁ ਏਕੋ ਕਰਤਾਰਾ ॥ ਆਪੇ ਸਾਚਾ ਸਿਰਜਨਹਾਰਾ ॥
ਸਿਰਿ ਸਿਰਿ ਰਿਜਕੁ ਸੰਬਾਹਨਹਾਰਾ[8] ॥ ਸਭਨਾ ਕੈ ਸਿਰਿ ਲੇਖੁ ਪਇਆ ॥ ੩ ॥
ਜਨੁ ਦਰਬਾਰੀ ਤੇਰਾ ਜਨੂਆ[9] ॥ ਤੇਰਾ ਦਿਤਾ ਤਨੁ ਧਨੁ ਮਨੂਆ ॥
ਦਾਸਨ ਦਾਸੁ ਨੀਚ ਤੇ ਨਨੂਆ ॥ ਜਮ ਤੇ ਰਾਖਹੁ ਕਰਹੁ ਦਇਆ ॥ ੪ ॥ ੩੨ ॥

**ਰਾਗੁ ਮਾਰੂ ॥**
ਪੀਉ ਨ ਦਾਦਾ ॥ ਸਭੁ ਕੂੜ ਤਗਾਦਾ[10] ॥ ਆਦਿ ਜੁਗਾਦਾ ਰਾਮ ਹਰੇ ॥ ੧ ॥
ਆਪਿ ਉਪਾਈ ॥ ਆਪਿ ਖਪਾਈ ॥ ਆਪੇ ਸਿਰਿ ਸਿਰਿ ਧੰਧੇ ਲਾਈ ॥ ਆਪੇ ਧਰਤੀ ਨਿਧਰ ਧਰੇ ॥ ੨ ॥
ਆਪੇ ਕਰਤਾ ਆਪੇ ਹਰਤਾ ॥ ਆਪਿ ਸਖਨਾਵੈ ਆਪੇ ਭਰਤਾ[11] ॥ ਅਪਨੀ ਕਰਨਾ ਆਪੇ ਕਰੇ ॥ ੩ ॥
ਦੀਨ ਦਿਆਲਾ ॥ ਪ੍ਰਭੁ ਕ੍ਰਿਪਾਲਾ ॥ ਜਨੁ ਦਰਬਾਰੀ ਸਰਨਿ ਪਰੇ ॥ ੪ ॥ ੩੩ ॥

**ਰਾਗੁ ਮਾਰੂ॥ ਕਾਫੀ ॥**
ਆਪਣੇ ਸਾਹਿਬ ਕਾ ਹੰਉ ਬਰਦਾ[12] ਹਾਂ ॥ ਹੁਣਿ ਡਰਦਾ ਸਾਸੁ ਨ ਭਰਦਾ ਹਾਂ ॥
ਜਿਉ ਜਿਉ ਹੁਕਮੁ ਤਿਵੇ ਤਿਉ ਕਰਦਾ ਹਾਂ ॥ ਪਰੁ ਡਰਦਾ ਹਾਂ ਬੇਪਰਵਾਹੀ ਥੋ ॥ ੧ ॥
ਹੁਣਿ ਕਿਉ ਚੁਪਿ ਆਵੈ ਹਾਂਹੀ ਥੋ ॥ ੧ ॥ ਰਹਾਉ ॥
ਮੈਂ ਤੇਰੇ ਦਰਦ ਰੰਵਾਣੀ ਹਾਂ ॥ ਹੰਉ ਤੰਉ ਪਰ ਹਾਥਿ ਵਿਕਾਣੀ ਹਾਂ ॥
ਹੁਣਿ ਹੰਉ ਹੋਇ ਵਿਹਾਣੀ[13] ਹਾਂ ॥ ਅਬ ਰਾਖੁ ਦਰਦ ਦੀ ਭਾਹੀ[14] ਥੋ ॥ ੨ ॥
492.ਅ ਮੈ ਦਰਦ ਵਿਛੋੜੇ ਦੇ ਮਾਰੀ/ਹਾਂ ॥ ਹੁਣਿ ਤਉ ਦਰਿ ਆਇ ਪੁਕਾਰੀ ਹਾਂ ॥
ਪੁਕਾਰੀ ਤਉ ਜਉ ਹਾਰੀ ਹਾਂ ॥ ਹੁਣਿ ਜੀ ਸੁਪੇਦੀ ਸਿਆਹੀ ਸੋਂ ॥ ੩ ॥
ਦਰਬਾਰੀ ਜਾਇ ਨ ਕਾਈ ਹੈ ॥ ਤਉ ਤੇਰੀ ਪਨਹ ਤਕਾਈ[15] ਹੈ ॥
ਤਕਾਈ ਤਉ ਪਰਤਾਈ ਹੈ ॥ ਗਜ ਗਨਕਾ ਅਜਮਲ ਵਾਹੀ ਸੋ ॥ ੪ ॥ ੩੪ ॥

---

1. ਹੋਰ ਰਸਾਂ ਨਾਲ ਪਾਲਦਾ ਹੈਂ 2. ਪਿਆਰ (ਜਿਨ੍ਹਾਂ ਨਾਲ) 3. ਗ੍ਰਿਹਿ, ਘਰ (ਘਰਵਾਲੀ) 4. ਪਿਆਰ (ਹੁਣ) 5. ਮੋੜਦਾ ਹੈਂ 6. ਸਰੀਰ (ਪਿੰਡ) ਵਿੱਚ ਪ੍ਰਾਣ 7. ਦੂਸਰਾ ਮਲੂਮ ਨਹੀਂ ਹੁੰਦਾ (ਸੁਝੈ) 8. ਪਹੁੰਚਾਉਣ ਵਾਲਾ 9. ਜਨਮ ਦੇਣ ਵਾਲਾ 10. ਗਹਿਣਾ, ਭੂਸ਼ਣ ਭਾਵ ਆਸਰਾ 11. ਭਰਦਾ ਹੈ (ਸੱਖਣਿਆਂ ਨੂੰ) 12. ਸੇਵਕ, ਨੌਕਰ 13. ਵਿਰਵਾ, ਬਿਨਾ, ਬਗੈਰ 14. ਅਗਨੀ ਤੋਂ 15. ਆਸਰਾ ਤੱਕਿਆ ਹੈ

**ੴ ਸਤਿਗੁਰੂ ਬਾਬਾ ਨਾਨਕੁ ॥**
**ਰਾਗ ਮਾਰੂ ਅਸਟਪਦੀਆ ॥ ਘਰ ੧ ॥**
ਊਚ ਨੀਚ ਨ ਮਧਮ ਕੋਈ ॥ ਹਰਿਕਸ ਸਿਖਰੇ ਊਤਮ ਸੋਈ ॥
ਬਾਲਮੀਕ ਵਲਿ ਵੇਖਹੁ ਭਾਈ ਦਿਜਾਂ ਤੇ ਊਚੀ ਪਦਵੀ ਪਾਈ ॥ ੧ ॥
ਰੇ ਮਨ ਸਿਮਰਹੁ ਕੇਵਲ ਰਾਮੁ ॥ ਹੋਹਿ ਸਪੂਰਣੁ ਸਗਲੇ ਕਾਮ ॥ ੧ ॥ ਰਹਾਉ ॥
ਕਬ ਸੀ ਨਾਮਾ ਤੀਰਥ ਨਾਇਆ ॥ ਕਹਿ ਰਿਵਦਾਸ ਜਨੇਊ ਪਾਇਆ ॥
ਕਦਿ ਕੀਆ ਤਿਲਕ ਕੰਬੀਰੇ ॥ ਜਾਇ ਮਿਲਿਆ ਗਹਰਿ ਗੰਭੀਰੈ ॥ ੨ ॥
ਕਦ ਸਧਨੇ ਚਉਕਾ ਕੀਆ ॥ ਬਿਪਾਂ[1] ਤੇ ਉਤਮ ਥੀਆ ॥
ਧੰਨਾ ਜਟੁ ਨਿਦਾਰਾ[2] ॥ ਜਿਸੁ ਮਿਲਿਆ ਸਿਰਜਣਹਾਰਾ ॥ ੩ ॥
ਜਾਂ ਕੋਈ ਭੇਖ ਬਣਾਇਆ ॥ ਤਾਂ ਤੇ ਭੇਖੁ ਰਖਣ ਹਰਿ ਆਇਆ ॥
ਸਾਂਗ ਕੀਆ ਧ੍ਰੁਗੀਕੈ ॥ ਅਤਿਤਾਈ ਖੋਟੇ ਜੀਅ ਕੈ ॥ ੪ ॥
493.ੳ ਤੈ ਐਸੇ ਪਾਪੀ ਤਾਰੇਂ/ ਅਤਿਤਾਈ ਅਧਮ ਉਧਾਰੇ ॥
ਜਿਨਾ ਅੰਤਾਲ ਹਰਿ ਕਹਿਆ ॥ ਤਿਨਾ ਮੁਕਤਿ ਪਦਾਰਥ ਲਹਿਆ ॥
ਬਿਦਰ ਦਾਸੀ ਗ੍ਰਿਹਿ ਆਇਆ ॥ ਓਥੇ ਸਾਗ ਸਲੂਣਾ[3] ਖਾਇਆ ॥ ੫॥
ਭੀਲਨੀ ਜੂਠੇ ਬੇਰ ਖਵਾਏ ॥ ਐਸੇ ਪ੍ਰੇਮ ਭਗਤਿ ਵਸਿ ਆਏ ॥ ੬ ॥
ਗਜ ਗਨਕਾ ਅਜਮਲ ਤਾਰੇ ॥ ਤੈ ਮਧਮ ਅਨੇਕ ਉਧਾਰੇ ॥
ਮਲੇਛਾਂ[4] ਹਰਾਂਮ ਅਲਾਇਆ ॥ ਜਮਕੰਕਰ ਮਾਰ ਹਟਾਇਆ ॥ ੭ ॥
ਐਸਾ ਭਗਤਿ ਵਛਲ ਹਰਿ ਰਾਇਆ ॥ ਮਨ ਮੂਰਖ ਕਿਉਂ ਨਹੀ ਗਾਇਆ ॥
ਦਰਬਾਰੀ ਅਜੈ ਭਿ ਭਜੁ ਸਰਣਾਈ ॥ ਤੇਰਾ ਹੋਵੈ ਰਾਮੁ ਸਹਾਈ ॥ ੮ ॥ ੧ ॥
**ਰਾਗੁ ਮਾਰੂ ॥**
ਮਾਰੂ ਮਰਣੁ ਨਜੀਕੀ ਆਇਆ ॥ ਤੈਂ ਕਹੁ ਕਹਾਂ ਪਖੰਡੁ ਚਲਾਇਆ ॥
ਤੂੰ ਤਾਂ ਦਿਸਹਿ ਸਦਾ ਉਦਾਸੀ ॥ ਅਜੁ ਕਲਿ ਗਲ ਪਾਸੀ ਫਾਸੀ ॥ ੧ ॥
ਮਨ ਮੂਰਖ ਸੁਰਤਿ ਨ ਆਈ ॥ ਤੈ ਸੋਝੀ ਬੂਝਿ ਨ ਕਾਈ ॥ ੧ ॥ ਰਹਾਉ ॥
ਏਹੁ ਸਾਥੀ ਸਾਧਨ ਤੇਰੇ ॥ ਤੂ ਕਹੁ ਕਿਉ ਕਹਿਨਾ ਮੇਰੇ ॥
ਏਹੁ ਝੂਠਾ ਸਗਲ ਸਨੇਹਾ ॥ ਤੇਰੇ ਸੰਗ ਨ ਏਹਾ ਦੇਹਾ ॥ ੨ ॥
ਪੁਤ੍ਰ ਕਲਤ੍ਰ ਮਿਤ੍ਰ ਘਨੇਰੇ ॥ ਇਹਿ ਭਿ ਨ ਹੋਵਨਿ ਸੰਗੀ ਤੇਰੇ ॥
ਧਨੁ ਅਰੁ ਧਾਮ ਧਰਨਿ ਕਹਿ ਮੇਰੀ ॥ ਅੰਤਕਾਲ ਯਹਿ ਨਾਹੀਂ ਤੇਰੀ ॥ ੩ ॥
ਜਿਨਿ ਸੇਤੀ ਤੈ ਨੇਹੁ ਲਗਾਇਆ ॥ ਸੋ ਸਭਿ ਛਿਨਿ ਮਹਿ ਭਇਆ ਪਰਾਇਆ ॥
ਸੰਗਿ ਨ ਸਾਥੀ ਤੇਰੇ ਕੋਈ ॥ ਸਦਾ ਸਹਾਈ ਸਿਮਰਹੁ ਸੋਈ ॥ ੪ ॥
ਰਾਉ ਰੰਕ ਕੋ ਰਹਣੁ ਨ ਪਾਏ ॥ ਜੋ ਆਇਆ ਸਭੁ ਕੋ ਚਲਿ ਜਾਸੀ ॥
ਸਭਿ ਕੋ ਫਾਥਾ ਜਮ ਕੀ ਫਾਸੀ ॥ ੫॥
ਰੇ ਮਨ ਸਮਝ ਕਰੋ ਗਿਰੀਆਨ[5] ॥ ਸੰਗ ਸਹਾਈ ਭਜੁ ਭਗਵਾਨੁ ॥
493.ਅ ਜਿਸੁ ਤੇਰੀ ਸਭਿ ਬਣਤਿ ਬਣਾਈ ॥ /ਦਰਬਾਰੀ ਤਿਸ ਕੀ ਗਾਉ ਵਡਿਆਈ ॥ ੬ ॥ ੨ ॥
**ਰਾਗੁ ਮਾਰੂ॥ ਘਰੁ ੮ ॥ ਅੰਜਲੀਆ ॥**
ਆਪੇ ਅਪਣਾ ਆਪੁ ਉਪਾਇਆ ॥ ਆਪੇ ਕਉਤਕੁ ਕਰਿ ਦਿਖਲਾਇਆ ॥
ਆਪੇ ਬਾਪੁ ਆਪਿ ਹੀ ਮਾਇਆ ॥ ਮਾਇਆ ਆਪਿ ਪਸੰਗੀਆ ॥ ੧ ॥

1. ਪੰਡਿਤ ਨਾਲੋਂ ਵੀ 2. ਨਿਦਾਰ, ਨਿਰਾਦਰ ਯੋਗ 3. ਲੂਣ ਵਾਲਾ (ਪਰ ਆਮ ਤੌਰ ਤੇ ਅਲੂਣਾ ਭਾਵ ਬਿਨਾ ਲੂਣ ਤੋਂ ਪ੍ਰਚਲਿਤ ਹੈ) 4. ਇਕ ਦੈਂਤ ਜੋ ਹਰਾਮ ਕਹਿ ਕੇ ਡਰ ਗਿਆ 5. ਆਪਣੇ ਅੰਦਰ

ਪੰਚੇ ਤਤ ਉਪਾਏ ਆਪੇ ॥ ਤੀਨੇ ਗੁਣ ਪ੍ਰਭ ਆਪ ਹੀ ਥਾਪੇ ॥
ਸਾਰੀ ਸ੍ਰਿਸਟਿ ਸਵਾਰੀ ਕਰਤੇ ਅਪਨੀ ਕੁਦਰਤਿ ਧਾਰੀਆ ॥੨॥
ਤੇਰੀ ਕੁਦਰਤਿ ਥੋ ਬਲਿਹਾਰੇ ॥ ਚੰਦੁ ਸੂਰਜੁ ਦੁਇ ਦੀਪ ਉਜਾਰੇ ॥
ਚਾਰ ਜੁਗ ਚਾਰ ਬੇਦੁ ਉਪਾਏ ॥ ਵਾਚੇ ਵਾਰੋ ਵਾਰੀਆ ॥੩॥
ਛਤੀਹ ਅਖਰਾ ਮਹਿ ਸਭ ਲੇਖਾ ॥ ਇਨਿ ਤੇ ਨਿਆਰਾ ਇਕੁ ਅਲੇਖਾ ॥
ਜਾ ਕਾ ਆਦਿ ਅੰਤ ਨਹੀਂ ਆਵੈ ਬੇਸੁਮਾਰੁ ਬਿਹਾਰੀਆ ॥੪॥
ਬਾਰਹ ਰਾਸੀ ਨਉ ਗ੍ਰਿਹਿ ਧਾਰੇ ॥ ਸਤਾਈ ਹ ਨਿਛਤ੍ਰ ਬੰਦ[2] ਬਹਾਰੇ ॥
ਜੋ ਕੁਛੁ ਵਰਤੇ ਇਨਿ ਮਹਿ ਵਰਤੇ ਕਛੂ ਨ ਬਾਹਰਿ ਵਾਰੀਆ ॥੫॥
ਜੋ ਕੁਛੁ ਬੋਲਣੁ ਅਛਰਾ[3] ਮਾਹੀ ॥ ਰਾਗਹੁ ਬਾਹਰੁ ਗਾਵਣੁ ਨਾਹੀਂ ॥
ਐਸੀ ਬੰਦ ਬਹਾਲੀ ਕਰਤੇ ਕੁਦਰਤਿ ਜਿਸਦੀ ਭਾਰੀਆ ॥੬॥
ਪ੍ਰਭ ਤੇ ਭੂਲੇ ਬੇਮੁਖਿ ਹੂਏ ॥ ਆਵਹਿ ਜਾਵਹਿ ਜਮ ਜਮ ਮੂਏ ॥
ਅਠਾਰਹ ਨਰਕ[4] ਪ੍ਰਾਪਤਿ ਹੂਏ ਅਕ੍ਰਿਤਘਣਾ ਕੂੜਿਆਰੀਆ ॥੭॥
ਨਾਨਕ ਪੰਥੀ ਜਨੁ ਦਰਬਾਰੀ ॥ ਗਾਵੈ ਕੁਦਰਤਿ ਦੇਖਿ ਤਿਹਾਰੀ ॥
ਪੋਡਰੀ ਕਾ ਤੈ ਪੜਦਾ ਢਕਿਆ ਧ੍ਰੋਪਤਿ ਪੈਜ ਸਵਾਰੀ ॥੮॥੩॥

**ਰਾਗੁ ਮਾਰੂ ॥**

494.ੳ ਆਪੇ ਹਰਿ ਪ੍ਰਭ ਜਗਤ ਉਪਾਇਆ ॥ ਆਪੇ ਸਿ/ਰਿ ਸਿਰਿ ਧੰਧੇ ਲਾਇਆ ॥
ਆਪੇ ਵੇਖੇ ਵੱਖਿ ਅਕੇਲਾ ॥ ਸਭਿ ਮਹਿ ਜੋਤਿ ਸਮਾਣੀਆ ॥੧॥
ਅਪਣੀ ਕੁਦਰਤਿ ਆਪੇ ਵੇਖੇ ॥ ਆਪਿ ਅਲੇਖੁ ਅਉਰੁ ਸਭੁ ਲੇਖੇ ॥
ਦੁਇ ਦੁਇ ਅਖਰ ਸਭਿ ਸਿਰਿ ਪਾਏ ॥ ਜਿਵੇ ਰਜਾਇ ਰਬਾਣੀਆ ॥੨॥
ਚਾਰੇ ਖਾਣੀ ਚਾਰੇ ਬਾਣੀ ॥ ਧਰਤੀ ਮਾਤਾ ਪਿਤਾ ਹੈ ਪਾਣੀ ॥
ਪਉਣੁ ਗੁਰੂ ਚਹੁ ਖਾਣੀ ਦੈ ਸਿਰਿ ਕੀਮਤਿ ਕਿਨੈ ਨ ਜਾਣੀਆ ॥੩॥
ਸਭਨਾ ਦੈ ਸਿਰਿ ਦਾਤਾ ਸੋਈ ॥ ਖੰਡੀ ਵਰਭੰਡੀ ਦਾਨੁ ਦਿਤੋਈ ॥
ਇਕਨਾ ਅੰਨੁ ਮਾਸੁ ਅਰ ਘਾਸੋ ਅਹਾਰ ਇਕਨਾ ਦੇਂਦਾ ਪਾਣੀਆ ॥੪॥
ਕੁਦਰਤਿ ਕਰਤਾ ਆਪੇ ਸਾਜੇ ॥ ਆਪੇ ਮਾਰੇ ਆਪਿ ਨਿਵਾਜੇ ॥
ਆਪੇ ਬਖਸਿ ਮਿਲਾਏ ਕਰਤਾ ਕੁਦਰਤਿ ਕਿਨੈ ਪਛਾਣੀਆ ॥੫॥
ਕੀਮਤਿ ਪ੍ਰਭ ਕੀ ਕਿਨੈ ਨ ਪਾਈ ॥ ਸਭ ਕੋ ਗਾਵੈ ਪ੍ਰਭ ਵਡਿਆਈ ॥
ਜੇਤੀ ਕਹੈ ਤਾਂਹੂ ਤੇ ਪਰਲਾ ਕਹਿ ਥਾਕੇ ਬੇਦੁ ਪੁਰਾਣੀਆ ॥੬॥
ਮੋ ਮੁਨੀਸਰ ਤਪੇ ਤਪੀਸਰ ॥ ਪ੍ਰਭ ਗੁਣੁ ਗਾਵਹਿ ਕਈ ਕਵੀਸਰ ॥
ਗੰਧ੍ਰਬ[5] ਗਾਵਹਿ ਸੁਰ ਭਰ ਹਰਿ ਗੁਣ ਪੰਡਿਤ ਰਾਮ ਕਹਾਣੀਆ ॥੭॥
ਨਾਨਕ ਪੰਥੀ ਭਣੇ ਦਰਬਾਰੀ ॥ ਕੁਦਰਤਿ ਕਰਤੇ ਕੀ ਅਤਿ ਭਾਰੀ ॥
ਸੇਖ ਨਾਗੁ ਤਿਲੁ ਅੰਤੁ ਨ ਪਾਏ ॥ ਕਿਆ ਕੋ ਕਥੇ ਪ੍ਰਾਣੀਆ ॥੮॥੪॥੩੮॥

**ੴ ਸਤਿਗੁਰੂ ਬਾਬਾ ਨਾਨਕੁ ॥**
**ਅਭੈ ਰਾਮ ਪਰਸਾਦਿ ॥ ਰਾਗੁ ਮਾਰੂ ਸੋਲਹੇ ॥**

494.ਅ ਵਾਹਗੁਰੂ/ਮਧਸੂਦਨ ਮਾਧੋ ॥ ਅਪਰੰਪਰ ਅਗਮ ਅਗਾਧ ਅਰਾਧੋ ॥
ਘਟ ਘਟ ਵਾਸੀ ਸਰਬ ਨਿਵਾਸੀ ਨਿਹਚਲੁ ਅਪਰ ਅਪਾਰਾ ਹੇ ॥੧॥

1. ਭਾਈ ਦਰਬਾਰੀ ਦਾਸ ਪੈਂਤੀ ਅੱਖਰੀ ਦੀ ਥਾਂ ਛੱਤੀ ਅੱਖਰੀ ਕਹਿੰਦਾ ਹੈ 2. ਨਛੱਤਰ 3. ਅੱਖਰਾਂ 4. ਵੇਖੋ ਅੰਤਿਕਾ-I 5. ਦੇਵਤਿਆਂ ਦੇ ਦਰਬਾਰ ਦੇ ਗਵੱਈਏ

ਪਾਰਬ੍ਰਹਮੁ ਪਰਸੋਤਮੁ ਸੁਆਮੀ ॥ ਪਰਮਧਾਮ ਪ੍ਰਭੁ ਅੰਤਰਜਾਮੀ ॥
ਨਰਕ ਨਿਵਾਰਣ ਅਸੁਰ ਸੰਘਾਰਣ ਜਗਜੀਵਨ ਨਿਰਹਾਰਾ ਰੇ ॥ ੨ ॥
ਦੀਨਾ ਨਾਥ ਦਇਆਲ ਗੁਸਾਂਈ ॥ ਸਰਨਜੋਗੁ ਸੰਤਨ ਸੁਖਦਾਈ ॥
ਪਰਮੇਸਰੁ ਜਗਤੇਸਰੁ ਸਾਹਬੁ ਸਭ ਮਧ ਤੇ ਨਿਆਰਾ ਹੇ ॥ ੩ ॥
ਦੁਖ ਭੈ ਭੰਜਨ ਦੈਤ ਬਿਦਾਰਨੁ[1]॥ ਭਗਤ ਵਛਲੁ ਹਰਿ ਪਤਿਤ ਉਧਾਰਨੁ ॥
ਸੁਖ ਸਾਗਰੁ ਰਤਨਾਗਰੁ[2] ਨਰਹਰਿ ਨਰਸਿੰਘ ਨਰਕ ਨਿਵਾਰਾ ਹੇ ॥ ੪ ॥
ਅਚੱਤੁ ਅਚੱਲੁ ਅਛਲ ਅਛੇਦਾ ॥ ਅਲਖੁ ਅਗੋਚਰੁ ਅਭੈ[3] ਅਭੇਦਾ[4]॥
ਅਕਾਲੁ ਅਜਾਲੁ ਦਮੋਦਰੁ ਦੁਖਹਿਰ[5] ਸਭਿ ਸਿਰ ਏਕੰਕਾਰਾ ਹੇ ॥ ੫ ॥
ਗਰੀਬ ਨਿਵਾਜ ਗਰਬ ਪਰਹਾਰੀ ਅਬਨਾਸੀ[6] ਅਬਗੱਤ[7] ਮੁਰਾਰੀ ॥
ਅਸੁਰ ਬਿਹੰਡਨ[1] ਪਾਪਨ ਖੰਡਨ ਸੋ ਭਗਤਾ ਕਾ ਪਿਆਰਾ ਹੇ ॥ ੬ ॥
ਮੁਰਲੀ ਮਨੋਹਰੁ ਦੇਹਿ ਭਿਤਾਂਬਰ[8] ॥ ਸੰਖ ਚਕ੍ਰ ਗਦਾ ਪਦਮ ਪੀਤਾਂਬਰੁ[9] ॥
ਬਿਸੁ ਪੋਖਨ[10] ਬਿਸ ਸੋਖਨ[11] ਸ੍ਰਿਸਟਾ ਬਿਸੁਨਾਇਕ[12] ਨਿਰੰਕਾਰਾ ਹੇ ॥ ੭ ॥
ਦੁਖਹੰਤਾ ਸੁਖਦਾਇ ਸਹਾਈ ॥ ਨਰਕਾਂ ਤਕ ਨਿਰਵੈਰ ਕਨਾਈ ॥
ਮੋਹਨੁ ਸੋਹਨੁ ਸੁੰਦਰੁ ਸ੍ਰੀਧਰੁ ਗੁਬਿੰਦੁ ਮੁਕੰਦੁ ਦਿਆਰਾ ਹੇ ॥ ੮ ॥
ਦਾਨਾ ਬੀਨਾ ਦੀਨ ਕ੍ਰਿਪਾਲਾ ॥ ਜਗੰਨਾਥ ਜਗਪਤ ਨਦ ਲਾਲਾ ॥
495.ੳ ਬਿਸਨ ਕਿਸਨ ਬਿਸਪਾ/ਲਕੁ ਸੋਈ ਨਿਰਭਉ ਕਰਨੇਹਾਰਾ ਹੇ ॥ ੯ ॥
ਕੇਸਵ ਕਉਲਨੈਨ ਕਰਤਾਰਾ ॥ ਕ੍ਰਿਪਾਸਿੰਧ[13] ਕਰ ਨਾਲ ਮੁਰਾਰਾ ॥
ਕਰਨੇਹਾਰ ਅਪਾਰੁ ਬਿਸੰਭਰੁ[14] ਮਹਿਦ ਬ੍ਰਿਹਮੁ ਨਿਰਧਾਰਾ ਹੇ ॥ ੧੦ ॥
ਮਦਨ ਮੋਹਨ ਗੋਵਰਧਨਧਾਰੀ ॥ ਸੁਰਧੀਰ ਨਿਰੰਜਨ ਕੰਜ ਬਿਹਾਰੀ ॥
ਜਗਦੀਸਰ ਜਗਈਸਰ ਜਗਧਰ ਨਿਹਕੰਟਕ[15] ਕਰਤਾਰਾ ਹੇ ॥ ੧੧ ॥
ਆਦਿ ਜੁਗਾਦਿ ਜੁਗੋ ਜੁਗੁ ਰਾਮਾ ॥ ਨਿਹਕੇਵਲੁ ਨਿਰਮਲੁ ਸਚੁ ਧਾਮਾ ॥
ਸਭ ਘਟ ਗਿਆਤਾ ਪੁਰਖੁ ਬਿਧਾਤਾ ਸਭਨਾ ਦੇਵਣਹਾਰਾ ਹੇ ॥ ੧੨ ॥
ਸ੍ਰੀਪਤ ਠਾਕੁਰੁ ਪਰਮਾਨੰਦਾ ॥ ਪਤਿਤ ਪਵਿਤਰੁ ਗੋਕਲਚੰਦਾ ॥
ਗੁਣ ਨਿਧਾਨ ਕਰਨਾ ਕੀ ਖਾਨ ਨਿਧਰਆ ਆਧਾਰਾ ਹੇ ॥ ੧੩ ॥
ਮਹੀਧਰ[16] ਸੰਕਟ ਭੰਜਨਹਾਰਾ ॥ ਭਗਤਾਂਪਤ ਪਰਮਾਤਮ ਨਿਆਰਾ ॥
ਪਰਮਧਾਮ ਨਿਹਕਾਮ[17] ਨਿਰਾਲਾ ਕੀਨਾ ਸਕਲ ਪਸਾਰਾ ਹੇ ॥ ੧੪ ॥
ਅਲੇਖੁ ਅਭੇਖੁ ਅਥਾਹੁ ਅਗੰਮਾ ॥ ਅਜਰੁ ਅਮਰੁ ਅਡੋਲ ਅਜੰਮਾ[18] ॥
ਆਦਿ ਅਨਾਦਿ ਅਨਾਹਦਿ ਅਨਹਤਿ ਸਭ ਘਟਿ ਜਾਨਣਹਾਰਾ ਹੇ ॥ ੧੫ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਾਰਿ ਪਰਿਆ ਅਬ ਸਰਨ ਤੁਮਾਰੀ ॥
ਆਠ ਪਹਰ ਤੁਮਰੇ ਗੁਣ ਗਾਵੈ ਤਿਨੁ ਕੀ ਦੇਹੁ ਰਵਾਰਾ ਰੇ ॥ ੧੬ ॥ ੧ ॥

**ਰਾਗੁ ਮਾਰੂ ॥**

ਮਉਲਾ ਮਾਲਕੁ ਖਸਮੁ ਖਵਿੰਦੁ ॥ ਖਲਕੇ ਖਾਲਕੁ ਤੂੰ ਬਖਿਸੰਦੁ ॥
ਪਾਕੀ ਨਾਈ ਪਾਕੁ ਖੁਦਾਇਆ ਤੇਰਾ ਇਸਮੁ[19] ਇਲਾਹੀ ਹੇ ॥ ੧ ॥
495.ਅ ਰਬੁ ਲਿਆਲਮੀਨੁ[20] ਲ/ਉਵਾਲੀ[21] ਜਿਸ ਤੇ ਕਾਈ ਜਾਇ ਨ ਖਾਲੀ ॥

---

1. ਦੈਂਤਾਂ ਦਾ ਨਾਸ ਕਰਨ ਵਾਲਾ 2. ਰਤਨਾਂ ਦਾ ਸਾਗਰ 3. ਡਰ ਤੋਂ ਰਹਿਤ 4. ਜਿਸ ਦਾ ਭੇਤ ਨਾ ਜਾਣਿਆ ਜਾ ਸਕੇ 5. ਦੁੱਖ ਦੂਰ ਕਰਨ ਵਾਲਾ 6. ਜੋ ਨਾਸ਼ ਨਾ ਹੋਵੇ 7. ਜਿਸਦੀ ਗਤੀ ਨਾ ਜਾਣੀ ਜਾ ਸਕੇ 8. ਭਿੰਨ ਭਿੰਨ ਪ੍ਰਕਾਰ ਦੇ ਕਪੜੇ 9. ਪੀਲੇ ਰੰਗ ਦੇ ਕਪੜੇ ਵਾਲੇ ਵਿਸ਼ਣੂ ਜੀ ਭਾਵ ਪ੍ਰਭੂ 10. ਵਿਸ਼ਵ ਨੂੰ ਪਾਲਣ ਵਾਲੇ 11. ਲੈ ਕਰਨ ਵਾਲੇ 12. ਸੰਸਾਰ ਦੇ ਮਾਲਕ 13. ਦਇਆ ਦਾ ਸਮੁੰਦਰ 14. ਵਿਸ਼ਵ ਨੂੰ ਪਾਲਣ ਵਾਲਾ 15. ਜਿਸ ਦਾ ਕੋਈ ਵੈਰੀ ਨਹੀਂ 16. ਧਰਤੀ ਨੂੰ ਪਾਲਣ ਵਾਲਾ 17. ਨਿਸ਼ਕਾਮ, ਕਾਮਨਾ ਤੋਂ ਰਹਿਤ 18. ਜਨਮ ਤੋਂ ਰਹਿਤ 19. ਪ੍ਰਭੂ ਦਾ ਇਕ ਨਾਮ 20. ਮੌਤ ਤੋਂ ਰਹਿਤ 21. ਫ਼ਿਕਰ ਤੋਂ ਰਹਿਤ

ਅੱਬਲ ਆਖਰ[1] ਮਿਆਨ ਸੁਬਹਾਨਾ[2] ਸਭਨਾ ਸਿਰਿ ਪਤਸਾਹੀ ਹੇ ॥ ੨ ॥
ਬੇਪਰਵਾਹੁ ਅਥਾਹੁ ਕਬੀਰਾ[3] ॥ ਅੰਤੁ ਨ ਪਾਰੁ ਨ ਗਹਰ ਗੰਭੀਰਾ[4] ॥
ਪੀਰ ਪੈਕੰਬਰ ਸਾਲਕ[5] ਸਾਦਕ ਤੇਰੀ ਸਿਫਤ ਸਲਾਹੀ ਹੇ ॥ ੩ ॥
ਬੇਚਾਗੂਨ[6] ਤੂੰ ਬੇਨਮੂਨੁ[7] ॥ ਉਮਤ[8] ਕੀਨੀ ਗੂਨਾਗੂਨ[9] ॥
ਤੇਰਾ ਮਰਮੁ ਨ ਕੋਈ ਜਾਣੇ ਤੂੰ ਸਭ ਘਟ ਘਟ ਮਾਹੀ ਹੇ ॥ ੪ ॥
ਲਾਸਰੀਕੁ[10] ਤੂ ਲਾਤਮਾਉ[11] ॥ ਤੁਧ ਬਿਨ ਖਾਲੀ ਕੋਇ ਨ ਥਾਉ ॥
ਤੇਰਾ ਕੀਤਾ ਵਰਤੇ ਸਭ ਸਿਰਿ ਸਿਰਿ ਸਿਰਿ ਕਲਮ ਵਗਾਹੀ ਹੇ ॥ ੫ ॥
ਸਾਹਿਬੁ ਪਰਵਦਗਾਰੁ ਕਰੀਮਾ[12] ॥ ਕਰਤਾ ਕਾਦਰੁ ਤੁਹੀ ਰਹੀਮਾ[13] ॥
ਬੇਪਰਵਾਹੁ ਬੇਐਬੁ ਬਿਸੰਭਰੁ ਦਾਨਾ ਬੀਨਾ ਵਾਹੀ ਹੇ ॥ ੬ ॥
ਖੁਨਕਾਰੁ[14] ਗਨੀ ਤੂ ਕਰਨੇਹਾਰਾ ॥ ਸਭਨਾ ਕੇ ਸਿਰਿ ਧਨੀ ਅਪਾਰਾ ॥
ਸਭ ਕਿਛੁ ਤੇਰਾ ਕੀਤਾ ਵਰਤੇ ਦੂਜਾ ਕੋਈ ਨਾਹੀ ਹੇ ॥ ੭ ॥
ਆਪੇ ਵਿਗਸੇ ਵੇਖੇ ਬਾਜੀ ॥ ਆਪੇ ਨਿਆਉ ਕਰੇ ਬਨ ਕਾਜੀ ॥
ਆਪੇ ਕਾਗਦੁ ਕਲਮ ਆਪੇ ਹੀ ਆਪੇ ਦੁਆਤਿ ਸਿਆਹੀ ਹੇ ॥ ੮ ॥
ਜਲ ਜਲਾਲੁ[15] ਜੁਮਲ[16] ਅਭੇਖਾ ॥ ਆਪ ਅਲੇਖੁ ਸਰਬ ਸਿਰ ਲੇਖਾ ॥
ਏਕੋ ਰਾਮੁ ਰਹਿਮਾਨੁ ਕੁਨਿੰਦਾ[17] ਜਿਸ ਘਰ ਬੇਪਰਵਾਹੀ ਹੇ ॥ ੯ ॥
ਆਹਿਦੁ[17] ਵਾਹਿਦੁ[18] ਬੇਸੁਮਾਰਾ ॥ ਬੇਤਮਾਉ[11] ਅਥਰਬਣੁ ਭਾਰਾ ॥
ਕਾਇਮੁ ਦਾਇਮੁ ਯਕ ਕਮਾਲੇ[19] ਸਭਿ ਮਹਿ ਕੁਦਰਤਿ ਬਾਹੀ ਰੇ ॥ ੧੦ ॥
ਆਬ ਆਤਸ ਬਾਦ ਖਾਕ ਉਪਾਈ[20] ॥ ਲਖ ਚਉਰਾਸੀਹ ਜੂਨ ਉਠਾਈ ॥
496.ਉ ਆਪਿ ਉਪਾਵੇ ਆਪ ਖਪਾ/ਵੇ ਆਪੇ ਰਿਜਕੁ ਸੰਬਾਹੀ[21] ਹੇ ॥ ੧੧ ॥
ਮਿਹਰਵਾਨੁ ਮਿਹਰ ਕਰ ਦੇਖੇ ॥ ਸੋਇ ਕਬੂਲੁ ਪਵੇ ਦਰ ਲੇਖੇ ॥
ਆਪਹੁ ਕੋਇ ਕਛੁ ਨਹਿ ਪਾਵੇ ਦੇਂਦਾ ਸਾਹਿ ਗਿਰਾਹੀ ਹੇ ॥ ੧੨ ॥
ਸੁਭਹਾਨ ਸੁਬਾਹੀ ਉਠ ਕਲਾਣੀ[22] ॥ ਅਭਗੁ[23] ਦੀਬਾਨੁ ਕਹਿ ਸਿਫਤ ਰਬਾਣੀ[24] ॥
ਮਿਹਰਵਾਨੁ ਮਿਹਰ ਕਰਿ ਅਪਨੀ ਅਉਰ ਆਸ ਮੁਝ ਲਾਹੀ ਹੇ ॥ ੧੩ ॥
ਆਪੇ ਹਿੰਦੂ ਤੁਰਕ ਉਪਾਏ ॥ ਆਪੇ ਸਭ ਘਟ ਘਟ ਮਾਹਿ ਸਮਾਏ ॥
ਆਪ ਅਲੇਪੁ ਨਿਆਰਾ ਸਭ ਤੇ ਚਾਹੋ ਆਪ ਅਚਾਹੀ ਹੇ ॥ ੧੪ ॥
ਚਉਦਾ ਤਬਕ[25] ਆਪ ਹੀ ਸਾਜੇ ॥ ਗਨੀਮਨਗਾਰ[26] ਗਰੀਬ ਨਿਵਾਜੇ ॥
ਅਪਨੇ ਰਾਖ ਲਏ ਪ੍ਰਭ ਆਪੇ ਜਿਨ ਹਉਮੈਂ ਢੇਰੀ ਢਾਹੀ ਹੇ ॥ ੧੫ ॥
ਨਾਨਕ ਪੰਥੀ ਜਨੁ ਦਰਬਾਰੀ ਅਕਥੁ ਨ ਕਥੀਏ ਸਰਨ ਤੁਮਾਰੀ ॥
ਪਰੇ ਤੇ ਪਰੇ ਪਰੇ ਪਰੇਰਾ ਪਰਲਾ ਪਾਰੁ ਪਰਾਹੀ ਹੇ ॥ ੧੬ ॥ ੨ ॥

**ਰਾਗੁ ਮਾਰੂ ॥**

ਮਨੁ ਮੁਹਤਾਣਾ[27] ਮੁੜੇ ਨ ਪਾਪੋ ॥ ਨਿਡਰੁ ਡਰੇ ਨ ਦੂਖੁ ਸੰਤਾਪੋ ॥
ਧਰਮਰਾਇ ਕਾ ਡੰਡੁ ਨ ਸੂਝੈ ਨਾਹਿ ਪਛਾਣਤਿ ਮੂਲਾ ਹੇ ॥ ੧ ॥
ਰਚਿ ਰਚਿ ਪਾਪ ਕਰੇ ਨਹਿ ਸੰਗੇ ॥ ਆਗੇ ਉਬਰਹਿਗਾ ਕਿਤੁ ਢੰਗੇ ॥
ਸੁਖ ਸਾਗਰੁ ਪ੍ਰਭੁ ਚਿਤ ਨ ਕੀਤੋ ਜੋ ਸਭਨਾ ਸਿਰਿ ਦੂਲਾ ਹੇ ॥ ੨ ॥

---

1. ਪਹਿਲਾ ਅਤੇ ਆਖਰੀ 2. ਪਰਵਰਦਗਾਰ 3. ਬਹੁਤ ਵੱਡਾ 4. ਬਹੁਤ ਡੂੰਘਾ 5. ਪਰਮੇਸਰ ਦੇ ਰਾਹ ਚੱਲਣ ਵਾਲਾ 6. ਬੇਮਿਸਾਲ 7. ਜਿਸਦੇ ਨਮੂਨੇ ਦਾ ਕੋਈ ਹੋਰ ਨ ਹੋਵੇ ਭਾਵ ਬੇਮਿਸਾਲ 8. ਲੋਕ, ਜਨਤਾ 9. ਵੱਖੋਂ ਵੱਖਰੇ ਰੰਗਾਂ ਦੇ 10. ਜਿਸਦਾ ਕੋਈ ਸ਼ਰੀਕ ਨਹੀਂ 11. ਜਿਸਨੂੰ ਕੋਈ ਲਾਲਚ ਨਹੀਂ 12. ਕਿਰਪਾ ਵਾਲਾ 13. ਰਹਿਮ ਵਾਲਾ 14. ਠੰਡ ਵਰਤਾਉਣ ਵਾਲਾ 15. ਜਾਹੋ ਜਲਾਲ, ਪੂਰੀ ਸ਼ਾਨ ਵਾਲਾ 16. ਜੋੜ 17. ਨਿੰਦਿਆ ਰਹਿਤ 18. ਅਹਿਦ ਅਥਵਾ ਰਾਜ 19. ਇਕੋ ਪ੍ਰਭੂ ਦਾ 20. ਪਾਣੀ ਅੱਗ, ਹਵਾ ਅਤੇ ਮਿੱਟੀ ਦੀ ਪੈਦਾ ਕੀਤੀ 21. ਪਹੁੰਚਾਉਣ ਵਾਲਾ 22. ਉਸਤਤਿ 23. ਅਖੰਡ ਲਗਾਤਾਰ 24. ਰੱਬ ਦੀ 25. ਚੌਦਾਂ ਭਵਨ 26. ਦੁਸ਼ਮਣਾਂ ਦਾ ਨਾਸ਼ ਕਰਨ ਵਾਲਾ 27. ਮੋਹ ਵਿੱਚ ਫਸਿਆ

ਕੇਤਕੁ ਕਰਿ ਕਰਿ ਮਨੁ ਸਮਝਾਂਈ ॥ ਪਾਪ ਕਰੇ ਰਚਿ ਚਾਂਈ ਚਾਂਈ ॥
ਸਤਿਗੁਰੁ ਦੈਆ ਕਰੇ ਤਾ ਸਮਝੈ ਨਾਹਿ ਤ ਭੂਲੋ ਭੂਲਾ ਹੇ ॥ ੩ ॥
ਮਨੁ ਪਿੰਗੁਲੁ[1] ਹੈ ਦੇਹੀ ਅੰਧੀ ॥ ਦੁਹ ਸਨਬੰਧੀ ਮਸਤਲ[2] ਬੰਧੀ ॥
496.ਅ ਜਿਉ ਬਗਵਾਨ ਰਖੇ ਵਿਚਿ ਬਾਗੇ ਇਕੁ ਅੰਧਾ ਇਕੁ ਲੂ/ਲਾ ਹੇ ॥ ੪ ॥
ਪਿੰਗਲ ਅੰਧੇ ਕੰਧ ਚੜਾਏ ॥ ਫਲ ਤੋੜੇ ਕਰਿ ਖਾਇ ਖਵਾਇ ॥
ਪੂਛ ਰਹੇ ਬਗਵਾਨੁ ਨ ਦਸਹਿ ਕੋਇ ਨ ਹੋਇ ਝੂਠੂਲਾ[3] ਹੇ ॥ ੫ ॥
ਚੋਰੀ ਜਾਨ ਲਈ ਬਗਵਾਨੇ ॥ ਦੁਹ ਕੋ ਡੰਡੁ ਦੀਆ ਪਹਿਚਾਨੇ ॥
ਤਿਉ ਮਨੁ ਦੇਹੀ[4] ਦੁਹਾਂ ਰਲਿ ਦੁਕ੍ਰਿਤਿ ਕਰਿ ਕਰਿ ਪਾਵੈ ਸੂਲਾ ਹੇ ॥ ੬ ॥
ਮਰਨੁ ਵਿਸਾਰ ਪਸਾਰੁ ਪਸਾਰੇ ॥ ਸਮਝਤਿ ਨਾਹਨ ਮੁਗਧ ਗਵਾਰੇ[5] ॥
ਆਜੁ ਕਾਲਿ ਤੁਧ ਕਾਲੁ ਗਿਰਾਸੇ ਜਿਉ ਅੱਗਿ ਭੀਤਰਿ ਤੂਲਾ[6] ਹੇ ॥ ੭ ॥
ਮਉਤ ਨ ਪੂਛੇ ਸਮਾ ਮਹੂਰਤ ॥ ਤੁਰਤੁ ਗਿਰਾਸੇ[7] ਭੈਨੇ ਸੂਰਤ ॥
ਹਾਡ ਜਲਹਿ ਜਿਉ ਬੋਦੀ ਲਕਰੀ[8] ਕੇਸ ਜਲਹਿ ਜਿਉ ਪੂਲਾ[9] ਹੇ ॥ ੮ ॥
ਮਨੁ ਮੂਰਖੁ ਨ ਖੇਡ ਪਛਾਨੈ ॥ ਫਲ ਛਾਇਆ ਕਾ ਸੁਆਦੁ ਨ ਜਾਨੈ ॥
ਜਾ ਮਹਿ ਬਾਸ ਸੁਗੰਧ ਨ ਭੋਰਾ ਫੂਲ ਦੇਖਿ ਨਰ ਫੂਲਾ[10] ਹੇ ॥ ੯ ॥
ਰਾਹੋਂ ਘੁਥਾ ਚੋਟਾ ਖਾਵੈ ॥ ਜੰਮੇ ਮਰੇ ਫਿਰਿ ਆਵੈ ਜਾਵੈ ॥
ਬੇਦੁ ਪੁਰਾਨ ਸੁਨੈ ਨਹਿ ਸਮਝੈ ਮਨ ਮਹਿ ਜਾਨੇ ਰੂਲਾ ਹੇ ॥ ੧੦ ॥
ਮਾਨਸ ਜਨਮੁ ਗਵਾਇਆ ਬਵਰੇ ॥ ਫੇਰਿ ਨ ਬਿਗਰਿਆ ਕਾਰਜੁ ਸਵਰੇ ॥
ਮਾਰ ਪਵੈ ਪਛੁਤਾਵ ਨ ਲਾਗੋ ਕੋਇ ਨ ਸੁਣਈ ਹੂਲਾ ਹੇ ॥ ੧੧ ॥
ਮੈਂ ਪਾਪੀ ਬਹੁ ਅਉਗਣਿਆਰਾ ॥ ਸੁਣਿ ਸੁਣਿ ਕੰਪੇ ਨਰਕੁ ਬਿਚਾਰਾ ॥
ਐਸਾ ਅਉਰੁ ਨਹੀਂ ਅਪਰਾਧੀ ਏਹੁ ਪਾਪੀ ਅਸਥੂਲਾ ਹੇ ॥ ੧੨ ॥
ਜਾਨ ਬੂਝ ਮਨ ਕਿਉ ਬਿਖੁ ਬੋਵਹਿ ॥ ਬਿਖੁ ਫਲ ਲੁਣਤਾ[11] ਅਉਖਾ ਹੋਵਹਿ ॥
ਮਾਰਿ ਪਵੈ ਦਰਿ ਕਉਨੁ ਛਡਾਵੈ ਸੰਗਿ ਨ ਕੋਈ ਜੂਲਾ ਹੇ ॥ ੧੩ ॥
497.ੳ /ਨਾ ਮਨੁ ਭੈ ਵਿਚਿ ਖੁੰਬ ਚੜਾਇਆ ॥ ਸਰਮੁ ਪਾਹੁ ਤਨਿ ਨਾਹਨ ਲਾਇਆ ॥
ਭੈ ਭਗਤੀ ਰੰਙਣਿ ਨਹੀਂ ਕੀਨੀ ਲਾਗੈ ਰੰਗੁ ਚਲੂਲਾ ਹੇ ॥ ੧੪ ॥
ਸੰਗਿ ਨ ਕੋਈ ਆਇਆ ਤੇਰੇ ॥ ਨਾਲਿ ਨ ਚਲੰਨਿ ਚਲਤੀ ਬੇਰੇ ॥
ਏਹੁ ਉਪਾਧਿ ਕਹਾਂ ਤੇ ਲਾਗੀ ਕਿਉ ਗਹਿਓ ਅਧਮੂਲਾ ਹੇ ॥ ੧੫ ॥
ਧਰਮਰਾਇ ਜਬ ਪੂਛੈ ਭਾਈ ॥ ਕਉਨੁ ਜਬਾਬ ਕਰਹਿਗਾ ਜਾਈ ॥
ਲੇਖਾ ਦੇਨਾ ਕਠਨੁ ਬਨੈਗਾ ਪਾਪੁ ਕਰਨ ਕਉ ਕੂਲਾ ਹੇ ॥ ੧੬ ॥
ਨਾਨਕ ਪੰਥੀ ਜਨੁ ਦਰਬਾਰੀ ॥ ਆਇ ਪਇਆ ਪ੍ਰਭਿ ਸਰਨਿ ਤੁਮਾਰੀ ॥
ਸਭਾ ਬਧੀ ਜਮਪੁਰ ਜਾਂਦੀ ਕੋਈ ਗੁਰਮੁਖਿ ਘੂਲਾ ਹੇ ॥ ੧੭ ॥ ੩ ॥

**ਰਾਗੁ ਮਾਰੂ ॥**

ਆਦਿ ਨਿਰੰਜਨੁ ਹਰਿ ਪ੍ਰਭੁ ਆਪੈ ॥ ਜਿਸੁ ਕਾ ਜਸੁ ਸਭ ਕੋ ਜਪੁ ਜਾਪੈ ॥
ਕਈ ਮਜਬ ਕਈ ਪੰਥ ਜਮਾਤੀ ਸਭਨਾ ਤੂੰਹੇ ਧਿਆਇਆ ਹੇ ॥ ੧ ॥
ਬ੍ਰਹਮਾ ਸਣੁ ਬ੍ਰਹਮਾਣੀ ਗਾਵੈ ॥ ਈਸਰ ਗਉਰੀ[12] ਸਣੇ ਧਿਆਵੈ ॥
ਇੰਦ੍ਰ ਇੰਦ੍ਰਾਣੀ ਸਣ ਜਪਤਾ ਅਉਰੁ ਨ ਦੂਜਾ ਭਾਇਆ ਹੇ ॥ ੨ ॥

---

1. ਪਿੰਗਲਾ, ਅਪਾਹਿਜ 2. ਮੂਲ ਲਿਖਤ ਵਿੱਚ ਸ਼ਬਦ ਜੋੜ 'ਮਸਤਲ' ਹੈ ਸ਼ੁਧ ਸ਼ਬਦ 'ਮਸਲਤ' ਹੈ ਜਿਸਦਾ ਭਾਵ ਹੈ ਰਾਇ ਅਥਵਾ ਸਲਾਹ ਨਾਲ 3. ਝੂਠਾ 4. ਮਨ ਅਤੇ ਸਰੀਰ 5. ਗੰਵਾਰ, ਮੂਰਖ 6. ਰੂਸ ਆਦਿ 7. ਖਾ ਲਵੇ 8. ਘੁਣ ਖਾਧੀ ਲੱਕੜ 9. ਕਾਨਿਆਂ ਦਾ ਗੱਠਾ 10. ਖੁਸ਼ੀ ਵਿੱਚ ਫੁਲਿਆ 11. (ਜ਼ਹਿਰ ਦਾ ਫਲ) ਕੱਟਣਾ 12. ਸ਼ਿਵ ਅਤੇ ਪਾਰਬਤੀ

ਸਨਕਾਦਿਕ ਬ੍ਰਹਮਾਦਿਕ ਜਪਤੇ ॥ ਕਈ ਤਪੀਸਰੁ ਤਪ ਹੀ ਤਪਤੇ ॥
ਸੁਰ ਨਰ ਮੁਨ ਜਨ ਅਉਰੁ ਜਮਾਤੀ ਮਿਲਿ ਤੇਰਾ ਜਸੁ ਗਾਇਆ ਹੇ ॥ ੩ ॥
ਸੇਖ ਨਾਗੁ ਨਉਤਨੁ ਨਿਤਿ ਜਾਪੈ ॥ ਪਰੇ ਪਰੇਰਾ ਤੁਧੁ ਪਰਤਾਪੈ ॥
ਪਾਰੁ ਨ ਕੋਈ ਪਾਇ ਤਿਹਾਰਾ ॥ ਧਿਆਇ ਧਿਆਇ ਸੁਖੁ ਪਾਇਆ ਹੇ ॥ ੪ ॥
ਗਾਵੈ ਪਉਣੁ ਪਾਣੀ ਬੈਸੰਤਰੁ ॥ ਗਾਵੈ ਧਰਤਿ ਅਕਾਸੁ ਨਿਰੰਤਰ ॥
497.ਅ ਗਾ/ਵਹਿ ਦੇਵ ਦੈਤ ਗੁਨ ਤੇਰੇ ਤੂ ਸਭਨਾ ਦੇ ਮਨ ਭਾਇਆ ਹੇ ॥ ੫ ॥
ਗਾਵਹਿ ਤੁਧਨੋ ਭਗਤਿ ਸਬਾਏ ॥ ਆਠਿ ਪਹਰਿ ਤੁਮ ਸਿਉ ਲਿਵ ਲਾਏ ॥
ਤੁਮਰਾ ਜਸੁ ਭਗਤਾਂ ਕੀ ਜੀਵਨਿ ਹੋਰੁ ਨ ਅੱਖਰ ਆਇਆ ਹੇ ॥ ੬ ॥
ਚਾਰਿ ਬੇਦ ਜੁਗ ਚਾਰੇ ਬਰਨਾ ॥ ਚਾਰਿ ਚਕ[1] ਜਸੁ ਤੇਰਾ ਕਰਨਾ ॥
ਚਾਰੇ ਖਾਣੀ ਚਾਰੇ ਬਾਣੀ ਤੁਧ ਸੇਤੀ ਮਨੁ ਲਾਇਆ ਹੇ ॥ ੭ ॥
ਗਾਵਹਿ ਹਿੰਦੂਮੁਸਲਮਾਨਾ ॥ ਸਭਨਾ ਕਾ ਕਰਿ ਤੂ ਖਸਮਾਨਾ[2] ॥
ਕੋਈ ਰਾਮੁ ਗੋਬਿੰਦ ਧਿਆਵੈ ਕੋ ਕਹਿ ਅਲਹੁ ਖੁਦਾਇਆ ਹੇ ॥ ੮ ॥
ਗਾਵਹਿ ਸਿਧ ਸਾਧਕਿ ਗੁਨ ਤੇਰੇ ॥ ਚਿਰੰਜੀਵੀ[3] ਗਾਵਹਿ ਨਾਥ ਘਨੇਰੇ ॥
ਜਤੀ ਸਤੀ ਸੰਨਿਆਸੀ ਜੋਗੀ ਤੇਰਾ ਮਰਮ ਨ ਪਾਇਆ ਹੇ ॥ ੯ ॥
ਗਾਵਹਿ ਸਾਲਕ[4] ਸਾਦਕ ਸੇਖਾ ॥ ਪੀਰ ਪੈਕੰਬਰ ਜਪਹਿ ਅਲੇਖਾ ॥
ਮੁਲਾਂ ਕਾਜੀ ਉਮਤਿ ਸਗਰੀ ਸੁਰ ਊਚੀ ਬਾਂਗ ਅਲਾਇਆ ਹੇ ॥ ੧੦ ॥
ਤੂੰਹੇ ਜਲਥਲ ਮਹੀਅਲ[5] ਸੋਈ ॥ ਤੁਧੁ ਬਿਨੁ ਦੂਸਰੁ ਅਉਰੁ ਨ ਕੋਈ ॥
ਕਰਨਹਾਰ ਕਿਰਪਾਨਿਧਿ ਸੁਆਮੀ ਤੇਰੀ ਅਚਰਜ ਮਾਇਆ ਹੇ ॥ ੧੧ ॥
ਤੂੰ ਬੇਪਰਵਾਹੁ ਅਥਾਹੁ ਸੁਆਮੀ ॥ ਘਟਿ ਘਟਿ ਵਾਸੀ ਅੰਤਰਜਾਮੀ ॥
ਏਕ ਜੀਹ[6] ਗੁਨੁ ਕਉਨ ਵਖਾਨੈ ਤੂੰ ਅਪਰੰਪੁਰੁ ਰਾਇਆ ਹੇ ॥ ੧੨ ॥
ਤੇਰੀ ਟੇਕ ਭਰੋਸਾ ਤੇਰਾ ॥ ਤੂੰ ਪ੍ਰਭੁ ਪ੍ਰਬਤੁ ਓਲਾ ਮੇਰਾ ॥
ਤੇਰੀ ਓਟਿ ਲਈ ਜਗਜੀਵਨਿ ਰਾਖ ਲੇਹੁ ਸਰਨਾਇਆ ਹੇ ॥ ੧੩ ॥
498.ੳ ਦੀਨ ਦੈਆਲ ਗੁਪਾਲ ਗੁਸਾਂਈ ॥ /ਜਲ ਥਲ ਰਵਿਆ ਸਭਨੀ ਥਾਂਈ ॥
ਠਾਰਹ ਪੁਰਾਣਾ ਨਵੇ ਬਿਆਕਰਣਾ ਤੇਰੋ ਨਾਮੁ ਸੁਣਾਇਆ ਹੇ ॥ ੧੪ ॥
ਮੈਂ ਅਨਾਥੁ ਪ੍ਰਭ ਤੇਰੀ ਸਰਨਾ ॥ ਜਿਉ ਕਉ ਪ੍ਰਭਿ ਖਸਮਾਨਾ ਕਰਨਾ ॥
ਤੁਮਰੀ ਸਰਣਿ ਸ੍ਰੀਪਤਿ ਠਾਕੁਰ ਅਜਮਲੁ ਜਿਵੈ ਬਚਾਇਆ ਹੇ ॥ ੧੫ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੇਰੀ ਲੀਨੀ ਓਟਿ ਮੁਰਾਰੀ ॥
ਮੈਂ ਪਾਪੀ ਨਿਰਗੁਨੁ ਅਤਿ ਭਾਰਾ ਜਿਉ ਪਾਹਨੁ ਨੀਰ ਤਰਾਇਆ ਹੇ ॥ ੧੬ ॥ ੪ ॥

**ਰਾਗੁ ਮਾਰੂ ॥**

ਆਦਿ ਪੁਰਖੁ ਅਪਰੰਪਰੁ ਸੋਈ ॥ ਆਦਿ ਅੰਤੁ ਲਖਿ ਸਕੈ ਨ ਕੋਈ ॥
ਆਪ ਉਪਾਏ ਆਪਿ ਖਪਾਏ ਕਰਨੈਹਾਰ ਨ ਆਨਾ ਹੇ ॥ ੧ ॥
ਆਪੇ ਕੁਦਰਤਿ ਕਰਿ ਕਰਿ ਦੇਖੇ ॥ ਆਪ ਅਲੇਖੁ ਅਉਰੁ ਸਭ ਲੇਖੇ ॥
ਆਪ ਉਬਾਰੇ ਆਪ ਸੰਘਾਰੇ ਕਰਦਾ ਅਪਣਾ ਭਾਨਾ ਹੇ ॥ ੨ ॥
ਖੰਡ ਬ੍ਰਹਮੰਡ ਦੀਪ ਧਰ ਸਾਜੀ ॥ ਆਪਿ ਬਨਾਈ ਅਪਨੀ ਬਾਜੀ ॥
ਅਨਿਕ ਭਾਂਤਿ ਕੀ ਦੇਹਿ ਬਨਾਈ ਆਪੇ ਪਾਇ ਪਰਾਨਾ ਹੇ ॥ ੩ ॥

---
1. ਚਾਰੇ ਪਾਸੇ 2. ਮਾਲਕ ਬਣੋ 3. ਜੋ ਬਹੁਤੀ ਉਮਰ ਵਾਲੇ ਮੰਨੇ ਜਾਂਦੇ ਹਨ, ਜਿਵੇਂ ਮਾਰਕੰਡਾ ਆਦਿ 4. ਰੱਬ ਨੂੰ ਮੰਨਣ ਵਾਲਾ 5. ਵਿਚਕਾਰ 6. ਜੀਭ

ਆਪੇ ਸਿਰਿ ਸਿਰਿ ਰਿਜਕੁ ਸੰਬਾਹੇ ॥ ਇਕਿ ਬੰਦੀ ਇਕ ਕਾਟੇ ਫਾਹੇ ॥
ਅਪਨੀ ਗਤਿ ਮਿਤਿ ਆਪੇ ਜਾਣੈ ਆਪਿ ਬੀਨਾ ਦਾਨਾ ਹੇ ॥ ੪ ॥
ਇਕਿ ਉਪਾਏ ਮਾਸ ਅਹਾਰੀ ॥ ਇਕਿ ਅੰਨੁ ਖਾਹਿ ਇਕਿ ਦੂਧਾਧਾਰੀ ॥
ਕਾਸਟੁ ਘਾਸੁ ਮਾਟੀ ਅਰ ਪਉਨਾ ਸਭਨਾ ਕਾ ਖਸਮਾਨਾ ਹੇ ॥ ੫ ॥
ਆਪੇ ਦਾਤਿ ਕਰੇ ਦਾਤਾਰਾ ॥ ਸਭਨਾ ਨੂ ਪ੍ਰਭੁ ਦੇਵਣਹਾਰਾ ॥
ਭਿੰਨਿ ਭਿੰਨਿ ਅਹਾਰੁ ਪਹੁਚਾਏ ॥ ਸਭਸੈ ਸਿਰਿ ਭਗਵਾਨਾ ਹੇ ॥ ੬ ॥
498.ਅ ਆਪੇ ਖੇਲੇ ਖੇ/ ਲਿ ਖਿਲਾਵੈ ॥ ਅਉਰੁ ਨ ਦੂਸਰੁ ਤੁਮਰੇ ਦਾਵੈ ॥
ਅਪਨਾ ਕੀਤਾ ਆਪੇ ਵੇਖੇ ਅਚਰਜੁ ਅਤੁ ਹੈਰਾਨਾ ਹੇ ॥ ੭ ॥
ਆਪਿ ਕਰਹਿ ਤੂ ਆਪਿ ਕਰਾਵਹਿ ॥ ਆਪੇ ਸਭਨਾ ਧੰਧੇ ਲਾਵਹਿ ॥
ਤੁਧੁ ਬਿਨੁ ਦੂਸਰੁ ਹੋਆ ਨ ਹੋਈ ਤੂੰਹੈਂ ਤੂੰ ਭਗਵਾਨਾ ਹੇ ॥ ੮ ॥
ਤੂ ਕਰਤਾ ਪੁਰਖੁ ਅਲੇਖੁ ਬਿਧਾਤਾ ॥ ਤੂ ਆਪੇ ਹਰਤਾ ਭੁਗਤਾ ਦਾਤਾ ॥
ਤੂਆਪੇ ਬਖਸਿ ਮਿਲਾਵਹਿ ਤਿਸੁ ਨੂੰ ਜਿਸ ਕਉ ਤੂ ਮਿਹਰਵਾਨਾ ਹੇ ॥ ੯ ॥
ਤੁਧੁ ਨੂਹਰਿ ਪ੍ਰਭ ਸਭ ਕੋ ਗਾਵੈ ॥ ਜਲ ਥਲ ਮਹੀਅਲ ਵਣੁ ਤ੍ਰਿਣੁ ਧਿਆਵੈ ॥
ਤੇਰਾ ਅੰਤੁ ਨ ਪਾਰਾਵਾਰਾ ਪੜਿ ਪੜਿ ਰਹੇ ਪੁਰਾਨਾ ਹੇ ॥ ੧੦ ॥
ਗੰਧ੍ਰਬ ਗੁਣ ਗਾਵਹਿ ਨਿਤਿ ਤੇਰੇ ॥ ਸੇਖ ਨਾਗੁ ਕਹਿ ਛੰਦ ਘਨੇਰੇ ॥
ਸੋ ਭੀ ਪਾਰੁ ਨ ਪਾਵਹਿ ਤੇਰਾ ਕਿਆ ਕਹਿ ਜੀਭ ਬਖਾਨਾ[1] ਹੇ ॥ ੧੧ ॥
ਸੁਰ ਸੇਵਾ ਸੰਧਿਆ ਕਰਿ ਸੇਵਹਿ ॥ ਬੇਦ ਬਾਚ ਤੁਮਾਰਾ ਜਸੁ ਲੇਵਹਿ ॥
ਤੂੰ ਅਪਰੰਪੁਰ ਪਰੇ ਤੇ ਪਰਲਾ ਤੇਰਾ ਅੰਤੁ ਨ ਜਾਨਾ ਹੇ ॥ ੧੨ ॥
ਦੈਤਿ ਮੁਏ ਸਭਿ ਕਰਿ ਕਰਿ ਬਾਦੋ[2] ॥ ਕਿਨਹੀ ਨ ਜਾਨਿਆ ਅੰਤੁ ਨ ਆਦੋ ॥
ਪੰਡਿਤ ਪੜਿ ਪੜਿ ਅਉਰ ਸੁਣਾਵਹਿ ਗਿਆਨੀ ਕਰਿ ਕਰਿ ਗਿਆਨਾ ਹੇ ॥ ੧੩ ॥
ਕਾਜੀ ਮੁੱਲਾ ਸੇਖ ਸਹੀਦਾ ॥ ਨਿਵਾਜ[3] ਵਦੀਫੇ[4] ਪੜਨਿ ਕਸੀਦਾ[5] ॥
ਤਸਬੀ[6] ਫੇਰਿ ਪੈਕੰਬਰ ਜੇਤੇ ਧਿਆਨੀ ਕਰਿ ਕਰਿ ਧਿਆਨਾ ਹੇ ॥ ੧੪ ॥
ਤੇਰੀ ਗਤਿ ਮਤਿ ਤੂਹੇ ਜਾਣਹਿ ॥ ਅਉਰ ਕਹਾ ਲੌਂ ਆਖਿ ਵਖਾਣਹਿ ॥
499.ੳ ਜੇਤਾ ਕਹਹਿ ਤਿਸੇ ਤੇ ਪਰਲਾ ਊਚਾ ਜਿ/ਸੁ ਅਸਥਾਨਾ ਹੇ ॥ ੧੫॥
ਤੇਰੀ ਲੀਲਾ ਅਪਰ ਅਪਾਰਾ ॥ ਆਪ ਸੰਕੋਚਹਿ ਆਪਿ ਪਸਾਰਾ ॥
ਜਨਮ ਮਰਨ ਤੇ ਰਹਤ ਸੁਆਮੀ ਅਉਰੁ ਸਭੋ ਮਿਹਮਾਨਾ ਹੇ ॥ ੧੬ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਾਰਿ ਪਰਿਆ ਹਰਿ ਸਰਨਿ ਤੁਮਾਰੀ ॥
ਜਿਉ ਜਾਨਹੁ ਤਿਉ ਰਾਖਹੁ ਹਰਿ ਜੀ ਆਇਆ ਸਰਨਿ ਭਿਆਨਾ ਹੇ ॥ ੧੭ ॥ ੫ ॥

**ਰਾਗੁ ਮਾਰੂ ॥**

ਆਦਿ ਪੁਰਖੁ ਕਾ ਅਲਹੁ ਨਾਮੁ ॥ ਚਤੁਭੁਜੁ ਬੇਚਗੂਨ[7] ਸਿਆਮੁ ॥
ਕਰਿ ਕਰਿ ਵੇਖੇ ਕਉਤਕ ਕਰਤਾ ਸਿਰਜਨਹਾਰ ਗੁਸਾਂਈ ਹੇ ॥ ੧ ॥
ਮਹਾਂਰਾਜੁ ਪਤਿਸਾਹੁ ਸੁਆਮੀ ॥ ਦਿਲਾ ਕਾ ਮਾਲਕੁ ਅੰਤਰਜਾਮੀ ॥
ਮਿਹਰਵਾਨੁ ਦਿਆਲਿ ਸਿਰੰਦਾ ਖਾਂਵਦੁ ਸਾਂਝਾਂ ਸਾਂਈ ਹੇ ॥ ੨ ॥
ਜਲ ਜਲਾਲੁ[8] ਜਗਜੀਵਨੁ ਜੈਰਾਮਾ ॥ ਕਰੀਮੁ ਰਹੀਮੁ ਗਨੀ[9] ਹਰਿਨਾਮਾ ॥
ਬੇਨਮੂਨੁ[10] ਬਿਸੰਭਰੁ ਸੋਈ ਖਾਲੀ ਜਾਇ ਨ ਕਾਈ ਹੇ ॥ ੩ ॥

---

1. ਜੀਭ ਦਾ ਵਰਣਨ 2. ਲੜਾਈ, ਝਗੜਾ 3. ਨਿਮਾਜ਼ 4. ਵਜ਼ੀਫ਼ਾ 5. ਪ੍ਰਸ਼ੰਸਾ ਦਾ ਕਾਵਿ 6. ਮਾਲਾ 7. ਲਾ ਮਿਸਾਲ 8. ਜਾਹੋ ਜਲਾਲ, ਸ਼ੋਭਾ 9. ਤਸਬੀ ਦੇ ੯੯ (ਨੜਿੰਨਵੇਂ) ਨਾਵਾਂ ਵਿਚੋਂ ਇਕ ਨਾਮ 10. ਜਿਸਦੇ ਨਮੂਨੇ ਦਾ ਹਰ ਕੋਈ ਨਹੀਂ, ਬੇਮਿਸਾਲ

ਠਾਕੁਰੁ ਸਾਹਿਬੁ ਦੀਨੁ ਹਕ ਤਾਲਾ ॥ ਤਖਤਿ ਰੱਬਿ ਲਿਆਲਿਮੀਨੁ ਗੁਲਾਲਾ ॥
ਪਰਮੇਸੁਰੁ ਪਰਵਦਗਾਰ ਬਿਧਾਤਾ ਕਰੇ ਸੁਮਰਿਹੁ[1] ਰਾਈ ਹੇ ॥ ੪ ॥
ਖਾਲਕ ਬਾਰੀ ਸਿਰਜਨਹਾਰਾ॥ ਵਾਹਿਦ[2] ਏਕ ਵਡਾ ਕਰਤਾਰਾ ॥
ਦਯੁ[4] ਦਮੋਦਰ ਅਲਖੁ ਖੁਦਾਇਆ ਤੇਰੀ ਸਭਾ ਉਪਾਈ ਹੇ ॥ ੫ ॥
ਮੀਰੁ ਮੁਕੰਦੁ ਗੋਵਰਧਨਧਾਰੀ[5] ॥ ਕੇਸਵ ਕਵਲਨੈਨ ਬਨਿਵਾਰੀ ॥
ਬੀਠਲੁ[6] ਥਿਰਿ ਬਿਨਾਸੁ ਸੁਬਹਾਨਾ ਅਚਰਜ ਬਣਤ ਬਣਾਈ ਹੇ ॥ ੬ ॥
ਮੋਹਨੁ ਮੀਆਂ ਗਰਬ ਪ੍ਹਾਰੀ ॥ ਮਉਲਾ ਮਾਲਕ ਜਿਨਿ ਧਰ ਧਾਰੀ ॥
499.ਅ ਅ/ਪਰ ਅਪਾਰਾ ਬੇਸੁਮਾਰਾ ॥ ਤੈਂ ਸਭਿ ਧੰਧੇ ਲਾਈ ਹੇ ॥ ੭ ॥
ਮਹਾਂਬਲੀ ਪ੍ਰਭੁ ਤੁੰਗਾ[7] ਰਤੁ[8] ਆਨਾ ਅਥ੍ਬਣੁ ਅਥਾਹੁ ਸ੍ਰੀ ਭਗਵਾਨਾ ॥
ਅਚੁਤ ਲਾਤਮਾਉ[9] ਲਉਵਾਲੀ[10] ਆਪਿ ਪਿਤਾ ਆਪਿ ਮਾਈ ਹੇ ॥ ੮ ॥
ਬੇਐਬੁ ਨਿਰੰਜਨੁ ਨਿਰਭਉ ਨਿਆਰਾ ॥ ਲਾਸਰੀਕੁ ਪ੍ਰਭੁ ਕਰਨੈਹਾਰਾ ॥
ਪੂਰਨੁ ਬ੍ਰਹਮੁ ਬਿਸਨੁ ਬਿਸਮਲਾ[11] ਸਭਿ ਅੰਤਰਿ ਸਭਿ ਠਾਈ ਹੇ ॥ ੯ ।
ਖਾਲਕ ਖਲਕ ਉਪਾਈ ਆਪੇ ॥ ਕੁਦਰਤਿ ਕਰਣੈਹਾਰੁ ਸੀਞਾਪੈ ॥
ਆਪੇ ਬਖਸੇ ਬਖਸਿ ਮਿਲਾਵੈ ਜਿਸੁ ਪਰ ਹੋਇ ਸਹਾਈ ਹੇ ॥ ੧੦ ॥
ਦਾਨਾ ਬੀਨਾ ਦੇਵਣਹਾਰਾ ॥ ਜਿਸੁ ਨੈ ਕੀਤਾ ਸਗਲ ਪਸਾਰਾ ॥
ਤਾ ਕਾ ਅੰਤੁ ਨ ਜਾਣੈ ਕੋਈ ਕਿਨੈ ਨ ਕੀਮਤਿ ਪਾਈ ਹੇ ॥ ੧੧ ॥
ਪੀਰ ਪੈਕੰਬਰ ਸਾਦਕ ਸੇਖਾ ॥ ਬੇਦ ਕਤੇਬ ਨ ਜਾਣਨਿ ਲੇਖਾ ॥
ਤੂ ਪਰੇ ਤੇ ਪਰੇ ਪਰੇਰਾ ਪਰਲਾ ਕੀਮ ਨ ਕਾਈ ਆਈ ਹੇ ॥ ੧੨ ॥
ਆਪਿ ਉਪਾਵੈ ਖਸਮੁ ਖਵੰਦਾ ॥ ਰੋਜੀ ਰਾਜਕੁ[12] ਸਭਸ ਦਿਹੰਦਾ ॥
ਸਿਰਿ ਸਿਰਿ ਕਲਮ ਵਗਾਈ ਆਪੇ ਸੋ ਨਾ ਕਿਸੇ ਮਿਟਾਈ ਹੇ ॥ ੧੩ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਾਰਿ ਪਰਿਆ ਹਂਉ ਸਰਨਿ ਤਿਹਾਰੀ ॥
ਜਿਉ ਜਾਣਹੁ ਤਿਉ ਰਾਖਹੁ ਸਾਹਿਬ ਤੂੰ ਸੰਤਨ ਸੁਖਿਦਾਈ ਹੇ ॥ ੧੪ ॥ ੬ ॥

**ਰਾਗੁ ਮਾਰੂ ॥**

ਮਰਣਾ ਜੀਆ ਸਭਨਾ ਆਇਆ ॥ ਕਾਹੇ[13] ਕੂੜ ਸੇਤੀ ਚਿਤੁ ਲਾਇਆ ॥
ਕੋਇ ਨ ਸੰਗਿ ਕਿਸੇ ਦੇ ਜਾਵੈ ਕੂੜਾ ਸਗਲ ਪਸਾਰਾ ਹੇ ॥ ੧ ॥
500.ੳ ਕੀਤੇ ਕਰਮ ਸੇ ਅਗੇ ਆਏ ॥ ਚੰਗੇ ਮੰਦੇ ਸੰਗਿ ਸਿ/ਧਾਏ ॥
ਅਉਰੁ ਨ ਕੋਈ ਸੰਗੀ ਸਾਥੀ ਰੇ ਮਨੁ ਰਾਮੁ ਤੁਮਾਰਾ ਰੇ ॥ ੨ ।
ਰਾਮ ਬਿਨਾ ਕਿਛੁ ਕਾਮ ਨ ਤੇਰੇ ॥ ਰੇ ਮਨ ਮੇਰੇ ਸਮਝੁ ਸਵੇਰੇ ॥
ਸੋਈ ਸੋਈ ਜਪੁ ਦਿਨੁ ਰਾਤੀ ਹੋਏ ਪਾਰ ਉਤਾਰਾ ਹੇ ॥ ੩ ॥
ਜਿਉ ਤਟ ਬੇੜੀ ਲੋਕ ਇਕਠੇ ॥ ਆਪੋ ਅਪਣੀ ਰਾਹੀ ਨਠੇ ॥
ਐਸਾ ਹੀ ਸੰਜੋਗੁ ਜਗਤਿ ਕਾ ਦੇਖਹੁ ਕਰਿ ਵੀਚਾਰਾ ਹੇ ॥ ੪ ॥
ਕਿਥਹੁ ਆਇਆ ਗਇਆ ਕਿਥਾਹੀ ॥ ਇਹਿ ਬਿਧਿ ਕੋਈ ਸਮਝੈ ਨਾਹੀਂ ॥
ਮੇਰਾ ਮੇਰਾ ਕਰਿ ਬਿਲਲਾਵਹਿ[14] ਜਗੁ ਬਉਰਾਨਾ ਸਾਰਾ ਹੇ ॥ ੫ ॥
ਪੰਚ ਤਤ ਕਾ ਸਗਲ ਪਸਾਰਾ ॥ ਇੱਕੋ ਘਾੜੂ ਘੜਨੇਹਾਰਾ ॥
ਆਪਾ ਪਰ ਕਾ ਕਿਉ ਕਰਿ ਹੂਆ ਏਹੋ ਕਉਤਕ ਭਾਰਾ ਹੇ ॥ ੬ ॥

1. ਮੈਲ ਰਹਿਤ 2. ਪਰਬਤ (ਸੁਮੇਰ) ਤੋਂ 3. ਇਕੋ ਹੀ 4. ਪ੍ਰਭੂ, ਪਰਮਾਤਮਾ 5. ਪਰਬਤ ਧਾਰਨ ਕਰਨ ਵਾਲਾ 6. ਪ੍ਰਭੂ 7. ਪ੍ਰਧਾਨ, ਮੁਖੀਆ 8. ਪਿਆਰ ਵਾਲਾ 9. ਜਿਸਨੂੰ ਤਮਾ (ਲਾਲਚ) ਨਹੀਂ 10. ਫਿਕਰ ਤੋਂ ਰਹਿਤ 11. ਪ੍ਰਭੂ, ਆਰੰਭ ਵਾਲਾ 12. ਰੋਜ਼ਗਾਰ ਅਤੇ ਰਿਜਕ ਭਾਵ ਭੋਜਨ ਦੇਣ ਵਾਲਾ 13. ਕਿਉਂ 14. ਵਿਰਲਾਪ ਕਰੇ

ਲਖ ਚਉਰਾਸੀਹ ਜੂਨ ਉਪਾਈ ॥ ਹੇਤਾ[1] ਕੇ ਜੇਵੜੇ[2] ਸਭਿ ਬੰਧਾਈ ॥
ਮਾਇਆ ਸਭ ਕਉ ਬਿਆਪਣਿ ਲਾਗੀ ਕੋਇ ਨ ਦਿਸੈ ਨਿਆਰਾ ਹੇ ॥੭॥
ਕੁਦਰਤਿ ਕੀਤੀ ਕਰਣੇਹਾਰੇ ॥ ਆਪੇ ਮਾਰੇ ਆਪਿ ਉਬਾਰੇ ॥
ਸੈ ਸੈ ਜਤਨ ਕਰਹਿ ਜਗ ਲੋਗਾ ਪਰੁ ਕੋਇ ਨ ਪਹੁਚਨਹਾਰਾ ਹੇ ॥੮॥
ਮਨੁ ਮੂਰਖੁ ਇਹੁ ਸਮਝੈ ਨਾਹੀਂ ॥ ਹੇਤ ਜੇਵੜੀ ਸਭ ਹੀ ਫਾਹੀ ॥
ਕੋਈ ਗੁਰਪਰਸਾਦੀ[3] ਉਬਰੇ ਜਿਨ ਕਉ ਸਬਦ ਉਜਾਰਾ ਹੇ ॥੯॥
ਦੇਖੋ ਦੇਖੀ ਪਾਪ ਕਮਾਵਹਿ ॥ ਭੁੰਚਣ ਲਗੇ ਪਛੋਤਾਵਹਿ ॥
ਜੇਹਾ ਬੀਜਹਿ ਤੇਹਾ ਲੁਣਸਹਿ ਕਿਆ ਕੋ ਕਥੇ ਵਿਚਾਰਾ ਹੇ ॥੧੦॥
ਜੰਮਣੁ ਮਰਣਾ ਕਾਹੇ ਹੋਵੈ ॥ ਆਪਾ ਅਪਣੇ ਵਿਚਿ ਖੋਵੈ ॥
500.ਅ ਇਉ ਜਾਣੈ ਕਿਛੁ ਮੈਂ ਤੇ ਨਾਹੀ ਪੁੰਨ ਪਾਪ ਤੇ ਨਿ/ਆਰਾ ਹੇ ॥੧੧॥
ਨਾ ਕੋ ਮੇਰਾ ਨ ਹੰਉ ਕਿਸੁ ਕੇਰਾ ॥ ਸਭ ਕੋ ਪ੍ਰਭ ਜੀ ਤੇਰਾ ॥
ਤੂਹੇ ਮਾਤਾ ਪਿਤਾ ਸਭਸੇ ਕਾ ਤੂਹੇ ਸਿਰਜਣਹਾਰਾ ਹੇ ॥੧੨॥
ਕਾਰਣ ਕਰਣਾ ਧਰਣੀ ਧਰਣਾ ॥ ਤੁਮਰੀ ਸਰਣ ਤੁਮਾਰਾ ਪਰਣਾ ॥
ਧਰਮਰਾਇ ਤੇ ਓਲੇ ਰਾਖਹੁ ਤੂ ਬਖਿਸੰਦੁ ਖੁੰਦਕਾਰਾ[4] ਹੇ ॥੧੩॥
ਤੈ ਕੇਤੇ ਪਾਪੀ ਪਤਿਤ ਉਧਾਰੇ ॥ ਗਣਤੀ ਗਣੀ ਨ ਜਾਂਹਿ ਵੀਚਾਰੇ ॥
ਨਜਰ ਕਰੇ ਤਾ ਕਾਰਜ ਸਾਰਹੁ ਕਿਆ ਘਟ ਤੁਮਾਰਾ ਹੇ ॥
ਜੋ ਪ੍ਰਭ ਜੀ ਅਪਨਾ ਕਰਿ ਲੀਨਾ ॥ ਤਿਨੁ ਕਾ ਅਤਿ ਖਸਮਾਨਾ ਕੀਨਾ ॥
ਇਤਨੀ ਕਹੋ ਕਹਾਂ ਘਟਿ ਜਾਵੈ ਦਰਬਾਰੀ ਦਾਸੁ ਹਮਾਰਾ ਹੇ ॥੧੫॥੭॥

**ਰਾਗੁ ਮਾਰੂ ॥**

ਆਦਿ ਨਰਾਇਣੁ ਨਿਰਭਉ ਨਿਆਰਾ ॥ ਸੰਤ ਜਨਾ ਕੇ ਪ੍ਰਾਨ ਅਧਾਰਾ ॥
ਅਸੁਰ ਸੰਘਾਰਨੁ[5] ਬਿਪਤਿ ਬਿਡਾਰਨੁ[6] ਸੰਤਨਪਤਿ[7] ਸੁਖਿਦਾਈ ਹੇ ॥੧॥
ਭਗਤਿ ਵਛਲੁ ਹੈ ਬਿਰਦੁ ਤੁਮਾਰਾ ॥ ਪਤਿਤ ਉਧਾਰਨੁ ਪਰਵਦਗਾਰਾ ॥
ਪਾਕੀ ਨਾਈ ਪਾਕੁ ਬਿਧਾਤਾ ਜਹ ਤਹ ਸੰਤ ਸਹਾਈ ਹੇ ॥੨॥
ਸੰਤ ਜਨਾ ਕੀ ਆਪਿ ਪਤਿ ਰਾਖੀ ॥ ਬੇਦੁ ਪੁਰਾਨ ਸਿੰਮ੍ਰਿਤਿ ਖਟ[8] ਸਾਖੀ[9] ॥
ਜਿਉ ਪ੍ਰਭ ਭਗਤਾ ਕਾ ਅੰਗੁ ਕੀਆ ਤਿਉ ਜਨ ਕੀਰਤਿ ਗਾਈ ਹੇ ॥੩॥
ਅਮਿਰੀਕੁ ਭਗਤਿ ਕਾ ਸਰਾਪੁ ਮਿਟਾਇਆ ॥ ਆਪੇ ਦਸ ਅਵਤਾਰੀ ਆਇਆ ॥
ਦੁਰਬਾਸੇ ਕੀ ਕਹੀ ਨ ਮੋੜੀ ਦੀਨੀ ਸੰਤ ਵਡਾਈ ਹੇ ॥੪॥
ਪਹਿਲਾਦੇ ਕੀ ਪੈਜ ਰਖਾਈ ॥ ਹਰਨਾਖਸੁ ਛੇਦਿਓ ਸੰਤ ਸਹਾਈ ॥
501.ੳ ਅਪਨੇ ਜਨ ਕੀ/ਸਰਪਰ[10] ਰਾਖੇ ਦੀਨ ਦਿਆਲੁ ਗੁਸਾਂਈ ਹੇ ॥੫॥
ਭਭੀਖਨ ਭਗਤਿ ਦਿੜਾਈ ਆਪੈ ॥ ਸਤੁ ਸੀਤਾ ਪ੍ਰਗਟ ਪ੍ਰਤਾਪੈ ॥
ਰਾਵਣ ਮਰਿਆ ਭਭੀਛਨੁ ਥਾਪਿਓ ਤੇਤੀ ਸੈ ਬੰਦ ਛਡਾਈ ਹੇ ॥੬॥
ਬਿਦਰ ਦਾਸੀ ਸੁਤ[11] ਪੈਜ ਬਢਾਈ ॥ ਪਾਂਡਵ ਕਉ ਦੀਨੀ ਵਡਿਆਈ ॥
ਕੈਂਰਵ ਨਾਸੁ ਕਰੇ ਖਿਨ ਭੀਤਰਿ ਧ੍ਰੋਪਤਿ ਲਾਜੈਂ ਰਖਾਈ ਹੇ ॥੭॥
ਉਗਰਸੈਣ[12] ਕਉ ਰਾਜੁ ਦਿਵਾਇਆ ॥ ਕੰਸੁ ਅਸੁਰੁ ਪ੍ਰਭ ਮਾਰ ਪਚਾਇਆ ॥
ਵਸੁਦੇਵ ਦੇਵਕੀ ਬੰਦ ਛਡਾਈ ਜਾਦਵਪਤਿ ਕੁਇਰੁ[13] ਕਹਾਈ ਹੇ ॥੮॥

---

1. ਮੋਹ 2. ਸੰਗਲ, ਰੱਸੇ 3. ਗੁਰੂ ਦੀ ਕਿਰਪਾ ਨਾਲ 4. ਖੁੰਦਕਾਰਾ, ਸੁਆਮੀ, ਪ੍ਰਭੂ 5. ਦੈਂਤਾਂ ਦਾ ਨਾਸ ਕਰਨ ਵਾਲਾ 6. ਸੰਕਟ ਨੂੰ ਦੂਰ ਕਰਨ ਵਾਲਾ 7. ਸੰਤਾਂ ਦਾ ਸਹਾਇਕ 8. ਛੇ ਸ਼ਾਸ਼ਤਰ 9. ਗੁਆਹ ਹਨ 10. ਨਿਸਚੇ ਹੀ 11. ਦਾਸੀ ਦਾ ਪੁੱਤਰ (ਬਿਦਰ) 12. ਕੰਸ ਦਾ ਪਿਤਾ, ਕ੍ਰਿਸ਼ਨ ਜੀ ਦਾ ਨਾਨਾ 13. ਰਾਜ ਪੁੱਤਰ ਸ੍ਰੀ ਕ੍ਰਿਸ਼ਨ

ਰੁਕਮਨ ਕੇ ਪ੍ਰਭ ਕਾਜ ਸਵਾਰੇ ॥ ਕੁਬਰੀ ਅੰਗਿ ਸਵਾਰਿ ਸੁਧਾਰੇ ॥
ਸੁਦਾਮੇ ਕਾ ਪ੍ਰਭ ਦਰੇਦ੍ਰ ਖੋਇਆ ਕੀਮਤਿ ਕਿਨੈ ਨ ਪਾਈ ਹੇ ॥ ੯ ॥
ਚੰਦ੍ਰਹਾਂਸ ਕੀ ਰਖਿਆ ਕੀਨੀ ॥ ਬਿਖਹੂੰ ਤੇ ਬਿਖਿਆ ਕਰਿ ਦੀਨੀ ॥
ਤਾਂ ਕੀ ਠਉਰ ਮਦਨ ਸਿੰਘੁ ਘਾਇਆ[1] ਚੰਪਕ ਤਿਸੁ ਪਰਣਾਈ ਹੇ ॥ ੧੦ ॥
ਨਾਮਦੇਵ ਕੀ ਛਾਨ ਛਵਾਈ ॥ ਪਤੀਆ ਦੀਨਾ[2] ਗਊ ਜੀਵਾਈ ॥
ਪੰਡੀਅਨ ਕਉ ਪਿਛਵਾਰਾ ਹੂਆ ਦੇਹੁਰਾ ਦੈਆ ਫਿਰਾਈ ਹੇ ॥ ੧੧ ॥
ਧੰਨੇ ਕੀ ਪ੍ਰਭ ਧੇਨੁ ਚਰਾਈ ॥ ਸੈਨ ਥਾਇ ਨ੍ਰਿਪ ਸੇਵ ਕਰਾਈ ॥
ਕੰਬੀਰੇ ਕੇ ਕੇਸੋ ਬਨਿ ਆਇਆ ਸੇਵਕ ਪੈਜ ਬਢਾਈ ਹੇ ॥ ੧੨ ॥
ਰਵਿਦਾਸ ਭਗਤਿ ਕਾ ਅੰਗੁ ਕਰਾਇਆ ॥ ਸਾਲਿ ਗਰਾਮੁ ਨੀਦ ਤਰਿ ਆਇਆ ॥
ਪੰਡਿਤ ਕਉ ਐਸਾ ਡਰੁ ਦੀਨਾ ਦੀਨੀ ਸੇਰਿ[3] ਦਿਖਾਈ ਹੇ ॥ ੧੩ ॥
ਜੈਦੇਵ ਥਾਂਇ ਤੈਂ ਰੂਪੁ ਵਟਾਇਆ ॥ ਗੀਤ ਗੋਵਿੰਦੁ ਸਲੋਕੁ ਬਣਾਇਆ॥
501.ਅ ਕਵਿਤਾ ਭਈ ਪਵਿ/ਤ ਤਾ ਕੀ ਜੋ ਤੈ ਆਪਿ ਬਣਾਈ ਹੇ ॥ ੧੪ ॥
ਨਰਸੀ ਕੀ ਪ੍ਰਭ ਹੁੰਡੀ ਤਾਰੀ ॥ ਸਾਵਲੁ ਸਾਹੁ ਭਇਆ ਬਨਿਵਾਰੀ ॥
ਆਪੇ ਭਗਤਾ ਕੀ ਪਤਿ ਰਾਖੇ ਹਰਿ ਭਗਤਾ ਬਨਿ ਆਈ ਹੇ ॥ ੧੫ ॥
ਨਾਨਕ ਪੰਥੀ ਜਨੁ ਦਰਬਾਰੀ ॥ ਕੇਤਕ ਮਹਮਾ ਕਹੇ ਤਿਹਾਰੀ ॥
ਏਕ ਜੀਹ ਗੁਨ ਕੇਤਕ ਗਾਵੈ ਹਾਰਿ ਪਇਆ ਸਰਨਾਈ ਹੇ ॥ ੧੬ ॥ ੮ ॥

**ਰਾਗੁ ਮਾਰੂ ॥**

ਪਤਿਤ ਉਧਾਰਨੁ ਪਰਮ ਕ੍ਰਿਪਾਲਾ ॥ ਗੋਕਲਚੰਦੁ ਮੁਕੰਦ ਗੁਪਾਲਾ ॥
ਦੀਨ ਦਿਆਲਿ ਦਮੋਦਰ ਕਾਇਆ ਤੇਰੀ ਪਨਹ ਤਕਾਈ ਹੇ ॥ ੧ ॥
ਪਤਿਤੁ ਉਧਾਰਨੁ ਨਾਮੁ ਤੁਮਾਰਾ ॥ ਪਾਪੀ ਅਨਿਕ ਉਤਾਰੇ ਪਾਰਾ ॥
ਜਿਉ ਨਿਧ[4] ਪਾਹਨ ਤਾਰ ਦਿਖਾਏ ਦੋ ਅਛਰੁ[5] ਮੁਹਰਿ ਲਗਾਈ ਹੇ ॥ ੨ ॥
ਬਾਲੁਝੀਵਰੁ ਬਾਲਮੀਕੁ ਚੰਡਾਰਾ ॥ ਦੁਹੂੰਅਨ ਕੀਨੇ ਪਾਪ ਅਫਾਰਾ ॥
ਸੇ ਬੈਕੁੰਠਿ ਪਠਾਏ ਪ੍ਰਭਿ ਜੀ ਪਾਪਾਂ ਗਿਣਤਿ ਮਿਟਾਈ ਹੇ ॥ ੩ ॥
ਰਾਕਸਿ ਦੈਤਿ ਰਾਜੇ ਅਨਿਆਈ ॥ ਪਾਪਹੁ ਸੰਗੇ ਨ ਤਿਲੁ ਰਾਈ ॥
ਸੇ ਨਿਜ ਧਾਂਮ ਗਏ ਸੁਣ ਪਾਏ ਕੀਨੀ ਕਉਨ ਕਮਾਈ ਹੇ ॥ ੪ ॥
ਕੰਸ ਕੇਸੁ ਸਿਸਿਪਾਲ ਬਿਡਾਰੇ ॥ ਦੰਤ ਵਕਰ ਤ੍ਰਿਣ ਵਰਤਿ ਸੰਘਾਰੇ[6]॥
ਸੰਜੋਜ ਮੁਕਤਿ ਜੋਗੀਸਰ ਬਾਂਛਤਿ ਸੋ ਗਤਿ ਇਨ੍ਹਹੂ ਪਾਈ ਹੇ ॥ ੫ ॥
ਕੋਲੀ ਕਾਮੀ ਭੇਖੁ ਬਨਾਇਆ ॥ ਕੰਨਿਆ ਠਗੀ ਕਪਟੁ ਕਮਾਇਆ ॥
ਤਾ ਕੇ ਕਾਜ ਸਵਾਰੇ ਆਪੇ ਭੇਖੇ ਪੈਜ ਰਖਾਈ ਹੇ ॥ ੬ ॥
ਧ੍ਰੂਰੀਕੁ ਬਹੁ ਪਾਪ ਕਮਾਇਆ ॥ ਠਾਕੁਰ ਪੂਜਾ ਕਾ ਸਾਂਗੁ ਬਨਾਇਆ ॥
502.ੳ ਰਾਜੇ ਕ੍ਰੋਪੁ ਕਰਿ ਸੀਸੁ/ਉਤਾਰਿਓ ਤਿਸੁ ਜਮ ਭੀਰ ਚੁਕਾਈ ਹੇ ॥ ੭ ॥
ਬਕੀ ਪੂਤਨਾ ਕਪਟਣ ਨਾਰੀ ॥ ਕਪਟੁ ਕਰਿ ਆਈ ਪਾਪਣ ਭਾਰੀ ॥
ਤਿਸੁ ਕਾ ਅੰਗੁ ਕੀਆ ਪਰਮੇਸੁਰ ਸੋ ਬੈਕੁੰਠਿ ਪਠਾਈ ਹੇ ॥ ੮ ॥
ਅੰਤਿ ਮਲੇਛ ਹਰਾਂਮੁ ਅਲਾਇਆ ॥ ਸੋ ਪਾਪੀ ਤੁਧੁ ਮੁਕਤਿ ਪਠਾਇਆ ॥
ਤੂੰ ਬਖਸੰਦੁ ਸਦਾ ਸੁਖਦਾਇਕੁ ਬਖਸਹਿ ਤੁਧੁ ਵਡਿਆਈ ਹੇ ॥ ੯ ॥

1. ਮਾਰਿਆ ਗਿਆ 2. ਪ੍ਰਮਾਣ ਦਿੱਤਾ, ਸਾਬਤ ਕੀਤਾ 3. ਸ਼ੇਰ ਦੇ ਰੂਪ ਵਿੱਚ 4. ਸਮੁੰਦਰ 5. ਦੋ ਅੱਖਰ ਭਾਵ ਰਾਰਾ ਅਤੇ ਮਮਾ 6. ਦੰਤ ਵਕਰ ਤੇ ਤ੍ਰਿਣ ਵਰਤ ਨਾਂ ਦੇ ਦੋ ਦੈਂਤ ਜੋ ਕੰਸ ਨੇ ਕ੍ਰਿਸ਼ਨ ਨੂੰ ਮਾਰਨ ਲਈ ਘੱਲੇ ਸਨ, ਮਾਰ ਦਿੱਤੇ

ਅਜਾਮਲੁ ਗਨਿਕਾ ਪਤਿਤ ਪੁਨੀਤਾ ॥ ਪਾਪ ਅਨੇਕ ਕਰਹਿ ਨਿਤਨੀਤਾ ॥
ਸੇ ਉਧਰੇ ਕ੍ਰਿਪਾ ਤੁਮਰੀ ਕਰਿ ਸਾਖ ਪੁਰਾਣ ਸੁਣਾਈ ਹੇ ॥ ੧੦ ॥
ਰਜਨੀ[1] ਸਜਨੀ[2] ਪਿੰਗੁਲਾ[3] ਤਾਰੇ ਕੇਤੇ ਕਪਟੀ ਪਾਰਿ ਉਤਾਰੇ ॥
ਤਿਨ ਕੀ ਗਿਣਤਿ ਕਰੇ ਕਿਆ ਕੋਈ ਜੋ ਬਖਸੇ ਰਘੁਰਾਈ ਹੇ ॥ ੧੧ ॥
ਗੋਤਮ ਨਾਰਿ ਅਹਿਲਿਆ ਤਾਰੀ ॥ ਚਰਨਿ ਛੁਹਾਏ ਪ੍ਰਭਿ ਬਨਿਵਾਰੀ ॥
ਸਤਿਜੁਗ ਤੇਤੇ ਦੁਆਪਰਿ ਕਲਜੁਗਿ ਸਾਚਾ ਸਾਚੀ ਨਾਈ ਹੇ ॥ ੧੨ ॥
ਤੇਰੀ ਗਤਿ ਮਿਤਿ ਕੋਇ ਨ ਜਾਣੈ ॥ ਤੂ ਆਪਹਿ ਕਥਹਿ ਤੈ ਆਪਿ ਵਖਾਣੈ ॥
ਆਪੇ ਆਪਿ ਬਿਅੰਤੁ ਸੁਆਮੀ ਕੀਮਤਿ ਕਿਨੈ ਨ ਪਾਈ ਹੇ ॥ ੧੩ ॥
ਉਸਤਤਿ ਕਰਦੇ ਭਗਤਿ ਸਬਾਏ ॥ ਇਕੁ ਤਿਲੁ ਕੋਈ ਕੀਮ[4] ਨ ਪਾਏ ॥
ਜਿਨਿ ਜਿਨਿ ਧਿਆਇਆ ਤਿਨਿ ਸੁਖੁ ਪਾਇਆ ਜਮ ਕੀ ਕਾਣਿ ਕਟਾਈ ਹੇ ॥ ੧੪ ॥
ਮੈਂ ਪਾਪੀ ਅਤ ਪਤਤੁ ਘਨੇਰਾ ॥ ਸੁਨਿ ਕੈ ਸਰਨਿ ਪੈਇਆ ਮਨੁ ਮੇਰਾ ॥
ਪਤਿਤ ਪਵਿਤ੍ਰ ਕਰਦਾ ਆਇਆ ਮੈਂ ਆਇ ਪਇਆ ਸਰਨਾਈ ਹੇ ॥ ੧੫ ॥
502.ਅ ਨਾਨਕ ਪੰਥੀ ਜਨੁ ਦਰਬਾਰੀ ॥ ਤੁਮਰੀ ਤਕੀ/ਸਰਨਿ ਮੁਰਾਰੀ ॥
ਕਰੁ ਖਸਮਾਨਾ ਹਰਿ ਪ੍ਰਭ ਮੇਰੇ ਦਰਸਨੁ ਦੇਹੁ ਦਿਖਾਈ ਹੇ ॥ ੧੬ ॥ ੯ ॥

**ਰਾਗੁ ਮਾਰੂ ॥**

ਸੁਨਿ ਮਨ ਮੇਰੇ ਸਮਝੁ ਅਚੇਤਾ ॥ ਏਹੁ ਪਸਾਰਾ ਦੇਖਹਿ ਜੇਤਾ ॥
ਹਰਿ ਚੰਦੌਰੀ[5] ਨਿਆਈ ਜਾਨਹੁ ਖਿਨਿ ਮਹਿ ਬਿਨਸਿ ਬਿਨਾਸਾ ਹੇ ॥ ੧ ॥
ਸੰਗਿ ਨ ਕਹੂਨਿਬੈ ਤੁਮਾਰੇ ॥ ਕਾਹੇ ਇਹੁ ਮੂਰਖੁ ਝਖ ਮਾਰੇ ॥
ਨਾਗੋ[6] ਆਇਆ ਨਾਗੋ ਜਾਸੀ ਸੰਗਿ ਨ ਕੋਇ ਸਿਧਾਸਾ ਹੇ ॥ ੨ ॥
ਮ੍ਰਿਗ ਤਿਸਨਾ ਤੇ ਨੀਰ ਨਿਆਈ ॥ ਸਗਲ ਸਮਗ੍ਰੀ ਝੂਠੁ ਅਜਾਈ ॥
ਜਿਉ ਕਪ[7] ਗੁੰਜਾ[8] ਆਗਿ ਭੁਲਾਵੈ ਸਾਰੀ ਰੈਨਿ ਦੁਖਾਸਾ ਹੇ ॥ ੩ ॥
ਐਸਾ ਇਹੁ ਜਗੁ ਜਾਨਹੁ ਭਾਈ ॥ ਨੀਰ ਬੁਦਬੁਦਾ ਨਿਸਿ ਭਖ ਲਾਈ ॥
ਏਥੇ ਅਸਥਿਰੁ ਰਹੈ ਨ ਕੋਈ ਜਿਉ ਨਦ ਨੀਰ[9] ਬਿਲਾਸਾ ਹੇ ॥ ੪ ॥
ਆਦਿ ਮਧੁ ਅੰਤੁ ਨਹਿ ਆਵੈ ॥ ਅਚਰਜੁ ਕਹਿ ਕਹਿ ਸਭ ਕੋ ਗਾਵੈ ॥
ਜਿਸੁ ਏਹਿ ਸਾਜੀ ਸੋਈ ਜਾਣੈ ਕਹੁ ਦਰਬਾਰੀ ਦਾਸਾ ਹੇ ॥ ੫ ॥
ਸੁਪਨੈ ਮਹਿ ਯਹਿ ਸ੍ਰਿਸਟਿ ਨ ਹੋਈ ॥ ਜਾਗ੍ਰਤਿ ਸੁਪਨਾ ਰਹੇ ਨ ਕੋਈ ॥
ਸੁਖੋਪਤਿ[10] ਮਹਿ ਯਹਿ ਦੋਊਨਾਸਾ ਦੇਖਹੁ ਕਰਿ ਨਿਰਜਾਸਾ ਹੇ ॥ ੬ ॥
ਕਾਹੇ ਧੰਧੇ ਪਚਿਅਹੁ ਮੂੜੇ ॥ ਰੰਗ ਨ ਲਾਗੋ ਠਾਕਰੁ ਗੂੜੇ ॥
ਜਬ ਜਮੁ ਬੰਧਿ ਲੈਸੀ ਕਸਿ ਮੁਸਕਾਂ ਕਰਸੀ ਕਉਣੁ ਖਲਾਸਾ ਹੇ ॥ ੭ ॥
ਜਿਸੁ ਜਰ[11] ਜੋਬਨ ਦਾ ਮਨ ਮਾਣਾ ॥ ਸੰਗਿ ਨ ਤੇਰੈ ਹੋਹਿ ਅਜਾਣਾ ॥
ਬਾਦਰ ਛਾਇ ਜਿਵੈ ਚਲ ਜਾਸੀ ਬਾਜੀਗਰ ਜਿਵੈ ਤਮਾਸਾ ਹੇ ॥ ਮਾਨਸ ਜਨਮੁ ਦੁਲੰਭ ਸਰੀਰਾ ॥
503.ੳ ਆਉ[12] ਅਮੋਲਕੁ ਭਈ/ ਵਹੀਰਾ ॥ ਆਜੁ ਕਾਲਿ ਜਮਕਾਲੁ ਗਿਰਾਸੇ ਜਿਉ ਪਾਨੀ ਲੋਨੁ[13] ਪਤਾਸਾ ਹੇ ॥ ੯ ॥
ਇਨਿ ਮਹਿ ਤੇ ਤੁਧੁ ਸਾਥ ਨ ਕੋਈ ॥ ਅੰਗ ਕੀ ਦੇਹੀ ਸੰਗਿ ਨ ਹੋਈ ॥
ਜਨੁ ਦਰਬਾਰੀ ਗਾਉ ਗੋਬਿੰਦੇ ਹੋਹਿ ਸੁਖਾਲੇ ਸਾਸਾ ਹੇ ॥ ੧੦ ॥

---

1. ਭਗਤੀ ਵਿੱਚ ਪ੍ਰਸਿੱਧ ਰਜਨੀ ਨਾਂ ਦੀ ਇਕ ਇਸਤਰੀ 2. ਇਕ ਭਲੀ ਔਰਤ ਜੋ ਪ੍ਰਭੂ ਵਿੱਚ ਲੀਨ ਹੋਈ 3. ਜਨਕਪੁਰੀ ਵਿੱਚ ਵਸਦੀ ਇਕ ਵੇਸਵਾ ਜਿਸਦਾ ਪਿੰਗਲਾ ਨਾਮ ਸੀ 4. ਕੀਮਤ 5. ਧੁੰਦ ਵਿੱਚ ਬਦਲਾਂ ਦੀਆਂ ਸ਼ਕਲਾਂ ਵਾਂਗ ਰਾਜਾ ਹਰੀਸ਼ਚੰਦਰ ਦੀ ਮੰਨੀ ਜਾਂਦੀ ਜਨਤਾ ਜੋ ਉਹ ਨਗਰ ਸਮੇਤ ਸਵਰਗਾਂ ਨੂੰ ਲੈ ਜਾ ਰਿਹਾ ਸੀ 6. ਨੰਗਾ 7. ਬਾਂਦਰ 8. ਲਾਲ ਸਮਝ ਕੇ, ਰੱਤੀ ਚੀਜ਼ ਖਾਣ ਵਾਲੀ ਸਮਝ ਕੇ 9. ਨਦੀ ਦੇ ਨੀਰ 10. ਸੁਰਤੀ ਦੀ ਇਹ ਤੀਸਰੀ ਅਵਸਥਾ ਹੈ, ਗਾੜ੍ਹੀ ਨੀਂਦ 11. ਧਨ, ਦੌਲਤ 12. ਉਮਰ 13. ਲੂਣ

ਇਸੁ ਦੇਹੀ ਕੀ ਯਹਿ ਮੁਣੀਆਦਾ ॥ ਰਕਤੁ ਬਿੰਦੁ ਹੀ ਇਸ ਦੀ ਆਦਾ[1] ॥
ਹਾਡ ਮਾਸ ਨਾੜੀ ਮਿਜੁ ਜਾ ਮਹਿ ਬਣਿਆ ਮਾਸ ਅਵਾਸਾ[2] ਹੇ ॥ ੧੧ ॥
ਇਆ ਭੀਤਰਿ ਮਨੁ ਭਇਆ ਮਵਾਸਾ[3] ॥ ਜਿਸੁ ਕਾ ਰਤੀ ਨਾਹਿ ਬਿਸਾਸਾ[4] ॥
ਮੂਰਖ ਜਾਨੇ ਕਦੇ ਨ ਮਰਨਾ ਬਾਂਧੀ ਆਸ ਅਕਾਸਾ ਹੇ ॥ ੧੨ ॥
ਭੂਲਾ ਭਟਕੇ ਬਹੁਤੀ ਥਾਂਈ ॥ ਸਿਮਰਿ ਨ ਸਾਕੈ ਸਿਰਿ ਪਰ ਸਾਂਈ ॥
ਜਿਸੁ ਕਾ ਦੀਆ ਸਭੁ ਕਿਛੁ ਲੀਆ ਤਿਸੁ ਕਾ ਕਰਿ ਅਭਿਆਸਾ ਹੇ ॥ ੧੩ ॥
ਬਿਨੁ ਪਰਮੇਸੁਰ ਠਉਰੁ ਨ ਕਾਈ ॥ ਛੁਟਕਣਿ ਨਾਹਨਿ ਬਿਨੁ ਸਰਣਾਈ ॥
ਜਿਸੁ ਜਪਿਆ ਸੇ ਪਾਰ ਪਏ ਹੈ ਤਿਨ ਕੀ ਪੂਰਨੁ ਆਸਾ ਹੇ ॥ ੧੪ ॥
ਹਰਿ ਕੇ ਭਜਨ ਬਿਨਾ ਸੁਖੁ ਨਾਹੀ ॥ ਪਰਮੇਸੁਰੁ ਸਿਮਰਹੁ ਸੂਖ ਸਮਾਹੀ ॥
ਪਤਿਤ ਉਧਾਰੇ ਨਾਮ ਪਰਤੰਙਿਆ[5] ਕਹਦੇ ਬੇਦ ਬਿਆਸਾ ਹੇ ॥ ੧੫ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਰਿ ਪ੍ਰਭਿ ਲੀਨੀ ਓਟਿ ਤਿਹਾਰੀ ॥
ਤੇਰੀ ਸਰਣਿ ਲਈ ਜਗਜੀਵਨਿ ਤੇਰਾ ਮੁਝ ਭਰਵਾਸਾ ਹੇ ॥ ੧੬ ॥

**ਰਾਗੁ ਮਾਰੂ ॥**

ਸਾਬਾਹੀ ਸਲਾਹੁ ਸਵੇਰੇ ॥ ਏਥਹੁ ਘੁਥਾ ਜਾਹਿ ਪਰੇਰੇ ॥
ਲਖ ਚਉਰਾਸੀਹ ਘੁੰਮਣ ਘੇਰਾ ਜਿਸ ਮਹਿ ਪਾਹਿ ਨ ਬੀਰਾ ਹੇ ॥ ੧ ॥
503.ਅ ਤਾਂ ਤੇ ਸਿਮਰਹੁ ਪੁਰਖੁ ਬਿਧਾਤਾ ॥ ਲਖ ਚਉਰਾਸੀਹ ਕੈ ਸਿਰਿ ਦਾਤਾ/॥
ਪਹਿਲਾਂ ਪਾਲੇ ਉਦਰ ਮੰਝਾਰੇ ਫਿਰਿ ਬਾਹਰਿ ਪਿਆਰੇ ਖੀਰਾ[6] ਰੇ ॥ ੨ ॥
ਐਸਾ ਪ੍ਰਭੁ ਤੈ ਕਹਾ ਬਿਸਾਰਾ ॥ ਤੂ ਲੂਣ ਹਰਾਮੀ ਬੇਇਤਿਬਾਰਾ ॥
ਪ੍ਰਭ ਕਾ ਕੀਤਾ ਜਾਣਹਿ ਨਾਹੀਂ ਤਾਂ ਪਾਵਹਿ ਭੈ ਕੀ ਭੀਰਾ ਰੇ ॥
ਤਿਸ ਕਉ ਜਪਿ ਜਪਿ ਤਰੇ ਅਨੇਕਾ ॥ ਜਿਨ ਜਨ ਪਕੜੀ ਏਕਾ ਟੇਕਾ ॥
ਤਿਨ ਕੇ ਕਾਰਜ ਸਗਲ ਸਵਾਰੇ ਜੀਤ ਚਲੈ ਭਵ ਹੀਰਾ[7] ਰੇ ॥ ੪ ॥
ਨਾਮਾ ਤ੍ਰਿਲੋਚਨੁ ਜੈਦੇਉ ਧਿਆਏ ॥ ਸਧਨਾ ਸੈਨੁ ਪੀਪਾ ਲਿਵ ਲਾਏ ॥
ਰਿਵਦਾਸੁ ਧੰਨਾ ਬੇਣੀ ਉਧਰੇ ਤਰਿਆ ਦਾਸੁ ਕੰਬੀਰਾ ਰੇ ॥ ੫॥
ਐਸਾ ਸਿਮਰਹੁ ਸਿਰਜਨਹਾਰਾ ॥ ਸੰਤ ਜਨਾ ਕੇ ਪ੍ਰਾਨ ਅਧਾਰਾ ॥
ਬਲ[8] ਕਾ ਭਇਆ ਦਰਵਾਨੁ ਗੁਸਾਂਈ ਆਪੇ ਹਲਿਧਰ ਬੀਰਾ ਹੇ ॥ ੬ ।
ਜਿਨਿ ਜਪਿਆ ਤਿਸ ਕੀ ਗਤਿ ਹੋਈ ॥ ਇਆ ਮਹਿ ਸੰਸਾ ਨਾਹਨ ਕੋਈ ॥
ਪਤਿਤਾ ਤੇ ਭਏ ਬਹੁਤੁ ਪੁਨੀਤਾ ਜਿਨਾ ਜਪਿਆ ਗਹਿਰ ਗੰਭੀਰਾ ਰੇ ॥ ੭ ॥
ਜਪਿ ਜਪਿ ਪਾਪੀ ਭਏ ਪੁਨੀਤਾ ॥ ਕਲਿ ਮਹ ਜਨਮੁ ਪਦਾਰਥੁ ਜੀਤਾ ॥
ਤੁਮ ਭੀ ਸਿਮਰਹੁ ਸਿਰਜਨਹਾਰੇ ਛਾਡਹੁ ਸਗਲਾ ਰੀਰਾ[9] ਰੇ ॥ ੮॥
ਏਹਿ ਜੋ ਦੇਖਹਿ ਸਗਲ ਪਸਾਰਾ ॥ ਇਸੁ ਬਿਨੁਸਤਿ[10] ਕਿਛੁ ਲਗੈ ਨ ਬਾਰਾ ॥
ਬੇਮੁਣੀਆਦਿ[11] ਕੰਧ ਜਿਵੈਹੀ ਢਹਿ ਢੇਰੀ ਹੋਗੁ ਸਰੀਰਾ ਰੇ ॥ ੯ ॥
ਅਜੁ ਕਲਿ ਏਥਹੁ ਉਠਿ ਜਾਣਾ ॥ ਦੁਨੀਆ ਰਹਣੁ ਕੂੜਾਵਾ ਮਾਣਾ ॥
ਦੂਰ ਨ ਜਾਣਹੁ ਮਰਣਾ ਭਾਈ ਤ ਮਰਣੁ ਨਜੀਕੀ ਤੀਰਾ ਰੇ ॥ ੧੦ ॥
ਸਿਮਰਿ ਸਿਮਰਿ ਹੂਏ ਸਿਧ ਸਾਧ ॥ ਮੁਨ ਜਨ ਹੂਏ ਨਾਮੁ ਅਰਾਧੁ ॥
504.ੳ ਨਾਥ/ਜਤੀ ਸਨਕਾਦਕਿ ਸਿਮਰਹਿ ਹਰਿ ਜਪਿ ਭਏ ਫਕੀਰਾ ਰੇ ॥ ੧੧ ॥

1. ਆਦਿ ਅਥਵਾ ਆਰੰਭ 2. ਨਗਨ ਸਰੀਰ 3. ਖੁਦਮੁਖਤਿਆਰ 4. ਵਿਸ਼ਵਾਸ 5. ਪ੍ਰਤਿਗਿਆ 6. ਦੁੱਧ 7. ਹੀਰੇ ਵਰਗਾ ਜਨਮ 8. ਬਲੀ ਰਾਜੇ ਦਾ 9. ਰੋਣਾ ਪਿੱਟਣਾ 10. ਨਾਸ ਹੋਣ 11. ਨੀਂਹ ਤੋਂ ਬਗੈਰ

ਸਤਿਜੁਗੁ ਤ੍ਰੇਤਾ ਦੁਆਪੁਰੁ ਬੀਤਾ ॥ ਬਿਨੁ ਹਰਿ ਨਾਮ ਨ ਕੋਇ ਪੁਨੀਤਾ ॥
ਵਡੇ ਵਡੇ ਹੋਇ ਹੋਇ ਬੀਤੇ ਕਿਆ ਇਹੁ ਜੰਤੁ ਕੀਰਾ ਰੇ ॥ ੧੨ ॥
ਕਾਹੇ ਕੂੜੇ ਕਰਮ ਕਮਾਵੈ ॥ ਆਪਣਾ ਕੀਤਾ ਆਪੇ ਪਾਵੈ ॥
ਧੰਧੇ ਨਾਹਨ ਥਾਉ ਗਵਾਰਾ ਵਰਤਹੁ ਧੀਰਾ ਧੀਰਾ ਰੇ[1]॥ ੧੩ ॥
ਜਮ ਕਾ ਭਉ ਸੁਣੀਅਤਿ ਅਤਿ ਗਾੜਾ ॥ ਜਾਂ ਗੁਰੂ ਨਾਨਕ ਤਾ ਕੇਹਾ ਕਾੜਾ[2]॥
ਜਨੁ ਦਰਬਾਰੀ ਸਰਨਿ ਤੁਮਾਰੀ ਗੁਰੁ ਅਭੇ ਰਾਮ ਸਿਰਿ ਮੀਰਾ[3] ਹੇ ॥ ੧੪ ॥ ੧੧ ॥

**ਰਾਗੁ ਮਾਰੂ ॥**

ਆਪੇ ਅਪਨਾ ਆਪੁ ਉਪਾਇਆ ॥ ਆਪਿ ਉਪਾਈ ਅਪਨੀ ਮਾਇਆ ॥
ਅਪਨਾ ਕੀਤਾ ਆਪੇ ਵੇਖੇ ਆਪੇ ਖੇਲ ਖਿਲਾਇਦਾ ॥ ੧ ॥
ਆਪਿ ਅਲੇਪੁ[4] ਅਮੇਪੁ[5] ਅਜੋਨੀ ॥ ਜੋ ਪ੍ਰਭਿ ਭਾਵੈ ਸੋ ਕੁਛ ਹੋਨੀ ॥
ਅਵਰੁ ਨ ਕੋਈ ਦੂਸਰੁ ਸੁਣੀਐ ਸਭ ਕੋ ਤਿਸੈ ਧਿਆਇਦਾ ॥ ੨ ॥
ਏਕੁ ਕਵਾਉ[6] ਉਪਾਇ ਦਿਖਾਇਆ॥ ਤਿਸੁ ਤੇ ਖੰਡ ਬ੍ਰਹਮੰਡ ਬਨਾਇਆ ॥
ਧਰਤ ਅਕਾਸੁ ਥੰਮੇ ਬਿਨੁ ਥੰਮਾ ਆਪੇ ਬਣਤਿ ਬਣਾਇਦਾ ॥ ੩ ॥
ਤਾਂ ਤੇ ਹੋਈਆ ਚਾਰੇ ਖਾਣੀ ॥ ਲਾਈਆ ਆਪੇ ਆਪਣੀ ਬਾਣੀ ॥
ਅੰਡਜ ਜੇਰਜ ਸੇਤਜ ਉਤਭੁਜ ਸਭਨਾ ਧੰਧ ਲਗਾਇਦਾ ॥ ੪ ॥
ਸਭਿ ਤੇ ਅਧਿਕ ਮਨੁਖੁ ਉਪਾਇਆ ॥ ਆਪ ਸਮਾਨਾ ਅਮਰੁ ਚਲਾਇਆ ॥
ਆਪੇ ਕਲਮ ਕਾਗਦੁ ਮਸਵਾਣੀ[7] ਆਪੇ ਲੇਖੁ ਲਿਖਾਇਦਾ ॥ ੫॥
504.ਅ ਇਕਨਾ ਬਖਸੇ ਦੇਇ ਵਡਿਆਈ ॥ ਇਕਨਾ ਦੇਵੈ ਬਹੁਤ/ਸਜਾਈ ॥
ਆਪਿ ਭੁਲਾਵੈ ਆਪਿ ਸਮਝਾਵੈ ਆਪੇ ਮਾਰਗ ਪਾਇਦਾ ॥ ੬ ॥
ਇਕ ਕੀਨੇ ਰਾਜੇ ਸਾਹਿ ਸਿਆਣੇ ॥ ਇਕਿ ਕੀਨੇ ਮੂਰਖ ਮੁਗਧ ਇਆਣੇ ॥
ਇਕਨਾ ਬਲੁ ਬਾਹਾਂ ਧਨੁ ਦੀਆ ਇਕਨਾ ਭੀਖ ਮੰਗਾਇਦਾ ॥ ੭ ॥
ਇਕਿ ਮੂਰਖੁ ਬਹੁਤਾ ਧਨ ਖਾਂਹੀ ॥ ਇਕਿ ਪੰਡਿਤ ਭ੍ਰਮਹਿ ਬਹੁਤੀ ਰਾਹੀ ॥
ਅਪਨੀ ਗਤਿ ਮਿਤਿ ਆਪੇ ਜਾਣੇ ਕੋ ਅਉਰ ਨ ਕੀਮਤਿ ਪਾਇਦਾ ॥ ੮॥
ਇਕਿ ਆਪੇ ਅਪਨੀ ਭਗਤੀ ਲਾਏ ॥ ਇਕਿ ਆਪਿ ਖੁਸਾਏ ਉਝੜਿ ਪਾਏ ॥
ਇਕਨਾ ਗੁਰਮਤਿ ਇਕਨਾ ਦੁਰਮਤਿ ਸਭਿ ਕਿਛੁ ਆਪ ਦਿੜਾਇਦਾ ॥ ੯ ॥
ਸਭਨੋ ਪਰ ਮਾਇਆ ਕੀ ਛਾਇਆ ॥ ਮਾਇਆ ਸਉ ਲਗ ਭ੍ਰਮਿ ਭੁਲਾਇਆ ॥
ਬਾਜੀਗਰ ਕਉ ਸਮਝੁ ਨ ਸਾਕੈ ਬਾਜੀ ਸਉ ਮਨੁ ਲਾਇਦਾ ॥ ੧੦ ॥
ਜਿਸਨੋ ਕ੍ਰਿਪਾ ਆਪੇ ਧਾਰੀ ॥ ਸੋ ਜਨੁ ਆਵੈ ਸਰਨਿ ਤੁਮਾਰੀ ॥
ਇਸੁ ਮਾਇਆ ਕੋ ਸੋ ਲਖ[8] ਸਾਕੈ ਜਾ ਕੋ ਆਪੁ ਲਖਾਇਦਾ ॥ ੧੧ ॥
ਹਮ ਜੰਤੂ ਤੂੰ ਜੰਤ੍ਰਧਾਰੀ ॥ ਜਿਵੈ ਬੁਲਾਵਹੁ ਤਿਵੈ ਪੁਕਾਰੀ ॥
ਇਸੁ ਕੈ ਹਾਥ ਕਹਾ ਕਿਛੁ ਕਹੀਐ ਤੁਧੁ ਬਿਨੁ ਕਉਣੁ ਅਖਾਇਦਾ ॥ ੧੨ ॥
ਤੇਰਾ ਕੀਆ ਸਭਿ ਤੇ ਵਰਤੈ ॥ ਤੇਰੇ ਦੀਏ ਸਭ ਕੋ ਪਰਤੈ ॥
ਅਵਰੁ ਕਿਸੇ ਤੇ ਕਛੂਨ ਹੋਵੈ ਸੁਖੁ ਦੁਖੁ ਤੂ ਵਰਤਾਇਦਾ ॥ ੧੩ ॥
ਇਕਨਾ ਅੰਨੁ ਇਕਨਾ ਘਾਸੁ ਖਵਾਏ ॥ ਇਕਨਾ ਮਾਸੁ ਅਰੁ ਦੂਧੁ ਪੀਆਏ ॥
ਸਭਨਾ ਸਾਰ ਕਰੇ ਪਰਮੇਸੁਰੁ ਸਿਰਿ ਸਿਰਿ ਰਿਜਕੁ ਪਹੁਚਾਇਦਾ ॥ ੧੪ ॥
ਕੋਇ ਨ ਸਕਦਾ ਕਿਸੈ ਰੰਵਾਣੈ ॥ ਸਭੁ ਕਛੁ ਵਰਤੈ ਪ੍ਰਭਿਕੈ ਭਾਣੈ ॥
505.ੳ /ਦੂਸਰੁ ਕੋਈ ਹੋਆ ਨ ਹੋਸੀ ਆਪੇ ਕਾਰ ਕਰਾਇਦਾ ॥ ੧੫॥

1. ਹੌਲੀ-ਹੌਲੀ 2. ਸੰਕਟ, ਦੁੱਖ 3. ਮਾਲਕ 4. ਨਿਰਲੇਪ 5. ਜੋ ਮਿਟਿਆ ਨਾ ਜਾ ਸਕੇ 6. ਇਕੋ ਬਚਨ ਨਾਲ 7. ਸਿਆਹੀ 8. ਵੇਖ ਸਕੇ

ਦੀਨ ਦਿਆਲ ਗੁਪਾਲ ਗੁਸਾਈ ॥ ਮਹਮਾ ਤੁਮਰੀ ਕਹੀ ਨ ਜਾਈ ॥
ਹੋਛੀ ਬੁਧ ਮੰਦ ਮਤਿ ਮੇਰੀ ਫਨਪਤਿ ਪਾਰੁ ਨ ਪਾਇਦਾ ॥ ੧੬ ॥
ਪਤਿਤ ਉਧਾਰਨੁ ਗਰਬ ਪਰਹਾਰੀ ॥ ਭਗਤਿ ਵਛਲੁ ਹਰਿ ਗਰੀਬ ਉਬਾਰੀ ॥
ਨਾਨਕ ਪੰਥੀ ਜਨੁ ਦਰਬਾਰੀ ਢਾਢੀ ਗਾਇ ਸੁਣਾਇਦਾ ॥ ੧੭ ॥ ੧੨ ॥

**ਰਾਗੁ ਮਾਰੂ ॥**

ਸੁਣਿ ਮਨ ਮੇਰੇ ਸਾਦ ਬੀਚਾਰੇ ॥ ਬਿਨੁ ਹਰਿਨਾਮੁ ਨ ਪਾਈਐ ਪਾਰੇ ॥
ਨਿਮਤਿ ਨਾਮੁ ਲੀਆ ਜਿਸੁ ਜਨ ਕੈ ਤਿਸੁ ਜਮੁ ਛੁਹ ਨ ਪਾਇਦਾ ॥ ੧ ॥
ਅਜਾਮਲ ਪੂਤ ਹੇਤਿ ਪੁਕਾਰਿਓ ॥ ਗਨਕਾ ਤੋਤੇ ਸੰਗਿ ਉਚਾਰਿਓ ॥
ਕਿਸੀ ਭਾਤ ਕੋਈ ਰਾਮੁ ਪੁਕਾਰੇ ਤਿਸੁ ਬੈਕੁੰਠਿ ਪਹੁਚਾਇਦਾ ॥ ੨ ॥
ਰਾਮ ਨਾਮ ਸਮ ਤਪ ਨਹੀ ਕੋਈ ॥ ਜੋ ਸਿਮਰੇ ਸੋ ਮੁਕਤਾ ਹੋਈ ॥
ਬਰਤ ਨੇਮ ਤਟ ਤੀਰਥ ਜੇਤੇ ਸਮ ਨਾਮ ਨਾਹਿ ਪੁਜਾਇਦਾ ॥ ੩ ॥
ਤਿਸੁ ਕੀ ਮਹਮਾ ਕਹੀ ਨ ਜਾਈ ॥ ਜੋ ਸਿਮਰੇ ਨਿਸਦਿਨ ਰਘੁਰਾਈ ॥
ਧਰਮਰਾਇ ਕਰਾ[1] ਜੋੜ ਖੜੋਵੈ ਜਸੁ ਤੇਰਾ ਜਮੁ ਗਾਇਦਾ ॥ ੪ ॥
ਏਕ ਘੜੀ ਕਾ ਸਿਮਰਨੁ ਦੀਆ ॥ ਛਿਨਵੈ ਕਰੋੜੀ ਮੁਕਤਾ ਕੀਆ ॥
ਛਿਨਵੈ ਕਰੋੜੀ ਕੇ ਅਘ[2] ਜੇਤੇ ਸੰਗਿ ਨਾਮੇ ਤਕ ਚਢਾਇਦਾ ॥ ੫ ॥
ਏਕ ਘੜੀ[3] ਸਿਮਰਨ ਸੰਗਿ ਤੋਲੇ ॥ ਪਾਪ ਕਰੋੜਿ ਭਲੇ ਸਭਿ ਹਉਲੇ ॥
ਜਿਉ ਤ੍ਰਿਣ ਅਗਨਿ ਚਿੰਗਾਰੀ ਖਿਨ ਮਹਿ ਭਸਮ ਕਰਾਂਇਦਾ ॥ ੬ ॥
ਸਿਮਰਨੁ ਸਾਰੁ ਰੇ ਸਿਮਰਨੁ ਸਾਰੁ ॥ ਬੇਦ ਪੁਰਾਨ ਕਹਿਓ ਪੁਕਾਰ ॥
505.ਅ ਰੇ ਮਨ ਮੇਰੇ ਤੂੰ ਕ/ਤ ਢੀਲਾ ਹਰਿ ਹਰਿ ਕਿਉ ਨਹੀਂ ਧਿਆਇਦਾ ॥ ੭ ॥
ਆਲਸੁ ਛੋਡਿ ਭਜਹੁ ਭਗਵਾਨਾ ॥ ਕਿਉ ਕੂੜ ਪਸਾਰਾ ਦੇਖਿ ਭੁਲਾਨਾ ॥
ਚਲਤੀ ਬਿਰੀਆ[4] ਰਾਮ ਨਾਮ ਬਿਨੁ ਸੰਗਿ ਨ ਕਛੂ ਸਿਧਾਇਦਾ ॥ ੮ ॥
ਗਿਆਨ ਨੈਨ ਅਬ ਦੇਖੁ ਉਘਾਰੇ ॥ ਕੀ ਕੁਛੁ ਜਾਸੀ ਸੰਗਿ ਤਿਹਾਰੇ ॥
ਜੋ ਸੰਗਿ ਆਈ ਦੇਹਿ ਨ ਸੰਗੇ ਜਿਸੁ ਸੰਗਿ ਭੋਗ ਭੁਗਾਇਦਾ ॥ ੯ ॥
ਛੋਡੁ ਗੁਮਾਨ ਰਾਮੁ ਭਜੁ ਬਵਰੇ ॥ ਇਬ ਕਾ ਬਿਸਰਿਆ ਕਾਜੁ ਨ ਸਵਰੇ ॥
ਜੋ ਕੁਛੁ ਕਰਨਾ ਸੋ ਕੁਛੁ ਕਰਿ ਲੈ ਇਹੁ ਅਉਸਰੁ ਜਾਇ ਵਿਹਾਇਦਾ ॥ ੧੦ ॥
ਮਾਨਸ ਦੇਹਿ ਭਵਜਲ ਦੀ ਨਉਕੀ ॥ ਲੰਘਨਿ ਦੇਤਿ ਪੰਚਨ ਕੀ ਚਉਕੀ ॥
ਇਸੁ ਭਵਜਲ ਤੇ ਪਾਰ ਪਰਹਿ ਸੇ ਜਿਸ ਗੁਰੁ ਆਪ ਲੰਘਾਇਦਾ ॥ ੧੧ ॥
ਮੁਕਤਿ ਦੁਆਰੇ ਕੀ ਯਹਿ ਪਉੜੀ ॥ ਮੁਕਤੀ ਬੀਥੀ[5] ਕੈਸੀ ਸਉੜੀ ॥
ਰਾਈ ਦਸਵੇ ਭਾਇ[6] ਸੁਣੰਦੀ ਹਸਤੀ[7] ਤਹਾ ਨ ਮਾਇ ਦਾ ॥ ੧੨ ॥
ਆਪੁ ਤਿਆਗਿ ਨਾਮ ਹਰਿ ਲਾਗਹੁ ॥ ਸਤਿਗੁਰ ਟੇਰਤਿ ਸੁਪਨਾ ਤਿਆਗਹੁ ॥
ਮੋਹ ਨੀਦ ਤੇ ਜਾਗ ਲਹਹੁ ਖਾਂ ਕਿਉ ਸੁਪਨੇ ਦੁਖੁ ਪਾਇਦਾ ॥ ੧੩ ॥
ਪਲੁ ਪਲੁ ਘੜੀ ਪਹਰੁ ਫੁਨਿ ਜਾਵੈ ॥ ਦਿਨੁ ਪਖੁ ਮਾਹੁ ਫੁਨਿ ਬਰਸੁ ਬਿਹਾਵੈ ॥
ਆਉ[8] ਬਿਹਾਇ ਗਈ ਸਭ ਬਿਰਥੀ ਏਵੈ ਜਨਮ ਗਵਾਇਦਾ ॥ ੧੪ ॥
ਲਗਾ ਅਭੀਚੁ[9] ਕਰਿ ਲੈ ਕੁਛੁ ਕਰਨਾ ॥ ਆਜੁ ਕਾਲਿ ਇਸੁ ਦੇਹੀ ਮਰਨਾ ॥
ਜੋ ਬੀਜਹਿ ਸੋ ਹਰਿਆ ਹੋਵੈ ਕਾਹੇ ਢਿਲਿ ਲਗਾਇਦਾ ॥ ੧੫ ॥

1. ਹੱਥ 2. ਪਾਪ 3. ਅੱਗ ਦੀ ਚੰਗਿਆਰੀ 4. ਵਾਰੀ 5. ਮੁਕਤੀ ਦਾ ਰਾਹ, ਗਲੀ 6. ਰਾਈ ਦੇ ਦਸਵੇਂ ਹਿੱਸੇ ਜਿੰਨੀ 7. ਹਾਥੀ 8. ਉਮਰ 9. ਇਕ ਨੱਛਤਰ, ਜਿਸ ਵਿੱਚ ਇਸ਼ਨਾਨ ਕਰਨਾ ਪੁੰਨ ਸਮਝਿਆ ਜਾਂਦਾ ਹੈ

506.ੳ ਸੰਭਲੁ ਰੇ ਮਨ ਵੇਲਾ ਤੇਰੀ ॥ /ਭਜ ਲੈ ਹਰਿ ਹਰਿ ਫਿਰਹਿ ਨ ਫੇਰੀ ॥
ਸਤਿਗੁਰ ਪਰਹੁ ਤਾ ਉਬਰਹੁ ਜੋ ਹਰਿ ਨਾਮੁ ਜਪਾਇਦਾ ॥ ੧੬ ॥
ਅਬ ਕਾ ਭੂਲਾ ਫੇਰਿ ਨ ਆਵੈ ॥ ਲਖ ਚਉਰਾਸੀਹ ਗੋਤੇ ਖਾਵੈ ॥
ਅਬ ਤਉ ਕਹਿਆ ਨ ਮਾਨਹਿ ਰੇ ਮਨ ਕਿਉ ਪਾਛੇ ਪਛੁਤਾਇਦਾ ॥ ੧੭ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਾਰਿ ਪਇਆ ਅਬ ਸਰਨਿ ਤੁਮਾਰੀ ॥
ਜਿਉ ਜਾਨਹੁ ਤਿਉ ਰਾਖਹੁ ਹਰਿ ਜੀ ਤੇਰਾ ਭੇਖੁ ਸਦਾਇਦਾ ॥ ੧੮ ॥ ੧੩ ॥

**ਰਾਗੁ ਮਾਰੂ ॥**

ਆਪੇ ਆਪਿ ਨਿਰੰਜਨੁ ਮਉਲਾ ॥ ਜਾ ਕੇ ਚਰਨ ਸਰੇਵੇ ਕਉਲਾ[1] ॥
ਨਾਮੁ ਨਰਾਇਣੁ ਜਿਸੁ ਕਹਿ ਗਾਵਹਿ ਅੰਤੁ ਨ ਕੋਈ ਪਾਵਦਾ ॥ ੧ ॥
ਜਿਸੁ ਕਾ ਕਰਹਿ ਜੁਗੀਸਰ ਧਿਆਨਾ ॥ ਸਰਬ ਬਿਆਪੀ ਬੇਦ ਬਖਾਨਾ ॥
ਦਿਸਟਿ ਨ ਆਵੈ ਮੁਸਟਿ[2] ਨ ਫੜੀਐ ਸਿਵ ਬ੍ਰਹਮਾ ਜਿਸੈ ਧਿਆਵਦਾ ॥ ੨ ॥
ਸਿਧ ਸਮਾਧੀ ਮਾਧ ਨ ਆਇਆ ॥ ਜੋ ਜਸੁਧੇ ਸੁਤੁ ਗੋਦ ਖਿਲਾਇਆ ॥
ਨਿਤਿ ਨਿਤਿ ਖੇਲਿ ਦਿਖਾਏ ਸਜੈ ਜਿਸੁ ਕਾ ਮਰਮ ਨ ਆਂਵਦਾ ॥ ੩ ॥
ਤੀਨ ਲੋਗੁ ਦੋ ਪਗਾ[3] ਕਰਿ ਮਾਪੇ ॥ ਧਰਤੀ ਦਾੜ੍ਹਿ ਠਹਿਰਾਈ ਆਪੇ ॥
ਸੋ ਦਹਿਲੀਜਉ[4] ਲੰਘਿ ਨ ਹੰਘੇ ਕਰਿ ਕਰਿ ਚਲਤਿ ਦਿਖਾਵਦਾ ॥ ੪ ॥
ਤੀਨ ਲੋਕ ਨਿਰਧਾਰ ਰਹਾਏ ॥ ਬਿਨੁ ਥੰਮਾ ਕਰਿ ਕਲਾ ਟਿਕਾਏ ॥
ਸੋ ਨੰਦੁ ਅੰਗੁਰੀ[5] ਕੀ ਧਰ ਠਾਢਾ ਨੰਦੁ ਪਕੜਿ ਠਹਿਰਾਵਦਾ ॥ ੫ ॥
ਜਾਂ ਕੇ ਨਾਮ ਲੀਏ ਜਮੁ ਨਾਸੈ ॥ ਬੰਧਨ ਤੂਟਹਿ ਹੋਹਿ ਖਲਾਸੈ ॥
ਸੋ ਪਰਮੇਸੁਰੁ ਕਰਨੈਹਾਰਾ ਉਖਲ[6] ਸੰਗਿ ਬੰਧਾਵਦਾ ॥ ੬ ॥
506.ਅ ਭਗਤਿ/ਵਛਲੁ ਭਗਵਾਨੁ ਗੁਸਾਂਈ ॥ ਜਹ ਕਹ ਜਨ ਕਉ ਹੋਤ ਸਹਾਈ ॥
ਭਗਤ ਜਨਾ ਕੀ ਰਖਿਆ ਕਰਦਾ ਭਗਤ ਪ੍ਰਤਾਪੁ ਵਧਾਵਦਾ ॥ ੭ ॥
ਗੋਵਰਧਨੁ ਧਾਰੁ ਗੁਆਰ ਬਚਾਏ ॥ ਗੋਕਲ ਰਖਿਆ ਕਰਿ ਹਰਿ ਰਾਏ ॥
ਸਵਾ ਸਰੀਣਾ ਪਥਰ ਪਾਏ ਇੰਦ੍ਰ ਗਰਬੁ[7] ਮਿਟਾਵਦਾ ॥ ੫ ॥
ਬ੍ਰਹਮਾ ਸੁਣਿ ਪ੍ਰਤਾਵਣਿ[8] ਆਇਆ ॥ ਬਛੁਰੇ ਬਾਰਕ ਬਿਰੰਚਾ[9] ਚੁਰਾਇਆ ॥
ਕਰਨੈਹਾਰੁ ਬਿਅੰਤੁ ਬਿਧਾਤਾ ਏਥੇ ਹੋਰੁ ਉਪਾਵਦਾ ॥ ੯ ॥
ਕੀਨੇ ਕਉਤਕ ਅਨਿਕ ਪਰਕਾਰਾ ॥ ਤਾ ਕਾ ਅੰਤੁ ਨ ਪਾਰਾਵਾਰਾ ॥
ਬ੍ਰਹਮਾ ਇੰਦ੍ਰ ਚਰਨੀ ਲਾਗੇ ਅਪਨੇ ਕਰ ਬਖਸਾਂਵਦਾ ॥ ੧੦ ॥
ਰੁਕਮਨਿ ਕੇ ਪ੍ਰਭਿ ਕਾਜ ਸਵਾਰੇ ॥ ਕੰਸੁ ਕੇਸੁ ਸਿਸਪਾਲੁ ਬਿਡਾਰੇ ॥
ਵਸੁਦੇਵ ਦੇਵਕੀ ਬੰਦ ਛਡਾਈ ਉਗਰਿਸੈਣ ਵਡੀਆਵਦਾ ॥ ੧੧ ॥
ਮੁਚਕੰਦੁ[10] ਉਧਾਰਿਓ ਦਰਸਨੁ ਦੀਨਾ ॥ ਗਰਗਾ[11] ਰਿਖੀ ਸੁਤੁ ਭਸਮ ਕਰਿ ਲੀਨਾ ॥
ਤਿਉ ਤਿਉ ਚਲਤਿ ਕਰੇ ਪਰਮੇਸੁਰੁ ਜਿਉ ਜਿਉ ਪ੍ਰਭ ਨੂ ਭਾਵਦਾ ॥ ੧੨ ॥
ਗੋਕਚਚੰਦ ਮੁਕੰਦ ਮੁਰਾਰੀ ॥ ਦਾਮੋਦਰੁ ਪ੍ਰਭੁ ਕੁੰਜ ਬਿਹਾਰੀ[12]॥
ਅਪਨੀ ਗਤਿ ਮਿਤਿ ਆਪੇ ਜਾਨੈ ਆਪੇ ਆਪੁ ਲਖਾਵਦਾ॥੧੩॥
ਕਿਆ ਕੋ ਉਪਮਾ ਬਰਨੈ ਤੇਰੀ ॥ ਏਤੀ ਸਕਤਿ ਨਹੀਂ ਕਿਸ ਕੇਰੀ ॥
ਸੇਸ ਸੁਰੇਸ ਮਹੇਸ ਗਨੇਸਹ ਸਭਨਾ ਨੋ ਜਸੁ ਭਾਵਦਾ ॥ ੧੪ ॥

---

1. ਮਾਇਆ ਅਥਵਾ ਲੱਛਮੀ 2. ਮੁੱਠੀ ਵਿੱਚ 3. ਦੋ ਕਦਮਾਂ ਵਿੱਚ ਤਿੰਨ ਲੋਕ ਮਿਣ ਲਏ 4. ਦਰਵਾਜ਼ੇ ਤੋਂ 5. ਨੰਦ ਦੀ ਉਂਗਲੀ 6. ਉਖਲੀ ਨਾਲ 7. ਹੰਕਾਰ 8. ਪ੍ਰਤਿਉਣ ਵਾਸਤੇ, ਪ੍ਰੀਖਿਆ ਲੈਣ ਲਈ 9. ਬ੍ਰਹਮਾ 10. ਇਕ ਸੂਰਜਵੰਸ਼ੀ ਰਿਸ਼ੀ ਜਿਸ ਦਾ ਕ੍ਰਿਸ਼ਨ ਜੀ ਨੇ ਉਧਾਰ ਕੀਤਾ 11. ਜੋਤਿਸ਼ ਦਾ ਅਚਾਰੀਆ ਇਕ ਪ੍ਰਾਚੀਨ ਰਿਸ਼ੀ 12. ਪ੍ਰਭੂ

ਨਾਨਕ ਪੰਥੀ ਜਨੁ ਦਰਬਾਰੀ ॥ ਤ੍ਰਾਹਿ ਤ੍ਰਾਹਿ ਪ੍ਰਭਿ ਸਰਨਿ ਤੁਮਾਰੀ ॥
507.ੳ ਜਮ ਤੇ ਰਾਖਿ ਲੇਹੁ ਪ੍ਰਭਿ ਮੇਰੇ ਤੇਰਾ ਬਿਰਦੁ ਲਜਾਵਦਾ ॥ ੧੫ ॥/੧੪ ॥

**ਰਾਗੁ ਮਾਝ ॥**

ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ[1] ॥ ਵੈਰਾਟੁ ਧਾਰਿ ਕਰਿ ਕੀਆ ਪਸਾਰਾ[1] ॥
ਤੀਨੇ ਗੁਨ ਆਪੇ ਪ੍ਰਗਟਾਏ ਬ੍ਰਹਮਾ ਬਿਸਨੁ ਮਹੇਸਾ ॥ ੧ ॥
ਸੇਖਨਾਗਾ[1] ਧਰਨੀ ਸਿਰਿ ਧਾਰੀ ॥ ਨਵਤਨ ਉਪਮਾ ਮੁਖਹੁ ਉਚਾਰੀ ॥
ਕੱਸਪ ਤਾਤੁ ਕੱਦ੍ਰੂਜਿਸ ਮਾਤਾ ਗੁਰ ਨਾਰਦ ਕਉ ਉਪਦੇਸਾ ॥ ੨ ॥
ਹੰਸਾ[2] ਅਵਤਾਰ ਬ੍ਰਹਮੇ ਸਮਝਾਏ ॥ ਬ੍ਰਹਮੁ ਮਾਇਆ ਕਰਿ ਭਿੰਨਿ ਦਿਖਾਏ ॥
ਸਨਕਾਦਿਕ ਕੀ ਮਿਟੀ ਗਿਲਾਨਾ ਮਨ ਮਹਿ ਗਿਆਨੁ ਦਿਢੇਸਾ ॥ ੩ ॥
ਮੱਛ ਰੂਪ[3] ਸੰਖਾਸਰੁ ਘਾਏ ਬ੍ਰਹਮੇ ਦਿਤੇ ਬੇਦ ਛਡਾਏ ॥
ਪਾਇਬ੍ਰਿਤਿ ਕੀ ਰਖਿਆ ਕੀਨੀ ਮੇਟੇ ਸਕਲ ਕਲੇਸ ॥ ੪ ॥
ਨਾਰਦ ਨਉਧਾ ਭਗਤਿ ਦਿੜਾਈ ॥ ਅਉਰ ਉਪਦੇਸੀ ਆਪਿ ਕਮਾਈ ॥
ਸਨਕਾਦਿਕ ਬੈਰਾਗੁ ਦਿੜਾਇਆ ਜਾਇ ਸੁਨੇ ਜਸੁ ਸੇਸਾ ॥ ੫ ॥
ਕਛਪ[4] ਮਧਕੈਟਕਿ ਪਰਹਾਰੇ ॥ ਥੰਮ ਮਧਾਣਾ ਰਤਨ ਨਿਕਾਰੇ ॥
ਅਸੁਰ ਸੰਘਾਰੇ ਸੰਤ ਉਬਾਰੇ ਦੀਨਾ ਰਾਜੁ ਸੁਰੇਸਾ ॥
ਸੂਕਰ ਰੂਪ ਧਰਨਿ ਠਹਿਰਾਈ ॥ ਅਪਨੀ ਕੁਦਰਤਿ ਕਰਿ ਦਿਖਲਾਈ ॥
ਹਰਨਕਸਪ ਛੇਦਿਓ ਜਗਦੀਸੁਰ ਬੈਰਾਹਿ ਬਨਾਇਓ ਵੇਸ ॥ ੭ ॥
ਨਰਸਿੰਘ ਰੂਪ ਪਹਿਲਾਦ ਬਚਾਇਆ ॥ ਭਗਤਿ ਹੇਤ ਪ੍ਰਭਿ ਰੂਪੁ ਵਟਾਇਆ ॥
ਹਰਨਾਕਸੁ ਦੈਤੁ ਨਖੀ ਬਿਡਾਰਿਓ ਬ੍ਰਹਮੇ ਬਚਨੁ ਮੁਕੇਸਾ[5] ॥ ੮ ॥
ਮੋਹਨੀ ਰੂਪ ਅਸੁਰ ਭਰਮਾਏ ॥ ਭਿੰਨਿ ਭਿੰਨਿ ਕਰਿ ਰਤਨਿ ਦਿਵਾਏ ॥
507.ਅ ਅਸੁਰਾ ਮਦੁ ਅੰਮ੍ਰਿਤ ਸੁਰਦਾ/ਇਕ ਭਰਮੇ ਬ੍ਰਹਮ ਮਹੇਸਾ ॥ ੯ ॥
ਧਨੰਤਰਿ ਵੈਦ ਅਉਖਧ ਪ੍ਰਗਟਾਏ ॥ ਜਗਿ ਆ ਅਉਤਾਰ ਕਰਿ ਜਗ ਦਿਖਾਏ ॥
ਕਪਲ ਮੁਨੀਸਰ ਜੋਗੁ ਦਿੜਾਇਆ ਗਿਆਨ ਅਉਤਾਰੁ ਜੋਗੇਸਾ ॥ ੧੦ ॥
ਦਤਾ ਤੇ੍ਰ ਚਉਬੀ ਗੁਰ ਧਾਰੇ ॥ ਜਦੂ ਨਿਰਪ ਉਰ ਸੰਸ ਨਿਵਾਰੇ ॥
ਦਸ ਨਾਮ ਸੰਨਿਆਸ ਚਲਾਇਆ ਤ੍ਰਿਜਟ[6] ਊਰਧ ਕੇਸਾ ॥ ੧੧ ॥
ਨਰਨਾਰਾਇਣ ਕੋ ਅਵਤਾਰਾ ॥ ਬਦ੍ਰੀ ਬਿਖੇ ਦੁਹੋ ਤਪ ਧਾਰਾ ॥
ਗੁਰੁਸਿਖ ਕਾ ਮਾਰਗੁ ਪ੍ਰਗਟਾਇਆ ਸੋਈ ਭਰਮ ਕਲੇਸਾ ॥ ੧੨ ॥
ਰਿਖਭ ਰੂਪ ਗਜ ਗ੍ਰਾਹਿ ਛਡਾਇਆ ॥ ਸਰਨਿ ਆਲਾਈ ਗਜ ਬ੍ਰਿਜਰਾਇਆ[7] ॥
ਜਿਉ ਅਵਾਜ ਤੇ ਪਹਿਲਾ ਗੋਲੀ ਆਇਆ ਛੋਡਿ ਖਗੇਸਾ[8] ॥ ੧੩ ॥
ਹੈਗ੍ਰੀਵ ਬ੍ਰਹਮਾ ਸਮਝਾਇਆ ॥ ਭੂਲੀ ਕਾਂਡੀ ਆਖਿ ਸੁਣਾਇਆ ॥
ਜਗੁ ਸਪੂਰਨੁ ਕੀਤਾ ਕਰਤੇ ਹੈਗ੍ਰੀਵ ਜਗੇਸਾ[9] ॥ ੧੪ ॥
ਪ੍ਰਿਥੀ ਦੁਹੀ ਧਰ ਜਗ ਕਰਾਇਆ ॥ ਬਾਵਨ ਬਲੁ ਛਲਿ ਪਿਆਲਿ ਪਠਾਇਆ ॥
ਤੀਨੋ ਦੇਵ ਭਏ ਦਰਵਾਨਾ ਈਸੁਰੁ ਬਿਸਨੁ ਬ੍ਰਹਮੇਸਾ ॥ ੧੫॥
ਪਰਸਰਾਮ ਖਤ੍ਰੀ ਪਰਹਾਰੇ ॥ ਸਹੰਸ੍ਰ ਬਾਹੂ ਅਸੁਰ ਬਿਡਾਰੇ ॥
ਬੰਸ ਬਿਧੰਸ ਬਨਾਈਆ ਜਾਤੀ ਹੋਇ ਗਈ ਬਹੁਵੇਸਾ ॥ ੧੬ ॥

1. 2. 3. 4. ਇਸ ਸ਼ਬਦ ਵਿੱਚ ਆਏ ਅਵਤਾਰਾਂ ਦੀ ਸਾਰੀ ਕਥਾ ਲਈ ਵੇਖੋ ਅੰਤਿਕਾ-॥ 5. ਮੁਕਾ ਦਿੱਤਾ 6. ਜਟਾਂ ਵਾਲੇ 7. ਬ੍ਰਿਜ ਦੇ ਸੁਆਮੀ, ਕ੍ਰਿਸ਼ਨ ਜੀ 8. ਖਗ ਅਥਵਾ ਪੰਛੀਆਂ ਦਾ ਈਸ ਭਾਵ ਰਾਜਾ ਅਰਥਾਤ ਗਰੁੜ 9. ਜਗਦੀਸ਼

ਸ੍ਰੀ ਰਾਮਚੰਦੁ ਪੂਰਨੁ ਰਘੁਰਾਈ ॥ ਤੇਤੀਸ ਕਰੋੜੀ ਬੰਦ ਛਡਾਈ ॥
ਮਾਰਿਓ ਰਾਵਣੁ ਲੁਟੀ ਲੰਕਾ ਭਭੀਖਨੁ ਕਰਿ ਲੰਕੇਸਾ[1] ॥ ੧੭ ॥
ਬੇਦ ਮਥਨ ਰਿਖੁ ਬਿਆਸ ਗੁਸਾਂਈ ॥ ਪੂਰਨ ਅਵਤਾਰੁ ਕਿਸਨੁ ਜਦੁਰਾਈ ॥
508.ੳ ਕਉਤਕਿ ਕੋਟਿ[2]/ਕੀਏ ਨਹਿ ਮਨੀਅਹਿ ਨਮਸਕਾਰੁ ਅਦੇਸੁ ਸਗਲੇਸਾ[3] ॥ ੧੮ ॥
ਬਲਭਦ੍ਰ ਸੰਕਰਖਣੁ[4] ਤ੍ਰੈ ਨਾਮਾ ॥ ਸੰਤ ਜਨਾ ਕੇ ਕੀਨੇ ਕਾਮਾ ॥
ਬਉਧੁ ਰੂਪ ਜੈਨ ਮਾਰਗੁ ਕੀਆ ਸੁਰ ਸੁਰਪਤਿ ਸਗਲ ਰਖੇਸਾ ॥ ੧੯ ॥
ਨਿਹਕਲੰਕ ਕਲਜੁਗ ਮਹਿ ਆਵਹਿ ॥ ਕਿਲਕ[5] ਦਾਨਵ ਕਉ ਮਾਰ ਪਚਾਵਹਿ ॥
ਬਤੀਹ ਹਥਿ[6] ਉਤੰਗਾ ਹੋਸੀ ਪਰਗਟੇ ਸੰਮਲ ਦੇਸਾ ॥ ੨੦
ਨਾਨਕ ਪੰਥੀ ਜਨੁ ਦਰਬਾਰੀ ॥ ਉਪਮਾ ਬਰਨ ਨ ਸਕੈ ਤਿਹਾਰੀ ॥
ਕਉਨੁ ਗਨੈ ਅਵਤਾਰ ਬਿਸੰਭਰ ਜਪੁ ਮਨੁ ਮਿਟੀ ਅੰਦੇਸਾ ॥ ੨੧ ॥ ੧੫ ॥

**ਰਾਗੁ ਮਾਰੂ ॥**

ਆਪੇ ਆਪਿ ਨਿਰੰਜਨੁ ਸੋਈ ॥ ਦੂਸਰ ਕੋਊ ਹੋਆ ਨ ਹੋਈ ॥
ਆਪੇ ਨਿਰਗੁਨੁ ਆਪੇ ਸਰਗੁਨੁ ਆਪੇ ਆਪੁ ਉਪਾਇਆ ॥ ੧ ॥
ਆਦਿ ਅੰਤੁ ਕੋ ਮਧੁ ਨ ਜਾਨੈ ॥ ਰੂਪੁ ਰੇਖਿ ਜਿਨਿ[7] ਬਰਨੁ ਪਛਾਨੈ ॥
ਦਿਸਟਿ ਨਾ ਮੁਸਟਿ ਅਲੇਖੁ ਅਗੋਚਰੁ ਬੇਦੁ ਬਿਅੰਤੁ ਅਲਾਇਆ[8]॥ ੨ ॥
ਸੰਤਨ ਹੇਤ ਧਰੇ ਅਵਤਾਰਾ ॥ ਕੀਨੇ ਕਉਤਕਿ ਅਨਕਿ ਪਰਕਾਰਾ ॥
ਸੰਤ ਉਬਾਰੇ ਅਸੁਰ ਸੰਘਾਰੇ ਨਿਰੰਕਾਰ ਅਕਾਰੁ ਦਿਖਾਇਆ ॥ ੩ ॥
ਕਲਾ ਅਉਤਾਰ ਮਛ[9] ਬੇਦ ਉਧਾਰੇ ॥ ਮਾਨਧਾਤਾ ਗੁਰੁਕਰਿ ਨਮਸਕਾਰੇ ॥
ਥਾਨੁ ਦੁਆਰਕਾ ਪਿਤਾ ਪੂਰਬ ਰਿਖਿ ਮਾਤ ਸੰਖਾਵਤਿ ਸੰਖਾਸੁਰੁ ਘਾਇਆ ॥ ੪ ॥
ਕਲਾ ਅਵਤਾਰ ਕੱਛ ਰਤਨ ਨਿਕਾਰੇ ॥ ਪਿਤਾ ਕਮਲ ਰਿਖਿ ਪਦਮਾਵਤਿ ਮਹਿਤਾਰੇ[10] ॥
ਗੁਰੁ ਸਹਜਾਨੰਦੁ ਥਾਨ ਮਾਨੁਸਰੋਵਰੁ ਮਧਕੈਟਕੁ ਮਾਰ ਗਵਾਇਆ ॥ ੫ ॥
508.ਅ ਬੈਰਾ/ਹਿ ਰੂਪ ਧਰਨੀ ਠਹਿਰਾਈ ॥ ਪਿਤਾ ਦਿੜੰਬ ਰਿਖਿ ਲੀਲਾਵਤਿ ਮਾਈ ॥
ਥਾਨੁ ਮਹਿਖਾ ਗੁਰੂ ਬਛਰਾਜੁ ਕਲਾ ਅਵਤਾਰ ਹਰਨਾਕਸਪੁ ਘਾਇਆ ॥ ੬ ॥
ਅੰਸਾ ਅਵਤਾਰ ਨਰਸਿੰਘ ਹਰਿ ਧਾਰੇ ॥ ਹਰਨਾਕਸੁ ਹਤਿ[11] ਪਹਿਲਾਦੁ ਉਬਾਰੇ ॥
ਪਿਤਾ ਬਦਨ ਰਿਖਿ ਚੰਦ੍ਰਾਵਤੀ ਮਾਤਾ ਥਾਨੁ ਮੁਲਤਾਨ ਗੁਰੁ ਅਮਰਤੇਜੁ ਮਨਾਇਆ ॥ ੭ ॥
ਸਤਿਜੁਗ ਲੀਏ ਚਾਰ ਅਵਤਾਰ ॥ ਸੰਤ ਜਨਾ ਕੇ ਕਾਜ ਸਵਾਰ ॥
ਤ੍ਰੇਤੇ ਜੁਗੁ ਕਉ ਕਉਤਕਿ ਕੀਨੇ ਸੋ ਰੁਗ[12] ਬੇਦੁ ਸੁਣਾਇਆ ॥ ੮ ॥
ਬਾਵਨ ਬਲੁ ਛਲ ਪਿਆਲਿ ਪਠਾਇਆ ॥ ਪਿਤਾ ਕਸਪੁ ਅਦਿਤਾ ਮਾਇਆ ॥
ਗੁਰੂਬੈਲਚਨੁ ਥਾਨ ਦੁਆਰਕਾ ਅੰਸ ਅਵਤਾਰੀ ਆਇਆ ॥ ੯ ॥
ਅੰਸਾ ਅਵਤਾਰੁ ਪਰਸਰਾਮੁ ਕੀਆ ॥ ਜਮਦਿਗਨਿ ਸੋਈ ਗੁਰੁ ਥੀਆ ॥
ਮਾਤਾ ਰੇਣਕਾ ਰੁਣਕਤਾ ਇਸਥਾਨੋ ਨਿਖਤ੍ਰੀ ਆਇਣੁ[13] ਕਰਾਇਆ ॥ ੧੦ ॥
ਸ੍ਰੀ ਰਾਮਚੰਦੁ ਪੂਰਨੁ ਅਵਤਾਰਾ ॥ ਬਾਸਿਸਟੁ ਗੁਰੂ ਕਰਿ ਜਗਤਿ ਦਿਖਾਰਾ ॥
ਜਸਰਥੁ[14] ਪਿਤਾ ਕਉਸਲਿਆ ਮਾਤਾ ਅਜੁਧਿਆ ਥਾਨੁ ਸੁਹਾਇਆ ॥ ੧੧ ॥
ਤੇਤੀਸ ਕਰੋੜੀ ਬੰਦਿ ਛਡਾਈ ॥ ਭਭੀਖਨ ਦੈ ਲੰਕ ਬਡਾਈ ॥
ਲੰਕਪਤੁ ਹਤਿ ਭਭੀਖਨੁ ਥਾਪਿਆ ਸੀਤਾ ਸਤੁ ਪ੍ਰਗਟਾਇਆ ॥ ੧੨ ॥

---

1. ਲੰਕਾ ਦਾ ਦੇਸ਼ ਭਾਵ ਰਾਵਣ 2. ਕ੍ਰੋੜਾਂ ਹੀ 3. ਸਾਰਿਆਂ ਵੱਲੋਂ (ਨਮਸਕਾਰ) 4. ਕ੍ਰਿਸ਼ਨ ਜੀ ਦਾ ਭਾਈ ਬਲਰਾਮ ਇਉਂ ਇਸਦੇ ਤਿੰਨ ਨਾਮ ਹਨ, ਬਲਰਾਮ, ਬਲਭਦ੍ਰ ਅਤੇ ਸੰਕਰਖਣ ਵੇਖੋ ਅੰਤਿਕਾ-I 5. ਉਹ ਦੈਂਤ ਜਿਸਨੂੰ ਨਿਹਕੰਲਕ ਨੇ ਮਾਰਨਾ ਹੈ 6. ਅਠਤਾਲੀ ਫੁੱਟ (ਇੱਕ ਹੱਥ ਡੇਢ ਫੁੱਟ ਦਾ ਹੁੰਦਾ ਹੈ) 7. ਰੂਪ ਸ਼ਕਲ ਤੇ ਵਰਣ ਜਾਤ ਨਹੀਂ 8. ਕਿਹਾ ਹੈ (ਬੇਦਾਂ ਨੇ ਬੇਅੰਤ) 9. ਅਵਤਾਰਾਂ ਦੀ ਕਥਾ ਅੰਤਿਕਾ-II ਵਿੱਚ ਦਰਜ ਹੈ 10. ਮਾਤਾ 11. ਨਾਸ ਕਰਕੇ ਅਥਵਾ ਹਤਿਆ ਕਰਕੇ 12. ਰਿਗ ਵੇਦ 13. ਖੱਤਰੀਆਂ ਦਾ ਨਾਸ਼ 14. ਦਸਰਥ

ਤੀਨ ਅਵਤਾਰ ਤ੍ਰੇਤੇ ਮਹਿ ਆਏ ॥ ਦੁਆਪਰਿ ਜੁਜਰੁ ਆਖਿ ਸੁਣਾਏ ॥
ਧਰ ਅਵਤਾਰ ਖੇਲੇ ਜਗਜੀਵਨੁ ਸੰਤਨ ਨੇਮੁ ਰਖਾਇਆ ॥ ੧੩ ॥
509.ੳ ਕ੍ਰਿਸਨ ਅਵਤਾਰ/ਪੂਰਨ ਭਗਵਾਨਾ ॥ ਅਨਿਕ ਚਲਿਤ੍ ਕਉਤਕ ਨਾਨਾ ॥
ਮਾਤਾ ਦੇਵਕੀ ਪਿਤਾ ਵਾਸਦੇਉ ਗੁਰੁ ਦੁਰਬਾਸੁ[1] ਮਨਾਇਆ ॥ ੧੪ ॥
ਮਥੁਰਾ ਬਾਸੀ ਗੋਕਲ ਖੇਲੈ ॥ ਅਪਨੇ ਜਨ ਪ੍ਰਭ ਲੀਨੇ ਮੇਲੈ ॥
ਨੰਦਲਾਲੁ ਜਸੁਧੇ ਸੁਖਦਾਇਕੁ ਸੰਤਨ ਕਾਰਨਿ ਆਇਆ ॥ ੧੫॥
ਬਉਧੁ ਰੂਪ ਅੰਸਾ ਅਵਤਾਰੀ ॥ ਪਿਤਾ ਗਗਨਰਿਖਿ ਤਰਣਾਵਤਿ ਮਹਤਾਰੀ ॥
ਗੁਰੂਅਗਸਤੁ ਥਾਨੁ ਪਰੋਸਤਮੁ ਮਾਰਗੁ ਜੈਨੁ ਚਲਾਇਆ ॥ ੧੬ ॥
ਦੁਆਪੁਰੁ ਬੀਤਾ ਕਲਿਜੁਗੁ ਆਇਆ ॥ ਬੇਦ ਅਥਰਬਣ ਆਖਿ ਸੁਣਾਇਆ ॥
ਨਿਹਕਲੰਕੁ ਆਵਗੁ ਕਲ ਅੰਤਰਿ ਮਿਰਜਾਦਾ ਬੇਦ ਮੁਕਾਇਆ ॥ ੧੭ ॥
ਪਿਤਾ ਧਨਖ ਰਿਖਿ ਮਾਤੰਗੀ ਮਾਤਾ ॥ ਸੰਭਲ ਨਗਰੀ ਥਾਨੁ ਸੁਹਾਤਾ ॥
ਗੁਰ ਸਹਜ ਰੂਪ ਦਾਨੋ ਪਰਹਾਰੇ ਕਿਲਕਾਦਾਨੂ[2] ਹਰਿ ਘਾਇਆ ॥ ੧੮ ॥
ਦਸ ਅਵਤਾਰ ਸਪੂਰਨ ਗਾਏ ॥ ਪੜੈ ਸੁਣੈ ਸੋਈ ਸੁਖੁ ਪਾਏ ॥
ਆਧ ਵਿਆਧਿ ਉਪਾਧਿ ਨ ਵਿਆਪੇ ਜੋ ਜਨੁ ਭਗਤੀ ਲਾਇਆ ॥ ੧੯ ॥
ਨਾਨਕ ਪੰਥੀ ਜਨੁ ਦਰਬਾਰੀ ॥ ਸਰਨਿ ਤੁਮਾਰੀ ਕ੍ਰਿਸਨ ਮੁਰਾਰੀ ॥
ਕਰ ਕ੍ਰਿਪਾ ਰਾਖਹੁ ਇਸੁ ਜਮ ਤੇ ਤੇਰਾ ਤਾਣੁ ਤਕਾਇਆ ॥ ੨੦ ॥ ੧੬ ॥

**ਰਾਗੁ ਮਾਰੂ ॥**

ਏਕਮ ਏਕੰਕਾਰ ਨਿਰਾਲਮੁ ॥ ਜਿਸੁ ਤੇ ਫੁਰਿ ਹੂਆ ਸਭੁ ਆਲਮੁ[3] ॥
ਜਲ ਤਰੰਗ ਜਿਉ ਆਪੇ ਆਪੇ ਨ ਕਿਛੁ ਜਨਮ ਨ ਮਰਨਾ ॥ ੧ ॥
ਦੁਤੀਏ ਕੁਦਰਤਿ ਮਾਇਆ ਸਾਜੀ ॥ ਮਾਇਆ ਤੇ ਉਪਜੀ ਸਭਿ ਬਾਜੀ ॥
509.ਅ ਰੂਪ ਰੰਗ ਬਹੁ ਭਾਤੀ/ਕੀਤੇ ਕਾਲਾ ਪੀਲਾ ਸੇਤੁ[4] ਸੁਅਰਨਾ ॥ ੨ ॥
ਤ੍ਰਿਤੀਏ ਤ੍ਰੈਗੁਣ ਧਾਰੇ ਕਰਤੇ ॥ ਉਤਪਤਿ ਪ੍ਰਤਪਾਲਾ ਫੁਨਿ ਹਰਤੇ[5]॥
ਤ੍ਰਿਹੁ ਲੋਆ ਮਹਿ ਤ੍ਰਿਹੁ ਕੀ ਉਤਪਤਿ ਜੇਤਕੁ ਕਾਰਨੁ ਕਰਨਾ ॥ ੩ ॥
ਚਤੁਰਥ ਚਾਰੇ ਬੇਦ ਉਪਾਏ ॥ ਚੌਮੁਖ ਬ੍ਰਹਮੇ ਵਾਚਿ ਸੁਣਾਏ ॥
ਚਾਰੇ ਖਾਣੀ ਚਾਰੇ ਬਾਣੀ ਚਹੁ ਜੁਗ ਚਾਰੋ ਬਰਨਾ ॥ ੪ ॥
ਪੰਚਮ ਪੰਚ ਤਤ ਪ੍ਰਭਿ ਕੀਨੇ ॥ ਤੀਨ ਦੇਵ[6] ਕਉ ਪਾਂਚੋ ਦੀਨੇ ॥
ਤਾ ਤੇ ਸਗਲੀ ਸਿਸਟਿ ਉਪਾਈ ਬਰਨ ਅਬਰਨ ਕੁਬਰਨਾ ॥ ੫ ॥
ਖਸਟਮ ਖਟ ਸਾਸਤ੍ਰ ਜਸੁ ਗਾਵਹਿ ॥ ਭਿੰਨਿ ਭਿੰਨਿ ਕਰਿ ਪੰਥੁ ਦਿਖਾਵਹਿ ॥
ਖੋਟ ਕਪਟਿ ਕਉ ਠਉਰਿ ਨ ਕਾਈ ਸਾਚੇ ਭਵਜਲੁ ਤਰਨਾ ॥ ੬ ॥
ਸਪਤਮ ਸਾਤਿ ਦੀਪ ਧਰ ਧਾਰੀ ॥ ਬਿਨੁ ਥੰਮਾ ਪ੍ਰਭ ਕੀਨੀ ਕਾਰੀ ॥
ਤਿਸੁ ਕੀ ਆਦਿ ਅੰਤਿ ਕਿਆ ਜਾਨੈ ਕੋਊ ਨੈਨ ਫੋਰੁ ਜਿਸੁ ਹਰਨਾ ਭਰਨਾ ॥ ੭ ॥
ਆਠ ਪਹਰਿ ਭਜੀਐ ਮਨ ਮਾਹੀ ॥ ਅਠਸਠਿ ਤੀਰਥ ਇਆਂ ਸਮ ਨਾਹੀਂ ॥
ਗੁਰ ਕੀ ਕ੍ਰਿਪਾ ਜਿਸੁ ਪਰ ਹੋਵੈ ਤਿਸੁ ਹੀ ਅਜਰੁ ਜਰਨਾ ॥ ੮॥
ਨਉਮੀ ਨਉ ਖੰਡ ਪ੍ਰਿਥਮ ਜੋਤੀ ਮਾਇਆ ਕੀ ਖੇਲੀ ਹੈ ਤੇਤੀ ॥
ਨਵੈ ਨਾਥ ਨਵੈ ਬਿਆਕਰਨਾ ॥ ਤੇਰਾ ਹੀ ਜਸੁ ਕਰਨਾ ॥ ੯ ॥

1. ਦੁਰਬਾਸਾ ਰਿਸ਼ੀ (ਉਂਜ ਵਿੱਦਿਆ ਗੁਰੂ ਸੰਦੀਪਨ ਮੰਨਿਆ ਜਾਂਦਾ ਹੈ) 2. ਉਹ ਦੈਂਤ ਜਿਸਨੂੰ ਕਲਕੀ ਅਵਤਾਰ ਨੇ ਮਾਰਨਾ ਹੈ 3. ਸੰਸਾਰ, ਦੁਨੀਆਂ 4. ਸਫੈਦ 5. ਫੇਰ ਲੈਅ ਕਰਨੇ 6. ਬ੍ਰਹਮਾ, ਵਿਸ਼ਨੂੰ, ਮਹੇਸ਼

ਦਸ ਅਵਤਾਰੀ ਆਪੇ ਆਇਆ ॥ ਸੰਤ ਜਨਾ ਕਉ ਦਰਸੁ ਦਿਖਾਇਆ ॥
ਅਪਨੇ ਜਨ ਕੀ ਰਖਿਆ ਕੀਨੀ ਅਸੁਰਾਂ ਕਾ ਬਲੁ ਹਰਨਾ[1] ॥ ੧੦ ॥
ਏਕਾਦਸ ਰੁਦ੍ਰ ਤੁਮਰੋ ਧਿਆਨਾ ॥ ਬ੍ਰਹਮਾ ਗਾਵੈ ਕਰ ਬੇਦ ਬਖਾਨਾ ॥
510.ੳ ਬਸਿਸਟੁ ਪਰਾਸੁਰੁ ਬਿਆਸੁ ਧਿਆਵੈ ਸੇਸ/ਨਾਗ ਜਸੁ ਕਰਨਾ ॥ ੧੧ ॥
ਦੁਆਦਸ ਮਾਸ ਤੁਮਾਰੀ ਆਸਾ ॥ ਸਾਸਿ ਸਾਸਿ ਤੁਮਰਾ ਭਰਵਾਸਾ ॥
ਤੁਧੁ ਬਿਨੁ ਮੇਰਾ ਅਉਰੁ ਨ ਕੋਈ ਓਟ ਤੁਮਾਰੇ ਚਰਨਾ ॥ ੧੨ ॥
ਤੇਤੀਸ ਕਰੋੜੀ ਸੁਰ ਸੁਖਿਦਾਈ ॥ ਤੀਨ ਭਵਨ ਨਾਇਕੁ ਰਘੁਰਾਈ ॥
ਮੁਹਿ[2] ਤੇਰਹਿ ਤੀਨ ਦੁਹੂਮਹਿ ਨਾਹੀ[2] ਤੁਧ ਖਸਮਾਨੇ ਤਰਨਾ ॥ ੧੩ ॥
ਚਉਦਹ ਭਵਨ ਤੇਰੇ ਹਟਨਾਲੇ ॥ ਚਉਦਹ ਸਾਸਤ੍ਰ ਕਰਹੁ ਸਮਾਲੇ ॥
ਚੱਉਦੇ ਹੈ[3] ਤੇਰੀ ਵਡਿਆਈ ਸਭ ਕੋ ਤੁਝ ਤੇ ਡਰਨਾ ॥ ੧੪ ॥
ਪੰਦ੍ਰਹ ਥਿਤੀ ਤੇਰਾ ਤਾਲਾ[4] ॥ ਨਉ[5] ਸਤ[6] ਸਤਾਈ[7] ਬਾਰਹ ਆਲਾ[8] ॥
ਇਨਿ ਹੀ ਮੈ ਸਭ ਹੀ ਕਿਛੁ ਵਰਤੈ ਜਦ ਕੀ ਧਾਰੀ ਧਰਨਾ ॥ ੧੫॥
ਨਾਨਕ ਪੰਥੀ ਜਨੁ ਦਰਬਾਰੀ ॥ ਬਰਨਿ ਨ ਸਾਕਉ ਸਿਫਤਿ ਤੁਮਾਰੀ ॥
ਮੈਂ ਮੂਰਖ ਕਉ ਰਾਖਹੁ ਹਰਿ ਜੀ ਹਾਰਿ ਪਇਆ ਅਬ ਤੁਮਰੀ ਸਰਨਾ ॥ ੧੬ ॥ ੧੭ ॥

**ਰਾਗੁ ਮਾਰੂ ॥**

ਕੋਊ ਸਿਵ ਸੁਤਿ ਪੂਜ ਮਨਾਵੈ ॥ ਕੋਉ ਸੂਰਜੁ ਸੇਵਾ ਲਾਵੈ ॥
ਕੋਊਸੇਵੈ ਸਿਵ ਚਤੁਰਾਨਨ ਮੈਂ ਤੁਧੁ ਬਿਨੁ ਅਉਰੁ ਨ ਸਰਨਾ ॥ ੧ ॥
ਕੋਊ ਰਾਖੇ ਬਰਤਿ ਇਕਾਦਸਿ ॥ ਕੋਊ ਕਾਢੇ ਤਿਲਕਿ ਦੁਆਦਸਿ ॥
ਕੋਊ ਅਠਿਸਠਿ ਤੀਰਥ ਨਾਵੈ ਮੈਂ ਨਾਮੁ ਤੁਮਾਰੇ ਤਰਣਾ ॥ ੨ ॥
ਕੋਊ ਸੰਜਮ ਸਿਆਣਪ ਜਾਣੈ ॥ ਕੇਈ ਸੁਘੜਿ ਕਹਾਵਹਿ ਸਿਆਣੇ ॥
ਕੇਈ ਵਲ ਛਲਿ ਉਦਮ ਜਾਣਹਿ ਮੈਂ ਮੂਰਖੁ ਤੁਮਰਾ ਪਰਣਾ ॥ ੩ ॥
ਦੋ ਸਉਦਾਗਰੁ ਕਰਿ ਬੈਪਾਰਾ ॥ ਕੋ ਪ੍ਰਦੇਸਿ ਜਾਇ ਵਣਜਾਰਾ ॥
ਮੈਂ ਤੁਧ ਛੋਡਿ ਨ ਜਾਵਾ ਕਤਹੂ ਤੂ ਜਾਤਾ ਪੋਖਣ ਭਰਣਾ[9] ॥ ੪ ॥
510.ਅ ਕੋਈ ਤੰਤੁ ਮੰਤ ਕਮਾਵੈ/॥ ਕੋਊ ਨਾਟਕੁ ਚੇਟਕੁ ਲਾਵੈ ॥
ਕੋਊ ਅਉਖਧੁ ਕਰਿ ਕਰਿ ਖਾਵੈ ਤੂ ਰਾਖਹਿ ਤੈ ਰਹਣਾ ॥ ੫ ॥
ਕੋਊ ਗ੍ਰਿਹੁ ਤਜਿ ਭਇਓ ਉਦਾਸੀ ॥ ਕੋਊ ਜਾਇ ਭਇਓ ਬਨਿਵਾਸੀ[10] ॥
ਕੋਈ ਜੋਗੀ ਕੋ ਸੰਨਿਆਸੀ ਮੈਂ ਚਿਤਵਉ ਤੁਮਰੇ ਚਰਣਾ ॥ ੬ ॥
ਕੋਊ ਮਾਣੁ ਕਰੇ ਦੁਨੀਆਵਾ ॥ ਬਹੁ ਲਸਕਰੁ ਧਨੁ ਧਰਤੀ ਦਾਵਾ ॥
ਦੇਖਿ ਦੇਖਿ ਨਰੁ ਗਰਬੈ ਮਾਇਆ ਮੈ ਰਾਮ ਨਾਮੁ ਧਨੁ ਕਰਣਾ ॥ ੭ ॥
ਕੋਊ ਪੂਜੈ ਦੇਵੀ ਦੇਵਾ ॥ ਕੋਈ ਦੇਵਲਿ ਪਾਹੁਨਿ ਸੇਵਾ ॥
ਕੋਊ ਕਰੇ ਡੰਡਾਉਤਾਂ ਨਿਵਿ ਨਿਵਿ ਮੈਂ ਧਰ ਤੁਮਰੀ ਧਰਣਾ ॥ ੮॥
ਕੋਊ ਕਹੈ ਮੈਂ ਬਹੁ ਤਪੁ ਕੀਆ ॥ ਕੋਊ ਪੜਿ ਪੜਿ ਪੰਡਿਤੁ ਥੀਆ ॥
ਕੋਊ ਮਥ ਮਥ[11] ਕਥਨੀ ਕਰਤਾ ਮੈ ਮੂਰਖੁ ਮੁਗਧੁ ਕਬਰਣਾ[12] ॥ ੯ ॥
ਇਕ ਬਸਤ੍ਰ ਤਿਆਗਿ ਆਗਿ ਸਿਉ ਲਾਗੈ[13] ॥ ਇਕਿ ਨੀਦ ਨ ਸੋਵਹਿ ਨਿਸਦਿਨੁ ਜਾਗੈ ॥
ਅਪਨੇ ਤਪ ਕਾ ਕਰਹਿ ਭਰੋਸਾ ਮੈ ਮਨ ਤੁਮਰੀ ਹੈ ਸਰਣਾ ॥ ੧੦ ॥

1. ਬਲ ਖੋਹ ਲੈਣਾ 2. ਮੈਂ ਨਾ ਤਿੰਨਾਂ ਵਿੱਚੋਂ ਹਾਂ ਨਾ ਤੇਰਾਂ ਵਿਚੋਂ 3. ਚਾਹੁੰਦਾ ਹਨ 4. ਸੰਗੀਤ ਦੇ ਤੇਰਾਂ ਤਾਲ 5. ਨੌ ਖੰਡ 6. ਸਪਤ ਦੀਪ 7. ਨੱਛਤਰ 8. ਸਾਲ ਦੇ ਮਹੀਨੇ 9. ਪਾਲਣ ਕਰਨ ਵਾਲਾ 10. ਜੰਗਲ ਦਾ ਰਹਿਣ ਵਾਲਾ 11. ਖੋਜ ਕਰ ਕਰ ਕੇ 12. ਜਿਸ ਦਾ ਕੋਈ ਵਰਣਨ ਨਹੀਂ 13. ਅਗਨੀ ਤਪ ਕਰਦੇ

ਇਕਿ ਕੁਲਵੰਤਿ ਪਤਿਵੰਤਿ ਕਹਾਵਹਿ ॥ ਉਤਮ ਜਾਤੀ ਬਹੁਤੁ ਬਢਾਵਹਿ ॥
ਹੰਉ ਢਾਢੀ ਹੰਉ ਨੀਚ ਕੁਲਾਣਾ[1] ਮੂਰਖੁ ਬਰਨ ਅਬਰਣਾ ॥ ੧੧ ॥
ਕਾਂ ਕੀ ਕਾਂਹੂ ਸਿਉ ਬਨਿ ਆਈ ॥ ਕਾਂ ਕਾਂਹੂ ਸਿਉ ਪ੍ਰੀਤਿ ਬੰਧਾਈ ॥
ਮੈਂ ਤੁਧੁ ਬਿਨੁ ਕਿਛੁ ਹੋਰੁ ਨ ਜਾਣਾ ॥ ਤੁਧੁ ਬਿਨੁ ਖਿਨ ਪਲ ਮੈ ਮਰਣਾ ॥ ੧੨ ॥
ਸਭ ਕੋ ਤੇਰਾ ਦਿਤਾ ਖਾਵੈ ॥ ਦੇਵੈ ਝੂਠਾ ਕੂੜਿ ਬਢਾਵੈ ॥
ਕੋਊ ਅੰਨੁ ਤ੍ਰਿਣੁ ਮਾਸੁ ਪੈ ਮਾਟੀ ਚਹੁ ਖਾਣੀ ਕੋ ਭਰਣਾ ॥ ੧੩ ॥
ਤੂਹੇ ਕਰਤਾ ਕਰਣਾ ਸੋਈ ॥ ਤੁਧੁ ਬਿਨੁ ਮੇਰਾ ਅਉਰੁ ਨ ਕੋਈ ॥
511.ੳ ਕਿਸੇ ਕੋ/ਇ ਕਿਸੇ ਦਾ ਕੋਈ ਮੈ ਤੁਮਰੀ ਸਰਨੀ ਪਰਣਾ ॥ ੧੪ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਾਰਿ ਪਇਆ ਅਬ ਸਰਨਿ ਤੁਮਾਰੀ ॥
ਜਿਉ ਜਾਨਹੁ ਤਿਉ ਰਾਖਹੁ ਹਰਿ ਜੀ ਦੂਰ ਕਰਹੁ ਜਮ ਕਾ ਡਰਣਾ ॥ ੧੫ ॥ ੧੮ ॥

**ਰਾਗੁ ਮਾਰੂ ॥**

ਪ੍ਰੇਮਿ ਵੱਸਿ ਪਰਮੇਸੁਰੁ ਮਾਧੋ ॥ ਪ੍ਰੇਮਿ ਬੰਧਨ ਸਿਉ ਬੰਧਕ ਬਾਧੋ ॥
ਊਖਲ ਸੰਗਾ[2] ਬੰਧਾਇਆ ਜਸੁਮਤਿ ਜਿਸੁ ਜਸੁ ਜਮੁ ਡਰ ਭਾਗਤਾ ॥ ੧ ॥
ਪ੍ਰੇਮਿ ਭਗਤਿ ਕਰਿ ਦੇਖਹੁ ਕੋਈ ॥ ਜਿਸੁ ਕੀਤੀ ਤਿਸੁ ਮਿਲਿਆ ਸੋਈ ॥
ਤਿਸੁ ਕੀ ਪ੍ਰੀਤਿ ਲਗੀ ਕਲਿਜੁਗ ਮਹਿ ਜਿਸੁ ਕੇ ਹੈ ਵਡਿਭਾਗਤਾ ॥ ੨ ॥
ਪ੍ਰੇਮੁ ਭਲਾ ਪ੍ਰਹਿਲਾਦ ਪਿਆਰੇ ॥ ਤਿਸੁ ਕੇ ਸਭਿ ਸੰਕਟਿ ਪ੍ਰਭਿ ਟਾਰੇ ॥
ਨਰਸਿੰਘ ਰੂਪੁ ਧਰਿਓ ਤਿਸੁ ਲੀਏ ਹਰਨਾਕਸੁ ਪ੍ਰਾਨ ਤਿਆਗਤਾ ॥ ੩ ॥
ਪ੍ਰੀਤਿ ਰੀਤਿ ਦੇਖਹੁ ਮਨ ਮੇਰੇ ॥ ਚਾਤ੍ਰਕੁ ਨਿਸਦਿਨਾ[3] ਬੂੰਦ ਕਉ ਟੇਰੇ ॥
ਦਿਨੁ ਅਰੁ ਰੈਨਿ ਚੈਨਿ ਤਹ ਨਾਹਨ ਪ੍ਰੇਮੁ ਜਹਾ ਤਨ ਲਾਗਤਾ ॥ ੪ ॥
ਨਾਮਦੇਵ ਘਟਿ ਪ੍ਰੇਮੁ ਸਮਾਇਆ ॥ ਸਾਵਧਾਨੁ ਹਰਿ ਦੂਧੁ ਪੀਆਇਆ ॥
ਛਾਨ ਛਵਾਈ ਦੇਹੁਰਾ ਫਿਰਿਆ ਗਊ ਜੀਵਾਇ ਦੁਖਾਂਗਤਾ[4] ॥ ੫ ॥
ਧੰਨੇ ਲਾਗਾ ਪ੍ਰੇਮੁ ਪਿਆਰੋ ॥ ਸੁਪ੍ਰਸੰਨ ਪ੍ਰਭਿ ਕੀਆ ਅਹਾਰੋ ॥
ਗਊ ਚਰਾਵੈ ਕਾਮ ਸਵਾਰੈ ਭਗਤਾ ਆਗੈ ਭਾਗਤਾ ॥ ੬ ॥
ਤਿਸੁ ਤੇ ਜਪੁ ਤਪੁ ਸਭਿ ਕਿਛੁ ਹੂਆ ॥ ਪਾਪੁ ਪੁੰਨੁ ਕਿਛੁ-ਲਗੈ ਨ ਦੂਆ ॥
ਦੁਬਿਧਾ ਦੁਵੈਤਿ ਗਈ ਤਿਸੁ ਤਨ ਤੇ ਜਿਸੁ ਘਟਿ ਪ੍ਰੇਮ ਸੁਜਾਗਤਾ ॥ ੭ ॥
ਪ੍ਰੀਤਿ ਕੰਬੀਰੈ ਭਲੀ ਬਢਾਈ ॥ ਨਵ ਕ੍ਰੋੜਿ ਲੈ ਮੁਕਤਿ ਕਰਾਈ ॥
511.ਅ ਪ੍ਰੇਮਿ ਭਗਤਿ ਸਮ ਅਉਰ ਨਹੀਂ ਕਿਛੁ/ਪ੍ਰੇਮ ਸਾਰੁ ਜੋ ਝਾਗਤਾ ॥ ੮ ॥
ਰਿਵਦਾਸ ਪ੍ਰੀਤਿ ਲਗੀ ਪਰਮੇਸੁਰ ॥ ਬ੍ਰਹਮਨ ਪਤੀਆਦੇ ਜਗਤੇਸੁਰ ॥
ਸਾਲਗਿਰਾਮ ਨਦੀ ਤਰਿ ਆਏ ਬ੍ਰਹਮਨ ਮੀਹ ਦਿਖਾਗਤਾ ॥ ੯ ॥
ਨਰਸੀ ਕਉ ਪ੍ਰਭਿ ਸਹੁ ਸਦਾਇਆ ॥ ਹੁੰਡੀ ਤਾਰੀ ਕਾਜੁ ਰਚਾਇਆ ॥
ਜਹਾਂ ਪ੍ਰੇਮ ਤਹਾਂ ਆਪਿ ਸੁਆਮੀ ਸੁਖੁ ਦੁਖ ਤਿਸੁ ਕੇ ਆਗਤਾ ॥ ੧੦ ॥
ਗੋਪ ਗੁਆਰੀ ਪ੍ਰੇਮੁ ਲਗਾਇਆ ॥ ਤਾਂ ਕਉ ਸੰਗੀ ਸਦਾ ਸੁਹਾਇਆ ॥
ਪਰਮਧਾਮ ਕੈ ਬਾਨੀ ਕੀਨੈ ਜੰਮਣੁ ਮਰਣੁ ਨ ਲਾਗਤਾ ॥ ੧੧ ॥
ਚੰਦ੍ਰਹਾਂਸ ਪ੍ਰੇਮ ਅਤਿ ਕੀਨਾ ॥ ਤਾਂ ਕਉ ਅਤਿ ਪ੍ਰਤਾਪ ਪ੍ਰਭਿ ਦੀਨਾ ॥
ਬਿਖੁ ਤੇ ਬਿਖਿਆ ਕਰਿ ਦਿਖਲਾਈ ਪ੍ਰੇਮਿ ਰੰਗ ਹਰਿ ਰਾਗਤਾ ॥ ੧੨ ॥

1. ਨੀਵੀਂ ਕੁਲ ਵਾਲੇ 2. ਉੱਖਲੀ ਨਾਲ 3. ਦਿਨ ਰਾਤ 4. ਦੁੱਖ

ਪ੍ਰੇਮੁ ਭਇਆ ਅਤਿ ਸੂਰ ਗੁਸਾਂਈ ॥ ਪ੍ਰੇਮੁ ਕਹਾਨੀ ਨਿਸਿਦਿਨੁ ਗਾਈ ॥
ਗਾਵੈ ਸੁਣੈ ਪ੍ਰੇਮ ਕੀ ਸਾਖੀ ਤਿਸੁ ਕੇ ਦੁਖੁ ਭਉ ਭਾਗਤਾ ॥ ੧੩ ॥
ਪਰੇ ਤੇ ਪਰੇ ਪਰੇ ਪ੍ਰੇਮਿ ਕੀ ਸਾਖੀ ॥ ਬੇਦੁ ਪੁਰਾਨ ਸਾਧ ਮੁਖਿ ਆਖੀ ॥
ਜਾ ਘਟਿ ਪ੍ਰੇਮੁ ਸੋ ਊਤਮੁ ਸਾਧੂ ਪ੍ਰੇਮ ਬਿਦਰਿ ਲੈ ਸਾਗਤਾ[1] ॥ ੧੪ ॥
ਧੰਨੁ ਸੋਈ ਜਿਨ ਹਰਿ ਸੰਗਿ ਪ੍ਰੀਤਾ ॥ ਹਰਿ ਪ੍ਰਭੁ ਮਾਨੈ ਤਿਸੁ ਕਾ ਕੀਤਾ ॥
ਜੋ ਕੁਛ ਕਰਨਿ ਸੋਈ ਕੁਛ ਹੋਵੈ ਨਾਹਨ ਕੋਇ ਹਟਾਗਤਾ ॥ ੧੫ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਾਰਿ ਪਰਿਆ ਹਰਿ ਸਰਨਿ ਤੁਮਾਰੀ ॥
ਕਰਿ ਕ੍ਰਿਪਾ ਦੇਹਿ ਪ੍ਰੇਮੁ ਅਪਨਾ ਦੀਨੁ ਦੁਆਰੇ ਮਾਗਤਾ ॥ ੧੬ ॥ ੧੯ ॥

**ਰਾਗੁ ਮਾਰੂ ॥**

ਸ੍ਰੀ ਰਾਮਚੰਦੁ ਮੈਂ ਸਰਨਿ ਤੁਮਾਰੀ ॥ ਹਾਰਿ ਪਇਆ ਪਤਿ ਰਾਖੁ ਹਮਾਰੀ ॥
512.ੳ ਤੁਝ ਬਿਨੁ ਦੂਜਾ ਅਉਰ ਨ ਕੋਈ ਜਿਸੁ ਨੂੰ ਅਰਜੁ ਸੁ/ਣਾਵਣਾ ॥ ੧ ॥
ਜਿਉ ਜਸਰਥ ਕੀ ਕੈ ਹਤਿ ਖੋਈ ॥ ਭਇਆ ਪਵਿਤੁ ਦਰਸੁ ਦਿਤੋਈ ॥
ਤਿਉ ਜਨਮ ਜਨਮ ਕੀ ਹੱਤਿਆ ਖੋਵਹੁ ਚੂਕੈ ਆਵਣਜਾਣਾ ॥ ੨ ॥
ਜਿਉ ਬੇਸਵਾਮਿਤ੍ਰ[2] ਕੇ ਕਾਜ ਸਵਾਰੇ ॥ ਦੋਖੀ ਦੈਤ੍ ਮਾਰ ਬਿਡਾਰੇ ॥
ਤਿਉ ਸਗਲੇ ਕਾਰਜ ਹਮਰੇ ਸਾਰਹੁ ਅਨਿਦਿਨੁ ਤੁਹੀ ਧਿਆਵਣਾ ॥ ੩ ॥
ਜਿਉ ਤੈ ਅਹਿਲਿਆ ਜਿਨਾ ਉਬਾਰੀ ॥ ਤਿਉ ਮੈਂ ਪਥਰੁ ਲੇਹੁ ਉਬਾਰੀ ॥
ਅਗਿਆਨ ਲਾਗ ਮੈਂ ਪਾਹੁਨੁ ਹੂਆ ਕਰਿ ਕ੍ਰਿਪਾ ਸ੍ਰਾਪ ਗਵਾਵਣਾ ॥ ੪ ॥
ਸਣੁ ਬੇੜੀ ਜਿਉ ਖੇਵਟ ਤਾਰਿਓ ॥ ਪੂਰਿਆ ਪੂਰੁ ਬੈਕੁੰਠ ਸਿਧਾਰਿਓ ॥
ਮੈ ਮਲਾਹੁ ਦੇਹ ਬੇੜੀ ਮੇਰੀ ਪੂਰੁ ਪਾਪਾਂ ਪਾਰ ਲੰਘਾਵਣਾ ॥ ੫ ॥
ਜਨਕੁ ਜਿਵੈ ਅਪਨਾ ਕਰਿ ਲੀਆ ॥ ਅਭੈ ਦਾਨੁ ਕਰਨਾ ਕਰਿ ਦੀਆ ॥
ਤਿਉ ਮੋਕਉ ਅਪਨਾ ਕਰਿ ਲੀਜੈ ਜਮ ਕਾ ਗਮੁ ਜਿਨ ਖਾਵਣਾ ॥ ੬ ॥
ਜਿਉ ਤੈ ਸੀਤਾ ਪ੍ਰਭ ਪ੍ਰਣਾਈ ॥ ਵੀਵਾਹਿ ਜਾਨਕੀ ਚਰਨ ਲਗਾਈ ॥
ਤਿਉ ਤੁਮ ਮੇਰੀ ਬੁਧਿ ਵੀਵਾਹੋ ਏਹਾ ਮੋ ਮਨ ਭਾਵਣਾ ॥ ੭ ॥
ਜਿਉ ਰਿਛ ਬੰਤ੍ਰ[3] ਕਰਿ ਸੰਖਾ ਮਿਲਾਏ ॥ ਤਿਉ ਮੁਝ ਅਪਨਾ ਕਰਿ ਲੇਹੁ ਲਾਏ ॥
ਮੈ ਰਿਛੁ ਬੰਤੁ ਭਇਆ ਅਸਮਝਣੇ ਤੈ ਅਪਣਾ ਬਿਰਦੁ ਰਖਾਵਣਾ ॥ ੮ ॥
ਜਿਉ ਗਾਲੜੀ[4] ਕੈ ਕਿਣਕੇ ਥਾਇ ਪਾਏ ॥ ਮੇਰੀ ਬਿਨੋ ਸੁਣੋ ਰਘੁਰਾਏ ॥
ਸੁਣ ਅਰਦਾਸ ਥਾਇ ਜੇ ਪਾਵਹੁ ਜਸੁ ਦੇਹੁ ਅਪਣਾ ਗਾਵਣਾ ॥ ੯ ॥
ਜੈਸੇ ਤੁਝੈ ਸਮੁੰਦੁ ਬਾਂਧਿਆ ॥ ਇਹੁ ਮਨੁ ਅਸਾਧੁ ਨ ਜਾਈ ਸਾਧਿਆ ॥
512.ਅ ਭ੍ਰਮ ਲਹਰੀ[5] ਸਉ ਮੇਰਾ ਮਨੁ ਵਧਿਆ ਕਰ ਕ੍ਰਿਪਾ/ਤੁਝੈ ਬੰਧਾਵਣਾ ॥ ੧੦ ॥
ਤੈਂ ਲੰਕਾ ਕਾ ਗੜ੍ਹ ਤੋੜਿਆ ਜੈਸੇ ॥ ਮੇਰਾ ਭ੍ਰਮਗੜੁ ਤੋੜਹੁ ਤੈਸੇ ॥
ਜਿਉ ਦੈਤ੍ ਅਸੁਰ ਸੰਘਾਰੇ ਤਿਉ ਪੰਜਾ ਮਾਰ ਪਚਾਵਣਾ ॥ ੧੧ ॥
ਜਿਉ ਲੰਕਾ ਰਾਮੁ ਦੁਹਾਈ ਫੇਰੀ ॥ ਤਿਉ ਫੇਰੁ ਦੁਹਾਈ ਦੇਹੀ ਮੇਰੀ ॥
ਰੋਮ ਰੋਮ ਰਾਮੁ ਰਾਮੁ ਅਰਾਧੇ ਮੁਖਿ ਰਾਮੋ ਰਾਮੁ ਜਪਾਵਣਾ ॥ ੧੨ ॥
ਲੰਕਾ ਰਾਜੁ ਭਭੀਖਨ ਕਉ ਦੀਆ ॥ ਥਾਪ ਆਪਨਾ ਸੇਵਕੁ ਕੀਆ ॥ ੧੩ ॥[6]
ਅਜੁਧਿਆ ਵਿਖੇ ਰਾਜੁ ਜਿਉ ਕੀਆ ॥ ਸਭਨਾ ਜੀਆ ਸੁਖੁ ਫਲੁ ਦੀਆ ॥
ਮੋ ਮਨ ਮਾਂਹਿ ਰਾਜੁ ਤਿਉ ਕੀਜੈ ਸੁਖੁ ਸੰਤੋਖੁ ਵਸਾਵਣਾ ॥ ੧੪ ॥

---

1. ਸਾਗ ਲੈ ਕੇ 2. ਵਿਸ਼ਵਾਮਿੱਤਰ 3. ਰਿੱਛ ਅਤੇ ਬੰਦਰ 4. ਗਾਲੜ ਅਥਵਾ ਗਲੈਹਿਰੀ (ਕਹਿੰਦੇ ਹਨ ਕਿ ਗਾਲੜ੍ਹ ਨੇ ਛੋਟੇ-ਛੋਟੇ ਕੰਕਰ ਮੂੰਹ ਵਿੱਚ ਲਿਆ ਕੇ ਸੇਵਾ ਕੀਤੀ, (ਜਦ ਰਾਮ ਜੀ, ਨੇ ਉਸਦੇ ਸਰੀਰ ਦਾ ਗਾਰਾ ਲਾਹਿਆ ਤਾਂ ਉਂਗਲੀਆਂ ਦੇ ਨਿਸ਼ਾਨ ਨਾਲ ਲਕੀਰਾਂ ਬਣ ਗਈਆਂ) 5. ਭਰਮਾਂ ਦੀਆਂ ਲਹਿਰਾਂ ਨਾਲ 6. ਇਥੇ ਇਕ ਹੋਰ ਸਤਰ ਚਾਹੀਦੀ ਸੀ ਜੋ ਲਿਖਾਰੀ ਤੋਂ ਛੁਟ ਗਈ ਹੈ, ਮੂਲ ਪਾਠ ਇਸੇ ਤਰ੍ਹਾਂ ਹੀ ਹੈ

ਮੈਂ ਅਨਾਥੁ ਸਰਨਿ ਪਰਿਆ ਤੇਰੀ ॥ ਜਿਉ ਜਾਨਹੁ ਤਿਉ ਰਾਖਹੁ ਮੇਰੀ ॥
ਮੈਂ ਅਨਾਥੁ ਸਨਾਥੁ ਕਰਿ ਲੀਜੈ ਤੂਹੇ ਕਰਣ ਕਰਾਵਣਾ ॥੧੫॥
ਜਿਉ ਦੇਵਨਾ[1] ਕੀ ਬੰਦ ਛਡਾਈ ॥ ਤਿਉ ਤੁਮ ਹਮ ਕਉ ਹੋਹੁ ਸਹਾਈ ॥
ਨਾਨਕ ਪੰਥੀ ਜਨੁ ਦਰਬਾਰੀ ਪਰਿਆ ਸਰਣ ਰਖਾਵਣਾ ॥੧੬ ॥੨੦ ॥੫੮ ॥

**ਰਾਗ ਮਾਰੂ॥ ੧ੴ ਸਤਿਗੁਰੂ ਬਾਬਾ ਨਾਨਕ ॥ ਅਭੇ ਰਾਮ ਪਰਸਾਦਿ ॥**
**ਰਾਗੁ ਮਾਰੂ॥ ਵਾਰ ਅਠਾਈਆਂ ਅਵਤਾਰਾਂ ਕੀ[2] ॥**
**ਸਲੋਕਾਂ ਨਾਲਿ ॥ ਸਲੋਕ ॥**

ਆਦਿ ਨਿਰੰਜਨੁ ਨਿਰੰਕਾਰੁ ਲਾਇ ਬੈਠਾ ਸੁੰਨ ਸਮਾਧਿ ॥ ਖੰਡ ਬ੍ਰਹਮੰਡ ਪਤਾਲ ਦੀਪ ਲੈ ਲੀਨ ਕੀਏ ਨਿਜ ਮਾਧਿ ॥
513.ੳ ਜਿਵੇ ਬਿਰਛੁ ਬਿਚਿ ਬੀਜ ਦੇ ਕੁਦਰਤਿ ਅਗਮ ਅਗਾਧਿ ॥ ਨਾ ਤਦਿ ਸਾਧੁ ਅਸਾਧੁ ਕੋ ਨ ਆਧਿ ਵਿਆ/ਧਿ ਉਪਾਧਿ ॥
ਸੁਯੰ ਪ੍ਰਕਾਸ ਨਿਜ ਜੋਤਿ ਜੋ ਦਰਬਾਰੀ ਤਿਸੈ ਅਰਾਧਿ ॥ ੧ ॥
ਰਚਨਾ ਸਕਲ ਸਮੇਟਿ ਕੈ ਸੋਇਆ ਹੋਇ ਨਿਰੰਕਾਰੁ ॥ ਰਚਨਾ ਅੰਢਨ ਰੂਪੁ ਸੀ ਸੋ ਕੀਆ ਨਾ ਸੁ ਅਕਾਰੁ ॥
ਆਦਿ ਨਿਰੰਜਨੁ[3] ਨਿਰੰਕਾਰੁ ਕਰਿ ਬੈਠਾ ਧੁੰਧੂਕਾਰੁ ॥ ਨਾ ਕਿਛੁ ਸੁਣੀਐ ਦੇਖੀਏ ਜੁਗ ਛਤ੍ਰੀਹ ਰਹਿਆ ਗੁਬਾਰੁ ॥
ਮਨਸਾ ਚਿਤਵੀ ਮਨ ਬਿਖੈ ਕਰੀਏ ਫਿਰਿ ਸੰਸਾਰੁ ॥ ਜਿਉ ਦੀ ਤਿਉ ਸਾਬਤੁ ਭਈ ਮਨਸਾ ਦੇਵੀ ਮੁਟੀਆਰਾਂ[4] ॥
ਹੋਰੁ ਨ ਕੋਈ ਜਾਣਦਾ ਏਕੁ ਜਾਣੈ ਸਿਰਜਨਹਾਰੁ ॥ ਤਦਿ ਨਾ ਕੋ ਦੂਸਰੁ ਪਾਸ ਸੀ ਨਾ ਸੀ ਥਿਤਿ ਨ ਵਾਰ ॥
ਪੱਖ ਨ ਮਾਸ ਨ ਰੁਤਿ ਛਿਅ ਆਪਿ ਜਾਣੈ ਕਰਤਾਰੁ ॥ ਦਰਬਾਰੀ ਬੇਸੁਮਾਰੁ ਦਾ ਕਿਆ ਕੋ ਕਰੇ ਸੁਮਾਰੁ[5] ॥ ੨ ॥

**ਪਉੜੀ ॥**

ਕੁਦਰਤਿ ਕੀਤੀ ਕਰਣਹਾਰ ਮਾਇਆ ਉਪਜਾਈ ॥ ਮਾਇਆ ਮਹਿ ਮਹਿ ਤਤੁ ਹੈ ਕੁਦਰਤਿ ਦਿਖਲਾਈ ॥
ਪੰਚ ਤਤੁ ਤੇ ਤੀਨ ਗੁਨ ਰਚਿ ਸ੍ਰਿਸਟਿ ਉਪਾਈ॥ ਆਪੇ ਅਪਨਾ ਬਾਪੁ ਹੈ ਆਪੇ ਹੈ ਮਾਈ ॥
ਆਪੇ ਵੇਖਿ ਵਿਗਸਿਦਾ ਆਪਣੀ ਵਡਿਆਈ ॥ ੧ ॥

**ਸਲੋਕ ॥**

ਨਿਰਗੁਣੁ ਛਾਇਆ ਰੂਪੁ ਹੈ ਸਰਗੁਣੁ ਬਿਰਛੁ ਸਰੂਪੁ ॥ ਨਿਰਗੁਨੁ ਸਰਗੁਨ ਨਾ ਸਾ[6] ਦੁਇ ਬਾਕੀ ਬੀਜ ਅਨੂਪੁ ॥
ਬਿਰਛ ਬੀਜ ਕੈ ਬੀਚਿ ਹੈ ਛਾਇਆ ਹੈ ਤਰ[7] ਨਾਲਿ ॥ ਨਿਰਗੁਨੁ ਸਰਗੁਨੁ ਸਦਾ ਹੈ ਦੇਖਹੁ ਨੈਨ ਨਿਹਾਲਿ ॥
ਨਿਰਗੁਨੁ ਸਰਗੁਨੁ ਏਕ ਹੈ ਦੂਸਰ ਨਾਹੀਂ ਕੋਇ ॥ ਨਿਰਗੁਨੁ ਸਰਗੁਨੁ ਆਪਿ ਹੈ ਕਦੇ ਨ ਹੋਸਨਿ ਦੋਇ ॥
513.ਅ ਜਬ ਜਾਗੈ ਕ੍ਰਿਸਨ ਚੰਦੁ ਸਵੈ[8] ਨਿਰੰਜਨੁ ਹੋਇ/॥ ਬ੍ਰਹਮੇ ਦੇ ਇਕਿ ਦਿਨਿ ਬਿਖੇ ਉਤਪਤਿ ਕਰੇ ਸੰਘਾਰੁ ॥
ਬ੍ਰਹਮੇ ਦੇ ਸਉ ਬਰਸ ਦਾ ਦਰਬਾਰੀ ਅੰਤੁ ਨ ਪਾਰੁ ॥ ੧ ॥
ਇਕ ਦੂ ਹੋਵਾਂ ਬਹੁਤੁ ਮੈ ਇਉ ਫੁਰਿਆ[9] ਏਕੰਕਾਰੁ ॥ ਮਾਨੋ ਬੀਜਿਆ ਬੀਜੁ ਇਹੁ ਮਨਸਾ ਧਰਤਿ ਮੰਝਾਰਿ ॥
ਬ੍ਰਹਮਾ ਅੰਕਰ ਉਪਜਿਆ ਨਾਭ ਕਮਲਹੁ[10] ਤੇ ਬਪੁ[11] ਧਾਰ ॥ ਅੰਕਰ ਤੇ ਵਧੁ ਤਰੁ ਭਇਆ ਕੀਤਾ ਕਰਨੈਹਾਰ ॥
ਮਹਾਂਦੇਉ[12] ਤਰਫੂਲੁ ਹੈ ਫਲੁ ਲਾਗਾ ਬਿਸਨੁ[13] ਮੁਰਾਰ ॥ ਸੰਖ ਚੱਕ੍ ਅਰੁ ਗਦਾ ਪਦਮੁ ਮੋਰੁ ਮੁਕਟੁ[14] ਸਿਰਿ ਧਾਰੁ ॥
ਬਡੇ ਡਾਲ ਇਸੁ ਬਿਰਛ ਕੈ ਹੈ ਚੌਬੀ ਅਉਤਾਰ ॥ ਤਾਂ ਤੇ ਛੋਟੇ ਭਗਤਿ ਹੈ ਤੇਤੀਸ ਕ੍ਰੋੜੀ ਡਾਰ ॥
ਲਖ ਚਉਰਾਸੀਹ ਜੀਅ ਜੰਤ ਉਸ ਤਰ ਕੈ ਹੈ ਪਾਤ[15]॥ ਦਰਬਾਰੀ ਦੇਖੁ ਬੀਚਾਰ ਕੈ ਸਭ ਉਸ ਤਰ ਕੀ ਜਾਤਿ ॥ ੨ ॥

**ਪਉੜੀ ॥**

ਜਾਂ ਸੋਇਆ ਸੀ ਤਾਂ ਨਿਰੰਕਾਰੁ ਨਿਰਵੈਰ ਨਿਰਾਲਾ ॥ ਜਾਂ ਜਾਗਿਆ ਤਾਂ ਕ੍ਰਿਸਨਚੰਦੁ ਸ੍ਰੀ ਬਿਸਨੁ ਦਿਆਲਾ ॥
ਆਪੇ ਕਰੇ ਸੰਘਾਰੁ ਫੇਰਿ ਉਤਪਤਿ ਪ੍ਰਤਿਪਾਲਾ ॥ ਲਖ ਚਉਰਾਸੀਹ ਮੇਦਨੀ ਕਰੇ ਆਪਿ ਸਮਾਲਾ ॥
ਤੂ ਸਦਾ ਸਲਾਮਤਿ ਨਿਰੰਕਾਰ ਨਾ ਬਿਰਧਿ ਨ ਬਾਲਾ ॥ ਸਭਿ ਕੀਤੀ ਵਸਿ ਕਾਲ ਦੇ ਇਕੁ ਆਪਿ ਅਕਾਲਾ[16]॥ ੨ ॥

---

1. ਦੇਵਤਿਆਂ ਦੀ 2. ਪੁਰਾਣਾ ਅਨੁਸਾਰ ਚੌਵੀ ਅਵਤਾਰ ਹੋਏ ਪਰ ਮਿਹਰਬਾਨ ਸੰਪ੍ਰਦਾਇ ਵਿੱਚ 28 ਅਵਤਾਰ ਮੰਨੇ ਜਾਂਦੇ ਹਨ 3. ਭਾਈ ਦਰਬਾਰੀ ਦੇ ਅਨੁਸਾਰ ਇਕ ਅਵਤਾਰ 4. ਮਨਸਾ ਅਥਵਾ ਸੰਸਾਰ ਸਾਜਣ ਦੀ ਇੱਛਾ 5. ਗਿਣਤੀ 6. ਇਥੇ ਲਿਖਾਰੀ ਕੋਲੋਂ ਕੋਈ ਅੱਖਰ ਰਹਿ ਗਿਆ ਜਾਪਦਾ ਹੈ 7. ਬ੍ਰਿਛ 8. ਸੌਂ ਜਾਂਦਾ ਹੈ 9. ਮਨ ਵਿੱਚ ਸੋਚ ਆਈ 10. ਨਾਭ ਵਿਚੋਂ ਉਪਜੇ ਕਮਲ ਵਿੱਚੋਂ 11. ਜਨਮ 12. ਸ਼ਿਵ ਜੀ 13. ਵਿਸ਼ਣੂ 14. ਵਿਸ਼ਣੂ ਦੀਆਂ ਇਹ ਪੰਜ, ਸੁਦਰਸ਼ਨ ਚੱਕਰ, ਸੰਖ, ਗਦਾ, ਪਦਮ ਅਤੇ ਸਿਰ ਤੇ ਮੋਰ ਦੇ ਖੰਭਾਂ ਦਾ ਮੁਕਟ, ਨਿਸ਼ਾਨੀਆਂ ਹਨ 15. ਪੱਤੇ 16. ਬਿਨਾ ਕਾਲ ਤੋਂ

**ਸਲੋਕ ॥**

ਪੰਚੁ ਤਤ ਤੇ ਤੀਨ ਗੁਨ ਰਚਨਾ ਦਾ ਮੂਲ ॥ ਕੀਤੇ ਅਨਿਕ ਸੁਆਦ ਅਤਿ ਬਹੁਤੇ ਫਲ ਫੂਲ ॥
ਜਿਉ ਬਹੁ ਭਾਤੀ ਕਪੜੇ ਉਤਪਤ ਤਹ ਤੂਲਾ ॥ ਦਰਬਾਰੀ ਸਭਸ ਸਮਾਲਦਾ ਕਰਤਾ ਪੁਰਖੁ ਅਭੂਲੁ ॥ ੧ ॥
514.ੳ ਰਚਨਾ ਕੀਤੀ ਕਰਨਹਾਰ ਕੁਛੁ ਅੰਤ ਨ ਪਾਰਾਵਾਰੁ ॥ ਦਰਬਾਰੀ ਕਰਿ ਕਰਿ/ਵੇਖਦਾ ਵੇਖਿ ਵਿਗਸੈ ਕਰਤਾਰੁ ॥ ੨ ॥

**ਪਉੜੀ ॥**

ਪੰਚ ਤਤ ਤੇ ਤੀਨ ਗੁਨ ਰਲਿ ਉਪਜੀ ਮਾਇਆ ॥ ਪਹਿਲਾ ਪੂਰਨੁ ਬ੍ਰਹਮ ਸੀ ਫੇਰਿ ਜੀਉ ਕਹਾਇਆ ॥
ਲਖ ਚੌਰਾਸੀ ਭਰਮਿਆ ਮਾਇਆ ਭਰਮਾਇਆ ॥ ਸੁਧ ਨ ਬੁਧ ਨ ਰਹੀ ਕਾਇ ਮਾਇਆ ਕੀ ਛਾਇਆ ॥
ਜਿਨ ਕੈ ਪੂਰਨੁ ਭਾਗ ਹੈ ਤਿਨਾ ਹਰਿ ਪ੍ਰਭੁ ਗਾਇਆ ॥ ਤਿਨ ਮਾਇਆ ਮੋਹੁ ਨ ਵਿਆਪਿਈ ਜੋ ਗੁਰ ਸਰਨਾਇਆ ॥ ੩ ॥

**ਸਲੋਕ ॥**

ਪ੍ਰਤਬਿੰਬੁ[2] ਰੂਪੁ ਵਿਰਾਟ ਕਾ ਪੜਤਾ ਘਟਿ ਘਟਿ ਮਾਂਹਿ ॥ ਸਭ ਕੁਛੁ ਵਿਚਿ ਵਿਰਾਟ ਕੇ ਬਾਹਰਿ ਕਛੁ ਕੀ ਨਾਹਿ ॥
ਬਿਰਛ ਬੀਜ ਜਿਉ ਅਟਪਟੀ[3] ਖੇਡ ਨ ਸਮਝੀ ਜਾਇ ॥ ਓਤਿ ਪੋਤ ਪ੍ਰਭੁ ਏਕ ਹੈ ਦੂਸਰੁ ਕਹਾਂ ਸਮਾਇ ॥
ਜੈਸੇ ਬਾਗਾ ਬਹੁ ਬਿਧੀ ਤਾਣੇ ਬਾਣੇ ਸੂਤੁ ॥ ਆਪੇ ਆਪਣਾ ਪਿਤਾ ਹੈ ਆਪੇ ਅਪਣਾ ਪੂਤੁ ॥
ਕਹਨ ਕਥਨ ਤੇ ਬਾਹਰਾ ਕੀਮਤਿ ਕਿਵੈ ਨ ਪਾਇ ॥ ਕੁਦਰਤਿ ਦੇਖਿ ਸਲਾਹਣਾ ਦਰਬਾਰੀ ਬਲਿ ਬਲਿ ਜਾਇ॥ ੧ ॥
ਤੀਨੋ ਗੁਨ ਵੈਰਾਟ ਤੇ ਵੈਰਾਟੁ ਤਿਹਾ ਤੇ ਦੂਰਿ ॥ ਮਾਇਆ ਤੇ ਪ੍ਰਭੁ ਪਰੇ ਹੈ ਵੈਰਾਟੁ ਸਕਲ ਭਰਿਪੂਰਿ ॥
ਆਪੇ ਆਪਿ ਉਪਾਇਆ ਇਹੁ ਭੀ ਇਕੁ ਅਵਤਾਰੁ ॥ ਆਦਿ ਅੰਤੁ ਜਿਸੁ ਮਧੁ ਨ ਦਰਬਾਰੀ ਅੰਤੁ ਨ ਪਾਰੁ ॥ ੨ ॥

**ਪਉੜੀ ॥**

ਵੈਰਾਟ ਰੂਪੁ ਹੋਇ ਪਸਰਿਆ ਆਪੇ ਬਨਿਵਾਰੀ ॥ ਆਪੇ ਅਪਨਾ ਪਿਤਾ ਹੈ ਆਪੇ ਮਹਤਾਰੀ[4] ॥
ਓਅੰਕਾਰੁ ਗੁਰੁ ਮੰਨਿਆ ਆਪੇ ਨਰੁ ਨਾਰੀ ॥ ਰਚਨਾ ਆਪਨੇ ਅੰਗਿ ਮਹਿ ਪ੍ਰਭ ਸਾਜਿ ਦਿਖਾਰੀ ॥
514.ਅ ਬੁਝਿ ਨ ਸਕੈ ਅਵਰ ਕੋਇ ਪ੍ਰਭ ਕੁਦਰਤਿ ਥਾਰੀ ॥/੪ ॥

**ਸਲੋਕ ॥**

ਤ੍ਰੈਗੁਣ ਆਪੇ ਧਾਰਿਆ ਰਚਨ ਕਾਰਨ ਸੈਸਾਰੁ ॥ ਬ੍ਰਹਮੇ ਰਚਨਾ ਸਾਜੀਆ ਰਚੀਆ ਖਾਣੀ ਚਾਰ ॥
ਲਖ ਚਉਰਾਸੀਹ ਮੇਦਨੀ ਕੀਤੀ ਬਿਰੰਚ[5] ਸਵਾਰ ॥ ਜੀ ਉਪਾਵੇ ਵਿਚਿ ਬਿਸਨ ਜੀ ਸਿਵ ਸੰਕਰ ਦੀਆ ਭੰਡਾਰੁ ॥
ਉਤਪਤਿ ਅਰੁ ਪ੍ਰਤਿਪਾਲਨਾ ਤੀਨੋ ਹਥਿ ਸੰਘਾਰੁ[6]॥ ਤਿਨੈ ਕਰਤੈ ਜਗਤਿ ਕੈ ਤਿਨੇ ਹੈਨਿ ਦਤਾਰ ॥
ਤਿਨੇ ਭੁਗਤੇ ਲੋਕ ਤਿਹੁ ਦਰਬਾਰੀ ਕਰਨੈਹਾਰੁ ॥ ੧ ॥
ਰਾਜਸ ਗੁਣ ਤੇ ਇੰਦ੍ਰਿਆ ਵਿਖੇ[7] ਤਮੋ ਤੇ ਜਾਨੁ ॥ ਸਾਂਤਕ ਗੁਣ ਤੇ ਦੇਵਤੇ ਭਿੰਨਿ ਭਿੰਨਿ ਲੇਹੁ ਪਛਾਨ ॥
ਨੇਤ੍ਰਾਂ ਕਾ ਰਵਿ ਦੇਵਤਾ ਮਨ ਕਾ ਚੰਦ੍ਰ ਦੇਉ ॥ ਬ੍ਰਸਪਤਿ ਦੇਵਤਾ ਬੁੱਧ ਕਾ ਸਿਉ ਸੰਕਰ ਅਹੰਮੇਉ ॥
ਚਿਤਿ ਕਾ ਚੇਤਨੁ ਦੇਵਤਾ ਕਾਨੋ ਕਾ ਦਿਗ ਜਾਨੁ ॥ ਅਗਨਿ ਦੇਵਤਾ ਵਾਤ ਕਾ ਸਾਰਸੁਤੀ ਬਾਕੋ[8] ਮਾਨ ॥
ਤੁਚਾ ਕਾ ਦੇਵਤਾ ਪਵਨ ਹੈ ਨਾਸਕਾ ਦਾ ਅਸੁਨੀਕੁਮਾਰ ॥ ਬ੍ਰਹਮਾ ਦੇਵਤਾ ਲਿੰਗ ਕਾ ਗੁਣਾ ਕਾ ਜਮੁਜੰਦਾਰੁ ॥
ਹਾਥਹੁ ਕਾ ਦੇਵਤਾ ਇੰਦ੍ਰ ਪੈਰੋਂ ਕਾ ਉਪਇੰਦ੍ਰ[9]॥ ਦਰਬਾਰੀ ਸਦਾ ਸਲਾਹੀਐ ਜਿਨਿ ਜੀਉ ਪਿੰਡਿ ਦਿਤੀ ਜਿੰਦੁ ॥ ੨ ॥

**ਪਉੜੀ ॥**

ਤੀਨੇ ਗੁਣ ਅਉਤਾਰੁ ਇਕਿ ਆਪੇ ਪ੍ਰਭੁ ਆਇਆ ॥ ਵਿਰਾਟੁ ਪਿਤਾ ਹੈ ਜਾਸੁ ਕਾ ਜਿਸੁ ਮਨਸਾ ਮਾਇਆ ॥
ਓਅੰਕਾਰੁ ਜਿਸੁ ਗੁਰੂ ਹੈ ਕਉਤਕੁ ਦਿਖਲਾਇਆ ॥ ਨਾਭ ਕਮਲ ਤੇ ਆਪਿ ਹੀ ਬ੍ਰਹਮਾ ਉਪਜਾਇਆ ॥
ਤ੍ਰਿਕੁਟੀ ਤੇ ਸਿਵਸੰਕਰੋ ਕਰਤਾਰ ਉਪਾਇਆ ॥ ਹਿਰਦੇ ਤੇ ਹਰਿ ਵਿਸਨੁ ਹੋਇ ਸਰਗੁਣੀ ਕਹਾਇਆ ॥
515.ੳ ਤਿਹੁ[10] ਕਾ ਇ/ਕੁ ਅਉਤਾਰੁ ਹੈ ਗੁਰਮੁਖਿ ਸੁਣਿ ਪਾਇਆ ॥ ੫ ॥

**ਸਲੋਕ ॥**

ਸੇਖਨਾਗ[11] ਅਉਤਾਰ ਕੀ ਕਿ ਗਾਥਾ ਕਹੌ ਸੁਨਾਇ॥ ਏਤੀ ਬੁਧਿ ਨ ਘਟਿ ਵਿਖੇ ਇਕਿ ਜੀਭ ਨ ਗਾਇਆ ਜਾਇ ॥

---

1. ਲੰਬੇ ਚੌੜੇ 2. ਪਰਛਾਵਾਂ, ਅਕਸ 3. ਉਲਟੀ ਪੁਲਟੀ (ਬ੍ਰਿਛ ਵਿੱਚ ਬੀਜ ਅਤੇ ਬੀਜ ਵਿੱਚ ਬ੍ਰਿਛ) 4. ਮਾਂ 5. ਬ੍ਰਹਮਾ 6. ਨਾਸ ਕਰਨਾ 7. ਵਿਸ਼ੇ ਵਿਕਾਰ 8. ਸੁਰਸਤੀ ਬਚਨਾਂ ਦਾ 9. ਛੋਟਾ ਇੰਦਰ ਭਾਵ, ਇੰਦ੍ਰ ਦਾ ਛੋਟਾ ਭਾਈ ਵਾਮਨ 10. ਇਥੇ ਤਿੰਨ ਅਵਤਾਰਾਂ ਦਾ ਇਕ ਰੂਪ ਹੋ ਗਿਆ ਨਿਰੰਕਾਰ 11. ਚੌਥੇ ਅਵਤਾਰ ਸ਼ੇਸ਼ਨਾਗ

ਜੇਤੀ ਸੁਨੀ ਨ ਕਹਿ ਸਕੌਂ ਮਣ ਤੇ ਕਣ੍ਹਾ[1] ਦਿਖਿਲਾਇ ॥ ਕਹਿ ਬ੍ਰਹਮਾ ਸੇਖਨਾਗ ਨੂੰ ਧਰਤੀ ਭਾਰੁ ਉਠਾਇ ॥
ਸੇਖੁ ਨਾ ਚੁਕੈ ਧਰਤਿ ਨੂਰਹੇ ਰਾਮ ਲਿਵ ਲਾਇ ॥ ਕਸਪੁ ਕਹੈ ਬਿਰੰਚ ਨੂੰ ਇਸ ਨੂੰ ਲੋਭ ਲੁਭਾਇ ॥
ਚਰਨ ਕਮਲ ਕੀ ਪ੍ਰੀਤਿ ਇਸੁ ਨਿਤਿ ਨਉਤਨੁ ਨਾਮੁ ਧਿਆਇ ॥ ਬ੍ਰਹਮਾ ਕਹੈ ਸੇਖ ਨਾਗ ਨੂੰ ਸੁੰਦਰ ਬਚਨ ਬਣਾਇ ॥
ਪ੍ਰਲੈ ਕਾਲ[2] ਕੈ ਸਮੇ ਪ੍ਰਭ ਸੈਨੁ ਕਰਹਿ ਸਿਰਿ ਆਇ ॥ ਚਰਨ ਛੁਹੇਂਗੇ ਸੀਸ ਤਵ[3] ਧਰਤੀ ਧਾਰਹੁ ਚਾਇ ॥
ਸੇਖਨਾਗ ਨੈ ਮੰਨਿਆ ਬਿਧਿ ਕਾ ਬਚਨੁ ਸੁਭਾਇ ॥ ਚਰਨ ਕਮਲ ਕੈ ਲੋਭ ਕਰਿ ਦਰਬਾਰੀ ਧਰਤੀ ਧਾਰੀ ਧਾਇ[4]॥ ੧ ॥
ਨਾਰਦ ਮੁਨ ਉਪਦੇਸਿਆ ਸੇਖਨਾਗੁ ਕੂ ਗਿਆਨੁ ॥ ਤ੍ਰਿਣੁ ਸੁਮੇਰੁ ਤੇ ਲਾਇ ਕਰਿ ਤੂ ਇਕੋ ਬ੍ਰਹਮੁ ਪਛਾਨੁ ॥
ਏਹਿ ਜੁ ਬਧੀ ਆਸ ਤੈ ਏਹੁ ਮਹਾਂ ਅਗਿਆਨੁ ॥ ਅੰਤਰਿ ਬਾਹਰਿ ਏਕੁ ਹੈ ਦੇਖਹੁ ਧਰ ਉਰ[5] ਧਿਆਨੁ ॥
ਸੇਖੁ ਸਮਝਿ ਸੀਤਲ ਭਇਆ ਹਰਿ ਸਿਮਰ ਭੈਆ ਮਸਤਾਨੁ ॥ ਦਰਬਾਰੀ ਸਿਮਰਹੁ ਸਾਸਿ ਸਾਸਿ ਦਰਗਹ ਪਾਵਹਿ ਮਾਨੁ ॥ ੨ ॥

**ਪਉੜੀ ॥**

ਸੇਖ ਨਾਗ ਕਾ ਰੂਪੁ ਹਰਿ ਆਪੇ ਅਵਤਾਰੇ ॥ ਕਸਪੁ ਜਿਸ ਕਾ ਪਿਤਾ ਹੈ ਕਦੂਮਹਤਾਰੇ ॥
515.ਅ ਖੀਰ ਸਮੁੰਦ੍ਰ ਥਾਨ ਜਿਸ ਗੁਰ ਨਾਦਰ ਧਾਰੇ ॥ ਧਰਤੀ ਕਾ ਰਖਕੁ ਭਇਆ[6] ਨਾਮੁ ਨਿਤਿ ਚਿਤਾਰੇ/॥
ਨਉਤਨ ਨਾਮ ਅਰਾਧਦਾ ਅੰਤੁ ਪਾਇ ਨ ਪਾਰੇ ॥ ੬ ॥

**ਸਲੋਕ ॥**

ਆਇ ਪੁਛਣ ਵਾਰਤਾ ਸਨਕਾਦਿਕ ਬ੍ਰਹਮੇ ਪਾਹਿ ॥ ਜੇ ਏਹੁ ਪੂਰਨ ਬ੍ਰਹਮ ਹੈ ਤਾਂ ਇਸੇ ਬੰਧਾਵਹੁ ਕਾਂਹਿ ॥
ਜੇਕਰਿ ਸਾਧਨ ਸਤਿ ਹੈ ਤਾਂ ਜੀਉ ਆਤਮਾ ਨਾਹਿ ॥ ਜੋ ਬ੍ਰਹਮਾ ਚਾਹੇ ਸੋ ਕਰੇ ਪਰੇ ਨ ਸੰਸੇ ਮਾਂਹਿ ॥
ਸਨਕਾਦਿਕ ਕਹਹਿ ਬਿਰੰਚ[7] ਨੂੰ ਦਰਬਾਰੀ ਧੋਖਾ ਲਾਹਿ ॥ ੧ ॥
ਬੇਦਾਂ ਮਹਿ ਤੈ ਥਾਪਿਆ ਕਰਿ ਆਤਮ ਦੇਉ ਪਰਧਾਨੁ ॥ ਤਾਂ ਸਾਧਨੁ ਤਪੁ ਕਾਂ ਕੋ ਕਰੇ ਜਾ ਆਪੇ ਸੁਘੜੁ ਸੁਜਾਨੁ ॥
ਭੋਗੇ ਭੁੰਚੈ ਕੁਛ ਕਰੈ ਤਿਸ ਕਉ ਕਉਨੁ ਬੰਧਾਨੁ ॥ ਬ੍ਰਹਮਾ ਚੁਪਕੈ ਹੋਇ ਰਹਿਆ ਫੁਰਿਓ ਨਾਹਨ ਗਿਆਨੁ ॥
ਦਰਬਾਰੀ ਬ੍ਰਹਮਾ ਚਿਤਵਨੁ ਭਇਆ ਅਵਤਾਰੁ ਲੈਆ ਭਗਵਾਨ ॥ ੨ ॥

**ਪਉੜੀ ॥**

ਹੰਸ ਅਉਤਾਰ[8] ਹੋਇ ਅਉਤਰੇ ਬ੍ਰਹਮਾ ਸਮਝਾਇਆ ॥ ਮਾਨ ਸਰੋਵਰੁ ਮਨੁ ਭਇਆ ਸੋ ਪਿਤਾ ਠਹਿਰਾਇਆ ॥
ਆਪੇ ਅਪਨਾ ਗੁਰੂਹੈ ਜਿਸੁ ਮਾਤਾ ਮਾਇਆ॥ ਮਾਨਸਰੋਵਰੁ ਥਾਨੁ ਹੈ ਕਉਤਕਿ ਦਿਖਲਾਇਆ ॥
ਨੀਰ ਖੀਰ[9] ਜਿਉ ਭਿੰਨ ਕਰਿ ਮਾਇਆ ਬ੍ਰਹਮੁ[10] ਦਿਖਾਇਆ ॥ ੭ ॥

**ਸਲੋਕ ॥**

ਬ੍ਰਹਮੇ ਪਾਸਹੁ ਬੇਦ ਚਾਰ ਸੰਖਾਸੁਰੁ ਲੈ ਗੈਆ ਚੁਰਾਇ ॥ ਸਾਗਰ ਸਪਤ ਗੜਾਙਿ[11] ਵਿਚਿ ਲੈ ਬੈਠਾ ਓਥੈ ਜਾਇ ॥
ਬ੍ਰਹਮਾ ਕਰੈ ਬਿਨੰਤੀਆ ਪ੍ਰਭ ਆਗੇ ਕੂਕ ਸੁਣਾਇ ॥ ਦਰਬਾਰੀ ਹੋਈ ਅੰਧਘੋਰ ਦੀਵੈ ਬੇਦੁ ਬੁਝਾਇ ॥ ੧ ॥
ਸੁਣੀ ਪੁਕਾਰ ਬਿਰੰਚ ਦੀ ਕਰਨਹਾਰ ਕਰਤਾਰ ॥ ਬਾਣੀ ਭਈ ਅਕਾਸ ਤੇ ਬ੍ਰਹਮੇ ਸੁਣੀ ਹਿੰਙਾਰਿ ॥
516.ੳ ਦੈਤੁ ਮਾਰ ਗੁਆਇ/ਕੈ ਦੇਵਗੁ ਬੇਦ ਸਮਾਰ ॥ ਦਰਬਾਰੀ ਕਾਜ ਸਵਾਰਣੇ ਆਏ ਹਰਿ ਅਵਤਾਰ ॥ ੨ ॥

**ਪਉੜੀ ॥**

ਸੰਖਾਸੁਰੁ ਨੂੰ ਮਾਰਨੈ ਮਛ[12] ਰੂਪੀ ਆਏ ॥ ਪੂਰਬ ਰਿਖੁ ਜਿਸ ਪਿਤਾ ਹੈ ਸੰਖਾਵਤੀ ਮਾਏ ॥
ਜਿਸ ਦਾ ਥਾਨੁ ਦੁਆਰਕਾ ਪਾਇ ਬ੍ਰਤ ਸਹਾਏ ॥ ਮਾਨਧਾਤਾ ਗੁਰੁ ਧਾਰ ਕੈ ਸੰਖਾਸਰੁ[13] ਘਾਏ ॥
ਸੰਖਾਸੁਰੁ ਨੂ ਮਾਰ ਕੈ ਪ੍ਰਭ ਬੇਦ ਛਡਾਏ ॥ ਦਿਤੇ ਬੇਦ ਬਿਰੰਚ ਨੂੰ ਬ੍ਰਹਮਾ ਜਸੁ ਗਾਏ ॥ ੮॥

**ਸਲੋਕ ॥**

ਭਗਤਿ ਜਗਤਿ ਸੀ ਛਪਿ ਗਈ ਕੋਈ ਸਮਝੈ ਨਾਹਿ ॥ ਭਗਤਿ ਬਿਨਾ ਗਤਿ ਨਾ ਮਿਲੈ ਪਰ ਜੰਮਹਿ ਆਵਹਿ ਜਾਹਿ ॥
ਦਰਬਾਰੀ ਦੁਖੁ ਸੁਖੁ ਭੋਗਨੀ ਨਰਕ ਸੁਰਗ ਕੈ ਮਾਂਹਿ ॥ ੧ ॥

---

1. ਮਣ ਪੱਕੇ (40 ਸੇਰ) ਵਿਚੋਂ ਇਕ ਕਿਣਕਾ 2. ਪਰਲੋ ਆਉਣ ਤੇ 3. ਓਦੋਂ 4. ਧਰਤੀ ਨੂੰ ਚੁੱਕ ਲਿਆ 5. ਹਿਰਦੇ ਵਿੱਚ 6. ਰੱਖਿਆ ਕਰਨ ਵਾਲਾ 7. ਬ੍ਰਹਮਾ ਨੂੰ 8. ਪੰਜਵਾਂ ਹੰਸ ਅਵਤਾਰ 9. ਪਾਣੀ ਅਤੇ ਦੁੱਧ ਵਾਂਗ 10. ਮਾਇਆ ਅਤੇ ਬ੍ਰਹਮ ਨੂੰ 11. ਸਮੁੰਦਰ ਦੇ ਮਘੋਰੇ ਵਿੱਚ 12. ਭਾਈ ਦਰਬਾਰੀ ਅਨੁਸਾਰ ਛੇਵਾਂ ਅਵਤਾਰ 13. ਸੰਖ ਨਾਮੀ ਅਸੁਰ ਨੂੰ

ਨਉ ਪਰਕਾਰ ਕੀ ਭਗਤਿ ਬਿਨੁ ਕਾਰਜ ਸਰੇ ਨ ਕੋਇ ॥ ਸ੍ਵਣ ਹਰਿਜਸੁ ਮਨ ਭਜਨੁ ਮੁਖ ਮਹਿ ਗਾਵੈ ਸੋਇ ॥
ਮੰਡਨੁ ਝਲਣੁ ਸੰਤ ਕਉ ਦਾਸ ਨਿਆਈ ਹੋਇ॥ ਡੰਡੌਤਿ ਬੰਦਨਾ ਪਾਦ ਸੇਵ ਰਹੇ ਨ ਮਨ ਮਹਿ ਦੋਇ ॥
ਦਰਬਾਰੀ ਆਤਮ ਨਵੇਦਨ ਕਰੈ ਮਨ ਤੇ ਦੁਬਿਧਾ ਖੋਇ ॥ ੨ ॥

**ਪਉੜੀ ॥**

ਨਾਰਦਾ ਨਉ ਪਰਕਾਰ ਕੀ ਜਗ ਭਗਤਿ ਸਮਝਾਈ ॥ ਬ੍ਰਹਮਾ ਜਾ ਕਾ ਪਿਤਾ ਹੈ ਵੈਸਨਵੀ ਮਾਈ ॥
ਬ੍ਰਹਮਾ ਗੁਰੁ ਕਰਿ ਮੰਨਿਆ ਕੁਦਰਤਿ ਦਿਖਲਾਈ ॥ ਅੰਸੁ ਅਵਤਾਰੀ ਆਇਆ ਨਾਰਦੁ ਗੁਸਾਂਈ ॥
ਬ੍ਰਹਮਪੁਰੀ ਅਸਥਾਨ ਹੈ ਪ੍ਰੇਮ ਭਗਤਿ ਪ੍ਰਗਟਾਈ ॥ ੯ ॥

**ਸਲੋਕ ॥**

ਭਗਤਿ ਜਗਤਿ ਕਉ ਕਠਨੁ ਹੈ ਕਰਿ ਜਿਨਿ[2] ਸਕੈ ਕੋਇ ॥ ਬੰਧਨ ਪਰੇ ਅਨੇਕ ਹੀ ਭਗਤਿ ਕਹਾਂ ਤੇ ਹੋਇ ॥
516.ਅ ਬਾਂਧੇ ਮਾਇਆ ਮੋਹ ਮੈਂ ਕਹਾਂ ਦੈਖ[3] ਕਹਾਂ ਰਾਗੁ[4]॥ ਦਰਬਾਰੀ/ਭਗਤਿ ਨ ਗਿਆਨ ਹੋਇ ਬਿਨੁ ਉਪਜੈ ਵੈਰਾਗੁ ॥ ੧ ॥
ਸਨਕ ਸਨੰਦਨ ਸਨਾਤਨ ਸੰਤੁ ਕੁਮਾਰੁ ॥ ਬੈਰਾਗੁ ਪ੍ਰਗਟਾਵਣ ਕਾਰਣੇ ਆਏ ਅੰਸ ਅਵਤਾਰ[5] ॥
ਦਰਬਾਰੀ ਚਹਹੁ ਕਾ ਇਕੁ ਰੂਪੁ ਬ੍ਰਹਮੈ ਕੈ ਸੁਤ ਚਾਰ ॥ ੨ ॥

**ਪਉੜੀ ॥**

ਬੈਰਾਗੁ ਰੂਪ ਕਰਿ ਜਗਤ ਮੈ ਸਨਕਾਦਿਕ ਆਏ ॥ ਬ੍ਰਹਮਾ ਜਿਨ ਕਾ ਪਿਤਾ ਹੈ ਸਾਵਿਤ੍ਰੀ ਮਾਏ ॥
ਨਾਰਦੁ ਗੁਰੁ ਕਰਿ ਮੰਨਿਆ ਜਨ ਮਾਰਗ ਪਾਏ ॥ ਰਿਖਪੁਰ ਜਿਸੁ ਅਸਥਾਨ ਹੈ ਬੈਰਾਗੁ ਦਿਖਾਏ ॥
ਭਾਗ ਜਿਨਾ ਦੇ ਭਲੇ ਹੈ ਸੇ ਭਗਤੀ ਲਾਏ ॥ ੧੦ ॥

**ਸਲੋਕ ॥**

ਕਾਰਜ ਕਰਨ ਨਮਿਤ ਹਰਿ ਆਂਵਹਿ ਜਗ ਅਵਤਾਰ ॥ ਅਸੁਰਾ ਮਾਰ ਬਿਡਾਰਦਾ ਸੁਰ ਸੰਤਾ ਕਾਜ ਸਵਾਰ ॥
ਕਉਤਕ ਕਰਿ ਕਰਿ ਦੇਖਦਾ ਦਰਬਾਰੀ ਕਰਨੈਹਾਰੁ ॥ ੧ ॥
ਭਗਤ ਵਛਲੁ ਭਗਵਾਨੁ ਹੈ ਕਰਤਾ ਅਲਗੁ ਅਪਾਰੁ ॥ ਦਰਬਾਰੀ ਸਿਮਰਹੁ ਰੈਣਿ ਦਿਨੁ ਕਰਨਹਾਰੁ ਕਰਤਾਰੁ ॥ ੨ ॥

**ਪਉੜੀ ॥**

ਕਲਾ ਅਉਤਾਰੁ ਕੁਰੰਭ[6] ਰੂਪ ਹੋਇ ਆਇਆ ਆਪੇ ॥ ਪਦਮਾਵਤੀ ਅਰ ਕਮਲ ਰਿਖੁ ਜਾ ਕੇ ਹੈ ਮਾਪੇ ॥
ਮਾਨਸਰੋਵਰੁ ਥਾਨ ਹੈ ਗੁਰ ਸਹਜਾਨੰਦੁ ਥਾਪੇ ॥ ਮਧਕੈਟਕ ਪਰਹਾਰਿਆ ਸਭਿ ਦੈਂਤ ਸੰਤਾਪੇ ॥
ਸਾਗਰੁ ਰਿੜਕਿ ਦਿਖਾਲਿਓ ਆਪਨ ਪਰਤਾਪੇ ॥ ਤਿਸੁ ਕੀ ਕੀਤੀ ਹੋਰੁ ਕਉਣ ਜੋ ਥਾਪ ਉਥਾਪੇ ॥ ੧੧ ॥

**ਸਲੋਕ ॥**

ਅਜੈ ਬਿਜੈ ਦਰਵਾਨ ਕਉ ਦਿਵਾਇਆ ਆਪਿ ਸਰਾਪੁ ॥ ਕਉਤਕ ਦੇਖਣ ਕਾਰਣੈ ਦਿਖਾਵਣ ਕਉ ਪਰਤਾਪ ॥
517.ੳ ਸਮਝਾਵਣ ਕੰਉ ਪ੍ਰਭ ਆਪਿ ਹੈ ਭੁਲਾ/ਵਣ ਕੰਉ ਭੀ ਆਪ ॥ ਦਰਬਾਰੀ ਐਸਾ ਪਾਰਬ੍ਰਹਮੁ ਸਦਾ ਸਦਾ ਤੂ ਜਾਪੁ ॥ ੧ ॥
ਸਨਕਾਦਕ ਅਰ ਦਰਵਾਨ ਦੁਇ ਦੁਹੁ ਮੈ ਉਪਜਿਆ ਵਾਦੁ[7] ॥ ਦਰਵਾਨਾ ਤੇ ਦੈਤ ਭਏ ਸਨਕਾਦਿਕ ਤੇ ਪਹਿਲਾਦੁ ॥
ਆਪੇ ਹਿਕਮਤਿ ਸਾਜਦਾ ਆਪੇ ਹੈ ਉਸਤਾਦੁ ॥ ਸੰਤ ਉਬਾਰਨਿ ਅਸੁਰ ਹਰਨਿ ਆਦਿ ਜੁਗਾਦਿ ਅਨਾਦਿ ॥
ਅਹਿਨਿਸਿ ਸਿਮਰਹੁ ਰੇ ਮਨਾ ਦਰਬਾਰੀ ਪਾਵਹਿ ਦਾਦ[8] ॥ ੨ ॥
ਸਨਕਾਦਿਕਾਂ ਕੇ ਸਰਾਪੁ ਕੀ ਕਿਨੈ ਆਨਿ ਨ ਸਕੀ ਮੇਟਿ ॥ ਅਜੈ ਬਿਜੈ ਦਰਵਾਨ ਦੁਇ ਆਏ ਪਏ ਅਦਿਤਾਂ ਪੇਟਿ ॥
ਜਉੜੇ ਜਨਮੇ ਦੈਤਿ ਦੁਇ ਮਾਨੋ ਹਰਿ ਕੀ ਭੇਟਿ ॥ ਤੇਜੁ ਦੁਹਾਂ ਦਾ ਪਸਰਿਆ ਸੂਰਜ ਤੇਜੁ ਸਮੇਟਿ ॥
ਹਰਣਕਸਪੁ ਗਇਆ ਨਾਵਣੇ ਸਾਗਰ ਕੇ ਤਟਿ ਥੇਟਿ ॥ ਲਾਗਾ ਜਲ ਮਹਿ ਖੇਡਣੇ ਆਈ ਜਲ ਕਉ ਫੇਟਿ ॥
ਥਲਾ ਤੁਟਾ ਸਾਗਰੇ ਧਰਤੀ ਲਈ ਲਪੇਟਿ ॥ ਧਰਤੀ ਠਹਿਰਾਵਣ ਕਾਰਣੇ ਆਵਗੁ ਆਪਿ ਅਮੇਟਿ ॥
ਦਰਬਾਰੀ ਸੂਕਰ[9] ਰੂਪੀ ਅਵਤਰੇ ਮਾਰੇ ਦੈਤਿ ਚਪੇਟਿ ॥ ੩ ॥

---

1. ਸੱਤਵਾਂ ਅਵਤਾਰ 2. ਨਹੀਂ 3. ਦਵੈਖ, ਈਰਖਾ 4. ਦੁਨਿਆਵੀਂ ਪਿਆਰ ਅਰਥਾਤ ਮੋਹ 5. ਅੱਠਵਾਂ ਅਵਤਾਰ 6. ਕੂਰਮ ਅਵਤਾਰ (ਨੌਵਾਂ) 7. ਝਗੜਾ (ਸਨਕਾਦਿਕ ਅਤੇ ਪ੍ਰਭੂ ਦੇ ਪਹਿਰੇਦਾਰ ਵਿਚਕਾਰ) 8. ਉਸਤਤਿ 9. ਸੂਕਰ ਅਵਤਾਰ (ਦਸਵਾਂ)

**ਪਉੜੀ ॥**

ਸੂਕਰ ਰੂਪੀ ਅਵਤਰੇ ਆਪੇ ਬਨਿਵਾਰੀ ॥ ਦਿੜੰਬ ਰਿਖੁ ਜਿਸੁ ਕਾ ਪਿਤਾ ਹੈ ਕਰਿ ਕਲਾ ਦਿਖਾਰੀ ॥
ਲੀਲਾਵੰਤੀ ਮਾਤ ਜਿਸੁ ਖੇਲੇ ਖੇਲਾਰੀ ॥ ਮਹਖਾ ਨਗਰੀ ਥਾਨੁ ਹੈ ਸੁ ਕਲਾ ਅਵਤਾਰੀ ॥
ਬਛਰਾਜ ਗੁਰੂ ਮੰਨਿਆ ਸੰਤਨ ਹਿਤਕਾਰੀ ॥ ਹਰਨਾਕਸਪੁ ਮਾਰਿਆ ਦਾਨੋ[1] ਅਹੰਕਾਰੀ ॥
ਧਰ ਠਹਿਰਾਈ ਦਾੜਿ[2] ਪ੍ਰਭ ਪਰਉਪਕਾਰੀ ॥ ਕੁਦਰਤਿ ਤੇਰੀ ਵਾਹੁ ਵਾਹੁ ਵਾਰੀ ਦਰਬਾਰੀ ॥ ੧੨ ॥

**ਸਲੋਕ ॥**

517.ਅ ਹਰਨਾਕਸੁ ਪਾ/ਛੇ ਰਹਿਆ ਤਿਨ ਤਪੁ ਕੀਨਾ ਬਾਹਰਿ ਜਾਇ ॥ ਸਤੁ ਠੁ[3] ਬ੍ਰਹਮਾ ਹੋਇਆ ਵਰੁ ਮੰਗੁ ਮੁਖਹੁ ਕੁਛ ਆਇ ॥
ਹਰਨਾਕਸੁ ਆਖੇ ਦੇਹੁ ਜੀ ਮੋ ਕਉ ਦਾਨੁ ਪਸਾਇ ॥ ਤ੍ਰਿਹ ਲੋਆ ਕਾ ਰਾਜ ਮੁਝ ਪ੍ਰਿਥਮ ਦੇਹੁ ਦਿਵਾਇ ॥
ਜੋ ਤੈ ਰਚਨਾ ਸਾਜੀਆ ਸੇ ਮੋਹਿ ਨ ਸੰਕੈ ਘਾਇ ॥ ਅੰਤਰਿ ਬਾਹਰਿ ਨ ਮਰਾਂ ਏਉ ਸੁਣਾਇਆ ਗਾਇ ॥
ਦਿਨੇ ਨ ਰਾਤੀ ਨ ਮਰਾਂ ਮੁਝ ਕਾਲੁ ਨ ਸੰਕੈ ਖਾਇ ॥ ਨਾ ਆਇਧਿ[4] ਨਾਰ ਨਰ ਨ ਮਾਰੇ ਕਾਇ ਬਾਲਾਇ[5]॥
ਬ੍ਰਹਮੇ ਸਭ ਕੁਛ ਮੰਨਿਆ ਵਰੁ ਦਿਤਾ ਸਹਜ ਸੁਭਾਇ ॥ ਜੋ ਕਰਣੀ ਸੋ ਕਰਿ ਰਹਿਆ ਦਰਬਾਰੀ ਰੱਬ ਰਜਾਇ ॥ ੧ ॥
ਵਰੁ ਲੈ ਕੇ ਘਰ ਆਇਆ ਹਰਨਾਕਸੁ ਬੈਠਾ ਫੁਲ ॥ ਮਨ ਮਹਿ ਅਤਿ ਅਭਿਮਾਨਿਆ ਕੋ ਨਾਹਿਨ ਮੇਰੇ ਤੁਲ[6] ॥
ਲਗਾ ਵੈਰੁ ਚਿਤਾਰਣੇ ਗਲਿ ਗਈ ਸੁ ਪਿਛਲੀ ਭੁਲ ॥ ਮਾਰਹੁ ਸਾਧਾਂ ਬ੍ਰਹਮਣਾ ਦੇਸ ਵਦੇਸਹੁ ਜੁਲ[7] ॥
ਏਹੁ ਵਿਸਨ ਕਾ ਮੂਲ ਹੈ ਟਾਲਾ[8] ਫਲਾਂ ਪਤ ਫੁਲ[9] ॥ ਦਰਬਾਰੀ ਦੈਤ੍ ਮਾਰਣੈ ਉਠਿ ਪਏ ਹੈ ਹੁਲ ॥ ੨ ॥

**ਪਉੜੀ ॥**

ਧਰਤੀ ਦੁਖਿ ਕਰਲਾਣੀਆ ਜੋ ਦੈਤਿ ਦੁਖਾਈ ॥ ਸਾਧ ਦੁਖੇ ਤੇ ਮੈਂ ਦੁਖੀ ਦੁਖੁ ਸਹਿਓ ਨ ਜਾਈ ॥
ਮੁਨ ਜਨ ਰਿਖਿ ਮਿਲਿ ਦੇਵਤੇ ਅਰਦਾਸਿ ਸੁਣਾਈ ॥ ਹਰਣਾਕਸਿ ਕੈ ਦੁਖਿ ਕੂਕਿਆ ਹੁਣਿ ਰਹੀ ਨ ਕਾਈ ॥
ਫਰੀਆਦਿ ਸੁਣੀ ਪਰਮੇਸੁਰੈ ਦਾਦਿ ਸਭਨਾ ਪਾਈ ॥ ਮੈਂ ਆਵਗੁ ਅਵਤਾਰੁ ਧਰ ਹੁਣਿ ਢਿਲਿ ਨ ਕਾਈ ॥ ੧੩ ॥

**ਸਲੋਕ ॥**

518.ੳ ਹਰਨਾਕਸਿ ਕੇ ਸੁਤ ਚਾਰ[10] ਸੇ ਵਡਾ/ਸੁਤੁ ਪਹਿਲਾਦੁ ॥ ਪੜਨਾ ਪਾਇਆ ਰਾਜਨੀਤ ਪਾਧੇ ਚਿਤੁ ਅਹਿਲਾਦੁ ॥
ਪਹਿਲਾਦ ਨ ਪੜਸੀ ਪਟੀਆ ਲਾਗਾ ਰਾਮ ਨਾਮ ਕਾ ਸੁਆਦੁ॥ ਹਰਨਾਕਸੁ ਨਾਲਿ ਪਹਿਲਾਦ ਦੇ ਲਗਾ ਵੈਰੁ ਕਮਾਵਣ ਵਾਦੁ ॥
ਥੰਮ ਗਡਾਏ ਦੈਤ ਨੇ ਦਰਬਾਰੀ ਆਵਗੁ ਆਪਿ ਅਨਾਦੁ ॥ ੧ ॥ ਹਰਨਾਕਸੁ ਕਰਿ ਪਹਿਲਾਦ ਨੂੰ ਥੰਮ ਮਾਂਹਿ ਹੈ ਰਾਮੁ ॥
ਪਹਿਲਾਦੁ ਕਹੈ ਹਰਨਾਕਸੈ ਸਭ ਥਾਂਈ ਪ੍ਰਭ ਕਾ ਧਾਮੁ ॥ ਹੋਹਿ ਸੁਖੀ ਹਰਨਾਕਸਾ ਲੇਵਹਿ ਉਸ ਕਾ ਨਾਮ ॥
ਦਰਬਾਰੀ ਹਰਨਾਕਸੁ ਕੋਪਿਆ[11] ਮਤਿ ਭਈ ਜਿਸੁ ਖਾਮ ॥ ੨ ॥

**ਪਉੜੀ ॥**

ਨਰਸਿੰਘ[12] ਰੂਪੁ ਹਰਿ ਧਾਰਿ ਕੈ ਪ੍ਰਭੁ ਆਪੇ ਆਇਆ ॥ ਪਿਤਾ ਬਦਨਰਿਖੁ ਜਾਸੁ ਕਾ ਚੰਦ੍ਰਾਵਤੀ ਮਾਇਆ ॥
ਗੁਰੂ ਅਮਰਤੇਜੁ ਮੰਨਿਆ ਥਾਨੁ ਮੁਲਤਾਨੁ ਸੁਹਾਇਆ ॥ ਹਰਨਾਕਸ ਕਾ ਉਦਰੁ ਬਿਦਾਰਿਆ ਨਖਾਂ[13] ਸੰਗਿ ਘਾਇਆ ॥
ਬ੍ਰਹਮੇ ਬਚਨੁ ਮੁਕਾਇ ਕੈ ਪਹਿਲਾਦੁ ਬਚਾਇਆ ॥ ਪਹਿਲਾਦੁ ਤਖਤ ਬਹਾਇ ਕੈ ਆਪਿ ਚਉਰੁ ਝੁਲਾਇਆ ॥ ੧੪ ॥

**ਸਲੋਕ ॥**

ਸੁਰ ਅਸੁਰਾ ਮਸਲਤਿ[14] ਕਰੀ ਨਿਧਿ ਮਥੀਐ[15] ਕਰਿ ਕੋਈ ਜਤਨੁ ॥ ਪਰਬਤੁ ਪਾਇ ਵਿਰੋਲਿਆ ਨਿਕਸੈ ਚੌਦਹ ਰਤਨ ॥
ਪਹਿਲੇ ਝੁਬਕਿ ਬਿਖੁ[16] ਨਿਕਲੀ ਲਗੇ ਸਭੇ ਪਚਨ ॥ ਸਿਉ[17] ਕਉ ਸਉਪਹੁ ਜਾਇ ਬਿਖੁ ਇਉ ਭਇਆ ਅਕਾਸਹੁ ਬਚਨੁ ॥
ਸਿਵ ਕੀ ਕਰੀ ਅਰਾਧਨਾ ਸਿਉ ਬਿਖੁ ਲਈ ਪਚਾਇ ॥ ਧਰਿਆ ਚੰਦੁ ਲਿਲਾਟਿ ਸਿਵ ਧਨੰਤਰ ਪਾਸਿ ਬਹਾਇ ॥
518.ਅ ਪਾਛੇ ਯਾਰਹਿ ਰਤਨ ਜੋ ਸੋ ਸ/ਭਿ ਦੀਨੇ ਵੰਡਿ ॥ ਜਿਉ ਜਿਉ ਦੀਨੇ ਜਿਨ੍ਹਾਂ ਨੂੰ ਸੋ ਸੰਤੁ ਸੁਣਾਵਹੁ ਖੰਡਿ ॥
ਅਧੁ ਦੇਣਾ ਸੀ ਇੰਦ ਨੂੰ ਪੰਜ ਰਤਨ ਤਉ ਦੇਹੁ ॥ ਉਚ ਸਰਵਾ[18] ਸਪਤਿਮੁਖੀ ਘੋੜਾ ਰਵਿ ਜੀ ਲੇਹੁ ॥

---

1. ਦੈਂਤ ਜੋ ਹੰਕਾਰੀ ਸੀ 2. ਸੂਰ ਦੀ ਹੁੱਡ 3. ਸਤੁੰਸ਼ਟ 4. ਹਥਿਆਰ, ਸ਼ਸ਼ਤਰ 5. ਬਲਾ, ਭੂਤ ਪ੍ਰੇਤ 6. ਮੇਰੇ ਬਰਾਬਰ 7. ਜਾ ਕੇ 8. ਟਹਿਣੀਆਂ 9. ਪੱਤੇ ਅਤੇ ਫੁੱਲ ਵਿਸਥਾਰ ਲਈ ਵੇਖੋ ਇਸੇ ਵਾਰ ਦੀ ਪਉੜੀ ਦੂਜੀ 10. ਹਰਨਾਕਸ਼ ਦੇ ਚਾਰ ਪੁੱਤਰਾਂ ਦਾ ਵਰਣਨ ਇਸ ਸੰਪ੍ਰਦਾਇ ਵਿੱਚ ਵੇਖਿਆ ਗਿਆ ਹੈ 11. ਮਾਰ ਦਿੱਤਾ 12. ਨਰ ਅਤੇ ਸ਼ੇਰ ਦਾ ਰੂਪ (ਗਿਆਰਵਾਂ ਅਵਤਾਰ) 13. ਨਹੁੰਆਂ ਨਾਲ 14. ਵਿਚਾਰ ਕੀਤੀ 15. ਸਮੁੰਦਰ ਨੂੰ ਰਿੜਕੀਏ 16. ਜ਼ਹਿਰ 17. ਸ਼ਿਵ ਜੀ 18. ਉਚੇ ਸ੍ਰਵਾ ਘੋੜਾ

ਕਾਂਮਧੇਨੁ ਅਰ ਕਲਪਬਿਰਛੁ ਧਨਖੁ ਮੋਹਨੀ ਨਾਲਿ ॥ ਐਰਾਪਤਿ ਹਸਤੀ ਦੀਆ ਇੰਦ੍ਰ ਪੰਜ ਸਮਾਲਿ[1] ॥
ਸੰਖੁ ਲਛਮੀ ਕਉ ਸਤਕਿ ਮਣਿ ਤੈ ਲੀਨੇ ਪ੍ਰਭ ਆਪਿ ॥ ਦਰਬਾਰੀ ਮੋਹਨੀ ਰੂਪੁ ਧਰ ਆਵਸੀ ਕਰਨ ਸੁਰਾਂ ਪਰਤਾਪਿ ॥ ੧ ॥
ਮਦੁ ਅੰਮ੍ਰਿਤ ਪਾਛੇ ਰਹੇ ਤਾ ਪਰ ਉਪਜੀ ਰਾਰ[2] ॥ ਅਸੁਰ ਨ ਦੇਵਹਿ ਸੁਰਾ ਕਉ ਕਹਹਿ ਅਸੀਂ ਸਿਰਦਾਰ ॥
ਸੁਰ ਪ੍ਰਭ ਪਹਿ ਬਿਨਤੀ ਕਰਹਿ ਮਾਣੁ ਨਿਮਾਣਿਆ ਤੋਹਿ ॥ ਜਹਾਂ ਕਹਾਂ ਰਖਿਆ ਕਰੀ ਭੀੜ ਪਈ ਜਹ ਮੋਹਿ ॥
ਸੁਣੀ ਬਿਨਤੀ ਪਾਰਬ੍ਰਹਮ ਆਇਆ ਧਰ ਅਵਤਾਰ ॥ ਸੰਤ ਸਹਾਈ ਪਾਰਬ੍ਰਹਮੁ ਦਰਬਾਰੀ ਸਦ ਬਲਿਹਾਰ ॥ ੨ ॥

**ਪਉੜੀ ॥**

ਮੋਹਣੀ ਕਾ ਅਵਤਾਰੁ[3] ਧਰ ਸੁਰ ਅਸੁਰਾ ਵਿਚਿ ਆਇਆ ॥ ਬਿਸਨੁ ਥਾਪੁ ਗੁਰੁ ਵਿਸਨ ਹੈ ਮਾ ਇਛਾ ਜਾਇਆ ॥
ਅੰਮ੍ਰਿਤੁ ਦਿਤਾ ਸੁਰਾਂ ਕਉ ਮਦੁ[4] ਅਸੁਰ ਪਿਆਇਆ ॥ ਰਾਹੁ ਦੈਤੁ ਵਿਚਿ ਸੁਰਾ ਦੇ ਸਸਿ ਸੂਰ[5] ਬਤਾਇਆ ॥
ਰਾਹ ਦੈਤ ਦੇ ਸੀਸ ਨੂ ਪ੍ਰਭ ਖੜਗੁ ਵਗਾਇਆ ॥ ਸਿਰਿ ਤੇ ਹੋਆ ਕੇਤੁ[6] ਫੇਰਿ ਨ ਖੜਗ ਚਲਾਇਆ ॥
ਅਪਨੀ ਗਤਿ ਮਿਤਿ ਜਾਣਦਾ ਆਪੇ ਹਰਿ ਰਾਇਆ ॥ ੧੫॥

**ਸਲੋਕ ॥**

ਪਾਪ ਕਰਹਿ ਜੋ ਜਗਤ ਮਹਿ ਤਿਨ ਤੇ ਉਪਜਹਿ ਰੋਗ ॥ ਰਾਮ ਨਾਮੁ ਵਿਸਾਰਿ ਕੈ ਜੋ ਭੋਗਹਿ ਬਿਖਿਆ ਭੋਗ ॥
519.ੳ ਈਹਾ ਦੁ/ਖੁ ਆਗੈ ਨਰਕੁ ਪਾਪਾ ਕਾ ਫਲੁ ਹੋਇ ॥ ਦਰਬਾਰੀ ਦਾਰੂ ਰੋਗੁ ਦਾ ਜਾਇ ਨ ਸਕੈ ਕੋਇ॥ ੧ ॥
ਅਉਖਧ ਰੋਗ ਬਤਾਵਣੇ ਆਵਗੁ ਆਪਿ ਰਜਾਇ ॥ ਦਰਬਾਰੀ ਕਰਣੇਹਾਰ ਦੀ ਗਤਿ ਮਿਤਿ ਲਖੀ ਨ ਜਾਇ ॥ ੨ ॥

**ਪਉੜੀ ॥**

ਕਲਾ ਅਉਤਾਰ ਧਨੰਤਰੋ[7] ਵੈਦਕ ਕੋ ਆਇਆ ॥ ਪਿਤਾ ਸਮੁੰਦੁ ਵਿਸਨੁ ਗੁਰੁ ਅਜੂਨੀ ਮਾਇਆ ॥
ਜੜੀ ਬੂਟੀ ਕੀ ਜਾਣਦੇ ਧਮਨੀ[8] ਗਿਆਨੁ ਬਤਾਇਆ ॥ ਅਉਖਦ ਰੋਗ ਜਣਾਇਕੈ ਏਹੁ ਰਾਹੁ ਚਲਾਇਆ ॥
ਵਿਸਨ ਕਲਾ ਹਰਿ ਧਾਰ ਕੈ ਧਨੰਤਰ ਵੈਦੁ ਕਹਾਇਆ ॥ ੧੬ ॥

**ਸਲੋਕ ॥**

ਜਗਾ ਬਿਨਾ ਨ ਪਾਈਐ ਸੁਰਗੁ ਰਾਜੁ ਸੁਖ ਭੋਗੁ ॥ ਸੋ ਜਗ ਸਮਾਜੁ ਨ ਜਾਣਨੀ ਬਿਨੁ ਦਸੇ ਬਾਝਹੁ ਲੋਗ ॥
ਕਰਨਕਰਾਵਨੁ ਆਪਿ ਹੈ ਕੀਤਾ ਜਿਸਦਾ ਹੋਗੁ ॥ ਦਰਬਾਰੀ ਕਰਤਾ ਕਰਨਹਾਰੁ ਆਪੇ ਕਰੇ ਸੰਜੋਗੁ ॥ ੧ ॥
ਜੋ ਕੁਛੁ ਕਰੇ ਸੋ ਆਪਿ ਪ੍ਰਭ ਦੂਸਰੁ ਕਰੇ ਨ ਕੋਇ ॥ ਦਰਬਾਰੀ ਸੋਈ ਸਿਮਰੀਐ ਜਿਸੁ ਦਾ ਕੀਤਾ ਹੋਇ ॥
ਤਿਸ ਵਿਟਹੁ ਸਦਕੇ ਕੀਆ ਜਿਨਿ ਸਤਿਗੁਰ ਦਿਤੀ ਲੋਇ ॥ ੨ ॥

**ਪਉੜੀ ॥**

ਜਗਿਆ ਕਾ ਅਉਤਾਰੁ[9] ਲੈ ਕਰਿ ਜੱਗ ਦਿਖਾਏ ॥ ਪਿਤਾ ਰੁਚਿ ਰਿਖੁ ਜਾਸੁ ਕਾ ਅਕੂਤਾ ਮਾਏ ॥
ਨਾਰਦੁ ਗੁਰੁ ਕਰਿ ਮੰਨਿਆ ਜਾਗ ਜੱਗਿ ਦਿੜਾਏ ॥ ਅਸਮੇਧ ਅਰ ਰਾਜਸੂ ਜਗ ਕਰਿ ਦਿਖਲਾਏ ॥
ਸੁਰਗਪੁਰੀ ਦੇ ਜਾਣਿ ਨੂਜਗੁ ਮਗੁ ਦਿਖਾਏ ॥ ੧੭ ॥

**ਸਲੋਕ ॥**

ਸੁਰਗੁ ਲੋਕ ਨੂੰ ਜਾਂਹਿ ਨਰ ਮੁਕਤਿ ਨ ਪਾਵੈ ਕੋਇ ॥ ਜਗਾਂ ਤੇ ਗਤਿ ਨ ਲਹੇ ਜੰਮਣੁ ਮਰਣਾ ਹੋਇ ॥
519.ਅ ਦਰਬਾਰੀ ਜੋਗੁ ਪ੍ਰਗਟੁ ਕਰੇ ਕਪਲ ਮੁਨੀ/ਸੁਰੁ ਸੋਇ ॥ ੧ ॥
ਜੋਗੁ ਹੋਵੈ ਜੁਗਤਿ ਬਿਨੁ ਨ ਜਾਨੈ ਸੰਸਾਰੁ ॥ ਦਰਬਾਰੀ ਜੋਗੁ ਦਿੜਾਵਣ ਕਾਰਣੇ ਆਵਗੁ ਕਪਲ ਅਵਤਾਰੁ[10] ॥ ੨ ॥

**ਪਉੜੀ ॥**

ਕਲਾ ਅਉਤਾਰੁ ਕਪਲਦੇਉ ਹੈ ਪ੍ਰਿਥੰਦਕਿ ਆਇਆ ॥ ਦੇਵਹੂਤ ਜਿਸੁ ਮਾਤ ਨੂੰ ਉਪਦੇਸੁ ਸੁਣਾਇਆ ॥
ਕਰਦਮ ਰਿਖੁ ਜਿਸੁ ਪਿਤਾ ਹੈ ਸੋ ਗੁਰੂ ਮਨਾਇਆ ॥ ਸਤਿਜੁਗ ਧਾਰੇ ਜਗਤ ਨੂ ਜੋਗੁ ਕਰਿ ਦਿਖਲਾਇਆ ॥ ੧੮ ॥

---

1. ਚੌਦਾਂ ਰਤਨਾਂ ਬਾਰੇ ਵੇਖੋ ਅੰਤਿਕਾ -।। 2. ਲੜਾਈ ਝਗੜਾ 3. ਬਾਰਵਾਂ ਅਵਤਾਰ 4. ਸ਼ਰਾਬ 5. ਚੰਦਰਮਾ ਤੇ ਸੂਰਜ 6. ਕੇਤੂ (ਦੂਜਾ ਰਾਹੂ ਰਹਿ ਗਿਆ) 7. ਵੈਦ ਧਨੰਤਰ ਭਾਵ ਤੇਰਵਾਂ ਅਵਤਾਰ 8. ਨਾੜਾਂ ਦਾ 9. ਭਾਈ ਦਰਬਾਰੀ ਦਾਸ ਅਨੁਸਾਰ ਚੌਧਵਾਂ ਅਵਤਾਰ 10. ਕਪਲ ਮੁਨੀ (ਪੰਦਰਵਾਂ)

**ਸਲੋਕ ॥**

ਸੰਨਿਆਸ ਬਿਨਾ ਜਗੁ ਸੁਖੁ ਨਹੀਂ ਬਿਨਾ ਵਾਸਨਾ ਨਾਸ[1] ॥ ਜਨਮਾ ਕਾ ਕਾਰਨੁ ਵਾਸਨਾ ਬਿਨਾ ਜੋਗ ਅਭਿਆਸ ॥
ਜੈਸੀ ਜੈਸੀ ਵਾਸਨਾ ਤੈਸੀ ਹੀ ਗਲਿ ਫਾਸ ॥ ਦਤਾਤ੍ਰੇ[2] ਹੋਇ ਅਉਤ੍ਰੱਗੁ[3] ਬਹੁਤੀ ਹੋਗੁ ਖਲਾਸ ॥
ਗੁਰਮੁਖਿ ਤੇ ਜਿਉ ਜਿਉ ਸੁਣੀ[4] ਤਿਉ ਕਹਿ ਦਰਬਾਰੀ ਦਾਸ ॥ ੧ ॥
ਦਤਾਤ੍ਰੇ ਅਵਤਾਰ ਕੀ ਕਿਆ ਕਹਿ ਕਰੋ ਸਲਾਹਿ ॥ ਦਰਬਾਰੀ ਮੁਖਿ ਤੇ ਬੋਲੀਐ ਵਾਹਿ ਵਾਹਿ ਪ੍ਰਭ ਵਾਹਿ ॥ ੨ ॥

**ਪਉੜੀ ॥**

ਸੰਨਿਆਸ ਰੂਪ ਹੋਇ ਪ੍ਰਗਟਿਓ ਦਤਦੇਉ ਗੁਸਾਂਈ ॥ ਅਤ੍ਰੇ ਰਿਖੁ ਜਿਸੁ ਪਿਤਾ ਹੈ ਅਨਸੂਆ ਮਾਈ ॥
ਦੁਰਬਾਸਾ ਰਿਖੁ ਅਰ ਚੰਦ੍ਰਮਾ ਜਾਂ ਕੈ ਹੈ ਭਾਈ ॥ ੨ ॥

520.ੳ ਨਰ/ਨਾਰਾਇਣ ਤਪ ਬਲੀ ਅਉਤਾਰੀ ਆਏ ॥ ਕਲਾ ਮਾਤਾ ਹੈ ਜਾਸੁ ਕੀ ਪਿਤਾ ਧਰਮੁ ਕਹਾਏ ॥
ਗੁਰੂ ਸੁਰਗੁ ਰਿਖੁ ਧਾਰਿਓ ਉਪਦੇਸੁ ਸੁਣਾਏ ॥ ਬਦ੍ਰੀ ਬਿਦਾਰੁ ਅਸਥਾਨੁ ਹੈ ਅਉਤਾਰੁ ਸੁਹਾਏ ॥
ਗੁਰੂ ਸਿੱਖ ਕਾ ਮਾਰਗੋ ਕਰਿ ਗਿਆਨੁ ਚਲਾਏ ॥ ੨੦ ॥

**ਸਲੋਕ ॥**

ਗਜੁ ਗ੍ਰਿਾਹ ਨੇ ਪਕਰਿਆ ਤਉ ਗਜ ਕਰੀ ਪੁਕਾਰ ॥ ਸਰਨਿ ਸਰਨਿ ਸਰਨਾਗਤੀ ਮੁਝ ਬੂਡਤਿ ਲੇਹੁ ਨਿਕਾਰ ॥
ਗਰਬ ਪਰਹਾਰੀ ਕਰਨਹਾਰ ਤੂਪ੍ਰਭ ਪਤਤ ਉਧਾਰ ॥ ਜਿਉ ਜਾਨਹੁ ਤਿਉ ਰਾਖ ਲੇਹੁ ਮੋਹੁ ਕਰੋ ਪ੍ਰਭ ਪਾਰੁ ॥
ਪਖੁ ਕੀਤਾ ਜਦ ਹਉ ਛੁਟੀ[6] ਦਰਬਾਰੀ ਕਰਨੈਹਾਰ ॥ ੧ ॥
ਗਰਜ ਕਰੀ ਗਜਰਾਜ ਨੈ ਤਜ ਗੀਰਬੁ[7] ਅਭਿਮਾਨੁ ॥ ਕਉਲ ਫੁਲ ਭੇਟਾ ਧਰੇ ਮਨ ਮਹਿ ਧਰੇ ਧਿਆਨੁ ॥
ਮੋਰ ਮੁਕਟੁ ਕੁੰਡਲ ਬਨੈ ਸੰਖ ਚਕ੍ਰ ਗਦਾ ਪਦਮ ਪਾਨ[8]॥ ਆਇ ਆਪਿ ਰਜਾਇ ਪ੍ਰਭ ਦਰਬਾਰੀ ਸ੍ਰੀ ਭਗਵਾਨ ॥ ੨ ॥

**ਪਉੜੀ ॥**

ਰਿਖਭ ਰੂਪੀ[9] ਆਇਓ ਪ੍ਰਭੁ ਤਿਤੁ ਹੀ ਵੇਲਾ ॥ ਮਾਤ ਪਿਤਾ ਜਿਸੁ ਕੋ ਨਹੀਂ ਆਪੇ ਗੁਰੁ ਚੇਲਾ ॥
ਗਰੜੁ ਛੋਡਿ ਲੈ ਦਉੜਿਆ ਪ੍ਰਭੁ ਇਕੁ ਅਕੇਲਾ ॥ ਗਜੁ ਡੁਬਦਾ ਪਕੜ ਨਿਕਾਲਿਆ ਜਨੁ ਵਿਛੜਿਆ ਮੇਲਾ ॥ ੨੧ ॥

**ਸਲੋਕ ॥**

ਬ੍ਰਹਮੇ ਜਗੁ ਅਰੰਭਿਆ ਸੁਧੁ ਕਾਂਡੀ ਪੜੀ ਨ ਜਾਇ ॥ ਬਿਨੁ ਮੰਤ੍ਰ ਸਾਬਤੁ ਪੜੇ ਅਹੁਤੀ ਥਾਇ ਨ ਪਾਇ ॥
ਜਗੁ ਨ ਹੋਵੈ ਪੂਰਨੋ ਬ੍ਰਹਮੇ ਸੁਧ ਨ ਕਾਇ ॥ ਦਰਬਾਰੀ ਆਵਗੁ ਆਪੁ ਹੀ ਢਿਲ ਨ ਭੋਰਾ ਲਾਇ ॥ ੧ ॥

520.ਅ ਅਪਨੇ ਜਨ ਕੀ ਭੂਲ ਕਉ ਆਪੇ ਬਖਸਣਿਹਾਰੁ ॥ ਆਪੇ ਮਾਰਗਿ ਪਾਇਦਾ ਸਚਾ/ਪਰਵਦਗਾਰੁ ॥
ਆਪੇ ਨਾਮੁ ਜਹਾਜੁ ਦੈ ਭਵਜਲੁ ਤਾਰੇ ਪਾਰੁ ॥ ਦਰਬਾਰੀ ਜਿਨਿ ਸਮਝਾਵਣੇ ਆਇਆ ਹਰਿ ਅਵਤਾਰੁ ॥ ੨ ॥

**ਪਉੜੀ ॥**

ਕਲਾ ਅਉਤਾਰੁ ਗ੍ਰੀਵਗੁਣ[10] ਕੋ ਆਪੇ ਹਰਿ ਆਇਆ ॥ ਅਗਨਿ ਕੁੰਡ ਜਨਨੀ ਜਿਸੈ ਜਗੁ ਪਿਤਾ ਕਹਾਇਆ ॥
ਬੇਦੋ ਕੀ ਧੁਨ ਗੁਰੁ ਕੀਆ ਤਿਸੁ ਪੁਹਕਰੁ[11] ਥਾਇਆ ॥ ਚਾਰੇ ਬੇਦ ਸੁਣਾਇਕੈ ਬ੍ਰਹਮਾ ਸਮਝਾਇਆ ॥
ਮਾਨੁਖ ਦੇਹੁ ਸਿਰੁ ਅੱਸ ਕੋ ਏਹੁ ਰੂਪ ਬਣਾਇਆ ॥ ੨੨ ॥

**ਸਲੋਕ ॥**

ਉਨੀਂਹ ਅਉਤਾਰ ਸਤਿਜੁਗ ਭਏ ਫੇਰਿ ਫਿਰੀ ਤ੍ਰੇਤੇ ਕੀ ਆਨਿ॥ ਇਕ ਅੰਸਾ ਇਕ ਕਲਾ ਕਰਿ ਧਾਰੇ ਸੁਘੜੁ ਸੁਜਾਨਿ ॥
ਆਪੇ ਕਰਿ ਕਰਿ ਦੇਖਦਾ ਹਰਿ ਪ੍ਰਭੁ ਜਾਣੀ ਜਾਣੁ ॥ ਦਰਬਾਰੀ ਤਿਸੁ ਨੂੰ ਸਿਮਰੁ ਤੂ ਜੋ ਨਿਮਾਣਿਆ ਦਾ ਪ੍ਰਭੁ ਮਾਣੁ ॥ ੧ ॥
ਧ੍ਰੂਉ ਭਗਤਿ ਦੀ ਅਉਲਾਦ ਮਹਿ ਉਪਜਿਆ ਪਾਪੀ ਬੇਣੁ[12] ॥ ਮਹਾਂਪਤਿਤ ਆਕਰਮੀ ਭੈਆ ਸੰਤਨ ਕਉ ਦੁਖ ਦੇਣੁ ॥

---

1. ਨਾਸ਼ ਹੋਣ ਦਾ ਕਾਰਣ ਮੰਦ ਵਾਸ਼ਨਾ ਜਾਂ ਮੰਦੀ ਇੱਛਾ ਹੈ 2. ਸੋਲਵਾਂ ਅਵਤਾਰ 3. ਅਵਤਾਰ ਧਾਰਿਆ 4. ਭਾਈ ਦਰਬਾਰੀ ਦਾਸ ਆਪਣੇ ਗਿਆਨ ਦਾ ਸਾਰਾ ਸਤਿਕਾਰ ਆਪਣੇ ਗੁਰੂ ਭਾਵ ਅਭੇ ਰਾਮ ਜੀ ਨੂੰ ਦਿੰਦਾ ਹੈ 5. ਤੇਂਦੂਆ 6. ਹਉਮੈ ਦਾ ਤਿਆਗ ਹੋਇਆ 7. ਗਰਬ, ਹੰਕਾਰ 8. ਹੱਥ ਵਿੱਚ ਪਦਮ 9. ਸਤਾਰਵਾਂ ਅਵਤਾਰ 10. ਗ੍ਰੀਵ ਅਵਤਾਰ (ਅਠਾਰਵਾਂ) 11. ਪੁਸ਼ਕਰ ਥਾਂ 12. ਬੇਣ ਨਾਂ ਦਾ ਪ੍ਰਿਥੁ ਦਾ ਪਿਤਾ

ਮੁਨ ਜਨ ਸਾਧ ਦੁਖਾਂਇਦਾ ਜੀਆ ਦਾ ਦੁਖਦਾਈ ॥ ਕਿਸੇ ਨੂ ਕੁਛੁ ਨ ਜਾਣਦਾ ਮਹਾਪਤਿਤ ਅਤਿਤਾਈ ॥
ਦੁਰਬਾਸੇ ਦੇ ਸਰਾਪੁ ਕਰਿ ਮਰਿ ਖਾਕ ਰਲਿਆਈ ॥ ਤਿਸੁ ਦਾ ਰਾਜੁ ਸੁੰਞੁ ਦੇਖਿ ਕੈ ਮਨ ਕ੍ਰਿਪਾ ਆਈ ॥
ਹਥ ਮਥਿਆ[1] ਰਾਜੇ ਬੇਣੁ ਕਾ ਕਰਿ ਕਲਾ ਦਿਖਾਈ ॥ ਜਿਉ ਉਤਪਤਿ ਰਹੇ ਪ੍ਰਿਥ ਦੀ ਦਰਬਾਰੀ ਕਹੁ ਸਾਈ ॥ ੨ ॥

**ਪਉੜੀ ॥**

ਅੰਸ ਅਉਤਾਰ ਹੋਇ ਅਵਤਰੇ ਰਾਜਾ ਪ੍ਰਿਥੁ[2] ਅਉਤਾਰੀ ॥ ਪਿਤਾ ਜਿਸੰਦਾ ਬੇਣੁ ਹੈ ਅਗਨੀ ਮਹਤਾਰੀ ॥
521.ੳ ਪ੍ਰਿਥੋਦਕੁ ਇਸਥਾਨ ਹੈ ਕਰਿ ਕਲਾ ਦਿਖਾਰੀ ॥ ਗੁਰ ਸਨਕਾ/ਦਿਕ ਮੰਨਿਆ ਸੁਣਿ ਤਤੁ ਬੀਚਾਰੀ ॥
ਧਰਤੀ ਦੁਹਿ ਕੈ ਪ੍ਰਿਥ ਜੀ ਸਭ ਜਰੀ ਨਿਕਾਰੀ ॥ ੨੩ ॥

**ਸਲੋਕ ॥**

ਇੰਦ੍ਰਪੁਰੀ ਕੈ ਲੈਣਿ ਕਉ ਬਲ ਬਹੁ ਕੀਏ ਉਪਾਇ ॥ ਅਸਮੇਧ ਨੜਿੰਨਿਵੈ ਜੱਗ ਕਰਿ ਮੁਕਾ ਬਲਿ ਰਾਏ ॥
ਸੁਣਿ ਸੁਣਿ ਇੰਦ੍ਰ ਡਰ ਪਿਆ ਹਾਰਿ ਪਇਆ ਸਰਨਾਇ ॥ ਅਬਿ ਪ੍ਰਭ ਮੇਰੀ ਰਾਖਿ ਲੈ ਕਰਿ ਕ੍ਰਿਪਾ ਹਰਿ ਰਾਇ ॥
ਦਰਬਾਰੀ ਸਰਨਸੂਰ ਭਗਵਾਨ ਹੈ ਆਵਗੁ ਆਪੁ ਰਜਾਇ ॥ ੧ ॥
ਝੁਰਨੇ ਲਾਗੀ ਆਇ ਕੈ ਕਸਪ[3] ਢਿਗ ਅਦਿਤਾ ਨਾਰ[4] ॥ ਏਹਿ ਦੁਖੁ ਮੁਝ ਕਉ ਲਗਸੀ ਜੇ ਇੰਦ੍ਰ ਦੀਆ ਨਿਕਾਰ ॥
ਇਸੁ ਦੁਖ ਤੇ ਮੁਝ ਕਉ ਰਾਖਿ ਲੇਹੁ ਅਪਨੀ ਕ੍ਰਿਪਾਧਾਰ ॥ ਵਰਤ ਰਖੁ ਚੰਦ੍ਰਾਇਣੀ ਕੱਸਪੁ ਕਹੈ ਵੀਚਾਰੁ ॥
ਉਦਰ ਸੁਧੁ ਜਬ ਹੋਵਈ ਤਾ ਆਵਗੁ ਆਪਿ ਅਵਤਾਰ॥ ਦਰਬਾਰੀ ਜੋ ਕੁਛ ਕਸਪ ਭਾਖਿਆ ਸੋ ਮੰਨੀਆ ਆਦਿਤਾਂ ਕਾਰ ॥੨॥

**ਪਉੜੀ ॥**

ਬਾਵਨ ਰੂਪੀ[5] ਹੋਇ ਕੈ ਬਲ ਛਲਨੈ ਆਇਆ ॥ ਆਦਿਤਾਂ ਜਿਸੁ ਦੀ ਮਾਇ ਹੈ ਪਿਤਾ ਕੱਸਪ ਰਾਇਆ ॥
ਬਨਾਰਸ ਥਾਨੁ ਮੁਕਾਮ ਹੈ ਬੈਲੋਚਨੁ ਗੁਰੂ ਮਨਾਇਆ ॥ ਬਲ ਰਾਜੇ ਕੈ ਜਗ ਆਇ ਵੇਦ ਵਾਚ ਸੁਣਾਇਆ ॥
ਅਢਾਈ ਕਰਵਾ[6] ਜਿਮੀ ਕਾ ਬਲ ਬਚਨੁ ਕਰਾਇਆ ॥ ਦੁਇ ਪਗ ਧਰਤ ਅਕਾਸੁ ਮਿਣਿ ਰਾਜੇ ਆਪੁ ਮਿਣਾਇਆ ॥
ਬਲੁ ਛਲਿ ਪੈਆਲ ਪਠਾਇਕੈ ਆਪ ਦਰਵਾਨੁ ਕਹਾਇਆ॥ ਆਇਆ ਸੀ ਬਲ ਛਲਨ ਨੂਹਰਿ ਆਪਿ ਛਲਾਇਆ॥ ੨੪॥

521.ਅ /**ਸਲੋਕ ॥**

ਜਮਦਿਗਨ ਤਪਸੀ ਤਪੁ ਕਰੈ ਵਿਆਹੀ ਰੇਣਕਾ ਨਾਰਿ ॥ ਦੂਜੀ ਭਗਨੀ[7] ਰੇਣਕਾ ਵਿਆਹੀ ਸਹੰਸ ਭੁਜਾ[8] ਭੂਤਾਰਿ ॥
ਰਾਜਾ ਰਾਣੀ ਦੁਇ ਜਣੇ ਖੇਲਣਿ ਚੜੇ ਸਿਕਾਰਿ ॥ ਮਿਲੀ ਰੇਣਕਾ ਭੈਣ ਨੂੰ ਗਲਿ ਮਿਲੀ[9] ਕਰੀ ਜੁਹਾਰਿ[10] ॥
ਨਿਉਤਾ ਦੀਨਾ ਰੇਣਕਾ ਰਸੋਈ ਕਰੀ ਤਈਯਾਰੁ ॥ ਇੰਦ੍ਰ ਥੋਂ ਆਂਦੀ ਕਾਂਮਧੈਨੁ ਸਭੁ ਕੁਛ ਬਹੁ ਪਰਕਾਰਿ ॥
ਗੈਆ ਗੁਮਾਨੁ ਭੂਤਾਰ ਦਾ ਰਹਿਓ ਅਨ ਜੀਅ ਕਰਾਰੁ ॥ ਖੋਹਣ ਲਗਾ ਕਾਮਧੈਨ ਲਸਕਰ ਭਏ ਹਜਾਰਿ ॥
ਜੁਧੁ ਭਇਆ ਦਾਰਣੁ[11] ਤਹਾਂ ਲੜਿ ਲੜਿ ਮੁਏ ਅਹੰਕਾਰਿ ॥ ਦਰਬਾਰੀ ਕਰਤਾ ਕਰਨਹਾਰੁ ਕਰਿ ਵੇਖੇ ਸਿਰਜਨਹਾਰੁ ॥ ੧ ॥
ਜਮਦਿਗਨੁ ਤਪਾ ਘਾਇਲੁ ਭੈਆ ਗੈਆ ਸਰੀਰੁ ਤਿਆਗਿ ॥ ਬਹੁਤੁ ਲੋਕ ਮਾਰੇ ਗਏ ਕਾਇਰ ਸਭ ਗਏ ਭਾਗਿ ॥
ਰੋਵਣ ਲਗੀ ਰੇਣਕਾ ਪਰਸਰਾਮੁ ਕਰਿ ਯਾਦਿ ॥ ਦਰਬਾਰੀ ਸੁਣੀ ਪੁਕਾਰ ਪ੍ਰਭ ਆਇਆ ਪੁਰਖੁ ਅਨਾਦਿ ॥ ੨ ॥

**ਪਉੜੀ ॥**

ਅੰਸਾ ਅਵਤਾਰੀ ਪਰਸਰਾਮੁ[12] ਸੁਣਿ ਭੂਰਣ ਆਇਆ ॥ ਪਿਤਾ ਜਮਦਿਗਨੁ ਜਾਸ ਕਾ ਮਾਂ ਰੇਣਕਾ ਜਾਇਆ ॥
ਰੁਣਕਤਾ ਜਿਸੁ ਅਸਥਾਨੁ ਹੈ ਪਿਤਾ ਗੁਰੂ ਮਨਾਇਆ ॥ ਨਿਖਤ੍ਰੀ ਆਇਣੁ[13] ਇਕੀਸ ਵਾਰ ਪ੍ਰਭ ਕਰਿ ਦਿਖਲਾਇਆ ॥
ਚੁਣ ਮਾਰੇ ਖਤ੍ਰੀ ਜਿਮੀ ਤੇ ਲੋਹੂਕੁੰਡ ਭਰਾਇਆ ॥ ੨੫॥

**ਸਲੋਕ ॥**

522.ੳ ਸਿਵ[14] ਸੇਵਾ ਤੇ ਵਰੁ ਪਾਇ ਕੈ ਰਾਵਣੁ ਭਇਆ ਭੂਪਾਲੁ ॥ ਤ੍ਰਿਹਲੋਕੀ ਦੋਹੀ ਫਿਰੀ ਸੁਰਗੁ ਮਧੁ ਅਰੁ ਪਿਆ/ਲਿ[15]॥
ਤੇਤੀਸ ਕ੍ਰੋੜੀ ਦੇਵਤੇ ਪਾਏ ਸੁ ਬੰਦੀ ਸਾਲ ॥ ਜੋਰ ਜਰਵਾਣਾ[16] ਨ ਬਿਕੈ[17] ਪਾਵੈ ਬਧਾ ਕਾਲੁ[18] ॥
ਮਨ ਮਹਿ ਰਾਵਣ ਚਿਤਵਿਆ ਖੰਡਾ ਲੇਉ ਪਖਾਲ[19] ॥ ਮਦੋਦਰੀ[20] ਨਾਰ ਸਮਝਾਇਆ ਦੈ ਦੋਹੀ ਅਜੈਪਾਲ[21] ॥

---

1. ਹੱਥ ਨੂੰ ਮਲ੍ਹਿਆ 2. ਭਾਈ ਦਰਬਾਰੀ ਇਸਨੂੰ ਵੀਹਵਾਂ ਅਵਤਾਰ ਕਹਿੰਦਾ ਹੈ 3. ਕਸ਼ਪ ਰਿਸ਼ੀ 4. ਅਦਿਤੀ, ਕਸ਼ਪ ਦੀ ਪਤਨੀ 5. ਬੌਣਾ ਅਰਥਾਤ ਮਧਰੇ ਕੱਦ ਵਾਲਾ 6. ਢਾਈ ਕਰਮਾਂ 7. ਭੈਣ 8. ਹਜ਼ਾਰ ਭੁਜਾਵਾਂ ਵਾਲਾ, ਸਹੰਸਰਬਾਹੂ ਰਾਜਾ 9. ਇਥੇ ਸ਼ਬਦ 'ਮਿਲੀ' ਦੀ ਥਾਂ 'ਮਿਲਿ' ਚਾਹੀਦਾ ਸੀ 10. ਬੇਨਤੀ 11. ਅਤਿਅੰਤ 12. ਇੱਕੀਵਾਂ ਅਵਤਾਰ 13. ਖੱਤਰੀਆਂ ਦਾ ਨਾਸ ਕੀਤਾ 14. ਸ਼ਿਵ ਜੀ ਦੀ ਸੇਵਾ 15. ਸੁਰਗ, ਮਾਤ ਲੋਕ ਅਤੇ ਪਤਾਲ 16. ਜੋਰ ਵਾਲਾ ਬੁਢੇਪਾ 17. ਬਿਰਕੇ, ਬੋਲ ਨਾ ਸਕੇ 18. ਕਾਲ ਨੂੰ ਅਥਵਾ ਮੌਤ ਨੂੰ (ਪਾਵੇ ਨਾਲ ਬੰਨ੍ਹ ਲਿਆ) 19. ਧੋ ਲਉ ਸਾਫ ਕਰ ਲਵੋ 20. ਰਾਵਣ ਦੀ ਪਤਨੀ 21. ਅਜੇ ਪਾਲ (ਪ੍ਰਭੂ ਦੀ ਦੁਹਾਈ ਦੇ ਕੇ)

ਦੋਹੀ ਚਿੜੇ ਨ ਮੰਨੀਆ ਸਿਰੁ ਕਟਿਆ ਤਤਕਾਲ ॥ ਕਹਿਆ ਫੇਰਿ ਮਦੋਦਰੀ ਕੁੰਟ ਚਉਥੀ ਆਵਹੁ ਭਾਲ ॥
ਦਹਸਰ[1] ਦਹਸੁਰੁ ਦੇਖਿਆ ਹਰਟੁ ਫਿਰਦਾ ਕੰਨ ਕਪਾਲ[2]॥ ਬਾਣੁ ਲਗਾਇਆ ਦੈਤ ਨੂੰ ਕੀਤੀ ਦੈਤ ਸਮਾਲ ॥
ਰਾਵਣੁ ਭੰਨਾ[3] ਕੰਡਿ ਦੇਇ ਅਗਿਅਹੁ ਮਿਲਿਆ ਬਾਲ ॥ ਰਾਵਣੁ ਪਰਿਆ ਸਰਣਿ ਆਇ ਟੰਗ ਲਇਆ ਤਿੜਾਗੀ[4] ਨਾਲਿ ॥
ਦਰਬਾਰੀ ਰਾਵਣੁ ਆਇਆ ਲੰਕ ਮਹਿ ਛਡਿ ਖੰਡੇ ਕਾ ਖਿਆਲੁ ॥ ੧ ॥
ਸੁਇਨੇ ਕੀ ਲੰਕਾ ਰਚੀ ਸਮੁੰਦੁ ਖਾਈ ਚਉਫੇਰ[5] ॥ ਨਰ ਅਸੁਰ ਅਰੁ ਦੇਵਤੇ ਸਭਿ ਕਰਿ ਲੀਨੇ ਜੇਰ[6] ॥
ਤੀਨ ਲੋਕ ਰਜਤਿ ਭਏ ਰਾਵਣੁ ਸਭਿ ਸਿਰਿ ਮੇਰੁ[7]॥ ਸਿਵ ਸੇਵਾ ਤੇ ਵਰੁ ਪਾਇਆ ਰਾਜੁ ਆਰਜਾ ਢੇਰੁ॥
ਦਰਬਾਰੀ ਰਾਵਣੁ ਗਰਬਿਆ[8] ਨਿਜ ਸਮ ਕੋਇ ਨ ਹੇਰ[9] ॥ ੨ ॥
ਕਰੁ ਮੰਗੈ ਰਾਵਣ ਸਭਸ ਥੋ ਸੇਵਕ ਦਏ ਪਠਾਇੰ ॥ ਜੋ ਤਪਸੀ ਹੈਨਿ ਦਿਗੰਬਰਾ[10] ਤਿਨ ਕਉ ਜਾਇ ਰੂਆਇ ॥
ਅਕੈ[11] ਤਾ ਦੇਵਹੁ ਕਰੁ ਮੁਝੈ ਨਾਹੀਂ ਬੰਦਿ ਮਾਂਹਿ ਚਲੁ ਪਾਇ ॥ ਲੋਹੂ ਦੀਆ ਤਪਸੀਆ ਅਪਨਾ ਬਪੁ[12] ਪਛਾਇ ॥
ਰਾਵਣ ਕਾ ਏਹੁ ਖਾਪੁ[13] ਹੈ ਰਿਖਿ ਕਹਹਿ ਸਰਾਪੁ ਅਲਾਇ ॥ ਤਿਸੁ ਲੋਹੂ ਤੇ ਸੀਤਾ ਭਈ ਬਸੀ ਜਨਕਪੁਰ ਜਾਇ॥
522.ਅ ਦਰਬਾਰੀ ਸੀਅ ਪਰ/ਨਾਵਣੇ ਰਾਮੁ ਆਵਗੁ ਆਪਿ ਰਜਾਇ ॥ ੩ ॥

**ਪਉੜੀ ॥**

ਜਗੁ ਸਵਾਰਣਿ ਆਵਸੀ ਬੇਸਵਾਮਿਤਿ[14] ਕੇਰਾ ॥ ਅਹਿਲਿਆ ਸਰਾਪ ਉਤਾਰਣੇ ਉਡਾਵਣ ਬੇੜਾ ॥
ਤੇਤੀ ਸੈ ਬੰਦਿ ਛਡਾਵਣੇ ਲੰਕ ਘਤਗੁ[15] ਘੇਰਾ ॥ ਲੰਕ ਭਭੀਖਨ ਬਖਸਣੇ ਰਾਵਣ ਕਰਨ ਨਬੇਰਾ ॥
ਰਾਮੁ ਮਿਟਾਵਗੁ ਆਇ ਕੈ ਵਰੁ ਸੰਕਰ[16] ਕੇਰਾ ॥ ੨੬ ॥

**ਸਲੋਕ ॥**

ਬਾਸਿਸਟ ਗਇਆ ਕਉਸਲ ਦੇਸ ਕਉ ਲੰਕਾ ਵਿਚਿ ਦੇ ਰਾਹੁ ॥ ਕਰਿ ਆਇਆ ਸਾਕੁ ਕਉਸਲਿਆ ਜਸਰਥੁ ਜਿਸਦਾ ਨਾਹੁ[17] ॥
ਕਛਣ ਲਗਾ ਜਿਮੀ ਕਉ ਬਾਸਿਸਟੁ ਬੇਪਰਵਾਹੁ ॥ ਰਾਵਣੁ ਪੁਛੈ ਸਦਿ ਕੈ ਤੂਏਹੁ ਕੀ ਕਰਹਿ ਕਹਾਹੁ ॥
ਬਾਸਿਸਟ ਕਹੇ ਸੋ ਆਵਸੀ ਜੋ ਕਰਸੀ ਲੰਕਾ ਦਾਹੁ[18] ॥ ਰਾਵਣੁ ਸੁਣਿ ਕੈ ਕ੍ਰੋਪਿਆ[19] ਮੁਝ ਅਖੀ ਅਗਹੁ ਜਾਹੁ ॥
ਦੇਖਗੁ ਤੇਰੇ ਰਾਮ ਨੂੰ ਜਾਇ ਜਸਰਥ ਨੂੰ ਵੀਆਹੁ ॥ ਦਰਬਾਰੀ ਮਿਟੈ ਨ ਹੋਣਹਾਰ ਰਾਵਣ ਤਕਿਆ ਰਾਹੁ ॥ ੧ ॥
ਰਾਵਣੁ ਲਗਾ ਪੂਜਣੇ ਮੂਰਤਿ ਲਈ ਘੜਾਇ ॥ ਦੁਇ ਸੈ ਬਰਸੁ ਪਾਛੈ ਪਇਆ ਅਉਤਾਰੁ ਨ ਧਾਰੇ ਆਇ ॥
ਜਸਰਥ ਸਰਵਣੁ ਮਾਰਿਆ ਤੈ੍ ਹਤਿਆ ਲਾਗੀਆ ਧਾਇ ॥ ਤਦਿ ਰਾਵਣ ਮੂਰਤਿ ਭੰਨੀਆ ਪੂਜਾ ਦਈ ਚੁਕਾਇ ॥
ਦਰਬਾਰੀ ਸਿਧੇ ਪਏ ਨੂੰ ਸੀਹੁ ਨ ਮਾਰਸੀ[20] ਏਉ ਲੋਕ ਸੁਣਾਵਨਿ ਗਾਇ ॥ ੨ ॥

**ਪਉੜੀ ॥**

ਆਪੇ ਹੀ ਹਰਿ ਉਤਰੇ ਰਾਮਚੰਦ[21] ਅਉਤਾਰਾ ॥ ਮਾਤਾ ਜਿਸੁ ਕਉਸਲਿਆ ਜਸਰਥੁ ਪਿਤਾ ਪਿਆਰਾ ॥
523.ੳ ਗੁਰੁ ਵਸਿਸਟੁ ਕਰਿ ਥਾਪਿਆ ਸੁਣਿ ਗਿਆਨੁ ਵਿਚਾਰਾ ॥ /ਅਜੁਧਿਆ ਥਾਉ ਸੁਹਾਵਣਾ ਜਿਥੇ ਪਗੁ ਧਾਰਾ ॥
ਭਰਥੁ ਸਤ੍ਘਨੁ ਲਛਮਨੋ ਰਾਮੁ ਭਾਈਚਾਰਾ ॥ ਸੀਤਾ ਨਾਰ ਵਿਆਹੀਆ ਜਿਸੁ ਰਾਮੁ ਭਤਾਰਾ ॥
ਸੰਤ ਸਹਾਈ ਰਾਮ ਚੰਦੁ ਰਾਵਣੁ ਪਰਹਾਰਾ ॥ ਲੰਕ ਭਭੀਖਨ ਬਖਸੀਆ ਜਣੁ ਠਾਣੇਦਾਰਾ ॥ ੨੭ ॥

**ਸਲੋਕ ॥**

ਚਾਰ ਬੇਦ ਬ੍ਰਹਮਾ ਪੜੈ ਮਰਮੁ ਨ ਜਾਨੈ ਕੋਇ ॥ ਬੇਦੋ ਕੇਰੇ ਅਰਥ ਕਉ ਆਵਗੁ ਸਚਾ ਸੋਇ ॥
ਬੇਦ ਮਥਨੁ ਕਰ ਕਾਢਸੀ ਠਾਰਹ ਪੁਰਾਨ ਸੁਜਾਨੁ ॥ ਦਰਬਾਰੀ ਆਵਗੁ ਰੂਪੁ ਧਰ ਅਵਤਾਰੁ ਸਿਰੀ ਭਗਵਾਨੁ ॥ ੧ ।
ਚਾਰ ਭਾਗ ਇਕੁ ਬੇਦੁ ਕਰਿ ਕਾਢੇ ਸਾਸਤ੍ਰ ਪੁਰਾਨਿ ਸੁਨਾਇ॥ ਪੁੰਨੁ ਪਾਪੁ ਅਰੁ ਸੁਰਗੁ ਨਰਕੁ ਸਭ ਸੁਖੁ ਦੁਖ ਦੀਆ ਬਤਾਇ॥
ਜੋ ਕੁਛੁ ਕਰੈ ਸੋਈ ਕੁਛੁ ਪਾਵੈ ਕੀਆ ਨ ਬਿਰਥਾ ਜਾਇ ॥ ਅੰਧੇਰੇ ਚਾਨਣੁ ਕਰਿ ਦੀਆ ਸਭੁ ਕੁਛੁ ਦੀਆ ਦਿਖਾਇ ॥
ਜੋ ਜਨ ਕਮਾਵੈ ਸੋ ਲਹੈ ਦਰਬਾਰੀ ਸੁਣਹੁ ਚਿਤਿ ਲਾਇ ॥ ੨ ॥



---

1. ਰਾਵਣ ਨੇ 2. ਸਿਰ ਉੱਤੇ 3. ਭੱਜ ਗਿਆ ਪਿੱਠ ਦੇ ਕੇ 4. ਲੱਕ ਨਾਲ ਬੰਨ੍ਹੀ ਡੋਰੀ 5. ਚਾਰੇ ਪਾਸੇ 6. ਅਧੀਨ, ਗੁਲਾਮ 7. ਸਾਰਿਆਂ ਤੋਂ ਉੱਤੇ 8. ਹੰਕਾਰਿਆ 9. ਹੋਰ 10. ਨੰਗੇ, ਸਰੀਰ ਹੰਢਾਉਣ ਵਾਲੇ ਲੋਕਪੜਾ ਨਹੀਂ ਪਹਿਨਦੇ 11. ਜਾਂ ਤਾਂ 12. ਆਪਣਾ ਸਰੀਰ 13. ਨਾਸ਼ 14. ਵਿਸ਼ਵਾਮਿੱਤਰ ਰਿਸ਼ੀ 15. ਘੱਤੇਗਾ, ਪਾਵੇਗਾ 16. ਸ਼ਿਵ ਜੀ 17. ਪਤੀ 18. ਅੱਗ ਨਾਲ ਸਾੜੇਗਾ 19. ਗੁੱਸੇ ਹੋਇਆ 20. ਸ਼ੇਰ ਵੀ ਨਹੀਂ ਮਾਰਦਾ (ਜੋ ਸਰਨ ਪੈ ਜਾਏ) 21. ਬਾਈਵਾਂ ਅਵਤਾਰ

**ਪਉੜੀ ॥**

ਕਲਾ ਅਵਤਾਰੁ ਬਿਆਸਾਂ ਕਾ ਤੇਤੇ ਬਿਖਿਆਤਾ ॥ ਸਤਿਵਤੀ ਸੁ ਮਾਤਾ ਜਾਸ ਕੀ ਪਰਾਸੁਰ ਤਾਤਾ ॥
ਨਾਰਦ ਗੁਰੂਮਨਾਇਆ ਬਨੁ ਥਾਨੁ ਸੁਹਾਤਾ ॥ ਪੁਰਾਨ ਅਠਾਰਹ ਕਾਢਿਆ ਬੇਦੋ ਕਾ ਗਿਆਤਾ ॥
ਬਿਆਸੁ ਗੁਸਾਈ ਪਰਗਟਿਆ ਵਿਦਿਆ ਕਾ ਦਾਤਾ ॥ ੨੮॥

**ਸਲੋਕ ॥**

ਸਰਗੁਨੁ ਨਿਰਗੁਨੁ ਏਕ ਹੈ ਦੂਸਰੁ ਕੋਊ ਨਾਹਿ ॥ ਨਿਰਗੁਣ ਕੋ ਗੁਣ ਕਿਆ ਕਹੌ ਜਾ ਰਵਿਆ ਸਭਿ ਘਟਿ ਮਾਂਹਿ ॥
523.ਅ ਸਾਸਾਂ ਤੇ ਨੇੜੇ ਪ੍ਰਭੂ ਪਲਕਾਂ/ਤੇ ਹੈ ਦੂਰਿ ॥ ਕੁਦਰਤਿ ਦੇਖਿ ਪਛਾਣੀਐ ਸਭ ਥਾਈ ਭਰਪੂਰ ॥
ਨਿਰਗੁਣ ਤੇ ਸਰਗੁਣ ਭਇਆ ਖੇਲਨਿ ਕੇਰੇ ਚਾਇ ॥ ਅਸੁਰਾਂ ਮਾਰ ਬਿਡਾਰਸੀ ਸੰਤਾਂ ਕਰਗੁ² ਸਹਾਇ ॥
ਨਿਰਗੁਣ ਸਰਗੁਣ ਦੋਇ ਨਹੀਂ ਏਕੋ ਸਾਚਾ ਸੋਇ ॥ ਜਿਨਾ ਇਕ ਪਛਾਨਿਆ ਦਰਬਾਰੀ ਉਧਰੇ ਓਇ ॥ ੧ ॥
ਸੁਰਗੁਣ ਰੂਪੀ ਹੋਇ ਕੈ ਕਉਤਕ ਕੀਏ ਅਨੇਕ ॥ ਸੇਖਨਾਗੁ ਗਿਣਿ ਨਾ ਸਕੈ ਕਿਆ ਕਹਿਸੀ ਜਿਹਬਾ ਏਕ ॥
ਅਪਣੀ ਗਤਿ ਮਿਤਿ ਜਾਣਦਾ ਆਪੇ ਬੇਪਰਵਾਹੁ ॥ ਦਰਬਾਰੀ ਮੁਖ ਤੇ ਬੋਲਣਾ ਵਾਹੁ ਗੁਰੂ ਗੁਰੁ ਵਾਹੁ ॥
ਨਿਰਗੁਣ ਸਰਗੁਣ ਜਾਣੁ ਇਕੁ ਦੁਬਿਧਾ ਡੁਬਿ ਨ ਜਾਹੁ ॥ ਦਰਬਾਰੀ ਇਕੁ ਸਲਾਹਣਾ ਸਿਰਿ ਸਾਹਾ ਪਤਿਸਾਹੁ ॥ ੨ ॥

**ਪਉੜੀ ॥**

ਦੁਆਪਰ ਜੁਗ ਮਹਿ ਪਾਰਬ੍ਰਹਮੁ ਪ੍ਰਭ ਕ੍ਰਿਸਨ ਅਉਤਾਰਾ³॥ ਮਾਤਾ ਜਿਸਦੀ ਦੇਵਕੀ ਵਸੁਦੇਉ ਪਿਤਾ ਪਿਆਰਾ ॥
ਜਸੋਧੇ ਸੁਖਦਾਇਕੋ ਨੰਦ ਲਾਲ ਮੁਰਾਰਾ ॥ ਗੁਰੁ ਦੁਰਬਾਸਾ ਥਾਪਿਆ ਆਪਿ ਅਪਰ ਅਪਾਰਾ ॥
ਮਥੁਰਾ ਗੋਕਲ ਥਾਨ ਹੈ ਬਿੰਦ੍ਰਾਬਨੁ ਦੁਆਰਾ ॥ ਮੋਹੀ ਸਗਲ ਗੁਆਰਨੀ ਦੈਤ੍ ਮਾਰ ਬਿਡਾਰਾ ॥
ਸੰਤ ਸਹਾਈ ਪਾਰਬ੍ਰਹਮੁ ਪ੍ਰਭ ਕਰਨੈਹਾਰਾ ॥ ੨੯ ॥

**ਸਲੋਕ ॥**

ਪਹਿਲਾਂ ਮਾਰੀ ਪੂਦਨਾ⁴ ਦਈ ਬੈਕੁੰਠ ਪਠਾਇ ॥ ਤ੍ਰਿਣਾਵਰਤੁ⁴ ਬਘਾਸੁਰ⁴ ਮਾਰਿਆ ਹੋਰੁ ਗਿਣਤੀ ਗਣੀ ਨ ਜਾਇ ॥
524.ੳ ਜੁਮਲਾ ਅਰਜਨੁ⁴ ਮੁਕਤਿ ਕਰਿ ਨਾਰਦ ਦਾ ਸਰਾਪੁ ਮਿਟਾਇ॥ ਦੈਤ ਖਪਾਏ ਅਨਿਕ/ਹੀ ਦਰਬਾਰੀ ਤਿਸੁ ਬਲਿ ਜਾਇ॥੧॥
ਕੰਸ ਕੇਸੁ ਅਰੁ ਸਿਸਿਪਾਲ⁴ ਦੰਤਾਬਕਤ⁴ ਸਣੁ ਦੈਤ ॥ ਜੈਸੇ ਮਾਰਿ ਦੈਤ ਸਭਿ ਤਿਉ ਸੰਤਾਂ ਅੰਦਰਹੁ ਦੁਐਤਿ ॥
ਜਿਨਾ ਇਕੁ ਪਛਾਣਿਆ ਤਿਨਿ ਕੀਇ ਉਤਿ ਜੋਤਿ ॥ ਦਰਬਾਰੀ ਦੁਬਿਧਾ ਜੋ ਡੂਬੇ ਨ ਸੁਖੁਓ ਤਿਨਾ ਐਤਿ ॥ ੨ ॥

**ਪਉੜੀ ॥**

ਸੁਦਾਮੇ ਦਾ ਦਾਲਧੁ ਗਇਆ ਕੰਮੂ ਮੁਖ ਪਾਏ ॥ ਬਿਦਰੁ ਪਹੁਤਾ ਜਾਇ ਧੁਰ ਹਰਿ ਸਾਗੁ ਖਵਾਇ॥
ਕੁਬਰੀ⁵ ਅੰਗ ਸਵਾਰਿਆ ਹਰਿ ਚਰਨੁ ਛੁਹਾਏ ॥ ਸੋਲਹ ਸੰਸ⁶ ਉਧਾਰੀਆ ਇਕਿ ਦਿਨਿ ਪਰਣਾਏ ॥
ਬਹੁਤੇ ਪਾਪੀ ਤਾਰਿਆ ਸੁ ਕੁਛ ਕਹਿਆ ਨ ਜਾਏ ॥ ੩੦ ॥

**ਸਲੋਕ ॥**

ਭਗਤਿ ਵਛਲੁ ਭਵਖੰਡਣਾ ਪਾਰਬ੍ਰਹਮੁ ਹਰਿ ਰਾਇ ॥ ਅਸੁਰਾ ਮਾਰਣ ਕਾਰਣੇ ਸੰਤਾ ਕਰਣਿ ਸਹਾਇ ॥
ਦਰਬਾਰੀ ਆਵਸ ਆਪਿ ਪ੍ਰਭੁ ਅਚਰਜੁ ਰੂਪ ਬਣਾਇ ॥ ੧ ॥
ਕਰਨਕਾਰਨ ਸਮਰਥੁ ਪ੍ਰਭੁ ਮਿਰਜਾਦਾ ਅਉਤਾਰੁ ॥ ਦਰਬਾਰੀ ਕਰਿ ਕਰਿ ਦੇਖਦਾ ਕੁਦਰਤਿ ਅਪਰ ਅਪਾਰੁ ॥ ੨ ॥

**ਪਉੜੀ ॥**

ਮ੍ਰਿਜਾਦਾ ਅਉਤਾਰੁ ਕ੍ਰਿਸਨ ਕਾ ਬਲਭਧ੍ਰ⁷ ਭਾਈ ॥ ਦੇਵਕੀ ਅਤੇ ਰੋਹਣੀ ਬਿਬਿ⁸ ਜਾ ਕੀ ਮਾਈ ॥
ਵਸੁਦੇਉ ਪਿਤਾ ਹੈ ਜਾਸੁ ਕਾ ਸੰਤਨ ਸੁਖਿਦਾਈ ॥ ਗੁਰੁ ਦੁਰਬਾਸਾ ਮੰਨਿਆ ਗੋਕਲ ਗਾਉ ਸੁਹਾਈ ॥
ਦੁਆਪੁਰੁ ਜੁਗੁ ਸੁਹਾਣਾ ਰੇਵਤੀ ਪਰਣਾਈ ॥ ੩੧ ॥

---

1. ਤੇਈਵਾਂ ਅਵਤਾਰ 2. ਕਰੇਗਾ 3. ਚੌਵੀਵਾਂ ਅਵਤਾਰ 4. ਵਿਸਥਾਰ ਲਈ ਵੇਖੋ ਅੰਤਿਕਾ-I 5. ਕੁੱਬੀ, ਜਿਸਦਾ ਕੁੱਬ ਨਿਕਲਿਆ ਹੋਵੇ 6. ਸੋਲਾਂ ਹਜ਼ਾਰ (ਗੋਪੀਆਂ)
7. ਪੱਚੀਵਾਂ ਅਵਤਾਰ 8. ਦੋ

**ਸਲੋਕ ॥**

524.ਅ ਅਸੁਰਾਂ ਜਗੁ ਅਰੰਭਿਆ ਸੁਰ ਡਰਪਿ ਪਇਆ ਸਰਨਾਇ ॥ ਤੇਤੀਸ ਕ੍ਰੋੜੀ ਦੇਵਤੇ ਸਣੁ ਇੰਦ੍ਰ ਕੂਕੇ/ਜਾਇ ॥
ਰਖਿਆ ਕਾਰਣਿ ਸੁਰਾਂ ਦੀ ਦੰਰਬਾਰੀ ਦੇਵਗੁ ਦੈਤ ਭੁਲਾਇ ॥ ੧ ॥
ਮਾਰਗੁ ਕੇ ਜੈਨੁ ਚਲਾਇਆ ਦੈਤਾ ਦਇਆ ਦ੍ਰਿੜਾਇ ॥ ੧ ॥
ਬਿਨਾ ਜੁਧੁ ਸਾਧੇ ਅਸੁਰ ਨਵੈ ਪੁਰਾਨੁ ਸੁਨਾਇ ॥ ਬੇਦਾਂ ਦਾ ਮਾਰਗੁ ਤਜਹੁ ਅਪਮਾਰਗੁ[1] ਦੇਗੁ ਦਿਖਾਇ ॥
ਦਰਬਾਰੀ ਸਭੁ ਬਿਧਿ ਪ੍ਰਭ ਕੈ ਹਥਿ ਹੈ ਜਿਤੁ ਭਾਵੈ ਤਿਤੁ ਰਾਹਿ ਪਾਇ ॥ ੨ ॥

**ਪਉੜੀ ॥**

ਅੰਸ ਅਉਤਾਰੀ ਬਉਧੁ[2] ਦੇਉ ਠਾਕੁਰ ਜੀ ਆਏ ॥ ਪਿਤਾ ਗਗਨਿ ਰਿਖੁ ਜਾਣੀਐ ਤ੍ਰਣਾਵਤੀ ਮਾਏ ॥
ਗੁਰੂ ਅਗਸਤੁ ਮਨਾਇਆ ਦੈਤ੍ ਭਰਮਾਏ ॥ ਥਾਨੁ ਪਰਸੋਤਮ ਪ੍ਰਗਟੇ ਸੁਰ ਆਸ ਪੂਰਾਏ ॥
ਜਗੰਨਾਥ ਜਗਦੀਸਰੋ ਪ੍ਰਭੁ ਨਾਉ ਧਰਾਏ ॥ ੩੨ ॥

**ਸਲੋਕ ॥**

ਕਲਿਜੁਗੁ ਮਹਾਂਗੁਬਾਰੁ ਕੈ ਜੀਅ ਪਵੇ ਕੁਮਾਰਗੁ[3] ਮਾਂਹਿ ॥ ਸੰਕਰ[4] ਬਰਨ ਸਭਿ ਹੀ ਭਈ ਰਹਗੁ ਬਰਨੁ ਕੋ ਨਾਂਹਿ ॥
ਧਰਮੁ ਨੇਮੁ ਸਭਿ ਉਠਿ ਗਾਵੇ ਹੱਕ ਪਰਾਇਆ ਖਾਂਹਿ ॥ ਦਰਬਾਰੀ ਕਰਿ ਕਰਿ ਪਾਪ ਜੀਅ ਸਭੇ ਰਸਾਤਲਿ ਜਾਂਹਿ ॥ ੧ ॥
ਕਲਿਜੁਗ ਕੀ ਕ੍ਰਤੁਤਿ ਅਬ ਕੀਕਰਿ ਕਹੌਂ ਸੁਨਾਇ ॥ ਜਪੁ ਤਪੁ ਰਹਿਆ ਕਲਜੁਗਹੁ ਕੋ ਕਹੇ ਨ ਰਾਮੁ ਖੁਦਾਇ ॥
ਪਸੁ ਪੰਛੀ ਜਿਉ ਵਰਤਨੀ ਸੰਕ[5] ਨ ਰਹਸੀ ਕਾਇ॥ ਦਰਬਾਰੀ ਆਵਗੁ ਰੂਪੁ ਧਰ ਸਤਿਜੁਗੁ ਦੇਗ ਚਲਾਇ ॥ ੨ ॥

**ਪਉੜੀ ॥**

ਕਲਿਜੁਗ ਆਵਗੁ ਨਿਹਕਲੰਕੁ[6] ਆਪੇ ਅਵਤਾਰੀ ॥ ਪਿਤਾ ਧਨਖੁ ਰਿਖੁ ਜਿਸ ਆਖੀਐ ਮਤੰਗੀ ਮਹਤਾਰੀ ॥
525.ੳ ਸਹਜ ਰੂਪੁ ਗੁਰੁ ਥਾਪਿਆ ਨੀਲਾਂਬਰ/ਧਾਰੀ॥ ਸਭਲ ਨਗਰੀ ਉਤਰੇ ਦੂਰ ਕਰਨਿ ਗੁਬਾਰੀ ॥
ਬਤੀਹ ਹਥਾਂ ਆਪਿ ਹੋਗੁ ਤੇਗ ਦੈਤਾਂ ਮਾਰੀ ॥ ਅਠਾਈਸ ਅਵਤਾਰ ਪੂਰਨੁ ਭਏ ਵਾਰੀ ਦਰਬਾਰੀ ॥ ੩੩ ॥

**ਸਲੋਕ ॥**

ਲੀਲਾ ਪ੍ਰਭ ਅਵਤਾਰ ਕੀ ਕਥੀ ਨਾ ਜਾਇ ਅਕਥੁ ॥ ਅਉਰੁ ਸਭੋ ਕੁਛ ਮਿਥਿਆ ਹਰ ਜਸੁ ਸਚੀ ਵਥੁ[7] ॥
ਰੇ ਮਨ ਕਰਹੁ ਸੰਚੋਨੀਆ ਨਾਮੁ ਪਦਾਰਥੁ ਤਥੁ ॥ ਮੁਕਤਿ ਮਾਰਗ ਬਿਖੜੇ ਸਭੇ ਏਹੁ ਸੁਖਾਲਾ ਪਥੁ[8] ॥
ਗਾਵੈ ਸੁਣੈ ਸਿਖੇ ਲਿਖੇ ਏਹੁ ਭਾਉ ਭਗਤਿ ਕਾ ਰਥੁ[9] ॥ ਦਰਬਾਰੀ ਕੁਛੁ ਸਮਝੇ ਨਹੀ ਪ੍ਰਭ ਰਾਖਹੁ ਦੇ ਕਰਿ ਹਥ ॥ ੧ ॥
ਆਦਿ ਨਿਰੰਜਨੁ ਨਿਰਮਲਾ ਨਿਰਭਉ ਨਿਰੰਕਾਰ ॥ ਬੈਰਾਟ ਧਾਰ ਜਗੁ ਸਾਜਿਆ ਤ੍ਰੈ ਗੁਣ ਬਿਸਥਾਰ ॥
ਧਰਤੀ ਧਾਰੀ ਸੀਸ ਪਰਿ ਸੇਖ ਨਾਗ ਅਵਤਾਰ ॥ ਹੰਸ ਬ੍ਰਹਮਾ ਸਮਝਾਇਆ ਮਾਇਆ ਬ੍ਰਹਮੁ ਨਿਤਾਰ ॥
ਬ੍ਰਹਮੇ ਨੂੰ ਦਿਤੇ ਬੇਦ ਮੱਛ ਸੰਖਾਸੁਰ ਮਾਰ ॥ ਨਾਰਦ ਜਗ ਪ੍ਰਗਟੁ ਕਰੀ ਭਗਤਿ ਨਉ ਪਰਕਾਰ ॥
ਬੈਰਾਗ ਰੂਪ ਹੋਇ ਅਵਤਾਰੇ ਸਨਕਾਦਿਕ ਚਾਰ ॥ ਸਾਮੁੰਦ੍ਰ ਮਥਿਆ ਕਰੁੰਭ ਰੂਪ ਚੌਦਹ ਰਤਨ ਨਿਕਾਰ ॥
ਬੈਰਾਹਿ ਧਰ ਧਾਰੀ ਦਾੜ੍ਹ ਪਰ ਹਰਣਾਕਸਪੁ ਦੈਤ੍ ਪਰਹਾਰ ॥ ਨਰਸਿੰਘ ਹਰਨਾਕਸੁ ਛੇਦਿਆ ਲੈਆ ਪ੍ਰਿਹਿਲਾਦੁ ਉਬਾਰ ॥
ਮੋਹਨੀ ਦੈਤ ਭ੍ਰਮਾਇਆ ਅੰਮ੍ਰਿਤੁ ਸੁਰਾ ਪਿਆਰੁ ॥ ਰੋਗੁ ਅਉਖਧੁ ਧਮਨੀ ਗਿਆਨੁ ਕਹਿ ਅਉਤਾਰੁ ਧਨੰਤਰ ਧਾਰ ॥
525.ਅ ਜੱਗ ਚਲਾਏ ਜੱਗ ਰੂਪ ਰੱਜੇ ਬਿਪ ਅਹਾਰ ॥ ਅਧਿਆਤਮ/ਜੋਗੁ ਪ੍ਰਗਟੁ ਕੀਆ ਕਪਲ ਮੁਨੀ ਸੰਸਾਰ ॥
ਦਤਾਤ੍ਰੇ ਸੰਨਿਆਸੁ ਕਰਿ ਅੰਗ ਲਗਾਈ ਛਾਰ ॥ ਨਰ ਨਾਰਾਇਣ ਪ੍ਰਗਟੁ ਕੀਆ ਤਪੁ ਬਦ੍ਰੀ ਮਹਿ ਧਾਰੁ ॥
ਗਜ ਗ੍ਰਿਹ ਉਧਾਰਨ ਕਾਰਨੇ ਰਿਖਭ ਕੀਓ ਅਕਾਰ ॥ ਹੈਗ੍ਰੀਵ ਅਵਤਾਰੁ ਹੋਇ ਵੇਦ ਬਿਧਿ ਨੂੰ ਸੁਧਾਰ ॥
ਪ੍ਰਿਥ ਅਵਤਾਰ ਧਰਤੀ ਦੁਹੀ ਸਭ ਵਥੁ ਲਈ ਹਿੰਝਾਰਿ ॥ ਬਾਵਨ ਰੂਪੀ ਹੋਇ ਕੈ ਬਲੁ ਦੀਆ ਪਠਾਇ ਪੈਆਰ ॥
ਨਿਖਤ੍ਰੀ ਆਇਣ ਕੀਆ ਪਰਸਰਾਮ ਖਤ੍ਰੀ ਸਭ ਸੰਘਾਰ ॥ ਕਰਨਕਾਰਨ ਸ੍ਰੀ ਰਾਮਚੰਦੁ ਕਾਜ ਸਵਾਰਨਹਾਰੁ ॥
ਵੇਦ ਮਥੇ ਸ੍ਰੀ ਵਿਆਸ ਦੇਵ ਕਾਢੇ ਪੁਰਾਨ ਬੀਚਾਰੁ ॥ ਪਾਰਬ੍ਰਹਮੁ ਸ੍ਰੀ ਕਿਸਨਚੰਦੁ ਕਰਨਾਸਿੰਧ ਦੈਆਰ ॥

---

1. ਆਪਣਾ ਰਸਤਾ 2. ਛੱਬੀਵਾਂ ਅਵਤਾਰ 3. ਗਲਤ ਰਾਹ ਤੇ 4. ਚੌਹਾਂ ਵਰਨਾਂ ਦੇ ਇਕ ਦੂਜੇ ਤੇ ਸੰਗ ਤੋਂ ਉਪਜੀ ਸੰਤਾਨ, ਦੋਗਲੇ 5. ਸੰਗ, ਸ਼ਰਮ, ਹਯਾ
6. ਅਠਾਈਵਾਂ ਅਵਤਾਰ 7. ਵਸਤੂ 8. ਰਸਤਾ 9. ਸੁਭਾਅ, ਆਦਤ

ਬਲਭਧ੍ਰ ਸੰਤ ਸਹਾਇ ਨੂੰ ਹਲੁ ਮੂਸਲ ਹਥੀਆਰ ॥ ਜੈਨ ਮਾਰਗੁ ਪ੍ਰਗਟੁ ਕੀਆ ਬਉਧੁ ਰੂਪੁ ਕਰਤਾਰ ॥
ਨਿਹਕਲੰਕ ਤੁਕਰਹਿਗਾ ਅੰਤ ਕਲੂਕੀ ਬਾਰੁ ॥ ਇਕਿ ਗਾਵਹਿ ਕਰਹਿ ਕਵੀਸਰੀ ਇਕਿ ਰਾਖਹਿ ਉਰਧਾਰ ॥
ਦਰਬਾਰੀ ਕੀ ਏਹਿ ਬੇਨਤੀ ਮੁਝ ਦੀਜੈ ਨਾਮੁ ਆਧਾਰੁ ॥ ੨ ॥
ਲੀਲਾ ਪ੍ਰਭ ਅਵਤਾਰ ਕੀ ਕਹੀ ਨ ਜਾਇ ਅਪਾਰੁ ॥ ਸੇਖ ਨਾਗੁ ਸਹੰਸ੍ਰ ਮੁਖੀ ਪਾਇ ਨ ਸਕੈ ਪਾਰ ॥
ਗਣੀਅਹਿ ਕਣਕੇ ਰੇਤ ਕੇ[1] ਨ ਗਣੇ ਜਾਂਹਿ ਅਵਤਾਰ ॥ ਕਉਤਕ ਕਈ ਅਨੇਕ ਹੈ ਕਿਆ ਕੋ ਕਰੈ ਬੀਚਾਰ ॥
ਜੋ ਗਾਵੈ ਸੁਣੈ ਸਿਖੇ ਲਿਖੇ ਸੋ ਪਾਵੈ ਮੋਖੁ ਦੁਆਰੁ ॥ ਜੋ ਗਾਵਹਿ ਜਸੁ ਰਾਮ ਕਾ ਦਰਬਾਰੀ ਤਿਨਿ ਪਗ ਛਾਰ ॥ ੩ ॥
**ਪਉੜੀ ॥**
526.ੳ ਲੀਲਾ ਪ੍ਰਭ/ਅਵਤਾਰ ਕੀ ਕਛੁ ਗਨੀ ਨ ਆਵੈ ॥ ਗਾਵੈ ਸੁਣੈ ਸਿਖੇ ਲਿਖੇ ਜੋ ਪਰਮਪਦੁ ਪਾਵੈ ॥
ਜਗਤੁ ਉਧਾਰਨ ਜੋਗੁ ਹੋਗੁ ਜੋ ਸੁਣੇ ਕਮਾਵੈ ॥ ਲੋਕ ਪ੍ਰਕ੍ਰਿਤੀ ਜੋ ਪੜੈ ਜਮੁ ਨਿਕਟਿ ਨ ਆਵੈ ॥
ਰਾਮ ਨਾਮ ਕੀ ਪ੍ਰਭਾ ਏਹੁ ਸਾਧੁ ਬੇਦੁ ਸੁਣਾਵੈ ॥ ਜਿਉ ਕਿਉ ਕਹੈ ਗੋਬਿੰਦ ਗੁਣੁ ਦਰਬਾਰੀ ਬਲਿ ਜਾਵੈ ॥ ੩੪ ॥ ੧ ॥
ਜੁਮਲਾ ੫੯ ॥ ਰਾਗ ੩੪ ॥

1. ਰੇਤ ਦੇ ਕਿਣਕੇ ਗਿਣੇ ਜਾ ਸਕਦੇ ਹਨ

**ੴ ਸਤਿਗੁਰੂ ਬਾਬਾ ਨਾਨਕ ॥ ਅਭੇ ਰਾਮ ਪਰਸਾਦਿ ॥**

**ਰਾਗੁ ਤੁਖਾਰੀ ॥**

ਕੇਤੇ ਪਤਿਤ ਉਧਾਰੇ ॥ ੧ ॥ ਰਹਾਉ ॥
ਬਾਲਮੀਕੁ[1] ਅਰ ਬਾਲੂ ਝੀਵਰੁ[1] ਅਜਮਲ ਗਨਿਕਾ[1] ਤਾਰੇ ॥ ੧ ॥
ਗਜੁ ਅਰੁ ਗ੍ਰਿਹ ਉਭੇ ਰਖਿ ਲੀਨੇ ਖੇਵਟਿ ਪਾਰਿ ਉਤਾਰੇ ॥ ੨ ॥
ਧ੍ਰੂ ਰੀਕ[1] ਸਮਾਨੇ ਪਾਪੀ ਉਧਰੇ ਕੋਲੀ ਕਾਰਜਿ ਸਾਰੇ ॥ ੩ ॥
ਦਰਬਾਰੀ ਪਤਿਤ ਭੀ ਸਰਨਿ ਤੁਮਾਰੇ ਭੁਜਾ ਗਹਿ ਲੇਹੁ ਉਬਾਰੇ ॥ ੪ ॥ ੧ ॥

**ਰਾਗੁ ਤੁਖਾਰੀ ਛੰਤੁ ॥**

ਜਿਨਿ ਮਨਿ ਅੰਦਰਿ ਪ੍ਰੇਮਿ ਸੇ ਕਿਉ ਰਹਨਿ ਚੁਪਾਤੀਆ[2] ॥ ਚਸਮਾਂ[3] ਕਰਨ ਲਖਾਉ ਪ੍ਰੇਮਿ ਕੀਆਂ ਮਾਤੀਆਂ[4] ॥
ਪ੍ਰੇਮੇ ਮਾਤੀ ਕਿਉਂ ਰਹੇ ਚੁਪਾਤੀ ਅਠੇ ਪਹਰਿ ਪੁਕਾਰੇ ॥ ਖੁਆਬਿ ਖਿਆਲਿ ਜਿਵੈ ਜਗੁ ਭੂਲਾ ਅਹਿਨਿਸਿ ਇਭਿ[5] ਮਨ ਧਾਰੇ ॥
526.ਅ ਪੇਵੰਦਿ ਦੁਵੈਤਿ[6] ਕੇ ਦੂਰਿ ਕੀਨੇ ਲਾਗਾ ਰੰਗੁ ਚਲੂਲਾ[7] ॥ ਦਰਬਾਰੀ ਤਿਨਿ ਸੰਗਿ ਬੈਸਣੁ ਪਾਵਹੁ ਕਾਹੇ ਫਿਰਸਹਿ ਭੂਲਾ॥ /੧॥
ਨੇਤ੍ਰਿ ਲਾਲੁ ਗੁਲਾਲੁ ਹੋਇ ਆਵਹਿ ਸਉਜਲਾ[8] ॥ ਪੁਲਕਤਿ[9] ਹੋਵਹਿ ਰੋਮ ਮਸਤਕੁ ਉਜਲਾ ॥
ਮਸਤਕ ਉਜਲੁ ਭੈਆ ਜਿਨਾ ਦਾ ਦਰਗਹ ਸੇ ਪਰਵਾਣਾ ॥ ਹੋਏ ਤ੍ਰਾਣਿ ਰਹਨਿ ਨਿਤਾਣੇ ਏਕੋ ਮਾਂਣੂ ਰਬਾਣਾ[10] ॥
ਤਿਨਿ ਕੀ ਉਪਮਾ ਕਹੀ ਨ ਜਾਈਐ ਜਿਨਿ ਮਨ ਪ੍ਰੇਮ ਲਗੂਆ ॥ ਦਰਬਾਰੀ ਸਰਨਿ ਤਿਨਾ ਦੀ ਲੇਵਹੁ ਬਿਨਸੈ ਦੁਰਮਤਿ ਦੂਆ ॥ ੨ ॥
ਜਿਨਿ ਤਨਿ ਭੂਤੁ ਪ੍ਰੇਮ ਤਿਨਿ ਕਉਣ ਨੀਸਾਨੀਆ ॥ ਘਾਇਲ ਜਿਉ ਘੁਮਤੀ ਬ੍ਰਿਹਿ ਦਿਵਾਨੀਆ[11] ॥
ਬ੍ਰਿਹਿ ਦਿਵਾਨੀ ਲਾਗੀ ਕਾਨੀ ਆਵਲਿ ਬਾਵਲਿ ਹੋਈ ॥ ਪ੍ਰੇਮ ਪਿਆਲਾ ਪੀ ਤ੍ਰਿਪਾਣੀ ਮਨਿ ਕੀ ਦੁਰਮਤਿ ਖੋਈ ॥
ਅਠੇ ਪਹਰਿ ਇਕ ਤੇ ਰੰਗ ਰਾਤੀ ਦੁਸਰੁ ਰੰਗੁ ਨ ਦੇਵੇ ॥ ਦਰਬਾਰੀ ਸੋ ਭੀ ਹੋਤਿ ਪੁਨੀਤਾ ਜੋ ਓਟਿ ਤਿਨਾ ਦੀ ਲੇਵੇ ॥ ੩ ॥
ਜਿਤੁ ਤਨਿ ਬ੍ਰਿਹੇ ਕਾ ਵਾਸ ਨ ਕੋ ਠਹਿਰਾਵੈ ॥ ਖਿਨਿ ਮਹਿ ਕਰੇ ਉਜਾਰਿ ਪਿਰੁ ਆਨਿ ਮਿਲਾਵੈ ॥
ਫੇਰਿ ਵਸਾਵੈ ਜਿਤੁ ਪਿਰੁ ਪਾਵੈ ਰਾਵੈ[12] ਪ੍ਰੀਤਮ ਰਾਇਆ ॥ ਜਿਨਿ ਮਨਿ ਪ੍ਰੇਮ ਲਗਾ ਲੈ ਸਚਾਵਾ[13] ਸਫਲੁ ਤਿਨਾ ਦਾ ਆਇਆ ॥
ਤਿਨਿ ਕੇ ਸੰਗਿ ਸਭਿ ਪਾਪੁ ਉਤਾਰਹੁ ਪੀਵਹੁ ਪ੍ਰੇਮਿ ਪਿਆਲਾ ॥ ਦਰਬਾਰੀ ਦਰਸਨ ਭੇਟਤਿ ਤਰੀਐ ਅਉਰੁ ਨਹੀਂ ਕੁਛੁ ਘਾਲਾ॥੪॥੧॥੨॥

**ਰਾਗੁ ਤੁਖਾਰੀ ॥**

ਹੋਣਾ ਸਾ ਸੋ ਹੂਆ ॥ ਕਰਣੈਹਾਰੁ ਨ ਦੂਆ ॥
ਕਰਣੈਹਾਰੁ ਨਾ ਦੂਆ ॥ ਕੋਈ ਹੂਆ ਜਲ ਥਲਿ ਏਕੋ ਰਵਿਆ ॥
527.ੳ ਨਉਖਟਿ ਚਾਰੇ ਅਠਦਸਿ[14] ਭਾਖ/ਹਿ ਹਰਿਜਨ ਏਕੋ ਚਵਿਆ ॥
ਜਗਿ ਮਹਿ ਹੋਕਾ ਦੇ ਸੁਣਾਇਆ ਸਾਧਾ ਕੀਨੀ ਰੂਆ ॥ ਨਾਨਕ ਪੰਥੀ ਕਹੈ ਦਰਬਾਰੀ ਹੋਣਾ ਸਾ ਸੋ ਹੂਆ ॥ ੧ ॥
ਪ੍ਰਭ ਕਾ ਕਰਣਾ ਥੀਆ ॥ ਵਰਜਣਿਹਾਰੁ ਨ ਕੋਊ ਬੀਆ[15] ॥
ਰਜਣਿਹਾਰ ਨ ਬੀਆ ਕੋਈ ਕੀਆ ਜੋ ਕਿਛੁ ਕਰੇ ਸੁ ਆਪੇ ॥ ਅਪਨੇ ਕਉਤਕਿ ਕਰਿ ਕਰਿ ਦੇਖੈ ਦੂਸਰੁ ਕਉਣੁ ਉਥਾਪੇ ॥
ਅਉਰ ਠਉਰੁ ਨਹੀਂ ਕਾਈ ਸੂਝੈ ਹਰਿ ਕਾ ਪਰਨਾ ਲੀਆ ॥ ਨਾਨਕ ਪੰਥੀ ਕਹੈ ਦਰਬਾਰੀ ਤਿਸੁ ਬਿਨੁ ਆਂਨ ਨ ਬੀਆ ॥ ੨ ॥
ਅਕਲਿ ਕਲਾ ਭਰਪੂਰੇ ॥ ਹੈ ਹਾਜਰੁ ਜਾਨੁ ਨ ਦੂਰੇ ॥
ਜਾਨੁ ਨ ਦੂਰੇ ਰਹਿਆ ਭਰਪੂਰੇ ਘਟਿ ਘਟਿ ਮਾਹਿ ਸਮਾਇਆ॥ ਵਾਸਦੇਉ[16] ਵਸੈ ਘਟਿ ਭੀਤਰਿ ਜਿਨਿ ਜਾਤਾ ਤਿਨਿ ਪਾਇਆ॥
ਮਮਾ[17] ਅਪਤੀਜੁ ਪਤੀਜੋ ਨਾਹੀ ਦਰਸਨੁ ਦੇਹੁ ਜਰੂਰੇ ॥ ਨਾਨਕ ਪੰਥੀ ਭਣੈ ਦਰਬਾਰੀ ਤੂੰ ਸਭਿ ਘਟਿ ਮਧਿ ਭਰਪੂਰੇ ॥ ੨ ॥
ਤੇਰੀ ਗਤਿ ਮਿਤਿ ਕਛੂ ਨ ਜਾਨੀ ॥ ਕੁਦਰਤਿ ਦੇਖਿ ਭਈ ਹੈਰਾਨੀ ॥
ਭਈ ਹੈਰਾਨੀ ਦਿਲਿ ਮਹਿ ਜਾਨੀ ਏਹੁ ਵਡਾ ਬਿਸਿਮਾਦੋ ॥ ਰਹਤਿ ਨਿਰਾਲਾ ਨ ਸੰਗਿ ਕਹੂਕੋ ਭੋਗੇ ਆਪੁ ਸੁਆਦੋ ॥
ਤੇਰੀ ਕੀਮਤਿ ਕੋਇ ਨ ਜਾਨੈ ਤਪਾ ਤਪੀਸਰੁ ਗਿਆਨੀ ॥ ਨਾਨਕ ਪੰਥੀ ਭਣੇ ਦਰਬਾਰੀ ਕਿੰਨਹੁ ਨਾ ਗਤਿ ਜਾਨੀ ॥ ੪॥ ੨॥ ੩॥

---

1. ਵੇਖੋ ਅੰਤਿਕਾ-I 2. ਚੁੱਪ ਕਰਕੇ 3. ਅੱਖਾਂ 4. ਮਸਤ ਹੋਈਆਂ 5. ਇਸ ਤਰ੍ਹਾਂ 6. ਈਰਖਾ ਦੀ ਪਿਉਂਦ ਕੀਤੇ ਹੋਏ 7. ਲਾਲ ਰੰਗ 8. ਸੱਜਲ 9. ਰੋਮਾਂਚਿਤ, ਜਿਸਦੇ ਰੋਮ ਖੜ੍ਹੇ ਹੋਏ 10. ਰੱਬ ਦਾ 11. ਪਾਗਲ ਹੋਈਆਂ (ਵਿਛੋੜੇ ਵਿੱਚ) 12. ਰਵੇ, ਸਿਮਰੇ 13. ਸੱਚਾ, ਪ੍ਰਭੂ ਵਾਲਾ 14. ਨੌ ਵਿਆਕਰਣਾਂ, ਛੇ ਸ਼ਾਸ਼ਤਰ, ਚਾਰੇ ਵੇਦ ਅਤੇ ਅਠਾਰਾਂ ਪੁਰਾਣ 15. ਦੂਸਰਾ 16. ਪ੍ਰਭੂ, ਪਰਮਾਤਮਾ 17. ਮੈਂ

**ਰਾਗੁ ਤੁਖਾਰੀ ॥**

ਇਕਿ ਬਿਨੋ ਸੁਨਹੁ ਮੁਰਾਰੀ ॥ ਕਰਿ ਕ੍ਰਿਪਾ ਕਾਰਜੁ ਸਾਰੀ ॥
ਕਾਰਜੁ ਸਾਰੀ ਪ੍ਰਭਿ ਬਨਿਵਾਰੀ ਤੁਧੁ ਬਿਨੁ ਕੋਇ ਨ ਥਾਨੋ ॥ ਮੈਂ ਅਉਗਣਿਆਰੇ ਕੋ ਗੁਣੁ ਨਾਹੀਂ ਤੂੰ ਪ੍ਰਭ ਗੁਣੀ ਨਿਧਾਨੋ ॥
527.ਅ ਅਬ ਮੇਰੀ ਪ੍ਰਭਿ ਲਜਿਆ ਰਾਖੋਹੁ ਜਿਉ ਧ੍ਰੋਪਤਿ ਲਾਜਿ/ਨਿਵਾਰੀ॥ ਦਰਬਾਰੀ ਅਉਗਣਿਆਰੁ ਬਿਕਾਰਾ ਤੂੰ ਬਖਿਸੰਦੁ ਮੁਰਾਰੀ॥੧॥
ਅਬ ਤੇਰੀ ਸਰਨਿ ਸਿਧਾਇਆ ॥ ਜਿਉ ਜਾਨਹੁ ਤਿਉ ਰਾਖਹੁ ਰਾਇਆ[1]॥
ਰਖੁ ਹਰਿ ਰਾਇਆ ਬ੍ਰਿਦੁ ਅਪਨਾ ਤੇਰਾ ਪਤਤਿ ਉਧਾਰਨਿ ਨਾਉ॥ ਹਮ ਪਾਪੀ ਨਾਮੁ ਤੇਰੋ ਪਾਵਨੁ ਅਬ ਤੁਝ ਕਉ ਜਿਉ ਭਾਉ॥
ਹਮਰੇ ਹਾਥਿ ਨਾਹੀਂ ਕੁਛੁ ਸਾਂਈਆ ਹਉ ਲਾਗਾ ਤੇਰੇ ਲਾਇਆ ॥ ਦਰਬਾਰੀ ਕੀ ਪ੍ਰਭਿ ਪਾਸ ਬਿਨਤੀ ਅਬ ਤੇਰੀ ਸਰਨਿ ਸਿਧਾਇਆ ॥੨ ॥
ਅਬ ਹਮ ਕਉ ਪ੍ਰਭਿ ਰਾਖੋ ॥ ਮੇਟਹੁ ਸਗਲ ਬਿਆਖੋ[2]॥
ਮੇਟਿ ਬਿਆਖਿ ਲੇਵਹੁ ਪ੍ਰਭਿ ਰਾਖਿ ਤੁਧੁ ਕੇਤੇ ਪਾਪੀ ਤਾਰੇ॥ ਅਜਮਲਿ ਗਨਿਕਾ ਅਰੁ ਬਾਲਿਮੀਕੇ ਘਟਿ ਨਾਹੀ ਦੋਖ ਹਮਾਰੇ ॥
ਦਰਸਨੁ ਪੇਖਤਿ ਭਏ ਪੁਨੀਤਾ ਮਿਟਿ ਗੈਆ ਝਖਣਾ ਝਾਖੋ ॥ ਦਰਬਾਰੀ ਸਰਨਿ ਤੁਹਾਰੀ ਗਿਧੀ ਅਬਿ ਪ੍ਰਭਿ ਜੀ ਤੁਮ ਰਾਖੋ ॥੩॥
ਇਕੁ ਦੇਵਹੁ ਦਾਨੁ ਦਾਤਾਰਾ ॥ ਜਾਚਕੁ ਜਾਚੈ ਤਉ ਦਰਬਾਰਾ ॥
ਜਾਚਕੁ ਤਉ ਦਰਿ ਜਾਚੈ ਸੁਣਿ ਪ੍ਰਭ ਸਾਚੈ ਦਰਸਨੁ ਪਰਸਨਿ ਆਸਾ॥ ਦਾਨੁ ਦੀਦਾਰਾ ਦੇਹੁ ਮੁਰਾਰਾ ਭਉ ਆਗੈ ਅਰਦਾਸਾ ॥
ਤੁਧੁ ਬਿਨੁ ਅਉਰੁ ਕਹਾਂ ਮੋਹਿ ਜਾਂਉਤੂੰ ਸੁਣਿ ਪ੍ਰਭ ਨਿਰੰਕਾਰਾ ॥ ਦਰਬਾਰੀ ਦਾਗੀ[3] ਦਾਨੁ ਮੰਗੇਦਾ ਦੇਵਹੁ ਦਰਸੁ ਦਤਾਰਾ ॥ ੪॥ ੩॥੪॥

**ਰਾਗੁ ਤੁਖਾਰੀ ॥**

ਚੜਿਆ ਪਹਿਲਾ ਪਹਰੁ ਸਵੇਰ[4] ਸਮਾਲੋ ਰਾਮ ॥ ਜੋ ਕਹਿਆ ਗੁਰਦੇਵਿ ਸਮਝੁ ਤਤੁ ਤਾਲੋ ਰਾਮ ॥
528.ੳ ਸਮਝਹੁ ਤਤੁ ਤਾਲੋ ਨ ਖਾਵੇ ਕਾਲੋ ਅਜੂਨੀ[5] ਕੇ ਗੁਣਿ ਗਾਵੋ ॥ ਸਿਮਰੁ ਸੁਆਮੀ ਅੰਤਰਿਜਾਮੀ ਗੁਰਚ/ਰਨੀ ਚਿਤੁ ਲਾਵੋ ॥
ਰਹਿਅਉ ਬਲਪਣਿ ਬੁਧਿ ਵਿਹੂਣਾ ਹਰਿ ਸਿਉ ਚੀਤੁ ਨ ਲਾਇਆ॥ ਦਰਬਾਰੀ ਸਮਝਿ ਨ ਮਨਿ ਮਹਿ ਆਈ ਪਹਿਲਾ ਪਹਿਰੁ ਬੀਤਾਇਆ ॥੧॥
ਦੂਜਾ ਪਹਿਰੁ ਚੜਿਆ ਦੁਪਹਿਰਾ[6] ਹੋਇਆ ਰਾਮ ॥ ਖਾਣ ਪੀਣ ਸਿਉ ਪਿਆਰੁ ਘਨੇਰਾ ਮਤਿ ਅਗਿਆਨੀ ਸੋਇਆ ਰਾਮ ॥
ਅਗਿਆਨੇ ਸੋਇਆ ਜਨਮੁ ਸਭੁ ਖੋਇਆ ਕਾਂਮ ਕ੍ਰੋਧ ਸੰਗਿ ਪ੍ਰੀਤਾ ॥ ਸੈ ਵਾਰੀ ਸਮਝਾਈਐ ਮੂੜਾ ਸੁਆਨਿ[7] ਪੂਛਿ ਜਿਉ ਰੀਤਾ[8] ॥
ਜਿਨਿ ਸਭੁ ਕਿਛੁ ਦੀਆ ਸੋ ਚੀਤਿ ਨ ਕੀਆ ਬਿਰਥੀ ਅਉਧਿ ਬਿਤਾਈ ॥ ਦੂਜਾ ਪਹਰੁ ਗਇਆ ਦਰਬਾਰੀ ਪੂਜੀ[9] ਸਗਲ ਗਵਾਈ ॥ ੨ ॥
ਤੀਜਾ ਪਹਰੁ ਭੈਆ ਅਜੈ ਨ ਚੇਤੇ ਰਾਮ ॥ ਦੇਹੀ ਹੋਈ ਖੀਣੁ ਰੋਮ ਸਭਿ ਸੇਤੇ[10] ਰਾਮ ॥
ਰੋਮ ਸਭ ਸੇਤਾ ਜਿਉ ਕੁੜਿਆ ਖੇਤਾ ਅਜਹੂਨਾਹਿ ਸਮਾਰੇ ॥ ਜੀਵਨਿ ਆਸਾ ਕਰੇ ਘਨੇਰੀ ਬਿਨੁ ਹਰਿ ਕਉਣੁ ਉਬਾਰੇ ॥
ਰਾਖਨਿਹਾਰਾ ਚੀਤ ਨ ਕੀਨਾ ਲਬਿ ਲੋਭਿ ਮਹਿ ਫਾਥਾ ॥ ਦਰਬਾਰੀ ਤੀਜਾ ਪਹਰੁ ਬਿਹਾਣਾ ਅਬਿ ਫੁਨਿ ਚੌਥਾ ਲਾਥਾ ॥ ੩ ॥
ਚਉਥਾ ਪਹੁਰੁ ਹੂਆ ਕਾਲੁ ਪਹੂਚਾ ਰਾਮ ॥ ਸੰਕਟੁ ਲਾਗਾ ਜਾਇ ਨ ਭਾਗਾ ਕਮਾਣੇ ਦੇਣੇ ਆਏ ॥
ਜੇਹਾ ਕੀਤਾ ਤੇਹਾ ਪਾਇਆ ਸਾਂਝੀ ਬਾਪੁ ਨ ਮਾਏ ॥ ਪੁਤ੍ਰਿ ਕਲਤ੍ਰਿ ਛੋਡਿ ਖਲੋਏ ਨ ਕੋ ਅੰਗੁ ਨ ਸਾਕੋ ॥
ਦਰਬਾਰੀ ਪਹੁਰੁ ਵਿਹਾਣਾ ਚਉਥਾ ਲਖਿ ਚਉਰਾਸੀਹ ਥਾਕੋ ॥ ੪ ॥ ੪ ॥ ੫ ॥

**ਰਾਗੁ ਤੁਖਾਰੀ ॥**

528.ਅ ਆਉ/ਸਹੇਲੜੀਓ ਦਸਹਮੈ ਪਿਆਰਾ ਰਾਮ ॥ ਮਿਲਹੁ ਸੁਹਾਗਣੀਹੋ ਕਹੁ ਸਾਜ ਬੀਚਾਰਾ ਰਾਮ ॥
ਕਹਹੁ ਬੀਚਾਰਾ ਕਿਉ ਮਿਲਸੀ ਪਿਆਰਾ ਅੰਤਰਿ ਭੂਖਿ ਲਗਾਈ॥ ਰੈਨਿ ਸਬਾਈ ਚੈਨਿ ਨ ਆਈ ਕਬਿ ਹੀ ਦਰਸੁ ਦਿਖਾਈ॥
ਤੇਰੀ ਦਾਸੀ ਦਰਸਿ ਪਿਆਸੀ ਕਰਿ ਕ੍ਰਿਪਾ ਰਘਿਰਾਈ ॥ ਦਰਬਾਰੀ ਦਰ ਪਰਿ ਕੂਕ ਕਰੇਂਦਾ ਕਰਿ ਕਿਰਪਾ ਦਰਸੁ ਦਿਵਾਈ ॥੧॥
ਆਵਹੁ ਭੈਨੜੀਹੋ ਹਰਿ ਕਰਹੁ ਕਹਾਨੀ ਰਾਮ ॥ ਦਸਹੁ ਵੈਨੜੀਹੋ[11] ਕਿਉ ਮਿਲਸੀ ਜਾਨੀ ਰਾਮ ॥
ਮਿਲਸੀ ਜਾਨੀ ਹਕਿ ਹਕਾਨੀ[12] ਮਮ ਤੁਮ[13] ਸਰਨੀ ਆਈ॥ ਜਿਉ ਤੁਧੁ ਭਾਵਹੁ ਕੰਤੁ ਮਿਲਾਵਹੁ ਮਮ ਲਾਗੀ ਤੁਮਰੀ ਪਾਂਈ॥
ਮੰਞੁ ਨਿਮਾਣੀ ਤਾਣੁ ਤੁਸਾਡਾ ਤੁਮਰੀ ਕੀਰਤਿ ਗਾਈ॥ ਦਰਬਾਰੀ ਦਰ ਪਰ ਕੂਕ ਕਰਤ ਹੈ ਰਾਖਹੁ ਗਨਿਕਾ[14] ਨਿਆਈ ॥ ੨॥
ਆਵਹੁ ਸੰਤ ਪਿਆਰਿਹੋ ਦੇਹੁ ਚਰਨਨ ਧੂਰਾ ਰਾਮ ॥ ਲੇ ਮਾਥੇ ਲਾਵਹੁ ਉਤਰੇ ਦੂਖ ਵਿਸੂਰਾ[15] ਰਾਮ ॥
ਉਤਰੇ ਵਿਸੂਰਾ ਬਿਨਸੇ ਕੂਰਾ ਇਹੁ ਮਨੁ ਨਿਰਮਲੁ ਹੋਵਈ ॥ ਕਾਂਮੁ ਕ੍ਰੋਧੁ ਲੋਭੁ ਮੋਹੁ ਅਹੰਬੁਧਿ ਦੁਰਮਤਿ ਖੋਵਈ ॥

---

1. ਹੇ ਪ੍ਰਭੂ 2. ਖੋਟ 3. ਦਾਗਾਂ ਅਥਵਾ ਨੁਕਸਾਂ ਜਾਂ ਔਗੁਣਾਂ ਵਾਲਾ 4. ਅਮ੍ਰਿਤ ਵੇਲਾ 5. ਜੋ ਜੂਨਾਂ ਵਿੱਚ ਨਹੀਂ 6. ਜੁਆਨੀ ਆ ਗਈ 7. ਕੁੱਤੇ ਦੀ ਪੂਛ (ਕਦੇ ਸਿੱਧੀ ਨਹੀਂ ਹੁੰਦੀ) 8. ਇਹ ਰੀਤੀ, ਇਹ ਆਦਤ 9. ਦੌਲਤ, ਪੂੰਜੀ 10. ਸਫ਼ੈਦ (ਵਾਲ ਅਥਵਾ ਰੋਮ) 11. ਬੈਨੜੀਓ ਅਥਵਾ ਭੈਣੋ ਬਚਨ ਕਰੋ, ਕਹੋ, ਦੱਸੋ 12. ਪ੍ਰਭੂ 13. ਮੈਂ ਤੁਹਾਡੇ 14. ਵੇਸਵਾ, ਵੇਖੋ ਅੰਤਿਕਾ-। 15. ਕਸ਼ਟ, ਸੰਕਟ

ਸਾਧ ਸੰਗਿ ਸਭ ਮੈਲੁ ਉਤਰੇ ਜਿਉ ਸਾਬਨ ਕਾਪਰਾ[1] ਧੋਵਈ ॥ ਦਰਬਾਰੀ ਦਰ ਪਰਿ ਕੂਕ ਕਰਤ ਅਤ ਬਹੁਰਿ ਨ ਜੂਨੀ ਜੋਵਈ ॥ ੩ ॥
ਮੈ ਤਕੀਆ[2] ਤੋਰੀ ਓਟਿ ਸੁਣ ਪ੍ਰਭ ਮੋਰਾ ਰਾਮ ॥ ਭਵਜਲੁ ਪਾਵਹੁ ਪਾਰ ਤੂ ਤੁਲਹਾ[3] ਧੋਰਾ ਰਾਮ ॥
ਤੁਲਹਾ ਮੇਰਾ ਨਰਿਸਿੰਘ ਸੇਰਾ ਤੁਮਰੀ ਓਟਿ ਤਕਾਈ ॥ ਤੁਮਰਾ ਤਾਣੁ ਤੁਮਾਰਾ ਮਾਣਾ ਤੁਧ ਬਿਨ ਜਾਇ ਨ ਕਾਈ ॥
529.ੳ ਰਾਖਹੁ ਲਾਜ ਬ੍ਰਿਦਿ ਕੀ ਸੁਆਮੀ/ਪਰਿਆ ਤਉ ਸਰਨਾਈ ॥ ਦਰਬਾਰੀ ਦਰਿ ਪਰ ਕੂਕਿ ਕਰਤਿ ਅਤ ਰਾਖ ਜਾਦਮਰਾਈ ॥ ੪ ॥ ੫ ॥ ੬॥

**ਰਾਗੁ ਤੁਖਾਰੀ ॥**

ਤਾਰਾ ਚੜਿਆ ਭਲਕ[4] ਜਾਗੁ ਪ੍ਰਾਣੀਆ ॥ ਗਾਵਹੁ ਗੀਤ ਗੋਪਾਲ ਗੁਰ ਕੀ ਬਾਣੀਆ ॥
ਧੁਰ ਕੀ ਬਾਣੀ ਗਾਉ ਪ੍ਰਾਣੀ ਪਵਹਿ ਪਦੁ ਨਿਰਬਾਣੀਆ ॥ ਆਠ ਪਹਰਿ ਹਰਿ ਜਸੁ ਉਚਰਹੁ ਗਾਵਹੁ ਰਾਮ ਕਹਾਣੀਆ ॥
ਸਾਈ ਭਗਤਿ ਭਲੀ ਸਾ ਸੁਫਲੀ ਜੋ ਪ੍ਰਭ ਅਪਣੇ ਭਾਣੀਆ ॥ ਨਾਨਕ ਪੰਥੀ ਭਣੇ ਦਰਬਾਰੀ ਤਾਰਾ ਚੜ੍ਹਿਆ ਭਲਕੁ ਜਾਗੁ ਪ੍ਰਾਣੀਆ ॥ ੧ ॥
ਹੋਇ ਗਈ ਪ੍ਰਭਾਤਿ ਰੈਣਿ ਵਿਹਾਣੀਆ[5] ॥ ਆਠ ਪਹਰਿ ਲਿਵ ਲਾਏ ਸਾਰੰਗ ਪਾਣੀਆ ॥
ਸਾਰੰਗ ਪਾਣੀ[6] ਗਾਉ ਪ੍ਰਾਣੀ ਗਦਾ ਪਦਮੁ ਜਿਸੁ ਧਾਰਿਆ ॥ ਸੰਖ ਚਕ੍ਰ ਬੈਜੰਤੀਮਾਲਾ ਬਹੁਤੇ ਪਤਤਿ ਉਧਾਰਿਆ ॥
ਜਿਨਾ ਪਛਾਤਾ ਘਟਿ ਘਟਿ ਜਾਤਾ ਏਹਾ ਤਰਣ ਨੀਸਾਣੀਆ ॥ ਨਾਨਕ ਪੰਥੀ ਭਣੇ ਦਰਬਾਰੀ ਹੋਇ ਗਈ ਪ੍ਰਭਾਤਿ ਰੈਣਿ ਵਿਹਾਣੀਆ ॥
ਅਜਹੁ ਰਾਮੁ ਸਮਾਲੁ ਉਮਰ ਵਿਹਾਣੀਆ ॥ ਕਉਡੀ ਵਟੇ[7] ਆਉ ਅਮੋਲ ਵਿਕਾਣੀਆ ॥
ਆਉ ਵਿਕਾਣੀ[8] ਤੈ ਜਿਨਿ ਨਦੀ ਨਾਉ[9] ਜਿਉ ਲੰਘੀਆ॥ ਜਿਉ ਤਟ ਲਾਗੀ ਸਭ ਉਠਿ ਭਾਗੀ ਕੋਇ ਨ ਕਿਸਹੀ ਸੰਗੀਆ॥
ਆਪੇ ਧਾਪੀ ਲੇਖਾ ਦੇਣਾ ਕੋਇ ਨਾਹ ਕਿਸੇ ਅਉ ਹਾਣੀਆ॥ ਨਾਨਕ ਪੰਥੀ ਭਣੇ ਦਰਬਾਰੀ ਅਜਹੁਰਾਮੁ ਸਮਾਲੁ ਆਉ ਵਿਹਾਣੀਆ॥੩॥
529.ਅ ਜਿਨਾ ਪਛਾਤਾ ਸਚੁ ਸੇ/ਈ ਦਰ ਛੂਟਿਆ ॥ ਜਿਨਾ ਨ ਜਾਤਾ ਖਸਮੁ ਸੇਈ ਜਮ ਲੂਟਿਆ ॥
ਸੇ ਜਮ ਲੂਟੇ ਕਹੂ ਨ ਛੂਟੇ ਲਖ ਚੌਉਰਾਸੀਹ ਭਰਮਿਆ ॥
ਅਠਾਰਹ ਨਰਕ[10] ਭੂੰਚਾਏ ਤਿਨ ਕਉ ਲਖ ਵਾਰੀ ਮਰਿ ਮਰਿ ਜਰਮਿਆ ॥
ਸੇ ਪਾਪੀ ਪਤਿਤ ਮਹਾਂ ਅਤਿਤਾਈ ਜੋ ਪ੍ਰਭੁ ਤਜ ਅਉਰੀ ਜੂਟਿਆ ॥
ਨਾਨਕ ਪੰਥੀ ਭਣੇ ਦਰਬਾਰੀ ਖਸਮਹੁ ਘੁਥੇ ਜਾਂਹਿ ਸੇਈ ਜਮੁ ਲੂਟਿਆ ॥ ੪ ॥ ੬ ॥ ੭ ॥ ਰਾਗ ੩੫ ॥

---

1. ਕਪੜੇ 2. ਆਸਰਾ 3. ਬੇੜਾ 4. ਸਵੇਰ ਦਾ ਭਲਕੇ ਦਾ 5. ਬੀਤ ਗਈ, ਵਿਹਾ ਗਈ 6. ਪ੍ਰਭੂ, ਪ੍ਰਿਥਵੀ ਹੈ ਜਿਸਦੇ ਪਾਣ ਭਾਵ ਹੱਥ 7. ਬਦਲੇ 8. ਉਮਰ ਬੀਤ ਗਈ 9. ਬੇੜੀ, ਕਿਸ਼ਤੀ 10. ਨਰਕਾਂ ਦੇ ਅਠਾਰਾਂ ਰੂਪ ਵੇਖੋ ਅੰਤਿਕਾ-II

**ਤ੍ਰਪ ਪ੍ਰਜ ਕਾਫੀ ॥**

ਮੈ ਕੀਤੀ ਪ੍ਰੇਮ ਦਿਵਾਨੀ ॥ ੧ ॥ ਰਹਾਉ ॥
ਆਵਲਿ ਬਾਵਲਿ ਫਿਰੇ ਘਾਇਲਿ ਜਿਉ ਏਹਾ ਪ੍ਰੇਮ ਨੀਸਾਨੀ ॥ ੧ ॥
ਤੁਹੀ ਤੁਹੀ ਪੁਕਾਰੇ ਨਿਸਦਿਨਿ ਚਾਤ੍ਰਿਕ ਜਿਉ ਬਿਲਲਾਨੀ[1] ॥ ੨ ॥
ਬਿਸਮੁ ਬਿਸਮੁ ਮੈਂ ਬਿਸਮੁ[2] ਭਈ ਹਾਂ ਸੁਣਿ ਸੁਣਿ ਪ੍ਰੇਮ ਕਹਾਨੀ ॥ ੩ ॥
ਓਸੇ ਨਾਲ ਲੜਾਈ ਲਗੀ ਜਿਸੁ ਬਿਰਹੁ ਲਗਾਈ ਕਾਨੀ[3] ॥ ੪ ॥
ਪ੍ਰੇਮੀ ਨੂੰ ਪ੍ਰੀਤਮੁ ਮਿਲੈ ਤਾ ਜੀਵੈ ਨਾਹਿ ਤਾ ਮਰਨੁ ਹਕਾਨੀ ॥ ੫ ॥
ਦਰਬਾਰੀ ਦਰਸਨੁ ਪਰਸਨ ਕਾਰਣਿ ਪ੍ਰੀਤਮ ਹਾਥਿ ਬਿਕਾਨੀ[4] ॥ ੬ ॥ ੧ ॥

**ਪੜਤਾਲ ॥**

ਓਹੀ ਰਾਮਾ ਰਾਮਾ ਭਾਈ ਓਹੀ ਰਾਮੁ ਰਾਮੁ ਹੈ ॥ ਕੋਊ ਬੇਚਗੂਨ[5] ਕਹੈ ਕੋਊਕਹੈ ਸਿਆਮੁ ਹੈ ॥ ੧ ॥ ਰਹਾਉ ॥
ਦੀਪ ਖੰਡ ਭਵਨ ਲੋਇ ਧਾਰੇ ਪਰਮਧਾਮ ॥ ਜਿਨਿ ਚੰਦ ਸੂਰ ਪੂਰ ਧਰੇ ਦੀਪ ਆਂਮ ॥ ੧ ॥
ਰੁਤਿ ਥਿਤਿ ਮਾਂਹਿ ਦਿਵਸ ਘਟੀ ਸਾਠ ਆਠ ਜਾਮ ॥ ਬਿਰੰਚ ਬਿਆਸ ਜਪਹਿ ਜਾਸੁ ਧਰਤ ਧਿਆਨੁ ਦੇਉ ਬਾਮ ॥ ੨ ॥
ਸੁਖ ਦੁਖ ਨਰਕ ਸੁਰਗ ਰਚੀ ਧੂਮ ਛਾਮ ॥ ਕਰਨਕਾਰਨ ਧਰਨਧਾਰਨ ਜਪਹੁ ਤਿਸੁ ਕਾ ਨਾਮੁ ॥ ੩ ॥
ਪੁਰਾਨ ਸਾਸਤ੍ਰ ਕਹਹਿ ਸੁਰ ਮੁਨ ਅਥਰਬਣੁ ਰਿਗੁ ਜੁਜੁ ਸਾਮੁ[6] ॥ ਜਨੁ ਦਰਬਾਰੀ ਸਰਨਿ ਤੁਮਾਰੀ ਜਮ ਤੇ ਕਰਹੁ ਇਨਾਮ ॥ ੪ ॥ ੨ ॥
530.ਓ / ਸਾਚਾ ਸਾਂਈ ਸਭਨੀ ਜਾਂਈ ਪਾਕੀ ਨਾਈ ਪਾਕੁ ॥ ੧ ॥ ਰਹਾਉ ॥
ਅਨਿਦਿਨੁ ਗਾਈਐ ਸਭਿ ਸੁਖ ਪਾਈਐ ਹੋਵਹਿ ਕਖਹੁ ਲਾਖਾ[7] ॥ ੧ ॥
ਪਤਿਤ ਉਧਾਰੇ ਪਾਹੁਨ ਤਾਰ ਆਪੀਨਾ ਕਰਿ ਪਾਖੁ[8] ॥ ੨ ॥
ਅਜਮਲ ਗਨਕਾ ਧਰਮੁ ਨ ਕਨਕਾ[9] ਜਿਉ ਰਾਖੇ ਤਿਉ ਰਾਖੁ ॥ ੩ ॥
ਦੇਉ ਉਬਾਰੇ ਅਸੁਰ ਸੰਘਾਰੇ ਨਿੰਦਕ ਕੈ ਸਿਰਿ ਖਾਕੁ ॥ ੪ ॥
ਬੇਰ[10] ਸੁਧਾਰੇ ਕਮੂ ਚਿਤਾਰੇ[11] ਸਾਗੁ ਬਿਦਰ[12] ਕਾ ਚਾਖੁ ॥ ੫ ॥
ਜਨੁ ਦਰਬਾਰੀ ਸਰਨਿ ਤੁਮਾਰੀ ਮੈਨੂ ਮੇਰਾ ਆਖੁ[13] ॥ ੬ ॥ ੩ ॥

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪਰਸਾਦਿ ॥**

**ਅਵਤਾਰ ਲੀਲਾ ॥ ਛਪਾ ॥**

ਨਿਰੰਕਾਰ ਬੈਰਾਟੁ ਤੀਨ ਗੁਨ ਸੇਖ ਹੰਸ ਹਰਿ[14] ॥ ਮਛੁ ਨਾਰਦ ਸਨਕਾਦਿ ਕਛੁ ਬੈਰਾਹ ਰੂਪ ਧਰਿ ॥
ਨਰਸਿੰਘ ਮੋਹਨੀ ਵੈਦੁ ਜੱਗਯਾ ਕਪਲ ਮੁਨੀਸੁਰੁ ॥ ਦਤੁ ਨਾਰਾਇਣ ਨਰੁ ਰਿਖਭੋ ਹੈਗ੍ਰੀਵ ਪ੍ਰਿਥੀਸੁਰੁ ॥
ਬਾਮਨ ਭ੍ਰਿਗ ਪਤ ਰਾਮਚੰਦੁ ਬਿਆਸੁ ਕ੍ਰਿਸਨੁ ਹਲਧਰੁ ਹਰੀ॥ ਬਉਧੁ ਕਲਕ ਆਵਗੁ ਅਜੈ ਦਰਬਾਰੀ ਹਰਿ ਕੀਰਤਿ ਕਰੀ ॥੧॥

**ਚੌਪਈ ॥**

ਅਬਿ ਉਚਰੌ ਅਵਤਾਰ ਅਠਾਈ ॥ ਗੁਰਮੁਖਿ ਤੇ ਸੁਨਿ ਕੈ ਹਮ ਪਾਈ ॥
ਭਿੰਨ ਭਿੰਨ ਕਹਿ ਨਾਮ ਸੁਨਾਉ ॥ ਬਿਸਥਾਰ ਕਥਾ ਆਗੇ ਕਹਿ ਗਾਊ॥ ੨ ॥
ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥ ਏਹਿ ਭਿ ਏਕੁ ਭਯਾ ਅਵਤਾਰਾ ॥
ਦੁਤੀਏ ਪ੍ਰਤੀਬਿੰਬ ਵੈਰਾਟੁ ॥ ਜਿਸੁ ਨੈ ਠਟਿਆ ਸਗਲਾ ਠਾਟੁ[15] ॥ ੩ ॥
ਤ੍ਰਿਤੀਏ ਤੀਨੇ ਦੇਵ ਉਪਾਏ ॥ ਸੋ ਤ੍ਰਿਗੁਣੁ ਅਵਤਾਰ ਕਹਾਏ ॥
ਚੌਥੇ ਸੇਖਨਾਗੁ ਅਵਤਾਰਾ ॥ ਧਰਤੀ ਧਾਰ ਰਖੀ ਨਿਰਧਾਰਾ ॥ ੪ ॥
ਪੰਚਮ ਹੰਸ ਅਵਤਾਰੀ ਆਯਾ ॥ ਬ੍ਰਹਮੁ ਮਾਯਾ ਕਰਿ ਭਿੰਨ ਦਿਖਾਯਾ ॥ ੫ ॥

---

1. ਵਿਰਲਾਪ ਕਰਦਾ ਹੈ 2. ਵਿਸਮਾਦ ਅਥਵਾ ਮਖ਼ਮੂਰ ਹੋਈ 3. ਤੀਰ ਮਾਰਿਆ 4. ਵਿਕ ਗਈ ਹਾਂ 5. ਬੇਚਗੂੰ, ਬੇਮਿਸਾਲ 6. ਚਾਰੇ ਵੇਦਾਂ ਦੇ ਨਾਮ 7. ਕੱਖ ਤੋਂ ਲੱਖ 8. ਪੰਖ, ਸਾਥੀ, ਸਹਾਇਕ 9. (ਜਿਨ੍ਹਾਂ ਦਾ) ਧਰਮ ਇਕ ਕਿਣਕਾ ਭਰ ਨਹੀਂ ਸੀ 10. ਭੀਲਣੀ ਦੇ ਬੇਰ 11. ਸੁਦਾਮੇ ਦੇ ਕੰਮੂ ਅਥਵਾ ਚੌਲ 12. ਬਿਦਰ ਦਾ ਸਾਗ 13. ਮੈਨੂੰ ਆਖ ਕਿ ਇਹ ਭਾਈ ਦਰਬਾਰੀ ਦਾਸ ਮੇਰਾ ਹੈ 14. ਚਾਰ ਅਵਤਾਰ, ਨਿਰੰਕਾਰ, ਬੈਰਾਟ, ਤੀਨ ਗੁਣ ਸ਼ੇਸ਼ ਅਤੇ ਹੰਸ 15. ਸਾਰਾ ਸੰਸਾਰ

ਖਸਟਮ ਮਛ ਰੂਪ ਅਵਤਾਰੇ ॥ ਸੰਖਾਸਰੁ ਹਤ ਬੇਦ ਉਧਾਰੇ ॥
ਸਪਤਮ ਰੂਪ ਨਾਰਦ ਗੁਸਾਈਂ ॥ ਨੌਂਧਾ ਭਗਤਿ ਜਗਤਿ ਪ੍ਰਗਟਾਈ ॥ ੬ ॥
ਅਸਟਮ ਸਨਕਾਦਿਕ ਬੈਰਾਗੀ ॥ ਬਾਲਕ ਰੂਪੀ ਜਗਤ ਤਯਾਗੀ ॥
ਨਾਵੈ ਕਛਪ ਰੂਪ ਅਵਤਾਰੇ ॥ ਮਧੁਕੈਟਕੁ ਹਤਿ ਰਤਨ ਨਿਕਾਰੇ ॥ ੭ ॥
ਦਸਵੈ ਰੂਪੁ ਬੈਰਾਹੁ ਬਨਾਈ ॥ ਦਾੜਿ ਤਲੇ ਧਰਤੀ ਠਹਿਰਾਈ ॥
ਨਰਸਿੰਘ ਰੂਪ ਪਹਿਲਾਦੁ ਬਚਾਯਾ ॥ ਨਾਲਿ ਨਖਾ ਹਰਨਾਖਸੁ ਘਾਯਾ ॥ ੮ ॥
ਮੋਹਨੀ ਬਨ ਸੁਰ ਅਸੁਰ ਭ੍ਰਮਾਏ ॥ ਅਸੁਰਾ ਮਦੁ ਸੁਰਾ ਅਮੀ ਪਿਆਏ ॥
530.ਅ / ਧਾਨੰਤਰ ਵੈਦੰਗੀ ਕੀਨੀ ॥ ਔਖਧ ਕੋ ਲਾਭ ਬਾਤਿ ਦੀਨੀ ॥ ੯ ॥
ਜਗਿਆ ਅਉਤਾਰ ਹੋਇ ਜੱਗ ਬਤਾਏ ॥ ਬਿਧਿ ਸੌ ਜੱਗ ਮਹਿ ਜੱਗ ਪ੍ਰਗਟਾਏ ॥
ਕਪਲ ਮੁਨੀਸਰੁ ਜੋਗ ਦਿੜਾਯਾ ॥ ਦਤਾਤ੍ਰੈ ਸੰਨਿਆਸੁ ਚਲਾਇਆ ॥ ੧੦ ॥
ਨਰ ਨਾਰਾਇਣ ਤਪਸੀ ਦੋਈ ॥ ਤਪ ਪ੍ਰਗਟਾਯਾ ਸਗਲੀ ਲੋਈ ॥
ਰਿਖਭ ਹੋਇ ਗਜ ਗ੍ਰਿਹ ਛਡਾਯਾ ॥ ਬਿਸਨੁ ਰੂਪ ਆਪੇ ਧਰ ਆਯਾ ॥ ੧੧ ॥
ਹੈਗ੍ਰੀਵ ਬਿਧਿ ਕੋ ਸਮਝਾਏ ॥ ਬੇਦੋ ਕਾਂਡੀ ਸੁਧੁ ਸੁਨਾਏ ॥
ਧਰਤੀ ਦੁਹੀ ਪ੍ਰਿਥ ਅਵਤਾਰੇ ॥ ਧਰ ਤੇ ਔਖਧ ਸਗਲ ਨਿਕਾਰੇ ॥ ੧੨ ॥
ਬਾਵਨ ਬਲੁ ਛਲ ਪਿਆਲਿ ਪਠਾਯਾ ॥ ਨਿਖਤ੍ਰੀ ਆਇਣ ਪ੍ਰਸਰਾਮ ਕਰਾਯਾ ॥
ਰਾਮੁ ਚੰਦੁ ਆਪੇ ਅਵਤਾਰਾ ॥ ਕੌਤਕ ਕਰਿ ਕਰਿ ਦੇਖਨਹਾਰਾ ॥ ੧੩ ॥
ਬੇਦ ਬਿਆਸ ਸਮ ਕਥੇ ਪੁਰਾਨਾ ॥ ਪੂਰਨ ਅਵਤਾਰ ਕ੍ਰਿਸਨ ਭਗਵਾਨਾ ॥
ਬਲਭਦ੍ਰ ਭਾਈ ਸੰਗਿ ਅਵਤਾਰਾ ॥ ਬੌਧ ਰੂਪ ਭਯੋ ਕਰਨੇਹਾਰਾ ॥ ੧੪ ॥
ਨਿਹਕਲੰਕ ਆਪੇ ਹੋਇ ਆਵਗੁ ॥ ਕਲਜੁਗ ਕੇ ਪ੍ਰਭ ਅੰਤ ਸੁਹਾਵਗ ॥
ਨਾਨਕ ਪੰਥੀ ਜਨ ਦਰਬਾਰੀ ॥ ਗੁਣ ਗਾਵਣ ਕੀ ਮਨਸਾ ਧਾਰੀ ॥ ੧੫ ॥

**ੴ ਸਤਿਗੁਰੂ ਬਾਬਾ ਨਾਨਕੁ ਅਤੇ ਰਾਮ ਪ੍ਰਸਾਦਿ ॥ ਅਸਤੋਤ੍ਰ ॥ ਸਤਿਨਾਮ ॥**
**ਛਪੈ ਛੰਦ ॥**

[1]ਅਚਲ ਅਛਲ ਅਜ ਅਮਰ ਅਜਰ ਅਭ ਅਬਗਤ ਅਰਧਰ ॥
[2]ਅਕਰ ਅਖਰ ਬਰ ਅਮਲ ਅਧਰ ਧਰ ਚਰਨ ਸਰਨ ਹਰ ॥
[3]ਅਘਨ ਸਘਨ ਘਨ ਅਰਨ ਹਰਨ ਧਰ ਧਰਨ ਧਨਖ ਧਰ ॥
[4]ਅਚਰ ਅਛਰ ਪ੍ਰਭ ਅਟਲ ਅਨਘ ਅਘ ਹਰਨ ਅਭਰ ਭਰ ॥
[5]ਜਗਮਤ ਕਰਨ ਜਨ ਜਯ ਜਗਤ ਪਤ ਭਗਤ ਭਜਤ ਭਵ ਭਯ ਹਰਨ ॥
[6]ਭਵ ਭਯ ਰਹਤ ਪਰਭ ਕਹਤ ਕਵ ਜਯ ਜਯ ਜਯ ਜਯ ਜਗ ਕਰਨ ॥ ੧ ॥

**ਭੁੰਜਗ ਪ੍ਰਯਾਤ ਛੰਦ ॥**

ਨਮੋ[7] ਆਦਿ ਨਾਥੰ ਅਨਾਥੰ[8] ਸੁਆਮੀ ॥ ਨਮੋ ਦੀਨ ਦਿਯਾਲੰ ਅਕਾਲੰ ਅਕਾਮੀ[9] ॥
ਨਮੋ ਸਾਹਿ ਸਾਚੇ ਸਹਾਈ ਸਿਰੰਦੇ ॥ ਨਮੋ ਰਾਮ ਚੰਦੰ ਅਨੰਦੰ ਮੁਕੰਦੇ[10] ॥ ੨ ॥
ਨਮੋ ਆਪ ਰੂਪੰ ਅਨੂਪੰ ਅਨੰਤੇ ॥ ਅਨੀਲੰ ਅਨਾਦੰ ਅਜੋਨੀ ਬਿਅੰਤੇ ॥
ਅਗੰਮੰ ਅਗਾਧੰ ਛੇਦੰ ਅਭੇਦੰ ॥ ਨਮੋ ਕੌਤਕੀ ਕਾਨ੍ਹ ਦਾਤਾ ਅਖੇਦੰ ॥ ੩ ॥

---

1. ਪ੍ਰਭੂ ਅਹਿਲ, ਨ ਛਲਿਆ ਜਾਣ ਵਾਲਾ, ਅਜਨਮਾ, ਅਮਰ, ਅਜਰ ਅੰਤਹਕਰਣ ਵਾਸੀ (ਅਭ) ਅਤੇ ਅਵਿਨਾਸ਼ੀ ਹੈ 2. ਉਹ ਕਰ ਰਹਿਤ, ਖਰ ਰਹਿਤ, ਅਮਲ ਵਾਲਾ, ਧੁਰੇ ਤੋਂ ਬਿਨਾ ਅਤੇ ਚਰਨ ਸਰਨ ਰੱਖਿਅਕ ਹੈ 3. ਉਹ ਬਿਨਾ ਧੁਨੀ ਅਨਾਦਿ ਤੇ ਸਨਾਦਿ ਹੈ, ਵੈਰੀ ਨਾਸ਼ਕ, ਧਰਤੀ ਤੇ ਧਨੁਖ ਧਾਰੀ ਹੈ 4. ਉਹ ਸਦਾ ਸਥਿਰ, ਨਿਸ਼ਕਪਟ, ਪਾਪ ਰਹਿਤ, ਪਾਪ ਨਾਸ਼ਕ ਅਤੇ ਖਾਲੀ ਨੂੰ ਭਰਨ ਵਾਲਾ ਹੈ 5. ਉਹ ਜੱਗ ਨੂੰ ਗਿਆਨ ਦੇਣ ਵਾਲਾ, ਭਗਤਾਂ ਦੀ ਪੱਤ ਰੱਖਣ ਵਾਲਾ ਅਤੇ ਡਰ ਨਾਸ਼ਕ ਹੈ 6. ਉਹ ਡਰ ਤੋਂ ਰਹਿਤ ਪ੍ਰਭੂ ਹੈ ਜਿਸ ਦੀ ਕਵੀ ਜੈ ਬੁਲਾਉਂਦੇ ਹਨ 7. ਨਮਸਕਾਰ 8. ਅਨਾਥਾਂ ਦੇ ਨਾਥ 9. ਕਾਮਨਾ ਰਹਿਤ 10. ਮੁਕਤੀ ਦੇ ਦਾਤੇ

ਨਮੋ ਸੇਖ ਨਾਗੰ ਧਰਯੋ ਰੂਪੁ ਆਪੇ ॥ ਨਮੋ ਆਪਿ ਕੋ ਆਪਿ ਹੀ ਜਾਪੁ ਜਾਪੇ ॥
ਨਮੋ ਹੰਸ ਰੂਪ ਪੰਥ ਰਾਹੰ ਬਿਧਾਤੇ ॥ ਨਮੋ ਮੱਛਕ ਕੱਛੰ ਨਮੋ ਸ੍ਰੱਬ ਦਾਤੇ ॥ ੪ ॥
ਨਮੋ ਨਰ ਨਕੇਤ ਕੇਸੂ ਗੁਸਾਂਈ ॥ ਨਮੋ ਨਰ ਸਿੰਘ ਧਰਜੈ ਰੂਪ ਸਾਈ ॥
ਨਮੋ ਬਾਵਨੰ ਪਾਵਨੰ ਪ੍ਰੱਸਰਾਮਾ ॥ ਨਮੋ ਗੜ੍ਹ ਗਾਮੀ[1] ਨਮੋ ਪ੍ਰਮਧਾਮਾ ॥ ੫ ॥
ਨਮੋ ਜੋਗੁ ਰੂਪੰ ਨਮੋ ਕਪਲ ਦੇਵਾ ॥ ਨਮੋ ਰਿੱਖਭੋ ਦੱਤ ਰਾਮੰ ਅਭੇਵਾ ॥
ਨਮੋ ਅੰਸੁਗੀ ਵਸ ਮੋਕ੍ਨਹਾਰੇ ॥ ਨਮੋ ਮੋਹਨੀ ਰੂਪ ਆਪੇ ਸੁਧਾਰੇ ॥ ੬ ॥

**ਛਪਾ ॥**

ਕਮਲ ਨਯਨ ਅਘ ਹਯਨ[2] ਚਯਨ ਜਨ ਕਰਨ ਹਰਨ ਭਵ ॥
ਮਧਰ ਬਯਨ[3] ਜਯ ਦਯਨ ਭਯਨ ਜਨ[4] ਚਰਨ ਸਰਨ ਤਵ[5]॥
ਪਦਮ ਬਦਨ ਅਭਰਚਨ[6] ਮਦਨ ਭਵ ਸਦਨ ਅਸ ਰਖਵ ॥
530.ੳ/2 [7]ਹਸਤ ਪਦਮ ਕਰ ਚਕਰ[7] ਸਕਰ ਧਾਨੰ ਪਤ ਬਰਨਤ ਜਸੁ ਕਵ[8] ॥
[9]ਕਲਖਜ ਲਜ ਪਤ ਅਸੁਰ ਹਤ ਪਰ ਭਯਨ ਹਤ ਅਤ ਕਵਤਕ ਕਰਨ ॥
[10]ਸਹਸ ਬਦਨ ਨਵਤਨ ਰਟਤ ਅਤ ਅਗਮ ਅਗਮ ਅਜ ਜਸ ਬਰਨ ॥ ੭ ॥

**ਭੁਯੰਗ ਪ੍ਰਯਾਤ ਛੰਤ ॥**

ਤੂਹੀ ਤੂ ਤੂਹੀ ਤੂ ਤੂਹੀ ਤੂ ਗੋਬਿੰਦਾ ॥ ਤੂਹੀ ਤੂ ਤੂਹੀ ਤੂ ਤੂਹੀ ਤੂ ਮੁਕੰਦਾ[11] ॥
ਤੂਹੀ ਤੂ ਤੂਹੀ ਤੂਹੀ ਤੂ ਗੁਪਾਲਾ ॥ ਤੂਹੀ ਤੂ ਤੂਹੀ ਤੂ ਤੂਹੀ ਤੂ ਅਕਾਲਾ ॥ ੮ ॥
ਤੂਹੀ ਤੂ ਤੂਹੀ ਤੂ ਤੂਹੀ ਤੂ ਕਰੀਮਾ[12] ॥ ਤੂਹੀ ਤੂ ਤੂਹੀ ਤੂ ਤੂਹੀ ਤੂ ਰਹੀਮਾ[13] ॥
ਤੂਹੀ ਤੂ ਤੂਹੀ ਤੂ ਤੂਹੀ ਤੂੰ ਅਨੰਤਾ ॥ ਤੂਹੀ ਤੂ ਤੂਹੀ ਤੂ ਤੂਹੀ ਤੂ ਬਿਅੰਤਾ ॥ ੯ ॥
ਤੂਹੀ ਤੂ ਤੂਹੀ ਤੂ ਤੂਹੀ ਤੂ ਗੁਸਾਈ ॥ ਤੂਹੀ ਤੂ ਤੂਹੀ ਤੂੰ ਤੂਹੀ ਤੂ ਸਹਾਈ ॥
ਤੂਹੀ ਤੂ ਤੂਹੀ ਤੂ ਤੂਹੀ ਤੂ ਅਪਾਰਾ ॥ ਤੂਹੀ ਤੂ ਤੂਹੀ ਤੂ ਤੂਹੀ ਤੂ ਦਤਾਰਾ ॥ ੧੦ ॥
ਤੂਹੀ ਤੂ ਤੂਹੀ ਤੂ ਤੂਹੀ ਤੂ ਸੁਆਮੀ ॥ ਤੂਹੀ ਤੂ ਤੂਹੀ ਤੂਤੂਹੀ ਗਰੜ ਗਾਮੀ ॥
ਤੂਹੀ ਤੂ ਤੂਹੀ ਤੂ ਤੂਹੀ ਤੂ ਬਿਹਾਰੀ ॥ ਜਪੇ ਜਾਪੁ ਤੇਰਾ ਸਦਾ ਹੀ ਦ੍ਰਬਾਰੀ ॥ ੧੧ ॥ ੧ ॥

(ਰਾਗ ਰਚਨਾ ਇਤਿ)

---

1. ਗਰੜ ਦੀ ਸਵਾਰੀ ਕਰਨ ਵਾਲਾ, ਵਿਸ਼ਣੂ 2. ਪਾਪ ਹਰਨ 3. ਮਿੱਠੇ ਬੋਲਾਂ ਵਾਲਾ 4. ਸੇਵਕਾਂ ਦੇ ਡਰ ਦੂਰ ਕਰਨ ਵਾਲਾ 5. ਤੇਰੀ 6. ਰਚਨਾ ਕਰਨ ਵਾਲਾ 7. ਜਿਸਦੇ ਹੱਥ ਵਿੱਚ ਪਦਮ, ਸੁਦਰਸ਼ਨ ਚੱਕਰ ਹੈ 8. ਕਵੀ ਜਨ 9. ਕਾਲ ਰੱਖਿਅਕ, ਲਾਜ ਰੱਖਿਅਕ, ਦੈਂਤ ਨਾਸ਼ਕ, ਡਰ ਨਾਸ਼ਕ ਅਤੇ ਕਵੀਆਂ ਤੇ ਦਇਆ ਕਰਨ ਵਾਲਾ ਹੈ 10. ਹਜ਼ਾਰ ਮੂੰਹ ਵਾਲਾ, ਨਿੱਤ ਨਵਾਂ ਨਾਮ ਲੈਣ ਵਾਲਾ, ਅਤੀ ਅਗੰਮੀ ਅਜਨਮ (ਅਜ), ਦਾ ਜਸ ਵਰਣਨ ਹੈ 11. ਮੁਕਤੀ ਦੇਣ ਵਾਲਾ 12. ਕਿਰਪਾ ਕਰਨ ਵਾਲਾ 13. ਰਹਿਮ ਵਾਲਾ



**ਡਾ. ਗੁਰਚਰਨ ਸਿੰਘ ਸੇਕ**

ਪਿਤਾ ਸ. ਅਜੀਤ ਸਿੰਘ ਪਟਵਾਰੀ, ਮਾਤਾ ਸ਼੍ਰੀ ਮਤੀ ਰਾਜ ਕੌਰ।

**ਜਨਮ** : 12 ਅਗਸਤ, 1945 ਵਿੱਚ, ਆਪਣੇ ਨਾਨਕੇ ਪਿੰਡ, ਚੱਕ ਸੈਦੋ ਕੇ (ਫ਼ਾਜ਼ਿਲਕਾ) ਵਿਖੇ।

**ਵਿੱਦਿਆ** : ਆਪਣੇ ਜੱਦੀ ਪਿੰਡ ਦੌਲਤਪੁਰਾ ਨੀਵਾਂ (ਮੋਗਾ) ਵਿਖੇ, ਹਾਇਰ ਸੈਕੰਡਰੀ ਵਿੱਚ ਭਾਸ਼ਾ ਵਿਭਾਗ ਤੋਂ ਵਜ਼ੀਫ਼ਾ ਪ੍ਰਾਪਤ, "ਆਨਰਜ਼ ਇਨ ਪੰਜਾਬੀ" ਵਿੱਚ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿੱਚੋਂ ਸੈਕਿੰਡ, "ਆਦਿ ਗ੍ਰੰਥ ਅਚਾਰੀਆ" ਵਿੱਚ ਪੰਜਾਬ ਯੂਨੀਵਰਸਿਟੀ ਵਿੱਚੋਂ ਫ਼ਸਟ ਕਲਾਸ ਫ਼ਸਟ, ਸੰਨ 1981 ਵਿੱਚ ਡਾ. ਪਿਆਰ ਸਿੰਘ ਦੀ ਨਿਗਰਾਨੀ ਵਿੱਚ ਪੀ.ਐਚ-ਡੀ., ਜੀਵਨ ਵਿੱਚ ਅਧਿਆਪਨ ਦਾ ਕਿੱਤਾ, ਪੰਜ ਸਾਲ ਸਮੇਂ ਤੋਂ ਪਹਿਲਾਂ 1999 ਈ. ਵਿੱਚ ਸਵੈ-ਸੇਵਾ ਮੁਕਤੀ।

**ਲੇਖਕ** : ਲਗਪਗ 25 ਪੁਸਤਕਾਂ ਦੇ ਲੇਖਕ ਜਿਨ੍ਹਾਂ ਵਿੱਚੋਂ - ਇਬਰੇ ਦੀ ਸਾਹਿਬਾਂ (ਖੋਜ) ਹਰਿਜਸ ਪੋਥੀ (ਸੰਪਾ.), ਸੰਦਲੀ ਮਹਿਕ, ਮਕਰੰਦੀ ਮਹਿਕ (ਮੌਲਿਕ ਕਾਵਿ ਸੰਗ੍ਰਹਿ), ਗੁਰ ਕਿਰਪਾ ਤੇ ਬੁਝੀਐ (ਗੁਰਬਾਣੀ), ਨਾਨਕਸਰ ਦਰਪਣ, ਰੱਬ ਰੂਪ ਰੱਬ ਜੀ, ਜੀਵਨ ਸੰਤ ਗਰੀਬ ਦਾਸ, ਬ੍ਰਹਮ ਸਾਗਰ ਭੂਰੀ ਵਾਲੇ ਤੇ ਭਗਤ ਨਰਹਰੀ ਸੁਨਾਰ (ਚਾਰ ਜੀਵਨੀਆਂ), ਮਹਾਨ ਸਵਰਨਕਾਰ, ਪਰਚੀਆਂ ਭਗਤਾਂ ਦੀਆਂ (ਥੀਸਸ) ਵਿਸ਼ੇਸ਼ ਹਨ।

**ਸਨਮਾਨ** : (ਪੰਜ ਗੋਲਡ ਮੈਡਲ) ਸੰਤ ਬਾਬਾ ਜਗਰੂਪ ਸਿੰਘ, ਸੁਆਮੀ ਸ਼ੰਕਰਾ ਨੰਦ, ਸਦਿਓੜਾ ਕਮੇਟੀ, ਲਸਾੜਾ (ਜਲੰਧਰ), ਸੰਤ ਅਜਮੇਰ ਸਿੰਘ ਰੱਬ ਜੀ ਟ੍ਰਸਟ ਮੋਗਾ, ਸਵਰਨਕਾਰ ਸਭਾ ਲੁਧਿਆਣਾ ਵੱਲੋਂ ... ਵੱਲੋਂ

